

ੴ ਸਤਿਗੁਰ ਪ੍ਰਸਾਦਿ॥



*''ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥''*

## ਸੰਪ੍ਰਦਾਈ ਟੀਕਾ

# ਸ੍ਰੀ ਅਮੀਰ ਭੰਡਾਰ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ

## ਸੈਂਚੀ ਸੱਤਵੀਂ

ਰਾਗੁ ਰਾਮਕਲੀ ਪੰਨਾ ੮੭੬ ਤੋਂ ੯੭੪ ਤੱਕ, ਰਾਗੁ ਨਟ ਨਰਾਇਨ ਪੰਨਾ ੯੭੫ ਤੋਂ ੯੮੩ ਤੱਕ
ਰਾਗੁ ਮਾਲੀ ਗਉੜਾ ਪੰਨਾ ੯੮੪ ਤੋਂ ੯੮੮ ਤੱਕ, ਰਾਗੁ ਮਾਰੂ ਪੰਨਾ ੯੮੯ ਤੋਂ ੧੦੭੧ ਤੱਕ


ਟੀਕਾਕਾਰ:

*ਸ੍ਰੀ ਮਾਨ, ਪਰਮ ਪੂਜਜ, ਵਿਦਿਆ ਮਾਰਤੰਡ, ਸ੍ਰੀ ੧੦੮ ਬ੍ਰਹਮ ਗਿਆਨੀ*

**ਸੰਤ ਅਮੀਰ ਸਿੰਘ ਜੀ ਦੇ**

*ਪਰਮ ਸ਼ਿਸ਼*

## ਕ੍ਰਿਪਾਲ ਸਿੰਘ (ਗਿਆਨੀ)



ਪ੍ਰਕਾਸ਼ਕ :



## ਭਾ: ਚਤਰ ਸਿੰਘ ਜੀਵਨ ਸਿੰਘ

ਅੰਮ੍ਰਿਤਸਰ।

# ਟੀਕਾਕਾਰ- ਕ੍ਰਿਪਾਲ ਸਿੰਘ (ਗਿਆਨੀ)

ਡੇਰਾ ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ
ਨਿਮਕ ਮੰਡੀ, ਬਜ਼ਾਰ ਸੱਤੋ ਵਾਲਾ, ਅੰਮ੍ਰਿਤਸਰ।

ਅਜਿਹੇ ਕਰਨੀ ਵਾਲੇ, ਨਾਮ ਰਸੀਏ, ਮਹਾਂ ਪੁਰਸ਼, ਸ੍ਰੀ ਮਾਨ ੧੦੮ ਮਹੰਤ ਬਾਬਾ ਉਤਮ ਸਿੰਘ ਜੀ ਮਹਾਰਾਜ ਹੋਰਾਂ ਦੀ ਅਪਾਰ ਕਿਰਪਾ ਨਾਲ ਇਹ ਡੇਰਾ ੧੯੪੫ ਬਿਕ੍ਰਮੀ ਤੋਂ ਚੜ੍ਹਦੀਆਂ ਕਲਾਂ ਵਿਚ ਜਾ ਰਿਹਾ ਹੈ।

ISBN : 81-7601-137-1
ISBN : 81-7601-104-5 (ਸੈੱਟ ਦਸ ਭਾਗ)

ਐਡੀਸ਼ਨਾਂ ਦਾ ਵੇਰਵਾ :-
(1500) ਪਹਿਲੀ ਵਾਰ : ਅਗਸਤ 1977
(1000) ਛੇਵੀਂ ਵਾਰ : ਅਕਤੂਬਰ 2002
(1000) ਸੱਤਵੀਂ ਵਾਰ : ਮਈ 2005

ਭੇਟਾ : 280-00

ਪ੍ਰਕਾਸ਼ਕ :-
ਭਾ. ਚਤਰ ਸਿੰਘ ਜੀਵਨ ਸਿੰਘ




ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ (ਇੰਡੀਆ)।
ਟੈਲੀ-ਫੈਕਸ : (0183) 2542346, 2547974, 2557973
E-mail : csjs@vsnl.com
Visit our Website : www.csjs.com



(Printed in India)

ਪ੍ਰਿੰਟਰ : ਜੀਵਨ ਪ੍ਰਿੰਟਰਜ਼, 312 ਈਸਟ ਮੋਹਨ ਨਗਰ, ਅੰਮ੍ਰਿਤਸਰ। ਫੋਨ : 2705003, 3094012

ੴ ਸਤਿਗੁਰ ਪ੍ਰਸਾਦਿ॥

# ਤਤਕਰਾ


| ਤਤਕਰਾ | ਪੰਨਾ |
|---|---|
| **ਰਾਮਕਲੀ ਮਹਲਾ ੧ ॥** | |
| ਕੋਈ ਪੜਤਾ ਸਹਸਾਕਿਰਤਾ ੯ | ੧੧ |
| ਸਰਬ ਜੋਤਿ ਤੇਰੀ | ੧੩ |
| ਜਿਤੁ ਦਰਿ ਵਸਹਿ | ੧੫ |
| ਸੁਰਤਿ ਸਬਦੁ ਸਾਖੀ | ੧੯ |
| ਸੁਣਿ ਮਾਛਿੰਦ੍ਰਾ | ੨੧ |
| ਸਾਖੀ-ਗੋਰਖ ਨਾਥ ਤੇ ਮਛਿੰਦ੍ਰ ਨਾਥ | ੨੧ |
| ਹਮ ਡੋਲਤ ਬੇੜੀ ਪਾਪ ਭਰੀ | ੨੩ |
| ਸੁਰਤੀ ਸੁਰਤਿ ਰਲਾਈਐ | ੨੪ |
| ਤੁਧਨੋ ਨਿਵਣੁ, ਮੰਨਣੁ.... | ੨੬ |
| ਸਾਗਰ ਮਹਿ ਬੂੰਦ | ੨੮ |
| ਜਾ ਹਰਿ ਪ੍ਰਭਿ ਕਿਰਪਾ ਧਾਰੀ | ੩੩ |
| ਛਾਦਨੁ ਭੋਜਨੁ | ੩੪ |
| **ਮਹਲਾ ੩ ॥** | |
| ਸਤਜੁਗਿ ਸਚੁ ਕਹੈ | ੩੬ |
| **ਮਹਲਾ ੪ ॥** | |
| ਜੇ ਵਡਭਾਗ ਹੋਵਹਿ | ੩੭ |
| ਰਾਮ ਜਨਾ ਮਿਲਿ | ੩੮ |
| ਹਰਿ ਕੇ ਸਖਾ ਸਾਧ ਜਨ ਨੀਕੇ | ੪੦ |
| ਜੇ ਵਡਭਾਗ ਹੋਵਹਿ ਵਡ ਮੇਰੇ | ੪੧ |
| ਸਤਗੁਰ ਦਇਆ ਕਰਹੁ | ੪੩ |
| ਸਤਗੁਰੁ ਦਾਤਾ ਵਡਾ ਵਡ ਪੁਰਖੁ | ੪੪ |
| **ਮਹਲਾ ੫ ॥** | |
| ਕਿਰਪਾ ਕਰਹੁ ਦੀਨ ਕੇ ਦਾਤੇ | ੪੫ |
| ਪਵਹੁ ਚਰਣਾ ਤਲਿ | ੪੬ |
| ਆਵਤ ਹਰਖ ਨ ਜਾਵਤ ਦੂਖਾ | ੪੮ |
| ਤ੍ਰੈ ਗੁਣ ਰਹਤ ਰਹੈ ਨਿਰਾਰੀ | ੪੯ |
| ਅੰਗੀਕਾਰੁ ਕੀਆ ਪ੍ਰਭਿ ਅਪਨੈ | ੫੦ |

| ਤਤਕਰਾ | ਪੰਨਾ |
|---|---|
| ਤੂ ਦਾਨਾ ਤੂ ਅਬਿਚਲੁ ਤੂਹੀ | ੫੧ |
| ਕਰ ਕਰਿ ਤਾਲ | ੫੩ |
| ਓਅੰਕਾਰਿ ਏਕ ਧੁਨਿ ਏਕੈ | ੫੫ |
| ਕੋਈ ਬੋਲੈ ਰਾਮ ਰਾਮ | ੫੭ |
| ਪਵਨੈ ਮਹਿ ਪਵਨ ਸਮਾਇਆ | ੫੮ |
| ਸਾਖੀ-ਮਹੇਸ਼ਾ ਜੋਗੀ | ੬੦ |
| ਜਪਿ ਗੋਬਿੰਦੁ ਗੋਪਾਲ ਲਾਲੁ | ੬੦ |
| ਚਾਰਿ ਪੁਕਾਰਹਿ ਨਾ ਤੂ ਮਾਨਹਿ | ੬੨ |
| ਤਾਗਾ ਕਰਿ ਕੈ ਲਾਈ ਥਿਗਲੀ | ੬੪ |
| ਕਰਨ ਕਰਾਵਨ ਸੋਈ | ੬੬ |
| ਸੇਵਕੁ ਲਾਇਓ ਅਪੁਨੀ ਸੇਵ | ੬੭ |
| ਤਨ ਤੇ ਛੁਟਕੀ ਅਪਨੀ ਧਾਰੀ | ੬੮ |
| ਮੁਖ ਤੇ ਪੜਤਾ ਟੀਕਾ ਸਹਿਤ | ੭੦ |
| ਕੋਟਿ ਬਿਘਨ ਨਹੀ | ੭੧ |
| ਦੋਸੁ ਨ ਦੀਜੈ | ੭੨ |
| ਪੰਚ ਸਬਦ ਤਹ ਪੂਰਨ ਨਾਦ | ੭੩ |
| ਭੇਟਤ ਸੰਗਿ ਪਾਰਬ੍ਰਹਮੁ ਚਿਤਿ | ੭੫ |
| ਤੇਰੈ ਕਾਜਿ ਨ ਗ੍ਰਿਹੁ ਰਾਜੁ ਮਾਲੁ | ੭੬ |
| ਸਿੰਚਹਿ ਦਰਬੁ | ੭੭ |
| ਕਰਿ ਸੰਜੋਗੁ ਬਨਾਈ ਕਾਛਿ | ੭੯ |
| ਜੋ ਕਿਛੁ ਕਰੈ ਸੋਈ ਸੁਖੁ ਜਾਨਾ | ੮੦ |
| ਕੋਟਿ ਜਾਪ ਤਾਪ | ੮੨ |
| ਬੀਜ ਮੰਤ੍ਰੁ ਹਰਿ ਕੀਰਤਨੁ ਗਾਉ | ੮੩ |
| ਸੰਤ ਕੈ ਸੰਗਿ ਰਾਮ ਰੰਗ ਕੇਲ | ੮੪ |
| ਗਹੁ ਕਰਿ ਪਕਰੀ | ੮੬ |
| ਆਤਮ ਰਾਮੁ ਸਰਬ ਮਹਿ ਪੇਖੁ | ੮੭ |
| ਦੀਨੋ ਨਾਮੁ ਕੀਓ ਪਵਿਤੁ | ੮੮ |
| ਕਉਡੀ ਬਦਲੈ ਤਿਆਗੈ ਰਤਨੁ | ੮੯ |
| ਰੈਣਿ ਦਿਨਸੁ ਜਪਉ ਹਰਿ ਨਾਉ | ੯੧ |

| ਤਤਕਰਾ | ਪੰਨਾ |
|---|---|
| ਤੇਰੀ ਸਰਣਿ ਪੂਰੇ ਗੁਰਦੇਵ | ੯੨ |
| ਰਤਨ ਜਵੇਹਰ ਨਾਮ | ੯੩ |
| ਮਹਿਮਾ ਨ ਜਾਨਹਿ ਬੇਦ | ੯੫ |
| ਕਿਛਹੂ ਕਾਜੁ ਨ ਕੀਓ ਜਾਨਿ | ੯੬ |
| ਰਾਖਨਹਾਰ ਦਇਆਲ | ੯੭ |
| ਸਗਲ ਸਿਆਨਪ ਛਾਡਿ | ੯੮ |
| ਹੋਵੈ ਸੋਈ ਭਲ ਮਾਨੁ | ੯੯ |
| ਦੁਲਭ ਦੇਹ ਸਵਾਰਿ | ੧੦੧ |
| ਜਿਸ ਕੀ ਤਿਸ ਕੀ ਕਰਿ ਮਾਨੁ | ੧੦੨ |
| ਮਨ ਮਾਹਿ ਜਾਪਿ ਭਗਵੰਤ | ੧੦੩ |
| ਬਿਰਥਾ ਭਰਵਾਸਾ ਲੋਕ | ੧੦੪ |
| ਕਾਰਨ ਕਰਨ ਕਰੀਮ | ੧੦੬ |
| ਕੋਟਿ ਜਨਮ ਕੇ | ੧੦੭ |
| ਦਰਸਨ ਕਉ ਜਾਈਐ ਕੁਰਬਾਨੁ | ੧੦੮ |
| ਕਿਸੁ ਭਰਵਾਸੈ ਵਿਚਰਹਿ ਭਵਨ | ੧੧੦ |
| ਇਹ ਲੋਕੇ ਸੁਖੁ ਪਾਇਆ | ੧੧੧ |
| ਗਊ ਕਉ ਚਾਰੇ ਸਾਰਦੂਲੁ | ੧੧੨ |
| ਸਾਖੀ-ਗਊ ਤੇ ਸ਼ੇਰ | ੧੧੩ |
| ਸਾਖੀ-ਬੱਕਰੀ ਤੇ ਹਾਥੀ | ੧੧੪ |
| ਪੰਚ ਸਿੰਘ ਰਾਖੇ ਪ੍ਰਭਿ ਮਾਰਿ | ੧੧੬ |
| ਨਾ ਤਨੁ ਤੇਰਾ ਨਾ ਮਨੁ ਤੋਹਿ | ੧੧੮ |
| ਰਾਜਾ ਰਾਮ ਕੀ ਸਰਣਾਇ | ੧੧੯ |
| ਈਧਨ ਤੇ ਬੈਸੰਤਰੁ ਭਾਗੈ | ੧੨੧ |
| ਜੋ ਤਿਸੁ ਭਾਵੈ ਸੋਈ ਥਿਆ | ੧੨੫ |
| ਐਸਾ ਪੂਰਾ ਗੁਰਦੇਉ ਸਹਾਈ | ੧੨੬ |
| ਗਾਵਹੁ ਰਾਮ ਕੇ ਗੁਣ ਗੀਤ | ੧੨੭ |
| ਗੁਰੁ ਪੂਰਾ ਮੇਰਾ ਗੁਰੁ ਪੂਰਾ | ੧੨੮ |
| ਨਰ ਨਰਹ ਨਮਸਕਾਰੰ | ੧੨੮ |
| ਰੂਪ ਰੰਗ ਸੁਗੰਧ ਭੋਗ | ੧੨੯ |
| **ਮਹਲਾ ੯ ॥** | |
| ਰੇ ਮਨ ਓਟਿ ਲੇਹੁ | ੧੩੦ |
| ਸਾਧੋ ਕਉਨ ਜੁਗਤਿ | ੧੩੧ |
| ਪ੍ਰਾਨੀ ਨਾਰਾਇਨਿ ਸੁਧਿ ਲੇਹਿ | ੧੩੧ |
| **ਮਹਲਾ ੧ ਅਸਟਪਦੀਆ** | |
| ਸੋਈ ਚੰਦੁ ਚੜਹਿ | ੧੩੩ |
| ਜਗੁ ਪਰਬੋਧਹਿ ਮੜੀ ਬਧਾਵਹਿ | ੧੩੬ |
| ਖਟੁ ਮਟੁ ਦੇਹੀ | ੧੩੮ |
| ਸਾਹਾ ਗਣਹਿ ਨ ਕਰਹਿ | ੧੪੧ |
| ਹਠੁ ਨਿਗ੍ਰਹੁ ਕਰਿ | ੧੪੪ |
| ਅੰਤਰਿ ਉਤਭੁਜੁ ਅਵਰੁ | ੧੪੭ |
| ਜਿਉ ਆਇਆ ਤਿਉ ਜਾਵਹਿ | ੧੪੯ |
| ਜਤੁ ਸਤੁ ਸੰਜਮੁ | ੧੫੩ |
| ਅਉਹਠਿ ਹਸਤ ਮੜੀ ਘਰੁ | ੧੫੫ |
| **ਮਹਲਾ ੩ ਅਸਟਪਦੀਆ** | |
| ਸਰਮੈ ਦੀਆ ਮੁੰਦ੍ਰਾ | ੧੫੯ |
| ਭਗਤਿ ਖਜਾਨਾ ਗੁਰਮੁਖਿ ਜਾਤਾ | ੧੬੨ |
| ਹਰਿ ਕੀ ਪੂਜਾ ਦੁਲੰਭ ਹੈ ਸੰਤਹੁ | ੧੬੫ |
| ਹਮ ਕੁਚਲ ਕੁਚੀਲ | ੧੬੭ |
| ਨਾਮੁ ਖਜਾਨਾ ਗੁਰ ਤੇ ਪਾਇਆ | ੧੭੧ |
| **ਮਹਲਾ ੫ ਅਸਟਪਦੀਆ** | |
| ਕਿਨ ਹੀ ਕੀਆ ਪਰਵਿਰਤਿ ਪਸਾਰਾ | ੧੭੩ |
| ਇਸੁ ਪਾਨੀ ਤੇ ਜਿਨਿ ਤੂ ਘਰਿਆ | ੧੭੬ |
| ਕਾਹੂ ਬਿਹਾਵਹਿ ਰੰਗ ਰਸ ਰੂਪ | ੧੭੮ |
| ਦਾਵਾ ਅਗਨਿ ਰਹੇ ਹਰਿ ਬੂਟ | ੧੮੦ |
| ਜੀਅ ਜੰਤ ਸਭਿ ਪੇਖੀਅਹਿ | ੧੮੨ |
| ਦਰਸਨੁ ਭੇਟਤ ਪਾਪ ਸਭਿ ਨਾਸਹਿ | ੧੮੩ |
| ਸਿਖਹੁ ਸਬਦੁ ਪਿਆਰਿਹੋ | ੧੮੬ |
| ਮਨ ਬਚ ਕ੍ਰਮਿ | ੧੮੮ |
| ਮੰਗਲਾ ਚਰਨ | ੧੯੦ |
| ਪਹਿਲੀ ਉਥਾਨਕਾ ਗਣੇਸ਼ ਵਾਲੀ | ੧੯੧ |
| ਸਾਖੀ ਦੇਵਤਿਆਂ ਦੀ | ੧੯੧ |
| ਦੂਜੀ ਉਥਾਨਕਾ ਜੋਗੀ ਵਾਲੀ | ੧੯੨ |
| ਪਹਿਲੀ ਪਉੜੀ (ਅਨੰਦੁ ਭਇਆ) | ੧੯੩ |
| ਦੂਜੀ ਪਉੜੀ (ਏ ਮਨ ਮੇਰਿਆ) | ੧੯੪ |
| ਤੀਸਰੀ ਪਉੜੀ (ਸਾਚੇ ਸਾਹਿਬਾ) | ੧੯੪ |

ਚਉਥੀ ਪਉੜੀ (ਸਾਚਾ ਨਾਮੁ ਮੇਰਾ) ੧੯੫
ਪੰਜਵੀਂ ਪਉੜੀ (ਵਾਜੇ ਪੰਚ ਸਬਦ) ੧੯੬
ਛੇਵੀਂ ਪਉੜੀ (ਸਾਚੀ ਲਿਵੈ ਬਿਨੁ) ੧੯੬
ਸੱਤਵੀਂ ਪਉੜੀ (ਆਨੰਦ ਆਨੰਦ) ੧੯੭
ਅੱਠਵੀਂ ਪਉੜੀ (ਬਾਬਾ ਜਿਸੁ ਤੂ) ੧੯੭
ਨੌਵੀਂ ਪਉੜੀ (ਆਵਹੁ ਸੰਤ) ੧੯੮
ਸੰਤਾਂ ਦੀ ਮਹਿਮਾ 'ਪਰ ਪ੍ਰਮਾਣ ੧੯੯
ਦਸਵੀਂ ਪਉੜੀ (ਏ ਮਨ ਚੰਚਲਾ) ੨੦੧
ਗਿਆਰਵੀਂ ਪਉੜੀ (ਏ ਮਨ ਪਿਆਰਿਆ) ੨੦੨
ਬਾਰ੍ਹਵੀਂ ਪਉੜੀ (ਅਗਮ ਅਗੋਚਰਾ) ੨੦੩
ਤੇਰ੍ਹਵੀਂ ਪਉੜੀ (ਸੁਰਿ ਨਰ ਮੁਨਿ ਜਨ) ੨੦੪
ਚੌਧਵੀਂ ਪਉੜੀ (ਭਗਤਾ ਕੀ ਚਾਲ) ੨੦੫
ਪੰਦਰਵੀਂ ਪਉੜੀ (ਜਿਉ ਤੂ ਚਲਾਇਹਿ) ੨੦੬
ਸੋਲ੍ਹਵੀਂ ਪਉੜੀ (ਏਹੁ ਸੋਹਿਲਾ) ੨੦੭
ਸਤਾਰ੍ਹਵੀਂ ਪਉੜੀ (ਪਵਿਤੁ ਹੋਏ) ੨੦੮
੧੦੧ ਕੁਲਾਂ ਦੀ ਗਿਣਤੀ ੨੦੮
ਅਠਾਰ੍ਹਵੀਂ ਪਉੜੀ (ਕਰਮੀ ਸਹਜੁ ਨ) ੨੦੯
ਉਨ੍ਹੀਵੀਂ ਪਉੜੀ (ਜੀਅਹੁ ਮੈਲੇ) ੨੦੯
ਵੀਹਵੀਂ ਪਉੜੀ (ਜੀਅਹੁ ਨਿਰਮਲ) ੨੧੦
ਇੱਕੀਵੀਂ ਪਉੜੀ (ਜੇ ਕੋ ਸਿਖੁ) ੨੧੦
ਗੁਰੂ ਉਪਮਾ ਤੇ ਪਰਮਾਣ ੨੧੧
ਬਾਈਵੀਂ ਪਉੜੀ (ਜੇ ਕੋ ਗੁਰ ਤੇ) ੨੧੪
ਤੇਈਵੀਂ (ਆਵਹੁ ਸਿਖ) ੨੧੬
ਗੁਰਬਾਣੀ ਦੀ ਮਹਿਮਾ ਦਾ ਕਬਿੱਤ ੨੧੬
ਚੌਵੀਵੀਂ ਪਉੜੀ (ਸਤਿਗੁਰੂ ਬਿਨਾ) ੨੧੮
ਪੰਝੀਵੀਂ ਪਉੜੀ (ਗੁਰ ਕਾ ਸਬਦੁ) ੨੧੯
ਛੱਬੀਵੀਂ ਪਉੜੀ (ਸਿਵ ਸਕਤਿ) ੨੨੦
ਦਸ ਅਵਤਾਰਾਂ ਦੇ ਨਾਂ ੨੨੦
ਸਤਾਈਵੀਂ ਪਉੜੀ (ਸਿਮ੍ਰਿਤਿ ਸਾਸਤ੍ਰ) ੨੨੧
ਅਠਾਈਵੀਂ ਪਉੜੀ (ਮਾਤਾ ਕੇ ਉਦਰ) ੨੨੨
ਉਨੱਤੀਵੀਂ ਪਉੜੀ (ਜੈਸੀ ਅਗਨਿ) ੨੨੩
ਮਾਇਆ ਦੀ ਪ੍ਰਬਲਤਾ 'ਪਰ ੨੨੪
ਤੀਹਵੀਂ ਪਉੜੀ (ਹਰਿ ਆਪਿ ਅਮੁਲਕੁ) ੨੨੪
ਇਕੱਤੀਵੀਂ ਪਉੜੀ (ਹਰਿ ਰਾਸਿ ਮੇਰੀ) ੨੨੪
ਬੱਤੀਵੀਂ ਪਉੜੀ (ਏ ਰਸਨਾ ਤੂ ਅਨ) ੨੨੫
ਤੇਤੀਵੀਂ ਪਉੜੀ (ਏ ਸਰੀਰਾ ਮੇਰਿਆ) ੨੨੬
ਚੌਤੀਵੀਂ ਪਉੜੀ (ਮਨ ਚਾਉ ਭਇਆ) ੨੨੭
ਪੈਂਤੀਵੀਂ ਪਉੜੀ (ਏ ਸਰੀਰਾ ਮੇਰਿਆ) ੨੨੭
ਛੱਤੀਵੀਂ ਪਉੜੀ (ਏ ਨੇਤ੍ਰਹੁ) ੨੨੮
ਸੈਂਤੀਵੀਂ ਪਉੜੀ (ਏ ਸ੍ਰਵਣਹੁ) ੨੨੯
ਅਠੱਤੀਵੀਂ ਪਉੜੀ (ਹਰਿ ਜੀਉ) ੨੩੦
੩੮ ਪੌੜੀਆਂ ਦਾ ਮਹਾਤਮ ੨੩੧
ਉਨਤਾਲੀਵੀਂ ਪਉੜੀ (ਏਹੁ ਸਾਚਾ ਸੋਹਿਲਾ) ੨੩੧
ਚਾਲ੍ਹੀਵੀਂ ਪਉੜੀ (ਅਨਦੁ ਸੁਣਹੁ) ੨੩੨
ਅਨੰਦ ਸਾਹਿਬ ਦਾ ਮਹਾਤਮ ੨੩੩


## ਰਾਮਕਲੀ ਸਦੁ ਸਟੀਕ ਅਰੰਭ


ਉਥਾਨਕਾ (ਰਾਮਕਲੀ ਸਦੁ) ੪ ੨੩੫
ਦਸਮ ਪਾਤਸ਼ਾਹ ਜੀ ਨੇ ਸਦੁ ਉਚਾਰਿਆ ੨੩੬
ਰਾਮਕਲੀ ਸਦੁ ਅਰੰਭ ੨੩੭
ਸਾਖੀ— ਹਰੀ ਪੁਰ ਦੇ ਰਾਜਾ ਦੀ ੨੪੫
ਸਾਖੀ— ਬਾਬਾ ਮੋਹਨ ਜੀ ਦੀ ੨੪੮
ਬੇਦੀਆਂ ਤੇ ਸੋਢੀਆਂ ਦੀ ਕਥਾ ੨੪੯


## ਰਾਮਕਲੀ ਮਹਲਾ ੫ ਛੰਤ


ਸਾਜਨੜਾ ਮੇਰਾ ਸਾਜਨੜਾ ੨੫੩
ਹਰਿ ਹਰਿ ਧਿਆਇ ਮਨਾ ੨੫੬
ਰੁਣਝੁਣੋ ਸਬਦ ਅਨਾਹਦੁ ੨੫੯
ਚਰਨ ਕਮਲ ਸਰਣਾਗਤੀ ੨੬੨
ਹਰਿ ਸਿਮਰਤ ਮਨੁ ਤਨੁ ਸੁਖੀ ੨੬੨
ਛੰਤ॥ ਭੈ ਸੰਕਟ ਕਾਟੇ ੨੬੩
ਸਲੋਕੁ॥ ਰਸਨਾ ਉਚਰੈ ੨੬੩
ਛੰਤ॥ ਸੋ ਸੁਆਮੀ ਪ੍ਰਭੁ ੨੬੪
ਸਲੋਕ॥ ਧਰਮ ਅਰਥ ੨੬੫
ਛੰਤ॥ ਸਗਲ ਇਛ ਮੇਰੀ ੨੬੫


## ਰਾਗੁ ਰਾਮਕਲੀ ਮਹਲਾ ੫॥


ਰਣ ਝੁੰਝਨੜਾ ਗਾਉ ਸਖੀ ੨੬੬

| ਤਤਕਰਾ | ਪੰਨਾ |
|---|---|
| ਸ਼ਬਦ ਭਾਈ ਬੰਨੋ ਜੀ ਦੀ ਬੀੜ ਵਾਲਾ | |
| ਰੁਣ ਝੁੰਝਨੜਾ ਗਾਉ ਸਖੀ | ੨੬੭ |
| **ਰਾਮਕਲੀ ਮਹਲਾ ੫ ਰੁਤੀ ਸਲੋਕੁ** | |
| ਕਰਿ ਬੰਦਨ ਪ੍ਰਭ | ੨੬੮ |
| ਛੰਤ॥ ਜਸੁ ਗਾਵਹੁ ਵਡਭਾਗੀਹੋ | ੨੬੮ |
| ਸਲੋਕ॥ ਉਦਮੁ ਅਗਮੁ ਅਗੋਚਰੋ | ੨੬੯ |
| ਰੁਤਿ ਸਰਸ ਬਸੰਤ | ੨੬੯ |
| ਸਾਧਸੰਗਤਿ ਬਿਨੁ ਭ੍ਰਮਿ ਮੁਈ | ੨੭੦ |
| ਗ੍ਰੀਖਮ ਰੁਤਿ ਅਤਿ ਗਾਖੜੀ | ੨੭੦ |
| ਸਰਧਾ ਲਾਗੀ ਸੰਗਿ ਪ੍ਰੀਤਮੈ | ੨੭੧ |
| ਰੁਤਿ ਬਰਸੁ ਸੁਹੇਲੀਆ | ੨੭੧ |
| ਆਸ ਪਿਆਸੀ ਮੈ | ੨੭੨ |
| ਰੁਤਿ ਸਰਦੁ ਅਡੰਬਰੋ | ੨੭੩ |
| ਜਲਨਿ ਬੁਝੀ ਸੀਤਲ ਭਏ | ੨੭੩ |
| ਰੁਤਿ ਸਿਸੀਅਰ ਸੀਤਲ | ੨੭੪ |
| ਹਰਿ ਧਨੁ ਪਾਇਆ | ੨੭੪ |
| ਹਿਮਕਰ ਰੁਤਿ ਮਨਿ ਭਾਵਤੀ | ੨੭੫ |
| ਸੰਤ ਸਹਾਈ ਜੀਅ ਕੇ | ੨੭੫ |
| ਚਰਣ ਬਿਰਾਜਿਤ ਸਭ ਊਪਰੇ | ੨੭੬ |
| **ਦਖਣੀ ਓਅੰਕਾਰ** | |
| ਰਾਮਕਲੀ ਮਹਲਾ ੧ ਦਖਣੀ ਓਅੰਕਾਰ | ੨੭੭ |
| ਸਿਧ ਗੋਸਟ | ੩੧੮ |
| **ਰਾਮਕਲੀ ਕੀ ਵਾਰ ਮਹਲਾ ੩** | |
| ਉਥਾਨਕਾ | ੩੯੦ |
| **ਸਲੋਕੁ ਮ: ੩ ॥** | |
| ਸਤਿਗੁਰੁ ਸਹਜੈ ਦਾ ਖੇਤੁ ਹੈ | ੩੯੧ |
| ਵਾਹੁ ਵਾਹੁ ਸਚੇ ਪਾਤਸਾਹ (ਪਰ ਵਿਚਾਰ) | ੩੯੩ |
| ਕਬੀਰ ਮਹਿਦੀ ਕਰਿ ਕੈ | ੩੯੪ |
| ਭਰਮਿ ਭੁਲਾਈ ਸਭੁ ਜਗੁ | ੩੯੬ |
| ਕਬੀਰ ਕਸਉਟੀ ਰਾਮ ਦੀ | ੩੯੭ |
| ਮਨ ਕਾ ਝੂਠਾ ਝੂਠੁ ਕਮਾਵੈ | ੩੯੯ |
| ਉਥਾਨਕਾ-ਮਾਈ ਦਾਸ ਦੀ | ੪੦੧ |

| ਤਤਕਰਾ | ਪੰਨਾ |
|---|---|
| ਅਭਿਆਗਤ ਏਹਿ ਨ ਆਖੀਅਨਿ | ੪੦੨ |
| ਰੈਣਾਇਰ ਮਾਹਿ ਅਨੰਤੁ ਹੈ | ੪੦੪ |
| ਇਹੁ ਤਨੁ ਸਭੋ ਰਤੁ ਹੈ | ੪੦੬ |
| ਸਚਾ ਨਾਮੁ ਧਿਆਇ ਤੂੰ | ੪੦੯ |
| ਬਾਬਾਣੀਆ ਕਹਾਣੀਆ | ੪੧੧ |
| ਸਤੀ ਪਾਪੁ ਕਰਿ | ੪੧੨ |
| ਸਾਖੀ– ਤੇਲੀ ਤੇ ਕਾਜੀ ਦੇ ਬਲਦਾਂ ਦੀ | ੪੧੩ |
| ਨਾ ਸਤਿ ਦੁਖੀਆ ਨਾ ਸਤਿ ਸੁਖੀਆ | ੪੧੬ |
| ਮੂਰਖੁ ਹੋਵੈ ਸੋ ਸੁਣੈ ਮੂਰਖ | ੪੨੨ |
| ਚਾਰ ਫਰਿਸਤਿਆਂ ਦੇ ਨਾਂ | ੪੨੩ |
| **ਸਲੋਕੁ ਮ: ੧** | |
| ਉਥਾਨਕਾ– ਸਾਖੀ ਸ਼ਾਹੂਕਾਰ ਦੀ | ੪੨੪ |
| ਸਹੰਸਰ ਦਾਨ ਦੇ | ੪੨੫ |
| ਸਾਖੀ-ਇੰਦ੍ਰ ਦੀ | ੪੨੫ |
| ਸਾਖੀ-ਪਰਸ ਰਾਮ ਦੀ | ੪੨੬ |
| ਸਾਖੀ-ਅਜ ਰਾਜੇ ਦੀ | ੪੨੭ |
| ਸਾਖੀ-ਸ੍ਰੀ ਰਾਮ ਚੰਦ੍ਰ ਜੀ ਦੀ | ੪੨੭ |
| ਸਾਖੀ-ਪੰਜੇ ਪਾਂਡਵਾਂ ਦੀ | ੪੨੯ |
| ਸਾਖੀ-ਰਾਜੇ ਜਨਮੇਜੇ ਦੀ | ੪੨੯ |
| ਸਾਖੀ-ਪੰਡਿਤ ਤੇ ਗਾਂਗੇ ਤੇਲੀ ਦੀ | ੪੩੩ |
| ਬਾਲੀ ਰੋਵੈ ਨਾਹਿ ਭਤਾਰੁ | ੪੩੪ |
| ਨਾਨਕ ਅੰਧਾ ਹੋਇ ਕੈ | ੪੩੫ |
| ਅੰਧੇ ਕੈ ਰਾਹਿ ਦਸਿਐ | ੪੩੬ |
| ਸਾਵਣੁ ਰਾਤਿ ਅਹਾੜੁ ਦਿਹੁ | ੪੩੮ |
| ਨਾਨਕ ਚਿੰਤਾ ਮਤਿ ਕਰਹੁ | ੪੪੦ |
| ਵੇਲਿ ਪਿੰਞਾਇਆ ਕਤਿ ਵੁਣਾਇਆ | ੪੪੧ |
| ਉਥਾਨਕਾ-ਸੇਖ ਬ੍ਰਹਮ ਦੀ | ੪੪੩ |
| ਆਸਾ ਅੰਦਰਿ ਸਭੁ ਕੋ | ੪੪੪ |
| ਸਰਵਰ ਹੰਸ ਧੁਰੇ ਹੀ ਮੇਲਾ | ੪੪੫ |
| **ਰਾਮਕਲੀ ਕੀ ਦੂਜੀ ਵਾਰ** | |
| ਜੈਸਾ ਸਤਿਗੁਰੁ ਸੁਣੀਦਾ | ੪੪੮ |
| ਸੁਣਿ ਸਜਣ ਪ੍ਰੀਤਮ ਮੇਰਿਆ | ੪੪੯ |

| ਤਤਕਰਾ | ਪੰਨਾ |
|---|---|
| ਭੀੜਹੁ ਮੋਕਲਾਈ ਕੀਤੀਅਨੁ | ੪੫੧ |
| ਧੰਨੁ ਸੁ ਰਾਗ ਸੁਰੰਗੜੇ | ੪੫੨ |
| ਹਰਿ ਇਕਸੈ ਨਾਲਿ ਮੈ ਦੋਸਤੀ | ੪੫੫ |
| ਹਰਣਾਖੀ ਕੂ ਸਚੁ ਵੈਣੁ ਸੁਣਾਈ | ੪੫੭ |
| ਅੰਦਰਹੁ ਅੰਨਾ ਬਾਹਰਹੁ ਅੰਨਾ | ੪੬੦ |
| ਕਰਿ ਕਿਰਪਾ ਕਿਰਪਾਲ | ੪੬੪ |
| ਨੌ ਨਿਧੀਆਂ ਦੇ ਨਾਮ | ੪੬੬ |
| ਹੋਹੁ ਕ੍ਰਿਪਾਲ ਸੁਆਮੀ ਮੇਰੇ | ੪੬੬ |
| ਦੂਜਾ ਤਿਸੁ ਨ ਬੁਝਾਇਹੁ | ੪੬੮ |
| ਆਪੇ ਵੈਦੁ ਆਪਿ ਨਾਰਾਇਣੁ | ੪੬੯ |
| ਅੰਮ੍ਰਿਤ ਬਾਣੀ ਅਮਿਉ ਰਸੁ | ੪੭੧ |
| ਮਿਤ੍ਰੁ ਪਿਆਰਾ ਨਾਨਕ ਜੀ | ੪੭੩ |
| ਉਸਤਤਿ ਨਿੰਦਾ ਨਾਨਕ ਜੀ | ੪੭੪ |
| ਤੈਡੀ ਬੰਦਸਿ ਮੈ ਕੋਇ ਨ ਡਿਠਾ | ੪੭੫ |
| ਹਭਿ ਗੁਣ ਤੈਡੇ ਨਾਨਕ ਜੀਉ | ੪੭੬ |
| ਸੋਇ ਸੁਣੰਦੜੀ ਮੇਰਾ ਤਨੁ ਮਨੁ | ੪੭੮ |
| ਜਾਂ ਪਿਰੁ ਅੰਦਰਿ | ੪੭੯ |
| ਛਤੜੇ ਬਾਜਾਰ ਸੋਹਨਿ ਵਿਚਿ | ੪੮੦ |
| ਕਬੀਰ ਧਰਤੀ ਸਾਧ ਕੀ | ੪੮੨ |
| ਸਾਖੀ-ਚੋਰ ਦੀ | ੪੮੨ |
| ਫਰੀਦਾ ਭੂਮਿ ਰੰਗਾਵਲੀ | ੪੮੫ |
| ਮੁਹਬਤਿ ਜਿਸੁ ਖੁਦਾਇ ਦੀ | ੪੮੬ |


## ਰਾਮਕਲੀ ਕੀ ਤੀਜੀ ਵਾਰ ਸੱਤੇ ਬਲਵੰਡ ਦੀ


| | |
|---|---|
| ਉਥਾਨਕਾ-ਪ੍ਰਸੰਗ ਸੱਤੇ ਬਲਵੰਡ ਦਾ | ੪੮੮ |
| ਨਾਉ ਕਰਤਾ ਕਾਦਰੁ ਕਰੇ | ੪੯੯ |
| ਸਾਖੀ-ਹੌਲਾਂ ਖੁਆਣ ਦੀ | ੪੯੯ |
| ਸਾਖੀ-ਕਿੱਕਰਾਂ ਤੋਂ ਮਠਿਆਈ ਲਾਹੁਣ ਦੀ | ੫੦੧ |
| ਚੌਦਾਂ ਰਤਨ ਪ੍ਰਤਖ ਤੇ ਅੰਤ੍ਰੀਵ | ੫੦੯ |
| ਸਾਖੀ-ਖਡੂਰ ਸਾਹਿਬ ਦੀ | ੫੧੦ |
| ਵਾਹਿਗੁਰੂ ਨਾਮ ਦਾ ਮਹਾਤਮ | ੫੧੭ |


## ਭਗਤ ਬਾਣੀ


| | |
|---|---|
| ਕਾਇਆ ਕਲਾਲਨਿ ਲਾਹਨਿ | ੫੨੬ |
| ਗੁੜੁ ਕਰਿ ਗਿਆਨੁ ਧਿਆਨੁ ਕਰਿ | ੫੨੮ |
| ਤੂੰ ਮੇਰੋ ਮੇਰੁ ਪਰਬਤੁ ਸੁਆਮੀ | ੫੩੦ |
| ਸੰਤਾ ਮਾਨਉ ਦੂਤਾ ਡਾਨਉ | ੫੩੨ |
| ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ | ੫੩੪ |
| ਤਰਵਰੁ ਏਕੁ ਅਨੰਤ ਡਾਰ ਸਾਖਾ | ੫੩੬ |
| ਮੁੰਦ੍ਰਾ ਮੋਨਿ ਦਇਆ ਕਰਿ | ੫੩੯ |
| ਕਵਨ ਕਾਜ ਸਿਰਜੇ ਜਗ ਭੀਤਰਿ | ੫੪੦ |
| ਜਿਹ ਸਿਮਰਨਿ ਹੋਇ | ੫੪੨ |
| ਬੰਧਚਿ ਬੰਧਨੁ ਪਾਇਆ | ੫੪੬ |
| ਚੰਦੁ ਸੂਰਜੁ ਦੁਇ ਜੋਤਿ ਸਰੂਪੁ | ੫੪੮ |
| ਦੁਨੀਆ ਹੁਸਿਆਰ ਬੇਦਾਰ | ੫੪੯ |
| ਆਨੀਲੇ ਕਾਗਦੁ ਕਾਟੀਲੇ ਗੂਡੀ | ੫੫੧ |
| ਬੇਦ ਪੁਰਾਨ ਸਾਸਤ੍ਰ ਆਨੰਤਾ | ੫੫੩ |
| ਮਾਇ ਨ ਹੋਤੀ ਬਾਪੁ ਨ ਹੋਤਾ | ੫੫੪ |
| ਬਾਨਾਰਸੀ ਤਪੁ ਕਰੇ | ੫੫੬ |
| ਨਾਮ ਦੀ ਵਿਸ਼ੇਸ਼ਤਾ ਪਰ ਸਾਖੀ | ੫੫੭ |
| ਪੜੀਐ ਗੁਨੀਐ | ੫੬੧ |
| ਇੜਾ ਪਿੰਗੁਲਾ, ਅਉਰ ਸੁਖਮਨਾ | ੫੬੩ |
| ਸ਼ਬਦਾਂ ਦੀ ਗਿਣਤੀ | ੫੭੧ |


## ਰਾਗੁ ਨਟ ਨਾਰਾਇਨ ਦੇ ਸ਼ਬਦਾਂ ਦਾ ਤਤਕਰਾ


| | |
|---|---|
| ਮੇਰੇ ਮਨ ਜਪਿ ਅਹਿਨਿਸਿ | ੫੭੩ |
| ਰਾਮ ਜਪਿ ਜਨ ਰਾਮੈ ਨਾਮਿ ਰਲੇ | ੫੭੪ |
| ਮੇਰੇ ਮਨ ਜਪਿ ਹਰਿ ਹਰਿ ਨਾਮੁ ਸਖੇ | ੫੭੬ |
| ਮੇਰੇ ਮਨ ਜਪਿ ਹਰਿ ਹਰਿ ਰਾਮ ਰੰਗੇ | ੫੭੭ |
| ਮੇਰੇ ਮਨ ਜਪਿ ਹਰਿ ਹਰਿ ਨਾਮੁ ਮਨੇ | ੫੭੮ |
| ਮੇਰੇ ਮਨ ਕਲਿ ਕੀਰਤਿ | ੫੭੯ |


## ਨਟ ਪੜਤਾਲ ਮਹਲਾ ੪


| | |
|---|---|
| ਮੇਰੇ ਮਨ ਸੇਵ ਸਫਲ ਹਰਿ ਘਾਲ | ੫੮੧ |
| ਮਨ ਮਿਲੁ ਸੰਤਸੰਗਤਿ ਸੁਭਵੰਤੀ | ੫੮੨ |
| ਕੋਈ ਆਨਿ ਸੁਨਾਵੈ ਹਰਿ ਕੀ | ੫੮੩ |
| ਰਾਮ ਹਉ ਕਿਆ ਜਾਨਾ | ੫੮੪ |
| ਉਲਾਹਨੋ ਮੈ ਕਾਹੂ ਨ ਦੀਓ | ੫੮੫ |

| ਤਤਕਰਾ | ਪੰਨਾ |
|---|---|
| ਜਾ ਕਉ ਭਈ ਤੁਮਾਰੀ ਧੀਰ | ੫੮੬ |
| ਅਪਨਾ ਜਨੁ ਆਪਹਿ ਆਪਿ | ੫੮੬ |
| ਹਰਿ ਹਰਿ ਮਨ ਮਹਿ | ੫੮੭ |
| ਚਰਨ ਕਮਲ ਸੰਗਿ ਲਾਗੀ ਡੋਰੀ | ੫੮੮ |
| ਮੇਰੇ ਮਨ ਜਪੁ ਜਪਿ ਹਰਿ | ੫੮੮ |
| ਮੇਰੈ ਸਰਬਸੁ ਨਾਮੁ ਨਿਧਾਨੁ | ੫੮੯ |
| ਹਉ ਵਾਰਿ ਵਾਰਿ ਜਾਉ | ੫੯੦ |
| ਕੋਊ ਹੈ ਮੇਰੋ ਸਾਜਨੁ ਮੀਤੁ | ੫੯੦ |
| **ਨਟ ਅਸਟਪਦੀਆ ਮਹਲਾ ੪** | |
| ਰਾਮ ਮੇਰੇ ਮਨਿ ਤਨਿ ਨਾਮੁ ਅਧਾਰੇ | ੫੯੨ |
| ਰਾਮ ਹਮ ਪਾਥਰ ਨਿਰਗੁਨੀਆਰੇ | ੫੯੪ |
| ਰਾਮ ਹਰਿ ਅੰਮ੍ਰਿਤ ਸਰਿ ਨਾਵਾਰੇ | ੫੯੬ |
| ਰਾਮ ਗੁਰ ਸਰਨਿ ਪ੍ਰਭੂ ਰਖਵਾਰੇ | ੫੯੯ |
| ਸਾਖੀ-ਚੰਦ੍ਰਹਾਂਸ ਦੀ | ੬੦੦ |
| ਰਾਮ ਕਰਿ ਕਿਰਪਾ ਲੇਹੁ ਉਬਾਰੇ | ੬੧੫ |
| ਮੇਰੇ ਮਨ ਭਜੁ ਠਾਕੁਰ | ੬੧੮ |
| ਸ਼ਬਦਾਂ ਦੀ ਗਿਣਤੀ | ੬੨੦ |
| **ਰਾਗੁ ਮਾਲੀ ਗਉੜਾ ਦੇ ਸਬਦਾਂ ਦਾ ਤਤਕਰਾ** | |
| **ਰਾਗੁ ਮਾਲੀ ਗਉੜਾ ੪** | |
| ਅਨਿਕ ਜਤਨ ਕਰਿ ਰਹੇ | ੬੨੧ |
| ਜਪਿ ਮਨ ਰਾਮ ਨਾਮੁ | ੬੨੨ |
| ਸਭਿ ਸਿਧ ਸਾਧਿਕ ਮੁਨਿ ਜਨਾ | ੬੨੩ |
| ਮੇਰਾ ਮਨੁ ਰਾਮ ਨਾਮਿ ਰਸਿ ਲਾਗਾ | ੬੨੪ |
| ਮੇਰੇ ਮਨੁ ਭਜੁ ਹਰਿ ਹਰਿ | ੬੨੬ |
| ਮੇਰੇ ਮਨ ਹਰਿ ਭਜੁ | ੬੨੭ |
| ਰੇ ਮਨ ਟਹਲ ਹਰਿ ਸੁਖ ਸਾਰ | ੬੨੮ |
| ਰਾਮ ਨਾਮ ਕਉ ਨਮਸਕਾਰ | ੬੨੯ |
| ਐਸੋ ਸਹਾਈ ਹਰਿ ਕੋ ਨਾਮ | ੬੩੦ |
| ਇਹੀ ਹਮਾਰੈ ਸਫਲ ਕਾਜ | ੬੩੨ |
| ਸਭ ਕੈ ਸੰਗੀ ਨਾਹੀ ਦੂਰਿ | ੬੩੩ |
| ਹਰਿ ਸਮਰਥ ਕੀ ਸਰਨਾ | ੬੩੪ |
| ਪ੍ਰਭ ਸਮਰਥ ਦੇਵ ਅਪਾਰ | ੬੩੫ |
| ਮਨਿ ਤਨਿ ਬਸਿ ਰਹੇ ਗੋਪਾਲ | ੬੩੫ |

| ਤਤਕਰਾ | ਪੰਨਾ |
|---|---|
| **ਭਗਤ ਬਾਣੀ** | |
| ਧਨਿ ਧੰਨਿ ਓ ਰਾਮ ਬੇਨੁ ਬਾਜੈ | ੬੩੭ |
| ਬੰਸਰੀ ਦੀ ਉਪਮਾ | ੬੩੮ |
| ਮੇਰੋ ਬਾਪੁ ਮਾਧਉ | ੬੩੯ |
| ਸਾਖੀ-ਤੰਦੂਏ ਤੇ ਹਾਥੀ ਦੀ | ੬੩੯ |
| ਸਭੈ ਘਟ ਰਾਮੁ ਬੋਲੈ ਰਾਮਾ ਬੋਲੈ | ੬੪੨ |
| (ਮਾਲੀ ਗਉੜਾ ਰਾਗ ਸਮਾਪਤ) | |
| **ਮਾਰੂ ਮਹਲਾ ੧** | |
| ਸਾਜਨ ਤੇਰੇ ਚਰਨ ਕੀ | ੬੪੪ |
| ਮਿਲਿ ਮਾਤ ਪਿਤਾ | ੬੪੬ |
| ਕਰਣੀ ਕਾਗਦੁ ਮਨੁ ਮਸਵਾਣੀ | ੬੪੯ |
| ਬਿਮਲ ਮਝਾਰਿ ਬਸਸਿ ਨਿਰਮਲ ਜਲ | ੬੫੨ |
| ਪਤਿਤ ਪੁਨੀਤ ਅਸੰਖ ਹੋਹਿ | ੬੫੫ |
| ਮੂਲ ਖਰੀਦੀ ਲਾਲਾ ਗੋਲਾ | ੬੫੭ |
| ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ | ੬੬੧ |
| ਇਹੁ ਧਨੁ ਸਰਬ ਰਹਿਆ ਭਰਪੂਰਿ | ੬੬੨ |
| ਸੂਰ ਸਰੁ ਸੋਸਿ ਲੈ | ੬੬੩ |
| ਮਾਇਆ ਮੁਈ ਨ ਮਨੁ ਮੁਆ | ੬੬੪ |
| ਜੋਗੀ ਜੁਗਤਿ ਨਾਮੁ ਨਿਰਮਾਇਲੁ | ੬੬੭ |
| ਅਹਿਨਿਸਿ ਜਾਗੈ ਨੀਦ ਨ ਸੋਵੈ | ੬੬੯ |
| **ਮਹਲਾ ੩** | |
| ਜਹ ਬੈਸਾਲਹਿ ਤਹ ਬੈਸਾ ਸੁਆਮੀ | ੬੭੧ |
| ਆਵਣ ਜਾਣਾ ਨਾ ਥੀਐ | ੬੭੩ |
| ਪਿਛਲੇ ਗੁਨਹ ਬਖਸਾਇ ਜੀਉ | ੬੭੪ |
| ਸਚਿ ਰਤੇ ਸੇ ਟੋਲਿ ਲਹੁ | ੬੭੫ |
| ਮਾਰੂ ਤੇ ਸੀਤਲੁ ਕਰੇ | ੬੭੬ |
| **ਮਹਲਾ ੪** | |
| ਜਪਿਓ ਨਾਮੁ ਸੁਕ ਜਨਕ | ੬੭੭ |
| ਸਿਧ ਸਮਾਧਿ ਜਪਿਓ ਲਿਵ ਲਾਈ | ੬੭੮ |
| ਹਰਿ ਹਰਿ ਨਾਮੁ ਨਿਧਾਨੁ ਲੈ | ੬੮੦ |
| ਹਉ ਪੂੰਜੀ ਨਾਮੁ ਦਸਾਇਦਾ | ੬੮੨ |
| ਹਰਿ ਹਰਿ ਕਥਾ ਸੁਣਾਇ ਪ੍ਰਭ | ੬੮੩ |

| ਤਤਕਰਾ | ਪੰਨਾ |
|---|---|
| ਹਰਿ ਭਾਉ ਲਗਾ ਬੈਰਾਗੀਆ | ੬੮੫ |
| ਹਰਿ ਹਰਿ ਭਗਤਿ ਭਰੇ ਭੰਡਾਰਾ | ੬੮੬ |
| ਹਰਿ ਹਰਿ ਨਾਮੁ ਜਪਹੁ | ੬੮੮ |
| **ਮਹਲਾ ੫** | |
| ਡਰਪੈ ਧਰਤਿ ਅਕਾਸੁ ਨਖੵਤ੍ਰਾ | ੬੯੦ |
| ਪਾਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ | ੬੯੧ |
| ਵਿਤ ਨਵਿਤ ਭ੍ਰਮਿਓ ਬਹੁ ਭਾਤੀ | ੬੯੨ |
| ਕਵਨ ਥਾਨ ਧੀਰਿਓ ਹੈ ਨਾਮਾ | ੬੯੩ |
| ਮਾਨ ਮੋਹ ਅਰੁ ਲੋਭ ਵਿਕਾਰਾ | ੬੯੫ |
| ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ | ੬੯੬ |
| ਜੋ ਸਮਰਥੁ ਸਰਬ ਗੁਣ ਨਾਇਕੁ | ੬੯੭ |
| ਅੰਤਰਜਾਮੀ ਸਭ ਬਿਧਿ ਜਾਨੈ | ੬੯੮ |
| ਚਰਨ ਕਮਲ ਪ੍ਰਭ ਰਾਖੇ ਚੀਤਿ | ੬੯੯ |
| ਪ੍ਰਾਨ ਸੁਖ ਦਾਤਾ ਜੀਅ ਸੁਖ ਦਾਤਾ | ੬੯੯ |
| ਗੁਪਤੁ ਕਰਤਾ ਸੰਗਿ ਸੋ ਪ੍ਰਭੁ | ੭੦੧ |
| ਬਾਹਰਿ ਢੂਢਨ ਤੇ ਛੂਟਿ ਪਰੇ | ੭੦੩ |
| ਜਿਸਹਿ ਸਾਜਿ ਨਿਵਾਜਿਆ | ੭੦੪ |
| ਫੂਟੋ ਆਂਡਾ ਭਰਮ ਕਾ | ੭੦੬ |
| ਬੇਦੁ ਪੁਕਾਰੈ ਮੁਖ ਤੇ ਪੰਡਿਤ | ੭੦੭ |
| ਕੋਟਿ ਲਾਖ ਸਰਬ ਕੋ ਰਾਜਾ | ੭੦੯ |
| ਓਅੰਕਾਰਿ ਉਤਪਾਤੀ | ੭੧੦ |
| ਮੋਹਨੀ ਮੋਹਿ ਲੀਏ ਤ੍ਰੈ ਗੁਨੀਆ | ੭੧੨ |
| ਸਿਮਰਹੁ ਏਕੁ ਨਿਰੰਜਨ ਸੋਊ | ੭੧੩ |
| ਕਤ ਕਉ ਡਹਕਾਵਉ ਲੋਗਾ | ੭੧੬ |
| ਮੇਰਾ ਠਾਕੁਰੁ ਅਤਿ ਭਾਰਾ | ੭੧੭ |
| ਪਤਿਤ ਉਧਾਰਨ ਤਾਰਨ | ੭੧੭ |
| ਤ੍ਰਿਪਤਿ ਆਘਾਏ ਸੰਤਾ | ੭੧੮ |
| ਛੋਡਿ ਸਗਲ ਸਿਆਣਪਾ | ੭੧੯ |
| ਜਿਨੀ ਨਾਮੁ ਵਿਸਾਰਿਆ | ੭੨੦ |
| ਪੁਰਖੁ ਪੂਰਨ ਸੁਖਹ ਦਾਤਾ | ੭੨੦ |
| ਚਲਤ ਬੈਸਤ ਸੋਵਤ ਜਾਗਤ | ੭੨੧ |
| ਤਜਿ ਆਪੁ ਬਿਨਸੀ ਤਾਪੁ | ੭੨੨ |
| ਪ੍ਰਤਿਪਾਲਿ ਮਾਤਾ ਉਦਰਿ ਰਾਖੈ | ੭੨੩ |
| ਪਤਿਤ ਪਾਵਨ ਨਾਮੁ ਜਾ ਕੋ | ੭੨੩ |
| ਸੰਜੋਗੁ ਵਿਜੋਗੁ ਧੁਰਹੁ ਹੀ ਹੂਆ | ੭੨੪ |
| ਵੈਦੋ ਨ ਵਾਈ ਭੈਣੋ ਨ ਭਾਈ | ੭੨੫ |
| **ਮਹਲਾ ੯** | |
| ਹਰਿ ਕੋ ਨਾਮੁ ਸਦਾ ਸੁਖਦਾਈ | ੭੨੬ |
| ਅਬ ਮੈ ਕਹਾ ਕਰਉ ਰੀ ਮਾਈ | ੭੨੭ |
| ਮਾਈ ਮੈ ਮਨ ਕੋ | ੭੨੮ |
| **ਮਹਲਾ ੧ ਅਸਟਪਦੀਆ** | |
| ਬੇਦ ਪੁਰਾਣ ਕਥੇ ਸੁਣੇ | ੭੨੯ |
| ਬਿਖੁ ਬੋਹਿਥਾ ਲਾਦਿਆ | ੭੩੨ |
| ਸਬਦਿ ਮਰੈ ਤਾ ਮਾਰਿ ਮਰੁ | ੭੩੫ |
| ਸਾਚੀ ਕਾਰ ਕਮਾਵਣੀ | ੭੩੮ |
| ਲਾਲੈ ਗਾਰਬੁ ਛੋਡਿਆ | ੭੪੧ |
| ਹੁਕਮੁ ਭਇਆ ਰਹਿਣਾ ਨਹੀ | ੭੪੩ |
| ਮਨਮੁਖੁ ਲਹਰਿ ਘਰੁ ਤਜਿ ਵਿਗੂਚੈ | ੭੪੬ |
| ਮਾਤ ਪਿਤਾ ਸੰਜੋਗਿ ਉਪਾਇ | ੭੫੦ |
| **ਮਹਲਾ ੧ ਕਾਫੀ** | |
| ਆਵਉ ਵੰਞਉ ਡੁੰਮਣੀ | ੭੫੩ |
| ਨਾ ਭੈਣਾ ਭਰਜਾਈਆ | ੭੫੬ |
| ਨਾ ਜਾਣਾ ਮੂਰਖੁ ਹੈ ਕੋਈ | ੭੫੮ |
| **ਮਹਲਾ ੩** | |
| ਜਿਸੁ ਨੋ ਪ੍ਰੇਮੁ ਮੰਨਿ ਵਸਾਏ | ੭੬੦ |
| **ਮਹਲਾ ੫** | |
| ਲਖ ਚਉਰਾਸੀਹ ਭ੍ਰਮਤੇ ਭ੍ਰਮਤੇ | ੭੬੩ |
| ਕਰਿ ਅਨੁਗ੍ਰਹੁ ਰਾਖਿ ਲੀਨੋ | ੭੬੪ |
| ਸਸਤ੍ਰਿ ਤੀਖਣਿ ਕਾਟਿ ਡਾਰਿਓ | ੭੬੬ |
| ਚਾਦਨਾ ਚਾਦਨੁ ਆਗਨਿ | ੭੬੯ |
| ਆਉ ਜੀ ਤੂ ਆਉ ਹਮਾਰੈ | ੭੭੦ |
| ਜੀਵਨਾ ਸਫਲ ਜੀਵਨ | ੭੭੧ |
| **ਮਹਲਾ ੫ ਅੰਜੁਲੀਆ** | |
| ਜਿਸੁ ਗ੍ਰਿਹਿ ਬਹੁਤੁ | ੭੭੩ |
| ਬਿਰਖੈ ਹੇਠਿ ਸਭਿ ਜੰਤ ਇਕਠੇ | ੭੭੫ |

| ਤਤਕਰਾ | ਪੰਨਾ |
|---|---|
| **ਮਹਲਾ ੧ ਸੋਲਹੇ** | |
| ਸਾਚਾ ਸਚੁ ਸੋਈ | ੭੭੭ |
| ਆਪੇ ਧਰਤੀ ਧਉਲੁ ਅਕਾਸੰ | ੭੮੧ |
| ਦੂਜੀ ਦੁਰਮਤਿ ਅੰਨ੍ਹੀ ਬੋਲੀ | ੭੮੫ |
| ਆਦਿ ਜੁਗਾਦੀ ਅਪਰ ਅਪਾਰੇ | ੭੮੮ |
| ਸਾਚੈ ਮੇਲੇ ਸਬਦਿ ਮਿਲਾਏ | ੭੯੩ |
| ਆਪੇ ਕਰਤਾ ਪੁਰਖੁ ਬਿਧਾਤਾ | ੭੯੭ |
| ਕੇਤੇ ਜੁਗ ਵਰਤੇ ਗੁਬਾਰੈ | ੮੦੧ |
| ਹਰਿ ਸਾ ਮੀਤੁ ਨਾਹੀ ਮੈ ਕੋਈ | ੮੦੫ |
| ਅਸੁਰ ਸਘਾਰਣ ਰਾਮੁ ਹਮਾਰਾ | ੮੦੮ |
| ਘਰਿ ਰਹੁ ਰੇ | ੮੧੩ |
| ਸਰਣਿ ਪਰੇ ਗੁਰਦੇਵ ਤੁਮਾਰੀ | ੮੧੭ |
| ਸਾਚੇ ਸਾਹਿਬ ਸਿਰਜਣਹਾਰੇ | ੮੨੧ |
| ਕਾਇਆ ਨਗਰੁ ਨਗਰ ਗੜ ਅੰਦਰਿ | ੮੨੫ |
| ਦਰਸਨੁ ਪਾਵਾ ਜੇ ਤੁਧੁ ਭਾਵਾ | ੮੩੦ |
| ਅਰਬਦ ਨਰਬਦ ਧੁੰਧੂਕਾਰਾ | ੮੩੩ |
| ਆਪੇ ਆਪੁ ਉਪਾਇ ਨਿਰਾਲਾ | ੮੩੭ |
| ਸੁੰਨ ਕਲਾ ਅਪਰੰਪਰਿ ਧਾਰੀ | ੮੪੧ |
| ਜਹ ਦੇਖਾ ਤਹ ਦੀਨ ਦਇਆਲਾ | ੮੪੫ |
| ਹਰਿ ਧਨੁ ਸੰਚਹੁ | ੮੪੮ |
| ਸਚੁ ਕਹਹੁ ਸਚੈ ਘਰਿ ਰਹਿਣਾ | ੮੫੩ |
| ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ | ੮੫੭ |
| ਕੁਦਰਤਿ ਕਰਨੈਹਾਰ ਅਪਾਰਾ | ੮੬੧ |
| **ਮਹਲਾ ੩ ਸੋਲਹੇ** | |
| ਹੁਕਮੀ ਸਹਜੇ ਸ੍ਰਿਸਟਿ ਉਪਾਈ | ੮੬੫ |
| ਏਕੋ ਏਕੁ ਵਰਤੈ ਸਭੁ ਸੋਈ | ੮੬੮ |
| ਜਗਜੀਵਨੁ ਸਾਚਾ ਏਕੋ ਦਾਤਾ | ੮੭੨ |
| ਜੋ ਆਇਆ ਸੋ ਸਭੁ ਕੋ ਜਾਸੀ | ੮੭੬ |
| ਸਚੁ ਸਾਲਾਹੀ ਗਹਿਰ ਗੰਭੀਰੈ | ੮੮੦ |
| ਏਕੋ ਸੇਵੀ ਸਦਾ ਥਿਰੁ | ੮੮੪ |
| ਸਚੈ ਸਚਾ ਤਖਤੁ | ੮੮੮ |
| ਆਪੇ ਆਪੁ ਉਪਾਇ | ੮੯੧ |
| ਆਪੇ ਕਰਤਾ ਸਭੁ ਜਿਸੁ | ੮੯੫ |
| ਸੋ ਸਚੁ ਸੇਵਿਹੁ | ੮੯੮ |
| ਸਤਿਗੁਰੁ ਸੇਵਨਿ ਸੇ ਵਡਭਾਗੀ | ੯੦੩ |
| ਹਰਿ ਜੀਉ ਸੇਵਿਹੁ | ੯੦੬ |
| ਮੇਰੈ ਪ੍ਰਭਿ ਸਾਚੈ | ੯੧੦ |
| ਨਿਹਚਲੁ ਏਕੁ ਸਦਾ | ੯੧੪ |
| ਗੁਰਮੁਖਿ ਨਾਦ ਬੇਦ | ੯੧੮ |
| ਆਪੇ ਸ੍ਰਿਸਟਿ ਹੁਕਮਿ | ੯੨੨ |
| ਆਦਿ ਜੁਗਾਦਿ | ੯੨੫ |
| ਜੁਗ ਛਤੀਹ ਕੀਓ | ੯੨੯ |
| ਹਰਿ ਜੀਉ ਦਾਤਾ | ੯੩੨ |
| ਜੋ ਤੁਧੁ ਕਰਣਾ | ੯੩੬ |
| ਕਾਇਆ ਕੰਚਨੁ | ੯੪੦ |
| ਨਿਰੰਕਾਰਿ ਆਕਾਰੁ | ੯੪੪ |
| ਅਗਮ ਅਗੋਚਰ | ੯੪੮ |
| ਨਦਰੀ ਭਗਤਾ ਲੈਹੁ | ੯੫੨ |
| **ਮਾਰੂ ਸੋਲਹੇ ਮਹਲਾ ੪** | |
| ਸਚਾ ਆਪਿ ਸਵਾਰਣਹਾਰਾ | ੯੫੫ |
| ਹਰਿ ਅਗਮ ਅਗੋਚਰੁ | ੯੬੦ |




# ਰਾਗੁ ਰਾਮਕਲੀ

[ਪੰਨਾ ੮੭੬]

## *ਰਾਮਕਲੀ ਮਹਲਾ ੧ ਘਰੁ ੧ ਚਉਪਦੇ

## ੧ਓ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

**ਉਥਾਨਕਾ:-** ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦੇਸਾਂ ਦੇਸ਼ਾਂਤਰਾਂ ਵਿਚ ਰਟਨ ਕਰਦੇ ਹੋਏ ਸਿਰੀ ਨਗਰ (ਕਸ਼ਮੀਰ) ਵਿਚ ਪਹੁੰਚੇ ਤਾਂ ਪੰਡਿਤਾਂ ਨੇ ਸਤਿਕਾਰ ਕਰਦਿਆਂ ਹੋਇਆਂ ਪੁੱਛਿਆ "ਆਪ ਜੀ ਨੇ ਕਿਹੜੀ ਵਿਦਿਆ ਪੜ੍ਹੀ ਹੈ, ਜਿਸ ਕਰ ਕੇ ਆਪ ਸਾਰੇ ਦਿਗਬਿਜੈ ਕਰਦੇ ਜਾ ਰਹੇ ਹੋ?" *ਗੁਰ ਉੱਤਰ-*

**ਕੋਈ ਪੜਤਾ ਸਹਸਾਕਿਰਤਾ ਕੋਈ ਪੜੈ ਪੁਰਾਨਾ ॥**

ਕੋਈ ਪੁਰਸ਼ ਤਾਂ ਸਹਸਾਕਿਰਤਾ=ਵਿਆਕਰਣ ਪੜ੍ਹਦਾ ਹੈ ਅਤੇ ਕੋਈ ਪੁਰਸ਼ ਪੁਰਾਣਾਂ ਨੂੰ ਪੜ੍ਹਦਾ ਹੈ।

**ਕੋਈ ਨਾਮੁ ਜਪੈ ਜਪਮਾਲੀ ਲਾਗੈ ਤਿਸੈ ਧਿਆਨਾ ॥**

ਕੋਈ ਪੁਰਸ਼ ਜਪਮਾਲੀ=ਮਾਲਾ ਲੈ ਕੇ ਨਾਮ ਨੂੰ ਜਪਦਾ ਹੈ, ਜਿਸ-ਜਿਸ ਉਪਾਸ਼ਨਾ ਵਿਚ ਕਿਸੇ ਦਾ ਖਿਆਲ ਹੈ, ਉਸ ਦਾ ਓਸੇ ਪਾਸੇ ਹੀ ਧਿਆਨ ਲੱਗ ਰਿਹਾ ਹੈ।

**ਅਬ ਹੀ ਕਬ ਹੀ ਕਿਛੂ ਨ ਜਾਨਾ ਤੇਰਾ ਏਕੋ ਨਾਮੁ ਪਛਾਨਾ ॥੧॥**

ਅਬ ਹੀ=ਵਰਤਮਾਨ ਸਮੇਂ ਵਿਚ, ਕਬ ਹੀ=ਭੂਤ ਕਾਲ ਵਿਚ,

*ਅਥਵਾ:-* ਅਬ ਹੀ ਕਬ ਹੀ=ਸਦਾ ਸਦਾ ਮੈਂ ਪ੍ਰਭੂ ਤੋਂ ਬਿਨਾਂ ਹੋਰ ਕੁਝ ਭੀ ਨਹੀਂ ਜਾਣਿਆ, ਤੇਰਾ=ਤਿਸ ਪ੍ਰਭੂ ਦਾ ਇਕ ਨਾਮ- ਸਿਮਰਨ ਕਰਨਾ ਹੀ ਪਛਾਣਿਆ ਹੈ॥ ੧॥

ਇਤਨੀ ਗੱਲ ਸੁਣਦਿਆਂ ਹੀ ਇਕ ਪੰਡਿਤ ਨੂੰ ਸ਼ਰਧਾ ਆ ਗਈ ਤੇ ਉਸ ਨੇ ਕਿਹਾ-

**ਨ ਜਾਣਾ ਹਰੇ ਮੇਰੀ ਕਵਨ ਗਤੇ ॥**

ਹੇ ਹਰੀ ਸਰੂਪ ਸਤਿਗੁਰੋ ! ਮੈਂ ਜਾਣਦਾ ਨਹੀਂ ਹਾਂ, ਮੇਰੀ ਕੌਣਸੀ ਗਤੀ ਹੋਵੇਗੀ?

---

**ਇਹ ਭੈਰਵ ਠਾਟ ਦੀ ਔੜਵ ਸੰਪੂਰਣ ਰਾਗਣੀ ਹੈ, ਆਰੋਹੀ ਵਿਚ ਮੱਧਮ ਤੇ ਨਿਸ਼ਾਦ ਵਰਜਿਤ ਹਨ ਰਿਖਭ ਤੇ ਧੈਵਤ ਕੋਮਲ ਹਨ, ਬਾਕੀ ਸੁਰ ਸ਼ੁੱਧ ਹਨ, ਧੈਵਤ ਵਾਦੀ ਅਤੇ ਰਿਖਭ ਸੰਵਾਦੀ ਹੈ।*
*ਗਾਉਣ ਦਾ ਵੇਲਾ ਸੂਰਜ ਨਿਕਲਣ ਤੋਂ ਲੈ ਕੇ ਪਹਰ ਦਿਨ ਚੜ੍ਹੇ ਤੱਕ ਹੈ।*
*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਇਸ ਦਾ ਅਠਾਰ੍ਹਵਾਂ ਨੰਬਰ ਹੈ।*

## ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ
## ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ॥੧॥ ਰਹਾਉ॥

ਸ਼ਾਸਤ੍ਰ ਗਿਆਨ ਤੋਂ ਰਹਿਤ ਹੋਣ ਕਰ ਕੇ ਮੈਂ ਮੂਰਖ ਹਾਂ, ਸਰੂਪ ਗਿਆਨ ਤੋਂ ਰਹਿਤ ਹੋਣ ਕਰ ਕੇ ਮੈਂ ਅਗਿਆਨੀ ਹਾਂ, ਹੇ ਪ੍ਰਭੂ ਸਰੂਪ ਸਤਿਗੁਰੋ! ਮੈਂ ਤੇਰੀ ਸ਼ਰਨ ਪਿਆ ਹਾਂ? ਆਪ ਕਿਰਪਾ ਦ੍ਰਿਸ਼ਟੀ ਕਰ ਕੇ ਮੇਰੀ ਇਸ ਲੋਕ ਵਿਚ ਲੱਜਾ ਅਤੇ ਪ੍ਰਲੋਕ ਵਿਚ ਭੀ ਪਤੇ=ਆਬਰੂ (ਇੱਜ਼ਤ) ਰੱਖਣਾ ਕਰੋ।

(ਇਸ ਤਰ੍ਹਾਂ ਪੰਡਿਤ ਪਾਸੋਂ ਸੁਣ ਕੇ ਉਸ ਨੂੰ ਸਮਝਾਉਂਦੇ ਹਨ ਕਿ ਤੂੰ ਪ੍ਰਭੂ ਅੱਗੇ ਬੇਨਤੀ ਕਰ)- ***ਨਾ ਜਾਣਾ ਹਰੇ ਮੇਰੀ ਕਵਨ ਗਤੇ:-*** ਹੇ ਹਰੀ ! ਮੈਂ ਜਾਣਦਾ ਨਹੀਂ ਹਾਂ ਜੋ ਮੇਰੀ ਕੌਣਸੀ ਗਤੀ ਹੋਵੇਗੀ? ਮੈਂ ਮੂਰਖ ਅਗਿਆਨੀ, ਹੇ ਪ੍ਰਭੂ ! ਤੇਰੀ ਸ਼ਰਨ ਵਿਚ ਆਇਆ ਹਾਂ, ਹੇ ਪਤੇ=ਪਤੀ ਸਰੂਪ ਪਰਮਾਤਮਾ ਆਪ ਕਿਰਪਾ ਦ੍ਰਿਸ਼ਟੀ ਕਰ ਕੇ ਮੇਰੀ ਲੱਜਾ ਰੱਖਣਾ ਕਰੋ॥ ੧॥ ਰਹਾਉ॥

ਮਨ ਦੀ ਚੰਚਲਤਾ ਕਰ ਕੇ ਜੀਵ ਇਸਥਿਤ ਨਹੀਂ ਰਹਿੰਦਾ:-

## ਕਬਹੂੰ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥

ਸ੍ਵਰਗ ਲੋਕ ਦੇ ਪਦਾਰਥਾਂ ਦੀ ਇੱਛਾ ਕਰਦਾ ਹੋਇਆ ਇਹ ਜੀਵ ਕਦੇ ਊਭਿ=ਉੱਚੇ ਅਕਾਸ਼ ਆਦਿਕਾਂ ਵਿਚ ਚੜ੍ਹਦਾ ਹੈ ਅਤੇ ਮਣੀਆਂ ਆਦਿਕ ਪਦਾਰਥਾਂ ਦੀ ਇੱਛਾ ਕਰਦਾ ਹੋਇਆ ਕਦੇ ਪਇਆਲੇ=ਪਤਾਲ ਆਦਿਕਾਂ ਵਿਚ ਜਾਂਦਾ ਹੈ ਭਾਵ ਸਮੁੰਦਰਾਂ ਵਿਚ ਚੁਭੀਆਂ ਮਰਵਾਉਂਦਾ ਹੈ।

## ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥੨॥

ਇਹ ਲੋਭੀ ਪੁਰਸ਼ ਇਸਥਿਤ ਨਹੀਂ ਰਹਿੰਦਾ, ਚਾਰੋਂ ਦਿਸ਼ਾਂ ਵਿਚ ਪਦਾਰਥਾਂ ਲੱਭਦਾ ਹੈ। *ਅਥਵਾ:*-ਇਹ ਜੀਵ ਕਦੇ ਕਰਮਾਂ ਅਨੁਸਾਰ ਕਦੇ ਤਾਂ ਊਭਿ=ਉੱਚੇ ਸ੍ਵਰਗ ਆਦਿਕਾਂ ਵਿਚ ਚੜ੍ਹਦਾ ਭਾਵ ਜਾਂਦਾ ਹੈ ਤੇ ਕਦੇ ਕਰਮਾਂ ਅਨੁਸਾਰ ਪਇਆਲੇ=ਪਤਾਲ ਭਾਵ ਨਰਕਾਂ ਵਿਚ ਜਾਂਦਾ ਹੈ। ਇਹ ਲੋਭੀ ਪੁਰਸ਼ ਥਿਰੁ=ਇਸਥਿਤ ਨਹੀਂ ਰਹਿੰਦਾ, ਚਾਰੇ ਕੁੰਡਾ ਭਾਲੇ=ਚਾਰੇ ਖਾਣੀਆਂ ਵਿਚ ਫਿਰਦਾ ਹੈ॥ ੨॥

## ਮਰਣੁ ਲਿਖਾਇ ਮੰਡਲ ਮਹਿ ਆਏ ਜੀਵਣੁ ਸਾਜਹਿ ਮਾਈ॥

ਹੇ ਸਤਿਗੁਰੋ ! ਮਾਂ ਦੇ ਉਦਰ ਵਿਚ ਮਰਨਾ ਲਿਖਾ ਕੇ ਅਸੀਂ ਸੰਸਾਰ-ਮੰਡਲ ਵਿਚ ਆਏ ਹਾਂ, ਪਰ ਇਸ ਲੋਕ ਵਿਚ ਆ ਕੇ ਜੀਵਣ ਨੂੰ ਤੇ ਮਾਈ=ਮਾਇਆ ਨੂੰ ਸਾਜਦੇ ਹਾਂ। ਅਰਥਾਤ ਉਹ ਸਾਧਨ ਕਰਦੇ ਹਾਂ, ਜਿਸ ਕਰ ਕੇ ਜੀਉਂਦੇ ਰਹੀਏ ਅਤੇ ਉਹ ਜੁਗਤੀਆਂ ਕਰਦੇ ਹਾਂ, ਜਿਨ੍ਹਾਂ ਕਰ ਕੇ ਮਾਇਆ ਇਕੱਠੀ ਹੋਵੇ।

## ਏਕਿ ਚਲੇ ਹਮ ਦੇਖਹ ਸੁਆਮੀ ਭਾਹਿ ਬਲੰਤੀ ਆਈ॥੩॥

ਹੇ ਸੁਆਮੀ=ਸਤਿਗੁਰੋ! ਸਾਡੇ ਵੇਖਦਿਆਂ-ਵੇਖਦਿਆਂ ਇਕ ਤਾਂ ਚਲੇ ਗਏ ਹਨ ਅਤੇ ਸਾਡੇ ਉੱਤੇ ਭੀ ਕਾਲ ਰੂਪੀ ਅੱਗ ਬਲਦੀ ਆ ਰਹੀ ਹੈ, ਸਾਨੂੰ ਇਸ ਤੋਂ ਬਚਾਓ!

ਹੁਣ ਗੁਰੂ ਸਾਹਿਬ ਜੀ ਆਪ ਇਨ੍ਹਾਂ ਤੁਕਾਂ ਦੁਆਰੇ ਉਪਦੇਸ਼ ਦੇਂਦੇ ਹਨ—

***ਮਰਣੁ ਲਿਖਾਇ ਮੰਡਲ ਮਹਿ ਆਏ ਜੀਵਣੁ ਸਾਜਹਿ ਮਾਈ॥***

ਹੇ ਪੰਡਿਤ ਜੀ ! ਮਾਂ ਦੇ ਉਦਰ ਵਿਚ ਸਾਰੇ ਜੀਵ ਮਰਨਾ ਲਿਖਾ ਕੇ ਸੰਸਾਰ-ਮੰਡਲ ਵਿਚ ਆਏ ਹਨ, ਪਰ

ਇਸ ਲੋਕ ਵਿਚ ਆ ਕੇ ਮਾਈ=ਮਾਇਆ-ਪਤੀ ਪਰਮੇਸ਼ਰ ਨੂੰ ਭੁਲਾ ਕੇ ਜੀਊਣ ਦੇ ਸਾਧਨਾਂ ਨੂੰ ਸਾਜਹਿ=ਕਰਦੇ ਹਨ।

***ਏਕਿ ਚਲੇ ਹਮ ਦੇਖਹ ਸੁਆਮੀ ਭਾਹਿ ਬਲੰਤੀ ਆਈ॥ ੩॥***

ਹੇ ਸੁਆਮੀ=ਪਰਮਾਤਮਾ ! ਸਾਡੇ ਵੇਖਦਿਆਂ-ਵੇਖਦਿਆਂ ਇਕ ਤਾਂ ਚਲੇ ਗਏ ਹਨ ਅਤੇ ਹੋਰਨਾਂ ਉੱਤੇ ਭੀ ਕਾਲ ਰੂਪੀ ਅੱਗ ਬਲਦੀ ਆ ਰਹੀ ਹੈ।

*ਅਥਵਾ:-* ਹੇ ਸੁਆਮੀ=ਪਰਮਾਤਮਾ ! ਅਸਾਂ ਨੇ ਇਕ ਚਲੇ=ਚਲਿਤ੍ਰ ਵੇਖਿਆ ਹੈ ਕਿ ਸਾਰਿਆਂ ਦੇ ਹਿਰਦੇ ਵਿਚ ਤ੍ਰਿਸ਼ਨਾ ਰੂਪੀ ਅੱਗ ਬਲਦੀ ਆ ਰਹੀ ਹੈ।

ਪੰਡਿਤ ਨੇ ਬੇਨਤੀ ਕੀਤੀ—ਜੀਵ ਦਾ ਉਧਾਰ ਕਿਵੇਂ ਹੋਵੇ? *ਗੁਰ ਉੱਤਰ:-*

ਜਿਸ ਵੇਲੇ ਭਾਹਿ ਬਲੰਤੀ ਆਈ=ਬ੍ਰਹਮ ਦ੍ਰਿਸ਼ਟੀ ਰੂਪੀ ਅੱਗ ਆ ਕੇ ਬਲੀ ਤੇ ਹਮ ਦੇਖਹ ਸੁਆਮੀ=ਸਾਰਿਆਂ ਵਿਚ ਪਰਮਾਤਮਾ ਨੂੰ ਪਰੀਪੂਰਨ ਵੇਖਿਆ ਤੇ ਏਕਿ ਚਲੇ=ਸਾਰੇ ਸੰਸਾਰ ਨੂੰ ਇਕ ਚਲਿਤ੍ਰ ਰੂਪ, *ਵਾ:-* ਚਲੇ ਜਾਣ ਵਾਲਾ ਨਿਸ਼ਚੇ ਕੀਤਾ ਤਾਂ ਹੀ ਜੀਵ ਦਾ ਉਧਾਰ ਹੁੰਦਾ ਹੈ॥ ੩॥

ਅਗਲੀ ਤੁਕ ਵਿਚ ਵੈਰਾਗ ਜਨਕ ਉਪਦੇਸ਼ ਦੇਂਦੇ ਹਨ—

## ਨ ਕਿਸੀ ਕਾ ਮੀਤੁ ਨ ਕਿਸੀ ਕਾ ਭਾਈ ਨਾ ਕਿਸੈ ਬਾਪੁ ਨ ਮਾਈ॥

ਨਾ ਕਿਸੇ ਦਾ ਕੋਈ ਮਿੱਤਰ ਹੈ, ਨਾ ਕਿਸੇ ਦਾ ਕੋਈ ਭਰਾ ਰੱਖਕ ਹੈ, ਨਾ ਕਿਸੇ ਦਾ ਕੋਈ ਬਾਪ ਤੇ ਨਾ ਹੀ ਕੋਈ ਕਿਸੇ ਦੀ ਮਾਂ ਸਹਾਇਕ ਹੈ। ਇਸ ਲਈ ਹੇ ਭਾਈ ! ਸੰਬੰਧੀਆਂ ਦੇ ਮੋਹ ਨੂੰ ਛੱਡ ਕੇ ਤੂੰ ਇਕ ਪਰਮਾਤਮਾ ਅੱਗੇ ਪ੍ਰਾਰਥਨਾ ਕਰ—

## ਪ੍ਰਣਵਤਿ ਨਾਨਕ ਜੇ ਤੂ ਦੇਵਹਿ ਅੰਤੇ ਹੋਇ ਸਖਾਈ ॥੪॥੧॥

ਗੁਰੂ ਜੀ ਪ੍ਰਣਵਤਿ=ਉਚਾਰਦੇ ਹਨ— ਹੇ ਪ੍ਰਭੂ ! ਜੇ ਤੂੰ ਕਿਰਪਾ ਕਰ ਕੇ ਆਪਣਾ ਨਾਮ ਦਾਨ ਦੇਵੇਂ ਤਾਂ ਅੰਤੇ=ਪ੍ਰਾਣਾਂ ਦੇ ਵਿਜੋਗ ਵੇਲੇ ਓਹੀ ਨਾਮ ਸਖਾਈ=ਸਹਾਇਤਾ ਕਰਨ ਵਾਲਾ ਹੋਵੇਗਾ॥ ੪॥ ੧॥

## ਰਾਮਕਲੀ ਮਹਲਾ ੧॥

## ਸਰਬ ਜੋਤਿ ਤੇਰੀ ਪਸਰਿ ਰਹੀ॥ ਜਹ ਜਹ ਦੇਖਾ ਤਹ ਨਰਹਰੀ॥੧॥

ਹੇ ਪਰਮੇਸ਼ਰ ! ਸਾਰਿਆਂ ਵਿਚ ਤੇਰੀ ਜੋਤਿ=ਸਤਾ ਪਸਰਿ=ਫੈਲ ਰਹੀ ਹੈ। ਜਿਥੇ-ਜਿਥੇ ਵੇਖਦਾ ਹਾਂ ਉਥੇ ਹੀ ਹੇ ਨਰਹਰੀ=ਨਰਸਿੰਘ ਰੂਪ ਦੇ ਧਾਰਨ ਵਾਲੇ, *ਵਾ:-* ਨਰਾਂ ਦੇ ਹਰੇ ਕਰਨ ਵਾਲੇ ਪ੍ਰਭੂ ! ਤੂੰ ਹੀ ਪੂਰਨ ਹੈਂ॥ ੧॥

## ਜੀਵਨ ਤਲਬ ਨਿਵਾਰਿ ਸੁਆਮੀ॥

੧) ਹੇ ਸੁਆਮੀ=ਪਰਮਾਤਮਾ ! ਜੀਉਣੇ ਦੀ ਤਲਬ=ਇੱਛਾ ਦੂਰ ਕਰ ਦੇ।

੨) ਹੇ ਸੁਆਮੀ=ਪਰਮਾਤਮਾ ! ਜੀਵਾਂ ਦੇ ਹਿਰਦੇ ਵਿਚ ਜੋ ਪਦਾਰਥਾਂ ਦੀ ਤਲਬ=ਇੱਛਾ ਹੈ, ਇਹ ਦੂਰ ਕਰ ਦੇ।

੩) ਹੇ ਸੁਆਮੀ=ਪਰਮਾਤਮਾ ! ਜੀਵਾਂ ਨੂੰ ਜੋ ਤਲਬ=ਸੱਦਾ (ਬੁਲਾਵਟ) ਹੋ ਰਹੀ ਹੈ, ਇਹ ਨਵਿਰਤ ਕਰ ਦਿਓ।

ਯਥਾ:- ਆਈ ਤਲਬ ਗੋਪਾਲ ਰਾਇ ਕੀ ਮਾਇਆ ਮੰਦਰ ਛੋਡਿ ਚਲਿਓ॥ (ਪੰਨਾ ੪੭੯)

ਤਥਾ:- ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥ (ਪੰਨਾ ੯੫੩)

ਤਥਾ:- ਬਾਕੀ ਵਾਲਾ ਤਲਬੀਐ ਸਿਰਿ ਮਾਰੇ ਜੰਦਾਰੁ ਜੀਉ॥ (ਪੰਨਾ ੭੫੧)

## ਅੰਧ ਕੂਪਿ ਮਾਇਆ ਮਨੁ ਗਾਡਿਆ
## ਕਿਉ ਕਰਿ ਉਤਰਉ ਪਾਰਿ ਸੁਆਮੀ॥੧॥ ਰਹਾਉ ॥

ਹੇ ਸੁਆਮੀ=ਪਰਮਾਤਮਾ ! ਗ੍ਰਿਹਸਤ ਰੂਪ ਅੰਨ੍ਹੇ ਖੂਹ ਵਿਚ ਮੈਂ ਡਿੱਗਾ ਪਿਆ ਹਾਂ ਅਤੇ ਮਨ ਮਾਇਆ ਰੂਪ ਚਿੱਕੜ ਵਿਚ ਗਾਡਿਆ=ਫਸਿਆ ਪਿਆ ਹੈ, ਇਸ ਤੋਂ ਕਿਸ ਵਜ੍ਹਾ ਕਰ ਕੇ ਪਾਰ ਉਤਰਨਾ ਕਰਾਂ ?॥੧॥ ਰਹਾਉ॥

## ਜਹ ਭੀਤਰਿ ਘਟ ਭੀਤਰਿ ਬਸਿਆ ਬਾਹਰਿ ਕਾਹੇ ਨਾਹੀ॥

੧) ਜਿਸ ਪਰਮੇਸ਼ਰ ਵਿਚ ਸਾਰੇ ਘਟ=ਸਰੀਰ ਵਸ ਰਹੇ ਹਨ, ਉਹ ਪਰਮੇਸ਼ਰ ਜਦ ਘਟ=ਹਿਰਦੇ ਵਿਚ ਵਸਿਆ ਤਾਂ ਕਿਆ ਬਾਹਰ ਨਹੀਂ ਹੈ ਭਾਵ ਸਾਰੇ ਪਰੀਪੂਰਨ ਹੈ।

੨) ਜਿਸ ਪੁਰਸ਼ ਦੇ ਘਟ ਵਿਚ ਪਰਮੇਸ਼ਰ ਵਸਿਆ ਹੈ, ਉਹ ਬਾਹਰ ਭੀਤਰ ਕੀ ਪਰਮੇਸ਼ਰ ਨੂੰ ਵਸਿਆ ਹੋਇਆ ਨਿਸ਼ਚੇ ਨਹੀਂ ਕਰਦੇ, ਭਾਵ ਅੰਦਰ ਬਾਹਰ ਸਾਰੇ ਹੀ ਵਸਿਆ ਹੋਇਆ ਨਿਸਚੇ ਕਰਦੇ ਹਨ।

## ਤਿਨ ਕੀ ਸਾਰ ਕਰੇ ਨਿਤ ਸਾਹਿਬੁ ਸਦਾ ਚਿੰਤ ਮਨ ਮਾਹੀ॥੨॥

੧) ਜੋ ਮਨ ਵਿਚ ਸਦਾ ਹੀ ਪਰਮੇਸ਼ਰ ਦਾ ਚਿੰਤ=ਚਿੰਤਨ ਕਰਦੇ ਹਨ, ਉਹ ਸਾਹਿਬੁ=ਪਰਮਾਤਮਾ ਉਹਨਾਂ ਦੀ ਨਿਤਾਪ੍ਰਤੀ ਸਾਰ=ਸੰਭਾਲ ਕਰਦਾ ਹੈ।

੨) ਉਹ ਸਾਹਿਬੁ=ਪਰਮਾਤਮਾ ਉਹਨਾਂ ਦੀ ਨਿਤਾਪ੍ਰਤੀ ਸੰਭਾਲ ਕਰਦਾ ਹੈ, ਜਿਨ੍ਹਾਂ ਦੇ ਮਨ ਵਿਚ ਸਿਮਰਨ ਕਰਨ ਦੀ ਸਦਾ ਚਿੰਤਾ ਰਹਿੰਦੀ ਹੈ॥ ੨॥

## ਆਪੇ ਨੇੜੈ ਆਪੇ ਦੂਰਿ॥ ਆਪੇ ਸਰਬ ਰਹਿਆ ਭਰਪੂਰਿ॥

੧) ਉਹ ਪਰਮੇਸ਼ਰ ਆਪ ਹੀ ਨੇੜੇ ਅਸਥਾਨਾਂ ਪਰ ਹੈ, ਆਪ ਹੀ ਦੂਰ ਅਸਥਾਨਾਂ ਪਰ ਹੈ, ਆਪ ਹੀ ਵਿਚਕਾਰਲੀਆਂ ਸਾਰੀਆਂ ਜਗ੍ਹਾ ਪਰ ਭਰਪੂਰ ਹੋ ਰਿਹਾ ਹੈ।

੨) ਉਹ ਪਰਮੇਸ਼ਰ ਆਪ ਹੀ ਗੁਰਮੁਖਾਂ ਦੇ ਨੇੜੇ ਹੈ, ਆਪ ਹੀ ਮਨਮੁਖਾਂ ਤੋਂ ਦੂਰ ਹੈ। ਆਪ ਹੀ ਬ੍ਰਹਮ ਗਿਆਨੀਆਂ ਦੀ ਦ੍ਰਿਸ਼ਟੀ ਵਿਚ ਸਾਰੇ ਭਰਪੂਰ ਹੋ ਰਿਹਾ ਹੈ।

੩) ਉਹ ਪਰਮੇਸ਼ਰ ਆਪ ਹੀ ਜੀਵ ਰੂਪ ਹੋ ਕੇ ਨੇੜੇ ਹੈ, ਆਪ ਹੀ ਈਸ਼ਰ ਰੂਪ ਹੋ ਕੇ ਦੂਰ ਹੈ। ਆਪ ਹੀ ਬ੍ਰਹਮ ਰੂਪ ਹੋ ਕੇ ਸਾਰੇ ਭਰਪੂਰ ਹੋ ਰਿਹਾ ਹੈ।

[ਪੰਨਾ ੮੭੭]

## ਸਤਗੁਰੁ ਮਿਲੈ ਅੰਧੇਰਾ ਜਾਇ॥ ਜਹ ਦੇਖਾ ਤਹ ਰਹਿਆ ਸਮਾਇ॥ ੩ ॥

ਬ੍ਰਹਮ ਨੇਸ਼ਟੀ ਬ੍ਰਹਮ ਸ਼੍ਰੋਤਰੀ ਪੂਰੇ ਸਤਿਗੁਰੂ ਮਿਲਣ ਤਾਂ ਅਗਿਆਨ ਰੂਪ ਹਨੇਰਾ ਦੂਰ ਹੋ ਜਾਂਦਾ ਹੈ। ਜਿਥੇ ਵੀ ਵੇਖਦੇ ਹਾਂ ਓਥੇ ਹੀ ਉਹ ਪਰਮੇਸ਼ਰ ਸਮਾ ਰਿਹਾ ਹੈ॥ ੩ ॥

## ਅੰਤਰਿ ਸਹਸਾ ਬਾਹਰਿ ਮਾਇਆ ਨੈਣੀ ਲਾਗਸਿ ਬਾਣੀ॥

੧) ਹਿਰਦੇ ਅੰਦਰ ਮਾਇਆ ਦਾ ਸੰਸਾ ਲੱਗ ਰਿਹਾ ਹੈ ਕਿ ਕੋਈ ਲੈ ਨਾ ਜਾਵੇ ਤੇ ਬਾਹਰ ਭੀ ਹਰ ਵੇਲੇ ਮਾਇਆ ਦੀ ਪ੍ਰਾਪਤੀ ਦੀਆਂ ਗੱਲਾਂ ਕਰਦਾ ਹੈ, ਨੈਣੀ=ਅੱਖਾਂ ਵਿਚ ਭੀ ਰੂਪ ਕਰੂਪ ਦੀ ਬਾਣੀ=ਬਣਾਵਟ ਵੇਖਣ ਰੂਪ ਮਾਇਆ ਲੱਗ ਰਹੀ ਹੈ।

੨) ਹਿਰਦੇ ਅੰਦਰ ਮਾਇਆ ਸੰਸਾ ਰੂਪ ਹੋ ਕੇ ਲੱਗ ਰਹੀ ਹੈ ਤੇ ਬਾਹਰੋਂ ਮਾਇਆ ਅੱਖਾਂ ਵਿਚ ਰੂਪ ਕਰੂਪ ਦੀ ਬਾਣੀ=ਬਣਾਵਟ ਵੇਖਣ ਰੂਪ ਹੋ ਕੇ ਲੱਗ ਰਹੀ ਹੈ, *ਅਥਵਾ:-* ਬਾਣੀ ਦੁਆਰੇ ਨਿੰਦਿਆ ਉਸਤਤੀ ਕਰਨੇ ਰੂਪ ਮਾਇਆ ਲੱਗ ਰਹੀ ਹੈ।

## ਪ੍ਰਣਵਤਿ ਨਾਨਕੁ ਦਾਸਨਿ ਦਾਸਾ ਪਰਤਾਪਹਿਗਾ ਪ੍ਰਾਣੀ॥੪॥੨॥

ਗੁਰੂ ਜੀ ਪ੍ਰਣਵਤਿ=ਕਥਨ ਕਰਦੇ ਹਨ— ਹੇ ਪ੍ਰਾਣੀ! ਤੂੰ ਪ੍ਰਭੂ ਦੇ ਦਾਸਾਂ ਦਾ ਦਾਸ ਹੋ ਤਾਂ ਪਰਤਾਪਹਿਗਾ=ਤਾਪਾਂ ਤੋਂ ਪਰੇ, *ਵਾ:-* ਤਪਸ਼ਤਾ ਤੋਂ ਪਰੇ ਹੋ ਜਾਏਂਗਾ। ਜੇ ਤੂੰ ਦਾਸਾਂ ਦਾ ਦਾਸ ਨਹੀਂ ਹੋਵੇਂਗਾ ਤਾਂ ਪਰ=ਭਲੀ ਪ੍ਰਕਾਰ ਤਪਦਾ ਰਹੇਂਗਾ, *ਵਾ:-* ਪਸ਼ਚਾਤਾਪ ਕਰਦਾ ਰਹੇਂਗਾ॥ ੪॥ ੨॥

## ਰਾਮਕਲੀ ਮਹਲਾ ੧ ॥

ਜਗਿਆਸੂ ਨੇ ਆ ਕੇ ਗੁਰੂ ਜੀ ਪਾਸ ਪੰਜ ਪ੍ਰਸ਼ਨ ਕੀਤੇ—

## ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ ਦਰਾ ਭੀਤਰਿ ਦਰੁ ਕਵਨੁ ਲਹੈ॥

੧) **ਜਿਤੁ ਦਰਿ**=ਜਿਸ ਅਸਥਾਨ ਅੰਦਰ ਪਰਮੇਸ਼ਰ ਵਸਦਾ ਹੈ, ਉਹ ਕਿਹੜਾ ਦਰੁ=ਅਸਥਾਨ ਕਹੀਦਾ ਹੈ?

੨) **ਜਿਤੁ ਦਰਿ**=ਜਿਸ ਸਾਧਨ ਦੁਆਰੇ ਵਸੀਕਾਰ ਹੁੰਦਾ ਹੈ, ਉਹ ਕਿਹੜਾ ਦਰੁ=ਸਾਧਨ ਕਹੀਦਾ ਹੈ?

੩) **ਜਿਤੁ ਦਰਿ**=ਜਿਸ ਮਹਾਤਮਾ ਦੁਆਰੇ ਪਰਮੇਸ਼ਰ ਹਿਰਦੇ ਵਿਚ ਆ ਕੇ ਵਸਦਾ ਹੈ, ਉਹ ਕਿਹੜਾ ਦਰੁ=ਮਹਾਤਮਾ ਕਹੀਦਾ ਹੈ?

*ਉੱਤਰ:-* ਦਰਾ ਭੀਤਰਿ ਦਰੁ ਅਸਥਾਨਾਂ ਦੇ ਵਿਚ ਹੀ ਅਸਥਾਨ ਹੈ, ਸਾਧਨਾਂ ਦੇ ਵਿਚ ਹੀ ਸਾਧਨ ਹੈ, ਮਹਾਤਮਾਂ ਦੇ ਵਿਚ ਹੀ ਮਹਾਤਮਾ ਹੈ।

*ਪ੍ਰਸ਼ਨ:-* **ਕਵਨੁ ਲਹੈ॥** ਉਸ ਅਸਥਾਨ ਨੂੰ, ਉਸ ਸਾਧਨ ਨੂੰ, ਉਸ ਮਹਾਤਮਾ ਨੂੰ ਕਵਨੁ=ਕੌਣ ਲਹੈ=ਲਖ (ਜਾਣ) ਸਕਦਾ ਹੈ।

## ਜਿਸੁ ਦਰ ਕਾਰਣਿ ਫਿਰਾ ਉਦਾਸੀ ਸੋ ਦਰੁ ਕੋਈ ਆਇ ਕਹੈ॥੧॥

ਜਿਸੁ ਦਰ=ਅਸਥਾਨ, ਸਾਧਨ ਤੇ ਮਹਾਤਮਾ ਵਾਸਤੇ ਮੈਂ ਉਦਾਸੀਨ ਹੋਇਆ ਫਿਰਦਾ ਹਾਂ, ਐਸਾ ਕੋਈ ਹੈ ਜਿਹੜਾ ਉਸ ਦਰੁ=ਅਸਥਾਨ, ਸਾਧਨ ਤੇ ਮਹਾਤਮਾ ਨੂੰ ਆ ਕੇ ਕਹੇ॥ ੧॥—ਅਤੇ—

ਚੌਥਾ ਪ੍ਰਸ਼ਨ:-

## ਕਿਨ ਬਿਧਿ ਸਾਗਰੁ ਤਰੀਐ॥

ਕਿਸ ਵਿਧੀ ਨਾਲ ਸੰਸਾਰ-ਸਮੁੰਦਰ ਤੋਂ ਤਰਨਾ ਕਰੀਏ?

ਪੰਜਵਾਂ ਪ੍ਰਸ਼ਨ-

**ਜੀਵਤਿਆ ਨਹ ਮਰੀਐ ॥ ੧ ॥**

ਜੀਵਤ ਭਾਵ ਤੋਂ ਮਰਦਾ ਨਹੀਂ ਹੈ ਕਿਸ ਵਿਧੀ ਨਾਲ ਮਰਨਾ ਕਰੇ? ॥ ੧ ॥

ਜਿਨ੍ਹਾਂ ਕਾਰਨਾਂ ਕਰ ਕੇ ਸ਼ੁਭ ਸਾਧਨ, ਮਹਾਤਮਾ ਤੇ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ, ਪਹਿਲੇ ਉਹ ਕਾਰਨ ਦੱਸਦੇ ਹਨ—

**ਦੂਖੁ ਦਰਵਾਜਾ ਰੋਹੁ ਰਖਵਾਲਾ ਆਸਾ ਅੰਦੇਸਾ ਦੁਇ ਪਟ ਜੜੇ ॥**

ਸੰਸਾਰਕ ਦੁੱਖ ਪ੍ਰਾਪਤ ਹੋਣਾ ਇਹ ਦਰਵਾਜ਼ਾ ਹੈ, ਰੋਹੁ=ਗੁੱਸਾ ਜਿਹੜਾ ਹੈ ਇਹ ਉਸ ਦਰਵਾਜ਼ੇ ਪਰ ਰਖਵਾਲਾ ਖਲੋਤਾ ਹੈ ਇਹ ਪਰੇ ਨਹੀਂ ਹਟਦਾ, ਜਿਸ ਵੇਲੇ ਗੁੱਸਾ ਆਉਂਦਾ ਹੈ ਉਸ ਵੇਲੇ ਇਸ ਨੂੰ ਕੁਝ ਨਹੀਂ ਸੁਝਦਾ, ਮਾਂ ਕੌਣ ਹੈ? ਪਿਉ ਕੌਣ ਹੈ? ਗੁਰੂ ਕੌਣ ਹੈ? ਉਸਤਾਦ ਕੌਣ ਹੈ? ਗੁਰੂ ਨੂੰ ਤਾਂ ਗੁੜੂ ਆਖਦਾ ਹੈ।

*ਯਥਾ:-* ਅੰਧ ਕਰੋਂ ਦ੍ਰਿਗਵੰਤਨ ਕੋ ਸ੍ਰੁਤਵੰਤਨ ਕੋ ਬਧਰੇ ਕਰ ਡਾਰੋਂ ।..੧੩੫ ॥

*(ਪ੍ਰਬੋਧ ਚੰਦਰ ਨਾਟਕ ਅੰਕ ਦੂਜਾ)*

ਪਦਾਰਥ ਪ੍ਰਾਪਤੀ ਦੀ ਆਸਾ ਅਤੇ ਨਾ ਪ੍ਰਾਪਤੀ ਵਿਚ ਜੋ ਅੰਦੇਸਾ=ਸੰਸਾ ਹੈ, ਇਹ ਦੋ ਪਟ=ਤਖਤੇ ਜੜੇ ਹੋਏ ਹਨ। ਨਾ ਤਖਤੇ ਖੁਲ੍ਹਦੇ ਹਨ ਨਾ ਹੀ ਅੱਗੇ ਪਰਮਾਤਮਾ ਵੱਲ ਜਾ ਸਕਦਾ ਹੈ।

**ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ ਸਤ ਕੈ ਆਸਣਿ ਪੁਰਖੁ ਰਹੈ ॥੨ ॥**

ਮਾਇਆ ਰੂਪੀ ਖਾਈ ਹੈ ਪਦਾਰਥਾਂ ਰੂਪੀ *ਵਾ:-* ਵਿਸ਼ਿਆਂ ਰੂਪੀ ਜਲ ਨਾਲ ਭਰੀ ਹੋਈ ਹੈ ਪਾਣੀ ਹਾਂਡੇ। ਜਿਸ ਤਰ੍ਹਾਂ ਕਿਸੇ ਨੇ ਆਪਣੇ ਘਰ ਦੀ ਨੀਂਹ ਬੜੀ ਡੂੰਘੀ ਪਾਣੀ ਤਕ ਰੱਖੀ ਹੋਈ ਹੋਵੇ ਤਾਂ ਉਸ ਨੂੰ ਪਾਣੀ ਹਾਂਡੇ ਕਹਿੰਦੇ ਹਨ ਏਸੇ ਤਰ੍ਹਾਂ ਜੀਵ ਨੂੰ ਮਾਇਆ ਦੀ ਤ੍ਰਿਸ਼ਨਾ ਬਹੁਤ ਲੱਗ ਰਹੀ ਹੈ? ਏਸੇ ਵਿਚ ਜੀਵ ਨੇ ਆਪਣਾ ਸਰੀਰ-ਘਰ ਬਧਾ ਹੋਇਆ ਹੈ ਤੇ ਸਤ ਪੁਰਖੁ=ਪਰਮੇਸ਼ਰ ਵਿਚ ਆਸਣਿ=ਇਸਥਿਤੀ ਕੈ ਰਹੈ=ਕਿਵੇਂ ਕਰ ਰਹੇ? ਅਰਥਾਤ ਸੰਸਾਰਕ ਦੁੱਖਾਂ ਕਰ ਕੇ ਆਸਾ ਅੰਦੇਸਾ ਤੇ ਮਾਇਆ ਵਿਚ ਲੱਗਣ ਕਰ ਕੇ ਪਰਮੇਸ਼ਰ ਦੀ ਪ੍ਰਾਪਤੀ ਨਹੀਂ ਹੁੰਦੀ॥ ੨ ॥

ਜਗਿਆਸੂ ਨੇ ਕਿਹਾ—ਮੈਂ ਤਾਂ ਬੇਨਤੀ ਕੀਤੀ ਸੀ ਕਿ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੋਵੇ? ਤੇ ਕਿਸ ਅਸਥਾਨ ਤੇ ਵਸਦਾ ਹੈ? *ਗੁਰ ਉੱਤਰ:-*

**ਦੂਖੁ ਦਰਵਾਜਾ**— ਜਪ ਤਪ ਦਾ ਦੁੱਖ ਸਹਾਰਨਾ ਇਹ ਦਰਵਾਜ਼ਾ ਹੈ।

*ਯਥਾ:-* ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ॥ *(ਪੰਨਾ ੭੨੯)*

ਰੋਹੁ ਰਖਵਾਲਾ=ਚੰਗਾ ਗੁੱਸਾ ਕਰਨਾ ਕਿ ਅੱਜ ਮੈਂ ਸਵੇਰੇ ਕਿਉਂ ਨਹੀਂ ਉਠਿਆ ਪੰਜਾਂ ਬਾਣੀਆਂ ਦਾ ਪਾਠ ਕਿਉਂ ਨਹੀਂ ਕੀਤਾ? ਗੁਰਦੁਆਰੇ ਸਾਹਿਬ ਜਾ ਕੇ ਦਰਸ਼ਨ ਕਿਉਂ ਨਹੀਂ ਕੀਤਾ। ਜਿੰਨਾ ਚਿਰ ਪਾਠ ਨਹੀਂ ਕਰਾਂਗਾ ਓਨਾਂ ਚਿਰ ਰੋਟੀ ਨਹੀਂ ਖਾਵਾਂਗਾ, ਇਸ ਤਰ੍ਹਾਂ ਦਾ ਚੰਗਾ ਗੁੱਸਾ ਕਰਨਾ ਏਹ ਰਖਵਾਲਾ ਕਰ।

**ਆਸਾ ਅੰਦੇਸਾ ਦੁਇ ਪਟ ਜੜੇ ॥** :-ਚੰਗੀ ਆਸਾ ਕਰਨੀ ਤੇ ਚੰਗਾ ਅੰਦੇਸਾ=ਫ਼ਿਕਰ ਰੱਖਣਾ ਏਹੋ ਦੋ ਪਟ=ਤਖਤੇ ਜੜਨਾ ਕਰ।

*ਅਥਵਾ:-* ਆਸਾ ਤੇ ਅੰਦੇਸਾ=ਸੰਸਾ ਜਿਹੜੇ ਦੋ ਅੰਦਰ ਜੜੇ ਹੋਏ ਹਨ, ਇਨ੍ਹਾਂ ਨੂੰ ਪੱਟ ਦੇਣਾ ਕਰ।

ਮਾਇਆ=ਭਗਤੀ ਰੂਪ ਮਾਇਆ ਨੂੰ ਗ੍ਰਹਿਣ ਕਰ।

*ਯਥਾ:-* ਆਥਿ ਹੋਇ ਤਾ ਮੁਗਧੁ ਸਿਆਨਾ॥ *(ਪੰਨਾ ੯੩੧)*

ਜਲ=ਨਾਮ ਰੂਪ ਜਲ ਨੂੰ ਪੀਣਾ ਕਰ, ਖਾਈ=ਨਿੰਮ੍ਰਤਾ ਗੁਣ ਨੂੰ ਧਾਰਨ ਕਰ, ਪਾਣੀ=ਪਦਾਰਥਾਂ ਰੂਪ ਨੂੰ ਤਿਆਗਣਾ ਕਰ, ਵੈਰਾਗ ਨੂੰ ਧਾਰਨ ਕਰ (ਵੈਰਾਗ, ਵਿਵੇਕ, ਖਟ ਸੰਪੱਤੀ ਆਦਿਕ) ਸਾਧਨਾਂ ਨੂੰ ਧਾਰਨ ਇਤਆਦਿਕ ਸਾਰੇ ਸਾਧਨ ਜਿਸ ਨੇ ਧਾਰਨ ਕੀਤੇ ਹਨ ਉਹ ਪੁਰਸ਼, ਜਿਸ ਪਰਮੇਸ਼ਰ ਨੇ ਸੰਸਾਰ-ਘਰ ਰਯਾਦਾ ਵਿਚ ਬੱਧਾ ਹੋਇਆ ਹੈ, ਉਸ ਸਤ ਪੁਰਖੁ=ਪਰਮਾਤਮਾ ਵਿਚ ਆਸਣਿ=ਇਸਥਿਤੀ ਕੈ ਰਹੈ=ਕਰ ਦਾ ਹੈ।

ਪਹਿਲਾ ਪ੍ਰਸ਼ਨ ਸੀ—ਜਿਸ ਅਸਥਾਨ ਵਿਚ ਪਰਮੇਸ਼ਰ ਵਸਦਾ ਹੈ, ਉਹ ਕਿਹੜਾ ਅਸਥਾਨ ਹੈ?

*ਉੱਤਰ:-* ਸਤਸੰਗਤ ਹੀ ਅਸਲ ਅਸਥਾਨ ਹੈ, ਓਥੇ ਪਰਮੇਸ਼ਰ ਨਿਵਾਸ ਕਰਦਾ ਹੈ।

## ਸਾਖੀ—ਨਾਰਦ ਜੀ ਦੀ

ਇਕ ਸਮੇਂ ਨਾਰਦ ਮੁਨੀ ਜੀ ਦੇ ਮਨ ਵਿਚ ਭਗਵਾਨ ਦੇ ਦਰਸ਼ਨਾਂ ਦੀ ਇੱਛਾ ਪੈਦਾ ਹੋਈ ਤਾਂ ਉਸ ਇੱਛਾ ਾਰ ਖੀਰ ਸਮੁੰਦਰ ਵਿਚ ਗਿਆ ਪਰ ਓਥੇ ਦਰਸ਼ਨ ਨਾ ਹੋਏ, ਫੇਰ ਬੈਕੁੰਠ ਵਿਚ ਗਿਆ ਤਾਂ ਭੀ ਦਰਸ਼ਨ ਏ।

ਅਯੁਧਿਆ, ਮਥੁਰਾ, ਬਿੰਦ੍ਰਾਬਨ, ਦੁਆਰਕਾ ਆਦਿਕ ਤੀਰਥਾਂ ਪਰ ਗਿਆ ਫਿਰ ਵੀ ਦਰਸ਼ਨ ਨਾ ਹੋਇਆ। ਰ ਹਾਰ ਕੇ ਸਤਸੰਗ ਵਿਚ ਜਾ ਬੈਠਾ, ਓਥੇ ਬੈਠਿਆਂ ਜਦ ਸਮਾਧੀ ਵਿਚ ਲੀਣ ਹੋਇਆ ਤਦ ਭਗਵਾਨ ਆ ਦਰਸ਼ਨ ਦਿੱਤਾ। ਨਾਰਦ ਮੁਨੀ ਨੇ ਖਿਝ ਕੇ ਕਿਹਾ, ਭਗਵਾਨ ਜੀ! ਨਾ ਆਪ ਘਰ ਦੇ ਨਾ ਘਾਟ ਦੇ। ਹੁਤ ਲਭਿਆ ਹੈ ਪਰ ਆਪ ਜੀ ਦਾ ਦਰਸ਼ਨ ਕਿਧਰੋਂ ਭੀ ਨਾ ਹੋਇਆ ਹੁਣ ਆਪ ਝਟ ਆ ਗਏ ਹੋ! ਨ ਨੇ ਕਿਹਾ—ਮੁਨੀ ਜੀ! ਮੈਂ ਤੀਰਥਾਂ ਜਾਂ ਬੈਕੁੰਠ ਆਦਿਕਾਂ ਪਰ ਨਿਵਾਸ ਨਹੀਂ ਕਰਦਾ ਮੈਂ ਤਾਂ ਸਤਸੰਗ ਵਸਦਾ ਹਾਂ ਮੈਨੂੰ ਲਭਣਾ ਹੋਵੇ ਤਾਂ ਸਤਸੰਗ ਵਿੱਚੋਂ ਲਭਿਆ ਕਰੋ, ਮੇਰੇ ਰਹਿਣ ਦਾ ਅਸਲ ਅਸਥਾਨ ਗ ਹੀ ਹੈ—

ਨਾ ਹੰ ਬਾਸਾਮੀ ਬੈਕੁੰਠੈ ਯੋਗੀਨਾ ਹਿਰਦੈ ਨਚ।
ਮਧ ਭਗਤਾਂ ਯਤ੍ਰ ਗਾਯੰਤੀ ਤਤ੍ਰ ਤ੍ਰਿਸਟਾਮੀ ਨਾਰਦਹ।

ਦੂਜਾ ਪ੍ਰਸ਼ਨ ਸੀ—ਜਿਸ ਸਾਧਨ ਦੁਆਰੇ ਵਸੀਕਾਰ ਹੁੰਦਾ ਹੈ।

ਵਾ:- ਹਿਰਦੇ ਵਿਚ ਆ ਕੇ ਨਿਵਾਸ ਕਰਦਾ ਹੈ, ਉਹ ਕਿਹੜਾ ਸਾਧਨ ਹੈ?

*ਗੁਰ ਉੱਤਰ-* ਜਪ ਤਪ ਦਾ ਦੁੱਖ ਸਹਾਰਨਾ, ਚੰਗਾ ਗੁੱਸਾ ਕਰਨਾ, ਚੰਗੀ ਆਸਾ ਕਰਨੀ, ਚੰਗਾ ਫ਼ਿਕਰ , ਭਗਤੀ ਨਾਮ, ਨਿੰਮ੍ਰਤਾ, ਵੈਰਾਗ ਆਦਿਕ ਸਾਧਨਾਂ ਦਾ ਧਾਰਨਾ ਏਹੋ ਸਾਧਨ ਹਨ। ਇਨ੍ਹਾਂ ਸਾਧਨਾਂ ਉਹ ਪਰਮੇਸ਼ਰ ਵਸੀਕਾਰ ਹੁੰਦਾ ਹੈ? *ਵਾ:-* ਹਿਰਦੇ ਵਿਚ ਆ ਕੇ ਨਿਵਾਸ ਕਰਦਾ ਹੈ।

ਤੀਜਾ ਪ੍ਰਸ਼ਨ ਸੀ—ਉਹ ਮਹਾਤਮਾ ਕਿਹੜੇ ਹਨ ਜਿਨ੍ਹਾਂ ਦੁਆਰੇ ਪ੍ਰਭੂ ਹਿਰਦੇ ਵਿਚ ਆ ਕੇ ਵਸਦਾ ਭਾਵ ਾਤਕਾਰ ਹੁੰਦਾ ਹੈ?

**ਕਿੰਤੇ ਨਾਮਾ ਅੰਤੁ ਨ ਜਾਣਿਆ ਤੁਮ ਸਰਿ ਨਾਹੀ ਅਵਰੁ ਹਰੇ॥**

ਹੇ ਹਰੀ ! ਆਪ ਜੀ ਦੇ ਕਿਤਨੇ ਹੀ ਨਾਮ ਹਨ, (ਉਨ੍ਹਾਂ ਨਾਮਾਂ ਦਾ) ਜੋ ਅੰਤ ਨਹੀਂ ਜਾਣਿਆਂ ਜਾਂਦਾ,

*ਯਥਾ:-* ਸੇਸਨਾਗ ਸਿਰ ਸਹਸ ਬਨਾਈ॥ ਦ੍ਵੈ ਸਹੰਸ ਰਸਨਾਹ ਸੁਹਾਈ॥
ਰਟਤ ਅਬ ਲਗੇ ਨਾਮ ਅਪਾਰਾ॥ ਤੁਮਰੋ ਤਊ ਨ ਪਾਵਤ ਪਾਰਾ॥ ੬॥

*(ਦਸਮ ਗ੍ਰੰਥ, ਪੰਨਾ ੪੭)*

ਹੇ ਹਰੀ ! ਆਪ ਜੀ ਦੇ ਸਰਿ=ਸਦ੍ਰਿਸ ਹੋਰ ਕੋਈ ਨਹੀਂ ਹੈ।

**ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ॥ ੩॥**

(ਇਸ ਤੁਕ ਵਿਚ ਪੰਜਵੇਂ ਪ੍ਰਸ਼ਨ ਦਾ ਉੱਤਰ ਹੈ ਇਸ ਲਈ ਇਸ ਦਾ ਅਰਥ ਨਹੀਂ ਕੀਤਾ। ਅਖੀਰ 'ਤੇ ਕਰਨਾ ਹੈ।)

ਪਹਿਲੇ ਚੌਥੇ ਪ੍ਰਸ਼ਨ ਦਾ ਉੱਤਰ ਦੇਣਾ। ਚੌਥਾ ਪ੍ਰਸ਼ਨ ਸੀ—

***ਕਿਨ ਬਿਧਿ ਸਾਗਰੁ ਤਰੀਐ॥***

ਸੰਸਾਰ-ਸਮੁੰਦਰ ਤੋਂ ਕਿਵੇਂ ਤਰਨਾ ਕਰੀਏ? *ਉੱਤਰ-*

**ਜਬ ਆਸਾ ਅੰਦੇਸਾ ਤਬ ਹੀ ਕਿਉ ਕਰਿ ਏਕੁ ਕਹੈ॥**

ਜਦ ਤਕ ਪਦਾਰਥਾਂ ਦੀ ਆਸਾ ਤੇ ਅੰਦੇਸਾ=ਸੰਸਾ ਹੈ ਤਦ ਤਕ ਇਕ ਪਰਮੇਸ਼ਰ ਦੇ ਨਾਮ ਨੂੰ ਕਿਵੇਂ ਕਹਿ ਸਕਦਾ ਹੈ? ਕਿਉਂਕਿ ਉਸ ਦੇ ਕਿਤਨੇ ਹੀ ਨਾਮ ਹਨ, ਉਨ੍ਹਾਂ ਦਾ ਅੰਤ ਜਾਣਿਆ ਨਹੀਂ ਜਾਂਦਾ।

**ਆਸਾ ਭੀਤਰਿ ਰਹੈ ਨਿਰਾਸਾ ਤਉ ਨਾਨਕ ਏਕੁ ਮਿਲੈ॥ ੪॥**

ਗੁਰੂ ਜੀ ਕਥਨ ਕਰਦੇ ਹਨ—ਆਸਾ ਰੂਪ ਪ੍ਰਪੰਚ ਦੇ ਵਿਚ ਨਿਰਾਸ ਹੋ ਰਹਿਣਾ ਕਰੇ ਤਾਂ ਇਕ ਪਰਮੇਸ਼ਰ ਮਿਲਦਾ ਹੈ॥ ੪॥

**ਇਨ ਬਿਧਿ ਸਾਗਰੁ ਤਰੀਐ॥**

ਇਸ ਵਿਧੀ ਕਰ ਕੇ ਹੀ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ।

ਪੰਜਵਾਂ ਪ੍ਰਸ਼ਨ ਸੀ—ਕਿਸ ਵਿਧੀ ਨਾਲ ਜੀਵਤ ਭਾਵ ਤੋਂ ਮਰਨਾ ਕਰੇ? *ਉੱਤਰ:-*

***ਊਚਾ ਨਹੀ ਕਹਣਾ ਮਨ ਮਹਿ ਰਹਣਾ ਆਪੇ ਜਾਣੈ ਆਪਿ ਕਰੇ॥ ੩॥***

ਕਿਸੇ ਨੂੰ ਉੱਚਾ ਬਚਨ ਨਹੀਂ ਕਹਿਣਾ, ਜੇ ਹੋਰ ਕੋਈ ਕਹੇ ਤਾਂ ਆਪਣੇ ਮਨ ਵਿਚ ਸਹਾਰਨਾ ਕਰੇ, ਫੇਰ ਇਸ ਤਰ੍ਹਾਂ ਨਿਸਚੇ ਕਰੇ ਕਿ- ਉਹ ਪਰਮੇਸ਼ਰ ਆਪ ਹੀ ਉਤਪਤੀ ਕਰਨੀ ਜਾਣਦਾ ਹੈ, ਆਪ ਹੀ ਖਾਣ ਪਾਣ ਦੇਣਾ ਕਰਦਾ ਹੈ।

*ਅਥਵਾ:-* ਆਪ ਹੀ ਜੀਵਾਂ ਦੇ ਕਰਮਾਂ ਨੂੰ ਜਾਣਦਾ ਹੈ, ਆਪ ਹੀ ਕਰਮਾਂ ਦਾ ਫਲ ਦੇਣਾ ਕਰਦਾ ਹੈ।

**ਜੀਵਤਿਆ ਇਉ ਮਰੀਐ॥ ੧॥ ਰਹਾਉ ਦੂਜਾ॥ ੪॥ ੩॥**

ਇਸ ਵਜ੍ਹਾ ਨਾਲ ਜੀਵਤ ਭਾਵ ਤੋਂ ਮਰਨਾ ਹੁੰਦਾ ਹੈ॥ ੧॥ ਰਹਾਉ ਦੂਜਾ॥ ੪॥ ੩॥

# ਰਾਮਕਲੀ ਮਹਲਾ ੧ ॥

**ਉਥਾਨਕਾ:-** ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੁਮੇਰ ਪਰਬਤ ਉਪਰ ਚੜ੍ਹਾਈ ਕਰਨ ਦਾ ਰੁਖ ਕੀਤਾ ਤਾਂ ਉਨ੍ਹਾਂ ਨੂੰ ਪਹਿਲਾਂ ਇਕ ਸਿਧ ਰਸਤੇ ਵਿਚ ਆ ਕੇ ਮਿਲਿਆ ਉਸ ਨੇ ਕਿਹਾ—ਆਪ ਜੋਗ ਭੇਖ ਧਾਰਨਾ ਕਰੋ! ਤਾਂ ਗੁਰੂ ਜੀ ਨੇ ਕਿਹਾ—ਅਸਾਂ ਨੇ ਤਾਂ ਪਹਿਲਾਂ ਹੀ ਜੋਗ ਭੇਖ ਧਾਰਨ ਕੀਤਾ ਹੋਇਆ ਹੈ, ਪੁਨਾ ਸਿਧ ਨੇ ਕਿਹਾ- ਜੋਗੀਆਂ ਵਾਲੇ ਚਿੰਨ੍ਹ ਆਪ ਜੀ ਦੇ ਸਰੀਰ 'ਤੇ ਕੋਈ ਦਿਖਾਈ ਨਹੀਂ ਦੇਂਦੇ, ਆਪ ਝੂਠ ਕਿਉਂ ਬੋਲਦੇ ਹੋ? ਤਾਂ ਗੁਰੂ ਜੀ ਨੇ ਕਿਹਾ-

## ਸੁਰਤਿ ਸਬਦੁ ਸਾਖੀ ਮੇਰੀ ਸਿੰਙੀ ਬਾਜੈ ਲੋਕੁ ਸੁਣੇ ॥

ਸਾਖੀ ਦੀ ਪ੍ਰਾਪਤੀ ਦਾ ਜੋ ਸਬਦੁ=ਉਪਦੇਸ਼ ਉਚਾਰਦੇ ਹਾਂ, *ਵਾ:-* ਸਾਖੀ=ਆਪਣੇ ਆਪ ਨੂੰ ਜਿਹੜਾ ਸਬਦੁ=ਬ੍ਰਹਮ ਰੂਪ ਨਿਸਚੇ ਕਰਦੇ ਹਾਂ ਏਹੀ ਮੇਰੀ ਸਿੰਙੀ ਵੱਜ ਰਹੀ ਹੈ।

*ਪ੍ਰਸ਼ਨ-* ਇਸ ਸਿੰਙੀ ਨੂੰ ਸੁਣਦਾ ਕੌਣ ਹੈ?

*ਉੱਤਰ :-* ਸੁਰਤਿ=ਸ੍ਰੇਸ਼ਟ ਪ੍ਰੀਤੀ ਵਾਲੇ, *ਵਾ:-* ਗਿਆਤ ਵਾਲੇ ਲੋਕ ਇਸ ਸਿੰਙੀ ਨੂੰ ਸੁਣਦੇ ਹਨ। ਪੁਨਾ ਸਿਧ ਨੇ ਕਿਹਾ- ਸਾਡੇ ਪਾਸ ਮੰਗਣ ਵਾਲੀ ਝੋਲੀ ਹੁੰਦੀ ਤੇ ਭਾਂਡਾ (ਚਿੱਪੀ) ਹੁੰਦਾ ਹੈ, ਤੁਹਾਡੇ ਕੋਲ ਝੋਲੀ ਤੇ ਭਾਂਡਾ ਕਿਹੜਾ ਹੈ?

*ਗੁਰ ਉੱਤਰ:-*

## ਪਤੁ ਝੋਲੀ ਮੰਗਣ ਕੈ ਤਾਈ ਭੀਖਿਆ ਨਾਮੁ ਪੜੇ ॥ ੧ ॥

ਮੰਗਣ ਦੇ ਤਾਈ=ਵਾਸਤੇ ਸਾਡੇ ਪਾਸ ਸ਼ਰਧਾ ਰੂਪ ਝੋਲੀ ਹੈ, ਇਸ ਸ਼ਰਧਾ ਦੁਆਰੇ ਹੀ ਪਤੁ=ਪਤੀ-ਪਰਮਾਤਮਾ ਦੇ ਅਗਰ ਭਾਗ ਹੋ ਕੇ ਬੇਨਤੀ ਕਰਦੇ ਹਾਂ ਕਿ ਸਾਡੀ ਸ਼ਰਧਾ ਰੂਪ ਝੋਲੀ ਵਿਚ ਨਾਮ ਰੂਪੀ ਭਿਖਿਆ ਪੜੇ=ਪਵੇ। *ਵਾ:-* ਵਿਚਾਰ ਰੂਪੀ ਪਤੁ=ਪਾਤ੍ਰ (ਭਾਂਡਾ) ਹੈ ਤੇ ਖਿਮਾ ਰੂਪ ਝੋਲੀ ਹੈ ਮੰਗਣ ਵਾਸਤੇ, ਉਸ ਵਾਹਿਗੁਰੂ ਅੱਗੇ ਬੇਨਤੀ ਕਰਦੇ ਹਾਂ ਕਿ ਨਾਮ ਰੂਪੀ ਭਿਖਿਆ ਪਵੇ॥ ੧ ॥

ਪੁਨਾ ਸਿਧ ਨੇ ਕਿਹਾ—ਸਾਡੇ ਮੱਤ ਵਿਚ ਅਲੱਖ ਜਗਾਉਂਦੇ ਹਨ, ਤੁਸਾਂ ਨੇ ਕਿਹੜੀ ਅਲੱਖ ਜਗਾਈ ਹੈ?

*ਗੁਰ ਉੱਤਰ:-*

## ਬਾਬਾ ਗੋਰਖੁ ਜਾਗੈ ॥

ਬਾਬਾ=ਹੇ ਭਾਈ! ਗੋਰਖੁ=ਵੇਦਾਂ ਦਾ ਰੱਖਕ, ਗਊਆਂ ਦਾ ਰੱਖਕ, ਇੰਦ੍ਰੀਆਂ ਦਾ ਰੱਖਕ, ਪ੍ਰਿਥਵੀ ਦਾ ਰੱਖਕ, ਜੋ ਪਰਮੇਸ਼ਰ ਹੈ, ਉਹ ਸਦਾ ਹੀ ਜਾਗਦਾ ਹੈ। ਏਹੋ ਅਸਾਂ ਨੇ ਇਕ ਅਲੱਖ ਜਗਾਈ ਹੈ।

*ਪ੍ਰਸ਼ਨ:-* ਉਹ ਗੋਰਖ ਕੈਸਾ ਹੈ? *ਉੱਤਰ:-*

## ਗੋਰਖੁ ਸੋ ਜਿਨਿ ਗੋਇ ਉਠਾਲੀ ਕਰਤੇ ਬਾਰ ਨ ਲਾਗੈ ॥ ੧ ॥ ਰਹਾਉ ॥

ਗੋਰਖ ਓਹੀ ਪਰਮੇਸ਼ਰ ਹੈ ਜਿਸ ਨੇ ਇਹ ਸੰਸਾਰ ਰੂਪੀ ਗੋਇ=ਬਾਜੀ ਉਠਾਈ ਹੋਈ ਹੈ, ਭਾਵ ਇਸ ਸੰਸਾਰ ਦੇ ਉਤਪਤੀ ਔਰ ਖਾਣ ਪੀਣ ਦੀ ਸਾਰੀ ਜ਼ਿੰਮੇਵਾਰੀ ਆਪਣੇ ਸਿਰ ਉੱਤੇ ਲਈ ਹੋਈ ਹੈ। ਫਿਰ ਉਸ ਕਰਤੇ

ਨੂੰ ਉਤਪਤੀ ਪਾਲਣਾ ਕਰਦਿਆਂ ਕੁਝ ਬਾਰ=ਦੇਰ ਨਹੀਂ ਲਗਦੀ॥ ੧॥ ਰਹਾਉ॥

**ਪਾਣੀ ਪ੍ਰਾਣ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ॥**
**ਮਰਣ ਜੀਵਣ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ॥ ੨॥**

**ਪਹਿਲਾ ਅਰਥ:-** ਜਿਸ ਪਰਮੇਸ਼ਰ ਨੇ ਪਾਣੀ ਪਵਣ ਆਦਿਕ ਤੱਤਾਂ ਨਾਲ ਸੰਸਾਰ ਨੂੰ ਬੰਨ੍ਹ ਰੱਖਿਆ ਹੈ, ਐਸੇ ਪ੍ਰਾਣ=ਪਛਾਣੋ, ਪੁਨਾ ਚੰਦ੍ਰਮਾ ਤੇ ਸੂਰਜ ਇਹ ਦੋ ਮੁੱਖ ਦੀਵੇ ਕੀਤੇ ਹਨ। ਫਿਰ ਮਰਨ ਜੀਵਨ ਨੂੰ ਧਰਤੀ ਦਿੱਤੀ ਹੈ, ਇਤਨੇ ਗੁਣਾਂ ਵਾਲਾ ਪਰਮੇਸ਼ਰ ਇਸ ਨੂੰ ਵਿਸਰੇ=ਭੁੱਲ ਗਿਆ ਹੈ, ਇਹ ਸਮਸਟੀ ਅਰਥ ਕੀਤਾ ਹੈ॥ ੨॥

**ਦੂਜਾ ਵਿਅੱਸਟੀ ਅਰਥ ਸੁਣੋ:-**

ਜਿਸ ਪਰਮੇਸ਼ਰ ਨੇ ਪਾਣੀ ਪਵਣ ਆਦਿ ਤੱਤਾਂ ਨਾਲ ਸਰੀਰ ਨੂੰ ਰਚ ਕੇ ਤੇ ਇਸ ਵਿਚ ਪ੍ਰਾਣ ਬੰਨ੍ਹ ਰੱਖੇ ਹਨ, ਚੰਦ ਸੂਰਜ- ਖੱਬਾ ਸੱਜਾ ਨੇਤ੍ਰ ਇਹ ਦੋ ਮੁੱਖ ਦੀਵੇ ਕੀਤੇ ਹਨ। ਪੁਨਾ ਮਰਨ ਜੀਉਣ ਨੂੰ ਇਹ ਸਰੀਰ ਰੂਪ ਧਰਤੀ ਦਿੱਤੀ ਹੈ, ਇਤਨੇ ਗੁਣਾਂ ਵਾਲਾ ਪਰਮੇਸ਼ਰ ਇਸ ਨੂੰ ਭੁੱਲ ਗਿਆ ਹੈ॥ ੨॥

**ਤੀਜਾ ਅਰਥ :-** ਜਿਸ ਸਤਿਸੰਗ ਵਿਚ ਨਾਮ ਰੂਪੀ ਪਾਣੀ, ਪ੍ਰਾਣ=ਪ੍ਰਾਣਾਯਾਮ, ਵਾ :- ਸ੍ਵਾਸ-ਸ੍ਵਾਸ ਭਜਨ ਕਰਨਾ, ਪਵਣਿ=ਪੱਖਾ ਫੇਰਨਾ, ਵਾਸ਼ਨਾ ਦਾ ਤਿਆਗ ਕਰਨਾ, ਇਤਆਦੀ ਗੁਣ ਬੰਨ੍ਹ ਰੱਖੇ ਹਨ, ਚੰਦ ਸੂਰਜ=ਵੈਰਾਗ ਤੇ ਗਿਆਨ, ਇਹ ਦੋ ਮੁੱਖ ਦੀਵੇ ਕੀਤੇ ਹਨ। ਫਿਰ ਜੀਵਤ ਭਾਵ ਤੋਂ ਮਰਨੇ ਨੂੰ ਸਤਿਸੰਗ ਰੂਪ ਧਰਤੀ ਦਿੱਤੀ ਹੈ, ਇਤਨੇ ਗੁਣਾਂ ਵਾਲਾ ਪਰਮੇਸ਼ਰ ਇਸ ਨੂੰ ਵਿਸਰੇ=ਭੁੱਲ ਗਿਆ ਹੈ॥ ੨॥

**ਸਿਧ ਸਾਧਿਕ ਅਰੁ ਜੋਗੀ ਜੰਗਮ ਪੀਰ ਪੁਰਸ ਬਹੁਤੇਰੇ॥**
**ਜੇ ਤਿਨ ਮਿਲਾ ਤ ਕੀਰਤਿ ਆਖਾ ਤਾ ਮਨੁ ਸੇਵ ਕਰੇ॥ ੩॥**

(ਜੋਗ ਸਾਧਨਾਂ ਵਿਚ ਪੁੱਗੇ ਹੋਏ) ਸਿਧ, ਸਾਧਿਕ=ਜਗਿਆਸੂ ਅਤੇ ਜੋਗੀ ਤੇ ਜੰਗਮ, ਹੋਰ ਪੀਰ ਪੁਰਸ਼ ਬਹੁਤੇਰੇ=ਬੜੇ ਹਨ। ਇਨ੍ਹਾਂ ਸਭਨਾਂ ਵਿਚੋਂ ਜੇਕਰ ਉਹਨਾਂ ਮਹਾਤਮਾਂ ਦੇ ਨਾਲ ਮਿਲਾਪ ਹੋਵੇ ਤਾਂ ਵਾਹਿਗੁਰੂ ਦੀ ਕੀਰਤੀ ਆਖਣਾ ਕਰੇ ਅਤੇ ਤਾਂ ਹੀ ਮਨ ਕਰ ਕੇ ਸੇਵਾ ਕਰੇ॥ ੩॥

*ਪ੍ਰਸ਼ਨ:-* ਕੇਹੜੇ ਮਹਾਤਮਾਂ ਨਾਲ ਮਿਲਾਪ ਹੋਵੇ ਤੇ ਕੀਰਤੀ ਨੂੰ ਆਖੇ? *ਉੱਤਰ:-*

**ਕਾਗਦੁ ਲੂਣੁ ਰਹੈ ਘ੍ਰਿਤ ਸੰਗੇ ਪਾਣੀ ਕਮਲੁ ਰਹੈ॥**

ਜਿਵੇਂ ਕਾਗਜ਼ ਤੇ ਲੂਣ ਘਿਓ ਦੇ ਸੰਗੇ=ਨਾਲ ਰਹਿਣ ਕਰ ਕੇ ਅਰਥਾਤ ਘਿਓ ਦੇ ਵਿਚ ਕਾਗਜ਼ ਤੇ ਲੂਣ ਨੂੰ ਰੱਖ ਦੇਈਏ ਤਾਂ ਉਹ ਗਲਦਾ ਨਹੀਂ। *ਵਾ :-* ਕਾਗਜ਼ ਨੂੰ ਤੇ ਲੂਣ ਨੂੰ ਘਿਓ ਦੇ ਨਾਲ ਚੋਪੜ ਕੇ ਪਾਣੀ ਵਿਚ ਰੱਖ ਦੇਈਏ ਤਾਂ ਉਹ ਪਾਣੀ ਵਿਚ ਗਲਦੇ ਨਹੀਂ ਪਾਣੀ ਤੋਂ ਅਸੰਗ ਹੀ ਰਹਿੰਦੇ ਹਨ, ਪੁਨਾ ਜਿਵੇਂ ਕਮਲ ਫੁੱਲ ਪਾਣੀ ਤੋਂ ਅਸੰਗ ਰਹਿੰਦਾ ਹੈ। ਐਸੇ ਉਹ ਮਹਾਤਮਾ ਸੰਸਾਰ ਤੋਂ ਅਸੰਗ ਰਹਿੰਦੇ ਹਨ।

**ਐਸੇ ਭਗਤ ਮਿਲਹਿ ਜਨ ਨਾਨਕ ਤਿਨ ਜਮੁ ਕਿਆ ਕਰੈ॥ ੪॥ ੪॥**

ਗੁਰੂ ਜੀ ਕਥਨ ਕਰਦੇ ਹਨ— ਜੇਕਰ ਐਸੇ ਨਿਰਲੇਪ ਭਗਤ ਜਨ ਮਹਾਤਮਾਂ ਮਿਲ ਜਾਣ ਤਾਂ ਉਹਨਾਂ

ਨੂੰ ਜਮ ਕੀ ਕਰ ਸਕਦਾ ਹੈ? ਅਰਥਾਤ ਕੁਝ ਨਹੀਂ ਕਹਿੰਦਾ॥ ੪॥ ੪॥

## ਰਾਮਕਲੀ ਮਹਲਾ ੧ ॥

***ਉਥਾਨਕਾ-** ਗੋਰਖਨਾਥ ਦਾ ਗੁਰੂ ਜੋ ਮਛਿੰਦਰ ਨਾਥ ਹੈ ਉਸ ਨੇ ਆ ਕੇ ਬੇਨਤੀ ਕੀਤੀ ਹੇ ਪ੍ਰਭੋ! ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ ਜਾਂ ਸੰਸਾਰ ਤੋਂ ਤਰਨਾ ਕਿਵੇਂ ਹੁੰਦਾ ਹੈ? *ਗੁਰ ਉੱਤਰ:-*

**ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥ ਵਸਗਤਿ ਪੰਚ ਕਰੇ ਨਹ ਡੋਲੈ॥**

ਗੁਰੂ ਜੀ ਬੋਲਦੇ ਹਨ—ਹੇ ਮਛਿੰਦ੍ਰ ਨਾਥ! ਤੂੰ ਸੁਣਨਾ ਕਰ।

ਪੰਜ ਗਿਆਨ ਇੰਦ੍ਰੀਆਂ, ਵਾ:- ਪੰਜ ਕਾਮ ਆਦਿਕਾਂ ਨੂੰ ਵਸੀਕਾਰ ਕਰ, ਤਾਂ ਮਨ ਡੋਲਦਾ ਨਹੀਂ ਹੈ।

**ਐਸੀ ਜੁਗਤਿ ਜੋਗ ਕਉ ਪਾਲੇ॥ ਆਪਿ ਤਰੈ ਸਗਲੇ ਕੁਲ ਤਾਰੇ॥ ੧॥**

ਅਜੇਹੀ ਜੁਗਤੀ ਕਰ ਕੇ ਜੋਗ ਨੂੰ ਪਾ ਲੈਣਾ ਕਰ, ਵਾ:- ਜੋਗ ਨੂੰ ਪਾਲੇ=ਵਧਾਉਣਾ ਕਰ ਤਾਂ ਆਪ ਤਰ ਜਾਵੇਂਗਾ ਅਤੇ ਕੁਲ ਦੇ ਸਾਰੇ ਜੀਆਂ ਵੀ ਨੂੰ ਤਾਰ ਲਵੇਂਗਾ॥ ੧॥

**ਸੋ ਅਉਧੂਤੁ ਐਸੀ ਮਤਿ ਪਾਵੈ॥ ਅਹਿਨਿਸਿ ਸੁੰਨਿ ਸਮਾਧਿ ਸਮਾਵੈ॥ ੧॥**

ਅਵਧੂਤ ਓਹੀ ਹੈ ਜੋ ਇਸ ਤਰ੍ਹਾਂ ਦੀ ਬੁੱਧੀ ਨੂੰ ਪਾਉਂਦਾ ਹੈ ਅਤੇ ਰਾਤ ਦਿਨੇ ਸੁੰਨ=ਨਿਰਵਿਕਲਪ ਸਮਾਧੀ ਵਿਚ ਸਮਾਉਂਦਾ ਹੈ॥ ੧॥

**ਭਿਖਿਆ ਭਾਇ ਭਗਤਿ ਭੈ ਚਲੈ॥ ਹੋਵੈ ਸੁ ਤ੍ਰਿਪਤਿ ਸੰਤੋਖਿ ਅਮੁਲੈ॥**

ਭੈ ਨੂੰ ਧਾਰ ਕੇ ਭਾਇ ਭਗਤਿ=ਪ੍ਰੇਮਾ ਭਗਤੀ ਰੂਪ ਭਿਖਿਆ ਮੰਗਣ ਵਿਚ ਚਲੇ। ਸੰਤੋਖ ਰੂਪੀ ਅਮੁਲੈ=ਅਮਲ ਨੂੰ ਛਕ ਕੇ, ਵਾ:- ਅਮੁਲੈ=ਅਮੋਲਕ ਸੰਤੋਖ ਨੂੰ ਧਾਰ ਕੇ ਤ੍ਰਿਪਤ ਹੋਵੇ।

ਅਰਥਾਤ ਜਥਾ ਲਾਭਾ ਤਥਾ ਸੰਤੁਸ਼ਟ ਰਹੇ।

---

**ਇਕ ਸਮੇਂ ਬਾਲ ਗੁੰਦਾਈ ਨੇ ਗੋਰਖ ਨਾਥ ਦੇ ਪਾਸ ਆ ਕੇ ਤਰਕ ਮਾਰੀ ਕਿ ਤੇਰਾ ਜਤੀ ਕਹਾਉਣਾ ਕਿਸ ਕੰਮ ਹੈ? ਜੇਕਰ ਤੇਰਾ ਗੁਰੂ ਮਛਿੰਦ੍ਰ ਨਾਥ ਸੰਗਲਾਦੀਪ ਦੇ ਕਿਸੇ ਟਾਪੂ ਦੇ ਰਾਜੇ ਦਾ ਦੇਹਾਂਤ ਵੇਖ ਕੇ ਉਸ ਰਾਜੇ ਦੀ ਮੁਰਦਾ ਦੇਹ ਵਿਚ ਪ੍ਰਵੇਸ਼ ਕਰ ਕੇ ਰਾਣੀਆਂ ਨਾਲ ਮੇਲ-ਜੋਲ ਕਰ ਰਿਹਾ ਹੈ। ਏਸ ਤਰਕ ਨੂੰ ਸੁਣ ਕੇ ਗੋਰਖ ਬੜਾ ਪਰੇਸ਼ਾਨ ਹੋਇਆ। ਬਾਲ ਗੁੰਦਾਈ ਨੂੰ ਕੁਝ ਸ਼ਬਦ ਕਹਿ ਕੇ ਸਮਾਂ ਟਾਲ ਦਿੱਤਾ ਤੇ ਜਿਸ ਜਗ੍ਹਾ ਮਛਿੰਦ੍ਰ ਨਾਥ ਰਾਜ-ਮੰਦਰਾਂ ਵਿਚ ਬੈਠਾ ਹੋਇਆ ਰਾਣੀਆਂ ਨਾਲ ਪਿਆਰ ਕਰ ਰਿਹਾ ਸੀ ਆਪ ਉਸ ਜਗ੍ਹਾ ਆ ਪਹੁੰਚਾ, ਪਰ ਅੰਦਰ ਪ੍ਰਵੇਸ਼ ਕੋਈ ਨਾ ਕਰਨ ਦੇਵੇ, ਕਿਉਂਕਿ ਮਛਿੰਦ੍ਰ ਨਾਥ ਦਾ ਹੁਕਮ ਸੀ ਕਿ ਮੇਰੇ ਰਾਜ-ਮਹਿਲਾਂ ਵਿਚ ਕੋਈ ਕੰਨ ਪਾਟਾ ਜੋਗੀ ਨਾ ਆਵੇ। ਇਸ ਨੇ ਵਿਚਾਰਿਆ ਜਾਣਾ ਜ਼ਰੂਰ ਹੈ ਪਰ ਕਿਸ ਤਰੀਕੇ ਨਾਲ ਜਾਵਾਂ? ਪਤਾ ਕਰਦਿਆਂ-ਕਰਦਿਆਂ ਇਹ ਪਤਾ ਲੱਗਾ ਕਿ ਰਾਜ-ਮਹਿਲਾਂ ਵਿਚ ਵੇਸਵਾ ਦਾ ਮੁਜਰਾ ਹੁੰਦਾ ਰਹਿੰਦਾ ਹੈ ਤੇ ੩੬੦ ਤਾਇਫਾ ਵੱਜਦਾ ਹੈ। ਉਸ ਵੇਲੇ ਗੋਰਖ ਨੇ ਉਸਤਾਦ ਧਾਰ ਕੇ ਛੇ ਮਹੀਨੇ ਜੋੜੀ ਵਜਾਉਣੀ ਸਿੱਖੀ, ਜਿਸ ਵੇਲੇ ਜੋੜੀ ਚੰਗੀ ਵਜਾਉਣ ਲੱਗ ਪਿਆ ਤਾਂ ਇਕ ਦਿਨ ਉਸਤਾਦ ਨੇ ਆਪ ਹੀ ਕਿਹਾ ਕਿ ਅੱਜ ਤੂੰ ਜਾ ਕੇ ਜੋੜੀ ਵਜਾ! ਉਸ ਵੇਲੇ ਗੋਰਖ ਨੇ ਸਿਰ 'ਤੇ ਪਗ ਬੰਨ੍ਹ ਲਈ ਤੇ ਕੰਨ ਮੁੰਦਰਾਂ ਛੁਪਾ ਲਏ ਤੇ ਅੰਦਰ ਜਾ ਕੇ ਜੋੜੀ ਵਜਾਈ, ਜੋੜੀ ਵਜਾਉਂਦਿਆਂ ਇਹ ਅਖਰ ਕੱਢੇ—'ਜਾਗ ਮਛਿੰਦਰ! ਗੋਰਖ ਆਇਓ।' ਜਾਗ ਮਛਿੰਦਰ ! ਗੋਰਖ ਆਇਓ।*

*ਇਹ ਅੱਖਰ ਸੁਣਦਿਆਂ ਸਾਰ ਹੀ ਮਛਿੰਦਰ ਨਾਥ ਨੇ ਉਸ ਰਾਜੇ ਦੀ ਦੇਹ ਨੂੰ ਤਿਆਗ ਦਿੱਤਾ ਤੇ ਆਪਣੀ ਦੇਹ ਵਿਚ ਪ੍ਰਵੇਸ਼ ਕਰ ਕੇ ਸੁਮੇਰ ਪਰਬਤ 'ਪਰ ਆ ਕੇ ਰਹਿਣ ਲੱਗ ਪਿਆ। ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਸੁਮੇਰ ਪਰਬਤ ਪਰ ਗਏ ਉਸ ਵੇਲੇ ਗੋਰਖ ਨੇ ਕਿਹਾ ਗਰੀਬ ਨਿਵਾਜ਼ ਜੀਓ! ਆਪ ਮੇਰੇ ਗੁਰੂ ਨੂੰ ਅਜੇਹਾ ਸਮਝਾਓ ਕਿ ਵਿਸ਼ਿਆਂ ਵੱਲ ਨਾ ਜਾਵੇ। ਗੋਰਖ ਨਾਥ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਇਹ ਸ਼ਬਦ ਮਛਿੰਦਰ ਨਾਥ ਦੇ ਪ੍ਰਤੀ ਉਚਾਰਿਆ।*

ਕਿਉਂਕਿ:- ਬਿਨਾ ਸੰਤੋਖ ਨਹੀ ਕੋਊ ਰਾਜੈ॥ (ਪੰਨਾ ੨੭੯)

## ਾਨ ਰੂਪਿ ਹੋਇ ਆਸਣੁ ਪਾਵੈ॥ ਸਚਿ ਨਾਮਿ ਤਾੜੀ ਚਿਤੁ ਲਾਵੈ॥ ੨॥

ਐਸਾ ਧਿਆਨ ਲਗਾਵੇ, ਜੋ ਧੇਅ ਰੂਪ ਹੋ ਜਾਵੇ, ਏਹੋ ਹੇਠਾਂ ਆਸਣ ਪਾਵੈ=ਬਿਛਾਵੇ। ਸੱਚ ਨਾਮ ਵਿਖੇ ਦੀ ਤਾੜੀ=ਬਿਰਤੀ ਨੂੰ ਲਗਾਵੇ। ਵਾ:- ਸੱਚ ਨਾਮ ਵਿਚ ਚਿਤ ਨੂੰ ਜਿਹੜਾ ਲਗਾਉਣਾ ਹੈ, ਏਹੀ =ਸਮਾਧੀ ਲਗਾਵੇ॥ ੨॥

## ਨਾਨਕੁ ਬੋਲੈ ਅੰਮ੍ਰਿਤ ਬਾਣੀ॥ ਸੁਣਿ ਮਾਛਿੰਦ੍ਰਾ ਅਉਧੂ ਨੀਸਾਣੀ॥

ਗੁਰੂ ਜੀ ਕਥਨ ਕਰਦੇ ਹਨ—ਨਾਮ-ਅੰਮ੍ਰਿਤ ਬਾਣੀ, ਵਾ:- ਅੰਮ੍ਰਿਤ ਵਾਂਗੂ ਮਿੱਠੀ ਬਾਣੀ ਬੋਲਣਾ ਕਰੇ। ਛਿੰਦਰ ਨਾਥ ! ਸੁਣਨਾ ਕਰ, ਏਹੀ ਇਕ ਅਉਧੂ=ਸ਼ੁੱਧ ਹੋਣ ਦੀ ਨਿਸ਼ਾਨੀ ਹੈ।

## ਾਸਾ ਮਾਹਿ ਨਿਰਾਸੁ ਵਲਾਏ॥ ਨਿਹਚਉ ਨਾਨਕ ਕਰਤੇ ਪਾਏ॥ ੩॥

ਆਸਾ ਰੂਪ ਪ੍ਰਪੰਚ ਦੇ ਵਿਚ ਨਿਰਾਸੁ=ਆਸਾਂ ਤੋਂ ਰਹਤਿ ਹੋ ਕੇ ਉਮਰਾਂ ਦੇ ਦਿਨਾਂ ਨੂੰ ਵਲਾਏ=ਬਤੀਤ ਗੁਰੂ ਜੀ ਕਥਨ ਕਰਦੇ ਹਨ—ਤਾਂ ਨਿਸਚੇ ਕਰ ਕੇ ਕਰਤੇ=ਪਰਮਾਤਮਾ ਨੂੰ ਪਾ ਲੈਂਦਾ ਹੈ॥ ੩॥

## ਪ੍ਰਣਵਤਿ ਨਾਨਕੁ ਅਗਮੁ ਸੁਣਾਏ॥ ਗੁਰ ਚੇਲੇ ਕੀ ਸੰਧਿ ਮਿਲਾਏ॥

ਗੁਰੂ ਜੀ ਪ੍ਰਣਵਤਿ=ਕਥਨ ਕਰਦੇ ਹਨ—ਹੇ ਮਛਿੰਦ੍ਰ ਨਾਥ! ਅਗਮੁ=ਪਰਮੇਸ਼ਰ ਪ੍ਰਾਪਤੀ ਦੇ ਬਚਨ ਅਸਾਂ ਨੂੰ ਸੁਣਾਏ ਹਨ। ਤਾਂ ਤੇ ਉਸ ਦੀ ਪ੍ਰਾਪਤੀ ਲਈ ਜਗਿਆਸੂ ਨੂੰ ਚਾਹੀਦਾ ਹੈ ਕਿ ਗੁਰੂ ਚੇਲੇ ਦੀ ਐਸੀ ਉਣੀ ਮਿਲਾਵੇ ਜਿਸ ਵਿਚ ਕੋਈ ਫਰਕ ਨਾ ਰਹੇ। ਦੋਹਾਂ ਦਾ ਇਕ ਹੀ ਤਾਤਪਰਜ ਹੋਵੇ।

*ਯਥਾ:-* ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ॥
ਏਕ ਜੋਤਿ ਦੁਇ ਮੂਰਤੀ ਧਨ ਪਿਰੁ ਕਹੀਐ ਸੋਇ॥ ੩॥ (ਪੰਨਾ ੭੮੮)

*ਅਥਵਾ:-* ਗੁਰ ਚੇਲੇ=ਜੀਵ ਈਸ਼੍ਵਰ ਦੀ ਮਿਲਾਉਣੀ ਨੂੰ ਮਿਲਾਵੇ ਜੀਵ ਦੀ ਅਲਪਤਾ, ਈਸ਼੍ਵਰ ਦੀ ਗਤਾ ਇਨ੍ਹਾਂ ਨੂੰ ਦੂਰ ਕੇ ਲਕਸ਼ ਲਕਸ਼ (ਲਕ਼) ਦੀ ਏਕਤਾ ਕਰੇ।

### [ਪੰਨਾ ੮੭੮]

## ਖਿਆ ਦਾਰੂ ਭੋਜਨੁ ਖਾਇ॥ ਛਿਅ ਦਰਸਨ ਕੀ ਸੋਝੀ ਪਾਇ॥ ੪॥ ੫॥

ਸਿਖਿਆ ਰੂਪੀ ਦਾਰੂ=ਸ਼ਰਾਬ ਪੀਵੇ ਤੇ ਬ੍ਰਹਮ ਗਿਆਨ ਰੂਪੀ ਭੋਜਨ ਨੂੰ ਖਾਵੇ। ਤਦ ਛਿਆ ਦਰਸ਼ਨ=ਛੇ ਦੇ ਤਾਤਪਰਜ ਦੀ ਸੋਝੀ ਨੂੰ ਪਾਉਂਦਾ ਹੈ। ਵਾ:- ਛਿਅ ਦਰਸਨ=ਛੇ ਸ਼ਾਸਤ੍ਰਾਂ ਦੇ ਸਿੱਧਾਂਤ ਦੀ ਗਿਆਤ ਂਦਾ ਹੈ॥ ੪॥ ੫॥

## ਰਾਮਕਲੀ ਮਹਲਾ ੧॥

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਸਤਿ ਨਾਮ ਦਾ ਚੱਕਰ ਲਾਉਂਦੇ ਹੋਏ ਸੁਮੇਰ ਪਰਬਤ 'ਤੇ ਪਹੁੰਚੇ

ਗੱਲ ਸੁਣ ਕੇ ਬੜੇ-ਬੜੇ ਸਿੱਧੀਆਂ ਸੰਪੰਨ ਸਿੱਧ ਹੇਠਾਂ ਉਤਰ ਆਏ। ਉਸ ਵੇਲੇ ਸਿੱਧਾਂ ਦੀ ਜਮਾਤ ਦੀ ਵੇਖ ਕੇ ਗੁਰੂ ਜੀ ਨੇ ਇਹ ਸ਼ਬਦ ਉਚਾਰਿਆ :-

## ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤੁ ਜਾਈ॥
## ਸਨਮੁਖ ਸਿਧ ਭੇਟਣ ਕਉ ਆਏ ਨਿਹਚਉ ਦੇਹਿ ਵਡਿਆਈ॥ ੧॥

ਹੇ ਪਰਮੇਸ਼ਰ ! ਸਾਡੀ ਦੇਹ ਰੂਪ ਬੇੜੀ ਪਾਪਾਂ ਪੁੰਨਾਂ ਨਾਲ ਭਰੀ ਹੋਈ (ਭਾਵ ਪਾਪ ਪੁੰਨ ਰਹਤ ਦੇਹ) ਡੋਲ ਹੈ, ਇਸ ਨੂੰ ਸਿੱਧਾਂ ਦੀ ਸਿੱਧੀਆਂ ਰੂਪੀ ਪਵਣੁ=ਹਵਾ ਮਤੁ=ਮਤਾਂ ਲੱਗ ਜਾਵੇ ਭਾਵ ਸਿੱਧੀਆਂ ਰੂਪੀ ਹਵਾ ਲਗਣ ਨਾਲ ਮਤਾਂ ਉੱਡ ਨਾ ਜਾਵੇ। ਇਹ ਸਿੱਧ ਸਾਹਮਣੇ ਮਿਲਣ ਨੂੰ ਆਏ ਹਨ ਤੇ ਇਨ੍ਹਾਂ ਨੇ ਸਾਡੇ ਨਾਲ ਕਰਨੀ ਹੈ ਇਸ ਤੇ ਨਿਸ਼ਚੇ ਕਰ ਕੇ ਆਪ ਇਨ੍ਹਾਂ ਪਾਸੋਂ ਸਾਨੂੰ ਵਡਿਆਈ ਦੇਣੀ॥ ੧॥

ਵਾ:- ਜਗਿਆਸੂ ਬੇਨਤੀ ਕਰਦਾ ਹੈ ਕਿ ਸਾਡੀ ਦੇਹ ਰੂਪ ਨੌਕਾ ਪਾਪਾਂ ਨਾਲ ਭਰੀ ਹੋਈ ਡੋਲ ਰਹੀ ਹੈ, ਇਸ ਨੂੰ ਕਾਲ ਰੂਪੀ ਪੌਣ ਲੱਗ ਜਾਵੇ, ਅਰਥਾਤ ਕਾਲ ਰੂਪੀ ਪੌਣ ਦੇ ਲਗਣ ਨਾਲ ਨਿਸਫਲ ਨਾ ਚਲੀ ਹੇ ਸਿੱਧ ਰੂਪ ਪਰਮਾਤਮਾ ! ਮੈਂ ਸਾਹਮਣੇ ਮਿਲਣ ਨੂੰ ਆਇਆ ਹਾਂ, ਮੈਨੂੰ ਨਿਸ਼ਚੇ ਰੂਪ ਵਡਿਆਈ ਦੇਣਾ ੧॥

ਵਾ:- ਹੇ ਸਤਿਗੁਰੋ! ਸਾਡੀ ਬੁੱਧੀ ਰੂਪ ਨੌਕਾ ਪਾਪਾਂ ਪੁੰਨਾਂ ਨਾਲ ਭਰੀ ਹੋਈ ਡੋਲ ਰਹੀ ਹੈ, ਇਸ ਨੂੰ ਵਾਸ਼ਨਾਂ ਵਾਯੂ ਮਤਾਂ ਲੱਗ ਜਾਵੇ, ਅਰਥਾਤ ਵਾਸ਼ਨਾਂ ਰੂਪ ਵਾਯੂ ਦੇ ਲੱਗਣ ਨਾਲ ਮਤਾਂ ਸੰਸਾਰ ਦੀ ਤਰਫ਼ ਚਲੀ ਹੇ ਸਿੱਧ ਸਰੂਪ ਗੁਰੋ ! ਮੈਂ ਆਪ ਜੀ ਦੇ ਸਨਮੁਖ ਆਪ ਨੂੰ ਮਿਲਣ ਆਇਆ ਹਾਂ, ਆਪ ਨਿਸਚੇ ਰੂਪ ਆਈ ਦਿਓ॥ ੧॥

## ਗੁਰ ਤਾਰਿ ਤਾਰਣਹਾਰਿਆ॥
## ਭਗਤਿ ਪੂਰਨ ਅਵਿਨਾਸੀ ਹਉ ਤੁਝ ਕਉ ਬਲਿਹਾਰਿਆ॥੧॥ ਰਹਾਉ॥

ਹੇ ਤਾਰਨਹਾਰ ਗੁਰੋ ! ਆਪ ਤਾਰਨਾ ਕਰੋ ਪੂਰਨ ਅਬਿਨਾਸ਼ੀ ਪਰਮਾਤਮਾ ਦੀ ਭਗਤੀ ਕਰਨੀ ਦਿਓ, ਮੈਂ ਜੀ ਤੋਂ ਕੁਰਬਾਨ ਜਾਂਦਾ ਹਾਂ॥ ੧॥

## ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ॥

ਸਿੱਧ, ਸਾਧਿਕ (ਜਗਿਆਸੂ), ਜੋਗੀ ਅਤੇ ਜੰਗਮ, ਇਨ੍ਹਾਂ ਸਾਰਿਆਂ ਵਿਚੋਂ ਜਿਸ ਨੇ ਇਕ ਪਰਮੇਸ਼ਰ ਨੂੰ ਇਆ ਹੈ, ਉਸ ਨੂੰ ਆਤਮ-ਵਸਤੂ ਦੀ ਸਿੱਧੀ ਹੋਈ ਹੈ।

ਵਾ:- ਸਿਧ=ਪ੍ਰਸਿੱਧ ਰੂਪ ਪਰਮੇਸ਼ਰ ਨੂੰ ਜਿਸ ਨੇ ਵੀ ਉਸ ਨੂੰ ਧਿਆਇਆ ਹੈ, ਉਹ ਤਰ ਗਿਆ ਹੈ। ਵਾ:- ਸਧੁ=ਮੋਖਛ ਰੂਪ ਹੋਇਆ ਹੈ। ਫੇਰ ਬੇਨਤੀ ਕੀਤੀ-ਮੁਕਤੀ ਹੋਣ ਦਾ ਕੋਈ ਸੌਖਾ ਤਰੀਕਾ ਦੱਸੋ? ਉੱਤਰ:-

## ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ॥

ਅਖਰੁ=ਖਿਰਨੇ (ਨਾਸ) ਤੋਂ ਰਹਿਤ ਜੋ ਸੁਆਮੀ ਪਰਮੇਸ਼ਰ ਹੈ ਉਹ ਜਿਸ ਨੂੰ ਪ੍ਰਾਪਤ ਹੋ ਆਇਆ ਹੈ, ਤਿਨ੍ਹਾਂ

## ਗੁਰੁ ਪਰਮੇਸਰੁ ਨਾਨਕ ਭੇਟਿਓ ਸਾਚੈ ਸਬਦਿ ਨਿਬੇਰਾ॥ ੩ ॥ ੬ ॥

ਹੇ ਪ੍ਰਭੂ ! ਮੈਂ ਜਪ, ਤਪ, ਸੰਜਮ ਤੇ ਹੋਰ ਕੋਈ ਕਰਮ ਵਗੈਰਾ ਕਰਨਾ ਨਹੀਂ ਜਾਣਦਾ, ਇਕ ਤੇਰਾ ਨਾਮ ਹੀ ਜਪਦਾ ਹਾਂ। ਸਤਿਗੁਰੂ ਜੀ ਕਥਨ ਕਰਦੇ ਹਨ—ਸੱਚੇ ਗੁਰਾਂ ਦੇ ਸ਼ਬਦ ਦੁਆਰਾ ਜਿਸ ਨੂੰ ਪਰਮਾਤਮਾ ਮਿਲਿਆ ਹੈ, ਉਸ ਦਾ ਜਨਮ ਮਰਨ ਵੱਲੋਂ ਨਿਬੇੜਾ ਹੋਇਆ ਹੈ॥ ੩ ॥ ੬ ॥

## ਰਾਮਕਲੀ ਮਹਲਾ ੧ ॥

**ਉਥਾਨਕਾ:**-ਹਿੰਦੂ ਲੋਕ ਕੱਤਕ ਦੇ ਮਹੀਨੇ ਲੋਕ ਪੰਜ ਦਿਨ ਬ੍ਰਾਹਮਣਾ ਦੇ ਘਰ ਜਾ ਕੇ ਦੀਵੇ ਜਗਾਉਂਦੇ ਹਨ ਅਤੇ ਕੱਤਕ ਦੀ ਪੂਰਨਮਾਸ਼ੀ ਵਾਲੇ ਦਿਨ ਉਹ ਦੀਵੇ ਫਿਰ ਨਦੀ ਵਿਚ ਤਾਰ ਦੇਂਦੇ ਹਨ। ਜਦ ਕੱਤਕ ਦੀ ਪੂਰਨਮਾਸ਼ੀ ਆਈ ਤਾਂ ਲੋਕਾਂ ਨੇ ਪੁੱਛਿਆ- "ਹੇ ਗਰੀਬ ਨਿਵਾਜ਼ ! ਆਪ ਜੀ ਦਾ ਹੁਕਮ ਹੋਵੇ ਤਾਂ ਅਸੀਂ ਭੀ ਦੀਵੇ ਤਾਰ ਆਈਏ ਤਾਂ ਹਜ਼ੂਰ ਨੇ ਫੁਰਮਾਇਆ-

***ਐਸਾ ਦੀਵਾ ਨੀਰਿ ਤਰਾਇ॥ ਜਿਤੁ ਦੀਵੈ ਸਭ ਸੋਝੀ ਪਾਇ॥ ੧॥ ਰਹਾਉ॥***

ਹੇ ਭਾਈ ! ਐਸਾ=ਅਜਿਹਾ ਦੀਵਾ ਜਲ ਤੋਂ ਤਾਰਨਾ ਕਰ। ਜਿਸ ਦੀਵੇ ਕਰ ਕੇ ਸਭ ਤਰ੍ਹਾਂ ਦੀ ਗਿਆਤ ਪ੍ਰਾਪਤ ਹੋਵੇ। *ਪ੍ਰਸ਼ਨ :-* "ਉਹ ਦੀਵਾ ਕਿਹੜਾ ਹੈ?"

*ਉੱਤਰ:-* ਉਹ ਗਿਆਨ ਰੂਪ ਦੀਵਾ ਹੈ ਜੋ ਪਦਾਰਥਾਂ ਰੂਪ ਜਲ ਤੋਂ ਤਾਰਨ ਵਾਲਾ ਹੈ। ਜਿਸ ਗਿਆਨ ਰੂਪ ਦੀਵੇ ਕਰ ਕੇ ਸਭ ਤਰ੍ਹਾਂ ਦੀ ਗਿਆਤ ਪ੍ਰਾਪਤ ਹੁੰਦੀ ਹੈ॥ ੧ ॥ ਰਹਾਉ ॥

## ਸੁਰਤੀ ਸੁਰਤਿ ਰਲਾਈਐ ਏਤੁ॥ ਤਨੁ ਕਰਿ ਤੁਲਹਾ ਲੰਘਹਿ ਜੇਤੁ॥

ਸੁਰਤੀ=ਵੇਦਾਂ ਕਰ ਕੇ ਪ੍ਰਤਿਪਾਦਯ ਜੋ ਪਰਮੇਸ਼ਰ ਹੈ, *ਵਾ :-* ਸੁਰਤੀ=ਗਿਆਤਗੇਯ ਜੋ ਗੁਰੂ ਜੀ ਹਨ, ਉਹਨਾਂ ਵਿਚ ਸੁਰਤਿ=ਬਿਰਤੀ ਰਲਾਉਣੀ ਕਰੋ, ਏਤੁ=ਇਸ ਮਨੁੱਖਾ ਦੇਹ ਕਰ ਕੇ, *ਵਾ:-* ਏਤੁ=ਇਸ ਤਰ੍ਹਾਂ,

*ਵਾ:-* ਮਾਇਆ ਦੀ ਇੱਛਾ ਦੀ ਏਤੁ=ਇਤੀ ਕਰ ਕੇ ਤਨ ਕਰਿ ਤੁਲਹਾ=ਇਸ ਸਰੀਰ ਨੂੰ ਤੁਲਹਾ ਕਰੇ, *ਪ੍ਰਸ਼ਨ-* ਤੁਲਹਾ ਹੌਲਾ ਹੁੰਦਾ ਹੈ? ਇਸੀ ਪ੍ਰਕਾਰ ਸਰੀਰ ਨੂੰ ਵਿਸ਼ੇ-ਵਿਕਾਰਾਂ ਦੀ ਤਰਫੋਂ ਹੌਲਾ ਕਰੇ, ਲੰਘਹਿ ਜੇਤੁ=ਜਿਸ ਕਰ ਕੇ ਸੰਸਾਰ ਤੋਂ ਪਾਰ ਲੰਘ ਜਾਵੇ।

## ਅੰਤਰਿ ਭਾਹਿ ਤਿਸੈ ਤੂ ਰਖੁ॥ ਅਹਿਨਿਸਿ ਦੀਵਾ ਬਲੈ ਅਥਕੁ॥ ੧ ॥

ਹਿਰਦੇ ਅੰਦਰ ਜੋ ਤ੍ਰਿਸ਼ਨਾ ਰੂਪ ਭਾਹਿ=ਅੱਗ ਹੈ, ਉਸ ਨੂੰ ਤੂੰ ਰੋਕ ਰੱਖ। *ਅਥਵਾ:-* ਆਪਣੇ ਦਲ ਅੰਦਰ ਬ੍ਰਹਮ ਦ੍ਰਿਸ਼ਟੀ ਰੂਪ ਅੱਗ ਨੂੰ ਬਾਲ ਰੱਖ ਤਾਂ ਰਾਤ ਦਿਨੇ ਅਥਕੁ=ਇਕ-ਰਸ ਗਿਆਨ ਰੂਪ ਦੀਵਾ ਬਲੈ=ਪ੍ਰਕਾਸ਼ੇਗਾ।

## ਐਸਾ ਦੀਵਾ ਨੀਰਿ ਤਰਾਇ॥ ਜਿਤੁ ਦੀਵੈ ਸਭ ਸੋਝੀ ਪਾਇ ॥ ੧ ॥

ਐਸਾ=ਅਜਿਹਾ ਗਿਆਨ ਰੂਪ ਦੀਵਾ ਪਦਾਰਥਾਂ ਰੂਪ ਜਲ ਤੋਂ ਤਾਰਨ ਵਾਲਾ ਹੈ। ਜਿਸ ਗਿਆਨ ਰੂਪ ਦੀਵੇ ਕਰ ਕੇ ਸਭ ਤਰ੍ਹਾਂ ਦੀ ਗਿਆਤ ਪ੍ਰਾਪਤ ਹੁੰਦੀ ਹੈ॥ ੧ ॥

*ਪ੍ਰਸ਼ਨ:-* ਪ੍ਰਤੱਖ ਦੀਵਾ ਤਾਂ ਮਿੱਟੀ ਦਾ ਬਣਿਆ ਹੁੰਦਾ ਹੈ, ਇਹ ਦੀਵਾ ਕਿਸ ਮਿੱਟੀ ਦਾ ਬਣਿਆ ਹੋਇਆ ਹੈ? *ਉੱਤਰ:-*

## ਹਛੀ ਮਿਟੀ ਸੋਝੀ ਹੋਇ ॥ ਤਾ ਕਾ ਕੀਆ ਮਾਨੈ ਸੋਇ ॥

ਭਲੇ ਬੁਰੇ ਦੀ ਗਿਆਤ, ਵਾ:- ਸੱਤ ਅਸੱਤ ਦੇ ਨਿਰਣੇ ਰੂਪੀ ਹੱਛੀ ਸੋਝੀ ਹੋਇ=ਚੰਗੀ ਗਿਆਤ ਜੇਹੜੀ ਤ ਹੋਣੀ ਹੈ, ਏਹੀ ਮਿੱਟੀ ਹੈ। ਤਾ ਕਾ=ਤਿਸ ਹੱਛੀ ਸੋਝੀ ਰੂਪ ਮਿੱਟੀ ਦਾ ਤਿਆਰ ਕੀਤਾ ਹੋਇਆ ਜੋ ਾਨ ਰੂਪ ਦੀਵਾ ਹੈ, ਉਸ ਨੂੰ ਉਹ ਪਰਮੇਸ਼ਰ ਠੀਕ ਮੰਨਦਾ ਹੈ।

*ਪ੍ਰਸ਼ਨ:-* ਪ੍ਰਤੱਖ ਦੀਵਾ ਚੱਕ ਉੱਪਰ ਬਣਾਇਆ ਜਾਂਦਾ ਹੈ। ਇਹ ਦੀਵਾ ਕਿਸ ਚੱਕ ਉੱਤੇ ਬਣਾਇਆ ਾ ਹੈ? *ਉੱਤਰ:-*

## ਕਰਣੀ ਤੇ ਕਰਿ ਚਕਹੁ ਢਾਲਿ ॥ ਐਥੈ ਓਥੈ ਨਿਬਹੀ ਨਾਲਿ ॥ ੨ ॥

ਨਿਸ਼ਕਾਮ ਕਰਮਾਂ ਦੀ ਕਰਣੀ ਅਤੇ ਉਪਾਸ਼ਨਾ ਕਰਣੀ ਇਸ ਚੱਕ ਉੱਤੇ ਗਿਆਨ ਰੂਪ ਦੀਵੇ ਨੂੰ ਨ=ਬਣਾਉਣਾ ਕਰ। ਇਹ ਦੀਵਾ ਐਥੇ ਓਥੈ=ਲੋਕ ਪਰਲੋਕ ਵਿਚ ਜੀਵ ਦੇ ਨਾਲ ਨਿਭਦਾ ਹੈ॥ ੨ ॥

*ਪ੍ਰਸ਼ਨ :-* ਇਸ ਦੀਵੇ ਨੂੰ ਜਗਾਉਂਦਾ ਕੌਣ ਹੈ ?

## ਆਪ ਨਦਰਿ ਕਰੇ ਜਾ ਸੋਇ ॥ ਗੁਰਮੁਖਿ ਵਿਰਲਾ ਬੂਝੈ ਕੋਇ ॥

ਜਾਂ ਉਹ ਵਾਹਿਗੁਰੂ ਆਪ ਕਿਰਪਾ ਦ੍ਰਿਸ਼ਟੀ ਕਰੇ ਤਾਂ ਕੋਈ ਵਿਰਲਾ ਹੀ ਗੁਰਮੁਖ ਇਸ ਦੀਵੇ ਦਾ ਉਣਾ ਬੂਝੈ=ਸਮਝਦਾ ਹੈ।

## ਤਿਤੁ ਘਟਿ ਦੀਵਾ ਨਿਹਚਲੁ ਹੋਇ ॥

ਉਸ ਪੁਰਸ਼ ਦੇ ਘਟਿ=ਅੰਤਹਕਰਨ ਵਿਚ ਗਿਆਨ ਰੂਪ ਦੀਵਾ ਨਿਸਚਲ ਹੁੰਦਾ ਹੈ।

## ਪਾਣੀ ਮਰੈ ਨ ਬੁਝਾਇਆ ਜਾਇ ॥

(ਪ੍ਰਤੱਖ ਦੀਵਾ ਤਾਂ ਪਾਣੀ ਦਾ ਮਾਰਿਆ ਹੋਇਆ ਬੁੱਝ ਜਾਂਦਾ ਹੈ। ਪਰ ਇਹ-) ਗਿਆਨ ਰੂਪ ਦੀਵਾ ਰਥਾਂ ਰੂਪ ਪਾਣੀ ਦਾ ਮਾਰਿਆ ਹੋਇਆ ਬੁਝਾਇਆ ਨਹੀਂ ਜਾਂਦਾ।

ਰਾਜੇ ਜਨਕ ਜੀ ਵਾਂਗ, ਰਾਜ-ਭਾਗ ਦੇ ਪਦਾਰਥ ਰਾਜੇ ਜਨਕ ਜੀ ਦੇ ਗਿਆਨ ਵਿਚ ਕੋਈ ਵਿਘਨ ਨਹੀਂ ਸਕੇ।

## ਐਸਾ ਦੀਵਾ ਨੀਰਿ ਤਰਾਇ ॥ ੩ ॥

ਐਸਾ=ਅਜਿਹਾ ਗਿਆਨ ਰੂਪ ਦੀਵਾ ਪਦਾਰਥਾਂ ਰੂਪ ਜਲ ਤੋਂ ਤਾਰਦਾ ਹੈ॥ ੩ ॥

*ਪ੍ਰਸ਼ਨ:-* ਜਿਵੇਂ ਪ੍ਰਤੱਖ ਦੀਵਾ ਹਵਾ ਦੇ ਬੁੱਲੇ ਕਰ ਕੇ ਵੱਡਾ ਹੋ ਜਾਂਦਾ ਹੈ। ਤਿਵੇਂ ਇਹ ਗਿਆਨ ਰੂਪ ਦੀਵਾ ਵੱਡਾ ਹੋ ਜਾਂਦਾ ਹੋਵੇਗਾ? *ਉੱਤਰ:-*

## ਡੋਲੈ ਵਾਉ ਨ ਵਡਾ ਹੋਇ ॥ ਜਾਪੈ ਜਿਉ ਸਿੰਘਾਸਣਿ ਲੋਇ ॥

*ਪ੍ਰਸ਼ਨ :-* ਇਸ ਬ੍ਰਹਮ ਗਿਆਨ ਰੂਪ ਦੀਵੇ ਦੇ ਬਾਲਣ ਦਾ ਅਧਿਕਾਰ (ਹੱਕ) ਕਿਸ ਨੂੰ ਹੈ—ਬ੍ਰਾਹਮਣ, ਖੱਤਰੀ, ਵੈਸ਼ ਜਾਂ ਸ਼ੂਦਰ ਨੂੰ ਹੈ? *ਉੱਤਰ:-*

## ਖਤ੍ਰੀ ਬ੍ਰਾਹਮਣੁ ਸੂਦੁ ਕਿ ਵੈਸੁ ॥

ਚਾਹੇ ਖੱਤਰੀ ਹੋਵੇ, ਜਾਂ ਬ੍ਰਾਹਮਣ, ਚਾਹੇ ਸ਼ੂਦਰ ਹੋਵੇ, ਜਾਂ ਵੈਸ਼, ਗਿਆਨ ਰੂਪ ਦੀਵੇ ਦੇ ਬਾਲਣ ਦਾ ਸਾਰਿਆਂ ਨੂੰ ਅਧਿਕਾਰ ਹੈ।

## ਨਿਰਤਿ ਨ ਪਾਈਆ ਗਣੀ ਸਹੰਸ ॥

ਨਿਰਤਿ=ਨਿਰਣਾ ਨਹੀਂ ਪੈਂਦਾ, ਗਿਣਨਾ ਕਰੀਏ ਤਾਂ ਸਹੰਸ=ਹਜ਼ਾਰਾਂ ਹੀ ਆਦਮੀ ਹਨ, ਜੋ ਗਿਆਨ ਰੂਪ ਦੀਵੇ ਨੂੰ ਬਾਲਦੇ ਹਨ।

## ਐਸਾ ਦੀਵਾ ਬਾਲੇ ਕੋਇ ॥ ਨਾਨਕ ਸੋ ਪਾਰੰਗਤਿ ਹੋਇ ॥ ੪ ॥ ੭ ॥

ਜਿਹੜਾ ਕੋਈ ਪੁਰਸ਼ ਐਸਾ=ਅਜਿਹਾ ਗਿਆਨ ਰੂਪ ਦੀਵਾ ਬਾਲਦਾ ਹੈ। ਗੁਰੂ ਜੀ ਕਥਨ ਕਰਦੇ ਹਨ— ਉਹ ਪੁਰਸ਼ ਪਰਮ ਗਤੀ ਨੂੰ ਪਰਾਪਤ ਹੁੰਦਾ ਹੈ॥ ੪ ॥ ੭ ॥

## ਰਾਮਕਲੀ ਮਹਲਾ ੧ ॥

## ਤੁਧ ਨੋ ਨਿਵਣੁ ਮੰਨਣੁ ਤੇਰਾ ਨਾਉ ॥ ਸਾਚੁ ਭੇਟ ਬੈਸਣ ਕਉ ਥਾਉ ॥

ਹੇ ਪਰਮਾਤਮਾ ! ਤੇਰੇਅੱਗੇ ਨਿਵਦੇ ਹਾਂ ਅਤੇ ਤੇਰੇ ਨਾਮ ਨੂੰ ਹੀ ਮੰਨਦੇ ਹਾਂ। *ਅਥਵਾ:-* ਤੇਰੇ ਨਾਮ ਨੂੰ ਜੋ ਮੰਨਣ ਕਰਦੇ ਹਾਂ, ਏਹੀ ਤੇਰੇ ਅੱਗੇ ਨਿਵਦੇ ਹਾਂ।

ਜਿਵੇਂ ਪ੍ਰਤੱਖ ਆਦਮੀ ਪਾਸ ਕੁਝ ਭੇਟਾ ਹੋਵੇ ਤਾਂ ਅੱਗੇ ਬੈਠਣ ਨੂੰ ਜਗ੍ਹਾ ਮਿਲਦੀ ਹੈ (ਸਾਖੀ ਸੁਥਰੇ ਵਾਲੀ)। ਤਿਵੇਂ ਸੱਚ ਬੋਲਣ ਰੂਪੀ *ਵਾ:-* ਸੱਚ ਨਾਮ ਰੂਪੀ ਭੇਟਾ ਹੋਵੇ ਤਾਂ ਜਗਿਆਸੂ ਨੂੰ ਪਰਮੇਸ਼ਰ ਦੀ ਦਰਗਾਹ ਵਿਚ ਬੈਠਣ ਲਈ ਜਗ੍ਹਾ ਮਿਲਦੀ ਹੈ।

ਜਿਵੇਂ :- ਪ੍ਰਤੱਖ ਅਰਦਾਸ ਕਰਨ ਲੱਗਿਆਂ ਦੋ ਪੈਸੇ ਦਿੱਤੇ ਜਾਂਦੇ ਹਨ। *ਤਿਵੇਂ :-*

## ਸਤੁ ਸੰਤੋਖੁ ਹੋਵੈ ਅਰਦਾਸਿ ॥ ਤਾ ਸੁਣਿ ਸਦਿ ਬਹਾਲੇ ਪਾਸਿ ॥ ੧ ॥

੧) ਸਤ, ਸੰਤੋਖ ਰੂਪ ਟਕੇ ਦੇ ਸਹਿਤ ਹੋ ਕੇ, ਵਾਹਿਗੁਰੂ ਅੱਗੇ ਅਰਦਾਸ ਕਰੇ ਤਾਂ ਪਰਮੇਸ਼ਰ ਅਰਦਾਸ ਸੁਣਕੇ ਆਪਣੇ ਪਾਸ ਸੱਦ ਕੇ *ਵਾ:-* ਸਦਿ=ਸ਼ੀਘਰ ਹੀ ਆਪਣੇ ਪਾਸ ਬਿਠਾਉਂਦਾ ਹੈ।

੨) ਸਤ ਸੰਤੋਖ ਦੇ ਸਹਿਤ ਹੋ ਕੇ ਅਰਦਾਸ ਕਰੇ ਤਾਂ ਪਰਮੇਸ਼ਰ ਸੁਣ ਕੇ (ਸਦਿ) ਸ਼ੀਘਰ ਹੀ ਆਪਣੇ ਪਾਸ ਬਿਠਾਉਂਦਾ ਹੈ॥ ੧ ॥

## ਨਾਨਕ ਬਿਰਥਾ ਕੋਇ ਨ ਹੋਇ ॥ ਐਸੀ ਦਰਗਹ ਸਾਚਾ ਸੋਇ ॥ ੧ ॥ ਰਹਾਉ ॥

ਗੁਰੂ ਜੀ ਕਥਨ ਕਰਦੇ ਹਨ—ਉਸ ਨੂੰ ਬਿਰਥਾ=ਪੀੜਾ ਕੋਈ ਪੈਦਾ ਨਹੀਂ ਹੁੰਦੀ।

*ਅਥਵਾ:-* ਉਹ ਕੋਈ ਸ਼ੁਭ-ਗੁਣਾਂ ਤੋਂ ਬਿਰਥਾ=ਖਾਲੀ ਨਹੀਂ ਹੁੰਦਾ। ਐਸੀ ਰੀਤੀ ਕਰਨ ਵਾਲਾ ਪੁਰਸ਼ ਪ੍ਰਲੋਕ ਦਰਗਾਹ ਵਿਚ ਸੱਚਾ ਹੁੰਦਾ ਹੈ॥ ੧ ॥

## ਪ੍ਰਾਪਤਿ ਪੋਤਾ ਕਰਮੁ ਪਸਾਉ ॥ ਤੂ ਦੇਵਹਿ ਮੰਗਤ ਜਨ ਚਾਉ ॥

ਹੇ ਪਰਮੇਸ਼ਰ ! ਤੇਰੀ ਕਿਰਪਾ ਰੂਪ ਪਸਾਉ=ਦਾਤ ਕਰ ਕੇ ਸ਼ੁਭ- ਗੁਣਾਂ ਰੂਪੀ ਪੋਤਾ=ਖ਼ਜ਼ਾਨਾ ਪ੍ਰਾਪਤ ਹੁੰਦਾ ਹੈ। *ਅਥਵਾ:-* ਹੇ ਪਰਮੇਸ਼ਰ ! ਤੇਰੀ ਕਰਮੁ=ਅਨਿਗ੍ਰਹੁ ਕਰ ਕੇ ਜਿਸ ਨੂੰ ਨਾਮ ਦੀ ਪਸਾਉ=ਦਾਤ ਮਿਲੀ ਹੈ, ਉਸ ਨੂੰ ਗਿਆਨ ਰੂਪੀ ਪੋਤਾ=ਜਹਾਜ਼ ਪ੍ਰਾਪਤ ਹੋਇਆ ਹੈ। ਹੇ ਵਾਹਿਗੁਰੂ ! ਤੂੰ ਮੰਗਤ ਜਨਾਂ ਨੂੰ ਉਤਸ਼ਾਹ ਪੂਰਬਕ ਦੇਂਦਾ ਹੈ। *ਵਾ:-* ਤੂੰ ਦਾਤ ਦੇਂਦਾ ਹੈਂ, ਇਸੇ ਕਰ ਕੇ ਮੈਂ ਜਨ ਨੂੰ ਬੜਾ ਉਤਸ਼ਾਹ ਹੈ।

## ਭਾਡੈ ਭਾਉ ਪਵੈ ਤਿਤੁ ਆਇ ॥ ਧੁਰਿ ਤੈ ਛੋਡੀ ਕੀਮਤਿ ਪਾਇ ॥ ੨ ॥

ਜਿਸ ਦੇ ਅੰਤਹਕਰਨ ਰੂਪ ਭਾਂਡੇ ਵਿਚ ਭਾਉ=ਪ੍ਰੇਮ ਹੈ, ਉਸ ਅੰਤਹਕਰਨ ਵਿਚ ਉਹ ਦਾਤ ਆ ਕੇ ਪੈਂਦੀ ਹੈ। ਧੁਰ ਤੋਂ ਹੀ ਤੂੰ ਸੱਤਾ ਰੂਪੀ ਕੀਮਤ ਪਾ ਛੱਡੀ ਹੈ। *ਵਾ:-* ਜੀਵਾਂ ਦੇ ਖਾਣ-ਪੀਣ ਦੀ ਕੀਮਤ ਪਾ ਛੱਡੀ ਹੈ। *ਅਥਵਾ:-* ਮਹਾਤਮਾ ਰੂਪ ਹੋ ਕੇ ਤੈ=ਤੂੰ ਧੁਰ ਤੋਂ ਹੀ ਖ਼ਿਖ਼ਿਅਤ ਨਿਸਚੇ ਰੂਪ ਕੀਮਤ ਪਾ ਛੱਡੀ ਹੈ॥ ੨ ॥

## ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥ ਅਪਨੀ ਕੀਮਤਿ ਆਪੇ ਧਰੈ ॥

੧) ਜਿਸ ਪਰਮੇਸ਼ਰ ਨੇ ਪਿੱਛੇ ਕੁਛ ਜਗਤ ਕੀਤਾ ਹੈ, ਓਹੀ ਪਰਮੇਸ਼ਰ ਹੁਣ ਵਰਤਮਾਨ ਵਿਚ ਸਭ ਕੁਝ ਕਰ ਰਿਹਾ ਹੈ।

੨) ਜਿਸ ਨੇ ਪਿੱਛੇ ਕੁਝ ਜਗਤ ਕੀਤਾ ਹੈ, ਓਹੀ ਕੁਛ ਪਾਲਣਾ ਕਰਦਾ ਹੈ। ਆਪਣੀ ਸੱਤਾ ਰੂਪੀ ਕੀਮਤ ਨੂੰ ਆਪ ਹੀ ਧਾਰਦਾ ਹੈ।

੩) ਜਿਸ ਮਹਾਤਮਾ ਨੇ ਪਿੱਛੇ ਕੁਝ ਜਪ ਤਪ ਕੀਤਾ ਹੈ, ਉਹ ਕੁਝ ਹੁਣ ਜਪ ਤਪ ਕਰਦਾ ਹੈ। ਉਹ ਆਪਣੇ ਸਰੂਪ ਦੇ ਜਾਣਨ ਦੀ ਕੀਮਤ ਨੂੰ ਆਪ ਧਾਰਦਾ ਹੈ।

## ਗੁਰਮੁਖਿ ਪਰਗਟੁ ਹੋਆ ਹਰਿ ਰਾਇ ॥ ਨਾ ਕੋ ਆਵੈ ਨਾ ਕੋ ਜਾਇ ॥ ੩ ॥

ਜਿਸ ਗੁਰਮੁਖ ਨੂੰ ਗੁਰਾਂ ਦੁਆਰੇ ਹਰੀ ਰਾਜਾ ਪਰਗਟ ਹੋਇਆ ਹੈ। ਉਸ ਦੇ ਵਿਸ਼ਵਾਸ ਵਿਚ ਨਾ ਕੋਈ ਆਉਂਦਾ ਹੈ ਨਾ ਕੋਈ ਜਾਂਦਾ ਹੈ॥ ੩ ॥

*ਯਥਾ:-* ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥ *(ਪੰਨਾ ੨੮੧)*

## ਲੋਕੁ ਧਿਕਾਰੁ ਕਹੈ ਮੰਗਤ ਜਨ ਮਾਗਤ ਮਾਨੁ ਨ ਪਾਇਆ ॥

ਮੰਗਤ ਜਨਾਂ ਨੂੰ ਲੋਕ ਧ੍ਰਿਗਕਾਰ ਕਹਿੰਦੇ ਹਨ, ਕਿਉਂਕਿ ਮੰਗਣ ਕਰ ਕੇ ਕਿਸੇ ਨੇ ਭੀ ਮਾਨੁ=ਆਦਰ ਨਹੀਂ ਪਾਇਆ। *ਵਾ:-* ਪਰਮੇਸ਼ਰ ਦਾ ਮਾਨੁ=ਮੰਨਣ ਕਰਨਾ ਨਹੀਂ ਪਾਇਆ, ਜਾਂ ਪਰਮੇਸ਼ਰ ਦਾ ਮਾਨੁ=ਗਿਆਨ ਨਹੀਂ ਪਾਇਆ।

## ਸਹ ਕੀਆ ਗਲਾ ਦਰ ਕੀਆ ਬਾਤਾ ਤੈ ਤਾ ਕਹਣੁ ਕਹਾਇਆ ॥ ੪ ॥ ੮ ॥

ਸਹ=ਪਤੀ-ਪਰਮੇਸ਼ਰ ਦੇ ਦਰ ਦੀਆਂ ਜੋ ਗੱਲਾਂ-ਬਾਤਾਂ ਹਨ, ਉਸ ਵੱਲੋਂ ਹੇ ਪੁਰਸ਼ਾ ! ਤੂੰ ਤਾਂ ਕਰਣੁ ਕਹਾਇਆ=ਉਲਾਂਭਾ ਹੀ ਖੱਟਿਆ ਹੈ। *ਅਥਵਾ:-* ਸਹ=ਪਤੀ-ਪਰਮੇਸ਼ਰ ਦੀਆਂ ਭਜਨ-ਸਿਮਰਨ ਰੂਪ ਬਾਤਾਂ ਨੂੰ ਗੱਲਾਂ ਵਾਂਗ ਜਾਣ ਕੇ ਆਪਣੇ ਆਪ ਨੂੰ ਕਹਿਣੇ ਮਾਤ੍ਰ ਮਹਾਤਮਾ ਕਹਾਇਆ ਹੈ॥ ੪ ॥ ੮ ॥

# ਰਾਮਕਲੀ ਮਹਲਾ ੧ ॥

**ਉਥਾਨਕਾ:-** ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅੱਗੇ ਗੁਰੂ ਅੰਗਦ ਦੇਵ ਜੀ ਨੇ ਕਿਹਾ-

ਕੋਈ ਆਖਦਾ ਹੈ— ਪਰਮੇਸ਼ਰ ਸੱਚ-ਖੰਡ ਵਾਸੀ ਹੈ।

ਕੋਈ ਆਖਦਾ ਹੈ— ਖੀਰ-ਸਮੁੰਦਰ ਵਾਸੀ ਹੈ।

ਕੋਈ ਆਖਦਾ ਹੈ— ਅਜੁੱਧਿਆ ਵਾਸੀ ਹੈ। ਕੋਈ ਆਖਦਾ ਹੈ- ਬਿੰਦਰਾ ਬਨ ਵਾਸੀ ਹੈ।

ਕੋਈ ਆਖਦਾ ਹੈ— ਦੁਆਰਕਾ ਵਾਸੀ ਹੈ। ਆਪ ਦੱਸੋ, ਪਰਮੇਸ਼ਰ ਕਿਥੇ ਵੱਸਦਾ ਹੈ?''

ਤਾਂ ਗੁਰੂ ਨਾਨਕ ਦੇਵ ਜੀ ਨੇ ਕਿਹਾ—ਉਹ ਪਰਮੇਸ਼ਰ ਸਾਰੇ ਪਰੀ-ਪੂਰਨ ਹੈ।

## ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ॥

ਸਾਗਰ=ਸਮੁੰਦਰ ਵਿਚ ਸਮੁੰਦਰ ਰੂਪ ਹੈ, ਬੂੰਦ ਵਿਚ ਬੂੰਦ ਰੂਪ ਹੈ, ਇਹ ਗੱਲ ਕਵਣੁ ਬਿਧਿ ਜਾਣੈ=ਕਿਸ ਤਰ੍ਹਾਂ ਜਾਣਨਾ ਕਰੇ? *ਉੱਤਰ:-* ਗੁਰਾਂ ਪਾਸੋਂ ਬੁਝੈ=ਪੁੱਛੇ ਤਾਂ ਇੰਜ ਨਿਸ਼ਚੇ ਕਰਦਾ ਹੈ।

## ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ॥ ੧ ॥

ਉਤਭੁਜ ਆਦਿਕ ਚਾਰ ਖਾਣੀਆਂ ਰੂਪ ਚਲਤ=ਕੌਤਕ ਨੂੰ ਆਪ ਹੀ ਉਤਪੰਨ ਕਰਨਾ ਜਾਣਦਾ ਹੈ, ਆਪ ਹੀ ਤੱਤਾਂ ਦੀ ਮਿਲਾਵਟ ਕਰਨੀ ਪਛਾਣਦਾ ਹੈ। ਭਾਵ ਚਾਰ ਖਾਣੀਆਂ ਰੂਪ ਭੀ ਆਪ ਹੈ, ਉਤਪਤੀ ਕਰਨ ਵਾਲਾ ਭੀ ਆਪ ਹੈ, ਤੱਤਾਂ ਦੀ ਮਿਲਾਉਣੀ ਰੂਪ ਭੀ ਆਪ ਹੈ, ਤੱਤਾਂ ਦੀ ਮਿਲਾਉਣੀ ਕਰਨ ਵਾਲਾ ਭੀ ਆਪ ਹੈ॥ ੧ ॥

[ਪੰਨਾ ੮੭੯]

## ਐਸਾ ਗਿਆਨੁ ਬੀਚਾਰੈ ਕੋਈ॥

## ਤਿਸ ਤੇ ਮੁਕਤਿ ਪਰਮ ਗਤਿ ਹੋਈ॥ ੧ ॥ ਰਹਾਉ॥

ਐਸੇ ਗਿਆਨੁ=ਵਿਚਾਰ ਨੂੰ ਕੋਈ ਵਿਰਲਾ ਹੀ ਵਿਚਾਰਦਾ ਹੈ। ਜੋ ਵਿਚਾਰਦਾ ਹੈ ਤਿਸ ਤੇ=ਤਿਸ ਵਿਚਾਰ ਕਰ ਕੇ ਪਰਮ ਮੁਕਤਿ=ਕੈਵਲ ਮੁਕਤੀ ਦੀ ਗਤਿ=ਪ੍ਰਾਪਤੀ ਹੁੰਦੀ ਹੈ॥ ੧ ॥ ਰਹਾਉ॥

## ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ॥

ਉਹ ਪਰਮੇਸ਼ਰ ਦਿਨ ਵਿਚ ਦਿਨ ਰੂਪ ਹੋ ਰਿਹਾ ਹੈ, ਰੈਣਿ=ਰਾਤ ਵਿਚ ਰਾਤ ਰੂਪ ਹੋ ਰਿਹਾ ਹੈ। ਸੋਈ ਬਿਧਿ=ਓਸੇ ਵਿਧੀ ਵਾਂਗ ਉਸਨ=ਗਰਮੀ ਵਿਚ ਗਰਮੀ ਰੂਪ ਹੋ ਰਿਹਾ ਹੈ, ਸੀਤ=ਠੰਢ ਵਿਚ ਠੰਢ ਰੂਪ ਹੋ ਰਿਹਾ ਹੈ।

## ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ॥ ੨ ॥

ਉਸ ਦੀ ਗਤਿ ਦੀ ਮਿਤਿ=ਮਰਯਾਦਾ ਨੂੰ ਹੋਰ ਕੋਈ ਨਹੀਂ ਜਾਣਦਾ, ਗੁਰਾਂ ਤੋਂ ਬਿਨਾਂ ਉਸ ਦੀ ਸਮਝ ਨਹੀਂ ਹੁੰਦੀ। ਗੁਰੂ ਰੂਪ ਭੀ ਆਪ ਹੈ, ਸਮਝ ਰੂਪ ਭੀ ਆਪ ਹੈ॥ ੨ ॥

## ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥

ਪੁਰਖ ਵਿਚ ਪੁਰਖ ਰੂਪ ਹੋ ਰਿਹਾ ਹੈਂ, ਨਾਰਿ=ਇਸਤ੍ਰੀ ਵਿਚ ਇਸਤ੍ਰੀ ਰੂਪ ਹੋ ਰਿਹਾ ਹੈ। ਹੇ ਬ੍ਰਹਮ ਗਿਆਨੀਓ ! ਤੁਸੀਂ ਇਸ ਗੱਲ ਨੂੰ ਚੰਗੀ ਤਰ੍ਹਾਂ ਸਮਝਣਾ ਕਰੋ। ਜੇ ਸਮਝੋਗੇ ਤਾਂ ਬ੍ਰਹਮ ਰੂਪ ਹੋ ਜਾਓਗੇ।

**ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ ॥੩॥**

ਧੁਨਿ=ਬਾਣੀ ਵਿਚ ਬਾਣੀ ਰੂਪ ਹੋ ਰਿਹਾ ਹੈ, ਧਿਆਨ ਦੇ ਕਰਨ ਵਾਲਿਆਂ ਵਿੱਚੋਂ ਧਿਆਨ ਦੇ ਕਰਨ ਵਾਲਾ ਹੋ ਰਿਹਾ ਹੈ, ਗੁਰਮੁਖਿ=ਗੁਰਾਂ ਦੁਆਰਾ ਹੀ ਅੰਕੱਥ ਪ੍ਰਭੂ ਦੀ ਕਹਾਣੀ ਪ੍ਰਾਪਤ ਹੁੰਦੀ ਹੈ। ਅਕੱਥ ਕਹਾਣੀ ਰੂਪ ਭੀ ਆਪ ਹੈ, ਜਾਣਨ ਵਾਲਾ ਭੀ ਆਪ ਹੈ॥ ੩ ॥

**ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ ॥**

ਮਨ ਵਿਚ ਮਨ ਰੂਪ ਹੋ ਰਿਹਾ ਹੈ, ਜੋਤੀਆਂ ਵਿਚ ਜੋਤੀ ਰੂਪ ਹੋ ਰਿਹਾ ਹੈ, ਪੰਚ=ਸ੍ਰੇਸ਼ਟ ਜੋ ਗੁਰ=ਚੇਤਨ ਹੈ ਸਭ ਨੂੰ ਭਾਈ=ਭਾਉਣ ਵਾਲਾ, ਉਹ ਇਸ ਤਰ੍ਹਾਂ ਸਾਰੇ ਮਿਲ ਰਿਹਾ ਹੈ।

**ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ ॥੪॥੯॥**

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੇ ਇਕ ਸਬਦਿ=ਬ੍ਰਹਮ ਵਿਚ ਲਿਵ ਲਗਾਈ ਹੈ, ਮੈਂ ਉਹਨਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ॥ ੪॥ ੯॥

**ਦੂਜਾ ਅਰਥ:-** ਅੰਨਵੇ ਅੱਖਰਾਂ ਵੱਲ ਧਿਆਨ ਰੱਖਣਾ-

ਸ੍ਰੀ ਗੁਰੂ ਅੰਗਦ ਦੇਵ ਜੀ ਬੁਝੈ=ਪ੍ਰਸ਼ਨ ਕਰਦੇ ਹਨ, ਕਿ ਆਪ ਜੀ ਨੇ ਬ੍ਰਹਮ ਨੂੰ ਸਾਰੇ ਪਰੀਪੂਰਨ ਕਿਹਾ ਹੈ ਤੇ ਨਯਾਇਕ ਮੱਤ ਵਾਲਿਆਂ ਨੇ ਅਕਾਸ਼ ਨੂੰ ਪੂਰਨ ਕਥਨ ਕੀਤਾ ਹੈ, ਇਸ ਵਿਚ ਅਤੀ ਬਿਆਪਤੀ ਦੋਸ਼ ਆਉਂਦਾ ਹੈ। ਗੁਰੂ ਜੀ ਨੇ ਕਿਹਾ:- ਬ੍ਰਹਮ ਸਮਰੱਥ ਹੈ? ਅਕਾਸ਼ ਸਮਰੱਥ ਨਹੀਂ, ਇਸ ਕਰ ਕੇ ਅਤੀ ਬਿਆਪਤੀ ਦੋਸ਼ ਨਹੀਂ ਬਣ ਸਕਦਾ।

ਫਿਰ ਗੁਰੂ ਅੰਗਦ ਦੇਵ ਜੀ ਨੇ ਕਿਹਾ- ***ਕਵਣੁ ਬਿਧਿ ਜਾਣੈ***=ਉਸ ਨਾਲ ਬਿਧਿ=ਮਿਲਾਪ ਕਰਨਾ ਕਿਸ ਤਰ੍ਹਾਂ ਜਾਣੇ?

ਫਿਰ ਗੁਰੂ ਅੰਗਦ ਦੇਵ ਜੀ ਨੇ ਕਿਹਾ ਕਿ ਆਪ ਜੀ ਨੇ ਬ੍ਰਹਮ ਨੂੰ ਸਮੱਰਥ ਕਥਨ ਕੀਤਾ ਹੈ? ਪਰ ਨਿਰਣੇ ਕਰ ਕੇ ਨਹੀਂ ਦੱਸਿਆ, ਹੁਣ ਆਪ ਨਿਰਣੇ ਕਰਕੇ ਦੱਸੋ, ਬ੍ਰਹਮ ਕਿਵੇਂ ਸਮਰੱਥ ਹੈ? ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਥਨ ਕਰਦੇ ਹਨ-

***ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ ॥***

ਜਿਵੇਂ ਸਾਗਰ=ਸਮੁੰਦਰ ਵਿਚ ਜਲ ਦੀ ਬੂੰਦ ਅਵੱਸ਼ ਸਮਾ ਜਾਂਦੀ ਹੈ? ਜੇਕਰ ਬੂੰਦ ਵਿਚ ਸਮੁੰਦਰ ਸਮਾ ਜਾਵੇ ਤਾਂ ਕੋਈ ਅਸਚਰਜ ਨਹੀਂ ਹੈ, ਏਹੋ ਉਸ ਦੀ ਸਮਰੱਥਾ ਹੈ।

ਬੂੰਦ ਵਾਂਗ ਅਗਸਤ ਰਿਖੀ ਹੈ ਉਸ ਵਿਚ ਸਾਰਾ ਸਮੁੰਦਰ ਸਮਾ ਗਿਆ ਸੀ ਕਿਉਂਕਿ ਪ੍ਰਭੂ ਦੀ ਕਿਰਪਾ ਨਾਲ ਉਸ ਨੇ ਢਾਈ ਚੂਲੀਆਂ ਨਾਲ ਸਮੁੰਦਰ ਦਾ ਸਾਰਾ ਜਲ ਪੀ ਲਿਆ ਸੀ।

ਇਸ ਤੁਕ ਦਾ ਅਰਥ ਸ਼ਬਦ ਦੀ ਸਮਾਪਤੀ ਵੇਲੇ ਭੀ ਲੱਗੇਗਾ।

***ਕਵਣੁ ਬੁਝੈ ਬਿਧਿ ਜਾਣੈ***=ਇਸ ਦਾ ਅਰਥ ਪਹਿਲੇ ਪ੍ਰਸ਼ਨਾਂ ਵਿਚ ਹੋ ਚੁੱਕਾ ਹੈ।

***ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ॥ ੧॥***

ਉਹ ਪਰਮੇਸ਼ਰ ਉਤ=ਉਤਕ੍ਰਿਸ਼ਟ (ਬਾਹਵਾਂ) ਵਾਲਾ ਹੈ, *ਵਾ:-* ਕਿਰਪਾ ਰੂਪੀ ਬਾਹਵਾਂ ਵਾਲਾ ਹੈ, *ਵਾ:-* ਗੋਡਿਆਂ ਤਕ ਲੰਮੀਆਂ ਬਾਹਵਾਂ ਵਾਲਾ ਹੈ। ਚਲਤ=ਕੌਤਕ ਰੂਪ ਸੰਸਾਰ ਨੂੰ ਆਪ ਹੀ ਉਤਪਤ ਕਰਨਾ ਚੀਨੈ=ਜਾਣਦਾ ਹੈ, ਆਪ ਹੀ ਸਾਰਿਆਂ ਨੂੰ ਤਤੁ=ਚੋਗ ਦੇਣੀ ਪਛਾਣਦਾ ਹੈ ਭਾਵ ਆਪ ਹੀ ਸਾਰਿਆਂ ਦੀ ਪ੍ਰਤਿਪਾਲਾ ਕਰਦਾ ਹੈ॥ ੧॥

***ਐਸਾ ਗਿਆਨੁ ਬੀਚਾਰੈ ਕੋਈ॥ ਤਿਸ ਤੇ ਮੁਕਤਿ ਪਰਮ ਗਤਿ ਹੋਈ॥ ੧॥ ਰਹਾਉ॥***

ਇਸ ਤਰ੍ਹਾਂ ਦਾ ਗਿਆਨੁ=ਵਿਚਾਰ ਨੂੰ ਜਿਹੜਾ ਕੋਈ ਵਿਚਾਰਦਾ ਹੈ। ਉਹ ਆਪ ਮੁਕਤ ਰੂਪ ਹੈ ਤੇ ਉਸ ਦੇ ਉਪਦੇਸ਼ ਨਾਲ ਹੋਰਨਾਂ ਦੀ ਪਰਮ ਗਤੀ ਹੁੰਦੀ ਹੈ॥ ੧॥ ਰਹਾਉ॥

***ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ॥***

੧) ਉਹ ਪਰਮੇਸ਼ਰ ਐਸਾ ਸਮਰੱਥ ਹੈ ਜਿਸ ਨੇ ਦਿਨ ਵਿੱਚੋਂ ਰਾਤ ਕੀਤੀ ਹੈ ਤੇ ਰਾਤ ਵਿੱਚੋਂ ਦਿਨ ਕੀਤਾ ਹੈ। ਜੇਕਰ ਰਾਤ ਨਾ ਕਰਦਾ ਦਿਨ ਹੀ ਰਹਿਣ ਦੇਂਦਾ ਤਾਂ ਸਾਰੇ ਜੀਵ ਵਿਹਾਰਾਂ ਵਿਚ ਹੀ ਮਰ-ਖਪ ਜਾਂਦੇ, ਜੇਕਰ ਦਿਨ ਨਾ ਕਰਦਾ ਰਾਤ ਹੀ ਰਹਿਣ ਦੇਂਦਾ ਤਾਂ ਸਾਰੇ ਜੀਵ ਹਨੇਰੇ ਵਿਚ ਹੀ ਖਪ ਜਾਂਦੇ। ਇਹ ਸਮਰੱਥਾ ਓਸੇ ਵਿਚ ਹੈ-

*ਯਥਾ:-* ਜਿਨਿ ਦਿਨੁ ਕਰਿ ਕੈ ਕੀਤੀ ਰਾਤਿ॥ ਖਸਮੁ ਵਿਸਾਰਹਿ ਤੇ ਕਮਜਾਤਿ॥ *(ਪੰਨਾ ੧੦)*

ਬਿਧਿ ਸੋਈ=ਓਸੇ ਵਿਧੀ ਵਾਂਗ ਉਸਨ=ਗਰਮੀ ਵਿੱਚੋਂ ਸੀਤ=ਠੰਡ ਕੀਤੀ ਹੈ ਅਤੇ ਠੰਡ ਵਿੱਚੋਂ ਗਰਮੀ ਕੀਤੀ ਹੈ। ਜੇਕਰ ਠੰਡ ਨਾ ਕਰਦਾ ਤਾਂ ਸਾਰੇ ਗਰਮੀ ਵਿਚ ਮਰ ਜਾਂਦੇ, ਜੇ ਗਰਮੀ ਨਾ ਕਰਦਾ ਤਾਂ ਸਾਰੇ ਠੰਡ ਵਿਚ ਮਰ ਜਾਂਦੇ।

੨) ਦਿਨ ਦਾ ਅਰਥ ਸੂਰਜ ਹੈ ਸੂਰਜ ਦਾ ਪੁੱਤਰ ਸ਼ਨੀ ਹੈ ਇਹ ਤਾਂ ਰੈਣਿ=ਰਾਤ ਵਾਂਗ ਦੁਖਦਾਈ ਕੀਤਾ ਹੈ। ਰੈਣਿ=ਰਾਤ ਵਾਂਗ ਦੁਖਦਾਈ ਹਰਨਾਖਸ਼ ਆਦਿਕ ਦੈਂਤ ਹਨ ਉਸ ਹਰਨਾਖਸ਼ ਦੈਂਤ ਦੀ ਕੁਲ ਵਿੱਚੋਂ ਦਿਨ ਦੀ ਨਿਆਈਂ ਸੁਖਦਾਇਕ ਪ੍ਰਹਿਲਾਦ ਭਗਤ ਪੈਦਾ ਕੀਤਾ ਹੈ। ਓਸੇ ਵਿਧੀ ਵਾਂਗ ਉਸਨ=ਗਰਮ ਰੁੱਤ ਦੇ ਸਮਾਨ ਗਰਮ ਸੁਭਾਵ ਵਾਲੇ ਕੈਰਵ ਕੀਤੇ ਹਨ ਅਤੇ ਸੀਤ=ਠੰਡੇ ਰੁੱਤ ਦੇ ਸਮਾਨ ਸੀਤਲ ਸੁਭਾਅ ਵਾਲੇ ਪਾਂਡਵ ਕੀਤੇ ਹਨ।

*ਵਾ:-* ਉਸਨ (ਗਰਮੀ) ਵਾਂਗੂ ਗਰਮ ਸੁਭਾਅ ਵਾਲੇ ਪਾਂਡਵ ਤੇ ਸੀਤ=ਸਰਦੀ ਵਾਂਗੂ ਠੰਡੇ ਸੁਭਾਅ ਵਾਲੇ ਯੁਧਿਸ਼ਠਰ ਜੀ ਕੀਤੇ, ਜਾਂ ਸੀਤ ਵਤ ਕੈਰਉਂ ਕੀਤੇ ਹਨ ਤੇ ਉਸਨ ਵਤ ਗਰਮ ਸੁਭਾਅ ਵਾਲਾ ਦੁਰਯੋਧਨ ਕੀਤਾ ਹੈ।

***ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ॥ ੨॥***

ਉਸ ਐਸੇ ਸਮਰੱਥ ਪ੍ਰਭੂ ਦੀ ਗਤਿ ਦੀ ਮਰਯਾਦਾ ਨੂੰ ਹੋਰ ਕੋਈ ਨਹੀਂ ਜਾਣ ਸਕਦਾ ਅਤੇ ਪੂਰਨ ਗੁਰਾਂ ਤੋਂ ਬਿਨਾਂ ਉਸ ਦੀ ਸਮਝ ਹੁੰਦੀ ਨਹੀਂ ਹੈ॥ ੨॥

***ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥***

ਪੁਰਸ਼ ਵਿਚ ਨਾਰਿ=ਇਸਤ੍ਰੀ ਦਾ ਅਧਿਆਸ ਅਤੇ ਇਸਤ੍ਰੀ ਵਿਚ ਪੁਰਸ਼ ਦਾ ਅਧਿਆਸ (ਮੋਹ) ਹੋ ਰਿਹਾ

ਹੈ, *ਅਥਵਾ:-* ਪੁਰਸ਼ ਤੇ ਇਸਤ੍ਰੀ ਦੋਹਾਂ ਦਾ ਜਦ ਆਪਸ ਵਿਚ ਮਿਲਾਪ ਹੋਇਆ ਤਾਂ ਉਹਨਾਂ ਵਿੱਚੋਂ ਨਾਰਿ ਪੁਰਖਾ=ਲੜਕਾ ਪੈਦਾ ਹੋ ਗਏ।

*ਯਥਾ:-* ਰੰਚਕ ਰੇਤ ਖੇਤ ਤਨਿ ਨਿਰਮਿਤ ਦੁਰਲਭ ਦੇਹ ਸਵਾਰਿ ਧਰੀ॥ *(ਪੰਨਾ ੧੩੮੭)*

*ਅਥਵਾ:-* ਪੁਰਖ=ਈਸ਼੍ਵਰ ਤੇ ਨਾਰਿ=ਮਾਇਆ ਦੋਹਾਂ ਦਾ ਆਪਸ ਵਿਚ ਮਿਲਾਪ ਹੋਇਆ ਤਾਂ ਉਸ ਵਿੱਚੋਂ ਬ੍ਰਹਮ ਨੇ ਨਾਰੀ ਪੁਰਖ ਰੂਪ ਸਾਰਾ ਸੰਸਾਰ ਰਚ ਦੇਣਾ ਕੀਤਾ, ਬ੍ਰਹਮ ਗਿਆਨੀਆਂ ਦੁਆਰੇ ਇਸ ਗੱਲ ਨੂੰ ਸਮਝਣਾ ਕਰੋ।

***ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥ ੩ ॥***

ਬ੍ਰਹਮ ਦੇ ਧੁਨਿ=ਉਚਾਰਨ ਵਿਚ ਧਿਆਨ ਕੀਤਾ, ਫੇਰ ਧਿਆਨ ਵਿਚ ਇਸਥਿਤ ਹੋ ਕੇ ਗੁਰ=ਚੇਤਨ ਜੋ ਸਾਰਿਆਂ ਦਾ ਮੁਖਿ=ਅਧਿਸ਼ਠਾਨ ਰੂਪ ਪਰਮੇਸ਼ਰ ਹੈ, ਉਸ ਅਕੱਥ ਦੀ ਕਹਾਣੀ ਨੂੰ ਕਿਹਾ ਤਾਂ ਜਾਣਿਆ॥ ੩ ॥

*ਪ੍ਰਸ਼ਨ :-* ਆਪਣੇ ਆਪ ਜਾਣਿਆ, ਜਾਂ ਕਿਸੀ ਦੁਆਰੇ ਜਾਣਿਆ? *ਉੱਤਰ :-*

***ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥***

***ਜਿਨ ਏਕ ਸਬਦਿ ਲਿਵ ਲਾਈ॥***

ਜਿਨ੍ਹਾਂ ਨੂੰ ਭਾਈ=ਭਾਵਨੇ ਜੋਗ ਪੰਚ=ਸ਼੍ਰੇਸ਼ਟ ਗੁਰੂ ਮਿਲੇ ਹਨ ਉਹਨਾਂ ਨੇ ਇਕ ਗੁਰ-ਉਪਦੇਸ਼ ਵਿਚ ਲਿਵ ਲਗਾਈ ਹੈ, ਜਿਨ੍ਹਾਂ ਨੇ ਗੁਰ-ਸ਼ਬਦ ਵਿਚ ਲਿਵ ਲਗਾਈ ਹੈ, ਉਹਨਾਂ ਨੇ ਮਨ ਵਿਚ ਜੋਤੀ ਨੂੰ ਤੇ ਜੋਤੀ ਵਿਚ ਮਨ ਨੂੰ ਇਸ ਤਰ੍ਹਾਂ ਅਭੇਦ ਰੂਪ ਨਿਸਚੇ ਕੀਤਾ ਹੈ।

***ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ॥***

ਜਿਵੇਂ ਸਾਗਰ ਮਹਿ=ਜਲ ਵਿਚ ਬੂੰਦਾਂ ਤੇ ਬੂੰਦਾਂ ਵਿਚ ਸਾਗਰੁ=ਜਲ ਅਭੇਦ ਰੂਪ ਹੁੰਦਾ ਹੈ।

***ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ॥ ੪ ॥ ੯ ॥***

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਨੇ ਬ੍ਰਹਮ ਨਾਲ ਆਪਣੇ ਆਪ ਨੂੰ ਅਭੇਦ ਰੂਪ ਨਿਸਚੇ ਕੀਤਾ ਹੈ, ਮੈਂ ਉਹਨਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ।

**ਜਿਨ ਏਕ ਸਬਦਿ ਲਿਵ ਲਾਈ॥** ਇਸ ਦਾ ਅਰਥ ਪਿਛਲੀ ਤੁਕ ਨਾਲ ਲੱਗ ਗਿਆ ਹੈ॥ ੪ ॥ ੯ ॥

**ਤੀਜਾ ਅਰਥ:-** ਅੰਨਵੇਂ ਅੱਖਰਾਂ ਵੱਲ ਧਿਆਨ ਰੱਖਣਾ-

ਸੰਗਤ ਨਾਲ ਮਿਲ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰਸ਼ਨ ਕੀਤਾ- ਪਰਮੇਸ਼ਰ ਵਿਚ ਜੋ ਅਭੇਦ ਹੋਏ ਹਨ ਉਹ ਥੋੜ੍ਹੇ ਹੋਏ ਹਨ ਜਾਂ ਬਹੁਤੇ।

ਗੁਰੂ ਜੀ ਨੇ ਕਿਹਾ—ਬਹੁਤ ਥੋੜ੍ਹੇ ਹੋਏ ਹਨ।

*ਯਥਾ:-* ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥ *(ਪੰਨਾ ੧੪੧੧)*

ਅਤੇ ਇਹ ਗੱਲ ਨਿਸਚੇ ਕਰ ਲੈ—

***ਐਸਾ ਗਿਆਨੁ ਬੀਚਾਰੈ ਕੋਈ॥ ਤਿਸ ਤੇ ਮੁਕਤਿ ਪਰਮ ਗਤਿ ਹੋਈ॥ ੧ ॥ ਰਹਾਉ॥***

ਇਸ ਤਰ੍ਹਾਂ ਦੇ ਗਿਆਨੁ=ਸ਼ੁਭ ਵਿਚਾਰ ਨੂੰ ਕੋਈ ਵਿਰਲਾ ਹੀ ਵਿਚਾਰਦਾ ਹੈ। ਉਸ ਵਿਸ਼ੇਸ਼ ਵਿਚਾਰ ਦੇ ਕਰਨ ਨਾਲ ਕੇਵਲ ਮੁਕਤੀ ਦੀ ਗਤਿ=ਪ੍ਰਾਪਤੀ ਹੁੰਦੀ ਹੈ॥ ੧ ॥ ਰਹਾਉ॥

ਫਿਰ ਗੁਰੂ ਅੰਗਦ ਦੇਵ ਜੀ ਨੇ ਪੁੱਛਿਆ- ਜਿਹੜਾ ਕੋਈ ਵਿਰਲਾ ਸ਼ੁਭ ਵਿਚਾਰ ਨੂੰ ਵਿਚਾਰਦਾ ਹੈ, ਉਹ ਕਵਣੁ ਬਿਧਿ ਜਾਣੈ=ਕਿਸ ਪ੍ਰਕਾਰ ਪਰਮੇਸ਼ਰ ਨੂੰ ਜਾਣਦਾ ਹੈ? *ਗੁਰ ਉੱਤਰ:—*

***ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ॥***

ਉਹ ਮਹਾਤਮਾ ਸਾਗਰ=ਸਮੁੰਦਰ ਰੂਪ ਪਰਮੇਸ਼ਰ ਵਿਚ ਬੂੰਦ=ਦੇਹ ਆਦਿਕਾਂ ਨੂੰ ਕਲਪਤ ਜਾਣਦਾ ਹੈ ਅਤੇ ਬੂੰਦ ਮਹਿ ਸਾਗਰੁ=ਦੇਹ ਆਦਿਕਾਂ ਵਿਚ ਸਮੁੰਦਰ ਰੂਪ ਪਰਮੇਸ਼ਰ ਨੂੰ ਅਧਿਸ਼ਠਾਨ ਰੂਪ ਨਿਸਚੇ ਕਰਦਾ ਹੈ। ***(ਕਵਣੁ ਬੁਝੈ ਬਿਧਿ ਜਾਣੈ)*** ਇਸ ਦਾ ਅਰਥ ਪਹਿਲੇ ਹੋ ਚੁੱਕਾ ਹੈ।

***ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ॥ ੧ ॥***

ਫਿਰ ਉਹ ਮਹਾਤਮਾ ਇਸ ਤਰ੍ਹਾਂ ਚੀਨੈ ਕਰਿ=ਜਾਣਨਾ ਕਰਦਾ ਹੈ ਕਿ ਉਤਭੁਜ ਰੂਪ ਚਾਰ ਖਾਣੀਆਂ ਉਸ ਵਿਚ ਚਲਤ=ਚਲਿਤ੍ਰ ਰੂਪ ਭਾਵ ਕਲਪਤ ਰੂਪ ਹਨ ਤੇ ਆਪ ਪਰਮੇਸ਼ਰ ਇਨ੍ਹਾਂ ਦਾ ਅਧਿਸ਼ਠਾਨ ਰੂਪ ਹੈ। ਏਸੇ ਤਰ੍ਹਾਂ ਪੰਜੇ ਤੱਤ ਉਸ ਵਿਚ ਕਲਪਤ ਰੂਪ ਹਨ ਤੇ ਆਪ ਪਰਮੇਸ਼ਰ ਤੱਤਾਂ ਦਾ ਅਧਿਸ਼ਠਾਨ ਰੂਪ ਹੈ; ਇਸ ਤਰ੍ਹਾਂ ਪਛਾਣਦਾ ਹੈ॥ ੧ ॥

***ਐਸਾ ਗਿਆਨੁ ਬੀਚਾਰੈ ਕੋਈ॥ ਤਿਸ ਤੇ ਮੁਕਤਿ ਪਰਮ ਗਤਿ ਹੋਈ॥ ੧ ॥ ਰਹਾਉ॥***

ਇਹਨਾਂ ਤੁਕਾਂ ਦਾ ਅਰਥ ਪਹਿਲੇ ਹੋ ਚੁੱਕਾ ਹੈ।

***ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ॥***

ਦਿਨ ਮਹਿ=ਚੇਤਨ ਵਿਚ ਰੈਣਿ=ਰਾਤ ਅਵਿਦਿਆ ਕਲਪਤ ਹੈ, ਰੈਣਿ ਮਹਿ=ਅਵਿਦਿਆ ਵਿਚ ਦਿਨੀਅਰੁ=ਚੇਤਨ ਅਧਿਸ਼ਠਾਨ ਰੂਪ ਹੈ। ਓਸੇ ਵਿਧੀ ਵਾਂਗ ਉਸਨ=ਚੇਤਨ ਵਿਚ ਸੀਤ=ਜੜ੍ਹ ਪਦਾਰਥ ਕਲਪਤ ਹਨ ਤੇ ਜੜ੍ਹ ਪਦਾਰਥਾਂ ਵਿਚ ਉਹ ਚੇਤਨ ਅਧਿਸ਼ਠਾਨ ਰੂਪ ਹੈ।

***ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ॥ ੨ ॥***

ਤਿਸ ਪਰਮੇਸ਼ਰ ਦੇ ਗਤ ਦੀ ਮਿਤਿ=ਮਰਯਾਦਾ ਨੂੰ ਹੋਰ ਕੋਈ ਨਹੀਂ ਜਾਣਦਾ, ਪੂਰਨ ਗੁਰਾਂ ਤੋਂ ਬਿਨਾਂ ਉਸ ਦੀ ਸਮਝ ਨਹੀਂ ਹੁੰਦੀ॥ ੨ ॥

***ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ ਬੂਝਹੁ ਬ੍ਰਹਮ ਗਿਆਨੀ॥***

ਪੁਰਖ ਮਹਿ=ਈਸ਼੍ਵਰ ਵਿਚ ਨਾਰਿ=ਮਾਇਆ ਕਲਪਤ ਹੈ ਤੇ ਨਾਰਿ ਮਹਿ=ਮਾਇਆ ਵਿਚ ਪੁਰਖ=ਈਸ਼੍ਵਰ ਅਧਿਸ਼ਠਾਨ ਰੂਪ ਹੈ, ਬ੍ਰਹਮ ਗਿਆਨੀਆਂ ਦੁਆਰੇ ਇਸ ਗੱਲ ਨੂੰ ਸਮਝਣਾ ਕਰੋ। ਵਾ:- ਬ੍ਰਹਮ=ਵੇਦਾਂ ਦੁਆਰੇ ਇਸ ਗਿਆਨੀ=ਜਾਣਨੇ ਨੂੰ ਸਮਝਣਾ ਕਰੋ।

***ਧੁਨਿ ਮਹਿ ਧਿਆਨੁ ਧਿਆਨ ਮਹਿ ਜਾਨਿਆ ਗੁਰਮੁਖਿ ਅਕਥ ਕਹਾਨੀ॥ ੩ ॥***

ਜਿਸ ਗੁਰੂ=ਚੇਤਨ ਮੁਖਿ=ਅਧਿਸ਼ਠਾਨ ਰੂਪ ਪਰਮੇਸ਼ਰ ਦੀ ਕਹਾਣੀ ਅਕੱਥ ਹੈ, ਉਹ ਪਰਮੇਸ਼ਰ ਧੁਨਿ ਮਹਿ=ਫੁਰਨੇ ਵਿਚ ਅਧਿਸ਼ਠਾਨ ਰੂਪ ਹੈ ਤੇ ਫੁਰਨਾ ਉਸ ਵਿਚ ਕਲਪਤ ਹੈ ਧਿਆਤਾ, ਧਿਆਨ, ਧੇਅ ਇਹ

ਤਿੰਨੇ ਉਸ ਵਿਚ ਕਲਪਤ ਹਨ ਤੇ ਉਹ ਪਰਮੇਸ਼ਰ ਧਿਆਤਾ ਧਿਆਨ ਧੇਅ ਵਿਚ ਅਧਿਸਠਾਨ ਰੂਪ ਹੈ॥ ੩॥

***ਮਨ ਮਹਿ ਜੋਤਿ ਜੋਤਿ ਮਹਿ ਮਨੂਆ ਪੰਚ ਮਿਲੇ ਗੁਰ ਭਾਈ॥***

ਮਨ ਵਿਚ ਜੋਤੀ ਪਰਮੇਸ਼ਰ ਅਧਿਸ਼ਠਾਨ ਰੂਪ ਹੈ ਤੇ ਜੋਤੀ ਪਰਮੇਸ਼ਰ ਵਿਚ ਮਨ ਕਲਪਤ ਰੂਪ ਹੈ, ਹੇ ਭਾਈ ! ਉਹ ਗੁਰ=ਚੇਤਨ (ਪਰਮਾਤਮਾ) ਪੰਜ ਪ੍ਰਾਣਾਂ ਵਿਚ ਮਿਲ ਰਿਹਾ ਹੈ, ਭਾਵ ਉਸ ਵਿਚ ਪੰਜ ਪ੍ਰਾਣ ਕਲਪਤ ਹਨ ਤੇ ਉਹ ਪੰਜ ਪ੍ਰਾਣਾਂ ਵਿਚ ਅਧਿਸ਼ਠਾਨ ਰੂਪ ਹੈ।

***ਨਾਨਕ ਤਿਨ ਕੈ ਸਦ ਬਲਿਹਾਰੀ ਜਿਨ ਏਕ ਸਬਦਿ ਲਿਵ ਲਾਈ॥ ੪॥ ੯॥***

ਗੁਰੂ ਜੀ ਕਥਨ ਕਰਦੇ ਹਨ- ਜਿਨ੍ਹਾਂ ਨੇ ਸਬਦਿ=ਸੰਸਾਰ ਵਿਚ ਰਹਿ ਕੇ ਇਕ ਸਬਦਿ=ਸਮੁੰਦਰ ਰੂਪ ਪਰਮਾਤਮਾ ਵਿਚ ਲਿਵ ਲਗਾਈ ਹੈ, ਮੈਂ ਉਹਨਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ॥ ੪॥ ੯॥

## ਰਾਮਕਲੀ ਮਹਲਾ ੧ ॥

**ਜਾ ਹਰਿ ਪ੍ਰਭਿ ਕਿਰਪਾ ਧਾਰੀ॥ ਤਾ ਹਉਮੈ ਵਿਚਹੁ ਮਾਰੀ॥**

ਜਾਂ ਹਰੀ-ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰਨਾ ਕੀਤੀ ਤਾਂ ਹਿਰਦੇ ਵਿੱਚੋਂ ਹੰਗਤਾ ਮਾਰਨਾ ਕੀਤੀ।

**ਸੋ ਸੇਵਕਿ ਰਾਮ ਪਿਆਰੀ॥ ਜੋ ਗੁਰ ਸਬਦੀ ਬੀਚਾਰੀ॥ ੧॥**

ਉਹ ਰਾਮ ਦੀ ਪਿਆਰੀ ਸੇਵਕਿ=ਦਾਸੀ ਹੈ। ਜੋ ਗੁਰ-ਸ਼ਬਦ ਨੂੰ ਵਿਚਾਰਦੀ ਹੈ। *ਅਥਵਾ:-* ਉਸ ਸੇਵਕ ਦੀ ਸੇਵਾ ਰਾਮ ਨੂੰ ਪਿਆਰੀ ਲੱਗੀ ਹੈ, ਜੋ ਗੁਰ- ਉਪਦੇਸ਼ ਨੂੰ ਵਿਚਾਰਦਾ ਹੈ॥ ੧॥

**ਸੋ ਹਰਿ ਜਨੁ ਹਰਿ ਪ੍ਰਭ ਭਾਵੈ॥**

ਉਹ ਹਰੀ ਦਾ ਭਗਤ ਜਨ ਸਮਰੱਥ ਹਰੀ-ਪ੍ਰਭੂ ਨੂੰ ਭਾਉਂਦਾ ਹੈ।

**ਅਹਿਨਿਸਿ ਭਗਤਿ ਕਰੇ ਦਿਨੁ ਰਾਤੀ**
**ਲਾਜ ਛੋਡਿ ਹਰਿ ਕੇ ਗੁਣ ਗਾਵੈ॥ ੧॥ ਰਹਾਉ॥**

ਜੋ ਦਿਨ ਰਾਤ ਅਹਿਨਿਸਿ=ਇਕ-ਰਸ ਭਗਤੀ ਕਰਦਾ ਹੈ ਅਤੇ ਸੰਸਾਰਕ ਲੱਜਾ ਨੂੰ ਤਿਆਗ ਕੇ ਹਰੀ ਦੇ ਗੁਣ ਗਾਉਂਦਾ ਹੈ॥ ੧॥ ਰਹਾਉ॥

**ਧੁਨਿ ਵਾਜੇ ਅਨਹਦ ਘੋਰਾ॥ ਮਨੁ ਮਾਨਿਆ ਹਰਿ ਰਸਿ ਮੋਰਾ॥**

ਸਤਸੰਗ ਵਿਚ ਅਨਹਦ=ਇਕ-ਰਸ ਘੋਰਾ=ਗੰਭੀਰ ਧੁਨ ਦੇ ਵਾਜੇ ਵੱਜ ਰਹੇ ਹਨ। ਉਹਨਾਂ ਨੂੰ ਸੁਣ ਕੇ ਹਰੀ-ਰਸ ਵਿਚ ਮੇਰਾ ਮਨ ਮੰਨਿਆਂ ਗਿਆ ਹੈ।

**ਗੁਰ ਪੂਰੈ ਸਚੁ ਸਮਾਇਆ॥ ਗੁਰੁ ਆਦਿ ਪੁਰਖੁ ਹਰਿ ਪਾਇਆ॥ ੨॥**

ਪੂਰਿਆਂ ਗੁਰਾਂ ਦੁਆਰੇ ਸੱਚ ਨੂੰ ਸਾਰੇ ਸਮਾਇਆ ਹੋਇਆ ਨਿਸਚੇ ਕੀਤਾ ਹੈ। ਗੁਰਾਂ ਦੁਆਰੇ ਹੀ ਆਦਿ ਪੁਰਖ ਹਰੀ ਨੂੰ ਪਾਇਆ ਹੈ॥ ੨॥

**ਸਭਿ ਨਾਦ ਬੇਦ ਗੁਰਬਾਣੀ॥ ਮਨੁ ਰਾਤਾ ਸਾਰਿਗਪਾਣੀ॥**

ਸਾਰਿਆਂ ਵੇਦਾਂ ਦਾ ਨਾਦ=ਸਿਧਾਂਤ ਗੁਰਬਾਣੀ ਹੈ। ਜੋ ਗੁਰਬਾਣੀ ਨੂੰ ਬੇਦ=ਜਾਣਦਾ ਹੈ, ਉਹ ਸਾਰੇ

ਨਾਦ=ਬ੍ਰਹਮ ਨੂੰ ਨਿਸਚੇ ਕਰਦਾ ਹੈ ਜਾਂ ਸਾਰਿਆਂ ਵੇਦਾਂ ਦਾ ਨਾਦ=ਉਪਦੇਸ਼ ਗੁਰਬਾਣੀ ਵਿਚ ਹੈ, ਉਸ ਗੁਰਬਾਣੀ ਦੁਆਰੇ ਹੀ ਮੇਰਾ ਮਨ ਸਾਰਿਗਪਾਣੀ=ਪਰਮਾਤਮਾ ਵਿਚ ਰਾਤਾ=ਤਦਾਕਾਰ ਹੋਇਆ ਹੈ।

## ਤਹ ਤੀਰਥ ਵਰਤ ਤਪ ਸਾਰੇ ॥ ਗੁਰ ਮਿਲਿਆ ਹਰਿ ਨਿਸਤਾਰੇ ॥ ੩ ॥

ਤਿਸ ਗੁਰਬਾਣੀ ਵਿਚ ਹੀ ਸਾਰੇ ਤੀਰਥ, ਵਰਤ ਅਤੇ ਤਪ ਆਦਿਕ ਪ੍ਰਾਪਤ ਹੁੰਦੇ ਹਨ। ਗੁਰਬਾਣੀ ਵਿਚ ਮਿਲਿਆ ਤਾਂ ਹਰੀ ਨੇ ਸੰਸਾਰ-ਸਮੁੰਦਰ ਤੋਂ ਤਾਰ ਦਿੱਤਾ॥ ੩ ॥

## ਜਹ ਆਪੁ ਗਇਆ ਭਉ ਭਾਗਾ ॥ ਗੁਰ ਚਰਣੀ ਸੇਵਕੁ ਲਾਗਾ ॥

ਜਿਸ ਅੰਤਹਕਰਨ ਵਿੱਚੋਂ ਆਪਾ ਭਾਵ (ਹੰਕਾਰ) ਗਿਆ ਹੈ ਉਸ ਅੰਤਹਕਰਨ ਵਿੱਚੋਂ ਜਮਾਂ ਦਾ ਭਉ ਭਾਗਾ=ਡਰ ਦੌੜ ਗਿਆ ਹੈ। ਸੇਵਕ ਹੀ ਪ੍ਰੇਮ ਭਾਵ ਨਾਲ ਗੁਰੂ ਦੇ ਚਰਨਾਂ ਨਾਲ ਲੱਗਾ ਹੈ।

## ਗੁਰਿ ਸਤਗੁਰਿ ਭਰਮੁ ਚੁਕਾਇਆ ॥
## ਕਹੁ ਨਾਨਕ ਸਬਦਿ ਮਿਲਾਇਆ ॥ ੪ ॥ ੧੦ ॥

ਗੁਰਿ=ਪੂਜਨੀਕ ਸਤਿਗੁਰਾਂ ਨੇ ਜਿਸ ਜਗਿਆਸੂ ਦਾ ਭਰਮ ਚੁਕਾਇਆ=ਦੂਰ ਕੀਤਾ ਹੈ। ਗੁਰੂ ਜੀ ਕਥਨ ਕਰਦੇ ਹਨ—ਉਸ ਜਗਿਆਸੂ ਨੂੰ ਸਬਦਿ=ਬ੍ਰਹਮ ਨਾਲ ਮਿਲਾਇਆ ਹੈ॥ ੪ ॥ ੧੦ ॥

## ਰਾਮਕਲੀ ਮਹਲਾ ੧ ॥

**ਉਥਾਨਕਾ:-** ਇਕ ਜੋਗੀ ਨੇ ਆ ਕੇ ਕਿਹਾ- ''ਮੰਗ ਕੇ' ਖਾਣ ਨਾਲ ਹੀ ਮੁਕਤੀ ਦੀ ਪ੍ਰਾਪਤੀ ਹੈ।''

ਇਹ ਗੱਲ ਸੁਣ ਕੇ ਜੋਗੀ ਨੂੰ ਉਪਦੇਸ਼ ਦੇਂਦੇ ਹਨ—

## ਛਾਦਨੁ ਭੋਜਨੁ ਮਾਗਤੁ ਭਾਗੈ ॥ ਖੁਧਿਆ ਦੁਸਟ ਜਲੈ ਦੁਖੁ ਆਗੈ ॥

ਹੇ ਜੋਗੀ ! ਛਾਦਨੁ=ਕੱਪੜਾ ਤੇ ਭੋਜਨ ਦੇ ਮੰਗਣ ਵਾਸਤੇ ਤੂੰ ਭਾਗੈ=ਦੌੜਿਆ ਫਿਰਦਾ ਹੈਂ। ਹੇ ਦੁਸ਼ਟ ਜੋਗੀ ! ਇਸ ਲੋਕ ਵਿਚ ਤੂੰ ਖੁਧਿਆ=ਭੁੱਖ ਕਰ ਕੇ, *ਵਾ:-* ਤ੍ਰਿਸ਼ਨਾ ਕਰ ਕੇ ਜਲੈ=ਸੜ ਰਿਹਾ ਹੈਂ ਤੇ ਆਗੈ=ਪਰਲੋਕ ਵਿਚ ਜਾ ਕੇ ਭੀ ਦੁੱਖ ਨੂੰ ਪਾਵੇਂਗਾ।

## ਗੁਰਮਤਿ ਨਹੀ ਲੀਨੀ ਦੁਰਮਤਿ ਪਤਿ ਖੋਈ ॥
## ਗੁਰਮਤਿ ਭਗਤਿ ਪਾਵੈ ਜਨੁ ਕੋਈ ॥ ੧ ॥

ਗੁਰ-ਸਿਖਿਆ ਤਾਂ ਲਈ ਨਹੀਂ, ਦੁਰਮਤਿ=ਖੋਟੀ ਮਤ ਕਰ ਕੇ ਪਤਿ=ਆਬਰੂ ਖੋਹ ਲੀਤੀ ਹੈ। ਕੋਈ ਵਿਰਲਾ ਹੀ ਗੁਰਮੁਖ ਜਨ ਗੁਰ-ਸਿਖਿਆ ਦੁਆਰੇ ਭਗਤੀ ਨੂੰ ਪਾਉਂਦਾ ਹੈ॥ ੧ ॥

## ਜੋਗੀ ਜੁਗਤਿ ਸਹਜ ਘਰਿ ਵਾਸੈ ॥

ਹੇ ਜੋਗੀ ! ਸਤਸੰਗ ਅੰਤਰਮੁਖ ਬਿਰਤੀ, *ਵਾ:-* ਸਰੂਪ ਰੂਪੀ ਸਹਜ-ਘਰ ਵਿਚ ਵਸਣ ਦੀ ਜੁਗਤੀ ਸਿੱਖਣਾ ਕਰ। *ਅਥਵਾ:-* ਅਸਲ ਜੋਗੀ ਉਹ ਹੈ ਜੋ ਭਜਨ-ਸਿਮਰਨ ਵਿਚ ਜੁਗਤਿ=ਜੁੜਿਆ ਹੈ ਤੇ ਸਹਜ=ਸ਼ਾਂਤੀ- ਘਰ ਵਿਚ ਵਸਦਾ ਹੈ।

## ਏਕ ਦ੍ਰਿਸਟਿ ਏਕੋ ਕਰਿ ਦੇਖਿਆ
## ਭੀਖਿਆ ਭਾਇ ਸਬਦਿ ਤ੍ਰਿਪਤਾਸੈ ॥ ੧ ॥ ਰਹਾਉ ॥

ਜਿਹੜਾ ਪੁਰਸ਼ ਗੁਰ-ਸ਼ਬਦ ਦੁਆਰੇ ਭਾਇ=ਪ੍ਰੇਮ ਰੂਪ ਭਿਖਿਆ ਖਾ ਕੇ ਤ੍ਰਿਪਤ ਹੋਇਆ ਹੈ. ਉਸ ਨੇ ਇਕ ਅਦ੍ਵੈਤ ਦ੍ਰਿਸ਼ਟੀ ਕਰ ਕੇ ਇਕ ਬ੍ਰਹਮ ਨੂੰ ਹੀ ਵੇਖਣਾ ਕੀਤਾ ਹੈ॥ ੧ ॥ ਰਹਾਉ॥

## ਪੰਚ ਬੈਲ ਗਡੀਆ ਦੇਹ ਧਾਰੀ ॥ ਰਾਮ ਕਲਾ ਨਿਬਹੈ ਪਤਿ ਸਾਰੀ ॥

ਪੰਜ (ਗਿਆਨ ਇੰਦ੍ਰੀਆਂ ਰੂਪ) ਬਲਦਾਂ ਨੇ (ਅਸਥੂਲ) ਦੇਹ ਰੂਪ ਗੱਡੀ ਧਾਰੀ=ਉਠਾਈ ਹੋਈ ਹੈ। ਪਰਮਾਤਮਾ ਦੀ ਕਲਾ=ਸੱਤਾ ਕਰ ਕੇ ਇਸ ਦੀ ਸਾਰੀ ਪਤਿ=ਆਬਰੂ ਨਿਭ ਰਹੀ ਹੈ।

## ਧਰ ਤੂਟੀ ਗਾਡੋ ਸਿਰ ਭਾਰਿ ॥ ਲਕਰੀ ਬਿਖਰਿ ਜਰੀ ਮੰਝ ਭਾਰਿ ॥ ੨ ॥

ਜਿਸ ਵੇਲੇ ਪ੍ਰਾਣਾਂ ਰੂਪੀ ਧੁਰ ਟੁੱਟੀ ਗਈ ਤਾਂ ਦੇਹ ਰੂਪ ਗੱਡੀ ਸਿਰ ਭਾਰਿ=ਸਿਰਪਰਨੇ ਭਾਵ ਓਥੇ ਹੀ ਪਈ ਰਹੀ। ਚਿਖਾ ਰੂਪੀ ਭਾਰਿ=ਭੱਠ ਵਿਚ ਦੇਹ ਜਰੀ=ਸੜੀ ਤਾਂ ਲਕਰੀ=ਹੱਡੀਆਂ ਬਿਖਰਿ=ਖਿੰਡ ਜਾਂਦੀਆਂ ਹਨ॥ ੨ ॥

## ਗੁਰ ਕਾ ਸਬਦੁ ਵੀਚਾਰਿ ਜੋਗੀ ॥ ਦੁਖੁ ਸੁਖੁ ਸਮ ਕਰਣਾ ਸੋਗ ਬਿਓਗੀ ॥

ਹੇ ਜੋਗੀ ! ਤੂੰ ਗੁਰਾਂ ਦਾ ਉਪਦੇਸ਼ ਵਿਚਾਰਨਾ ਕਰ। ਦੁੱਖ ਸੁਖ ਨੂੰ ਇਕ ਸਮਾਨ ਜਾਣ ਕੇ ਸਹਾਰਨਾ ਕਰ ਅਤੇ ਪਦਾਰਥਾਂ ਦੀ ਪ੍ਰਾਪਤੀ ਹੋਣ ਕਰ ਕੇ ਹਰਖ ਹੋਣਾ ਤੇ ਪਦਾਰਥਾਂ ਦੇ ਵਿਜੋਗ ਕਰ ਕੇ ਸੋਗ ਹੋਣਾ ਇਸ ਦ੍ਵੰਦ ਵਾਦ ਨੂੰ ਭੀ ਸਮ ਕਰ ਕੇ ਸਹਾਰਨਾ ਕਰ।

## ਭੁਗਤਿ ਨਾਮੁ ਗੁਰ ਸਬਦਿ ਬੀਚਾਰੀ ॥ ਅਸਥਿਰੁ ਕੰਧੁ ਜਪੈ ਨਿਰੰਕਾਰੀ ॥ ੩ ॥

ਗੁਰ-ਸ਼ਬਦ ਦੁਆਰੇ ਨਾਮ ਦਾ ਵਿਚਾਰਨਾ ਇਸ ਭੁਗਤ ਨੂੰ ਛਕਣਾ ਕਰ ਅਤੇ ਨਿਰੰਕਾਰ ਪ੍ਰਭੂ ਨੂੰ ਜਪਣਾ ਕਰ ਤਾਂ ਕੰਧੁ=ਸਰੀਰ ਵੱਲੋਂ ਇਸਥਿਤ ਹੋ ਜਾਵੇਂਗਾ॥ ੩ ॥

## ਸਹਜ ਜਗੋਟਾ ਬੰਧਨ ਤੇ ਛੂਟਾ ॥ ਕਾਮੁ ਕ੍ਰੋਧੁ ਗੁਰ ਸਬਦੀ ਲੂਟਾ ॥

ਸਹਜ=ਗਿਆਨ ਵਿਚ ਜਗੋਟਾ=ਜੁੜਨਾ ਏਹੀ ਜਗੋਟਾ=ਲੰਗੋਟਾ ਕੱਸਣਾ ਕਰ ਤਾਂ ਸੰਸਾਰਕ ਬੰਧਨਾਂ ਤੋਂ ਛੁੱਟ ਜਾਏਂਗਾ। ਜਿਵੇਂ ਗੁਰ-ਸ਼ਬਦੀਆਂ ਨੇ ਕਾਮ ਕ੍ਰੋਧ ਆਦਿਕਾਂ ਨੂੰ ਲੁੱਟਿਆ ਹੈ, ਤਿਵੇਂ ਤੂੰ ਭੀ ਗੁਰ-ਸ਼ਬਦ ਦੁਆਰੇ ਕਾਮ ਕ੍ਰੋਧ ਆਦਿਕਾਂ ਦਾ ਅਭਾਵ ਕਰ।

## ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ ॥
## ਨਾਨਕ ਰਾਮ ਭਗਤਿ ਜਨ ਤਰਣਾ ॥ ੪ ॥ ੧੧ ॥

ਹਰੀ ਤੇ ਗੁਰਾਂ ਦੀ ਸ਼ਰਨ ਦਾ ਜੋ ਗ੍ਰਹਿਣ ਕਰਨਾ ਹੈ ਏਹੋ ਮਨ ਬੁੱਧੀ ਰੂਪ ਦੋ ਕੰਨਾਂ ਵਿਚ ਦੋ ਮੁੰਦ੍ਰਾਂ ਪਾਉਣਾ ਕਰ। ਗੁਰੂ ਜੀ ਕਥਨ ਕਰਦੇ ਹਨ— ਰਾਮ ਦੀ ਭਗਤੀ ਕਰ ਕੇ ਹੀ ਪੁਰਸ਼ਾਂ ਦਾ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ॥ ੪ ॥ ੧੧ ॥

[ਪੰਨਾ ੮੮੦]

## ੴ ਸਤਿਗੁਰ ਪ੍ਰਸਾਦਿ ॥ ਰਾਮਕਲੀ ਮਹਲਾ ੩ ਘਰੁ ੧ ॥

ਕਿਸੇ ਸਿੱਖ ਨੇ ਬੇਨਤੀ ਕੀਤੀ- "ਚਾਰਿਆਂ ਜੁਗਾਂ ਦੇ ਧਰਮ ਕੇਹੜੇ ਕੇਹੜੇ ਹਨ?" *ਗੁਰ ਉੱਤਰ-*

**ਸਤਜੁਗਿ ਸਚੁ ਕਹੈ ਸਭੁ ਕੋਈ ॥ ਘਰਿ ਘਰਿ ਭਗਤਿ ਗੁਰਮੁਖਿ ਹੋਈ ॥**

ਸਤਜੁਗ ਵਿਚ ਸਭ ਕੋਈ ਸੱਚ ਹੀ ਕਹਿੰਦਾ ਸੀ। ਗੁਰਮੁਖਾਂ ਦੇ ਘਰ-ਘਰ ਵਿਚ ਗੁਰਾਂ ਦੁਆਰੇ ਭਗਤੀ ਹੋ ਰਹੀ ਸੀ।

**ਸਤਜੁਗਿ ਧਰਮੁ ਪੈਰ ਹੈ ਚਾਰਿ ॥ ਗੁਰਮੁਖਿ ਬੂਝੈ ਕੋ ਬੀਚਾਰਿ ॥ ੧ ॥**

ਸਤਜੁਗ ਵਿਚ ਧਰਮ ਦੇ ਚਾਰ ਪੈਰ ਹੈ ਸਨ (ਸਤ, ਜਗ, ਤਪ, ਦਾਨ)। ਪਰ ਇਸ ਵਿਚਾਰ ਨੂੰ ਗੁਰਾਂ ਦੁਆਰੇ ਕੋਈ ਵਿਰਲਾ ਗੁਰਮੁਖ ਹੀ ਸਮਝਦਾ ਹੈ॥ ੧ ॥

**ਜੁਗ ਚਾਰੇ ਨਾਮਿ ਵਡਿਆਈ ਹੋਈ ॥**

ਪ੍ਰਭੂ ਦੇ ਨਾਮ ਦੀ ਵਡਿਆਈ ਚਾਰਿਆਂ ਹੀ ਜੁਗਾਂ ਵਿਚ ਹੋ ਰਹੀ ਹੈ।

**ਜਿ ਨਾਮਿ ਲਾਗੈ ਸੋ ਮੁਕਤਿ ਹੋਵੈ**
**ਗੁਰ ਬਿਨੁ ਨਾਮੁ ਨ ਪਾਵੈ ਕੋਈ ॥ ੧ ॥ ਰਹਾਉ ॥**

ਜਿਹੜੇ ਨਾਮ-ਸਿਮਰਨ ਵਿਚ ਲੱਗਦੇ ਹਨ ਉਹ ਚਾਰਿਆਂ ਜੁਗਾਂ ਵਿਚ ਮੁਕਤ ਹੁੰਦੇ ਹਨ, ਪਰ ਪੂਰਿਆਂ ਗੁਰਾਂ ਤੋਂ ਬਿਨਾਂ ਨਾਮ-ਸਿਮਰਨ ਨੂੰ ਕੋਈ ਨਹੀਂ ਪਾਉਂਦਾ॥ ੧ ॥ ਰਹਾਉ॥

**ਤ੍ਰੇਤੈ ਇਕ ਕਲ ਕੀਨੀ ਦੂਰਿ ॥ ਪਾਖੰਡੁ ਵਰਤਿਆ ਹਰਿ ਜਾਣਨਿ ਦੂਰਿ ॥**

ਤਰੇਤੇ ਜੁਗ ਵਿਚ ਧਰਮ ਦੀ ਇਕ ਕਲ=ਸ਼ਕਤੀ ਦੂਰ ਕਰ ਦਿੱਤੀ, ਭਾਵ ਧਰਮ ਦਾ ਇਕ ਸੱਚ ਬੋਲਣ ਰੂਪ ਪੈਰ ਅਲੋਪ ਹੋ ਗਿਆ। ਪਖੰਡ ਦੇ ਵਰਤਣੇ ਕਰ ਕੇ ਹਰੀ ਨੂੰ ਦੂਰ ਜਾਣਨ ਲੱਗ ਪਏ।

**ਗੁਰਮੁਖਿ ਬੂਝੈ ਸੋਝੀ ਹੋਈ ॥ ਅੰਤਰਿ ਨਾਮੁ ਵਸੈ ਸੁਖੁ ਹੋਈ ॥ ੨ ॥**

ਤਰੇਤੇ ਜੁਗ ਵਿਚ ਜਿਹੜੇ ਗੁਰਮੁਖਿ=ਮੁਖੀ ਗੁਰਾਂ ਤੋਂ ਪੁੱਛਦੇ ਸਨ ਉਹਨਾਂ ਨੂੰ ਗਿਆਤ ਹੁੰਦੀ ਸੀ ਤੇ ਹਿਰਦੇ ਅੰਦਰ ਨਾਮ ਦੇ ਵਸਣ ਕਰ ਕੇ ਆਤਮਿਕ-ਸੁਖ ਦੀ ਪ੍ਰਾਪਤੀ ਹੁੰਦੀ ਸੀ॥ ੨ ॥

**ਦੁਆਪੁਰਿ ਦੂਜੈ ਦੁਬਿਧਾ ਹੋਇ ॥ ਭਰਮਿ ਭੁਲਾਨੇ ਜਾਣਹਿ ਦੋਇ ॥**

ਦੁਆਪੁਰ ਜੁਗ ਵਿਚ ਦੂਜੈ=ਦ੍ਵੈਤ ਭਾਵ ਕਰ ਕੇ ਦੁਬਿਧਾ=ਦੂਜੀ ਬਿਧ ਹੋ ਗਈ।

ਵਾ:-ਦੁਬਿਧਾ ਦੇ ਹੋਣ ਕਰ ਕੇ ਦੋ ਰਾਗ ਦ੍ਵੈਸ਼ ਹੋ ਗਏ। ਭਰਮ ਦੇ ਭੁਲਾਏ ਹੋਏ ਦੋਇ=ਦ੍ਵੈਤ ਨੂੰ ਹੀ ਜਾਣਦੇ ਹੋਏ।

**ਦੁਆਪੁਰਿ ਧਰਮਿ ਦੁਇ ਪੈਰ ਰਖਾਏ ॥ ਗੁਰਮੁਖਿ ਹੋਵੈ ਤ ਨਾਮੁ ਦ੍ਰਿੜਾਏ ॥ ੩ ॥**

ਦੁਆਪੁਰ ਜੁਗ ਵਿਚ ਪ੍ਰਭੂ ਨੇ ਧਰਮ ਦੇ ਦੋ ਪੈਰ ਤਪ ਤੇ ਦਾਨ ਇਹ ਜੀਵਾਂ ਪਾਸੋਂ ਰਖਾਏ ਹਨ। ਜਾਂ ਧਰਮ ਨੂੰ ਦੋ ਪੈਰਾਂ ਉੱਤੇ ਰਖਾਇਆ ਹੈ। ਜਿਹੜਾ ਕੋਈ ਗੁਰਮੁਖ ਹੁੰਦਾ ਹੈ, ਉਸ ਨੂੰ ਨਾਮ-ਸਿਮਰਨ ਦ੍ਰਿੜ੍ਹਾਉਂਦਾ

ਹੈ॥ ੩॥

**ਕਲਜੁਗਿ ਧਰਮ ਕਲਾ ਇਕ ਰਹਾਏ ॥ਇਕ ਪੈਰਿ ਚਲੈ ਮਾਇਆ ਮੋਹੁ ਵਧਾਏ ॥**

ਕਲਜੁਗ ਵਿਚ ਧਰਮ ਇਕ ਕਲਾ=ਸ਼ਕਤੀ ਪਰ ਰਹਿ ਗਿਆ ਇਕ ਦਾਨ ਰੂਪੀ ਪੈਰ ਉੱਤੇ ਚਲਦਾ ਹੋਇਆ, ਮਾਇਆ ਦਾ ਮੋਹ ਵਧ ਜਾਣ ਕਰ ਕੇ।

**ਮਾਇਆ ਮੋਹੁ ਅਤਿ ਗੁਬਾਰੁ ॥ ਸਤਗੁਰੁ ਭੇਟੈ ਨਾਮਿ ਉਧਾਰੁ ॥ ੪ ॥**

ਮਾਇਆ ਦੇ ਮੋਹ ਕਰ ਕੇ ਅਤਿਅੰਤ ਅਗਿਆਨ ਦਾ ਗਾੜ੍ਹਾ ਹਨੇਰਾ ਹੋ ਰਿਹਾ ਹੈ। ਸਤਿਗੁਰਾਂ ਨੂੰ ਮਿਲ ਕੇ ਨਾਮੀ ਦੇ ਨਾਮ ਨੂੰ ਜਪੇ ਤਾਂ ਇਸ ਦਾ ਤਰਨਾ ਹੁੰਦਾ ਹੈ॥ ੪॥

**ਸਭ ਜੁਗ ਮਹਿ ਸਾਚਾ ਏਕੋ ਸੋਈ॥ ਸਭ ਮਹਿ ਸਚੁ ਦੂਜਾ ਨਹੀ ਕੋਈ॥**

ਸਾਰਿਆਂ ਜੁਗਾਂ ਵਿਚ ਓਹੀ ਇਕ ਸੱਚਾ ਪ੍ਰਭੂ ਪੂਰਨ ਹੈ। ਉਹ ਸੱਚਾ ਸਾਰਿਆਂ ਵਿਚ ਸੱਤਾ ਸਫੁਰਤੀ ਦੇ ਰਿਹਾ ਹੈ, ਉਸ ਤੋਂ ਬਿਨਾਂ ਦੂਜਾ ਕੋਈ ਨਹੀਂ ਹੈ।

**ਸਾਚੀ ਕੀਰਤਿ ਸਚੁ ਸੁਖੁ ਹੋਈ॥ ਗੁਰਮੁਖਿ ਨਾਮੁ ਵਖਾਣੈ ਕੋਈ॥ ੫ ॥**

ਸੱਚੀ ਕੀਰਤੀ ਕਰਨ ਨਾਲ ਸੱਚਾ ਸੁਖ ਪ੍ਰਾਪਤ ਹੁੰਦਾ ਹੈ। ਗੁਰਾਂ ਦੁਆਰੇ ਕੋਈ ਵਿਰਲਾ ਹੀ ਗੁਰਮੁਖ ਨਾਮ ਨੂੰ ਕਥਨ ਕਰਦਾ ਹੈ॥ ੫॥

**ਸਭ ਜੁਗ ਮਹਿ ਨਾਮੁ ਊਤਮੁ ਹੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥**

ਸਾਰਿਆਂ ਜੁਗਾਂ ਵਿਚ ਪ੍ਰਭੂ ਦਾ ਨਾਮ ਉੱਤਮ ਹੋ ਰਿਹਾ ਹੈ। ਉਸ ਨਾਮ ਨੂੰ ਕੋਈ ਵਿਰਲਾ ਹੀ ਗੁਰਮੁਖ ਸਮਝਦਾ ਹੈ।

**ਹਰਿ ਨਾਮੁ ਧਿਆਏ ਭਗਤੁ ਜਨੁ ਸੋਈ॥**

**ਨਾਨਕ ਜੁਗਿ ਜੁਗਿ ਨਾਮਿ ਵਡਿਆਈ ਹੋਈ॥ ੬ ॥ ੧ ॥**

ਜੋ ਹਰੀ ਨਾਮ ਨੂੰ ਧਿਆਉਂਦਾ ਹੈ, ਓਹੀ ਪੂਰਾ ਭਗਤ ਜਨ ਹੈ। ਗੁਰੂ ਜੀ ਕਥਨ ਕਰਦੇ ਹਨ- ਹਰੇਕ ਜੁਗ ਵਿਚ ਨਾਮੀ ਦੇ ਨਾਮ ਦੀ ਵਡਿਆਈ ਹੈ॥ ੬॥ ੧॥

**ਰਾਮਕਲੀ ਮਹਲਾ ੪ ਘਰੁ ੧ ੧ੴ ਸਤਿਗੁਰ ਪ੍ਰਸਾਦਿ॥**

**ਜੇ ਵਡ ਭਾਗ ਹੋਵਹਿ ਵਡਭਾਗੀ ਤਾ ਹਰਿ ਹਰਿ ਨਾਮੁ ਧਿਆਵੈ॥**

ਜੇ ਕਰ ਪੁਰਸ਼ ਦੇ ਵੱਡੇ ਭਾਗ ਹੋਣ ਤਾਂ ਵਡਭਾਗੀ ਗੁਰਾਂ ਨਾਲ ਮਿਲ ਕੇ ਹਰਿ ਹਰਿ ਨਾਮ ਨੂੰ ਧਿਆਉਂਦਾ ਹੈ।

**ਨਾਮੁ ਜਪਤ ਨਾਮੇ ਸੁਖੁ ਪਾਵੈ ਹਰਿ ਨਾਮੇ ਨਾਮਿ ਸਮਾਵੈ॥ ੧ ॥**

ਸਤਿਨਾਮੁ ਜਪਦਾ ਰਹੇ ਤਾਂ ਨਾਮ ਦਾ ਸੁਖ ਪਾਉਂਦਾ ਹੈ ਅਤੇ ਨਾਮ ਜਪ ਕੇ ਹੀ ਹਰੀ ਨਾਮੀ ਵਿਚ ਸਮਾਵੈ=ਅਭੇਦ ਹੁੰਦਾ ਹੈ॥ ੧॥

**ਗੁਰਮੁਖਿ ਭਗਤਿ ਕਰਹੁ ਸਦ ਪ੍ਰਾਣੀ॥**

ਹੇ ਪ੍ਰਾਣੀ! ਗੁਰਾਂ ਦੁਆਰੇ ਤੁਸੀਂ ਸਦਾ ਭਗਤੀ ਕਰਦੇ ਰਹੋ।

**ਹਿਰਦੈ ਪ੍ਰਗਾਸੁ ਹੋਵੈ ਲਿਵ ਲਾਗੈ**
**ਗੁਰਮਤਿ ਹਰਿ ਹਰਿ ਨਾਮਿ ਸਮਾਣੀ॥ ੧ ॥ ਰਹਾਉ ॥**

ਗੁਰਮਤਿ=ਗੁਰ-ਸਿਖਿਆ ਦੁਆਰੇ ਹਰਿ ਹਰਿ ਨਾਮੀ ਦੇ ਨਾਮ ਜਪਣ ਵਿਚ ਬੁੱਧੀ ਸਮਾਈ ਤੇ ਲਿਵ ਲਾਗੈ=ਬਿਰਤੀ ਦੇ ਜੁੜ ਜਾਣ ਕਰ ਕੇ ਹਿਰਦੇ ਵਿਚ ਪ੍ਰਭੂ ਦਾ ਪ੍ਰਗਾਸੁ=ਗਿਆਨ ਹੁੰਦਾ ਹੈ॥ ੧ ॥ ਰਹਾਉ ॥

**ਹੀਰਾ ਰਤਨ ਜਵੇਹਰ ਮਾਣਕ ਬਹੁ ਸਾਗਰ ਭਰਪੂਰੁ ਕੀਆ॥**

ਹੀਰਾ=ਨਾਮ, ਰਤਨ=ਵੈਰਾਗ, ਜਵੇਹਰ=ਗਿਆਨ, ਮਾਣਕ=ਸ੍ਰਵਨ, ਮੰਨਣ, ਨਿਧਿਆਸਣ ਇਤਿਆਦਿਕ ਸ਼ੁਭ-ਗੁਣਾਂ ਨਾਲ ਗੁਰੂ ਰੂਪ ਸਮੁੰਦਰ ਨੂੰ ਪਰਮੇਸ਼ਰ ਨੇ ਬਹੁਤ ਹੀ ਭਰਪੂਰ ਕੀਤਾ ਹੋਇਆ ਹੈ।

**ਜਿਸੁ ਵਡ ਭਾਗੁ ਹੋਵੈ ਵਡ ਮਸਤਕਿ**
**ਤਿਨਿ ਗੁਰਮਤਿ ਕਢਿ ਕਢਿ ਲੀਆ॥ ੨ ॥**

ਜਿਸ ਦੇ ਮੱਥੇ 'ਪਰ ਵੱਡਿਆਂ ਤੋਂ ਵੱਡੇ ਭਾਗ ਹੁੰਦੇ ਹਨ ਤਿਨਿ=ਉਸ ਨੇ ਗੁਰ-ਸਿਖਿਆ ਦੁਆਰੇ ਕੱਢਣ ਜੋਗ ਵਸਤੂ ਨੂੰ ਕੱਢ ਲੀਤਾ ਹੈ। *ਵਾ:-* ਗੁਰੂ ਰੂਪੀ ਕਢਿ=ਖਾਨ ਵਿੱਚੋਂ ਉਸ ਵਸਤੂ ਨੂੰ ਕੱਢ ਲੀਤਾ ਹੈ॥ ੨ ॥

**ਰਤਨੁ ਜਵੇਹਰੁ ਲਾਲੁ ਹਰਿ ਨਾਮਾ ਗੁਰਿ ਕਾਢਿ ਤਲੀ ਦਿਖਲਾਇਆ॥**

ਰਤਨ, ਜਵੇਹਰ ਅਤੇ ਲਾਲ ਦੀ ਨਿਆਈਂ ਹਰੀ-ਨਾਮ ਅਮੋਲਕ ਹੈ, ਗੁਰਾਂ ਨੇ ਬੁੱਧੀ ਰੂਪ ਤਲੀ 'ਪਰ ਕੱਢ ਕੇ ਭਾਵ ਸਾਖਿਆਤਕਾਰ ਕਰ ਕੇ ਨਾਮ ਦਾ ਮਹਾਤਮ ਦਿਖਾਇਆ ਹੈ।

**ਭਾਗ ਹੀਣ ਮਨਮੁਖਿ ਨਹੀ ਲੀਆ ਤ੍ਰਿਣ ਓਲੈ ਲਾਖੁ ਛਪਾਇਆ॥ ੩ ॥**

ਉਤਮ ਭਾਗਾਂ ਤੋਂ ਹੀਣ=ਰਹਿਤ ਮਨਮੁਖਾਂ ਨੇ ਅਮੋਲਕ ਪਦਾਰਥਾਂ ਨੂੰ ਨਹੀਂ ਲੀਤਾ, ਉਹਨਾਂ ਨੇ ਲੱਖਾਂ ਦੀ ਕੀਮਤ ਵਾਲੇ ਨਾਮ-ਪਦਾਰਥ ਨੂੰ ਵਿਸ਼ੇ-ਵਿਕਾਰਾਂ ਰੂਪੀ ਤ੍ਰਿਣ=ਕੱਖਾਂ ਦੇ ਓਲੈ=ਪਿੱਛੇ ਛਪਾਇਆ ਹੋਇਆ ਹੈ।

*ਅਥਵਾ:-* ਲਾਖੁ=ਲਖ ਸਰੂਪ ਪਰਮੇਸ਼ਰ ਨੂੰ ਪੰਜਾਂ ਕੋਸ਼ਾਂ ਰੂਪੀ ਤ੍ਰਿਣ ਦੇ ਓਲੈ=ਪਿੱਛੇ ਛਪਾਇਆ ਹੋਇਆ ਹੈ॥ ੩ ॥

**ਮਸਤਕਿ ਭਾਗੁ ਹੋਵੈ ਧੁਰਿ ਲਿਖਿਆ ਤਾ ਸਤਗੁਰੁ ਸੇਵਾ ਲਾਏ॥**

ਜੇਕਰ ਮੱਥੇ 'ਪਰ ਧੁਰੋਂ ਚੰਗਾ ਭਾਗੁ=ਕਰਮ ਲਿਖਿਆ ਹੋਇਆ ਹੋਵੇ ਤਾਂ ਉਹ ਪ੍ਰਭੂ ਇਸ ਨੂੰ ਸਤਿਗੁਰੂ ਦੀ ਸੇਵਾ ਵਿਚ ਲਗਾਉਂਦਾ ਹੈ।

**ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ- ਉਹ ਫਿਰ ਸੇਵਾ ਦੇ ਪ੍ਰਤਾਪ ਕਰ ਕੇ ਰਤਨ=ਵੈਰਾਗ ਤੇ ਜਵੇਹਰ=ਗਿਆਨ ਨੂੰ ਪਾਉਂਦਾ ਹੈ ਅਤੇ ਗੁਰ-ਸਿਖਿਆ ਦੁਆਰੇ ਹਰੀ ਨੂੰ ਪਾ ਕੇ ਧੰਨਤਾ ਦੇ ਜੋਗ ਹੁੰਦਾ ਹੈ॥ ੪ ॥ ੧ ॥

## ਰਾਮਕਲੀ ਮਹਲਾ ੪ ॥

**ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ ਕਥਾ ਸੁਨਾਇ॥**

ਜੋ ਰਾਮ ਦੇ ਸੰਤ ਜਨਾਂ ਨਾਲ ਮਿਲਿਆ ਹੈ ਉਸ ਨੂੰ ਅਨੰਦ=ਖੇੜਾ ਪ੍ਰਾਪਤ ਹੋਇਆ ਹੈ, ਕਿਉਂਕਿ ਸੰਤ ਜਨ ਹਰੀ ਦੀ ਨੀਕੀ=ਚੰਗੀ ਕਥਾ=ਸਿਫਤ-ਸਾਲਾਹ ਸੁਣਾਉਂਦੇ ਹਨ।

**ਦੁਰਮਤਿ ਮੈਲੁ ਗਈ ਸਭ ਨੀਕਲਿ ਸਤਸੰਗਤਿ ਮਿਲਿ ਬੁਧਿ ਪਾਇ ॥ ੧ ॥**

ਜਿਤਨੀ-ਕੁ ਦੁਰਮਤਿ=ਖੋਟੀ ਮਤ ਰੂਪੀ ਮੈਲ ਸੀ ਉਹ ਸਾਰੀ ਨਿਕਲ ਗਈ ਹੈ ਤੇ ਸਤਸੰਗਤ ਨਾਲ ਮਿਲਕੇ ਸ਼੍ਰੇਸ਼ਟ ਬੁੱਧੀ ਪਾਈ ਹੈ॥ ੧ ॥

[ਪੰਨਾ ੮੮੧]

**ਰਾਮ ਜਨ ਗੁਰਮਤਿ ਰਾਮੁ ਬੋਲਾਇ ॥**

ਰਾਮ ਦੇ ਸੰਤ ਜਨ ਗੁਰ-ਸਿਖਿਆ ਦੁਆਰੇ ਰਾਮ ਨਾਮ ਨੂੰ ਬੁਲਾਉਂਦੇ ਹਨ।

**ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ ਸੋਹਾਇ ॥ ੧ ॥ ਰਹਾਉ ॥**

ਜੋ ਜੋ ਪੁਰਸ਼ ਸੰਤਾਂ ਤੋਂ ਬਚਨ ਸੁਣਦਾ ਹੈ ਤੇ ਨਾਮ ਨੂੰ ਕਹਿੰਦਾ ਹੈ ਉਹ ਮੁਕਤ ਰੂਪ ਹੁੰਦਾ ਹੈ, ਰਾਮ ਰਾਮ ਜਪੰਦਿਆਂ ਹੀ ਇਹ ਜੀਵ ਸੁਭਾਇਮਾਨ ਹੁੰਦਾ ਹੈ॥ ੧ ॥ ਰਹਾਉ ॥

**ਜੇ ਵਡਭਾਗ ਹੋਵਹਿ ਮੁਖਿ ਮਸਤਕਿ ਹਰਿ ਰਾਮ ਜਨਾ ਭੇਟਾਇ ॥**

ਜੇਕਰ ਮੱਥੇ 'ਪਰ ਸਭ ਤੋਂ ਵੱਡੇ ਮੁਖੀ ਭਾਗ ਹੋਣ ਤਾਂ ਹਰੀ ਰਾਮ ਦੇ ਸੰਤ ਜਨਾਂ ਨਾਲ ਭੇਟਾਇ=ਮਿਲਾਪ ਹੁੰਦਾ ਹੈ।

**ਦਰਸਨੁ ਸੰਤ ਦੇਹੁ ਕਰਿ ਕਿਰਪਾ ਸਭੁ ਦਾਲਦੁ ਦੁਖੁ ਲਹਿ ਜਾਇ ॥ ੨ ॥**

ਤਾਂ ਤੇ ਹੇ ਹਰੀ ! ਕਿਰਪਾ ਕਰ ਕੇ ਸੰਤਾਂ ਦਾ ਦਰਸ਼ਨ ਦੇਣਾ ਕਰੋ, ਜਿਸ ਦਰਸ਼ਨ ਨਾਲ ਸਾਰਾ ਦਲਿਦ੍ਰ ਅਤੇ ਦੁੱਖ ਲਹਿ ਜਾਵੇ॥ ੨ ॥

**ਹਰਿ ਕੇ ਲੋਗ ਰਾਮ ਜਨ ਨੀਕੇ ਭਾਗ ਹੀਣ ਨ ਸੁਖਾਇ ॥**

ਤਮਾਮ ਲੋਕਾਂ ਵਿੱਚੋਂ ਹਰੀ-ਰਾਮ ਦੇ ਸੰਤ ਜਨ ਨੀਕੇ=ਚੰਗੇ ਹਨ, ਪਰ ਭਾਗ ਹੀਣ ਪੁਰਸ਼ਾਂ ਨੂੰ ਸੁਖਾਇ ਨ=ਚੰਗੇ ਨਹੀਂ ਲੱਗਦੇ।

**ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ ॥ ੩ ॥**

ਜਿਉ ਜਿਉ=ਜਿਵੇਂ ਜਿਵੇਂ ਸੰਤ ਜਨ ਉੱਚੀ ਸੁਰ ਨਾਲ ਰਾਮ ਨਾਮ ਨੂੰ ਕਹਿੰਦੇ ਹਨ, ਤਿਵੇਂ-ਤਿਵੇਂ ਨਿੰਦਕ ਪੁਰਸ਼ਾਂ ਨੂੰ ਸੱਪ ਦੇ ਡੰਗ ਵਾਂਗ ਲੱਗਦਾ ਹੈ ਭਾਵ ਰਾਮ ਨਾਮ ਸੁਣ ਕੇ ਬਹੁਤ ਦੁੱਖੀ ਹੁੰਦੇ ਹਨ॥ ੩ ॥

**ਧ੍ਰਿਗੁ ਧ੍ਰਿਗੁ ਨਰ ਨਿੰਦਕ ਜਿਨ ਜਨ ਨਹੀ ਭਾਏ ਹਰਿ ਕੇ ਸਖਾ ਸਖਾਇ ॥**

ਨਿੰਦਕ ਪੁਰਸ਼ਾਂ ਨੂੰ ਮਨ, ਬਾਣੀ, ਸਰੀਰ ਕਰ ਕੇ ਧਿਰਕਾਰ ਹੈ; ਜਿਨ੍ਹਾਂ ਨੂੰ ਸੰਤ ਜਨ ਚੰਗੇ ਨਹੀਂ ਲੱਗੇ, ਜੋ ਸੰਤ ਹਰੀ ਦੇ ਸਖਾ=ਮਿੱਤਰ ਹਨ ਤੇ ਦਾਸਾਂ ਦੀ ਸਖਾਇ=ਸਹਾਇਤਾ ਕਰਨ ਵਾਲੇ ਹਨ।

**ਸੇ ਹਰਿ ਕੇ ਚੋਰ ਵੇਮੁਖ ਮੁਖ ਕਾਲੇ ਜਿਨ ਗੁਰ ਕੀ ਪੈਜ ਨ ਭਾਇ ॥ ੪ ॥**

ਉਹ ਹਰੀ ਦੇ ਚੋਰ ਹਨ ਅਤੇ ਉਹਨਾਂ ਬੇ-ਮੁਖਾਂ ਦੇ ਮੂੰਹ ਕਾਲੇ ਕੀਤੇ ਜਾਂਦੇ ਹਨ; ਜਿਨ੍ਹਾਂ ਨੂੰ ਗੁਰਾਂ ਦੀ

ਪੈਜ=ਪੈਜ=ਆਬਰੂ (ਪ੍ਰਤੱਗਿਆ) ਨਹੀਂ ਭਾਉਂਦੀ॥ ੪॥

## ਦਇਆ ਦਇਆ ਕਰਿ ਰਾਖਹੁ ਹਰਿ ਜੀਉ ਹਮ ਦੀਨ ਤੇਰੀ ਸਰਣਾਇ॥

ਹੇ ਦਇਆ ਦੀ ਆਕਰਿ=ਖਾਨ ਹਰਿ ਜੀਉ! ਦਇਆ ਦ੍ਰਿਸ਼ਟੀ ਕਰ ਕੇ ਰੱਖ ਲਓ, ਅਸੀਂ ਦੀਨ ਮਨ ਹੋਕੇ ਆਪ ਜੀ ਦੀ ਸ਼ਰਨ ਵਿਚ ਆਏ ਹਾਂ।

## ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ ਜਨ ਨਾਨਕ ਬਖਸਿ ਮਿਲਾਇ॥੫॥੨॥

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਆਪ ਮੇਰੇ ਪਿਤਾ ਰੂਪ ਹੋ, ਅਸੀਂ ਆਪ ਜੀ ਦੇ ਪੁੱਤਰ ਹਾਂ, ਮੈਂ ਸੇਵਕ ਜਨ ਨੂੰ ਬਖਸ਼ ਕੇ ਆਪਣੇ ਨਾਲ ਮਿਲਾ ਲਉ॥ ੫॥ ੨॥

## ਰਾਮਕਲੀ ਮਹਲਾ ੪॥

## ਹਰਿ ਕੇ ਸਖਾ ਸਾਧ ਜਨ ਨੀਕੇ ਤਿਨ ਊਪਰਿ ਹਾਥੁ ਬਤਾਵੈ॥

ਹਰੀ ਦੇ ਸਖਾ=ਮਿੱਤਰ ਜੋ ਨੀਕੇ=ਚੰਗੇ ਸੰਤ ਜਨ ਹਨ, ਉਹਨਾਂ ਦੇ ਉੱਪਰ ਪ੍ਰਭੂ ਕਿਰਪਾ ਦਾ ਹੱਥ ਬਤਾਵੈ=ਫੇਰਦਾ ਹੈ, ਭਾਵ ਉਹਨਾਂ ਦੀ ਚੰਗੀ ਤਰ੍ਹਾਂ ਰੱਖਿਆ ਕਰਦਾ ਹੈ।

## ਗੁਰਮੁਖਿ ਸਾਧ ਸੇਈ ਪ੍ਰਭ ਭਾਏ ਕਰਿ ਕਿਰਪਾ ਆਪਿ ਮਿਲਾਵੈ॥੧॥

ਜੋ ਗੁਰਮੁਖ ਸੰਤ ਹਨ ਓਹੀ ਪ੍ਰਭੂ ਨੂੰ ਭਾਏ=ਚੰਗੇ ਲੱਗੇ ਹਨ, ਪ੍ਰਭੂ ਕਿਰਪਾ ਕਰ ਕੇ ਉਹਨਾਂ ਨੂੰ ਆਪਣੇ ਨਾਲ ਮਿਲਾਉਂਦਾ ਹੈ॥ ੧॥

## ਰਾਮ ਮੋਕਉ ਹਰਿ ਜਨ ਮੇਲਿ ਮਨਿ ਭਾਵੈ॥

ਹੇ ਹਰੀ ਰਾਮ! ਮੈਨੂੰ ਸੰਤ ਜਨਾਂ ਨਾਲ ਮੇਲਣਾ ਕਰ, ਕਿਉਂਕਿ ਉਹਨਾਂ ਦਾ ਮੇਲ ਹੀ ਮੇਰੇ ਮਨ ਵਿਚ ਭਾਵੈ=ਭਾਉਂਦਾ ਹੈ।

## ਅਮਿਉ ਅਮਿਉ ਹਰਿ ਰਸੁ ਹੈ ਮੀਠਾ
## ਮਿਲਿ ਸੰਤ ਜਨਾ ਮੁਖਿ ਪਾਵੈ॥੧॥ ਰਹਾਉ॥

ਅੰਮ੍ਰਿਤਾਂ ਦੇ ਵਿੱਚੋਂ ਹਰੀ ਨਾਮ ਰੂਪੀ ਅੰਮ੍ਰਿਤ-ਰਸ ਮਿੱਠਾ ਹੈ, ਸੰਤ ਜਨਾਂ ਨਾਲ ਮਿਲ ਕੇ ਮੂੰਹ ਵਿਚ ਪਾਉਣਾ ਕਰੇ॥ ੧॥ ਰਹਾਉ॥

## ਹਰਿ ਕੇ ਲੋਗ ਰਾਮ ਜਨ ਊਤਮ ਮਿਲਿ ਊਤਮ ਪਦਵੀ ਪਾਵੈ॥

ਹਰੀ-ਰਾਮ ਦੇ ਲੋਗ ਸੰਤ ਜਨ ਉੱਤਮ ਹਨ, ਜਾਂ ਲੋਕਾਂ ਵਿੱਚੋਂ ਹਰੀ-ਰਾਮ ਦੇ ਸੰਤ ਜਨ ਉੱਤਮ ਹਨ, ਉਹਨਾਂ ਨਾਲ ਜੋ ਮਿਲਿਆ ਹੈ ਉਹ ਉੱਤਮ ਆਤਮ-ਪਦਵੀ ਨੂੰ ਪਾਉਂਦਾ ਹੈ।

## ਹਮ ਹੋਵਤ ਚੇਰੀ ਦਾਸ ਦਾਸਨ ਕੀ ਮੇਰਾ ਠਾਕੁਰੁ ਖੁਸੀ ਕਰਾਵੈ॥੨॥

ਜੋ ਦਾਸਾਂ ਦੇ ਦਾਸ ਹਨ ਮੈਂ ਉਹਨਾਂ ਦੀ ਚੇਰੀ=ਦਾਸੀ ਹੁੰਦੀ ਹਾਂ ਤਾਂ ਕਿ ਮੇਰਾ ਠਾਕੁਰੁ=ਸੁਆਮੀ ਪਰਮਾਤਮਾ ਮੇਰੇ 'ਪਰ ਖੁਸ਼ੀ ਕਰਾਵੈ=ਕਰੇ ਭਾਵ ਪ੍ਰਸੰਨ ਰਹੇ।

## ਸੇਵਕ ਜਨ ਸੇਵਹਿ ਸੇ ਵਡਭਾਗੀ ਰਿਦ ਮਨਿ ਤਨਿ ਪ੍ਰੀਤਿ ਲਗਾਵੈ ॥

ਮਨ ਤਨ ਵਿਚ ਪ੍ਰੀਤੀ ਲਗਾ ਕੇ ਜੋ ਸੇਵਕ ਜਨ ਹਿਰਦੇ ਕਰ ਕੇ ਪ੍ਰਭੂ ਦੇ ਸੇਵਕ ਜਨ=ਸੰਤ ਜਨਾਂ ਨੂੰ ਸੇਂਵਦੇ ਹਨ ਉਹ ਵੱਡਿਆਂ ਭਾਗਾਂ ਵਾਲੇ ਹਨ।

## ਬਿਨੁ ਪ੍ਰੀਤੀ ਕਰਹਿ ਬਹੁ ਬਾਤਾ ਕੂੜੁ ਬੋਲਿ ਕੂੜੋ ਫਲੁ ਪਾਵੈ ॥ ੩ ॥

ਜੋ ਪੁਰਸ਼ ਪ੍ਰੀਤੀ ਤੋਂ ਬਿਨਾਂ ਬਹੁਤੀਆਂ ਸੰਸਾਰਕ ਗੱਲਾਂ ਕਰਦੇ ਹਨ ਤੇ ਝੂਠ ਨੂੰ ਬੋਲਦੇ ਹਨ, ਉਹ ਕੂੜੋ=ਝੂਠੇ ਹੀ ਫਲ ਨੂੰ ਪਾਉਂਦੇ ਹਨ॥ ੩ ॥

## ਮੋਕਉ ਧਾਰਿ ਕ੍ਰਿਪਾ ਜਗਜੀਵਨ ਦਾਤੇ ਹਰਿ ਸੰਤ ਪਗੀ ਲੇ ਪਾਵੈ ॥

ਹੇ ਜਗਜੀਵਨ ਦਾਤੇ=ਹਰੀ ! ਮੇਰੇ 'ਪਰ ਕਿਰਪਾ ਦ੍ਰਿਸ਼ਟੀ ਧਾਰਿ-ਕਰਕੇ ਮੈਨੂੰ ਲੈ ਕੇ ਸੰਤਾਂ ਦੀ ਚਰਨੀਂ ਪਾਉਣਾ ਕਰ।

## ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ
## ਜਿਤੁ ਨਾਨਕ ਸੰਤੁ ਚੜਿ ਆਵੈ ॥ ੪ ॥ ੩ ॥

ਗੁਰੂ ਜੀ ਕਥਨ ਕਰਦੇ ਹਨ—ਹਉ=ਮੈਂ ਕੱਟਣ ਵਾਲਾ ਹੋ ਕੇ ਬਾਢਿ=ਤਲਵਾਰ ਨਾਲ ਸਿਰ ਕੱਟ ਕੇ ਉਸ ਬਿਖੜੇ ਅਸਥਾਨ 'ਪਰ ਰੱਖਦਾ ਹਾਂ, ਜਿਸ ਉੱਤੇ ਚੜ੍ਹ ਕੇ ਸੰਤ ਜਨ ਸੌਖੇ ਹੀ ਆ ਜਾਣ। ਭਾਵ- ਸੰਤਾਂ 'ਪਰ ਮੈਂ ਅਤਿਅੰਤ ਸ਼ਰਧਾ ਰੱਖਦਾ ਹਾਂ। *ਅਥਵਾ:-* ਮੈਂ ਕੱਟਣੇ ਵਾਲਾ ਹੋ ਕੇ ਨਾਮ ਜਾਂ ਗਿਆਨ ਰੂਪੀ ਬਾਢਿ=ਤਲਵਾਰ ਨਾਲ ਸਿਰੁ=ਹੰਕਾਰ ਨੂੰ ਕੱਟ ਰੱਖਦਾ ਹਾਂ, ਇਸ ਕਰ ਕੇ ਸੰਤੁ=ਸ਼ਾਂਤ ਆਤਮਾ ਹਰੀ ਚੜਿ ਆਵੈ=ਸਾਖਿਆਤਕਾਰ ਹੋ ਜਾਵੇ॥ ੪॥ ੩॥

## ਰਾਮਕਲੀ ਮਹਲਾ ੪ ॥

ਇਕ ਸਿੱਖ ਨੇ ਬੇਨਤੀ ਕੀਤੀ- "ਸੰਸਾਰ-ਸਾਗਰ ਤੋਂ ਕਿਵੇਂ ਤਰਨਾ ਹੁੰਦਾ ਹੈ?" *ਗੁਰ ਉੱਤਰ:-*

## ਜੇ ਵਡ ਭਾਗ ਹੋਵਹਿ ਵਡ ਮੇਰੇ ਜਨ ਮਿਲਦਿਆ ਢਿਲ ਨ ਲਾਈਐ ॥

ਹੇ ਮੇਰੇ ਪਿਆਰਿਓ ! ਜੇਕਰ ਵੱਡਿਆਂ ਤੋਂ ਵੱਡੇ ਭਾਗ ਹੋਣ ਤਾਂ ਸੰਤ ਜਨਾਂ ਨਾਲ ਮਿਲਦਿਆਂ ਢਿਲ=ਦੇਰੀ ਨਾ ਲਗਾਈਏ।

## ਹਰਿ ਜਨ ਅੰਮ੍ਰਿਤ ਕੁੰਟ ਸਰ ਨੀਕੇ ਵਡਭਾਗੀ ਤਿਤੁ ਨਾਵਾਈਐ ॥ ੧ ॥

ਹਰੀ ਦੇ ਸੰਤ ਜਨ ਸੰਸਾਰ ਵਿਚ ਨੀਕੇ=ਭਲੀ ਪ੍ਰਕਾਰ ਨਾਮ-ਅੰਮ੍ਰਿਤ ਦੇ ਸਰ=ਤਲਾਅ ਹਨ, ਜਾਂ ਨਾਮ-ਅੰਮ੍ਰਿਤ ਕੁੰਟ ਦੇ ਸਰ=ਸਦਰਸ ਹਨ, ਵਡਭਾਗੀ ਪੁਰਸ਼ ਹੀ ਤਿਸ ਨਾਮ-ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰਦੇ ਹਨ॥ ੧ ॥

ਇਸ ਤਰ੍ਹਾਂ ਬੇਨਤੀ ਕਰੋ-

## ਰਾਮ ਮੋਕਉ ਹਰਿਜਨ ਕਾਰੈ ਲਾਈਐ ॥

ਹੇ ਰਾਮ ! ਮੈਨੂੰ ਭੀ ਹਰੀ ਦੇ ਸੰਤ ਜਨਾਂ ਦੀ ਸੇਵਾ ਰੂਪੀ ਕਾਰ ਵਿਚ ਲਗਾਉਣਾ ਕਰ।

## ਹਉ ਪਾਣੀ ਪਖਾ ਪੀਸਉ ਸੰਤ ਆਗੈ
## ਪਗ ਮਲਿ ਮਲਿ ਧੂਰਿ ਮੁਖਿ ਲਾਈਐ ॥ ੧ ॥ ਰਹਾਉ ॥

ਹਉ=ਮੈਂ ਸੰਤਾਂ ਦੇ ਅੱਗੇ ਪਾਣੀ ਢੋਵਾਂਗਾ, ਪੱਖਾ ਫੇਰਾਂਗਾ, ਚੱਕੀ ਪੀਹਾਂਗਾ ਅਤੇ ਸੰਤਾਂ ਦੇ ਚਰਨਾਂ ਨੂੰ ਮਲ-ਮਲ ਕੇ ਚਰਨ-ਧੂੜੀ ਨੂੰ ਮੂੰਹ 'ਪਰ ਲਾਵਾਂਗਾ ॥ ੧ ॥ ਰਹਾਉ ॥

## ਹਰਿ ਜਨ ਵਡੇ ਵਡੇ ਵਡ ਊਚੇ ਜੋ ਸਤਗੁਰ ਮੇਲਿ ਮਿਲਾਈਐ ॥

ਹਰੀ ਦੇ ਸੰਤ ਜਨ ਮਨ ਕਰ ਕੇ ਵੱਡੇ ਹਨ ਬਾਣੀ ਕਰ ਕੇ ਵੱਡੇ ਹਨ, ਸਰੀਰ ਕਰ ਕੇ ਭੀ ਵਡ=ਬੜੇ ਉੱਚੇ ਹਨ, *ਅਥਵਾ:-* ਮਨੁੱਖਾ ਤੋਂ ਵੱਡੇ ਬਾਦਸ਼ਾਹ ਹਨ, ਬਾਦਸ਼ਾਹਾਂ ਤੋਂ ਵੱਡੇ ਦੇਵਤੇ ਹਨ, ਦੇਵਤਿਆਂ ਤੋਂ ਵੱਡੇ ਬ੍ਰਹਮਾ ਆਦਿਕ ਹਨ ਹਰੀ ਦੇ ਸੰਤ ਜਨ ਉਹਨਾਂ ਤੋਂ ਭੀ ਉੱਚੇ ਹਨ।

*ਯਥਾ:-* ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥ *(ਸੁਖਮਨੀ, ਪੰਨਾ ੨੭੩)*

ਜੋ ਸੰਤ ਪੂਰਿਆਂ ਸਤਿਗੁਰਾਂ ਦੇ ਮੇਲ ਨਾਲ ਮਿਲਾਉਂਦੇ ਹਨ।

## ਸਤਗੁਰ ਜੇਵਡੁ ਅਵਰੁ ਨ ਕੋਈ ਮਿਲਿ ਸਤਗੁਰ ਪੁਰਖ ਧਿਆਈਐ ॥ ੨ ॥

ਸਤਿਗੁਰੂ ਜੇਵਡੁ=ਜੇਡਾ ਵੱਡਾ ਹੋਰ ਕੋਈ ਨਹੀਂ ਹੈ, ਇਸ ਲਈ ਸਤਿਗੁਰਾਂ ਨਾਲ ਮਿਲ ਕੇ ਅਕਾਲ ਪੁਰਖ ਨੂੰ ਧਿਆਉਣਾ ਕਰੀਏ ॥ ੨ ॥

## ਸਤਗੁਰ ਸਰਣਿ ਪਰੇ ਤਿਨ ਪਾਇਆ ਮੇਰੇ ਠਾਕੁਰ ਲਾਜ ਰਖਾਈਐ ॥

ਜੋ ਸਤਿਗੁਰਾਂ ਦੀ ਸ਼ਰਨ ਵਿਚ ਪਏ ਹਨ ਉਹਨਾਂ ਨੇ ਸਰੂਪ ਦਾ ਗਿਆਨ ਪਾਇਆ ਹੈ, ਮੇਰੇ ਠਾਕੁਰ=ਸੁਆਮੀ ਪਰਮਾਤਮਾ ਨੇ ਉਹਨਾਂ ਦੀ ਲੱਜਾ ਆਪ ਰੱਖਣਾ ਕੀਤੀ ਹੈ। ਜਾਂ ਇੰਜ ਬੇਨਤੀ ਕਰੇ ਹੇ ਮੇਰੇ ਠਾਕੁਰ ! ਆਪ ਮੇਰੀ ਭੀ ਲੱਜਾ ਰੱਖਣਾ ਕਰੋ।

## ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ
## ਜਿਉ ਬਗੁਲ ਸਮਾਧਿ ਲਗਾਈਐ ॥ ੩ ॥

ਇਕ ਅਜੇਹੇ ਮਨੁੱਖ ਹਨ ਜੋ ਆਪਣੇ ਸੁਆਇ=ਪਰਯੋਜਨ (ਮਤਲਬ) ਵਾਸਤੇ ਗੁਰਾਂ ਦੇ ਅੱਗੇ ਆ ਕੇ ਬੈਠਦੇ ਹਨ ਤੇ ਬਗਲੇ ਵਾਂਗੂ ਸਮਾਧੀ ਲਗਾਈ ਰੱਖਦੇ ਹਨ ॥ ੩ ॥

## ਬਗੁਲਾ ਕਾਗ ਨੀਚ ਕੀ ਸੰਗਤਿ ਜਾਇ ਕਰੰਗ ਬਿਖੂ ਮੁਖਿ ਲਾਈਐ ॥

ਨੀਚ ਪੁਰਸ਼ਾਂ ਦੀ ਜਿਹੜੀ ਸੰਗਤ ਹੈ ਇਹ ਬਗਲੇ ਤੇ ਕਾਗ=ਕਾਂ ਵਰਗੀ ਹੈ, ਜਿਵੇਂ ਬਗਲਾ ਕਰੰਗ=ਮੱਛੀ ਨੂੰ ਜਾ ਕੇ ਫੜਦਾ ਹੈ, ਤਿਵੇਂ ਨੀਚ ਪੁਰਸ਼ ਪਰ-ਇਸਤ੍ਰੀਆਂ ਰੂਪ ਮੱਛੀਆਂ ਨੂੰ ਫੜਦਾ ਹੈ ਅਤੇ ਜਿਵੇਂ ਕਾਂ ਮੂੰਹ ਵਿਚ ਬਿਖੂ=ਗੰਦਗੀ ਨੂੰ ਖਾਂਦਾ ਹੈ, ਤਿਵੇਂ ਨੀਚ ਪੁਰਸ਼ ਵਿਸ਼ਿਆਂ ਰੂਪ ਗੰਦਗੀ ਵਿਚ ਲੱਗਦੇ ਹਨ।

## ਨਾਨਕ ਮੇਲਿ ਮੇਲਿ ਪ੍ਰਭ ਸੰਗਤਿ ਮਿਲਿ ਸੰਗਤਿ ਹੰਸੁ ਕਰਾਈਐ ॥ ੪ ॥ ੪ ॥

ਗੁਰੂ ਜੀ ਕਥਨ ਕਰਦੇ ਹਨ—(ਇਸ ਤਰ੍ਹਾਂ ਬੇਨਤੀ ਕਰੋ) ਹੇ ਪ੍ਰਭੂ ! ਸਾਨੂੰ ਸਤਸੰਗਤ ਦੇ ਮੇਲ ਵਿਚ

ਮੇਲਣਾ ਕਰੋ, ਸਤਸੰਗਤ ਵਿਚ ਮਿਲਾ ਕੇ ਹੰਸ ਵਾਂਗੂ ਕਰ ਦਿਓ ਅਰਥਾਤ ਤੱਤ ਮਿਥਿਆ ਦੇ ਵਿਵੇਚਨ ਕਰਨ ਵਾਲੇ ਹੋ ਜਾਈਏ॥ ੪॥ ੪॥

[ਪੰਨਾ ੮੮੨]

## ਰਾਮਕਲੀ ਮਹਲਾ ੪ ॥

### ਸਤਗੁਰ ਦਇਆ ਕਰਹੁ ਹਰਿ ਮੇਲਹੁ ਮੇਰੇ ਪ੍ਰੀਤਮ ਪ੍ਰਾਣ ਹਰਿ ਰਾਇਆ ॥

ਹੇ ਸਤਿਗੁਰੋ! ਦਇਆ ਦ੍ਰਿਸ਼ਟੀ ਕਰ ਕੇ ਮੈਨੂੰ ਹਰੀ ਨਾਲ ਮੇਲਣਾ ਕਰੋ, ਕਿਉਂਕਿ ਹਰੀ ਰਾਜਾ ਮੇਰੇ ਪ੍ਰਾਣਾਂ ਦਾ ਪ੍ਰੀਤਮ=ਪਿਆਰਾ ਹੈ।

### ਹਮ ਚੇਰੀ ਹੋਇ ਲਗਹ ਗੁਰ ਚਰਣੀ
### ਜਿਨਿ ਹਰਿ ਪ੍ਰਭ ਮਾਰਗੁ ਪੰਥੁ ਦਿਖਾਇਆ ॥ ੧ ॥

ਮੈਂ ਚੇਰੀ=ਦਾਸੀ ਹੋ ਕੇ ਉਹਨਾਂ ਗੁਰਾਂ ਦੀ ਚਰਨੀਂ ਲਗਹ=ਲੱਗਦੀ ਹਾਂ, ਜਿਨ੍ਹਾਂ ਗੁਰਾਂ ਨੇ ਹਰੀ-ਪ੍ਰਭੂ ਦੀ ਪ੍ਰਾਪਤੀ ਦਾ ਮਾਰਗੁ ਪੰਥੁ=ਖੁਲ੍ਹਾ ਰਸਤਾ ਵਿਖਾਇਆ ਹੈ। ਜਾਂ ਜਿਨ੍ਹਾਂ ਗੁਰਾਂ ਨੇ ਮਾਰਗਾਂ ਵਿੱਚੋਂ ਹਰੀ-ਪ੍ਰਭੂ ਦੀ ਪ੍ਰਾਪਤੀ ਦਾ ਗਿਆਨ-ਭਗਤੀ ਰੂਪੀ ਪੰਥੁ=ਰਸਤਾ ਵਿਖਾਇਆ ਹੈ, ਮੈਂ ਦਾਸੀ ਹੋ ਕੇ ਉਹਨਾਂ ਗੁਰਾਂ ਦੀ ਚਰਨੀਂ ਲੱਗਦੀ ਹਾਂ॥ ੧॥

### ਰਾਮ ਮੈ ਹਰਿ ਹਰਿ ਨਾਮੁ ਮਨਿ ਭਾਇਆ ॥

ਹੇ ਰਾਮ ਸਰੂਪ ਗੁਰੋ ! ਮੇਰੇ ਮਨ ਵਿਚ ਹਰਿ ਹਰਿ ਨਾਮ ਦਾ ਸਿਮਰਨ ਕਰਨਾ ਹੀ ਭਾਇਆ=ਚੰਗਾ ਲੱਗਾ ਹੈ।

### ਮੈ ਹਰਿ ਬਿਨੁ ਅਵਰੁ ਨ ਕੋਈ ਬੇਲੀ ਮੇਰਾ ਪਿਤਾ ਮਾਤਾ ਹਰਿ ਸਖਾਇਆ ॥

ਹਰੀ ਤੋਂ ਬਿਨਾਂ ਮੇਰਾ ਹੋਰ ਕੋਈ ਬੇਲੀ=ਮਿੱਤਰ ਨਹੀਂ ਹੈ, ਮੇਰਾ ਮਾਂ ਪਿਓ ਹਰੀ ਹੈ ਅਤੇ ਮੇਰੀ ਸਹਾਇਤਾ ਕਰਨ ਵਾਲਾ ਭੀ ਹਰੀ ਹੈ।

### ਮੇਰੇ ਇਕੁ ਖਿਨੁ ਪ੍ਰਾਨ ਨ ਰਹਹਿ ਬਿਨੁ ਪ੍ਰੀਤਮ
### ਬਿਨੁ ਦੇਖੇ ਮਰਹਿ ਮੇਰੀ ਮਾਇਆ ॥

ਹੇ ਮੇਰੀ ਮਾਇਆ=ਮਾਤਾ ਰੂਪ ਗੁਰੋ! ਪ੍ਰੀਤਮ=ਪ੍ਰਭੂ ਤੋਂ ਬਿਨਾਂ ਮੇਰੇ ਪ੍ਰਾਣ ਇਕ ਛਿਨ ਮਾਤਰ ਭੀ ਨਹੀਂ ਰਹਿ ਸਕਦੇ, ਉਸ ਦੇ ਵੇਖੇ ਤੋਂ ਬਿਨਾਂ ਮੇਰਾ ਮਰਨਾ ਹੁੰਦਾ ਹੈ।

### ਧਨੁ ਧਨੁ ਵਡ ਭਾਗ ਗੁਰ ਸਰਣੀ ਆਏ
### ਹਰਿ ਗੁਰ ਮਿਲਿ ਦਰਸਨੁ ਪਾਇਆ ॥ ੨ ॥

ਜੋ ਪੁਰਸ਼ ਭੀ ਗੁਰੂ ਦੀ ਸ਼ਰਨ ਵਿਚ ਆਏ ਹਨ ਉਹ ਧੰਨਤਾ ਜੋਗ ਵੱਡਿਆਂ ਭਾਗਾਂ ਵਾਲੇ ਹਨ, ਵਡਭਾਗੀਆਂ ਨੇ ਗੁਰਾਂ ਨਾਲ ਮਿਲ ਕੇ ਹਰੀ ਦਾ ਦਰਸ਼ਨ ਪਾਇਆ ਹੈ।॥ ੨॥

**ਮੈ ਅਵਰੁ ਨ ਕੋਈ ਸੂਝੈ ਬੂਝੈ ਮਨਿ ਹਰਿ ਜਪੁ ਜਪਉ ਜਪਾਇਆ॥**

ਮੈਨੂੰ ਹੋਰ ਕੋਈ ਸੂਝੈ=ਨਿਗਾਹ ਨਹੀਂ ਆਉਂਦਾ ਜਿਸ ਪਾਸੋਂ ਮੈਂ ਬੂਝੈ=ਪੁੱਛਾਂ, ਮੈਂ ਤਾਂ ਮਨ ਵਿੱਚ ਗੁਰਾਂ ਦਾ ਜਪਾਇਆ ਹੋਇਆ ਹਰੀ-ਜਪ ਨੂੰ ਜਪਦਾ ਹਾਂ।

**ਨਾਮ ਹੀਣ ਫਿਰਹਿ ਸੇ ਨਕਟੇ ਤਿਨ ਘਸਿ ਘਸਿ ਨਕ ਵਢਾਇਆ॥ ੩॥**

ਜੋ ਨਾਮ-ਸਿਮਰਨ ਤੋਂ ਰਹਿਤ ਹਨ, ਉਹ ਇਸ ਲੋਕ ਵਿਚ ਨਕਟੇ=ਜਸ ਰੂਪ ਨੱਕ ਕੱਟੇ ਫਿਰਦੇ ਹਨ, ਪੁਨਾ ਪ੍ਰਲੋਕ ਵਿਚ ਭੀ ਧਰਮ ਰਾਜਾ ਨੇ ਆਪਣੇ ਜਮਦੂਤਾਂ ਪਾਸੋਂ ਉਨ੍ਹਾਂ ਦਾ ਨੱਕ ਘਸਿ ਘਸਿ=ਰਗੜ-ਰਗੜ ਕੇ ਕਟਾਇਆ ਹੈ ਭਾਵ ਸ਼ਰਮਿੰਦਾ ਕੀਤਾ ਹੈ॥ ੩॥

**ਮੋਕਉ ਜਗਜੀਵਨ ਜੀਵਾਲਿ ਲੈ ਸੁਆਮੀ ਰਿਦ ਅੰਤਰਿ ਨਾਮੁ ਵਸਾਇਆ॥**

ਹੇ ਜਗਜੀਵਨ ਸੁਆਮੀ ! ਮੈਨੂੰ ਜਿਵਾਲ ਲੈ, ਕਿਉਂਕਿ ਮੈਂ ਗੁਰਾਂ ਦੁਆਰੇ ਹਿਰਦੇ ਅੰਦਰ ਆਪ ਜੀ ਦਾ ਨਾਮ ਵਸਾਇਆ ਹੋਇਆ ਹੈ।

**ਨਾਨਕ ਗੁਰੂ ਗੁਰੂ ਹੈ ਪੂਰਾ ਮਿਲਿ ਸਤਿਗੁਰ ਨਾਮੁ ਧਿਆਇਆ॥ ੪॥ ੫॥**

ਗੁਰੂ ਜੀ ਕਥਨ ਕਰਦੇ ਹਨ- ਜੋ ਗੁ=ਅਗਿਆਨ ਦੇ ਹਨੇਰੇ ਵਿਚ ਰੂ=ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਪੂਰਾ ਗੁਰੂ ਹੈ, ਉਸ ਸਤਿਗੁਰੂ ਨਾਲ ਮਿਲ ਕੇ ਮੈਂ ਨਾਮ ਨੂੰ ਧਿਆਉਣਾ ਕੀਤਾ ਹੈ। *ਅਥਵਾ:-* ਜਿਸ ਨੇ ਸਤਿਗੁਰਾਂ ਨਾਲ ਮਿਲ ਕੇ ਨਾਮ ਧਿਆਉਣਾ ਕੀਤਾ ਹੈ, ਉਹ ਗੁਰੂ=ਵੱਡਿਆਂ ਤੋਂ ਵੱਡਾ ਗੁਰੂ ਹੈ ਤੇ ਸ਼ੁਭ-ਗੁਣਾਂ ਕਰ ਕੇ ਪੂਰਨ ਹੈ॥ ੪॥ ੫॥

## ਰਾਮਕਲੀ ਮਹਲਾ ੪॥

**ਸਤਗੁਰੁ ਦਾਤਾ ਵਡਾ ਵਡ ਪੁਰਖੁ ਹੈ ਜਿਤੁ ਮਿਲਿਐ ਹਰਿ ਉਰ ਧਾਰੇ॥**

ਸਤਿਗੁਰੂ ਸਭ ਪਦਾਰਥਾਂ ਦਾ ਦਾਤਾ ਹੈ ਤੇ ਵੱਡਿਆਂ ਤੋਂ ਵੱਡਾ ਪੁਰਖ ਹੈ, ਜਿਸ ਗੁਰੂ ਨਾਲ ਮਿਲ ਕੇ ਮੈਂ ਹਰੀ ਦੇ ਨਾਮ ਹਿਰਦੇ ਵਿਚ ਧਾਰੇ ਹਨ।

**ਜੀਅ ਦਾਨੁ ਗੁਰਿ ਪੂਰੈ ਦੀਆ ਹਰਿ ਅੰਮ੍ਰਿਤ ਨਾਮੁ ਸਮਾਰੇ॥ ੧॥**

ਪੂਰਿਆਂ ਗੁਰਾਂ ਨੇ ਮੈਨੂੰ ਜੀਵਨ ਦਾਨ ਦਿੱਤਾ ਹੈ, ਗੁਰਾਂ ਦੁਆਰੇ ਹੀ ਅੰਮ੍ਰਿਤ ਰੂਪ ਹਰੀ ਦੇ ਨਾਮ ਸੰਭਾਲੇ ਹਨ॥ ੧॥

**ਰਾਮ ਗੁਰਿ ਹਰਿ ਹਰਿ ਨਾਮੁ ਕੰਠਿ ਧਾਰੇ॥**

ਰਾਮ=ਹੇ ਭਾਈ ! ਗੁਰਾਂ ਦੁਆਰੇ ਹਰਿ ਹਰਿ ਨਾਮ ਮੈਂ ਕੰਠਿ=ਗਲ ਵਿਚ ਧਾਰੇ ਹਨ।

**ਗੁਰਮੁਖਿ ਕਥਾ ਸੁਣੀ ਮਨਿ ਭਾਈ ਧਨੁ ਧਨੁ ਵਡ ਭਾਗ ਹਮਾਰੇ॥੧॥ਰਹਾਉ॥**

ਗੁਰਾਂ ਦੁਆਰੇ ਨਾਮ ਦੀ ਕਥਾ ਸੁਣੀ ਤਾਂ ਮੇਰੇ ਮਨ ਵਿਚ ਭਾ ਗਈ, ਇਸ ਤੇ ਅਸਾਂ ਨੇ ਜਾਣਿਆ ਹੈ ਕਿ ਸਾਡੇ ਭਾਗ (ਮਨ, ਬਾਣੀ ਕਰ ਕੇ) ਬੜੇ ਧੰਨਤਾ ਜੋਗ ਹਨ॥ ੧॥ ਰਹਾਉ॥

**ਕੋਟਿ ਕੋਟਿ ਤੇਤੀਸ ਧਿਆਵਹਿ ਤਾ ਕਾ ਅੰਤੁ ਨ ਪਾਵਹਿ ਪਾਰੇ॥**

ਤੇਤੀ ਕਰੋੜ ਦੇਵਤੇ, ਕਰੋੜਾਂ ਵਰ੍ਹੇ, ਵਾ:- ਕਰੋੜਾਂ ਵਿਧੀਆਂ ਨਾਲ ਧਿਆਉਂਦੇ ਹਨ, ਪਰ ਉਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਪਾਉਂਦੇ।

## ਹਿਰਦੈ ਕਾਮ ਕਾਮਨੀ ਮਾਗਹਿ ਰਿਧਿ ਮਾਗਹਿ ਹਾਥੁ ਪਸਾਰੇ ॥ ੨ ॥

ਜਿਨ੍ਹਾਂ ਦੇ ਹਿਰਦੇ ਵਿਚ ਕਾਮ ਦੀ ਇੱਛਾ ਹੈ ਉਹ ਕਾਮਨੀ=ਇਸਤ੍ਰੀ ਆਦਿ ਪਦਾਰਥਾਂ ਨੂੰ ਮੰਗਦੇ ਹਨ ਅਤੇ ਹੱਥ ਨੂੰ ਪਸਾਰੇ ਫੈਲਾਅ ਕੇ ਰਿੱਧੀਆਂ ਸਿੱਧੀਆਂ ਮੰਗਦੇ ਹਨ॥ ੨ ॥

## ਹਰਿ ਜਸੁ ਜਪਿ ਜਪੁ ਵਡਾ ਵਡੇਰਾ ਗੁਰਮੁਖਿ ਰਖਉ ਉਰਿ ਧਾਰੇ ॥

ਹਰੀ ਦੇ ਜਸ ਕਰਨ ਰੂਪ ਜਪੁ=ਜਪ ਨੂੰ ਜਿਸ ਨੇ ਜਪਿ=ਜਪਿਆ ਹੈ, ਉਹ ਵੱਡਿਆਂ ਤੋਂ ਵੱਡਾ ਹੈ, ਇਸ ਲਈ ਤੁਸੀਂ ਭੀ ਗੁਰਾਂ ਦੁਆਰੇ ਆਪਣੇ ਉਰਿ=ਹਿਰਦੇ ਵਿਚ ਹਰੀ-ਜਸ ਨੂੰ ਧਾਰ ਰੱਖੋ।

## ਜੇ ਵਡ ਭਾਗ ਹੋਵਹਿ ਤਾ ਜਪੀਐ ਹਰਿ ਭਉਜਲੁ ਪਾਰਿ ਉਤਾਰੇ ॥ ੩ ॥

ਜੇਕਰ ਵੱਡੇ ਭਾਗ ਹੋਣ ਤਾਂ ਹਰੀ-ਜਸ ਜਪਿਆ ਜਾਂਦਾ ਹੈ, ਜੋ ਜਪਦਾ ਹੈ ਉਸ ਨੂੰ ਹਰੀ ਸੰਸਾਰ-ਸਮੁੰਦਰ ਤੋਂ ਪਾਰ ਉਤਾਰਦਾ ਹੈ॥ ੩ ॥

## ਹਰਿ ਜਨ ਨਿਕਟਿ ਨਿਕਟਿ ਹਰਿ ਜਨ ਹੈ ਹਰਿ ਰਾਖੈ ਕੰਠਿ ਜਨ ਧਾਰੇ ॥

ਹਰੀ ਸੰਤ ਜਨਾਂ ਦੇ ਨੇੜੇ ਹੈ ਤੇ ਸੰਤ-ਜਨ ਹਰੀ ਦੇ ਨੇੜੇ ਹਨ, ਹਰੀ ਆਪਣਿਆਂ ਸੰਤ-ਜਨਾਂ ਨੂੰ ਕੰਠ ਵਿਚ ਧਾਰ ਕੇ ਰੱਖਿਆ ਕਰਦਾ ਹੈ। *ਅਥਵਾ:-* ਹਰਿ ਜਨ ਨਿਕਟਿ=ਹਰੀ ਦੇ ਸੰਤਜਨਾਂ ਪਾਸ ਆ ਕੇ ਜਿਨ੍ਹਾਂ ਜਨਾਂ ਨੇ ਹਰੀ ਨੂੰ ਜਾਣਿਆ ਹੈ, ਉਹਨਾਂ ਸੰਤ-ਜਨਾਂ ਨੂੰ ਹਰੀ ਆਪਣੇ ਗਲ ਨਾਲ ਲਗਾ ਕੇ ਆਪਣੇ ਨਿਕਟਿ=ਨੇੜੇ ਰੱਖਦਾ ਹੈ ਭਾਵ ਉਹਨਾਂ ਨੂੰ ਦੁੱਖ ਨਹੀਂ ਹੋਣ ਦੇਂਦਾ।

## ਨਾਨਕ ਪਿਤਾ ਮਾਤਾ ਹੈ ਹਰਿ ਪ੍ਰਭੁ ਹਮ ਬਾਰਿਕ ਹਰਿ ਪ੍ਰਤਿਪਾਰੇ ॥੪ ॥੬ ॥੧੮ ॥

ਗੁਰੂ ਜੀ ਕਥਨ ਕਰਦੇ ਹਨ—ਮੇਰਾ ਪਿਤਾ ਮਾਤਾ ਤੇ ਸੁਆਮੀ ਹਰੀ-ਪ੍ਰਭੂ ਆਪ ਹੀ ਹੈ, ਅਸੀਂ ਬਾਲਕੇ ਹਰੀ ਦੇ ਪ੍ਰਤਿਪਾਲੇ ਹੋਏ ਹਾਂ॥ ੪ ॥ ੬ ॥ ੧੮ ॥

## ਰਾਗੁ ਰਾਮਕਲੀ ਮਹਲਾ ੫ ਘਰੁ ੧ ੧ੴ ਸਤਿਗੁਰ ਪ੍ਰਸਾਦਿ ॥

## ਕਿਰਪਾ ਕਰਹੁ ਦੀਨ ਕੇ ਦਾਤੇ ਮੇਰਾ ਗੁਣੁ ਅਵਗਣੁ ਨ ਬੀਚਾਰਹੁ ਕੋਈ ॥

ਹੇ ਦੀਨ=ਗਰੀਬਾਂ ਦੇ ਦਾਤੇ ਸੁਆਮੀ ! ਆਪ ਮੇਰੇ ਪਰ ਕਿਰਪਾ ਕਰੋ, ਮੇਰਾ ਗੁਣ ਔਗੁਣ ਕੁਝ ਭੀ ਨਾ ਵਿਚਾਰਨਾ ਕਰੋ। ਵਾ:- ਗੁਣ ਮੇਰੇ ਵਿਚ ਕੋਈ ਨਹੀਂ ਹੈ, ਤੇ ਮੇਰਾ ਔਗੁਣ ਕੋਈ ਵਿਚਾਰੋ ਨਾ

## ਮਾਟੀ ਕਾ ਕਿਆ ਧੋਪੈ ਸੁਆਮੀ ਮਾਣਸ ਕੀ ਗਤਿ ਏਹੀ ॥ ੧ ॥

ਹੇ ਸੁਆਮੀ ! ਮਿੱਟੀ ਦਾ ਭਲਾ ਕੀ ਧੋਣਾ ਹੈ ਮਿੱਟੀ ਦੇ ਧੋਣ ਨਾਲ ਮਿੱਟੀ ਹੀ ਨਿਕਲਣੀ ਹੈ। ਏਸੇ ਤਰ੍ਹਾਂ ਮਨੁੱਖ ਦੀ ਗਤੀ ਭੀ ਏਹੋ ਹੈ ਜੇ ਇਸ ਵਿਚ ਔਗੁਣ ਵੇਖਣਾ ਕਰੀਏ ਤਾਂ ਸਰੀਰ ਔਗੁਣਾਂ ਕਰ ਕੇ ਭਰਪੂਰ ਹੈ॥ ੧ ॥

## ਮੇਰੇ ਮਨ ਸਤਿਗੁਰੁ ਸੇਵਿ ਸੁਖੁ ਹੋਈ ॥

ਹੇ ਮੇਰੇ ਮਨ ! ਸਤਿਗੁਰਾਂ ਦੀ ਸੇਵਾ ਕੀਤਿਆਂ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਜੋ ਇਛਹੁ ਸੋਈ ਫਲੁ ਪਾਵਹੁ ਫਿਰਿ ਦੂਖੁ ਨ ਵਿਆਪੈ ਕੋਈ॥੧॥ਰਹਾਉ॥**

ਜੋ ਇੱਛਾ ਕਰੋਗੇ ਓਹੀ ਫਲ ਪਾਵੋਗੇ, ਫਿਰ ਕੋਈ ਦੁੱਖ ਵੀ ਨਹੀਂ ਆ ਕੇ ਲੱਗੇਗਾ॥ ੧॥ ਰਹਾਉ॥

**ਕਾਚੇ ਭਾਡੇ ਸਾਜਿ ਨਿਵਾਜੇ ਅੰਤਰਿ ਜੋਤਿ ਸਮਾਈ॥**

ਸਰੀਰਾਂ ਰੂਪੀ ਕੱਚੇ ਭਾਂਡੇ ਸਾਜਿ=ਬਣਾ ਕੇ ਤੇ ਅੰਦਰ ਆਪਣੀ ਜੋਤਿ=ਚੇਤਨ ਸੱਤਾ ਅਭੇਦ ਕਰ ਕੇ ਨਿਵਾਜੇ=ਵਡਿਆਏ ਹਨ।

**ਜੈਸਾ ਲਿਖਤੁ ਲਿਖਿਆ ਧੁਰਿ ਕਰਤੈ ਹਮ ਤੈਸੀ ਕਿਰਤਿ ਕਮਾਈ॥੨॥**

ਕਰਤੇ ਪੁਰਖ ਨੇ ਧੁਰ ਤੋਂ ਜੈਸਾ ਲੇਖ ਲਿਖਿਆ ਹੈ, ਅਸਾਂ ਨੇ ਤੈਸੀ ਹੀ ਕਿਰਤ ਕਮਾਈ ਹੈ॥ ੨॥

**ਮਨੁ ਤਨੁ ਥਾਪਿ ਕੀਆ ਸਭੁ ਅਪਨਾ ਏਹੋ ਆਵਣ ਜਾਣਾ॥**

ਮਨ ਤਨ ਆਦਿਕ ਸਾਰਿਆਂ ਪਦਾਰਥਾਂ ਨੂੰ ਇਸ ਜੀਵ ਨੇ ਜਿਹੜਾ ਆਪਣਾ ਥਾਪਿ=ਬਨਾਉਣਾ ਕੀਤਾ ਹੈ, ਏਹੋ ਆਵਣ ਜਾਣਾ=ਜਨਮ ਮਰਨ ਦਾ ਕਾਰਨ ਹੈ।

**ਜਿਨਿ ਦੀਆ ਸੋ ਚਿਤਿ ਨ ਆਵੈ ਮੋਹਿ ਅੰਧੁ ਲਪਟਾਣਾ॥੩॥**

ਜਿਸ ਪ੍ਰਭੂ ਨੇ ਸਭ ਕੁਝ ਦਿੱਤਾ ਹੈ ਉਹ ਚਿਤ ਵਿਚ ਚੇਤੇ ਆਉਂਦਾ ਨਹੀਂ ਹੈ, ਇਸੇ ਕਰਕੇ ਇਹ ਅੰਨ੍ਹਾਂ ਅਗਿਆਨੀ ਪੁਰਸ਼ ਮੋਹ ਵਿਚ ਲੰਪਟ ਹੋ ਰਿਹਾ ਹੈ॥ ੩॥

[ਪੰਨਾ ੮੮੩]

**ਜਿਨਿ ਕੀਆ ਸੋਈ ਪ੍ਰਭੁ ਜਾਣੈ ਹਰਿ ਕਾ ਮਹਲੁ ਅਪਾਰਾ॥**

ਜਿਸ ਨੇ ਸੰਸਾਰ ਪੈਦਾ ਕੀਤਾ ਹੈ, ਇਸ ਨੂੰ ਉਹ ਪ੍ਰਭੂ ਹੀ ਜਾਣਦਾ ਹੈ, ਉਸ ਹਰੀ ਦਾ ਮਹਲੁ=ਸਰੂਪ ਅਪਾਰਾ=ਪਾਰਾਵਾਰ ਤੋਂ ਰਹਿਤ ਹੈ।

**ਭਗਤਿ ਕਰੀ ਹਰਿ ਕੇ ਗੁਣ ਗਾਵਾ ਨਾਨਕ ਦਾਸੁ ਤੁਮਾਰਾ॥੪॥੧॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਮੈਂ ਆਪ ਜੀ ਦਾ ਦਾਸ ਹਾਂ, ਮੇਰੇ ਉੱਤੇ ਇਹ ਕਿਰਪਾ ਕਰੋ, ਜੋ ਮੈਂ ਆਪ ਜੀ ਦੀ ਭਗਤੀ ਕਰਾਂ ਅਤੇ ਬਾਣੀ ਦੁਆਰੇ ਆਪ ਜੀ ਦੇ ਗੁਣ ਗਾਉਣਾ ਕਰਾਂ ॥ ੪॥ ੧॥

## ਰਾਮਕਲੀ ਮਹਲਾ ੫॥

**ਪਵਹੁ ਚਰਣਾ ਤਲਿ ਊਪਰਿ ਆਵਹੁ ਐਸੀ ਸੇਵ ਕਮਾਵਹੁ॥**

ਹੇ ਭਾਈ ! ਅਜੇਹੀ ਸੇਵਾ ਕਮਾਵੋ, ਜੋ ਸਭ ਦੇ ਚਰਨਾਂ ਦੇ ਤਲਿ=ਹੇਠਾਂ ਪਵੋ ਭਾਵ ਅਤਿਅੰਤ ਨਿੰਮ੍ਰਤਾ ਧਾਰਨ ਕਰੋ ਤਾਂ ਸਭ ਦੇ ਉੱਪਰ ਆਵੋਗੇ ਭਾਵ ਸਭ ਤੋਂ ਉੱਚਾ ਆਪ ਦਾ ਜਸ ਹੋਵੇਗਾ।

**ਆਪਸ ਤੇ ਊਪਰਿ ਸਭ ਜਾਣਹੁ ਤਉ ਦਰਗਹ ਸੁਖੁ ਪਾਵਹੁ॥੧॥**

ਆਪਣੇ ਤੋਂ ਹੋਰ ਸਾਰਿਆਂ ਨੂੰ ਊਪਰਿ=ਉੱਚਾ ਕਰ ਕੇ ਜਾਣੋ ਤਾਂ ਪ੍ਰਭੂ ਦੀ ਦਰਗਾਹ ਵਿਚ ਸੁਖ ਪਾਓਗੇ।

*ਯਥਾ:-* ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥
ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥ ੭॥ *(ਪੰਨਾ ੧੩੬੪)*

## ਸੰਤਹੁ ਐਸੀ ਕਥਹੁ ਕਹਾਣੀ॥

ਹੇ ਸੰਤੋ! ਇਸ ਤਰ੍ਹਾਂ ਦੀ ਕਹਾਣੀ=ਕਥਾ ਕਥਹੁ=ਆਖੋ। ਜਿਸ ਕਥਾ ਨੂੰ ਸੁਣ ਕੇ-

## ਸੁਰ ਪਵਿਤ੍ਰ ਨਰਦੇਵ ਪਵਿਤ੍ਰਾ ਖਿਨੁ ਬੋਲਹੁ ਗੁਰਮੁਖਿ ਬਾਣੀ॥੧॥ਰਹਾਉ॥

ਸੁਰ=ਦੇਵਤੇ ਪਵਿੱਤਰ ਹੁੰਦੇ ਹਨ, ਨਰਦੇਵ=ਸੰਭੂ ਮੁਨਿ, ਅਥਵਾ:- ਬ੍ਰਹਮਾ, ਵਾ:- ਰਾਜੇ ਲੋਕ ਪਵਿੱਤਰ ਹੁੰਦੇ ਹਨ, ਖਿਨ ਖਿਨ ਦੇ ਸਮੇਂ ਵਿਚ ਮੁਖੀ ਗੁਰਾਂ ਦੀ ਬਾਣੀ ਬੋਲਣਾ ਕਰੋ॥ ੧॥ ਰਹਾਉ॥

## ਪਰਪੰਚੁ ਛੋਡਿ ਸਹਜ ਘਰਿ ਬੈਸਹੁ ਝੂਠਾ ਕਹਹੁ ਨ ਕੋਈ॥

ਪਰਪੰਚੁ=ਵਲਛਲ ਕਰਨਾ ਛੋਡਿ=ਛੱਡ ਕੇ, ਸਹਜ=ਸ਼ਾਂਤੀ ਵਾ:- ਸਰੂਪ-ਘਰ ਵਿਚ ਬੈਠਣਾ ਕਰੋ, ਕੋਈ ਭੀ ਝੂਠਾ ਬਚਨ ਨਾ ਕਹੋ। ਜਾਂ ਅਸੀਂ ਕੋਈ ਝੂਠਾ ਬਚਨ ਨਹੀਂ ਕਹਿੰਦੇ।

## ਸਤਿਗੁਰ ਮਿਲਹੁ ਨਵੈ ਨਿਧਿ ਪਾਵਹੁ ਇਨ ਬਿਧਿ ਤਤੁ ਬਿਲੋਈ॥੨॥

ਸਤਿਗੁਰਾਂ ਨਾਲ ਮਿਲ ਕੇ ਪ੍ਰਤੱਖ ਨੌਂ ਨਿੱਧੀਆਂ ਨੂੰ ਪਾਵੇ, ਵਾ:- ਨੌਧਾ ਭਗਤੀ ਰੂਪ ਨਿਧੀ ਨੂੰ ਪਾਵੇ। ਵਾ:- ਨੌਂ ਨਿਧੀਆਂ ਦੇ ਮਾਲਕ ਪਰਮੇਸ਼ਰ ਨੂੰ ਪਾਉਣਾ ਕਰੋ। ਇਸ ਵਿਧੀ ਨਾਲ ਤਤੁ=ਸਿਧਾਂਤ ਰੂਪ ਪਰਮੇਸ਼ਰ ਨੂੰ ਬਿਲੋਈ=ਵਿਚਾਰਨਾ ਕਰੋ। ਵਾ:- ਇਸ ਵਿਧੀ ਨਾਲ ਤਤ ਮਿਥਿਆ ਦੇ ਵਿਚਾਰ ਵਾਲੇ ਹੋਵੋ।

## ਭਰਮੁ ਚੁਕਾਵਹੁ ਗੁਰਮੁਖਿ ਲਿਵ ਲਾਵਹੁ ਆਤਮੁ ਚੀਨਹੁ ਭਾਈ॥

ਹੇ ਭਾਈ ! ਗੁਰਾਂ ਦੁਆਰੇ ਲਿਵ ਲਗਾ ਕੇ ਭਰਮ ਨੂੰ ਦੂਰ ਕਰੋ ਅਤੇ ਆਤਮੁ ਚੀਨਹੁ=ਆਪਣੇ ਸਰੂਪ ਨੂੰ ਜਾਣਨਾ ਕਰੋ।

## ਨਿਕਟਿ ਕਰਿ ਜਾਣਹੁ ਸਦਾ ਪ੍ਰਭੁ ਹਾਜਰੁ ਕਿਸੁ ਸਿਉ ਕਰਹੁ ਬੁਰਾਈ॥੩॥

ਜੋ ਪ੍ਰਭੂ ਸਦਾ ਹਾਜ਼ਰ-ਨਾਜ਼ਰ ਹੈ ਉਸ ਨੂੰ ਆਪਣੇ ਨਿਕਟਿ=ਨੇੜੇ ਜਾਣਨਾ ਕਰੋ ਤੇ ਬੁਰਿਆਈ ਕਿਸ ਦੇ ਨਾਲ ਕਰਦੇ ਹੋ ਭਾਵ ਕਿਸੇ ਦੇ ਨਾਲ ਭੀ ਬੁਰਿਆਈ ਨਾ ਕਰੋ॥ ੩॥

## ਸਤਿਗੁਰਿ ਮਿਲਿਐ ਮਾਰਗੁ ਮੁਕਤਾ ਸਹਜੇ ਮਿਲੇ ਸੁਆਮੀ॥

ਜਿਸ ਨੂੰ ਸਤਗੁਰੂ ਮਿਲੇ ਹਨ ਉਸ ਨੂੰ ਗਿਆਨ ਭਗਤੀ ਰੂਪ ਮਾਰਗੁ ਮੁਕਤਾ=ਖੁਲ੍ਹਾ ਰਸਤਾ ਪ੍ਰਾਪਤ ਹੋਇਆ ਹੈ, ਵਾ:- ਪਰਮੇਸ਼ਰ ਦਾ ਰਸਤਾ ਮੁਕਤਾ=ਖੁਲ੍ਹ ਗਿਆ ਹੈ ਤੇ ਉਹ ਸੁਭਾਵਕ ਹੀ ਸੁਆਮੀ=ਪਰਮਾਤਮਾ ਨਾਲ ਮਿਲ ਗਿਆ ਹੈ।

## ਧਨੁ ਧਨੁ ਸੇ ਜਨ ਜਿਨੀ ਕਲਿ ਮਹਿ ਹਰਿ ਪਾਇਆ
## ਜਨ ਨਾਨਕ ਸਦ ਕੁਰਬਾਨੀ॥੪॥੨॥

ਉਹ ਗੁਰਮੁਖ ਜਨ (ਮਨ, ਬਾਣੀ, ਸਰੀਰ ਕਰ ਕੇ) ਧੰਨਤਾ ਜੋਗ ਹਨ, ਜਿਨ੍ਹਾਂ ਨੇ ਕਲਜੁਗ ਵਿਚ ਹਰੀ ਨੂੰ ਪਾਇਆ ਹੈ, ਗੁਰੂ ਜੀ ਕਥਨ ਕਰਦੇ ਹਨ—ਮੈਂ ਉਸ ਗੁਰਮੁਖ ਜਨ ਤੋਂ ਸਦਾ ਕੁਰਬਾਨੀ=ਸਦਕੇ ਜਾਂਦਾ ਹਾਂ॥ ੪॥ ੨॥

## ਰਾਮਕਲੀ ਮਹਲਾ ੫ ॥

## ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ ॥

ਮਾਇਆ ਦੇ ਆਉਂਦਿਆਂ ਮਨ ਵਿਚ ਹਰਖ=ਖੁਸ਼ੀ ਨਹੀਂ ਹੈ, ਮਾਇਆ ਦੇ ਜਾਂਦਿਆਂ ਕੋਈ ਦੁੱਖ ਨਹੀਂ ਹੈ, ਕਿਸੇ ਪ੍ਰਕਾਰ ਦੀ ਭੀ ਮਨ ਵਿਚ ਕੋਈ ਰੋਗਨੀ=ਚਿੰਤਾ ਨਹੀਂ ਬਿਆਪੈ=ਲੱਗਦੀ। ਕਿਉਂਕਿ-

## ਸਦਾ ਅਨੰਦੁ ਗੁਰੁ ਪੂਰਾ ਪਾਇਆ ਤਉ ਉਤਰੀ ਸਗਲ ਬਿਓਗਨੀ ॥ ੧ ॥

ਜਾਂ ਪੂਰਾ ਗੁਰੂ ਪਾਇਆ ਤਾਂ ਸਦਾ ਹੀ ਅਨੰਦੁ=ਖੇੜਾ (ਖੁਸ਼ੀ) ਹੋਇਆ ਅਤੇ ਸਾਰੀ ਬਿਓਗਨੀ=ਪੀੜਾ, ਵਾ:- ਬਿਜੋਗਤਾਈ ਉੱਤਰ ਗਈ॥ ੧ ॥

## ਇਹ ਬਿਧਿ ਹੈ ਮਨੁ ਜੋਗਨੀ ॥

ਮਨ ਦੇ ਜੋਗਨੀ=ਜੁੜਨ ਦੀ ਇਹੋ ਵਿਧੀ ਹੈ।

## ਮੋਹੁ ਸੋਗੁ ਰੋਗੁ ਲੋਗੁ ਨ ਬਿਆਪੈ
## ਤਹ ਹਰਿ ਹਰਿ ਹਰਿ ਰਸ ਭੋਗਨੀ ॥ ੧ ॥ ਰਹਾਉ ॥

ਹਰ ਇਕ ਜੀਵਾਂ ਨੂੰ ਹਰਿ=ਹਰਿਆਂ ਕਰਨ ਵਾਲਾ ਜੋ ਹਰੀ ਹੈ, ਉਸ ਦੇ ਨਾਮ-ਰਸ ਨੂੰ ਭੋਗਣਾ ਕਰਦੇ ਹਨ; ਇਸ ਕਰ ਕੇ ਤਹ ਲੋਗੁ=ਉਹਨਾਂ ਸੰਤ ਲੋਕਾਂ ਨੂੰ ਮੋਹ, ਸੋਗ ਅਤੇ ਰੋਗ ਆਦਿਕ ਕੋਈ ਵਿਕਾਰ ਨਹੀਂ ਬਿਆਪੈ=ਲੱਗਦਾ॥ ੧ ॥ ਰਹਾਉ ॥

## ਸੁਰਗ ਪਵਿਤ੍ਰਾ ਮਿਰਤ ਪਵਿਤ੍ਰਾ ਪਇਆਲ ਪਵਿਤ੍ਰ ਅਲੋਗਨੀ ॥

ਉਹ ਮਹਾਤਮਾ ਸੁਰਗ ਵਿਚ ਜਾਣ ਤਾਂ ਭੀ ਪਵਿੱਤਰ ਹਨ, ਮਿਰਤ=ਮਾਤ ਲੋਕ ਵਿਚ ਰਹਿਣ ਤੋਂ ਭੀ ਪਵਿੱਤਰ ਹਨ, ਪਇਆਲ=ਪਤਾਲ ਵਿਚ ਚਲੇ ਜਾਣ ਤੋਂ ਭੀ ਪਵਿੱਤਰ ਹਨ ਕਿਉਂਕਿ ਉਹ ਸਾਰਿਆਂ ਤੋਂ ਅਲੋਗਨੀ=ਅਸੰਗ ਰਹਿੰਦੇ ਹਨ। *ਅਥਵਾ:-* ਤਿੰਨਾਂ ਲੋਕਾਂ ਨੂੰ ਪਵਿੱਤਰ ਕਰਦੇ ਹੋਏ ਅਲੋਗਨੀ=ਦੇਖੀਦੇ ਹਨ।

## ਆਗਿਆਕਰੀ ਸਦਾ ਸੁਖੁ ਭੁੰਚੈ ਜਤ ਕਤ ਪੇਖਉ ਹਰਿ ਗੁਨੀ ॥ ੨ ॥

ਉਹ ਪ੍ਰਭੂ ਦੇ ਆਗਿਆਕਾਰੀ ਹੋ ਕੇ ਭਾਵ ਹੁਕਮ ਮੰਨਣ ਵਾਲੇ ਹੋ ਕੇ ਸਦਾ=ਹਮੇਸ਼ਾ ਸੁਖ ਭੁੰਚੈ=ਭੋਗਦੇ ਹਨ ਅਤੇ ਜਿਥੇ ਕਿਤੇ ਦੇਖਦੇ ਹਨ, ਉਹ ਸ਼ੁਭ-ਗੁਣਾਂ ਵਾਲੇ ਹਰੀ ਨੂੰ ਹੀ ਪੇਖਉ=ਦੇਖਦੇ ਹਨ॥ ੨ ॥

## ਨਹ ਸਿਵ ਸਕਤੀ ਜਲੁ ਨਹੀ ਪਵਨਾ ਤਹ ਅਕਾਰੁ ਨਹੀ ਮੇਦਨੀ ॥

ਜਿਸ ਬ੍ਰਹਮ ਸਰੂਪ ਵਿਚ ਸ਼ਿਵ=ਈਸ਼੍ਵਰ, ਸ਼ਕਤੀ=ਮਾਇਆ, ਵਾ:- ਸ਼ਿਵ ਜੀ ਤੇ ਪਾਰਬਤੀ ਨਹੀਂ ਹਨ, ਜਲ ਅਤੇ ਪੌਣ ਭੀ ਨਹੀਂ ਹੈ, ਉਥੇ ਮੇਦਨੀ=ਸ੍ਰਿਸ਼ਟੀ ਦਾ ਅਕਾਰ ਭੀ ਨਹੀਂ ਹੈ।

## ਸਤਿਗੁਰ ਜੋਗ ਕਾ ਤਹਾ ਨਿਵਾਸਾ ਜਹ ਅਵਿਗਤ ਨਾਥੁ ਅਗਮ ਧਨੀ ॥ ੩ ॥

ਇਸ ਜਗ੍ਹਾ ਅਵਿਗਤ=ਕਠਿਨ ਪ੍ਰਾਪਤੀ ਵਾਲਾ, ਸਾਰਿਆਂ ਦਾ ਨਾਥੁ=ਸੁਆਮੀ ਅਗਮ ਧਨੀ ਹੈ, ਭਗਤੀ ਜੋਗ ਦਾ ਉਪਦੇਸ਼ ਕਰਨ ਵਾਲੇ ਸਤਿਗੁਰਾਂ ਦਾ ਓਥੇ ਨਿਵਾਸਾ=ਵਾਸਾ ਹੈ॥ ੩ ॥

**ਤਨੁ ਮਨੁ ਹਰਿ ਕਾ ਧਨੁ ਸਭੁ ਹਰਿ ਕਾ ਹਰਿ ਕੇ ਗੁਣ ਹਉ ਕਿਆ ਗਨੀ॥**

ਤਨ ਮਨ ਆਦਿਕ ਹਰੀ ਦਾ ਦਿੱਤਾ ਹੋਇਆ ਹੈ, ਸਾਰਾ ਧਨ ਭੀ ਹਰੀ ਦਾ ਦਿੱਤਾ ਹੋਇਆ ਹੈ, ਹਰੀ ਦੇ ਪਰ-ਉਪਕਾਰ ਆਦਿਕ ਗੁਣ ਮੈਂ ਕੀ ਗਨੀ=ਗਿਣਨਾ ਕਰਾਂ।

**ਕਹੁ ਨਾਨਕ ਹਮ ਤੁਮ ਗੁਰਿ ਖੋਈ ਹੈ ਅੰਭੈ ਅੰਭੁ ਮਿਲੋਗਨੀ॥ ੪ ॥ ੩ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਦੀ ਹੰਗਤਾ ਮਮਤਾ ਗੁਰਾਂ ਨੇ ਖੋਈ=ਦੂਰ ਕੀਤੀ ਹੈ, ਉਹ ਪਰਮੇਸ਼ਰ ਵਿਚ ਇਸ ਤਰ੍ਹਾਂ ਅਭੇਦ ਹੋਇਆ ਹੈ, ਜਿਸ ਤਰ੍ਹਾਂ ਘੜੇ ਦਾ ਜਲ ਸਮੁੰਦਰ ਦੇ ਜਲ ਵਿਚ ਮਿਲੋਗਨੀ=ਮਿਲ ਜਾਂਦਾ ਹੈ॥ ੪ ॥ ੩ ॥

## ਰਾਮਕਲੀ ਮਹਲਾ ੫ ॥

ਸਿੱਖ ਨੇ ਬੇਨਤੀ ਕੀਤੀ- "ਆਤਮ-ਵਸਤੂ *ਵਾ:*- ਭਗਤੀ ਕੈਸੀ ਹੈ?" *ਉੱਤਰ-*

**ਤ੍ਰੈ ਗੁਣ ਰਹਤ ਰਹੈ ਨਿਰਾਰੀ ਸਾਧਿਕ ਸਿਧ ਨ ਜਾਨੈ॥**

(ਰਜੋ, ਸਤੋ, ਤਮੋ ਰੂਪ) ਤਿੰਨਾਂ ਗੁਣਾਂ ਦੀ ਰਹਿਣੀ ਤੋਂ ਨਿਰਾਰੀ=ਅਸੰਗ ਰਹਿੰਦੀ ਹੈ, ਇਸ ਨੂੰ ਸਾਧਿਕ=ਜਗਿਆਸੂ ਅਤੇ ਸਿੱਧ ਵਗੈਰਾ ਕੋਈ ਭੀ ਨਹੀਂ ਜਾਣਦੇ। *ਅਥਵਾ:*- ਸਾਧਿਕ=ਸਾਧਨਾਂ ਦੇ ਕਰਨ ਵਾਲੇ ਜੋ ਸਿਧ ਹਨ, ਉਹ ਭੀ ਨਹੀਂ ਜਾਣਦੇ।

**ਰਤਨ ਕੋਠੜੀ ਅੰਮ੍ਰਿਤ ਸੰਪੂਰਨ ਸਤਿਗੁਰ ਕੈ ਖਜਾਨੈ॥ ੧ ॥**

ਇਹ ਆਤਮ-ਵਸਤੂ, ਵਾ:- ਭਗਤੀ ਰਤਨ=ਵੈਰਾਗ ਆਦਿਕ ਸ਼ੁਭ-ਗੁਣਾਂ ਦੀ ਕੋਠੀ ਹੈ, ਬ੍ਰਹਮਾਨੰਦ ਰੂਪੀ ਅੰਮ੍ਰਿਤ ਨਾਲ ਸੰ=ਭਲੀ ਪ੍ਰਕਾਰ ਪੂਰਨ ਹੈ।

*ਪ੍ਰਸ਼ਨ :*- ਇਹ ਭਗਤੀ ਕਿਥੋਂ ਮਿਲਦੀ ਹੈ? *ਉੱਤਰ :-*

ਸਤਿਗੁਰਾਂ ਦੇ (ਅੰਤਹਕਰਨ ਰੂਪ) ਖ਼ਜ਼ਾਨੇ ਵਿੱਚੋਂ ਮਿਲਦੀ ਹੈ॥ ੧ ॥

**ਅਚਰਜੁ ਕਿਛੁ ਕਹਣੁ ਨ ਜਾਈ॥ ਬਸਤੁ ਅਗੋਚਰ ਭਾਈ॥ ੧ ॥ ਰਹਾਉ ॥**

ਇਸ ਦਾ ਕਹਿਣਾ ਅਸਚਰਜ ਹੈ ਇਸ ਕਰ ਕੇ ਕੁਝ ਕਿਹਾ ਨਹੀਂ ਜਾਂਦਾ। ਹੇ ਭਾਈ! ਇਹ ਆਤਮ-ਵਸਤੂ, *ਵਾ:*- ਭਗਤੀ ਰੂਪ ਵਸਤੂ=ਇੰਦ੍ਰੀਆਂ ਦੇ ਅਵਿਸ਼ੇ ਹੈ ॥ ੧ ॥ ਰਹਾਉ॥

**ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ॥**

ਇਸ ਵਸਤੂ ਦਾ ਮੁੱਲ ਭੀ ਕੁਝ ਕਰਣੈ ਜੋਗਾ=ਪਾਉਣ ਜੋਗਾ ਨਹੀਂ ਹੈ, ਕੋਈ ਪੁਰਸ਼ ਕੀ ਮੁੱਲ ਕਹਿ ਕੇ ਸੁਣਾਵੇ।

**ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ॥ ੨ ॥**

ਕਥਾ ਦੇ ਕਹਿਣ ਵਾਲਿਆਂ ਨੂੰ ਭੀ ਉਸ ਦੀ ਪੂਰੀ ਗਿਆਤ ਨਹੀਂ ਹੁੰਦੀ, ਕਿਉਂਕਿ ਬੁੱਧੀ ਬਿਸਮ ਜਾਂਦੀ ਹੈ, ਜੋ ਸ਼ਰਧਾ ਨਾਲ ਵੇਖਦਾ ਹੈ, ਓਸੇ ਨੂੰ ਉਸ ਦਾ ਅਨੰਦ ਬਣ ਆਉਂਦਾ ਹੈ॥ ੨ ॥

**ਸੋਈ ਜਾਣੈ ਕਰਣੈਹਾਰਾ ਕੀਤਾ ਕਿਆ ਬੇਚਾਰਾ॥**

ਉਹ ਕਰਣੈਹਾਰਾ=ਪ੍ਰਭੂ ਆਪ ਹੀ ਉਸ ਆਤਮ-ਵਸਤੂ ਨੂੰ ਜਾਣਦਾ ਹੈ, ਇਹ ਪੈਦਾ ਕੀਤਾ ਹੋਇਆ ਵਿਚਾਰਾ ਅਲਪੱਗ ਜੀਵ ਕੀ ਹੈ? ਜੋ ਜਾਣ ਸਕੇ।

**ਆਪਣੀ ਗਤਿ ਮਿਤਿ ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ॥ ੩ ॥**

ਉਹ ਪ੍ਰਭੂ ਆਪਣੀ ਗਤੀ ਦੀ ਮਰਯਾਦਾ ਨੂੰ ਆਪ ਹੀ ਜਾਣਦਾ ਹੈ, ਹਰੀ ਆਪ ਹੀ ਪੂਰ=ਸੰਪੂਰਨ ਭੰਡਾਰਿਆਂ ਦਾ ਮਾਲਕ ਹੈ॥ ੩॥

**ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ॥**

੧) ਅਜੇਹਾ ਨਾਮ ਅੰਮ੍ਰਿਤ-ਰਸ ਮਨ ਵਿਚ ਚੱਖਿਆ ਹੈ, ਜੋ ਤ੍ਰਿਪਤ ਹੋ ਕੇ ਆਘਾਈ=ਰੱਜ ਰਹੇ ਹਾਂ।

੨) ਐਸਾ ਨਾਮ ਅੰਮ੍ਰਿਤ-ਰਸ ਮਨ ਵਿਚ ਚੱਖਿਆ ਹੈ, ਜੋ ਇਸ ਲੋਕ ਦੇ ਪਦਾਰਥਾਂ ਵੱਲੋਂ ਤ੍ਰਿਪਤ ਅਤੇ ਪ੍ਰਲੋਕ ਦੇ ਸੁਖਾਂ ਵੱਲੋਂ ਭੀ ਆਘਾਈ=ਰੱਜ ਰਹੇ ਹਾਂ।

**ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ— ਸਤਿਗੁਰਾਂ ਦੀ ਸ਼ਰਨ ਵਿਚ ਆਉਣ ਕਰ ਕੇ ਮੇਰੀ ਸਭ ਆਸਾ=ਮੁਰਾਦ ਪੂਰੀ ਹੋ ਗਈ ਹੈ॥ ੪॥ ੪॥

[ਪੰਨਾ ੮੮੪]

**ਰਾਮਕਲੀ ਮਹਲਾ ੫॥**

**ਅੰਗੀਕਾਰੁ ਕੀਆ ਪ੍ਰਭਿ ਅਪਨੈ ਬੈਰੀ ਸਗਲੇ ਸਾਧੇ॥**

ਹੇ ਪ੍ਰਭੂ ! ਤੁਸਾਂ ਨੇ ਆਪਣੇ ਸੇਵਕ ਜਾਣ ਕੇ ਸਾਡਾ ਅੰਗੀਕਾਰੁ=ਪੱਖ ਕੀਤਾ ਹੈ ਅਤੇ ਸਾਰੇ ਵੈਰੀ ਸਾਧੇ=ਫਤੇ ਕਰ ਦਿੱਤੇ ਹਨ। ਭਾਵ ਸਾਰੇ ਵੈਰੀ ਸੂਤ ਕਰ ਦਿੱਤੇ ਹਨ।

**ਜਿਨਿ ਬੈਰੀ ਹੈ ਇਹੁ ਜਗੁ ਲੂਟਿਆ ਤੇ ਬੈਰੀ ਲੈ ਬਾਧੇ॥ ੧ ॥**

ਜਿਨ੍ਹਾਂ ਕਾਮ ਕ੍ਰੋਧ ਆਦਿਕ ਵੈਰੀਆਂ ਨੇ ਇਹ ਸਾਰਾ ਸੰਸਾਰ ਲੁੱਟਿਆ ਹੈ, ਉਹ (ਕਾਮ, ਕ੍ਰੋਧ ਆਦਿਕ) ਵੈਰੀ ਲੈ ਕੇ ਬੰਨ੍ਹ ਦਿੱਤੇ ਹਨ॥ ੧॥

**ਸਤਿਗੁਰੁ ਪਰਮੇਸਰੁ ਮੇਰਾ॥**

੧) ਹੇ ਪਰਮੇਸ਼ਰ ! ਮੇਰੇ ਸਤਿਗੁਰੂ ਆਪ ਜੀ ਨਾਲ ਮੇਰਾ=ਮਿਲੇ ਹੋਏ ਹਨ।

੨) ਹੇ ਪਰਮੇਸ਼ਰ ! ਤੂੰ ਹੀ ਆ ਕੇ ਮੇਰਾ ਸਤਿਗੁਰੂ ਹੋਇਆ ਹੈਂ।

੩) ਹੇ ਪਰਮੇਸ਼ਰ ! ਸਤਿਗੁਰੂ ਹੀ ਮੇਰਾ ਸੁਖਦਾਈ ਹੈ। ਜਿਸ ਦੀ ਕਿਰਪਾ ਨਾਲ-

**ਅਨਿਕ ਰਾਜ ਭੋਗ ਰਸ ਮਾਣੀ ਨਾਉ ਜਪੀ ਭਰਵਾਸਾ ਤੇਰਾ॥ ੧ ॥ ਰਹਾਉ ॥**

ਤੇਰਾ ਭਰੋਸਾ ਧਾਰ ਕੇ ਤੇਰਾ ਨਾਮ ਜਪਦਾ ਹਾਂ ਅਤੇ ਰਾਜ ਆਦਿਕ ਅਨੇਕ ਭੋਗਾਂ ਦੇ ਰਸ ਨੂੰ ਮੈਂ ਮਾਣੀ=ਭੋਗਦਾ ਹਾਂ।

**ਚੀਤਿ ਨ ਆਵਸਿ ਦੂਜੀ ਬਾਤਾ ਸਿਰ ਊਪਰਿ ਰਖਵਾਰਾ॥**

ਮੇਰੇ ਸਿਰ ਉੱਤੇ ਇਕ ਤੂੰ ਹੀ ਰੱਖਿਆ ਕਰਨ ਵਾਲਾ ਹੈਂ ਇਸ ਕਰ ਕੇ ਦੂਜੀ ਗੱਲ ਮੇਰੇ ਚਿਤ ਵਿਚ ਨਹੀਂ ਆਉਂਦੀ।

**ਬੇਪਰਵਾਹੁ ਰਹਤ ਹੈ ਸੁਆਮੀ ਇਕ ਨਾਮ ਕੈ ਆਧਾਰਾ॥੨॥**

ਹੇ ਸੁਆਮੀ ! ਇਕ ਨਾਮ ਦੇ ਆਧਾਰਾ=ਆਸਰੇ ਹੋਣ ਕਰ ਕੇ ਮੈਂ ਸੰਸਾਰ ਵਿਚ ਬੇ-ਪਰਵਾਹ ਰਹਿੰਦਾ ਹਾਂ।

**ਪੂਰਨ ਹੋਇ ਮਿਲਿਓ ਸੁਖਦਾਈ ਊਨ ਨ ਕਾਈ ਬਾਤਾ॥**

ਹੇ ਸੁਖਦਾਈ ਪ੍ਰਭੂ ! ਤੇਰੇ ਮਿਲਣ ਕਰ ਕੇ ਮੈਂ ਸ਼ੁਭ-ਗੁਣਾਂ ਨਾਲ ਪੂਰਨ ਹੋਇਆ ਹਾਂ, ਕਾਈ ਬਾਤਾ=ਕਿਸੇ ਗੱਲ ਕਰ ਕੇ ਭੀ ਊਨ=ਖਾਲੀ ਨਹੀਂ ਰਿਹਾ।

**ਤਤੁ ਸਾਰੁ ਪਰਮ ਪਦੁ ਪਾਇਆ ਛੋਡਿ ਨ ਕਤਹੂ ਜਾਤਾ॥੩॥**

(ਸਾਰਿਆਂ ਵੇਦਾਂ ਸ਼ਾਸਤ੍ਰਾਂ ਦਾ) ਤਤੁ=ਸਿਧਾਂਤ ਰੂਪ ਜੋ ਸਾਰੁ=ਸ੍ਰੇਸ਼ਟ ਪਰਮ ਪਦ ਹੈ, ਉਸ ਨੂੰ ਮੈਂ ਪਾਇਆ ਹੈ, ਜਿਸ ਨੂੰ ਛੱਡ ਕੇ ਮੇਰਾ ਮਨ ਹੋਰ ਕਿਸੇ ਪਾਸੇ ਨਹੀਂ ਜਾਂਦਾ ॥੩॥

**ਬਰਨਿ ਨ ਸਾਕਉ ਜੈਸਾ ਤੂ ਹੈ ਸਾਚੇ ਅਲਖ ਅਪਾਰਾ॥**

ਹੇ ਸੱਚੇ ਅਲੱਖ ਅਪਾਰ ਪ੍ਰਭੂ ! ਜੈਸਾ ਤੂੰ ਹੈਂ ਤੈਸਾ ਮੈਂ ਬਰਨਿ=ਕਥਨ ਨਹੀਂ ਕਰ ਸਕਦਾ।

**ਅਤੁਲ ਅਥਾਹ ਅਡੋਲ ਸੁਆਮੀ ਨਾਨਕ ਖਸਮੁ ਹਮਾਰਾ॥੪॥੫॥**

ਗੁਰੂ ਜੀ ਕਥਨ ਕਰਦੇ ਹਨ—ਹੇ ਸੁਆਮੀ ! ਤੂੰ ਅਤੁਲ=ਤੋਲਣ ਤੋਂ ਰਹਿਤ ਹੈਂ, ਅਥਾਹ=ਡੂੰਘਾ ਹੈਂ, ਅਡੋਲ=ਡੋਲਣ ਤੋਂ ਰਹਿਤ ਹੈਂ, ਫਿਰ ਤੂੰ ਸਾਡਾ ਖਸਮੁ=ਮਾਲਕ ਹੈਂ॥੪॥੫॥

ਅਗਲੇ ਸ਼ਬਦ ਵਿਚ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ:-

**ਰਾਮਕਲੀ ਮਹਲਾ ੫॥**

**ਤੂ ਦਾਨਾ ਤੂ ਅਬਿਚਲੁ ਤੂਹੀ ਤੂ ਜਾਤਿ ਮੇਰੀ ਪਾਤੀ॥**

ਹੇ ਪ੍ਰਭੂ ! ਤੂੰ ਦਾਨਾ=ਦਨਾਈ ਵਾਲਾ ਹੈਂ, ਤੂੰ ਅਬਿਚਲੁ=ਚਲਾਏਮਾਨ ਤੋਂ ਰਹਿਤ ਹੈਂ, ਤੂੰ ਹੀ ਮੇਰੀ ਜ਼ਾਤੀ ਹੈਂ, ਤੂੰ ਹੀ ਮੇਰੀ ਪਾਤੀ=ਪੰਗਤੀ ਹੈਂ, *ਵਾ:-* ਪੱਤ ਦੇ ਦੇਣੇ ਵਾਲਾ ਹੈਂ।

**ਤੂ ਅਡੋਲੁ ਕਦੇ ਡੋਲਹਿ ਨਾਹੀ ਤਾ ਹਮ ਕੈਸੀ ਤਾਤੀ॥੧॥**

ਤੂੰ ਅਡੋਲ ਹੈਂ, ਇਸ ਲਈ ਕਿਸੇ ਵਿਸ਼ੇ ਕਰ ਕੇ ਡੋਲਦਾ ਨਹੀਂ ਹੈਂ। *ਅਥਵਾ:-* ਜਾਂ ਤੂੰ ਅਡੋਲ ਹੈਂ ਤਾਂ ਹੀ ਅਸੀਂ ਕਦੇ ਡੋਲਦੇ ਨਹੀਂ ਹਾਂ, ਇਸ ਕਰਕੇ ਫਿਰ ਸਾਨੂੰ ਕਿਸੇ ਦੀ ਕੈਸੀ ਤਾਤੀ=ਇੱਛਾ ਹੈ? ਭਾਵ ਕੋਈ ਇੱਛਾ ਨਹੀਂ ਹੈ॥੧॥

**ਏਕੈ ਏਕੈ ਏਕ ਤੂਹੀ॥ ਏਕੈ ਏਕੈ ਤੂ ਰਾਇਆ॥**

੧) ਹੇ ਰਾਇਆ=ਪ੍ਰਕਾਸ਼ ਰੂਪ ਪ੍ਰਭੂ ! ਪਿੱਛੇ ਇਕੋ ਇਕ ਤੂੰ ਹੀ ਸੀ, ਹੁਣ ਭੀ ਇਕੋ ਇਕ ਤੂੰ ਹੈਂ, ਅੱਗੇ ਭੀ

ਇਕੋ ਇਕ ਤੂੰ ਹੋਵੇਂਗਾ।

੨) ਹੇ ਇਕੋ ਇਕ ਰਾਇਆ=ਪ੍ਰਕਾਸ਼ ਰੂਪ ਹਰੀ ! ਇਕ ਗੁਰਾਂ ਦੇ ਉਪਦੇਸ਼ ਦੁਆਰਾ ਇਕ ਤੇਰੇ ਨਾਮ ਨੂੰ ਜਪਿਆ ਤਾਂ ਇਕ ਤੇਰੀ ਪ੍ਰਾਪਤੀ ਦਾ ਸੁਖ ਆ ਕੇ ਪ੍ਰਾਪਤ ਹੋਇਆ।

## ਤਉ ਕਿਰਪਾ ਤੇ ਸੁਖੁ ਪਾਇਆ ॥੧॥ ਰਹਾਉ ॥

ਤਉ=ਆਪ ਜੀ ਦੀ ਕਿਰਪਾ ਦੇ ਹੋਣ ਕਰਕੇ ਹੀ ਆਤਮ-ਸੁਖ ਪਾਇਆ ਹੈ॥ ੧ ॥ ਰਹਾਉ ॥

## ਤੂ ਸਾਗਰੁ ਹਮ ਹੰਸ ਤੁਮਾਰੇ ਤੁਮ ਮਹਿ ਮਾਣਕ ਲਾਲਾ ॥

ਹੇ ਪ੍ਰਭੂ ! ਤੂੰ ਸਾਗਰੁ=ਸਮੁੰਦਰ ਰੂਪ ਹੈਂ, ਵਾ:- ਮਾਨ ਸਰੋਵਰ ਰੂਪ ਹੈਂ? ਅਸੀਂ ਆਪ ਦੇ ਪਾਸ ਰਹਿਣ ਵਾਲੇ ਹੰਸ ਰੂਪ ਹਾਂ? ਆਪ ਜੀ ਵਿਚ ਪ੍ਰਤੱਖ ਮਾਣਕ ਤੇ ਲਾਲ ਆਦਿਕ ਹਨ। ਵਾ:- ਆਪ ਜੀ ਵਿਚ ਮਾਣਕ=ਸਰਵਣ, ਮੰਨਣ, ਨਿਧਿਆਸਣ ਤੇ ਲਾਲਾ=ਪ੍ਰੇਮ ਆਦਿਕ ਗੁਣ ਹਨ।

## ਤੁਮ ਦੇਵਹੁ ਤਿਲੁ ਸੰਕ ਨ ਮਾਨਹੁ ਹਮ ਭੂੰਚਹ ਸਦਾ ਨਿਹਾਲਾ ॥੨॥

ਜਿਸ ਨੂੰ ਆਪ (ਮਾਣਕ ਆਦਿਕ ਪਦਾਰਥ) ਦੇਂਦੇ ਹੋ, (ਉਸ ਨੂੰ ਦੇਂਦਿਆਂ ਹੋਇਆਂ) ਤਿਲ ਮਾਤ੍ਰ ਵੀ ਸ਼ੰਕਾ ਨਹੀਂ ਮੰਨਦੇ ਭਾਵ ਨਿੱਡਰ ਹੋ ਕੇ ਖੁਲ੍ਹੇ ਗੱਫੇ ਦੇਂਦੇ ਹੋ ਤੇ ਅਸੀਂ ਭੂੰਚਹ=ਭੋਗਦੇ ਹੋਏ ਸਦਾ ਨਿਹਾਲਾ=ਦੁੱਖਾਂ ਤੋਂ ਰਹਿਤ ਹੁੰਦੇ ਹਾਂ॥ ੨ ॥

## ਹਮ ਬਾਰਿਕ ਤੁਮ ਪਿਤਾ ਹਮਾਰੇ ਤੁਮ ਮੁਖਿ ਦੇਵਹੁ ਖੀਰਾ ॥

ਅਸੀਂ ਆਪ ਜੀ ਦੇ ਬਾਲਕੇ ਹਾਂ, ਤੁਸੀਂ ਸਾਡੇ ਪਿਤਾ ਹੋ, ਤੁਸੀਂ ਸਾਡੇ ਮੂੰਹ ਵਿਚ ਖੀਰਾ=ਦੁੱਧ ਦੇਂਦੇ ਹੋ। ਵਾ:- ਤੁਸੀਂ ਹੀ ਸਾਡੇ ਮੂੰਹ ਵਿਚ ਨਾਮ-ਜਸ ਰੂਪੀ ਖੀਰਾ=ਦੁੱਧ ਦੇਂਦੇ ਹੋ।

## ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ ॥੩॥

ਆਪ ਸਾਰਿਆਂ ਲਾਡਾਂ ਵਿਚ ਲਡਾਂਉਂਦੇ ਹੋ ਇਸ ਤੇ ਅਸੀਂ ਖੇਡਦੇ ਹਾਂ, ਤੁਸੀਂ ਸਦਾ ਹੀ ਸ਼ੁਭ-ਗੁਣਾਂ ਦੇ ਗਹੀਰਾ=ਸਮੁੰਦਰ ਹੋ॥ ੩ ॥

## ਤੁਮ ਪੂਰਨ ਪੂਰਿ ਰਹੇ ਸੰਪੂਰਨ ਹਮ ਭੀ ਸੰਗਿ ਅਘਾਏ ॥

ਹੇ ਪੂਰਨ=ਪਰਮਾਤਮਾ ! ਆਪ ਸੰਪੂਰਨ ਜਗਤ ਵਿਚ ਪਰੀਪੂਰਨ ਹੋ ਰਹੇ ਹੋ, ਅਸੀਂ ਭੀ ਆਪ ਜੀ ਦੀ ਸੰਗਿ=ਸੰਗਤ ਕਰ ਕੇ ਵਾ:- ਆਪ ਜੀ ਨਾਲ ਮਿਲ ਕੇ ਅਘਾਏ=ਤ੍ਰਿਪਤ ਹੋਏ ਹਾਂ।

## ਮਿਲਤ ਮਿਲਤ ਮਿਲਤ ਮਿਲਿ ਰਹਿਆ ਨਾਨਕ ਕਹਣੁ ਨ ਜਾਏ ॥੪॥੬॥

ਹੇ ਪ੍ਰਭੂ ! ਤੂੰ ਚਾਰੇ ਜੁਗਾਂ ਵਿਚ ਮਿਲ ਰਿਹਾ ਹੈਂ, ਵਾ:- ਚਤੁਸਟੇ ਅੰਤਹਕਰਨ ਵਿਚ ਮਿਲ ਰਿਹਾ ਹੈਂ। ਵਾ:- ਸਤਿਨਾਮ ਮੰਤ੍ਰ ਦੇ ਚਾਰੇ ਅੱਖਰਾਂ ਵਿਚ ਮਿਲ ਰਿਹਾ ਹੈਂ, ਆਪ ਜੀ ਦੀ ਸੰਪੂਰਨ ਮਹਿਮਾ ਕਹੀ ਨਹੀਂ ਜਾਂਦੀ। ਵਾ:- ਮਨ ਕਰ ਕੇ ਜੋ ਨਾਮ ਨਾਲ ਮਿਲਿਆ ਹੈ, ਬਾਣੀ ਕਰ ਕੇ ਜੋ ਨਾਮ ਨਾਲ ਮਿਲਿਆ ਹੈ, ਤਨ ਕਰ ਕੇ ਜੋ ਨਾਮ ਨਾਲ ਮਿਲਿਆ ਹੈ, ਉਹ ਪ੍ਰਭੂ ਨਾਲ ਮਿਲ ਰਿਹਾ ਹੈ। ਵਾ:-ਜੋ ਪਹਿਲੇ ਸ੍ਰਵਨ ਵਿਚ ਮਿਲਿਆ, ਫੇਰ ਮੰਨਣ ਵਿਚ ਮਿਲਿਆ ਤੇ ਨਿਧਿਆਸਣ ਵਿਚ ਮਿਲਿਆ ਹੈ, ਉਹ ਪ੍ਰਭੂ ਨਾਲ ਮਿਲ ਰਿਹਾ ਹੈ। ਵਾ:-ਜੋ ਪਹਿਲੇ ਨਿਸ਼ਕਾਮ ਕਰਮਾਂ ਨਾਲ ਮਿਲਿਆ ਹੈ, ਫੇਰ ਉਪਾਸ਼ਨਾ ਵਿਚ ਮਿਲਿਆ ਹੈ ਅਤੇ ਗਿਆਨ ਵਿਚ

ਮਿਲਿਆ ਹੈ ਉਹ ਪ੍ਰਭੂ ਨਾਲ ਮਿਲ ਰਿਹਾ ਹੈ। *ਵਾ:-* ਜੋ ਪਰਮੇਸ਼ਰ ਮਿਲਤ=ਪਦਾਰਥਾਂ ਵਿਚ ਮਿਲ ਰਿਹਾ ਹੈ, ਉਸ ਦੇ ਨਾਮ ਵਿਚ ਜੋ ਮਿਲਿਆ ਹੈ, ਉਹ ਪਰਮੇਸ਼ਰ ਨਾਮ ਮਿਲ ਰਿਹਾ ਹੈ। *ਵਾ:-* ਮਿਲਤ=ਜੋ ਗੁਰੂ ਪਰਮੇਸ਼ਰ ਨਾਲ ਮਿਲਾਉਣ ਵਾਲੇ ਹਨ, ਉਹਨਾਂ ਦੇ ਉਪਦੇਸ਼ ਨਾਲ ਜੋ ਮਿਲਿਆ ਹੈ, ਉਹ ਪਰਮੇਸ਼ਰ ਨਾਲ ਮਿਲ ਰਿਹਾ ਹੈ; ਗੁਰੂ ਜੀ ਕਥਨ ਕਰਦੇ ਹਨ—ਉਹ ਫਿਰ ਪ੍ਰਭੂ ਤੋਂ ਵੱਖਰਾ ਨਹੀਂ ਕਿਹਾ ਜਾਂਦਾ। *ਅਥਵਾ:-* ਉਸ ਦੇ ਮਿਲਾਪ ਦਾ ਜੋ ਅਨੰਦ ਹੈ, ਉਹ ਮੂੰਹੋਂ ਨਹੀਂ ਕਿਹਾ ਜਾਂਦਾ॥ ੪॥ ੬॥

*ਯਥਾ:-* ਕਹੁ ਕਬੀਰ ਗੂੰਗੈ ਗੁੜੁ ਖਾਇਆ ਪੂਛੇ ਤੇ ਕਿਆ ਕਹੀਐ॥ *(ਪੰਨਾ ੩੩੪)*

## ਰਾਮਕਲੀ ਮਹਲਾ ੫॥

**ਉਥਾਨਕਾ:-** ਸ੍ਰੀ ਅੰਮ੍ਰਿਤਸਰ ਵਿਚ ਰਾਸਧਾਰੀਆਂ ਨੇ ਆ ਕੇ ਖੂਬ ਵਾਜੇ ਵਜਾ ਕੇ ਰਾਸ ਪਾਈ। ਸਿੱਖ ਵੇਖ ਕੇ ਬੜੇ ਖੁਸ਼ ਹੋਏ। ਇਕ ਦਿਨ ਸਿੱਖਾਂ ਨੇ ਗੁਰੂ ਜੀ ਨੂੰ ਆ ਕੇ ਕਿਹਾ—"ਆਪ ਜੀ ਭੀ ਰਾਸ ਵੇਖਣ ਚੱਲੋ!" ਗੁਰੂ ਜੀ ਨੇ ਕਿਹਾ—"ਸਾਰਾ ਸੰਸਾਰ ਹੀ ਰਾਸ ਰੂਪ ਹੈ। "ਸਿੱਖਾਂ ਨੇ ਕਿਹਾ—"ਜੀ, ਰਾਸ ਵਿਚ ਤਾਂ ਤਾਲ (ਕੈਂਸੀਆਂ) ਜੋੜੀ (ਤਬਲਾ) ਤੇ ਰਬਾਬ ਆਦਿਕ ਸਾਜ ਵੱਜਦੇ ਹਨ, ਇਸ ਤਰਫ ਵਾਜੇ ਕਿਹੜੇ ਹਨ?

"*ਗੁਰ ਉੱਤਰ:-*

## ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ॥

ਕਰ=ਹੱਥਾਂ ਕਰ ਕੇ ਜਿਹੜੀ ਕਿਰਿਆ ਕਰਨੀ ਹੈ, ਏਹੋ ਤਾਲ=ਕੈਂਸੀਆਂ ਵੱਜ ਰਹੀਆ ਹਨ, ਨੈਨਹੁ=ਨੇਤਰ ਇਹ ਪਖਾਵਜੀ (ਜੋੜੀ ਵਜਾਉਣ ਵਾਲਾ) ਹਨ ਤੇ ਰੂਪ ਪਖਾਵਜੁ=ਦੁੱਕੜ ਭਾਵ ਜੋੜੀ ਹੈ

*ਵਾ:-* ਨੇਤ੍ਰ ਪਖਾਵਜੁ=ਦੁੱਕੜ (ਜੋੜੀ) ਹੈ ਤੇ ਜੀਵ ਜੋੜੀ ਵਜਾਉਣ ਵਾਲਾ ਹੈ, ਮਾਥੈ=ਹੰਕਾਰ ਹੋਣਾ ਇਹ ਰਬਾਬ ਵੱਜ ਰਿਹਾ ਹੈ।

## ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ॥

ਜਿਹਵਾ=ਜੀਭ ਨਾਲ ਜਿਹੜਾ ਬਾਣੀ ਦਾ ਧੁਨਿ=ਉਚਾਰਨਾ ਹੈ ਅਤੇ ਕਰਨਹੁ=ਕੰਨਾਂ ਦੁਆਰੇ ਸੁਣਨਾ ਹੈ, ਏਹੋ ਆਗਾਜਾ=ਪ੍ਰਗਟ ਮਧੁ=ਸ਼ਹਿਦ ਵਾਂਗ ਮਿੱਠੀ ਬੰਸਰੀ ਵੱਜ ਰਹੀ ਹੈ।

## ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ॥ ੧॥

ਮਨ ਵਿਚ ਜਿਹੜਾ ਸੰਸਾਰਕ ਪਦਾਰਥਾਂ ਦਾ ਨਿਰਤਿ ਕਰੇ=ਨਿਰਣਾ ਕਰਨਾ ਹੈ ਏਹੋ ਨਚਣਾ ਹੈ, ਜਿਹੜੀਆਂ ਅਨੇਕ ਤਰ੍ਹਾਂ ਦੀਆਂ ਜੁਗਤੀਆਂ ਲਿਆਉਣਾ ਕੀਤੀਆਂ ਹਨ ਇਹ ਘੁੰਘਰੂਆਂ ਦਾ ਸਾਜਾ=ਸਮੁਦਾਅ ਲਿਆਉਣਾ ਕੀਤਾ ਹੈ॥ ੧॥

## ਰਾਮ ਕੋ ਨਿਰਤਿਕਾਰੀ॥

ਰਾਮ ਦਾ ਰਚਿਆ ਹੋਇਆ ਜੋ ਸਾਰਾ ਸੰਸਾਰ ਹੈ, ਏਹ ਓਸੇ ਦੀ ਨਿਰਤਿਕਾਰੀ=ਰਾਸ ਹੈ।

## ਪੇਖੈ ਪੇਖਨਹਾਰੁ ਦਇਆਲਾ ਜੇਤਾ ਸਾਜੁ ਸੀਗਾਰੀ॥ ੧॥ ਰਹਾਉ॥

ਜਿਤਨਾ—ਕੁ ਸਾਜ ਸ਼ਿੰਗਾਰਿਆ ਹੋਇਆ ਹੈ, ਇਸ ਨੂੰ ਵੇਖਣ ਵਾਲਾ ਦਇਆਲਾ ਪਰਮਾਤਮਾ ਆਪ ਹੀ ਵੇਖ ਰਿਹਾ ਹੈ॥ ੧॥ ਰਹਾਉ॥

## ਆਖਾਰ ਮੰਡਲੀ ਧਰਣਿ ਸਬਾਈ ਊਪਰਿ ਗਗਨੁ ਚੰਦੋਆ॥

ਸਬਾਈ=ਸਾਰੀ ਜੋ ਧਰਤੀ ਹੈ ਏਹੋ ਅਖਾਰ ਮੰਡਲੀ=ਰਾਸ ਮੰਡਲ ਦੀ ਜਗ੍ਹਾ ਹੈ, ਜਿਵੇਂ ਪ੍ਰਤੱਖ ਰਾਸ ਵਾਲੀ ਧਰਤੀ ਉੱਤੇ ਚੰਦੋਆ ਤਾਣਿਆ ਹੁੰਦਾ ਹੈ ਤਿਵੇਂ ਇਸ ਤਰਫ਼ ਸਭ ਦੇ ਉੱਪਰ ਗਗਨੁ=ਅਕਾਸ਼ ਰੂਪੀ ਚੰਦੋਆ ਤਾਣਿਆ ਹੋਇਆ ਹੈ।

## ਪਵਨੁ ਵਿਚੋਲਾ ਕਰਤ ਇਕੇਲਾ ਜਲ ਤੇ ਓਪਤਿ ਹੋਆ॥

ਜਿਵੇਂ ਪ੍ਰਤੱਖ ਇਕ ਵਿਚੋਲਾ ਹੁੰਦਾ ਹੈ ਜੋ ਸਭ ਨੂੰ ਲਿਆ ਕੇ ਰਾਸ ਮੰਡਲ ਵਿਚ ਇਕੱਠਾ ਕਰਦਾ ਹੈ। ਤਿਵੇਂ ਪਵਨੁ=ਪ੍ਰਾਣਾਂ ਰੂਪੀ ਵਿਚੋਲਾ ਹੈ ਜੋ ਸਾਰਿਆਂ ਜੀਵਾਂ ਨੂੰ ਇਕੇਲਾ=ਇੱਕਠ ਕਰਦਾ ਹੈ ਕਿਉਂਕਿ ਪ੍ਰਾਣਾਂ ਕਰ ਕੇ ਹੀ ਸਭ ਦਾ ਮਿਲਾਪ ਹੁੰਦਾ ਹੈ।

*ਪ੍ਰਸ਼ਨ-* ਸਭ ਦੀ ਉਤਪੱਤੀ ਕਿਥੋਂ ਹੋਈ ਹੈ? *ਉੱਤਰ-* ਸਭ ਕੋਈ ਜਲ ਤੋਂ ਉਤਪਤ ਹੋਇਆ ਹੈ।

*ਯਥਾ:-* ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥ *(ਪੰਨਾ ੪੭੨)*

*ਤਥਾ:-* ਪਾਣੀ ਪਿਤਾ ਜਗਤ ਕਾ ਫਿਰਿ ਪਾਣੀ ਸਭੁ ਖਾਇ॥ ੨॥ *(ਪੰਨਾ ੧੨੪੦)*

## ਪੰਚ ਤਤੁ ਕਰਿ ਪੁਤਰਾ ਕੀਨਾ ਕਿਰਤ ਮਿਲਾਵਾ ਹੋਆ॥ ੨॥

ਪੁਨਾ ਪੰਜਾਂ ਤੱਤਾਂ ਨੂੰ ਇਕੱਠੇ ਕਰ ਕੇ ਸਰੀਰ ਰੂਪ ਪੁਤਲਾ ਰਚਨਾ ਕੀਤਾ ਹੈ, ਫੇਰ ਕਿਰਤ=ਕਰਮਾਂ ਕਰ ਕੇ ਇਸ ਸਰੀਰ ਦੇ ਨਾਲ ਜੀਵ ਦਾ ਮਿਲਾਪ ਹੁੰਦਾ ਹੈ॥ ੨॥

ਜਿਵੇਂ ਪ੍ਰਤੱਖ ਰਾਸ ਮੰਡਲ ਵਿਚ ਦੀਵੇ ਜਗਾਉਂਦੇ ਹਨ, ਤਿਵੇਂ ਇਸ ਸੰਸਾਰ ਰੂਪ ਰਾਸ ਮੰਡਲ ਵਿਚ-

## ਚੰਦੁ ਸੂਰਜੁ ਦੁਇ ਜਰੇ ਚਰਾਗਾ ਚਹੁ ਕੁੰਟ ਭੀਤਰਿ ਰਾਖੇ॥

ਸੂਰਜ ਚੰਦਰਮਾ ਰੂਪ ਦੋ ਚਰਾਗਾ=ਦੀਵੇ ਜਰੇ=ਪ੍ਰਕਾਸ਼ ਰਹੇ ਹਨ, ਫੇਰ ਇਹ ਦੀਵੇ ਚਹੁ ਕੁੰਟ=ਚਾਰੇ ਦਿਸ਼ਾਂ ਵਿਚ ਰੱਖਣਾ ਕੀਤੇ ਹਨ।

ਜਿਵੇਂ ਪ੍ਰਤੱਖ ਰਾਸ ਵਿਚ ਗੋਪੀਆਂ ਹੁੰਦੀਆਂ ਹਨ, ਤਿਵੇਂ ਸੰਸਾਰ ਰੂਪ ਰਾਸ ਵਿਚ-

## ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ॥

ਦਸ ਇੰਦ੍ਰੀਆਂ ਪਾਤਉ=ਵੇਸ਼ਵਾ ਹਨ ਜਾਂ ਗੋਪੀਆਂ ਸਮਝ ਲਓ, ਪੰਜ (ਕਾਮ ਕ੍ਰੋਧ ਆਦਿਕ) ਸੰਗੀਤਾ=ਭੜੂਏ ਹਨ, ਇਹ ਪੂਰਬ ਕਿਹਾ ਹੋਇਆ ਸਾਰਾ ਸਾਥ ਇਕ ਮਨ, ਵਾ:- ਇਕ ਅਗਿਆਨ ਦੇ ਵਿਚ ਹੈ।

## ਭਿੰਨ ਭਿੰਨ ਹੁਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ॥ ੩॥

ਇਹ ਇੰਦ੍ਰੀਏ ਜੁਦੇ-ਜੁਦੇ ਹੋ ਕੇ ਹਾਵ-ਭਾਵ ਦਿਖਾਉਂਦੇ ਹਨ ਅਰਥਾਤ ਆਪੋ ਆਪਦੇ ਵਿਸ਼ਿਆਂ ਦੀ ਤਰਫ਼ ਖਿੱਚਦੇ ਹਨ ਅਤੇ ਸਭ ਦੀ ਨਿਰਾਰੀ=ਜੁਦਾ ਜੁਦਾ ਭਾਖੇ=ਬੋਲੀ ਹੈ ॥ ੩॥

*ਯਥਾ:-* ਕਾਨ ਕੋ ਕਾਮ ਨ ਨਾਕ ਕਰੈ ਅਰੁ ਨਾਕ ਕੋ ਕਾਮ ਨ ਕਾਨ ਤੇ ਹੋਈ।
ਆਂਖ ਕੋ ਕਾਮ ਨ ਜੀਭ ਕਰੈ ਅਰ ਜੀਭ ਕੋ ਕਾਮ ਨ ਆਂਖਨ ਸੋਈ।

*(ਸਵੈਯਾ ੧੦੭ ਅਧਿਆਤਮ ਪ੍ਰਕਾਸ਼)*

## ਘਰਿ ਘਰਿ ਨਿਰਤਿ ਹੋਵੈ ਦਿਨੁ ਰਾਤੀ ਘਟਿ ਘਟਿ ਵਾਜੈ ਤੂਰਾ ॥

ਘਰਿ ਘਰਿ=ਸਰੀਰ-ਸਰੀਰ ਵਿਚ ਰਾਤ ਦਿਨੇ ਨਿਰਤਕਾਰੀ ਹੋ ਰਹੀ ਹੈ ਅਤੇ ਹਰੇਕ ਘਟ ਵਿਚ ਝੂਠ ਰੂਪੀ, ਵਾ:- ਸੰਕਲਪਾਂ ਰੂਪੀ ਤੂਰਾ=ਵਾਜਾ ਵੱਜ ਰਿਹਾ ਹੈ।

ਯਥਾ:- ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥ (ਪੰਨਾ ੧੯)

## ਏਕਿ ਨਚਾਵਹਿ ਏਕਿ ਭਵਾਵਹਿ ਇਕਿ ਆਇ ਜਾਇ ਹੋਇ ਧੂਰਾ ॥

ਉਹ ਪਰਮੇਸ਼ਰ ਕਰਮਾਂ ਅਨੁਸਾਰ ਇਕਨਾ ਮਨਮੁਖਾਂ ਨੂੰ ਸੰਸਾਰ ਰੂਪ ਨਿਰਤਕਾਰੀ ਵਿਚ ਨਚਾਉਂਦਾ ਹੈ, ਵਾ:- ਚੁਰਾਸੀ ਲੱਖ ਜੂਨਾਂ ਵਿਚ ਨਚਾਉਂਦਾ ਹੈ ਅਤੇ ਇਕਨਾਂ ਗੁਰਮੁਖਾਂ ਨੂੰ ਸੰਸਾਰ ਵੱਲੋਂ ਭਵਾਵਹਿ=ਹਟਾ ਕੇ ਆਪਣੀ ਤਰਫ਼ ਲਿਆਉਂਦਾ ਹੈ, ਉਹਨਾਂ ਇਕਨਾਂ ਗੁਰਮੁਖਾਂ ਦਾ ਆਉਣ ਜਾਣਾ ਧੂੜ ਰੂਪ ਹੋ ਜਾਂਦਾ ਹੈ ਅਤੇ ਜੋ ਮਨਮੁਖ ਪੁਰਸ਼ ਹਨ ਉਹ ਇਕ ਆਉਣ ਜਾਣ ਵਿਚ ਭਾਵ ਜਨਮ ਮਰਨ ਵਿਚ ਪੈ ਕੇ ਧੂੜ ਰੂਪ ਹੋ ਜਾਂਦੇ ਹਨ।

## ਕਹੁ ਨਾਨਕ ਸੋ ਬਹੁਰਿ ਨ ਨਾਚੈ ਜਿਸੁ ਗੁਰੁ ਭੇਟੈ ਪੂਰਾ ॥ ੪ ॥ ੭ ॥

ਗੁਰੂ ਜੀ ਕਥਨ ਕਰਦੇ ਹਨ — ਜਿਸ ਨੂੰ ਪੂਰੇ ਗੁਰੂ ਮਿਲੇ ਹਨ, ਉਹ ਮੁੜ ਕੇ ਇਸ ਸੰਸਾਰ ਰੂਪੀ ਰਾਸ ਵਿਚ ਨਹੀਂ ਨੱਚਦਾ ॥ ੪ ॥ ੭ ॥

[ਪੰਨਾ ੮੮੫]

## ਰਾਮਕਲੀ ਮਹਲਾ ੫ ॥

ਗੁਰੂ ਸਾਹਿਬ ਜੀ ਇਸ ਸ਼ਬਦ ਵਿਚ ਗੁਰਮੁਖਾਂ ਵਾਲੀ ਰਾਸ ਦਾ ਵਰਣਨ ਕਰ ਕੇ ਸਿੱਖਾਂ ਨੂੰ ਸੁਣਾਉਂਦੇ ਹਨ ਤੇ ਆਖਦੇ ਹਨ — ਜੇਕਰ ਰਾਸ ਵੇਖਣੀ ਹੋਵੇ ਤਾਂ ਇਸ ਅੰਤ੍ਰੀਵ ਰਾਸ ਨੂੰ ਵੇਖੋ !

## ਓਅੰਕਾਰਿ ਏਕ ਧੁਨਿ ਏਕੈ ਏਕੈ ਰਾਗੁ ਅਲਾਪੈ ॥

੧) ਓਅੰਕਾਰਿ=ਮੰਗਲ ਸਰੂਪ ਜੋ ਇਕ ਅਦੁਤੀ ਪਰਮਾਤਮਾ ਹੈ ਉਸ ਇਕ ਦਾ ਧੁਨਿ=ਉਚਾਰਨਾ ਕਰੇ, ਇਕ ਵਿਚ ਜਿਹੜਾ ਰਾਗੁ=ਪ੍ਰੇਮ ਕਰਨਾ ਹੈ, ਇਹ ਰਾਗ ਦੀ ਅਲਾਪਚਾਰੀ ਕਰੇ।

੨) ਮੰਗਲ ਸਰੂਪ ਜੋ ਇਕ ਅਦੁਤੀ ਪਰਮਾਤਮਾ ਹੈ ਉਸ ਇਕ ਦਾ ਜਿਹੜਾ ਰਾਗੁ=ਪ੍ਰੇਮ ਸਹਿਤ ਉਚਾਰਨਾ ਹੈ, ਏਹੀ ਰਾਗ ਦੀ ਅਲਾਪਚਾਰੀ ਕਰੇ।

## ਏਕਾਦੇਸੀ ਏਕੁ ਦਿਖਾਵੈ ਏਕੋ ਰਹਿਆ ਬਿਆਪੈ ॥

ਜੋ ਇਕ ਪਰਮਾਤਮਾ ਸਾਰੇ ਵਿਆਪ ਰਿਹਾ ਹੈ ਉਸ ਇਕ ਦੇ ਦਿਖਾਉਣ ਵਾਲੇ ਜੋ ਗੁਰੂ ਹਨ, ਏਹੋ ਏਕਾਦੇਸੀ=ਟੋਡੀ ਰਾਗਣੀ ਹੈ।

ਸੰਗੀਤ ਸ਼ਾਸਤਰ ਵਿਚ ਏਕਾਦੇਸੀ ਦਾ ਅਰਥ ਟੋਡੀ ਰਾਗਣੀ ਕਰਦੇ ਹਨ।

ਅੰਮ੍ਰਿਤ ਵੇਲੇ ਆਸਾ ਦੀ ਵਾਰ ਵੇਲੇ ਆਸਾ ਰਾਗਣੀ ਵਿਭਾਸ ਤੇ ਭੈਰਉ ਗਾਏ ਜਾਂਦੇ ਹਨ।

ਆਸਾ ਦੀ ਵਾਰ ਪਿੱਛੋਂ ਸੱਤ ਅੱਠ ਵਜੇ ਬਿਲਾਵਲ ਦੀ ਚੌਕੀ ਗਾਈ ਜਾਂਦੀ ਹੈ, ਬਿਲਾਵਲ, ਟੋਡੀ, ਭੈਰਵੀ ਤੇ ਰਾਮਕਲੀ ਸਾਰੇ ਕੱਠੇ ਗਾਏ ਜਾਂਦੇ ਹਨ।

ਦੁਪਹਿਰ ਤੋਂ ਪਿੱਛੋਂ ਸਾਰੰਗ ਰਾਗ ਗਾਉਂਦੇ ਹਨ, ਸੰਧਿਆ ਤੋਂ ਪਿੱਛੋਂ ਕਲਿਆਣ ਤੇ ਕਾਨੜਾ ਗਾਉਂਦੇ ਹਨ,

ਰਾਤ ਦੇ ੧੨ ਵਜੇ ਕੇਦਾਰਾ ਰਾਗ ਗਾਉਂਦੇ ਹਨ।

## ਏਕਾ ਸੁਰਤਿ ਏਕਾ ਹੀ ਸੇਵਾ ਏਕੋ ਗੁਰ ਤੇ ਜਾਪੈ ॥ ੧ ॥

ਇਕ ਪਰਮੇਸ਼ਰ ਵਿਚ, ਜਾਂ ਗੁਰਾਂ ਵਿਚ ਜਿਹੜੀ ਸੁਰਤਿ=ਸ੍ਰੇਸ਼ਟ ਪ੍ਰੀਤੀ ਕਰਨੀ ਹੈ, ਇਹ ਸ਼ੁਰਤੀਆਂ ਹਨ। *ਵਾ:-* ਸੁਰਾਂ ਦਾ ਜੋੜਨਾ ਹੈ ਇਕ ਜਿਹੜੀ ਗੁਰਾਂ ਦੀ ਸੇਵਾ ਕਰਨੀ ਹੈ ਏਹੋ ਰਾਗੀ ਦੀ ਸੇਵਾ ਹੈ, *ਵਾ:-* ਇਕ ਜਿਹੜੀ ਪਰਮੇਸ਼ਰ ਦੀ ਸੇਵਾ ਕਰਨੀ ਹੈ, ਏਹੋ ਤਾਰ ਦੀਆਂ ਮਾਤਰਾਂ ਹਨ। ਗੁਰਾਂ ਦੁਆਰੇ ਜਿਹੜਾ ਇਕ ਪ੍ਰਭੂ ਦਾ ਜਾਪੈ=ਜਪਣਾ ਹੈ, *ਵਾ:-* ਜਾਣਨਾ ਹੈ ਇਹ ਮਸਤੀ (ਸਰੂਰ) ਹੈ ॥ ੧ ॥

## ਭਲੋ ਭਲੋ ਰੇ ਕੀਰਤਨੀਆ ॥

ਇਸ ਤਰ੍ਹਾਂ ਦਾ ਕੀਰਤਨ ਕਰਨਾ ਭਲਿਆਂ ਤੋਂ ਭਲਾ ਹੈ, *ਅਥਵਾ:-* ਭਲੋ=ਭਲੀ ਪ੍ਰਕਾਰ ਭਲਾ ਹੈ, ਭਾਵ ਚੰਗਾ ਹੈ।

## ਰਾਮ ਰਮਾ ਰਾਮਾ ਗੁਨ ਗਾਉ ॥
## ਛੋਡਿ ਮਾਇਆ ਕੇ ਧੰਧ ਸੁਆਉ ॥ ੧ ॥ ਰਹਾਉ ॥

ਰਾਮਾ=ਹੇ ਭਾਈ ! ਰਾਮ ਜੋ ਸਾਰੇ ਰਮਿਆ (ਭਰਪੂਰ) ਹੋਇਆ ਹੈ ਉਦਾਰਨ ਕਰਨ ਜੋਗ ਜੋ ਪਰਮਾਤਮਾ ਹੈ, ਉਸ ਦੇ ਗੁਣ ਗਾਉਣਾ ਕਰੋ। ਮਾਇਆ=ਮਾਇਆਵੀ ਧੰਦਿਆਂ ਦੇ ਸੁਆਉ=ਪ੍ਰਯੋਜਨ ਨੂੰ ਛੱਡ ਦੇਣਾ ਕਰੋ ॥ ੧ ॥ ਰਹਾਉ ॥

## ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥

(ਸੱਤ, ਸੰਤੋਖ, ਧੀਰਜ, ਧਰਮ, ਵਿਚਾਰ ਇਹ— ) ਪੰਜ ਬਜਿਤ੍ਰ=ਵਾਜੇ ਕਰ (ਕਰੁਣਾ, ਮੈਤ੍ਰੀ, ਮੁੱਦਤਾ, ਉਪੇਖਿਆ, ਸ਼ਾਂਤੀ ਸ਼ਰਧਾ ਤੇ ਖਿਮਾ ਇਨ੍ਹਾਂ) ਸੱਤਾਂ ਸੁਰਾਂ ਦੀ ਲੈ ਵਿਚ ਚੱਲਣਾ ਕਰ।

## ਬਾਜਾ ਮਾਣੁ ਤਾਣੁ ਤਜਿ ਤਾਨਾ ਪਾਉ ਨ ਬੀਗਾ ਘਾਲੈ ॥

ਮਨ ਦਾ ਮਾਣ ਤਿਆਗਣਾ ਇਹ ਵਾਜਾ ਕਰ, ਤਨ ਦਾ ਤਾਣੁ=ਬਲ (ਤਾਕਤ) ਦਾ ਤਿਆਗਣਾ ਏਹੀ ਤਾਨਾਂ ਮਾਰਨਾ ਕਰ, ਮਨ ਰੂਪੀ ਪਾਉ=ਪੈਰ ਨੂੰ ਪਰਮੇਸ਼ਰ ਵਲੋਂ ਬੀਗਾ=ਟੇਢਾ ਨਾ ਪਾਉਣਾ ਕਰ।

## ਫੇਰੀ ਫੇਰੁ ਨ ਹੋਵੈ ਕਬ ਹੀ ਏਕੁ ਸਬਦੁ ਬੰਧਿ ਪਾਲੈ ॥ ੨ ॥

ਚੁਰਾਸੀ ਲੱਖ ਜੂਨੀਆਂ ਵਿਚ ਕਦੇ ਫੇਰਾ ਨਾ ਹੋਣਾ ਏਹੀ ਫੇਰੀ ਲੈਣੀ ਕਰ, ਬੁੱਧੀ ਰੂਪ ਪੱਲੇ ਵਿਚ ਜਿਹੜਾ ਇਕ ਗੁਰਾਂ ਦਾ ਉਪਦੇਸ਼ ਬੰਨ੍ਹਣਾ ਹੈ ਏਹ ਧਨ ਯਾਨੀ ਵੇਲ ਬੰਨ੍ਹਣਾ ਕਰ।

## ਨਾਰਦੀ ਨਰਹਰ ਜਾਣਿ ਹਦੂਰੇ ॥ ਘੂੰਘਰ ਖੜਕੁ ਤਿਆਗਿ ਵਿਸੂਰੇ ॥

ਨਰਹਰ=ਨਰਾਂ ਨੂੰ ਹਰਿਆਂ ਕਰਨ ਵਾਲਾ ਜੋ ਪਰਮੇਸ਼ਰ ਹੈ, ਉਸ ਨੂੰ ਹਾਜ਼ਰ-ਨਾਜ਼ਰ ਜਾਣਨਾ ਏਹੋ ਨਾਰਦੀ=ਪ੍ਰੇਮਾ ਭਗਤੀ ਕਰ ਅਤੇ ਜਿਹੜਾ ਵਿਸੂਰੇ=ਝੋਰਿਆਂ ਦਾ ਤਿਆਗਣਾ ਹੈ, ਏਹੀ ਘੁੰਘਰੂ ਖੜਕਾਉਣਾ ਕਰ।

**ਸਹਜ ਅਨੰਦ ਦਿਖਾਵੈ ਭਾਵੈ ॥**

**ਏਹੁ ਨਿਰਤਿਕਾਰੀ ਜਨਮਿ ਨ ਆਵੈ ॥ ੩ ॥**

ਜਿਹੜਾ ਸਹਜ ਅਨੰਦ=ਆਤਮਿਕ ਅਨੰਦ ਪ੍ਰਾਪਤ ਹੋਇਆ ਹੈ, ਏਹੀ ਹਾਵ ਭਾਵ ਦਾ ਦਿਖਾਉਣਾ ਕਰ। ਇਸ ਤਰ੍ਹਾਂ ਅੰਤ੍ਰੀਵ ਨਿਰਤਕਾਰੀ ਕਰਨ ਨਾਲ ਜਨਮ ਮਰਨ ਵਿਚ ਨਹੀਂ ਆਉਂਦਾ॥ ੩ ॥

**ਜੇ ਕੋ ਅਪਨੇ ਠਾਕੁਰ ਭਾਵੈ ॥ ਕੋਟਿ ਮਧਿ ਏਹੁ ਕੀਰਤਨੁ ਗਾਵੈ ॥**

ਜਿਹੜਾ ਕੋਈ ਆਪਣੇ ਠਾਕੁਰ ਨੂੰ ਭਾਉਂਦਾ ਹੈ। ਉਹ ਕੋਈ ਕਰੋੜਾਂ ਦੇ ਵਿੱਚੋਂ ਇਸ ਤਰ੍ਹਾਂ ਦੇ ਕੀਰਤਨ ਨੂੰ ਗਾਉਂਦਾ ਹੈ।

*ਪ੍ਰਸ਼ਨ-* ਇਸ ਤਰ੍ਹਾਂ ਅੰਤ੍ਰੀਵ ਕੀਰਤਨ ਕਰਨਾ, ਕਿਸ ਨੂੰ ਪ੍ਰਾਪਤ ਹੈ? *ਗੁਰ ਉੱਤਰ-*

**ਸਾਧਸੰਗਤਿ ਕੀ ਜਾਵਉ ਟੇਕ ॥**

**ਕਹੁ ਨਾਨਕ ਤਿਸੁ ਕੀਰਤਨੁ ਏਕ ॥ ੪ ॥ ੮ ॥**

ਗੁਰੂ ਜੀ ਕਥਨ ਕਰਦੇ ਹਨ—ਸੰਤਸੰਗਤ ਦੀ ਓਟ ਵਿਚ ਜਾਣਾ ਕਰੋ। ਜਿਹੜਾ ਭੀ ਸਤਸੰਗਤ ਵਿਚ ਜਾਂਦਾ ਹੈ, ਉਸ ਨੂੰ ਇਕ ਦਾ ਕੀਰਤਨ ਕਰਨਾ ਪ੍ਰਾਪਤ ਹੁੰਦਾ ਹੈ॥ ੪ ॥ ੮ ॥

## ਰਾਮਕਲੀ ਮਹਲਾ ੫ ॥

ਜਿਸ ਵੇਲੇ ਗੁਰੂ ਸਾਹਿਬ ਜੀ ਲਾਹੌਰ ਗਏ ਹਨ ਤਾਂ ਜਹਾਂਗੀਰ ਬਾਦਸ਼ਾਹ ਨੇ ਆਪਣੇ ਪਾਸ ਬੁਲਵਾ ਕੇ ਪੁੱਛਿਆ- ''ਸੰਸਾਰ ਵਿਚ ਹਿੰਦੂ ਅਤੇ ਮੁਸਲਮਾਨ ਦੋ ਮਜ਼੍ਹਬ ਹਨ, ਇਨ੍ਹਾਂ ਦੋਹਾਂ ਵਿੱਚੋਂ ਵੱਡਾ ਕੌਣ ਹੈ ਅਤੇ ਸੰਸਾਰ ਤੋਂ ਤਰਦਾ ਕਿਹੜਾ ਹੈ?''

ਇਹ ਗੱਲ ਸੁਣ ਕੇ ਗੁਰੂ ਜੀ ਦੋਹਾਂ ਦੀ ਕਿਰਿਆ ਵੱਖੋ ਵੱਖਰੀ ਦੱਸਦੇ ਹੋਏ ਕਹਿੰਦੇ ਹਨ—ਦੋਹਾਂ ਵਿੱਚੋਂ ਜਿਸ ਨੇ ਪ੍ਰਭੂ ਦੇ ਹੁਕਮ ਨੂੰ ਪਛਾਣਿਆ ਹੈ, ਉਹ ਵੱਡਾ ਹੈ।

**ਕੋਈ ਬੋਲੈ ਰਾਮ ਰਾਮ ਕੋਈ ਖੁਦਾਇ ॥**

**ਕੋਈ ਸੇਵੈ ਗੁਸਈਆ ਕੋਈ ਅਲਾਹਿ ॥ ੧ ॥**

ਕੋਈ (ਹਿੰਦੂ ਲੋਕ) ਤਾਂ ਰਾਮ ਰਾਮ ਸ਼ਬਦ ਬੋਲਦੇ ਹਨ ਤੇ ਕੋਈ (ਮੁਸਲਮਾਨ) ਖ਼ੁਦਾ ਖ਼ੁਦਾ ਸ਼ਬਦ ਆਖਦੇ ਹਨ। ਕੋਈ (ਹਿੰਦੂ ਲੋਕ) ਗੁਸਾਈਆ=ਪਰਮਾਤਮਾ ਨੂੰ ਸੇਂਵਦੇ ਹਨ, ਕੋਈ (ਮੁਸਲਮਾਨ) ਅੱਲਾ ਅੱਲਾ ਕਹਿੰਦੇ ਹਨ॥ ੧ ॥

**ਕਾਰਣ ਕਰਣ ਕਰੀਮ ॥ ਕਿਰਪਾ ਧਾਰਿ ਰਹੀਮ ॥ ੧ ॥ ਰਹਾਉ ॥**

(ਹਿੰਦੂ) ਕਰਨ ਕਾਰਨ ਕਹਿੰਦੇ ਹਨ, (ਮੁਸਲਮਾਨ) ਕਰੀਮ ਕਰੀਮ ਆਖਦੇ ਹਨ। (ਹਿੰਦੂ) ਕਿਰਪਾ ਧਾਰ ਕਹਿੰਦੇ ਹਨ, (ਮੁਸਲਮਾਨ) ਰਹੀਮ ਸ਼ਬਦ ਆਖਦੇ ਹਨ॥ ੧ ॥ ਰਹਾਉ ॥

**ਕੋਈ ਨਾਵੈ ਤੀਰਥਿ ਕੋਈ ਹਜ ਜਾਇ ॥**

**ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ ॥ ੨ ॥**

ਕੋਈ (ਹਿੰਦੂ) ਤੀਰਥਾਂ ਪਰ ਇਸ਼ਨਾਨ ਕਰਦਾ ਹੈ, ਕੋਈ (ਮੁਸਲਮਾਨ ਮੱਕੇ ਦੀ) ਹਜ (ਯਾਤਰਾ) ਕਰਨ ਜਾਂਦਾ ਹੈ। ਕੋਈ (ਹਿੰਦੂ ਠਾਕੁਰ) ਪੂਜਨ ਕਰਦਾ ਹੈ, ਕੋਈ (ਮੁਸਲਮਾਨ ਮਸੀਤ ਵਿਚ) ਸਿਰ ਨਿਵਾਉਂਦਾ, ਭਾਵ ਸਿਜਦਾ ਕਰਦਾ ਤੇ ਨਮਾਜ਼ ਪੜ੍ਹਦਾ ਹੈ॥ ੨॥

## ਕੋਈ ਪੜੈ ਬੇਦ ਕੋਈ ਕਤੇਬ॥ ਕੋਈ ਓਢੈ ਨੀਲ ਕੋਈ ਸੁਪੇਦ॥ ੩॥

ਕੋਇ (ਹਿੰਦੂ) ਵੇਦਾਂ ਨੂੰ ਪੜ੍ਹਦਾ ਹੈ, ਕੋਈ (ਮੁਸਲਮਾਨ) ਕਤੇਬਾਂ ਨੂੰ ਪੜ੍ਹਦਾ ਹੈ। ਕੋਈ (ਮੁਸਲਮਾਨ) ਨੀਲੇ ਰੰਗ ਦੇ ਕਪੜੇ ਓਢੈ=ਪਾਉਂਦਾ ਹੈ, ਕੋਈ (ਹਿੰਦੂ) ਸੁਪੇਦ=ਚਿੱਟੇ ਰੰਗ ਦੇ ਕਪੜੇ ਪਹਿਨਦਾ ਹੈ ॥ ੩॥

## ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥੪॥

ਕੋਈ (ਮੁਸਲਮਾਨ) ਆਪਣੇ ਆਪ ਨੂੰ ਤੁਰਕ ਕਹਿੰਦਾ ਹੈ, ਕੋਈ ਆਪਣੇ ਆਪ ਨੂੰ ਹਿੰਦੂ ਕਹਿੰਦਾ ਹੈ। ਕੋਈ (ਮੁਸਲਮਾਨ) ਭਿਸਤੁ ਨੂੰ ਬਾਛੈ=ਚਾਹੁੰਦਾ ਹੈ, ਕੋਈ (ਹਿੰਦੂ) ਸੁਰਗਿੰਦੂ=ਸੁਰਗ ਨੂੰ ਚਾਹੁੰਦਾ ਹੈ। ਇੰਦਰ ਦੇ ਸੁਰਗ ਨੂੰ ਸੁਰਗਿੰਦ ਆਖਦੇ ਹਨ। ਜਹਾਂਗੀਰ ਨੇ ਕਿਹਾ- "ਮੈਂ ਤਾਂ ਪੁੱਛਿਆ ਸੀ ਤਰਦਾ ਕੌਣ ਹੈ?"

*ਗੁਰ ਉੱਤਰ-*

## ਕਹੁ ਨਾਨਕ ਜਿਨਿ ਹੁਕਮੁ ਪਛਾਤਾ॥
## ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥ ੫॥ ੯॥

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਨੇ ਪ੍ਰਭੂ ਦਾ ਹੁਕਮ ਪਛਾਣਿਆ ਹੈ। ਉਹਨਾਂ ਨੇ ਪ੍ਰਭੂ ਤੇ ਸਾਹਿਬ ਦੇ ਅਭੇਦਤਾ ਦਾ ਭੇਦ ਜਾਣਿਆ ਹੈ, ਜਿਨ੍ਹਾਂ ਨੇ ਅਭੇਦ ਰੂਪ ਨਿਸਚੇ ਕੀਤਾ ਹੈ, ਓਹੀ ਤਰਦਾ ਹੈ॥ ੫॥ ੯॥

## ਰਾਮਕਲੀ ਮਹਲਾ ੫॥

ਇਕ ਪ੍ਰੇਮੀ ਸਿੱਖ ਦਾ ਪਿਤਾ ਗੁਜ਼ਰ ਗਿਆ ਉਹ ਆਪਣੇ ਪਿਤਾ ਦਾ ਨਾਮ ਲੈ ਲੈ ਕੇ ਬਹੁਤ ਉੱਚੀ-ਉੱਚੀ ਰੋ ਰਿਹਾ ਸੀ, ਉਸ ਨੂੰ ਸਮਝਾਉਣ ਵਾਸਤੇ ਗੁਰੂ ਜੀ ਆਖਦੇ ਹਨ- ***ਕਉਨੁ ਮੂਆ ਰੇ ਕਉਨੁ ਮੂਆ॥***

ਹੇ ਭਾਈ ! ਕੌਣ ਮਰਿਆ ਹੈ? ਕੌਣ ਮਰਿਆ ਹੈ?

***ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ॥ ੧॥ ਰਹਾਉ॥***

ਬ੍ਰਹਮ ਗਿਆਨੀਆਂ ਨਾਲ ਮਿਲ ਕੇ ਵਿਚਾਰਨਾ ਕਰੋ, ਇਹ ਤਾਂ ਇਕ ਚਲਤੁ=ਚਲਿਤ੍ਰ (ਕੌਤਕ) ਹੀ ਹੋਇਆ ਹੈ। ਅੱਗੋਂ ਆਦ ਤੋਂ ਸ਼ੁਰੂ ਕਰਨਾ-

## ਪਵਨੈ ਮਹਿ ਪਵਨੁ ਸਮਾਇਆ॥ ਜੋਤੀ ਮਹਿ ਜੋਤਿ ਰਲਿ ਜਾਇਆ॥

ਪਵਨੈ=ਹਵਾ ਤੱਤ ਵਿਚ ਪਵਨੁ=ਹਵਾ ਤੱਤ ਸਮਾ ਜਾਂਦਾ ਹੈ। ਜੋਤੀ=ਅੱਗ ਤੱਤ ਵਿਚ ਜੋਤਿ=ਅਗਨਿ ਤੱਤ ਰਲ ਜਾਂਦਾ ਹੈ, ਵਾ:- ਜੋਤੀ=ਚੇਤਨ ਰਲ ਜਾਂਦਾ ਹੈ।

## ਮਾਟੀ ਮਾਟੀ ਹੋਈ ਏਕ॥ ਰੋਵਨਹਾਰੇ ਕੀ ਕਵਨ ਟੇਕ॥ ੧॥

ਮਿੱਟੀ ਨਾਲ ਮਿੱਟੀ ਰਲ ਕੇ ਇਕ-ਮਿਕ ਹੋ ਗਈ ਹੈ ਭਾਵ ਪ੍ਰਿਥਵੀ, ਪ੍ਰਿਥਵੀ ਨਾਲ ਰਲ ਕੇ ਇਕ ਰੂਪ ਹੋ ਗਈ ਹੈ। ਅਰਥਾਤ ਤੱਤਾਂ ਵਿਚ ਤੱਤ ਰਲ ਗਏ ਹਨ ਅਤੇ ਚੇਤਨ ਵਿਚ ਚੇਤਨ ਮਿਲ ਗਿਆ ਹੈ ਤੇ ਰੋਣ ਵਾਲਾ ਪੁਰਸ਼ ਕਵਨ ਕੀ ਟੇਕ=ਕਿਸ ਦੀ ਓਟ ਲੈ ਕੇ ਰੋਣਾ ਕਰਦਾ ਹੈ। ਜੇ ਕੋਈ ਵਸਤੂ ਮਰੇ ਤਾਂ ਇਸ ਦਾ

ਰੋਣਾ ਠੀਕ ਬਣਦਾ ਹੈ, ਜੇ ਕੋਈ ਮਰਦੀ ਹੀ ਨਹੀਂ ਤਾਂ ਰੋਣਾ ਕਿਸ ਵਾਸਤੇ ਹੈ॥ ੧॥

**ਕਉਨੁ ਮੂਆ ਰੇ ਕਉਨੁ ਮੂਆ॥**

ਰੇ=ਹੇ ਭਾਈ ! ਕੌਣ ਮਰਿਆ ਹੈ, ਕੌਣ ਮਰਿਆ ਹੈ, ਦੱਸ ਤਾਂ ਸਹੀ?

**ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ**
**ਇਹੁ ਤਉ ਚਲਤੁ ਭਇਆ॥ ੧॥ ਰਹਾਉ॥**

ਬ੍ਰਹਮ ਗਿਆਨੀਆਂ ਨਾਲ ਮਿਲ ਕੇ ਵਿਚਾਰਨਾ ਕਰੋ, ਇਹ ਤਾਂ ਇਕ ਕੌਤਕ ਹੀ ਹੋਇਆ ਹੈ॥ ੧॥ ਰਹਾਉ॥

**ਅਗਲੀ ਕਿਛੁ ਖਬਰਿ ਨ ਪਾਈ॥ ਰੋਵਨਹਾਰੁ ਭਿ ਊਠਿ ਸਿਧਾਈ॥**

ਅਗਲੀ ਤਾਂ ਕਿਛ ਖ਼ਬਰ ਹੀ ਨਹੀਂ ਪਾਈ ਕਿ ਉਹ ਕਿਸ ਜੂਨ ਵਿਚ ਗਿਆ ਹੈ? *ਅਥਵਾ:-* ਅੱਗੇ ਦੀ ਕੁਝ ਖ਼ਬਰ ਹੀ ਨਹੀਂ ਪਾਈ ਕਿ ਮੇਰਾ ਅੱਗੇ ਜਾ ਕੇ ਕੀ ਹਾਲ ਹੋਣਾ ਹੈ? ਜਿਵੇਂ ਪਹਿਲਾ ਮਨੁੱਖ ਚਲਾ ਗਿਆ ਹੈ, ਉਸ ਦੀ ਨਿਆਈਂ ਰੋਣ ਵਾਲਾ ਭੀ ਉੱਠ ਕੇ ਸਿਧਾਈ=ਚਲਿਆ ਜਾਵੇਗਾ।

**ਭਰਮ ਮੋਹ ਕੇ ਬਾਂਧੇ ਬੰਧ॥ ਸੁਪਨੁ ਭਇਆ ਭਖਲਾਏ ਅੰਧ॥ ੨॥**

ਇਹ ਜੀਵ ਭਰਮ ਕਰ ਕੇ ਮੋਹ ਦੇ ਬੰਧਨਾਂ ਵਿਚ ਬਧੇ ਹੋਏ ਹਨ। ਅਵਿਦਿਆ ਦੀ ਨੀਂਦ ਵਿਚ ਸੁੱਤਿਆਂ ਹੋਇਆਂ ਜਦ ਸੰਸਾਰਕ ਪਦਾਰਥਾਂ ਦਾ ਸੁਪਨਾ ਆਇਆ ਤਦ ਅੰਨ੍ਹੇ ਅਗਿਆਨੀ ਜੀਵ ਭਖਲਾਏ=ਭਟਕਦੇ ਹਨ ਜਾਂ ਬਰੜਾਉਂਦੇ ਹਨ॥ ੨॥

**ਇਹੁ ਤਉ ਰਚਨੁ ਰਚਿਆ ਕਰਤਾਰਿ॥ ਆਵਤ ਜਾਵਤ ਹੁਕਮਿ ਅਪਾਰਿ॥**

ਕਰਤਾਰ ਨੇ ਇਹ ਸਸੰਰ ਤਾਂ ਰਚਨੁ=ਤਮਾਸ਼ਾ ਮਾਤ੍ਰ ਹੀ ਰਚਿਆ ਹੈ। *ਅਥਵਾ:-* ਇਸ ਸੰਸਾਰ ਰਚਨਾ ਨੂੰ ਤਾਂ ਕਰਤਾਰ ਨੇ ਆਪ ਹੀ ਰਚਿਆ ਹੈ। ਅਪਾਰਿ=ਪ੍ਰਭੂ ਦੇ ਹੁਕਮ ਵਿਚ ਸਾਰੇ ਆਉਂਦੇ ਜਾਂਦੇ ਹਨ।

**ਨਹ ਕੋ ਮੂਆ ਨ ਮਰਣੈ ਜੋਗੁ॥ ਨਹ ਬਿਨਸੈ ਅਬਿਨਾਸੀ ਹੋਗੁ॥ ੩॥**

ਨਾ ਕੋਈ ਮੋਇਆ ਹੈ ਅਤੇ ਨਾ ਹੀ ਕੋਈ ਮਰਨੇ ਦੇ ਜੋਗੁ=ਲਾਇਕ ਹੈ। ਅਬਿਨਾਸ਼ੀ ਰੂਪ ਹੋਗੁ=ਹੋਣ ਕਰ ਕੇ ਨਾ ਹੀ ਕੋਈ ਬਿਨਸੈ=ਨਾਸ ਹੁੰਦਾ ਹੈ॥ ੩॥

**ਜੋ ਇਹੁ ਜਾਣਹੁ ਸੋ ਇਹੁ ਨਾਹਿ॥ ਜਾਨਣਹਾਰੇ ਕਉ ਬਲਿ ਜਾਉ॥**

ਇਹ ਜੋ ਜਾਣਦੇ ਹੋ ਕਿ ਜੀਵ ਜੰਮਦਾ ਮਰਦਾ ਹੈ ਇਹ ਗੱਲ ਠੀਕ ਨਹੀਂ ਹੈ। ਸ਼ਾਸਤ੍ਰ ਮੱਤ ਤੇ ਲੌਕਿਕ ਮੱਤ ਦੋਹਾਂ ਮੱਤਾਂ ਦੇ ਅਨੁਸਾਰ ਜੀਵ ਮਰਦਾ ਨਹੀਂ ਹੈ,

*ਯਥਾ:-* ਉਡਿਆ ਹੰਸੁ ਦਸਾਏ ਰਾਹ॥ ਆਇਆ ਗਇਆ ਮੁਇਆ ਨਾਉ॥
ਪਿਛੈ ਪਤਲਿ ਸਦਿਹੁ ਕਾਵ॥ *(ਪੰਨਾ ੧੩੭)*

ਪਰਮੇਸ਼ਰ ਦੇ ਜਾਣਨ ਵਾਲੇ ਜੋ ਸੰਤ ਹਨ, ਉਹਨਾਂ ਤੋਂ ਬਲਿਹਾਰ ਜਾਣਾ ਕਰੋ।

**ਕਹੁ ਨਾਨਕ ਗੁਰਿ ਭਰਮੁ ਚੁਕਾਇਆ॥**
**ਨ ਕੋਈ ਮਰੈ ਨ ਆਵੈ ਜਾਇਆ॥ ੪॥ ੧੦॥**

ਗੁਰੂ ਜੀ ਕਥਨ ਕਰਦੇ ਹਨ- ਜਿਨ੍ਹਾਂ ਦੇ ਅੰਦਰੋਂ ਗੁਰਾਂ ਨੇ ਭਰਮ ਚੁਕਾਇਆ=ਦੂਰ ਕਰ ਦਿੱਤਾ ਹੈ, ਉਹਨਾਂ ਨੇ ਨਿਸਚੇ ਕਰ ਲਿਆ ਹੈ, ਕਿ ਨਾ ਕੋਈ ਜੰਮ ਕੇ ਆਉਂਦਾ ਹੈ ਨਾ ਹੀ ਕੋਈ ਮਰ ਕੇ ਜਾਂਦਾ ਹੈ॥ ੪॥ ੧੦॥

*ਯਥਾ:-* ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥ *(ਪੰਨਾ ੨੮੧)*

## ਰਾਮਕਲੀ ਮਹਲਾ ੫॥ ਜਪਿ ਗੋਬਿੰਦੁ ਗੋਪਾਲ ਲਾਲੁ॥

ਹੇ ਭਾਈ ! ਲਾਲ=ਪਿਆਰੇ ਗੋਪਾਲ=ਪ੍ਰਿਥਵੀ ਪਾਲਕ ਗੋਬਿੰਦ ਦੇ ਨਾਮਾਂ ਨੂੰ ਜਪ।

## ਰਾਮ ਨਾਮ ਸਿਮਰਿ ਤੂ ਜੀਵਹਿ ਫਿਰਿ ਨ ਖਾਈ ਮਹਾ ਕਾਲੁ॥੧॥ਰਹਾਉ॥

ਰਾਮ ਨਾਮ ਨੂੰ ਸਿਮਰਨਾ ਕਰ ਤਾਂ ਤੂੰ ਸਦੀਵ ਕਾਲ ਜੀਵੇਂਗਾ, ਫਿਰ ਤੈਨੂੰ ਮਹਾ ਕਾਲ ਨਹੀਂ ਖਾਵੇਗਾ॥ ੧॥ ਰਹਾਉ॥

## [ਪੰਨਾ ੮੮੬]

## ਕੋਟਿ ਜਨਮ ਭ੍ਰਮਿ ਭ੍ਰਮਿ ਭ੍ਰਮਿ ਆਇਓ॥ਬਡੈ ਭਾਗਿ ਸਾਧਸੰਗੁ ਪਾਇਓ॥੧॥

ਭਰਮ ਦਾ ਭਰਮਾਇਆ ਹੋਇਆ ਕਰੋੜਾਂ ਜਨਮਾਂ ਵਿਚ ਭਰਮ (ਫਿਰਕੇ) ਕਰ ਕੇ ਹੁਣ ਤੂੰ ਮਨੁੱਖ ਜਨਮ ਵਿਚ ਆਇਆ ਹੈਂ ਅਤੇ ਵੱਡਿਆਂ ਭਾਗਾਂ ਕਰ ਕੇ ਤੂੰ ਸੰਤਾਂ ਦੇ ਸਤਸੰਗ ਨੂੰ ਪਾਇਆ ਹੈ॥ ੧॥

## ਬਿਨੁ ਗੁਰ ਪੂਰੇ ਨਾਹੀ ਉਧਾਰੁ॥
## ਬਾਬਾ ਨਾਨਕੁ ਆਖੈ ਏਹੁ ਬੀਚਾਰੁ॥੨॥੧੧॥

ਗੁਰੂ ਜੀ ਕਥਨ ਕਰਦੇ ਹਨ—ਅਸਾਂ ਨੇ ਇਹ ਉੱਤਮ ਵਿਚਾਰ ਆਖਿਆ ਹੈ ਜਾਂ ਸਾਡੇ ਗੁਰਦੇਵ ਬਾਬਾ (ਗੁਰੂ) ਨਾਨਕ ਦੇਵ ਜੀ ਨੇ ਇਹ ਉਤਰ ਵਿਚਾਰ ਹੈ ਕਿ ਪੂਰਿਆਂ ਗੁਰਾਂ ਤੋਂ ਬਿਨਾਂ ਜੀਵ ਦਾ ਕਦੇ ਉਧਾਰ ਨਹੀਂ ਹੁੰਦਾ॥ ੨॥ ੧੧॥

*ਯਥਾ:-* ਨਾਨਕ ਮਨਮੁਖਿ ਅੰਧੁ ਪਿਆਰੁ॥ ਬਾਝੁ ਗੁਰੂ ਡੁਬਾ ਸੰਸਾਰੁ॥ ੨॥ *(ਪੰਨਾ ੧੩੮)*

## ਰਾਗੁ ਰਾਮਕਲੀ ਮਹਲਾ ੫ ਘਰੁ ੨ ੴ ਸਤਿਗੁਰ ਪ੍ਰਸਾਦਿ॥

**ਉਥਾਨਕਾ:-** ਇਕ ਮਹੇਸ਼ਾ ਨਾਮੇ ਜੋਗੀ ਸ਼ਿਵ ਜੀ ਦਾ ਉਪਾਸ਼ਕ ਸੀ ਜਦ ਤਪ ਕਰਨ ਤੋਂ ਬਾਅਦ ਜਦੋਂ ਸਮਾਧੀ ਤੋਂ ਉਠਿਆ ਤਾਂ ਮਨ ਵਿਚ ਸੰਕਲਪ ਆਇਆ, 'ਫਲਾਣੇ ਟਾਪੂ ਦੀ ਸੈਰ ਕਰ ਆਈਏ।' ਇਹ ਸੋਚ ਕੇ ਸਮੁੰਦਰ ਦੇ ਕਿਨਾਰੇ ਆ ਕੇ ਜਹਾਜ਼ ਵਿਚ ਬੈਠ ਗਿਆ। ਜਦ ਜਹਾਜ਼ ਚਲਦਾ-ਚਲਦਾ ਇਕ ਜਗ੍ਹਾ ਰੁਕ ਗਿਆ। ਤਾਂ ਜਹਾਜ਼ ਦੇ ਮਾਲਕ ਨੇ ਜੋਤਸ਼ੀਆਂ ਤੋਂ ਪੁੱਛਿਆ- "ਇਸ ਦਾ ਬਚਾਓ ਕਿਵੇਂ ਹੋ ਸਕਦਾ ਹੈ?

ਜੋਤਸ਼ੀਆਂ ਨੇ ਜੋਤਸ਼ ਲਗਾ ਕੇ ਕਿਹਾ- "ਜਿਸ ਦਾ ਕੋਈ ਨਾ ਹੋਵੇ ਉਸ ਦੀ ਬਲੀ ਦਿਓ ਤਾਂ ਜਹਾਜ਼ ਬਚ ਸਕਦਾ ਹੈ।

ਸਾਰਿਆਂ ਵੱਲ ਨਿਗਾਹ ਮਾਰ ਕੇ ਦੇਖਿਆ ਤਾਂ ਇਸ ਜੋਗੀ ਦਾ ਕੋਈ ਨਹੀਂ ਸੀ ਇਸੇ ਨੂੰ ਚੁਕ ਕੇ ਸਮੁੰਦਰ ਵਿਚ ਸੁੱਟ ਦਿੱਤਾ। ਜਿਸ ਮੱਛ ਨੇ ਜਹਾਜ਼ ਨੂੰ ਰੋਕਿਆ ਸੀ ਉਹ ਮੱਛ ਜੋਗੀ ਨੂੰ ਸਾਬਤ ਹੀ ਆਪਣੇ ਅੰਦਰ ਨਿਗਲ ਗਿਆ ਤੇ ਕੁਝ-ਕੁ ਫਾਸਲੇ 'ਤੇ ਜਾ ਕੇ ਮੱਛ ਨੇ ਉਸ ਜੋਗੀ ਨੂੰ ਕਿਨਾਰੇ ਪਰ ਜਾ ਕੇ ਉਗਲ ਦਿੱਤਾ ਇਸੇ ਮੱਛ

ਦੇ ਨਿਗਲਣ ਕਾਰਣ ਜੋਗੀ ਦਾ ਕੰਨ ਤੇ ਮੁੰਦਰਾ ਕੱਟੀ ਗਈ।

ਫਿਰ ਉਹ ਜੋਗੀ ਚਲਦਾ-ਚਲਦਾ ਦੁਆਬੇ 'ਚ ਗੜ੍ਹ ਸ਼ੰਕਰ ਨਾਮੇ ਪਿੰਡ ਵਿਚ ਆ ਕੇ ਰਹਿਣ ਲੱਗ ਪਿਆ ਬਾਹਰ-ਵਾਰ ਗੁਫਾ ਬਣਾ ਕੇ ਕਾਫ਼ੀ ਚਿਰ ਤਪ ਕਰਦਾ ਰਿਹਾ। ਇਕ ਦਿਨ ਤਪ ਕਰਨ ਤੋਂ ਬਾਅਦ ਬਾਹਰ ਨਿਕਲ ਕੇ ਬੈਠ ਗਿਆ ਤੇ ਜਿਹੜਾ ਭੀ ਆਵੇ ਉਸ ਨੂੰ ਕਹੇ- "ਜੋ ਭੀ ਮੇਰਾ ਆ ਕੇ ਦਰਸ਼ਨ ਕਰੇਗਾ, ਉਸ ਨੂੰ ਇਕ ਸਾਲ ਸੁਰਗ ਦੀ ਪ੍ਰਾਪਤੀ ਹੋਵੇਗੀ।"

ਇਹ ਗੱਲ ਸੁਣ ਕੇ ਉਸ ਪਿੰਡ ਦੇ ਅਤੇ ਆਸ-ਪਾਸ ਪਿੰਡਾਂ ਦੇ ਲੋਕਾਂ ਨੇ ਆ ਕੇ ਦਰਸ਼ਨ ਕੀਤਾ ਪਰ ਇਕ ਗੁਰੂ ਦਾ ਅਨਿਨ ਸਿੱਖ (ਭਾਈ ਤਿਲਕਾ ਨਾਮ ਕਰ ਕੇ ਜੋ ਗੜ੍ਹ ਸ਼ੰਕਰ ਦੇ ਵਿਚ ਹੀ ਰਹਿੰਦਾ ਸੀ ਉਹ) ਨਾ ਆਇਆ।

ਜੋਗੀ ਨੇ ਪੁੱਛਿਆ- "ਕੋਈ ਰਹਿ ਤਾਂ ਨਹੀਂ ਗਿਆ।" ਤਾਂ ਉਸ ਦੇ ਗੁਆਂਢੀ ਨੇ ਕਿਹਾ- "ਹੋਰ ਤਾਂ ਸਾਰੇ ਆ ਗਏ ਹਨ ਪਰ ਇਕ ਭਾਈ ਤਿਲਕਾ ਨਹੀਂ ਆਇਆ।" ਇਹ ਗੱਲ ਸੁਣ ਕੇ ਜੋਗੀ ਨੇ ਆਦਮੀ ਭੇਜ ਕੇ ਉਸ ਨੂੰ ਬੁਲਵਾ ਭੇਜਿਆ। ਉਹ ਤਾਂ ਭੀ ਨਾ ਆਇਆ।

ਫੇਰ ਜੋਗੀ ਨੇ ਕਹਿ ਭੇਜਿਆ- "ਜੇ ਤੂੰ ਆਏਂਗਾ ਤਾਂ ਤੈਨੂੰ ਦੋ ਸਾਲਾਂ ਦਾ ਸੁਰਗ ਸੁਖ ਦਿਆਂਗਾ।" ਸਿੱਖ ਫਿਰ ਭੀ ਨਾ ਆਇਆ। ਜੋਗੀ ਨੇ ਚਾਰ ਸਾਲ ਦਾ ਸੁਰਗ ਦੇਣਾ ਕਹਿ ਭੇਜਿਆ। ਉਹ ਸਿੱਖ ਤਾਂ ਭੀ ਨਾ ਆਇਆ। ਇਸ ਤਰ੍ਹਾਂ ਲਾਲਚ ਦੇਂਦਿਆਂ ਦੇਂਦਿਆਂ ਆਖਿਰ ਜੋਗੀ ਨੇ ਕਿਹਾ- "ਸਾਰੀ ਉਮਰ ਤੈਨੂੰ ਸੁਰਗ ਦਾ ਸੁਖ ਦਿਆਂਗਾ ਤੂੰ ਇਕ ਵਾਰ ਆ ਕੇ ਮਿਲ ਤਾਂ ਜਾਹ। ਜਿਸ ਵੇਲੇ ਗੁਰੂ ਦਾ ਪ੍ਰੇਮੀ ਸਿੱਖ ਫਿਰ ਭੀ ਨਾ ਆਇਆ ਤਾਂ ਜੋਗੀ ਆਪ ਚੱਲ ਕੇ ਗਿਆ ਉਸ ਦੇ ਬੂਹੇ ਪਰ ਖੜਾ ਹੋ ਕੇ ਆਖਦਾ ਹੈ- "ਦਰਸ਼ਨ ਕਰ ਕੇ ਸੁਰਗ ਸੁਖ ਲੈ ਲਾ ਖਾਲੀ ਨਾ ਰਹੁ ! ਸਿੱਖ ਨੇ ਕਿਹਾ—ਮੈਂ ਆਪਣੇ ਗੁਰੂ ਦੀ ਕਿਰਪਾ ਸਦਕਾ ਨਰਕਾਂ ਸੁਰਗਾਂ ਦੀ ਇੱਛਾ ਤੋਂ ਰਹਿਤ ਹੋ ਚੁੱਕਾ ਹਾਂ ਸਵਰਗ ਸੁਖ ਲੈਣ ਦੀ ਮੇਰੀ ਕੋਈ ਤਮੰਨਾ ਨਹੀਂ ਹੈ।*

ਇਹ ਗੱਲ ਸੁਣ ਕੇ ਜੋਗੀ ਨੇ ਵਿਚਾਰਿਆ 'ਇਹ ਕੋਈ ਪੂਰਾ ਸਿੱਖ ਹੈ, ਜਿਹੜਾ ਸੁਰਗ ਸੁਖ ਦੀ ਇੱਛਾ ਭੀ ਨਹੀਂ ਕਰਦਾ ਪੁੱਛਿਆ- "ਤੇਰਾ ਗੁਰੂ ਕਿਹੜਾ ਹੈ ਤੇ ਕਿਥੇ ਰਹਿੰਦਾ ਹੈ, ਜਿਸ ਦੀ ਕਿਰਪਾ ਨਾਲ ਤੂੰ ਸੁਰਗ ਸੁਖ ਤਿਆਗਿਆ ਹੈ।" ਸਿੱਖ ਨੇ ਕਿਹਾ—"ਮੇਰੇ ਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਹਨ ਤੇ ਉਹ ਸ੍ਰੀ ਅੰਮ੍ਰਿਤਸਰ ਵਿਚ ਰਹਿੰਦੇ ਹਨ।"

ਜੋਗੀ—"ਤੂੰ ਮੈਨੂੰ ਭੀ ਉਹਨਾਂ ਦਾ ਦਰਸ਼ਨ ਕਰਾ।" ਤਾਂ ਸਿੱਖ ਨੇ ਪਰਉਪਕਾਰ ਸਮਝਦਿਆਂ ਹੋਇਆਂ ਹੇਠਾਂ ਆ ਕੇ ਕਿਹਾ- "ਆਪ ਚਲੋ! ਆਪ ਜੀ ਨੂੰ ਦਰਸ਼ਨ ਕਰਵਾ ਲਿਆਂਦਾ ਹਾਂ।"

ਦੋਵੇਂ ਚਲਦੇ-ਚਲਦੇ ਜਿਸ ਵੇਲੇ ਸ੍ਰੀ ਅੰਮ੍ਰਿਤਸਰ ਵਿਚ ਆ ਪਹੁੰਚ। ਜੋਗੀ ਨੇ ਕਿਹਾ— "ਤੇਰੇ ਗੁਰੂ ਦੀ ਉਮਰ ਕਿੰਨੀ-ਕੁ ਹੈ।" ਸਿੱਖ ਨੇ ਕਿਹਾ—"ਚਾਲੀ-ਕੁ ਸਾਲ ਹੀ ਹੋਵੇਗੀ।" ਇਹ ਗੱਲ ਸੁਣ ਕੇ ਜੋਗੀ ਨੇ ਕਿਹਾ- "ਮੇਰੀ ਉਮਰ ਪੰਜ ਸੌਸਾਲ ਦੇ ਕਰੀਬ ਹੈ ਤੇ ਉਸ ਦੀ ਉਮਰ ਬਹੁਤ ਛੋਟੀ ਹੈ, ਮੈਂ ਉਸ ਤੋਂ ਕਿਵੇਂ ਉਪਦੇਸ਼ ਲੈ ਸਕਦਾ ਹਾਂ। ਮੈਂ ਇਥੇ ਬੈਠਦਾ ਹਾਂ ਤੂੰ ਦਰਸ਼ਨ ਕਰ ਆ ਫੇਰ ਕੱਠੇ ਚਲਾਂਗੇ।"

ਜੋਗੀ ਓਥੇ ਬੈਠ ਗਿਆ ਤੇ ਭਾਈ ਤਿਲਕਾ ਦਰਸ਼ਨ ਵਾਸਤੇ ਆ ਗਿਆ। ਜਿਸ ਵੇਲੇ ਭਾਈ ਤਿਲਕੇ ਨੇ ਅੱਗੇ ਵਧ ਕੇ ਮੱਥਾ ਟੇਕਿਆ ਤਾਂ ਗੁਰੂ ਜੀ ਨੇ ਕਿਹਾ—"ਜਿਸ ਨੂੰ ਤੂੰ ਨਾਲ ਲਿਆਇਆ ਹੈਂ, ਉਸ ਨੂੰ ਬਾਹਰ

---

*ਯਥਾ:- *ਕਬੀਰ ਸੁਰਗ ਨਰਕ ਤੇ ਮੈ ਰਹਿਓ ਸਤਿਗੁਰ ਕੇ ਪਰਸਾਦਿ ॥'* (ਪੰਨਾ ੧੩੭੦)

ਕਿਉਂ ਬਿਠਾ ਆਇਆ ਹੈਂ? ਸਿੱਖ ਨੇ ਕਿਹਾ- "ਉਸ ਨੂੰ ਆਪਣੀ ਵੱਡੀ ਉਮਰ ਦਾ ਮਾਣ ਹੈ, ਇਸ ਕਰ ਕੇ ਉਹ ਬਾਹਰ ਬੈਠ ਗਿਆ ਹੈ। ਹਜ਼ੂਰ ਨੇ ਕਿਹਾ- "ਤੂੰ ਉਸ ਨੂੰ ਜਾ ਕੇ ਕਹੋ ਵਿਚ ਕਨਾਤ ਤਾਣ ਦੇਂਦੇ ਹਾਂ, ਦਰਸ਼ਨ ਨਾ ਕਰ ਪਰ ਬਚਨ-ਬਿਲਾਸ ਤਾਂ ਕਰ ਲੈ! ਜਦ ਸਿੱਖ ਨੇ ਇਹ ਗੱਲ ਜੋਗੀ ਨੂੰ ਜਾ ਕੇ ਸਮਝਾਈ ਤਾਂ ਜੋਗੀ ਆ ਗਿਆ ਮਹਾਰਾਜ ਜੀ ਨੇ ਕਿਸੇ ਸਿੱਖ ਪਾਸੋਂ ਕਨਾਤ ਤਣਵਾ ਲਈ ਹੋਈ ਸੀ ਜਦ ਉਹ ਕਨਾਤ ਦੇ ਓਲ੍ਹੇ ਆ ਕੇ ਬੈਠ ਗਿਆ ਤਾਂ ਗੁਰੂ ਜੀ ਨੇ ਕਿਹਾ- "ਜੋਗੀ ਜੀ ! ਆਪ ਜੀ ਦਾ ਕੰਨ ਤੇ ਮੁੰਦ੍ਰਾ ਕਿਥੇ ਹਨ? " ਇਹ ਗੱਲ ਸੁਣ ਕੇ ਜੋਗੀ ਬੜਾ ਹੈਰਾਨ ਹੋਇਆ ਅਜੇ ਸੋਚ ਹੀ ਰਿਹਾ ਸੀ, ਇਸ ਤੋਂ ਪਹਿਲਾਂ ਇਨ੍ਹਾਂ ਦਾ ਮਿਲਾਪ ਨਹੀਂ ਹੋਇਆ ਇਨ੍ਹਾਂ ਨੂੰ ਕਿਵੇਂ ਪਤਾ ਲੱਗ ਗਿਆ? ਇਹ ਕੋਈ ਜ਼ਰੂਰ ਰਹਿਨੁਮਾ ਹਨ ਇੰਨੇ ਨੂੰ ਗੁਰੂ ਜੀ ਨੇ ਕੰਨ ਤੇ ਮੁੰਦ੍ਰਾ ਕਨਾਤ ਉੱਪਰੋਂ ਉਸ ਦੀ ਝੋਲੀ ਵਿਚ ਸੁੱਟ ਦਿੱਤੀਆਂ ਜਿਨ੍ਹਾਂ ਨੂੰ ਜੋਗੀ ਦੇਖ ਕੇ ਬੜਾ ਹੈਰਾਨ ਹੋਇਆ ਤੇ ਆਖਦਾ ਹੈ ਇਹ ਕੰਨ ਤੇ ਮੁੰਦ੍ਰਾ ਤਾਂ ਮੇਰੀ ਹੀ ਹੈ ਇਤਨੇ ਵਿਚ ਉਸ ਦੇ ਅੰਦਰ ਅਤਿਅੰਤ ਸ਼ਰਧਾ ਵਧ ਗਈ ਤੇ ਕਨਾਤ ਪਰੇ ਹਟਾ ਕੇ ਗੁਰੂ ਜੀ ਦੇ ਚਰਨਾਂ 'ਤੇ ਡਿੱਗ ਪਿਆ। ਉਸ ਵੇਲੇ ਗੁਰੂ ਜੀ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਸ ਜੋਗੀ ਪ੍ਰਤੀ ਦੋ ਸ਼ਬਦ ਉਚਾਰ ਕੇ ਉਪਦੇਸ਼ ਦਿੱਤਾ-

**ਚਾਰਿ ਪੁਕਾਰਹਿ ਨਾ ਤੂ ਮਾਨਹਿ ॥ ਖਟੁ ਭੀ ਏਕਾ ਬਾਤ ਵਖਾਨਹਿ ॥**

(ਹੇ ਜੋਗੀ !) ਚਾਰੇ ਵੇਦ ਜਿਸ ਪ੍ਰਭੂ ਦੇ ਨਾਮਾਂ ਨੂੰ ਪੁਕਾਰਦੇ ਹਨ ਤੂੰ ਉਸ ਨੂੰ ਮੰਨਦਾ ਨਹੀਂ ਹੈਂ। ਖਟੁ-ਛੇ ਸ਼ਾਸਤ੍ਰ ਭੀ ਇਕ ਪਰਮੇਸ਼ਰ ਦੀਆਂ ਗੱਲਾਂ ਕਥਨ ਕਰਦੇ ਹਨ ਪਰ ਤੂੰ ਉਨ੍ਹਾਂ ਨੂੰ ਭੀ ਮੰਨਦਾ ਨਹੀਂ ਹੈਂ।

**ਦਸ ਅਸਟੀ ਮਿਲਿ ਏਕੋ ਕਹਿਆ ॥ ਤਾ ਭੀ ਜੋਗੀ ਭੇਦੁ ਨ ਲਹਿਆ ॥ ੧ ॥**

ਦਸ ਅਸਟੀ=ਅਠਾਰਾਂ ਪੁਰਾਣਾਂ ਨੇ ਭੀ ਮਿਲ ਕੇ ਇਕ ਪਰਮੇਸ਼ਰ ਦੇ ਨਾਮਾਂ ਨੂੰ ਕਿਹਾ ਹੈ। ਹੇ ਜੋਗੀ ! ਤਾਂ ਭੀ ਤੂੰ ਉਸ ਦੀ ਪ੍ਰਾਪਤੀ ਦਾ ਭੇਦ ਲਖਿਆ (ਜਾਣਿਆ) ਨਹੀਂ ਹੈ॥ ੧॥

**ਕਿੰਕੁਰੀ ਅਨੂਪ ਵਾਜੈ ॥ ਜੋਗੀਆ ਮਤਵਾਰੋ ਰੇ ॥ ੧ ॥ ਰਹਾਉ ॥**

ਹੇ ਜੋਗੀ! ਤੂੰ ਬਾਹਰੀ ਅਨੂਪੰ ਕਿੰਗਾਂ ਦੇ ਵਜਾਉਣ ਵਿਚ ਮਤਵਾਰੋ=ਮਸਤ ਹੋ ਰਿਹਾ ਹੈਂ ਪਰ ਹੇ ਜੋਗੀ ! ਜੇ ਤੂੰ ਰਾਮ ਨਾਮ ਰੂਪੀ ਅਨੂਪੰ ਕਿੰਗ ਨੂੰ ਵਜਾਉਣਾ ਕਰੇਂ ਤਾਂ ਤੂੰ ਪ੍ਰਭੂ ਵਿਚ ਮਤਵਾਰੋ=ਮਸਤ ਹੋ ਜਾਵੇਂਗਾ। *ਅਥਵਾ:-* ਹੇ ਜੋਗੀ! ਚੇਤਨ ਸੱਤਾ ਰੂਪੀ ਅਨੂਪੰ ਕਿੰਗ ਵੱਜ ਰਹੀ ਹੈ, ਉਸ ਵਿਚ ਮਸਤ ਹੋਣਾ ਕਰ ਤਾਂ ਤੂੰ ਤਰ ਜਾਏਂਗਾ॥ ੧॥ ਰਹਾਉ॥

ਫੇਰ ਜੋਗੀ ਨੇ ਕਿਹਾ- "ਆਪ ਚਾਰੇ ਜੁਗਾਂ ਦੇ ਧਰਮ ਕਹੋ?" *ਉੱਤਰ-*

**ਪ੍ਰਥਮੇ ਵਸਿਆ ਸਤ ਕਾ ਖੇੜਾ ॥ ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ ॥**

ਪ੍ਰਥਮੇ=ਪਹਿਲੇ ਸਤਜੁਗ ਰੂਪੀ ਖੇੜਾ=ਪਿੰਡ ਸੱਤ (ਯੱਗ, ਤਪ, ਦਾਨ ਆਦਿਕਾਂ) ਕਰ ਕੇ ਵਸ ਰਿਹਾ ਸੀ। *ਵਾ:-* ਸਰੀਰ ਰੂਪੀ ਖੇੜਾ ਪਹਿਲੇ ਸਤਜੁਗ ਵਿਚ ਸਤ (ਆਦਿਕਾਂ) ਕਰ ਕੇ ਵਸ ਰਿਹਾ ਸੀ। ਫਿਰ ਤ੍ਰਿਤੀਏ-ਤ੍ਰੇਤੇ ਜੁਗ ਵਿਚ ਕੁਛ ਦੁਤੇੜਾ=ਦ੍ਵੈਤ ਭਾਵ ਹੋ ਗਿਆ, ਭਾਵ ਸਤ ਦਾ ਨਾਸ ਹੋ ਗਿਆ।

**ਦੁਤੀਆ ਅਰਧੋ ਅਰਧਿ ਸਮਾਇਆ ॥**
**ਏਕੁ ਰਹਿਆ ਤਾ ਏਕੁ ਦਿਖਾਇਆ ॥ ੨ ॥**

ਦੁਤੀਆ=ਦੁਆਪੁਰ ਜੁਗ ਵਿਚ ਅਰਧੋ=ਅੱਧਾ ਭਾਗ ਸੱਤ ਤੇ ਯੱਗ ਇਹ ਦੋਵੇਂ ਅਲੋਪ ਹੋ ਗਏ ਅਤੇ

ਅਰਧਿ=ਅੱਧਾ ਭਾਗ ਤਪ ਤੇ ਦਾਨ ਇਹ ਸਰੀਰਾਂ ਵਿਚ ਆ ਕੇ ਸਮਾ ਗਏ। ਭਾਵ ਧਰਮ ਦੇ ਦੋ ਪੈਰ ਅਲੋਪ ਹੋ ਗਏ ਤੇ ਦੋ ਪੈਰਾਂ ਉੱਤੇ ਧਰਮ ਖੜਾ ਰਿਹਾ। ਜਿਸ ਵੇਲੇ ਬਾਕੀ ਇਕ ਕਲਜੁਗ ਰਿਹਾ ਤਾਂ ਧਰਮ ਇਕ ਪੈਰ ਉੱਤੇ ਖਲੋਤਾ ਦੇਖਣ ਵਿਚ ਆਇਆ॥ ੨॥

**ਦੂਜਾ ਅਰਥ:-** ***ਪ੍ਰਥਮੇ ਵਸਿਆ ਸਤ ਕਾ ਖੇੜਾ॥***

ਜਿਸ ਵੇਲੇ ਪਹਿਲੇ ਅੰਤਹਕਰਨ ਰੂਪੀ ਖੇੜਾ=ਪਿੰਡ ਸਤ ਸੰਤੋਖ ਆਦਿਕ ਸ਼ੁਭ-ਗੁਣਾਂ ਕਰ ਕੇ ਵਸਿਆ। ਤਾਂ-

***ਤ੍ਰਿਤੀਏ ਮਹਿ ਕਿਛੁ ਭਇਆ ਦੁਤੇੜਾ॥***

ਤ੍ਰਿਤੀਏ=ਤਿੰਨ ਗੁਣਾਂ ਵਿਚ, *ਵਾ:-* ਸੰਸਾਰ ਵਿਚ ਕੁਝ ਦ੍ਵੈਤ ਭਾਵ ਹੋ ਗਿਆ ਅਰਥਾਤ ਤਿੰਨਾਂ ਗੁਣਾਂ ਨੂੰ ਤਿਆਗ ਦਿੱਤਾ।

***ਦੁਤੀਆ ਅਰਧੋ ਅਰਧਿ ਸਮਾਇਆ॥***

ਇਕ ਅਰਧ ਭਾਗ ਚੇਤਨ ਹੈ, ਦੁਤੀਆ=ਦੂਜਾ ਅਰਧ ਭਾਗ ਮਾਇਆ ਹੈ, ਜਿਸ ਵੇਲੇ ਉਸ ਮਾਇਆ ਦਾ ਸੰਕਲਪ ਸਮਾ ਗਿਆ।

***ਏਕੁ ਰਹਿਆ ਤਾ ਏਕੁ ਦਿਖਾਇਆ॥***

ਇਕ ਚੇਤਨ ਭਾਗ ਰਹਿ ਗਿਆ ਤਾਂ ਉਹ ਇਕ ਚੇਤਨ ਹੀ ਦੇਖਣ ਵਿਚ ਆਇਆ।

*ਅਥਵਾ:-* ਦੁਤੀਆ=ਦੋ, ਜੀਵ ਤੇ ਈਸ਼੍ਵਰ ਹਨ ਇਨ੍ਹਾਂ ਦੋਹਾਂ ਦਾ ਅੱਧਾ-ਅੱਧਾ ਭਾਗ ਸਮਾ ਗਿਆ। ਜੀਵ ਦਾ ਅੱਧਾ ਭਾਗ ਅਵਿਦਿਆ, ਈਸ਼੍ਵਰ ਦਾ ਅੱਧਾ ਭਾਗ ਮਾਇਆ ਹੈ, ਇਹ ਜਿਸ ਵੇਲੇ ਦੋਵੇਂ ਸਮਾ ਗਏ ਤਾਂ ਬਾਕੀ ਇਕ ਚੇਤਨ ਭਾਗ ਰਹਿ ਗਿਆ ਇਸ ਕਰ ਕੇ ਇਕ ਚੇਤਨ ਭਾਗ ਦੇ ਰਹਿਣ ਕਰ ਕੇ ਇਕ ਚੇਤਨ ਹੀ ਵੇਖਣ ਵਿਚ ਆਇਆ।

## ਏਕੈ ਸੂਤਿ ਪਰੋਏ ਮਣੀਏ॥ ਗਾਠੀ ਭਿਨਿ ਭਿਨਿ ਭਿਨਿ ਭਿਨਿ ਤਣੀਏ॥

ਇਕ ਹੁਕਮ ਰੂਪੀ, *ਵਾ:-* ਚੇਤਨ ਸੱਤਾ ਰੂਪੀ, *ਵਾ:-* ਪ੍ਰਾਣਾਂ ਰੂਪੀ ਸੂਤਰ ਵਿਚ ਸਰੀਰ ਰੂਪ ਮਣਕੇ ਪਰੋਤੇ ਹੋਏ ਹਨ। ਚਾਰ ਖਾਣੀਆਂ ਰੂਪ ਗੰਢਾਂ ਭਿਨਿ ਭਿਨਿ=ਵੱਖੋ-ਵੱਖ ਤਣੀਆਂ ਹੋਈਆਂ ਹਨ।

## ਫਿਰਤੀ ਮਾਲਾ ਬਹੁ ਬਿਧਿ ਭਾਇ॥ ਖਿੰਚਿਆ ਸੂਤੁ ਤ ਆਈ ਥਾਇ॥ ੩॥

ਬਹੁਤ ਪ੍ਰਕਾਰ ਦੀਆਂ ਜੀਵਾਂ ਰੂਪੀ ਮਾਲਾ ਕਰਮਾਂ ਅਨੁਸਾਰ ਬਹੁਤ ਤਰ੍ਹਾਂ ਕਰ ਕੇ ਫਿਰ ਰਹੀਆਂ ਹਨ। ਜਿਸ ਵੇਲੇ ਚੇਤਨ ਸੱਤਾ ਰੂਪੀ ਸੂਤਰ ਖਿੱਚਿਆ ਤਾਂ ਸਾਰੀ ਸ੍ਰਿਸ਼ਟੀ ਥਾਂ ਪਰ ਆ ਗਈ ਭਾਵ ਲਯ ਹੋ ਗਈ ॥ ੩॥

## ਚਹੁ ਮਹਿ ਏਕੈ ਮਟੁ ਹੈ ਕੀਆ॥ ਤਹ ਬਿਖੜੇ ਥਾਨ ਅਨਿਕ ਖਿੜਕੀਆ॥

ਚਾਰ ਤੱਤਾਂ ਨੂੰ ਆਪਸ ਵਿਚ ਮਿਲਾ ਕੇ ਇਕ ਪਰਮੇਸ਼ਰ ਨੇ ਸਰੀਰ ਰੂਪ ਮਟਕਾ ਬਣਾਉਣਾ ਕੀਤਾ ਹੈ (ਚਾਰ ਵਾਕੀਏ ਪੁਰਸ਼, ਅਕਾਸ਼ ਤੱਤ ਨੂੰ ਨਹੀਂ ਮੰਨਦੇ)। ਤਿਸ ਸਰੀਰ ਵਿਚ ਬਿਖੜੇ ਥਾਨ=ਕਠਿਨ ਅਸਥਾਨ, ਪੰਜ ਕੋਸ਼,

*ਵਾ:-* ਕਾਮ ਕ੍ਰੋਧ ਆਦਿ ਵਿਕਾਰ ਹਨ ਅਤੇ ੭੨ ਕੋਠੜੀਆਂ ਰੂਪੀ, *ਵਾ:-* ਵਾਸ਼ਨਾਂ ਰੂਪੀ ਅਨੇਕਾਂ ਖਿੜਕੀਆਂ ਹਨ।

**ਖੋਜਤ ਖੋਜਤ ਦੁਆਰੇ ਆਇਆ ॥**

**ਤਾ ਨਾਨਕ ਜੋਗੀ ਮਹਲੁ ਘਰੁ ਪਾਇਆ ॥ ੪ ॥**

ਢੂੰਢਦਿਆਂ ਢੂੰਢਦਿਆਂ ਜਿਸ ਵੇਲੇ ਗੁਰਾਂ ਦੇ ਦੁਆਰੇ ਸਤਸੰਗ ਵਿਚ ਆਇਆ। ਤਾਂ ਜੋਗੀ=ਜੁੜਨ ਵਾਲੇ ਜੋਗੀ ਨੇ ਸਰੀਰ-ਘਰ ਵਿਚ ਮਹਲੁ=ਸਰੂਪ ਨੂੰ ਪਾਇਆ ॥ ੪ ॥

**ਇਉ ਕਿੰਕੁਰੀ ਆਨੂਪ ਵਾਜੈ ॥**

**ਸੁਣਿ ਜੋਗੀ ਕੈ ਮਨਿ ਮੀਠੀ ਲਾਗੈ ॥ ੧ ॥ ਰਹਾਉ ਦੂਜਾ ॥ ੧ ॥ ੧੨ ॥**

ਇਸ ਤਰ੍ਹਾਂ ਚੇਤਨ ਸੱਤਾ ਰੂਪੀ ਅਨੂਪ ਕਿੰਗ ਵੱਜ ਰਹੀ ਹੈ, *ਅਥਵਾ:-* ਰਾਮ ਨਾਮ ਰੂਪੀ ਅਨੂਪਮ ਕਿੰਗ ਵੱਜ ਰਹੀ ਹੈ।

ਹੇ ਜੋਗੀ ! ਇਸ ਕਿੰਗ ਨੂੰ ਸੁਣ, ਤਾਂ ਤੇਰੇ ਮਨ ਵਿਚ ਮਿੱਠੀ ਲੱਗੇਗੀ ॥ ੧ ॥ ਰਹਾਉ ਦੂਜਾ ॥ ੧ ॥ ੧੨ ॥

**ਰਾਮਕਲੀ ਮਹਲਾ ੫ ॥**

**ਤਾਗਾ ਕਰਿ ਕੈ ਲਾਈ ਥਿਗਲੀ ॥ ਲਉ ਨਾੜੀ ਸੂਆ ਹੈ ਅਸਤੀ ॥**

ਸੂਖਮ ਸਰੀਰ ਰੂਪੀ ਧਾਗੈ ਕਰ ਕੇ ਅਸਥੂਲ ਸਰੀਰ ਰੂਪੀ ਥਿਗਲੀ=ਟਾਕੀ ਲਗਾਈ ਹੈ। ਲਉ=ਸਮੂਹ, *ਵਾ:-* ਲਵੀਆਂ (ਕੋਮਲ) ਨਾੜੀਆਂ ਇਹ ਤ੍ਰੋਪਾ ਹੈ, ਅਸਤੀ=ਹੱਡੀਆਂ ਰੂਪ ਸੂਈਆਂ ਹਨ।

*ਅਥਵਾ:-* ਲਉ=ਸਮੂਹ, *ਵਾ:-* ਲਵੀਆਂ-ਲਵੀਆਂ ਨਾੜੀਆਂ ਰੂਪ ਧਾਗੇ ਕਰ ਕੇ ਸਰੀਰ ਦੇ ਪਿੰਜਰੇ ਰੂਪ ਗੋਦੜੀ ਨੂੰ ਚਮੜੀ ਰੂਪ ਥਿਗਲੀ=ਟਾਕੀ ਲਗਾਈ ਹੈ ਅਸਤੀ=ਹੱਡੀਆਂ ਰੂਪੀ ਸੂਈਆਂ ਦੇ ਨਾਲ।

**ਅੰਭੈ ਕਾ ਕਰਿ ਡੰਡਾ ਧਰਿਆ ॥ ਕਿਆ ਤੂ ਜੋਗੀ ਗਰਬਹਿ ਪਰਿਆ ॥ ੧ ॥**

ਅੰਭੈ=ਜਲ ਦਾ ਅਰਥਾਤ ਰਕਤ ਬਿੰਦ ਦਾ ਸਰੀਰ ਰੂਪ ਡੰਡਾ ਪਰਮੇਸ਼ਰ ਨੇ ਬਣਾ ਕੇ ਧਰਿਆ ਹੈ। ਹੇ ਜੋਗੀ ! ਇਸ ਸਰੀਰ ਦੇ ਹੰਕਾਰ ਵਿਚ ਤੂੰ ਕੀ ਪਿਆ ਹੋਇਆ ਹੈਂ? ॥ ੧ ॥

**ਜਪਿ ਨਾਥੁ ਦਿਨੁ ਰੈਨਾਈ ॥ ਤੇਰੀ ਖਿੰਥਾ ਦੋ ਦਿਹਾਈ ॥ ੧ ॥ ਰਹਾਉ ॥**

ਹੇ ਜੋਗੀ ! ਤੂੰ ਦਿਨ ਰਾਤ ਨਾਥੁ=ਸੁਆਮੀ (ਪਰਮੇਸ਼ਰ) ਦੇ ਨਾਮ ਨੂੰ ਜਪਿਆ ਕਰ। ਇਹ ਤੇਰੀ ਦੇਹ ਰੂਪ ਖਿੰਥਾ ਦੋ ਦਿਹਾਈ=ਦੋ ਦਿਨ ਹੀ ਹੈ, ਫੇਰ ਇਸ ਨੇ ਹਰੀਹਰ ਹੋ ਜਾਣਾ ਹੈ ॥ ੧ ॥ ਰਹਾਉ ॥

**ਗਹਰੀ ਬਿਭੂਤ ਲਾਇ ਬੈਠਾ ਤਾੜੀ ॥ ਮੇਰੀ ਤੇਰੀ ਮੁੰਦ੍ਰਾ ਧਾਰੀ ॥**

ਸਰੀਰ ਉੱਤੇ ਗਹਰੀ=ਸੰਘਣੀ ਬਿਭੂਤੀ ਮਲ ਕੇ ਤਾੜੀ=ਸਮਾਧੀ ਲਗਾਈ ਬੈਠਾ ਹੈਂ ਅਤੇ ਮੇਰ ਤੇਰ ਰੂਪੀ ਮੁੰਦ੍ਰਾਂ ਧਾਰਨ ਕੀਤੀਆਂ ਹੋਈਆਂ ਹਨ ਯਾਂ ਮੁੰਦ੍ਰਾਂ ਨੂੰ ਧਾਰਨ ਕਰ ਕੇ ਮੇਰ ਤੇਰ ਕਰ ਰਿਹਾ ਹੈਂ।

**ਮਾਗਹਿ ਟੂਕਾ ਤ੍ਰਿਪਤਿ ਨ ਪਾਵੈ ॥**

**ਨਾਥੁ ਛੋਡਿ ਜਾਚਹਿ ਲਾਜ ਨ ਆਵੈ ॥ ੨ ॥**

ਟੂਕਾ=ਟੁਕੜਿਆਂ ਨੂੰ ਮੰਗ ਕੇ ਖਾਂਦਾ ਹੈਂ, ਪਰ ਤ੍ਰਿਪਤੀ ਨੂੰ ਨਹੀਂ ਪਾਉਂਦਾ, ਭਾਵ ਪੇਟ ਤਾਂ ਭਰ ਲੈਂਦਾ

ਹੈਂ ਪਰ ਸੰਤੋਖ ਨਹੀਂ ਆਉਂਦਾ। ਨਾਥੁ=ਸੁਆਮੀ (ਪਰਮਾਤਮਾ) ਨੂੰ ਛੱਡ ਕੇ ਤੂੰ ਮੰਗਦਾ ਹੈਂ, ਮੈਨੂੰ ਸ਼ਰਮ ਨਹੀਂ ਆਉਂਦੀ॥ ੨॥ ਭਾਈ ਗੁਰਦਾਸ ਜੀ ਨੇ ਕਿਹਾ ਹੈ-

ਸਤਿਗੁਰ ਸਾਹਿਬੁ ਛਡਿ ਕੈ ਮਨਮੁਖੁ ਹੋਇ ਬੰਦੇ ਦਾ ਬੰਦਾ। *(ਵਾਰ ੧੫, ਪਉੜੀ ੪)*

ਸਚੁ ਦਾਤਾਰਿ ਵਿਸਾਰ ਕੈ ਮੰਗਤਿਆਂ ਨੋ ਮੰਗਣ ਜਾਹੀ। *(ਵਾਰ ੧੫, ਪਉੜੀ ੬)*

## ਚਲ ਚਿਤ ਜੋਗੀ ਆਸਣੁ ਤੇਰਾ॥ ਸਿੰਙੀ ਵਾਜੈ ਨਿਤ ਉਦਾਸੇਰਾ॥

ਹੇ ਜੋਗੀ ! ਆਸਣ ਵਲੋਂ ਤੇਰਾ ਚਿਤ ਚਲਾਏਮਾਨ ਹੈ ਭਾਵ ਇਕ ਆਸਣ ਉੱਤੇ ਟਿਕ ਕੇ ਨਹੀਂ ਬੈਠਦਾ।

*ਅਥਵਾ:-* ਹੇ ਜੋਗੀ ! ਅੰਤਰਮੁਖ ਬਿਰਤੀ ਕਰਨ ਰੂਪ ਆਸਣ ਵਲੋਂ ਤੇਰਾ ਚਿਤ ਚਲਾਏਮਾਨ ਹੈ ਭਾਵ ਤੂੰ ਅੰਤਰ ਮੁਖ ਬਿਰਤੀ ਧਾਰਨ ਨਹੀਂ ਕਰਦਾ। ਬਾਹਰਲੀਆਂ ਸਿੰਙੀਆਂ ਨੂੰ ਵਜਾਉਂਦਾ ਹੈਂ ਤੇ ਪਰਮੇਸ਼ਰ ਵਲੋਂ ਨਿਤਾਪ੍ਰਤੀ ਉਦਾਸ ਰਹਿੰਦਾ ਹੈ।

*ਅਥਵਾ:-* ਪਰਮੇਸ਼ਰ ਦੇ ਜਸ ਕਰਨ ਰੂਪ, *ਵਾ:-* ਭਜਨ-ਸਿਮਰਨ ਕਰਨ ਰੂਪ ਸਿੰਙੀ ਦੇ ਵਜਾਉਣ ਵਲੋਂ ਤੂੰ ਨਿਤ ਹੀ ਉਦਾਸ ਰਹਿੰਦਾ ਹੈਂ।

## ਗੁਰ ਗੋਰਖ ਕੀ ਤੈ ਬੂਝ ਨ ਪਾਈ॥
## ਫਿਰਿ ਫਿਰਿ ਜੋਗੀ ਆਵੈ ਜਾਈ॥ ੩॥

੧) ਤੇਰਾ ਗੁਰੂ ਜੋ ਗੋਰਖ ਹੈ ਉਸ ਦੇ ਦੱਸੇ ਹੋਏ ਸਿਧਾਂਤ ਦੀ ਤੂੰ ਸਮਝ ਨਹੀਂ ਪਾਈ।

੨) ਗੁਰ=ਪੂਜਨੀਕ, ਗੋਰਖ=ਪ੍ਰਿਥਵੀ ਦੀ ਰੱਖਿਆ ਕਰਨ ਵਾਲਾ ਜੋ ਪ੍ਰਭੂ ਹੈ, ਉਸ ਦੀ ਸਮਝ ਤੂੰ ਨਹੀਂ ਪਾਈ। ਇਸ ਕਰ ਕੇ ਹੇ ਜੋਗੀ! ਤੂੰ ਬਾਰ-ਬਾਰ ਆਵੈ ਜਾਈ=ਜੰਮਦਾ ਮਰਦਾ ਰਹੇਂਗਾ॥ ੩॥

## ਜਿਸ ਨੋ ਹੋਆ ਨਾਥੁ ਕ੍ਰਿਪਾਲਾ॥ ਰਹਰਾਸਿ ਹਮਾਰੀ ਗੁਰ ਗੋਪਾਲਾ॥

ਜਿਸ ਉੱਤੇ ਨਾਥੁ=ਸੁਆਮੀ (ਪਰਮਾਤਮਾ) ਕਿਰਪਾਲੂ ਹੋਇਆ ਹੈ। ਉਸ ਨੇ ਜਾਣਿਆ ਹੈ ਕਿ ਗੋਪਾਲ ਰੂਪ ਗੁਰਾਂ ਅੱਗੇ ਸਾਡੀ ਰਹਰਾਸਿ=ਬੇਨਤੀ ਹੈ।

## ਨਾਮੈ ਖਿੰਥਾ ਨਾਮੈ ਬਸਤਰੁ॥ ਜਨ ਨਾਨਕ ਜੋਗੀ ਹੋਆ ਅਸਥਿਰੁ॥ ੪॥

੧) ਗੁਰੂ ਜੀ ਕਥਨ ਕਰਦੇ ਹਨ—ਜਿਸ ਜੋਗੀ ਨੇ ਨਾਮ ਰੂਪ ਖਿੰਥਾ ਪਹਿਰੀ ਹੈ ਤੇ ਨਾਮ ਰੂਪ ਹੀ ਹੋਰ ਬਸਤ੍ਰ ਪਹਿਰਿਆ ਹੈ। ਉਹ ਜੋਗੀ ਜਨ ਇਸਥਿਤ ਹੋਇਆ ਹੈ।

੨) ਚਾਰੇ ਤੁਕਾਂ ਦਾ ਅਰਥ ਅੰਨਵੇਂ ਰੀਤੀ ਨਾਲ ਕਰਨਾ—

*ਜਿਸ ਨੋ ਹੋਆ ਨਾਥੁ ਕ੍ਰਿਪਾਲਾ॥* ਜਿਸ ਉੱਤੇ ਸੁਆਮੀ (ਪਰਮਾਤਮਾ) ਕ੍ਰਿਪਾਲੂ ਹੋਇਆ ਹੈ।

*ਜਨ ਨਾਨਕ ਜੋਗੀ ਹੋਆ ਅਸਥਿਰੁ॥* ਉਹ ਜੋਗੀ-ਜਨ ਸੰਸਾਰ ਵਿਚ ਇਸਥਿਤ ਹੋਇਆ ਹੈ।

ਤੇ ਉਸ ਨੇ ਇੰਜ ਨਿਸਚੇ ਕੀਤਾ ਹੈ ਕਿ-

*ਰਹਰਾਸਿ ਹਮਾਰੀ ਗੁਰ ਗੋਪਾਲਾ॥* ਗੁਰਾਂ ਦੁਆਰੇ ਗੋਪਾਲ ਦਾ ਨਾਮ ਜਪਣਾ ਹੀ ਸਾਡੀ ਰਹਰਾਸਿ=ਰਹੁ ਰੀਤੀ ਹੈ। *ਵਾ:-* ਸਾਡੀ ਰਾਸਿ=ਪੂੰਜੀ ਰਹਿ ਆਈ ਹੈ।

***ਨਾਮੇ ਖਿੰਥਾ ਨਾਮੇ ਬਸਤਰੁ॥*** ਨਾਮ ਹੀ ਖਿੰਥਾ=ਝੋਲੀ ਹੈ ਅਤੇ ਨਾਮ ਹੀ ਸਾਡਾ ਹੋਰ ਬਸਤਰੁ=ਕੱਪੜਾ ਹੈ॥ ੪॥

**ਇਉ ਜਪਿਆ ਨਾਥੁ ਦਿਨੁ ਰੈਨਾਈ॥**

**ਹੁਣਿ ਪਾਇਆ ਗੁਰੁ ਗੋਸਾਈ॥ ੧॥ ਰਹਾਉ ਦੂਜਾ॥ ੨॥ ੧੩॥**

ਜਦ ਇਸ ਤਰ੍ਹਾਂ ਨਾਲ ਸੁਆਮੀ (ਪਰਮਾਤਮਾ) ਨੂੰ ਦਿਨੁ ਰੈਨਾਈ=ਦਿਨ ਰਾਤ ਜਪਿਆ। ਤਾਂ ਹੁਣ ਗੁਰਾਂ ਦੁਆਰੇ ਗੁਰੂ=ਪੂਜਨੀਕ ਗੋਸਾਈ=ਪਰਮਾਤਮਾ ਨੂੰ ਪਾਉਣਾ ਕੀਤਾ॥ ੧॥ ਰਹਾਉ ਦੂਜਾ॥ ੨॥ ੧੩॥

## ਰਾਮਕਲੀ ਮਹਲਾ ੫॥

ਕਿਸੇ ਸਿੱਖ ਨੇ ਬੇਨਤੀ ਕੀਤੀ- "ਉਹ ਠਾਕੁਰ ਕੈਸਾ ਹੈ?" *ਗੁਰ ਉੱਤਰ-*

**ਕਰਨ ਕਰਾਵਨ ਸੋਈ॥ ਆਨ ਨ ਦੀਸੈ ਕੋਈ॥**

ਉਹ ਠਾਕੁਰ ਸਭ ਕਾਰਜਾਂ ਦੇ ਕਰਨ ਕਰਾਉਣ ਵਾਲਾ ਹੈ। ਉਸ ਵਰਗਾ ਸਮਰੱਥ ਹੋਰ ਕੋਈ ਨਿਗਾਹ ਨਹੀਂ ਆਉਂਦਾ।

**ਠਾਕੁਰੁ ਮੇਰਾ ਸੁਘੜੁ ਸੁਜਾਨਾ॥ ਗੁਰਮੁਖਿ ਮਿਲਿਆ ਰੰਗੁ ਮਾਨਾ॥ ੧॥**

ਮੇਰਾ ਠਾਕੁਰੁ (ਸੁਆਮੀ) ਪਰਮਾਤਮਾ ਸੁਘੜੁ=ਸ੍ਰੇਸ਼ਟ ਘਾੜਤ ਦੇ ਘੜਨ ਵਾਲਾ ਅਤੇ ਦਿਲਾਂ ਦੀਆਂ ਗੱਲਾਂ ਦੇ ਜਾਣਨ ਨੂੰ ਸੁਜਾਨਾ=ਚਤੁਰ ਹੈ। ਜਿਸ ਨੂੰ ਗੁਰਾਂ ਦੁਆਰੇ ਮਿਲਿਆ ਹੈ, ਓਸੇ ਨੇ ਉਸ ਦੇ ਰੰਗੁ ਮਾਨਾ=ਅਨੰਦ ਨੂੰ ਭੋਗਿਆ ਹੈ॥ ੧॥

**ਐਸੋ ਰੇ ਹਰਿ ਰਸੁ ਮੀਠਾ॥ ਗੁਰਮੁਖਿ ਕਿਨੈ ਵਿਰਲੈ ਡੀਠਾ॥ ੧॥ ਰਹਾਉ॥**

ਰੇ=ਹੇ ਭਾਈ ! ਐਸੋ=ਅਜਿਹਾ ਹਰੀ ਦਾ ਨਾਮ-ਰਸ ਮਿੱਠਾ ਹੈ। ਕਿਸੇ ਵਿਰਲੇ ਗੁਰਮੁਖ ਨੇ ਗੁਰਾਂ ਦੁਆਰੇ ਚਖ ਕੇ ਉਸ ਅਨੰਦ ਨੂੰ ਡੀਠਾ=ਵੇਖਿਆ ਹੈ॥ ੧॥ ਰਹਾਉ॥

[ਪੰਨਾ ੮੮੭]

**ਨਿਰਮਲ ਜੋਤਿ ਅੰਮ੍ਰਿਤੁ ਹਰਿ ਨਾਮ॥ ਪੀਵਤ ਅਮਰ ਭਏ ਨਿਹਕਾਮ॥**

ਜਿਸ ਹਰੀ ਦੀ ਜੋਤ ਨਿਰਮਲ ਹੈ, ਉਸ ਦਾ ਨਾਮ ਭੀ ਅੰਮ੍ਰਿਤ ਰੂਪ ਹੈ। ਜੋ ਨਿਸ਼ਕਾਮ ਹੋ ਕੇ ਪੀਂਦੇ ਹਨ, ਉਹ ਅਮਰ ਹੋ ਗਏ ਹਨ।

**ਤਨੁ ਮਨੁ ਸੀਤਲੁ ਅਗਨਿ ਨਿਵਾਰੀ॥ ਅਨਦ ਰੂਪ ਪ੍ਰਗਟੇ ਸੰਸਾਰੀ॥ ੨॥**

ਤ੍ਰਿਸ਼ਨਾ-ਅਗਨਿ ਨਵਿਰਤ ਕਰਨ ਕਰ ਕੇ ਉਹਨਾਂ ਦਾ ਤਨ ਮਨ ਸੀਤਲੁ=ਠੰਡਾ (ਸ਼ਾਂਤ) ਹੋਇਆ ਹੈ। ਸੰਸਾਰਕ ਕਿਰਿਆ ਕਰਦਿਆਂ ਹੋਇਆਂ ਵਿਚੇ ਹੀ ਉਹਨਾਂ ਨੂੰ ਅਨੰਦ ਰੂਪ ਪਰਮਾਤਮਾ ਪਰਗਟ ਹੋਇਆ ਹੈ॥ ੨॥

**ਕਿਆ ਦੇਵਉ ਜਾ ਸਭੁ ਕਿਛੁ ਤੇਰਾ॥ ਸਦ ਬਲਿਹਾਰਿ ਜਾਉ ਲਖ ਬੇਰਾ॥**

੧) ਹੇ ਪ੍ਰਭੂ ! ਜਾਂ ਸਭ ਕੁਝ ਪਹਿਲੇ ਹੀ ਮੈਂ ਆਪ ਜੀ ਦਾ ਮੰਨਿਆਂ ਹੋਇਆ ਹੈ ਤਾਂ ਆਪ ਜੀ ਨੂੰ ਕੀ

ਦੇਵਾਂ।

੨) ਜਾਂ ਸਭ ਕੁਝ ਆਪ ਜੀ ਦਾ ਦਿੱਤਾ ਹੋਇਆ ਹੈ ਤਾਂ ਮੈਂ ਆਪ ਜੀ ਨੂੰ ਕੀ ਦੇਵਾਂ। ਮੈਂ ਲੱਖਾਂ ਵਾਰੀ ਸਦਾ ਆਪ ਜੀ ਤੋਂ ਬਲਿਹਾਰ ਜਾਂਦਾ ਹਾਂ।

## ਤਨੁ ਮਨੁ ਜੀਉ ਪਿੰਡੁ ਦੇ ਸਾਜਿਆ॥
## ਗੁਰ ਕਿਰਪਾ ਤੇ ਨੀਚੁ ਨਿਵਾਜਿਆ॥ ੩ ॥

ਮਨ ਅਤੇ ਤਨੁ=ਨਾਲੇ ਪਿੰਡੁ=ਸਰੀਰ ਨੂੰ ਸਾਜ ਕੇ ਵਿਚ ਜੀਵ ਨੂੰ ਦੇਣਾ ਕੀਤਾ ਹੈ। ਗੁਰਾਂ ਦੀ ਕਿਰਪਾ ਨਾਲ ਤੁਸਾਂ ਨੇ ਮੈਂ ਨੀਚ ਨੂੰ ਨਿਵਾਜਿਆ=ਵਡਿਆਇਆ ਹੈ॥ ੩ ॥

## ਖੋਲਿ ਕਿਵਾਰਾ ਮਹਲਿ ਬੁਲਾਇਆ॥ ਜੈਸਾ ਸਾ ਤੈਸਾ ਦਿਖਲਾਇਆ॥

ਪੰਜਾਂ ਕੋਸ਼ਾਂ ਰੂਪੀ ਕਿਵਾਰਾ=ਤਖਤਾ ਖੋਲ੍ਹ ਕੇ, ਯਾਂ ਅਗਿਆਨ ਰੂਪੀ ਤਖਤਾ ਖੋਲ੍ਹ ਕੇ ਆਪਣੇ ਮਹਿਲ=ਸਰੂਪ ਵਿਚ ਬੁਲਾ ਲੀਤਾ ਹੈ। ਜੈਸਾ ਨਿਜ ਸਰੂਪ ਸੀ ਤੈਸਾ ਹੀ ਦਿਖਾਉਣਾ ਕੀਤਾ ਹੈ।

## ਕਹੁ ਨਾਨਕ ਸਭੁ ਪੜਦਾ ਤੂਟਾ॥
## ਹਉ ਤੇਰਾ ਤੂ ਮੈ ਮਨਿ ਵੂਠਾ॥ ੪ ॥ ੩ ॥ ੧੪ ॥

ਗੁਰੂ ਜੀ ਕਥਨ ਕਰਦੇ ਹਨ—ਪੰਜਾਂ ਕੋਸ਼ਾਂ ਰੂਪੀ ਯਾਂ ਅਵਰਨਤਾ ਦਾ ਸਾਰਾ ਪੜਦਾ ਟੁੱਟ ਗਿਆ ਹੈ। ਹਉ=ਮੈਂ ਤੇਰਾ ਦਾਸ ਹਾਂ ਤੂੰ ਮੇਰੇ ਮਨ ਵਿਚ ਵੂਠਾ=ਵਸਿਆ ਹੈਂ। ਅਥਵਾ:- ਤੂੰ ਮੇਰੇ ਮਨ ਵਿਚ ਵਸਿਆ ਹੈਂ ਇਸੇ ਕਰ ਕੇ ਮੈਂ ਤੇਰਾ ਸਰੂਪ ਹੀ ਹੋ ਗਿਆ ਹਾਂ॥ ੪ ॥ ੩ ॥ ੧੪ ॥

## ਰਾਮਕਲੀ ਮਹਲਾ ੫ ॥

## ਸੇਵਕੁ ਲਾਇਓ ਅਪੁਨੀ ਸੇਵ॥ ਅੰਮ੍ਰਿਤੁ ਨਾਮੁ ਦੀਓ ਮੁਖਿ ਦੇਵ॥

ਮੈਂ ਸੇਵਕ ਨੂੰ ਆਪਣੀ ਸੇਵਾ ਵਿਚ ਲਗਾਇਆ ਹੈ ਤੇ ਦੇਵ=ਪ੍ਰਕਾਸ਼ ਰੂਪ ਪ੍ਰਭੂ ਦਾ ਨਾਮ-ਅੰਮ੍ਰਿਤ ਦੇਵ=ਗੁਰਦੇਵਾਂ ਨੇ ਮੇਰੇ ਮੂੰਹ ਵਿਚ ਦਿੱਤਾ ਹੈ।

## ਸਗਲੀ ਚਿੰਤਾ ਆਪਿ ਨਿਵਾਰੀ॥
## ਤਿਸੁ ਗੁਰ ਕਉ ਹਉ ਸਦ ਬਲਿਹਾਰੀ॥ ੧ ॥

ਜਿਸ ਗੁਰੂ ਨੇ ਮੇਰੀ ਸਾਰੀ ਚਿੰਤਾ ਆਪ ਨਵਿਰਤ ਕੀਤੀ ਹੈ। ਉਸ ਗੁਰੂ ਤੋਂ ਮੈਂ ਸਦਾ ਬਲਿਹਾਰ ਜਾਂਦਾ ਹਾਂ॥ ੧ ॥

## ਕਾਜ ਹਮਾਰੇ ਪੂਰੇ ਸਤਗੁਰ॥ ਬਾਜੇ ਅਨਹਦ ਤੂਰੇ ਸਤਗੁਰ॥ ੧ ॥ ਰਹਾਉ ॥

ਸਤਿਗੁਰਾਂ ਨੇ ਸਾਡੇ ਸਾਰੇ ਕਾਰਜ ਪੂਰੇ ਕਰ ਦਿੱਤੇ ਹਨ। ਸਤਿਗੁਰਾਂ ਦੀ ਕਿਰਪਾ ਨਾਲ ਅਨਹਦ=ਇਕ-ਰਸ ਨਾਮਾ ਰੂਪੀ, ਵਾ- ਮਹਾਂ ਵਾਕਾਂ ਰੂਪੀ ਤੂਰੇ=ਵਾਜੇ ਵੱਜ ਆਏ ਹਨ।

## ਮਹਿਮਾ ਜਾ ਕੀ ਗਹਿਰ ਗੰਭੀਰ॥ ਹੋਇ ਨਿਹਾਲੁ ਦੇਇ ਜਿਸੁ ਧੀਰ॥

ਜਿਨ੍ਹਾਂ ਗੁਰਾਂ ਦੀ ਮਹਿਮਾ ਗਹਿਰ=ਡੂੰਘੀ ਤੇ ਗੰਭੀਰ=ਨਿਰਹੱਲ ਹੈ। ਜਿਸ ਨੂੰ ਗੁਰੂ ਧੀਰਜ ਦੇਂਦੇ ਹਨ, ਉਹ ਨਿਹਾਲੁ=ਕ੍ਰਿਤ ਕ੍ਰਿਤ, ਵਾ:- ਦੁੱਖਾਂ ਤੋਂ ਰਹਿਤ ਹੁੰਦਾ ਹੈ।

**ਜਾ ਕੇ ਬੰਧਨ ਕਾਟੇ ਰਾਇ॥ ਸੋ ਨਰੁ ਬਹੁਰਿ ਨ ਜੋਨੀ ਪਾਇ॥੨॥**

ਰਾਇ=ਪ੍ਰਕਾਸ਼ ਰੂਪ ਪ੍ਰਭੂ ਨੇ ਜਾਂ ਗੁਰਾਂ ਨੇ ਜਿਸ ਨੇ ਬੰਧਨ ਕੱਟੇ ਹਨ। ਉਹ ਪੁਰਸ਼ ਫੇਰ ਚੁਰਾਸੀ ਲੱਖ ਜੂਨੀਆਂ ਵਿਚ ਨਹੀਂ ਪੈਂਦਾ॥ ੨॥

**ਜਾ ਕੈ ਅੰਤਰਿ ਪ੍ਰਗਟਿਓ ਆਪੁ॥ ਤਾ ਕਉ ਨਾਹੀ ਦੂਖ ਸੰਤਾਪ॥**

ਜਿਸ ਪੁਰਸ਼ ਦੇ ਅੰਤਹਕਰਨ ਦੇ ਵਿਚ ਉਹ ਪ੍ਰਭੂ ਆਪ ਪ੍ਰਗਟਿਆ ਹੈ। ਉਸ ਪੁਰਸ਼ ਨੂੰ ਕੋਈ ਵੀ ਦੁੱਖ ਨਹੀਂ ਸੰਤਾਪ=ਸਤਾਉਂਦਾ ਹੈ। ਵਾ:- ਸੰ=ਭਲੀ ਪ੍ਰਕਾਰ (ਤਾਪ) ਤਪਾਉਂਦਾ ਨਹੀਂ ਹੈ।

**ਲਾਲੁ ਰਤਨੁ ਤਿਸੁ ਪਾਲੈ ਪਰਿਆ॥**
**ਸਗਲ ਕੁਟੰਬ ਓਹੁ ਜਨੁ ਲੈ ਤਰਿਆ॥੩॥**

(ਜਿਸ ਤਿਸ ਦਾ ਆਪਸ ਵਿਚ ਸਬੰਧ ਹੋਣ ਕਰ ਕੇ ਤਿਸੁ ਦੀ ਜਗ੍ਹਾ ਜਿਸੁ ਕਰਨਾ—) ਜਿਸ ਪੁਰਸ਼ ਦੇ ਅੰਤਹਕਰਨ ਵਿਚ ਲਾਲੁ=ਪ੍ਰੇਮ, ਰਤਨੁ=ਵੈਰਾਗ ਪਿਆ ਹੈ। ਉਹ ਪੁਰਸ਼ ਆਪਣੇ ਸਾਰੇ ਕੁਟੰਬ=ਪ੍ਰਵਾਰ ਨੂੰ ਲੈ ਕੇ ਸੰਸਾਰ-ਸਮੁੰਦਰ ਤੋਂ ਤਰ ਗਿਆ॥ ੩॥

**ਨਾ ਕਿਛੁ ਭਰਮੁ ਨ ਦੁਬਿਧਾ ਦੂਜਾ॥ ਏਕੋ ਏਕੁ ਨਿਰੰਜਨ ਪੂਜਾ॥**

ਜਿਸ ਨੇ ਇਕੋ ਇਕ ਨਿਰੰਜਨ ਨੂੰ ਪੂਜਿਆ ਹੈ। ਉਸ ਨੂੰ ਨਾ ਕੁਝ ਭਰਮ ਹੈ ਨਾ ਹੀ ਦੁਬਿਧਾ ਕਰ ਕੇ ਦੂਜਾ=ਦ੍ਵੈਤ ਭਾਵ ਹੈ, ਵਾ:- ਨਾ ਕੋਈ ਦੂਜਾ ਦਿਖਾਈ ਦੇਂਦਾ ਹੈ।

**ਜਤ ਕਤ ਦੇਖਉ ਆਪਿ ਦਇਆਲ॥**
**ਕਹੁ ਨਾਨਕ ਪ੍ਰਭ ਮਿਲੇ ਰਸਾਲ॥੪॥੪॥੧੫॥**

ਗੁਰੂ ਜੀ ਕਥਨ ਕਰਦੇ ਹਨ—ਜਿੱਥੇ ਕਿਤੇ ਵੀ ਵੇਖਦੇ ਹਾਂ ਉਥੇ ਆਪ ਹੀ ਦਇਆਲੂ=ਪਰਮਾਤਮਾ ਹੈ। ਅਜੇਹੀ ਦ੍ਰਿਸ਼ਟੀ ਹੋਣ ਕਰ ਕੇ ਉਹ ਰਸਾਲ=ਸੁੰਦਰ ਪ੍ਰਭੂ ਮਿਲੇ ਹਨ॥ ੪॥ ੪॥ ੧੫॥

## ਰਾਮਕਲੀ ਮਹਲਾ ੫॥

*ਗੁਰਿ ਪੂਰੈ ਲੀਓ ਸਮਝਾਇ॥*

ਜਿਸ ਵੇਲੇ ਪੂਰਿਆਂ ਗੁਰਾਂ ਨੇ ਮੈਨੂੰ ਸਮਝਾ ਲਿਆ। ਉਸ ਵੇਲੇ-

**ਤਨ ਤੇ ਛੁਟਕੀ ਅਪਨੀ ਧਾਰੀ॥ ਪ੍ਰਭ ਕੀ ਆਗਿਆ ਲਗੀ ਪਿਆਰੀ॥**

ਤਨ ਵਿੱਚ ਜੋ ਅਪਣੱਤ ਧਾਰੀ ਹੋਈ ਸੀ ਉਹ ਗੁਰੂ ਦੀ ਕਿਰਪਾ ਨਾਲ ਛੁੱਟ ਗਈ ਤੇ ਪ੍ਰਭੂ ਦੀ ਆਗਿਆ ਮੰਨਣੀ ਮੈਨੂੰ ਪਿਆਰੀ=ਮਿੱਠੀ ਲੱਗੀ ਹੈ।

**ਜੋ ਕਿਛੁ ਕਰੈ ਸੁ ਮਨਿ ਮੇਰੈ ਮੀਠਾ॥ ਤਾ ਇਹੁ ਅਚਰਜੁ ਨੈਨਹੁ ਡੀਠਾ॥੧॥**

ਜੋ ਕੁਝ ਭੀ ਪ੍ਰਭੂ ਕਰਦਾ ਹੈ ਚਾਹੇ ਦੁੱਖ ਚਾਹੇ ਸੁਖ ਦੇਂਦਾ ਹੈ ਕਰਮਾਂ ਅਨੁਸਾਰ ਉਹ ਜਿਸ ਵੇਲੇ ਮੇਰੇ ਮਨ ਵਿਚ ਮਿਠਾ=ਪਿਆਰਾ ਲੱਗਾ। ਤਾਂ ਇਸ ਅਸਚਰਜ ਰੂਪ ਪ੍ਰਭੂ ਨੂੰ ਅੱਖਾਂ ਨਾਲ ਡੀਠਾ=ਵੇਖ ਲਿਆ॥ ੧ ॥

**ਅਬ ਮੋਹਿ ਜਾਨੀ ਰੇ ਮੇਰੀ ਗਈ ਬਲਾਇ ॥**

ਰੇ=ਹੇ ਭਾਈ! ਹੁਣ ਮੈਂ ਇਹ ਗੱਲ ਜਾਣ ਲਈ ਹੈ ਕਿ ਮੇਰੀ ਅਵਿਦਿਆ ਰੂਪ ਬਲਾ ਚਲੀ ਗਈ ਹੈ।

**ਬੁਝਿ ਗਈ ਤ੍ਰਿਸਨ ਨਿਵਾਰੀ ਮਮਤਾ**

**ਗੁਰਿ ਪੂਰੈ ਲੀਓ ਸਮਝਾਇ ॥ ੧ ॥ ਰਹਾਉ ॥**

ਜਿਸ ਵੇਲੇ ਪੂਰਿਆਂ ਗੁਰਾਂ ਨੇ ਮੇਰੇ ਮਨ ਨੂੰ ਸਮਝਾ ਲਿਆ, ਉਸੀ ਵੇਲੇ ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਬੁਝ ਗਈ ਅਤੇ ਪਦਾਰਥਾਂ ਦੀ ਮਮਤਾ ਨਵਿਰਤ ਹੋ ਗਈ॥ ੧ ॥ ਰਹਾਉ॥

**ਕਰਿ ਕਿਰਪਾ ਰਾਖਿਓ ਗੁਰਿ ਸਰਨਾ ॥ ਗੁਰਿ ਪਕਰਾਏ ਹਰਿ ਕੇ ਚਰਨਾ ॥**

ਪਰਮੇਸ਼ਰ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਮੈਨੂੰ ਗੁਰਾਂ ਦੀ ਸ਼ਰਨ ਵਿਚ ਰੱਖਿਆ ਹੈ ਤੇ ਗੁਰਾਂ ਨੇ ਕਿਰਪਾ ਕਰ ਕੇ ਹਰੀ ਦੇ ਚਰਨ ਫੜਾਏ ਹਨ ਭਾਵ ਹਰੀ ਦਾ ਧਿਆਨ ਕਰਨਾ ਬਖਸ਼ਿਆ ਹੈ।

**ਬੀਸੁ ਬਿਸੁਏ ਜਾ ਮਨ ਠਹਰਾਨੇ ॥ ਗੁਰ ਪਾਰਬ੍ਰਹਮ ਏਕੈ ਹੀ ਜਾਨੇ ॥ ੨ ॥**

ਬੀਸੁ ਬਿਸੁਏ=ਨਿਸ਼ਚੇ ਕਰ ਕੇ ਜਾਂ ਮਨ ਆਦਿਕ ਇੰਦ੍ਰੀਏ ਠਹਿਰ ਗਏ। ਤਾਂ ਗੁਰੂ ਅਤੇ ਪਾਰਬ੍ਰਹਮ ਦੋਹਾਂ ਨੂੰ ਇਕ ਸਰੂਪ ਕਰ ਕੇ ਜਾਣਿਆ॥ ੨ ॥

**ਜੋ ਜੋ ਕੀਨੋ ਹਮ ਤਿਸ ਕੇ ਦਾਸ ॥ ਪ੍ਰਭ ਮੇਰੇ ਕੋ ਸਗਲ ਨਿਵਾਸ ॥**

ਜੋ ਜੋ ਭੀ ਪ੍ਰਭੂ ਨੇ ਪੈਦਾ ਕੀਤੇ ਹਨ, ਜਾਂ ਜੋ ਜੋ ਭੀ ਪ੍ਰਭੂ ਨੇ ਆਪਣੇ ਸੇਵਕ ਕੀਤੇ ਹਨ, ਅਸੀਂ ਅੱਗੋਂ ਉਹਨਾਂ ਦੇ ਦਾਸ ਹਾਂ। ਕਿਉਂਕਿ ਮੇਰੇ ਪ੍ਰਭੂ ਦਾ ਸਾਰਿਆਂ ਵਿਚ ਨਿਵਾਸ=ਵਾਸਾ ਹੈ।

**ਨਾ ਕੋ ਦੂਤੁ ਨਹੀ ਬੈਰਾਈ ॥ ਗਲਿ ਮਿਲਿ ਚਾਲੇ ਏਕੈ ਭਾਈ ॥ ੩ ॥**

ਹੁਣ ਨਾ ਕੋਈ ਦੂਤੁ=ਚੁਗਲੀ ਦੇ ਕਰਨ ਵਾਲਾ ਰਿਹਾ ਹੈ, ਨਾ ਹੀ ਕੋਈ ਵੈਰੀ ਰਿਹਾ ਹੈ।

*ਅਥਵਾ:-* ਨਾ ਕੋਈ ਜਮਦੂਤ ਤੇ ਨਾ ਹੀ ਕੋਈ ਕਾਮ ਆਦਿਕ ਵੈਰੀ ਰਿਹਾ ਹੈ।

ਭਾਈ=ਪ੍ਰੇਮ ਸਹਿਤ ਭਜਨ-ਸਿਮਰਨ ਰੂਪੀ ਗੱਲਾਂ ਵਿਚ ਮਿਲ ਕੇ ਇਕ ਪਰਮੇਸ਼ਰ ਦੀ ਤਰਫ ਚਲੇ ਹਾਂ।

*ਅਥਵਾ:-* ਹੇ ਭਾਈ ! ਗਲ ਨਾਲ ਮਿਲ ਕੇ ਭਾਵ ਅਭੇਦ ਹੋ ਕੇ ਏਕੈ=ਏਕਤਾ ਦੇ ਨਾਲ ਚਲੇ ਹਾਂ॥ ੩ ॥

**ਜਾ ਕਉ ਗੁਰਿ ਹਰਿ ਦੀਏ ਸੂਖਾ ॥ ਤਾ ਕਉ ਬਹੁਰਿ ਨ ਲਾਗਹਿ ਦੂਖਾ ॥**

ਜਾ ਕਉ=ਜਿਸ ਨੂੰ ਗੁਰਾਂ ਨੇ ਹਰੀ ਦੀ ਪ੍ਰਾਪਤੀ ਦਾ ਸੁਖ ਦਿੱਤਾ ਹੈ। ਉਸ ਨੂੰ ਫਿਰ ਕੋਈ ਦੁੱਖ ਨਹੀਂ ਲੱਗਦਾ ।

**ਆਪੇ ਆਪਿ ਸਰਬ ਪ੍ਰਤਿਪਾਲ ॥**

**ਨਾਨਕ ਰਾਤਉ ਰੰਗਿ ਗੋਪਾਲ ॥ ੪ ॥ ੫ ॥ ੧੬ ॥**

ਗੁਰੂ ਜੀ ਕਥਨ ਕਰਦੇ ਹਨ— ਜੋ ਪ੍ਰਭੂ ਆਪੇ ਆਪ ਸਾਰਿਆਂ ਦੀ ਪਾਲਣਾ ਕਰਨ ਵਾਲਾ ਹੈ, ਉਸ ਗੋਪਾਲ ਦੇ ਰੰਗਿ=ਪ੍ਰੇਮ ਵਿਚ ਤਦਾਕਾਰ ਹੋਣਾ ਕਰੋ॥ ੪॥ ੫॥ ੧੬॥

## ਰਾਮਕਲੀ ਮਹਲਾ ੫ ॥

**ਉਥਾਨਕਾ:-** ਇਕ ਪਖੰਡੀ ਬ੍ਰਾਹਮਣ ਸ੍ਰੀ ਅੰਮ੍ਰਿਤਸਰ ਦਰਬਾਰ ਸਾਹਿਬ ਜੀ ਦੀ ਬਾਹਰਲੀ ਪਰਕਰਮਾ ਵਿਚ ਬਾਬਾ ਬੁੱਢਾ ਜੀ ਦੀ ਬੇਰ ਪਾਸ ਠਾਕੁਰ (ਸਾਲਗਿਰਾਮ) ਦੀ ਮੂਰਤੀ ਅੱਗੇ ਰੱਖ ਕੇ ਟੀਕੇ ਸਹਿਤ ਗੀਤਾ ਦਾ ਪਾਠ ਪੜ੍ਹ ਰਿਹਾ ਸੀ। ਗੁਰੂ ਸਾਹਿਬ ਜੀ ਪਹਿਲੀ ਪਰਕਰਮਾ ਤਾਂ ਲੰਘ ਗਏ। ਜਿਸ ਵੇਲੇ ਦੂਜੀ ਪਰਕਰਮਾ ਕਰਦੇ ਹੋਏ ਉਸ ਦੇ ਪਾਸ ਪਹੁੰਚੇ ਤਾਂ ਬ੍ਰਾਹਮਣ ਨੇ ਬੜੇ ਗੁੱਸੇ 'ਚ ਆ ਕੇ ਕਿਹਾ- "ਤੁਸੀਂ ਛੱਤਰੀ ਹੋ ਕੇ ਸਾਡਾ ਨਿਰਾਦਰ ਕਰਦੇ ਹੋ, ਤੁਹਾਡੇ ਲਈ ਠੀਕ ਨਹੀਂ।" ਜਿਸ ਵੇਲੇ ਤੁਸੀ ਇਥੋਂ ਦੀ ਲੰਘੇ ਸੀ ਤਾਂ ਤੁਹਾਨੂੰ ਚਾਹੀਦਾ ਸੀ ਕਿ ਮੱਥਾ ਟੇਕ ਕੇ ਲੰਘਦੇ ਪਰ ਤੁਸੀਂ ਇੰਜ ਨਹੀਂ ਕੀਤਾ, ਅਸੀਂ ਜਗਤ-ਗੁਰੂ ਹਾਂ, ਲੋਕ ਸਾਡੀ ਇੱਜ਼ਤ-ਮਾਣ ਕਰਦੇ ਹਨ।*

ਇਹ ਗੱਲ ਸੁਣ ਕੇ ਗੁਰ ਜੀ ਨੇ ਕਿਹਾ-

**ਮੁਖ ਤੇ ਪੜਤਾ ਟੀਕਾ ਸਹਿਤ॥ ਹਿਰਦੈ ਰਾਮੁ ਨਹੀ ਪੂਰਨ ਰਹਤ॥**

ਮੂੰਹੋਂ ਤਾਂ ਟੀਕਾ=ਵਿਆਖਿਆ ਨਾਲ ਵੇਦਾਂ ਅਤੇ ਗੀਤਾ ਨੂੰ ਪੜ੍ਹਦਾ ਹੈਂ। ਪਰ ਹਿਰਦੇ ਵਿਚ ਰਾਮ ਦਾ ਨਾਮ ਨਹੀਂ ਹੈ ਅਤੇ ਨਾ ਹੀ ਪੂਰਨ ਰਹਿਣੀ ਹੈ।

**ਉਪਦੇਸੁ ਕਰੇ ਕਰਿ ਲੋਕ ਦ੍ਰਿੜਾਵੈ॥ ਅਪਨਾ ਕਹਿਆ ਆਪਿ ਨ ਕਮਾਵੈ॥**

ਤੂੰ ਉਪਦੇਸ਼ ਕਰ ਕਰ ਕੇ ਲੋਕਾਂ ਨੂੰ ਦ੍ਰਿੜ੍ਹ ਕਰਵਾਉਂਦਾ ਹੈ। ਪਰ ਆਪਣੇ ਕਹੇ ਹੋਏ ਉਪਦੇਸ਼ ਨੂੰ ਆਪ ਨਹੀਂ ਕਮਾਉਂਦਾ॥ ੧॥

**ਪੰਡਿਤ ਬੇਦੁ ਬੀਚਾਰਿ ਪੰਡਿਤ॥ ਮਨ ਕਾ ਕ੍ਰੋਧੁ ਨਿਵਾਰਿ ਪੰਡਿਤ॥੧॥ਰਹਾਉ॥**

ਪੰਡਿਤਾਂ ਵਿੱਚੋਂ ਤੂੰ ਤਾਂ ਸ੍ਰੇਸ਼ਟ ਪੰਡਿਤ ਹੈਂ ਜੇਕਰ ਵੇਦਾਂ ਦੇ ਸਿਧਾਂਤ ਨੂੰ ਵਿਚਾਰਨਾ ਕਰੇਂ ਅਤੇ ਹੇ ਪੰਡਿਤ! ਮਨ ਦਾ ਗੁੱਸਾ ਦੂਰ ਕਰ ਦੇਹ(ਐਵੇਂ ਬਿ-ਅਰਥ ਗੁੱਸਾ ਕਰੀ ਬੈਠਾ ਹੈਂ)॥ ੧॥ ਰਹਾਉ॥

[ਪੰਨਾ ੮੮੮]

**ਆਗੈ ਰਾਖਿਓ ਸਾਲਗਿਰਾਮੁ॥ ਮਨੁ ਕੀਨੋ ਦਹ ਦਿਸ ਬਿਸ੍ਰਾਮੁ॥**

ਤੂੰ ਆਪਣੇ ਅੱਗੇ ਸਾਲਗਿਰਾਮੁ=ਠਾਕੁਰ ਦੀ ਮੂਰਤੀ ਨੂੰ ਰੱਖਿਆ ਹੋਇਆ ਹੈ। ਪਰ ਮਨ ਨੂੰ ਦਸੋਂ ਦਿਸ਼ਾਂ ਵਿਚ ਬਿਸ੍ਰਾਮੁ=ਟਿਕਾਇਆ ਹੋਇਆ ਹੈ।

**ਤਿਲਕੁ ਚਰਾਵੈ ਪਾਈ ਪਾਇ॥ ਲੋਕ ਪਚਾਰਾ ਅੰਧੁ ਕਮਾਇ॥੨॥**

ਠਾਕੁਰ ਦੇ ਮੱਥੇ 'ਪਰ ਤਿਲਕ ਚੜ੍ਹਾਉਂਦਾ ਹੈਂ ਤੇ ਠਾਕੁਰ ਦੇ ਪਾਈ=ਚਰਨੀਂ ਪੈਂਦਾ ਹੈਂ।

---

*ਪੁਨ ਦਿਜਬਰ ਜਨਮ ਹਮਾਰਾ। ਤਿਮ ਛਤ੍ਰੀ ਬੰਸ ਤੁਮਾਰਾ।
ਚਲਿ ਗਏ, ਸਮੀਪ ਅਗਾਰੇ। ਨਹਿਂ ਹਮ ਕੌ ਬੰਦਨ ਧਾਰੇ॥੩੫॥
ਨਹਿਂ ਸਾਲ ਗਰਾਮ ਸੁਮਾਨਾ। ਪਰਣਾਮ ਨ ਨਿਵ ਕਰਿ ਠਾਨਾ। (ਗੁਰ ਪ੍ਰਤਾਪ ਸੂਰਜ, ਰਾਸਿ ੩ ਅੰਸੂ ੨੮)

ਲੋਕੁ ਪਚਾਰਾ=ਲੋਕ ਦਿਖਲਾਵੇ ਵਾਸਤੇ ਅੰਨ੍ਹਿਆਂ ਕਰਮਾਂ ਨੂੰ ਕਮਾਉਂਦਾ ਹੈਂ॥ ੨॥

## ਖਟੁ ਕਰਮਾ ਅਰੁ ਆਸਣੁ ਧੋਤੀ॥ ਭਾਗਠਿ ਗ੍ਰਿਹਿ ਪੜੈ ਨਿਤ ਪੋਥੀ॥

ਖਟੁ=ਛੇ ਪ੍ਰਕਾਰ ਦੇ ਕਰਮਾਂ ਨੂੰ ਕਰਦਾ ਹੈਂ ਅਤੇ ਆਸਣ ਵਿਛਾ ਕੇ ਬੈਠਦਾ ਹੈਂ, ਲੱਕ ਨਾਲ ਧੋਤੀ ਬੰਨ੍ਹਦਾ ਹੈਂ, ਮਾਇਆ ਵਾਸਤੇ ਭਾਗਠਿ=ਸ਼ਾਹੂਕਾਰਾਂ ਦੇ ਘਰ ਵਿਚ ਜਾ ਕੇ ਨਿਤ ਹੀ ਪੋਥੀਆਂ ਪੜ੍ਹਦਾ ਹੈਂ।

## ਮਾਲਾ ਫੇਰੈ ਮੰਗੈ ਬਿਭੂਤ॥ ਇਹ ਬਿਧਿ ਕੋਇ ਨ ਤਰਿਓ ਮੀਤ॥ ੩॥

ਮਾਲਾ ਨੂੰ ਫੇਰਦਾ ਹੈਂ ਤੇ ਬਿਭੂਤ=ਮਾਇਆ ਮੰਗਦਾ ਹੈਂ। ਪਰ ਹੇ ਮਿੱਤਰਾ ! ਇਸ ਵਿਧੀ ਕਰ ਕੇ ਕੋਈ ਭੀ ਸੰਸਾਰ-ਸਮੁੰਦਰ ਤੋਂ ਨਹੀਂ ਤਰਿਆ॥ ੩॥

## ਸੋ ਪੰਡਿਤੁ ਗੁਰ ਸਬਦੁ ਕਮਾਇ॥ ਤ੍ਰੈ ਗੁਣ ਕੀ ਓਸੁ ਉਤਰੀ ਮਾਇ॥

ਅਸਲ ਪੰਡਿਤ ਓਹੀ ਹੈ ਜੋ ਗੁਰ-ਉਪਦੇਸ਼ ਨੂੰ ਕਮਾਉਂਦਾ ਹੈ। ਉਸ ਪੰਡਿਤ ਦੇ ਹਿਰਦੇ ਵਿੱਚੋਂ ਤ੍ਰਿਗੁਣ-ਆਤਮਿਕ ਮਾਇਆ ਦੀ ਇੱਛਾ ਉਤਰ ਗਈ ਹੈ।

## ਚਤੁਰ ਬੇਦ ਪੂਰਨ ਹਰਿ ਨਾਇ॥
## ਨਾਨਕ ਤਿਸ ਕੀ ਸਰਣੀ ਪਾਇ॥ ੪॥ ੬॥ ੧੭॥

ਜਿਸ ਹਰੀ ਨਾਮ ਕਰ ਕੇ ਚਾਰੇ ਵੇਦ ਪੂਰਨ ਹਨ। ਗੁਰੂ ਜੀ ਕਥਨ ਕਰਦੇ ਹਨ—ਉਸ ਹਰੀ ਦੀ ਸ਼ਰਨ ਵਿਚ ਤੂੰ ਆਪਣੇ ਆਪ ਨੂੰ ਪਾਉਣਾ ਕਰ॥ ੪॥ ੬॥ ੧੭॥

## ਰਾਮਕਲੀ ਮਹਲਾ ੫॥

*ਜਾ ਕਉ ਮਇਆ ਭਈ ਕਰਤਾਰ॥ ੨॥*

ਜਿਸ ਪੁਰਸ਼ ਉੱਪਰ ਕਰਤਾਰ ਦੀ ਮਇਆ=ਕਿਰਪਾ ਦ੍ਰਿਸ਼ਟੀ ਹੋਈ ਹੈ।

## ਕੋਟਿ ਬਿਘਨ ਨਹੀ ਆਵਹਿ ਨੇਰਿ॥ ਅਨਿਕ ਮਾਇਆ ਹੈ ਤਾ ਕੀ ਚੇਰਿ॥

ਉਸ ਦੇ ਨੇਰਿ=ਨੇੜੇ ਕਰੋੜਾਂ ਵਿਘਨ ਨਹੀਂ ਆਉਂਦੇ ਅਤੇ ਮਾਇਆ ਅਨੇਕ ਤਰ੍ਹਾਂ ਨਾਲ ਉਸ ਦੀ ਚੇਰਿ=ਦਾਸੀ ਬਣ ਕੇ ਰਹਿੰਦੀ ਹੈ।

## ਅਨਿਕ ਪਾਪ ਤਾ ਕੇ ਪਾਨੀਹਾਰ॥ ਜਾ ਕਉ ਮਇਆ ਭਈ ਕਰਤਾਰ॥ ੧॥

ਅਨੇਕਾਂ ਪਾਪ ਉਸ ਦੇ ਪਾਣੀ ਭਰਨ ਵਾਲੇ ਦਾਸ ਬਣ ਕੇ ਰਹਿੰਦੇ ਹਨ। ਜਿਸ ਪੁਰਸ਼ 'ਤੇ ਕਰਤਾਰ ਦੀ ਕਿਰਪਾ ਦ੍ਰਿਸ਼ਟੀ ਹੋਈ ਹੈ॥ ੧॥

## ਜਿਸਹਿ ਸਹਾਈ ਹੋਇ ਭਗਵਾਨ॥
## ਅਨਿਕ ਜਤਨ ਉਆ ਕੈ ਸਰੰਜਾਮ॥ ੧॥ ਰਹਾਉ॥

ਭਗਵਾਨ ਆਪ ਜਿਸ ਦੀ ਸਹਾਇਤਾ ਕਰਨ ਵਾਲਾ ਹੁੰਦਾ ਹੈ। ਉਆ ਕੈ=ਉਸ ਦੇ ਤਾਈਂ ਅਨੇਕਾਂ ਜਤਨ ਤੇ ਸਰੰਜਾਮ=ਉੱਦਮ ਪ੍ਰਾਪਤ ਹੁੰਦੇ ਹਨ।

## ਕਰਤਾ ਰਾਖੈ ਕੀਤਾ ਕਉਨੁ ॥ ਕੀਰੀ ਜੀਤੋ ਸਗਲਾ ਭਵਨੁ ॥

ਕਰਤਾ ਪੁਰਖ ਆਪ ਜਿਸ ਹੱਥ ਦੇ ਕੇ ਰੱਖਦਾ ਹੈ, ਪੈਦਾ ਕੀਤਾ ਹੋਇਆ ਜੀਵ ਕੌਣ ਹੈ? ਜੋ ਉਸ ਨੂੰ ਮਾਰ ਸਕੇ। ਕੀਰੀ=ਕੀੜੀ ਭਾਵ ਨਿੰਮ੍ਰਤਾ ਵਾਲੇ ਨੇ ਤਾਂ ਸਾਰਾ ਭਵਨੁ=ਸੰਸਾਰ ਹੀ ਜਿੱਤ ਲਿਆ ਹੈ।

*ਅਥਵਾ:-* ਕੀਰੀ=ਬ੍ਰਹਮਾਕਾਰ ਬਿਰਤੀ ਵਾਲੇ ਨੇ ਸਾਰੇ ਸੰਸਾਰ ਨੂੰ ਮਿਥਿਆ ਰੂਪ ਨਿਸਚੇ ਕੀਤਾ ਹੈ।

## ਬੇਅੰਤ ਮਹਿਮਾ ਤਾ ਕੀ ਕੇਤਕ ਬਰਨ ॥
## ਬਲਿ ਬਲਿ ਜਾਈਐ ਤਾ ਕੇ ਚਰਨਾ ॥ ੨ ॥

ਤਿਸ ਪ੍ਰਭੂ ਦੀ ਮਹਿਮਾ ਬੇਅੰਤ ਹੈ, ਕਿਤਨੀ-ਕੁ ਬਰਨ=ਵਰਣਨ ਕਰੀਏ। ਤਿਸ ਦੇ ਚਰਨਾਂ ਤੋਂ ਬਲਿਹਾਰ ਕੁਰਬਾਣ ਜਾਣਾ ਕਰੀਏ॥ ੨ ॥

## ਤਿਨ ਹੀ ਕੀਆ ਜਪੁ ਤਪੁ ਧਿਆਨੁ ॥ ਅਨਿਕ ਪ੍ਰਕਾਰ ਕੀਆ ਤਿਨਿ ਦਾਨੁ ॥

ਉਸੇ ਨੇ ਹੀ ਜਪ ਤਪ ਤੇ ਧਿਆਨ (ਆਦਿਕ ਸਭ ਸਾਧਨਾਂ) ਨੂੰ ਕਰ ਲਿਆ ਹੈ। ਉਸੇ ਨੇ ਹੀ ਅਨੇਕ ਤਰ੍ਹਾਂ ਦਾ ਦਾਨ ਭੀ ਕਰ ਲਿਆ ਹੈ।

## ਭਗਤੁ ਸੋਈ ਕਲਿ ਮਹਿ ਪਰਵਾਨੁ ॥ ਜਾ ਕਉ ਠਾਕੁਰਿ ਦੀਆ ਮਾਨੁ ॥ ੩ ॥

ਓਹੀ ਭਗਤ ਕਲਜੁਗ ਵਿਚ ਪ੍ਰਮਾਣੀਕ ਹੈ। ਜਿਸ ਨੂੰ ਠਾਕੁਰ ਪ੍ਰਭੂ ਨੇ ਆਪ ਮਾਨੁ=ਆਦਰ ਦਿੱਤਾ ਹੈ, *ਅਥਵਾ:-* ਮਾਨੁ=ਮੰਨਣ ਕਰਨਾ ਦਿੱਤਾ ਹੈ।॥ ੩ ॥

## ਸਾਧਸੰਗਿ ਮਿਲਿ ਭਏ ਪ੍ਰਗਾਸ ॥ ਸਹਜ ਸੂਖ ਆਸ ਨਿਵਾਸ ॥

ਜੋ ਸਾਧ ਸੰਗਤ ਵਿਚ ਮਿਲੇ ਹਨ ਉਹ ਪ੍ਰਗਾਸੁ=ਗਿਆਨਵਾਨ ਹੋਏ ਹਨ ਤੇ ਅੱਚੁਤ ਸੁਖ ਦੇ ਸਹਿਤ ਹੋਏ ਹਨ, ਆਸਾਂ ਪੂਰਨ ਕਰਨ ਦਾ ਨਿਵਾਸ=ਘਰ ਹੋਏ ਹਨ, *ਵਾ:-* ਆਸਾਂ ਤੋਂ ਨਿਵਾਸ=ਨਿਰਵਾਸ ਹੋਏ ਹਨ।

## ਪੂਰੈ ਸਤਿਗੁਰਿ ਦੀਆ ਬਿਸਾਸ ॥
## ਨਾਨਕ ਹੋਏ ਦਾਸਨਿ ਦਾਸ ॥ ੪ ॥ ੭ ॥ ੧੮ ॥

ਜਿਸ ਨੂੰ ਪੂਰਿਆਂ ਸਤਿਗੁਰਾਂ ਨੇ ਬਿਸਾਸ=ਭਰੋਸਾ ਦਿੱਤਾ ਹੈ। ਗੁਰੂ ਜੀ ਕਥਨ ਕਰਦੇ ਹਨ—ਅਸੀਂ ਉਨ੍ਹਾਂ ਦੇ ਦਾਸ ਹੋਏ ਹਾਂ॥ ੪ ॥ ੭ ॥ ੧੮ ॥

## ਰਾਮਕਲੀ ਮਹਲਾ ੫ ॥

## ਦੋਸੁ ਨ ਦੀਜੈ ਕਾਹੂ ਲੋਗ ॥ ਜੋ ਕਮਾਵਨੁ ਸੋਈ ਭੋਗ ॥

ਦੋਸ਼ ਕਿਸੇ ਪੁਰਸ਼ ਨੂੰ ਨਹੀਂ ਦੇਣਾ ਚਾਹੀਦਾ। ਕਿਉਂਕਿ ਜੋ ਭੀ ਕੋਈ ਕਰਮ ਕਮਾਉਂਦਾ ਹੈ, ਉਸ ਦਾ ਫਲ ਆਪ ਹੀ ਭੋਗਣਾ ਕਰਦਾ ਹੈ।

## ਆਪਨ ਕਰਮ ਆਪੇ ਹੀ ਬੰਧ ॥ ਆਵਨੁ ਜਾਵਨੁ ਮਾਇਆ ਧੰਧ ॥ ੧ ॥

ਇਹ ਜੀਵ ਆਪਣਿਆਂ ਕਰਮਾਂ ਕਰ ਕੇ ਆਪ ਹੀ ਬੰਧ=ਬੰਨ੍ਹਿਆ ਜਾਂਦਾ ਹੈ। ਮਾਇਆਵੀ ਧੰਦਿਆਂ ਕਰ ਕੇ ਜੀਵ ਦਾ ਆਉਣਾ ਜਾਣਾ ਹੋ ਰਿਹਾ ਹੈ॥ ੧ ॥

## ਐਸੀ ਜਾਨੀ ਸੰਤ ਜਨੀ॥
## ਪਰਗਾਸੁ ਭਇਆ ਪੂਰੇ ਗੁਰ ਬਚਨੀ॥੧॥ ਰਹਾਉ॥

ਅਜੇਹੀ ਗੱਲ (ਉਨ੍ਹਾਂ) ਸੰਤ ਜਨਾਂ ਨੇ ਜਾਣੀ ਹੈ। (ਜਿਨ੍ਹਾਂ ਨੂੰ) ਪੂਰਿਆਂ ਗੁਰਾਂ ਦੇ ਬਚਨਾਂ ਦੁਆਰੇ ਪਰਗਾਸੁ ਭਇਆ=ਗਿਆਨ ਹੋਇਆ ਹੈ॥ ੧॥ ਰਹਾਉ॥

## ਤਨੁ ਧਨੁ ਕਲਤੁ ਮਿਥਿਆ ਬਿਸਥਾਰ॥ ਹੈਵਰ ਗੈਵਰ ਚਾਲਨਹਾਰ॥

ਤਨੁ=ਸਰੀਰ, ਧਨੁ=ਦੌਲਤ, ਕਲਤੁ=ਇਸਤ੍ਰੀ ਆਦਿਕ ਸਭ ਵਿਸਥਾਰ ਮਿਥਿਆ=ਝੂਠਾ ਹੈ। ਵਰ=ਸ੍ਰੇਸ਼ਟ ਹੈ=ਘੋੜੇ, ਵਰ=ਸ੍ਰੇਸ਼ਟ ਗੈ=ਹਾਥੀ ਭੀ ਚਲੇ ਜਾਣ ਵਾਲੇ ਹਨ।

## ਰਾਜ ਰੰਗ ਰੂਪ ਸਭਿ ਕੂਰ॥ ਨਾਮ ਬਿਨਾ ਹੋਇ ਜਾਸੀ ਧੂਰ॥੨॥

ਰਾਜ ਦਾ ਰੰਗ=ਅਨੰਦ ਤੇ ਸੁੰਦਰ ਰੂਪ ਇਹ ਸਭ ਕੂਰ=ਝੂਠੇ ਹਨ। ਪ੍ਰਭੂ ਦੇ ਨਾਮ ਤੋਂ ਬਿਨਾਂ ਸਭ ਪਦਾਰਥਾਂ ਨੇ ਧੂਰ=ਧੂੜਿ ਰੂਪ ਹੋ ਜਾਣਾ ਹੈ॥ ੨॥

## ਭਰਮਿ ਭੂਲੇ ਬਾਦਿ ਅਹੰਕਾਰੀ॥ ਸੰਗਿ ਨਾਹੀ ਰੇ ਸਗਲ ਪਸਾਰੀ॥

ਭਰਮ ਵਿਚ ਭੁੱਲੇ ਹੋਏ ਬਾਦਿ=ਵਿ-ਅਰਥ ਹੰਕਾਰੀ ਹੋ ਰਹੇ ਹਨ। ਰੇ=ਹੇ ਭਾਈ! ਇਹ ਸਾਰੀ ਪਸਾਰੀ ਹੋਈ ਮਾਇਆ ਨਾਲ ਨਹੀਂ ਜਾਣੀ।

## ਸੋਗ ਹਰਖ ਮਹਿ ਦੇਹ ਬਿਰਧਾਨੀ॥
## ਸਾਕਤ ਇਵ ਹੀ ਕਰਤ ਬਿਹਾਨੀ॥ ੩॥

ਮਨਮੁਖਾਂ ਦੀ ਦੇਹ ਸੋਗ ਹਰਖ ਦੇ ਵਿਚ ਹੀ ਬਿਰਧਾਨੀ=ਬ੍ਰਿਧ ਹੋ ਗਈ ਹੈ। (ਇਹ ਚੀਜ਼ ਮੇਰੀ ਹੈ, ਇਹ ਤੇਰੀ ਹੈ) ਇਸ ਤਰ੍ਹਾਂ ਕਰਦਿਆਂ ਹੀ ਸਾਕਤ ਦੀ ਉਮਰ ਬਤੀਤ ਹੋ ਗਈ ਹੈ॥ ੩॥

## ਹਰਿ ਕਾ ਨਾਮੁ ਅੰਮ੍ਰਿਤੁ ਕਲਿ ਮਾਹਿ॥ ਏਹੁ ਨਿਧਾਨਾ ਸਾਧੂ ਪਾਹਿ॥

ਕਲਜੁਗ ਵਿਚ ਹਰੀ ਦਾ ਨਾਮ ਹੀ ਅੰਮ੍ਰਿਤ ਰੂਪ ਹੈ। ਪਰ ਇਹ ਨਾਮ ਰੂਪ ਨਿਧਾਨਾ=ਖ਼ਜ਼ਾਨਾ ਸਾਧੂਆਂ ਦੇ ਪਾਸ ਹੈ।

## ਨਾਨਕ ਗੁਰੁ ਗੋਵਿਦੁ ਜਿਸੁ ਤੂਠਾ॥
## ਘਟਿ ਘਟਿ ਰਮਈਆ ਤਿਨ ਹੀ ਡੀਠਾ॥ ੪॥ ੮॥ ੧੯॥

ਗੁਰੂ ਜੀ ਕਥਨ ਕਰਦੇ ਹਨ—ਗੋਬਿੰਦ ਰੂਪ ਗੁਰੂ ਜਿਸ ਉੱਤੇ ਤੂਠਾ=ਪ੍ਰਸੰਨ ਹੋਇਆ ਹੈ। ਓਸੇ ਨੇ ਹੀ ਹਰੇਕ ਘਰ (ਹਰ ਇਕ ਸਰੀਰ) ਵਿਚ ਰਮਈਆ=ਪਰਮਾਤਮਾ ਨੂੰ ਵੇਖਿਆ ਹੈ॥ ੪॥ ੮॥ ੧੯॥

## ਰਾਮਕਲੀ ਮਹਲਾ ੫॥
## ਪੰਚ ਸਬਦ ਤਹ ਪੂਰਨ ਨਾਦ॥ ਅਨਹਦ ਬਾਜੇ ਅਚਰਜ ਬਿਸਮਾਦ॥

੧) ਤਹ=ਤਿਸ ਸਤਸੰਗ ਵਿਚ ਪੰਚ=ਸ੍ਰੇਸ਼ਟ ਸ਼ਬਦ ਸਤਿਨਾਮ ਵਾਹਿਗੁਰੂ ਏਹੀ ਪੂਰਨ

ਨਾਦ=ਵਾਜਿਆਂ ਦੀ ਧੁਨ ਹੋ ਰਹੀ ਹੈ। ਐਸੇ ਨਾਮਾਂ ਰੂਪੀ ਵਾਜੇ ਇਕ ਰਸ ਵੱਜ ਰਹੇ ਹਨ ਪੁਨਾ, ਇਹ ਅਸਚਰਜ ਤੋਂ ਅਸਚਰਜ ਹਨ।

੨) ਤਿਸ ਸਤਸੰਗ ਵਿਚ ਪੰਚ=ਸ੍ਰੇਸ਼ਟ ਮਹਾਤਮਾਂ ਪੂਰਨ ਨਾਦ=ਬ੍ਰਹਮ ਦਾ ਸਬਦ=ਉਪਦੇਸ਼ ਕਰ ਰਹੇ ਹਨ। ਅਸਚਰਜ ਤੋਂ ਅਸਚਰਜ ਇਕ-ਰਸ ਉਪਦੇਸ਼ ਰੂਪ ਵਾਜੇ ਵੱਜ ਰਹੇ ਹਨ।

## ਕੇਲ ਕਰਹਿ ਸੰਤ ਹਰਿ ਲੋਗ ॥ ਪਾਰਬ੍ਰਹਮ ਪੂਰਨ ਨਿਰਜੋਗ ॥ ੧ ॥

ਹਰੀ ਦੇ ਸੰਤ ਲੋਗ ਕੇਲ=ਖੁਸ਼ੀਆਂ ਨੂੰ ਕਰਦੇ ਹਨ। ਸਾਰਿਆਂ ਵਿਚ ਪੂਰਨ ਤੇ ਨਿਰਜੋਗ=ਨਿਰਬੰਧ ਜੋ ਪਾਰਬ੍ਰਹਮ ਹੈ, ਉਸ ਦੇ ਨਾਲ ਸੰਤਾਂ ਦਾ ਨਿਰ=ਵਿਸ਼ੇਸ਼ ਕਰ ਕੇ ਜੋਗ=ਸਬੰਧ ਭਾਵ ਮਿਲਾਪ ਹੋ ਰਿਹਾ ਹੈ॥ ੧ ॥

## ਸੂਖ ਸਹਜ ਆਨੰਦ ਭਵਨ ॥

ਜੋ ਸਤਸੰਗ ਸਹਜ ਸੂਖ=ਅੱਚੁਤ ਸੁਖ ਦੇ ਅਨੰਦ ਦਾ ਭਵਨ=ਘਰ ਹੈ।

## ਸਾਧਸੰਗਿ ਬੈਸਿ ਗੁਣ ਗਾਵਹਿ
## ਤਹ ਰੋਗ ਸੋਗ ਨਹੀ ਜਨਮ ਮਰਨ ॥ ੧ ॥ ਰਹਾਉ ॥

ਐਸੀ ਸਤਸੰਗਤ ਵਿਚ ਬੈਠ ਕੇ ਜੋ ਪੁਰਸ਼ (ਪਰਮਾਤਮਾ ਦੇ) ਗੁਣ ਗਾਉਂਦੇ ਹਨ, ਉਹਨਾਂ ਪੁਰਸ਼ਾਂ ਨੂੰ ਤਨ ਕਰ ਕੇ ਰੋਗ, ਮਨ ਕਰ ਕੇ ਕਦੇ ਸੋਗ ਨਹੀਂ ਹੁੰਦਾ ਅਤੇ ਨਾ ਹੀ ਮੁੜ-ਮੁੜ ਜਨਮ ਮਰਨ ਹੁੰਦਾ ਹੈ॥ ੧ ॥ ਰਹਾਉ ॥

## ਊਹਾ ਸਿਮਰਹਿ ਕੇਵਲ ਨਾਮੁ ॥ ਬਿਰਲੇ ਪਾਵਹਿ ਓਹੁ ਬਿਸ੍ਰਾਮੁ ॥

ਉਸ ਸਤੰਸਗ ਵਿਚ ਕੇਵਲ=ਫਕਤ (ਸਿਰਫ਼) ਨਾਮ ਦਾ ਹੀ ਸਿਮਰਨ ਹੁੰਦਾ ਹੈ। ਉਸ ਸਤਸੰਗ ਵਿਚ ਕੋਈ ਵਿਰਲੇ ਪੁਰਸ਼ ਹੀ ਬਿਸ੍ਰਾਮੁ=ਇਸਥਿਤੀ (ਬੈਠਣਾ) ਪਾਉਂਦੇ ਹਨ।

## ਭੋਜਨ ਭਾਉ ਕੀਰਤਨ ਆਧਾਰੁ ॥ ਨਿਹਚਲ ਆਸਨੁ ਬੇਸੁਮਾਰੁ ॥ ੨ ॥

[ਪੰਨਾ ੮੮੯]

ਸਤਸੰਗ ਵਿਚ ਸੰਤ ਭਾਉ=ਗਿਆਨ ਰੂਪ ਭੋਜਨ ਨੂੰ ਛਕਣਾ ਕਰਦੇ ਹਨ ਤੇ ਕੀਰਤਨ ਦੇ ਆਧਾਰੁ=ਆਸਰੇ ਰਹਿੰਦੇ ਹਨ ਅਤੇ ਬੇ-ਸੁਮਾਰੁ=ਅਨਗਿਣਤ ਪਰਮਾਤਮ ਰੂਪ ਆਸਣ 'ਪਰ ਨਿਹਚਲ ਹੋ ਕੇ ਟਿਕੇ ਰਹਿੰਦੇ ਹਨ॥ ੨ ॥

## ਡਿਗਿ ਨ ਡੋਲੈ ਕਤਹੂ ਨ ਧਾਵੈ ॥ ਗੁਰ ਪ੍ਰਸਾਦਿ ਕੋ ਇਹੁ ਮਹਲੁ ਪਾਵੈ ॥

ਆਪਣੇ ਨਿਸਚੇ ਤੋਂ ਡਿਗਦੇ ਨਹੀਂ ਹਨ, ਨਾ ਹੀ ਉਹਨਾਂ ਦਾ ਮਨ ਖੋਟਿਆਂ ਸੰਕਲਪਾਂ ਵੱਲ ਡੋਲਦਾ ਹੈ ਤੇ ਨਾ ਹੀ ਉਹ ਸਰੀਰ ਕਰਕੇ ਕਿਸੇ ਤਰਫ਼ ਧਾਵੈ=ਦੌੜਦੇ ਹਨ। ਕੋਈ ਵਿਰਲਾ ਹੀ ਗੁਰਾਂ ਦੀ ਕਿਰਪਾ ਨਾਲ ਇਸ ਮਹਲੁ=ਅਸਥਾਨ ਨੂੰ ਪਾਉਂਦਾ ਹੈਂ। ਜਾਂ ਮਹਲੁ=ਸਰੂਪ ਨੂੰ ਪਾਉਂਦਾ ਹੈ।

## ਭ੍ਰਮ ਭੈ ਮੋਹ ਨ ਮਾਇਆ ਜਾਲ ॥ ਸੁੰਨ ਸਮਾਧਿ ਪ੍ਰਭੂ ਕਿਰਪਾਲ ॥ ੩ ॥

ਕ੍ਰਿਪਾਲੂ ਪ੍ਰਭੂ ਵਿਚ ਸੁੰਨ=ਅਫੁਰ ਸਮਾਧੀ ਲੱਗਣ ਕਰ ਕੇ ਉਹਨਾਂ ਨੂੰ ਭਰਮ, ਭੈ, ਮੋਹ ਆਦਿਕ ਕੋਈ ਵੀ ਵਿਕਾਰ ਨਹੀਂ ਹੈ ਅਤੇ ਮਾਇਆ ਦਾ ਜਾਲ=ਫਾਹ ਭੀ ਨਹੀਂ ਹੈ॥ ੩॥

**ਤਾ ਕਾ ਅੰਤੁ ਨ ਪਾਰਾਵਾਰੁ॥ ਆਪੇ ਗੁਪਤੁ ਆਪੇ ਪਾਸਾਰੁ॥**

ਉਸ ਪ੍ਰਭੂ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ। ਉਹ ਪ੍ਰਭੂ ਆਪ ਹੀ ਗੁਪਤੁ=ਨਿਰਗੁਣ ਬ੍ਰਹਮ ਹੈ, ਆਪੇ ਪਾਸਾਰੁ=ਸਰਗੁਣ ਸਰੂਪ ਹੈ।

**ਜਾ ਕੈ ਅੰਤਰਿ ਹਰਿ ਹਰਿ ਸੁਆਦੁ॥**

**ਕਹਨੁ ਨ ਜਾਈ ਨਾਨਕ ਬਿਸਮਾਦੁ॥ ੪॥ ੯॥ ੨੦॥**

ਜਿਸ ਦੇ ਹਿਰਦੇ ਅੰਦਰ ਹਰਿ ਹਰਿ ਨਾਮ ਦਾ ਸੁਆਦ ਆਇਆ ਹੈ। ਗੁਰੂ ਜੀ ਕਥਨ ਕਰਦੇ ਹਨ— ਉਹ ਬਿਸਮਾਦੁ=ਅਸਚਰਜ ਰੂਪ ਹੈ, ਉਸ ਦੀ ਮਹਿਮਾ ਕਹੀ ਨਹੀਂ ਜਾਂਦੀ॥ ੪॥ ੯॥ ੨੦॥

**ਰਾਮਕਲੀ ਮਹਲਾ ੫॥ ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ॥**

ਜਿਨ੍ਹਾਂ ਸੰਤਾਂ ਨਾਲ ਭੇਟਤ=ਮਿਲਣ ਕਰ ਕੇ ਪਾਰਬ੍ਰਹਮੁ=ਪਰਮਾਤਮਾ ਚਿਤ ਵਿਚ ਯਾਦ ਆਇਆ ਹੈ। ਅਤੇ

**ਸੰਗਤਿ ਕਰਤ ਸੰਤੋਖੁ ਮਨਿ ਪਾਇਆ॥**

ਜਿਨ੍ਹਾਂ ਸੰਤਾਂ ਦੀ ਸੰਗਤ ਕਰਦਿਆਂ ਨਾਲ ਹੀ ਮਨ ਵਿਚ ਸੰਤੋਖ ਨੂੰ ਪਾਇਆ ਹੈ।

**ਸੰਤਹ ਚਰਨ ਮਾਥਾ ਮੇਰੋ ਪਉਤ॥ ਅਨਿਕ ਬਾਰ ਸੰਤਹ ਡੰਡਉਤ॥ ੧॥**

ਉਹਨਾਂ ਸੰਤਾਂ ਦੇ ਚਰਨਾਂ 'ਪਰ ਮੇਰਾ ਮੱਥਾ ਪਉਤ=ਪਿਆ ਹੈ ਤੇ ਅਨੇਕਾਂ ਵਾਰੀ ਮੈਂ ਸੰਤਾਂ ਨੂੰ ਨਮਸਕਾਰ ਕਰਦਾ ਹਾਂ॥ ੧॥

**ਇਹੁ ਮਨੁ ਸੰਤਨ ਕੈ ਬਲਿਹਾਰੀ॥**

ਇਹ ਮੇਰਾ ਮਨ ਸੰਤਾਂ ਤੋਂ ਬਲਿਹਾਰ ਜਾਂਦਾ ਹੈ।

**ਜਾ ਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ॥ ੧॥ ਰਹਾਉ॥**

ਜਿਨ੍ਹਾਂ ਸੰਤਾਂ ਦੀ ਓਟ ਗ੍ਰਹਿਣ ਕਰਨ ਨਾਲ ਆਤਮ-ਸੁਖ ਪਾਇਆ ਹੈ ਅਤੇ ਸੰਤਾਂ ਨੇ ਕਿਰਪਾ ਦ੍ਰਿਸ਼ਟੀ ਧਾਰ ਕੇ (ਵਿਕਾਰਾਂ ਵੱਲੋਂ) ਰੱਖਣਾ ਕੀਤਾ ਹੈ॥ ੧॥ ਰਹਾਉ॥

**ਸੰਤਹ ਚਰਣ ਧੋਇ ਧੋਇ ਪੀਵਾ॥ ਸੰਤਹ ਦਰਸੁ ਪੇਖਿ ਪੇਖਿ ਜੀਵਾ॥**

ਮੈਂ ਸੰਤਾਂ ਦੇ ਦੋਹਾਂ ਚਰਨਾਂ ਨੂੰ ਧੋ-ਧੋ ਕੇ ਪੀਂਦਾ ਹਾਂ। ਅਤੇ ਸੰਤਾਂ ਦੇ ਦਰਸ਼ਨ ਨੂੰ ਵੇਖ-ਵੇਖ ਕੇ ਜੀਉਂਦਾ ਹਾਂ।

**ਸੰਤਹ ਕੀ ਮੇਰੈ ਮਨਿ ਆਸ॥ ਸੰਤ ਹਮਾਰੀ ਨਿਰਮਲ ਰਾਸਿ॥ ੨॥**

ਮੇਰੇ ਮਨ ਵਿਚ ਸੰਤਾਂ ਦੀ ਆਸਾ ਲੱਗ ਰਹੀ ਹੈ। ਸੰਤ ਹੀ ਸਾਡੀ ਨਿਰਮਲ ਰਾਸਿ=ਪੂੰਜੀ ਹਨ॥ ੨॥

**ਸੰਤ ਹਮਾਰਾ ਰਾਖਿਆ ਪੜਦਾ॥ ਸੰਤ ਪ੍ਰਸਾਦਿ ਮੋਹਿ ਕਬਹੂ ਨ ਕੜਦਾ॥**

ਸੰਤਾਂ ਨੇ ਸਾਡਾ ਪੜਦਾ ਰੱਖ ਲਿਆ ਹੈ। ਭਾਵ ਸਾਡੀ ਇੱਜ਼ਤ ਰੱਖ ਲਈ ਹੈ। ਸੰਤਾਂ ਦੀ ਕਿਰਪਾ ਕਰ ਕੇ ਮੈਂ ਕਦੇ ਭੀ ਕੜਦਾ=ਝੂਰਦਾ ਨਹੀਂ ਹਾਂ।

**ਸੰਤਹ ਸੰਗੁ ਦੀਆ ਕਿਰਪਾਲ॥ ਸੰਤ ਸਹਾਈ ਭਏ ਦਇਆਲ॥ ੩॥**

ਕਿਰਪਾਲ=ਪਰਮਾਤਮਾ ਨੇ ਸੰਤਾਂ ਦਾ ਸੰਗ ਕਰਨਾ ਮੈਨੂੰ ਦਿੱਤਾ ਹੈ। ਪਰਮੇਸ਼ਰ ਦੀ ਦਿਆਲਤਾ ਕਰ ਕੇ ਦਿਆਲੂ ਸੰਤ ਮੇਰੀ ਸਹਾਇਤਾ ਕਰਨ ਵਾਲੇ ਹੋਏ ਹਨ॥ ੩॥

**ਸੁਰਤਿ ਮਤਿ ਬੁਧਿ ਪਰਗਾਸੁ॥ ਗਹਿਰ ਗੰਭੀਰ ਅਪਾਰ ਗੁਣਤਾਸੁ॥**

੧) ਸੰਤਾਂ ਦੀ ਕਿਰਪਾ ਨਾਲ ਸੁਰਤਿ=ਗਿਆਤ, ਮਤਿ=ਸਿਖਿਆ ਤੇ ਪ੍ਰਕਾਸ਼ ਵਾਲੀ ਬੁੱਧੀ ਪ੍ਰਾਪਤ ਹੋਈ ਹੈ।

੨) ਸੁਰਤੀਆਂ ਦੇ ਮਤਿ=ਸਿਧਾਂਤ ਵਾਲੀ ਬੁੱਧੀ ਦਾ ਪ੍ਰਕਾਸ਼ ਹੋਇਆ ਹੈ। ਗਹਿਰ=ਡੂੰਘਾ, ਗੰਭੀਰ=ਨਿਰਹਲ ਜੋ ਅਪਾਰ ਗੁਣਾਂ ਦਾ ਸਮੁੰਦਰ ਪ੍ਰਭੂ ਹੈ, ਸੰਤ ਉਸ ਦੇ ਸਰੂਪ ਹਨ।

**ਜੀਅ ਜੰਤ ਸਗਲੇ ਪ੍ਰਤਿਪਾਲ॥**

**ਨਾਨਕ ਸੰਤਹ ਦੇਖਿ ਨਿਹਾਲ॥ ੪॥ ੧੦॥ ੨੧॥**

ਪੁਨਾ ਸੂਖਮ ਅਸਥੂਲ ਸਭ ਜੀਅ ਜੰਤਾਂ ਦੀ ਪ੍ਰਤਿਪਾਲਾ ਕਰਨ ਵਾਲੇ ਹਨ।

ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਸੰਤਾਂ ਦੇ ਦਰਸ਼ਨ ਨੂੰ ਵੇਖ ਕੇ ਮੈਂ ਨਿਹਾਲ=ਕ੍ਰਿਤ ਕ੍ਰਿਤ ਵਾ:- ਦੁੱਖਾਂ ਤੋਂ ਰਹਿਤ ਹੋਇਆ ਹਾਂ॥ ੪॥ ੧੦॥ ੨੧॥

## ਰਾਮਕਲੀ ਮਹਲਾ ੫॥

**ਤੇਰੈ ਕਾਜਿ ਨ ਗ੍ਰਿਹੁ ਰਾਜੁ ਮਾਲੁ॥ ਤੇਰੈ ਕਾਜਿ ਨ ਬਿਖੈ ਜੰਜਾਲੁ॥**

ਹੇ ਪੁਰਸ਼ਾ ! ਅੰਤ ਨੂੰ ਇਹ ਘਰ ਤੇ ਰਾਜ ਮਾਲ ਆਦਿਕ ਪਦਾਰਥ ਤੇਰੇ ਕੰਮ ਨਹੀਂ ਆਉਣੇ। ਇਹ ਜੰਜਾਲ ਰੂਪ ਵਿਸ਼ੇ ਭੀ ਤੇਰੇ ਕਿਸੇ ਕੰਮ ਨਹੀਂ ਆਉਣੇ।

**ਇਸਟ ਮੀਤ ਜਾਣੁ ਸਭ ਛਲੈ॥ ਹਰਿ ਹਰਿ ਨਾਮੁ ਸੰਗਿ ਤੇਰੈ ਚਲੈ॥ ੧॥**

ਜਿਤਨੇ-ਕੁ ਇਸਟ=ਪਿਆਰੇ ਮਿੱਤਰ ਹਨ, ਇਨ੍ਹਾਂ ਸਾਰਿਆਂ ਨੂੰ ਛਲ ਰੂਪ ਜਾਣਨਾ ਕਰ। ਇਕ ਹਰਿ ਹਰਿ ਦਾ ਨਾਮ ਹੀ ਤੇਰੇ ਨਾਲ ਹੋ ਕੇ ਚੱਲਣ ਵਾਲਾ ਹੈ॥ ੧॥

**ਰਾਮ ਨਾਮ ਗੁਣ ਗਾਇ ਲੇ ਮੀਤਾ ਹਰਿ ਸਿਮਰਤ ਤੇਰੀ ਲਾਜ ਰਹੈ॥**

ਹੇ ਮਿੱਤਰਾ ! ਰਾਮ ਨਾਮ ਦੇ ਗੁਣਾਂ ਨੂੰ ਗਾ ਲੈਣਾ ਕਰ, ਹਰੀ ਦੇ ਸਿਮਰਨ ਕਰਨ ਨਾਲ ਹੀ ਤੇਰੀ ਲਾਜ=ਪਤ ਆਬਰੋ ਰਹਿਣੀ ਹੈ।

**ਹਰਿ ਸਿਮਰਤ ਜਮੁ ਕਛੁ ਨ ਕਹੈ॥ ੧॥ ਰਹਾਉ॥**

ਹਰੀ ਦੇ ਸਿਮਰਨ ਕਰਨ ਨਾਲ ਜਮ ਕੁਝ ਭੀ ਨਹੀਂ ਕਹਿੰਦਾ॥ ੧॥ ਰਹਾਉ॥

**ਬਿਨੁ ਹਰਿ ਸਗਲ ਨਿਰਾਰਥ ਕਾਮ॥ ਸੁਇਨਾ ਰੁਪਾ ਮਾਟੀ ਦਾਮ॥**

ਹਰੀ-ਸਿਮਰਨ ਤੋਂ ਬਿਨਾਂ ਹੋਰ ਸਾਰੇ ਕੰਮ ਨਿਰਾਰਥ=ਵਿਅਰਥ ਹਨ। ਸੁਇਨਾ=ਸੋਨਾ, ਰੁਪਾ=ਚਾਂਦੀ ਤੇ ਦਮੜੇ ਆਦਿਕ ਸਭ ਮਿੱਟੀ ਰੂਪ ਹਨ।

## ਗੁਰ ਕਾ ਸਬਦੁ ਜਾਪਿ ਮਨ ਸੁਖਾ ॥ ਈਹਾ ਊਹਾ ਤੇਰੋ ਊਜਲ ਮੁਖਾ ॥ ੨ ॥

ਗੁਰਾਂ ਦਾ ਉਪਦੇਸ਼ ਜਪ ਤਾਂ ਤੇਰੇ ਮਨ ਵਿਚ ਸੁਖ ਹੋਵੇਗਾ। ਅਤੇ ਈਹਾਂ ਊਹਾ=ਲੋਕ ਪਰਲੋਕ ਵਿਚ ਤੇਰਾ ਮੂੰਹ ਉੱਜਲਾ ਹੋਵੇਗਾ ॥ ੨ ॥

## ਕਰਿ ਕਰਿ ਥਾਕੇ ਵਡੇ ਵਡੇਰੇ ॥ ਕਿਨਹੀ ਨ ਕੀਏ ਕਾਜ ਮਾਇਆ ਪੂਰੇ ॥

ਜੋ ਮਨੁੱਖ ਵਡਿਆਂ ਤੋਂ ਭੀ ਵੱਡੇ ਸਨ (ਰਾਵਣ ਵਰਗੇ), ਉਹ ਸਾਰੇ ਉਪਾਵ ਕਰ-ਕਰ ਕੇ ਥੱਕ ਗਏ ਹਨ। ਪਰ ਕਿਸੇ ਨੇ ਭੀ ਮਾਇਆ ਦੇ ਕੰਮ ਪੂਰੇ ਨਹੀਂ ਕੀਤੇ।

## ਹਰਿ ਹਰਿ ਨਾਮੁ ਜਪੈ ਜਨੁ ਕੋਇ ॥ ਤਾ ਕੀ ਆਸਾ ਪੂਰਨ ਹੋਇ ॥ ੩ ॥

ਜੇਹੜਾ ਕੋਈ ਪੁਰਸ਼ ਹਰਿ ਹਰਿ ਨਾਮ ਨੂੰ ਜਪਦਾ ਹੈ। ਉਸ ਪੁਰਸ਼ ਦੀ ਸਭ ਆਸਾ ਪੂਰਨ ਹੋ ਜਾਂਦੀ ਹੈ ॥ ੩ ॥

## ਹਰਿ ਭਗਤਨ ਕੋ ਨਾਮੁ ਅਧਾਰੁ ॥ ਸੰਤੀ ਜੀਤਾ ਜਨਮੁ ਅਪਾਰੁ ॥

ਹਰੀ ਦੇ ਭਗਤਾਂ ਨੂੰ ਇਕ ਨਾਮ ਦਾ ਹੀ ਆਸਰਾ ਹੈ। (ਸੰਤੀਂ)=ਸੰਤਾਂ ਨੇ ਅਪਾਰੁ=ਸ੍ਰੇਸ਼ਟ ਮਨੁੱਖਾ ਜਨਮ ਨੂੰ ਜੀਤਾ=ਜਿੱਤ ਲਿਆ ਭਾਵ ਸਫਲ ਕਰ ਲਿਆ ਹੈ।

## ਹਰਿ ਸੰਤੁ ਕਰੇ ਸੋਈ ਪਰਵਾਣੁ ॥
## ਨਾਨਕ ਦਾਸੁ ਤਾ ਕੈ ਕੁਰਬਾਣੁ ॥ ੪ ॥ ੧੧ ॥ ੨੨ ॥

ਹਰੀ ਦੇ ਸੰਤ ਜਨ ਜੋ ਭੀ ਕਰਮ ਕਰਦੇ ਹਨ, ਉਹ ਪ੍ਰਮਾਣੀਕ ਹਨ। ਗੁਰੂ ਜੀ ਕਥਨ ਕਰਦੇ ਹਨ- ਮੈਂ ਦਾਸ, ਉਹਨਾਂ ਸੰਤਾਂ ਤੋਂ ਕੁਰਬਾਨ ਜਾਂਦਾ ਹਾਂ ॥ ੪ ॥ ੧੧ ॥ ੨੨ ॥

## ਰਾਮਕਲੀ ਮਹਲਾ ੫ ॥

## ਸਿੰਚਹਿ ਦਰਬੁ ਦੇਹਿ ਦੁਖੁ ਲੋਗ ॥ ਤੇਰੈ ਕਾਜਿ ਨ ਅਵਰਾ ਜੋਗ ॥

ਹੇ ਪੁਰਸ਼ਾ! ਤੂੰ ਲੋਕਾਂ ਨੂੰ ਦੁੱਖ ਦੇ ਕੇ ਦਰਬੁ=ਧਨ ਨੂੰ ਸਿੰਚਹਿ=ਇਕੱਠਾ ਕਰਦਾ ਹੈਂ। ਪਰ ਇਹ ਧਨ ਤੇਰੇ ਕੰਮ ਨਹੀਂ ਆਉਣਾ, ਅੰਤ ਨੂੰ ਹੋਰਨਾਂ ਦੇ ਜੋਗ=ਲਾਇਕ ਹੋ ਜਾਣਾ ਹੈ ਭਾਵ ਹੋਰਨਾਂ ਨੇ ਸਾਂਭ ਲੈਣਾ ਹੈ।

## ਕਰਿ ਅਹੰਕਾਰੁ ਹੋਇ ਵਰਤਹਿ ਅੰਧ ॥ ਜਮ ਕੀ ਜੇਵੜੀ ਤੂ ਆਗੈ ਬੰਧ ॥ ੧ ॥

ਹੰਕਾਰ ਕਰ ਕੇ ਤੂੰ ਅੰਨ੍ਹਾਂ ਹੋ ਕੇ ਵਰਤ ਰਿਹਾ ਹੈਂ। ਆਗੈ=ਪ੍ਰਲੋਕ ਵਿਚ ਤੂੰ ਜਮਾਂ ਦੀ ਜੇਵੜੀ=ਰੱਸੀ ਨਾਲ ਭਾਵ ਸੰਗਲਾਂ ਨਾਲ ਬੰਨ੍ਹਿਆਂ ਜਾਏਂਗਾ ॥ ੧ ॥

## ਛਾਡਿ ਵਿਡਾਣੀ ਤਾਤਿ ਮੂੜੇ ॥ ਈਹਾ ਬਸਨਾ ਰਾਤਿ ਮੂੜੇ ॥

ਹੇ ਮੂੜੇ=ਮੂਰਖ ਪੁਰਸ਼ਾ ! ਵਿਡਾਣੀ=ਪਰਾਈ ਤਾਤਿ=ਇੱਛਾ ਛੱਡ ਦੇ ਕਿ ਫਲਾਣਾ ਆਦਮੀ ਮੈਨੂੰ ਦੇਂਦਾ ਹੈ ਤੇ ਮੈਂ ਖਾਂਦਾ ਹਾਂ। ਜਾਂ ਪਰਾਏ ਨੂੰ ਦੁੱਖ ਦੇਣ ਦੀ ਇੱਛਾ ਛੱਡ ਦੇ । ਹੇ ਮੂੜੇ=ਮੂਰਖ ਪੁਰਸ਼ਾ ! ਈਹਾ=ਇਥੇ

(ਇਸ ਲੋਕ ਵਿਚ ਇਕ ਅਵਸਥਾ ਰੂਪੀ) ਰਾਤ ਦਾ ਬਸਣਾ=ਰਹਿਣਾ ਹੈ। ਜਿਸ ਵੇਲੇ ਉਮਰ=ਰੂਪ ਰਾਤ ਬਤੀਤ ਹੋ ਗਈ ਤਾਂ ਤੂੰ ਮਰ ਜਾਣਾ ਹੈ।

**ਮਾਇਆ ਕੇ ਮਾਤੇ ਤੈ ਉਠਿ ਚਲਨਾ॥**
**ਰਾਚਿ ਰਹਿਓ ਤੂ ਸੰਗਿ ਸੁਪਨਾ॥੧॥ ਰਹਾਉ॥**

ਹੇ ਮਾਇਆ ਦੇ ਮਦ ਵਿਚ ਮਸਤ ਹੋਏ ਹੋਏ ਪੁਰਸ਼ਾ ! ਤੂੰ ਥੋੜ੍ਹੇ ਸਮੇਂ ਵਿਚ ਹੀ ਉੱਠ ਕੇ ਚਲਿਆ ਜਾਣਾ ਹੈ। ਸੁਪਨੇ ਦੀ ਨਿਆਈਂ ਥੋੜ੍ਹਾ ਚਿਰ ਰਹਿਣ ਵਾਲੇ ਪਦਾਰਥਾਂ ਨਾਲ ਤੂੰ ਰਾਚਿ ਰਹਿਓ=ਤਦਾਕਾਰ ਹੋ ਰਿਹਾ ਹੈਂ॥ ੧॥ ਰਹਾਉ॥

**ਬਾਲ ਬਿਵਸਥਾ ਬਾਰਿਕੁ ਅੰਧ॥ ਭਰਿ ਜੋਬਨਿ ਲਾਗਾ ਦੁਰਗੰਧ॥**

ਬਾਲਕ ਅਵਸਥਾ ਵਿਚ ਇਹ ਬਾਲਕਾ ਅੰਧ=ਅਗਿਆਤਤਾਈ (ਨਾ-ਸਮਝੀ) ਵਿਚ ਰਹਿੰਦਾ ਹੈ। ਜਿਸ ਵੇਲੇ ਜੁਆਨੀ ਆ ਕੇ ਭਰੀ ਤਾਂ ਵਿਸ਼ਿਆਂ ਰੂਪ ਦੁਰਗੰਧੀ ਵਿਚ ਲੱਗ ਗਿਆ।

[ਪੰਨਾ ੮੯੦]

**ਤ੍ਰਿਤੀਅ ਬਿਵਸਥਾ ਸਿੰਚੇ ਮਾਇ॥**
**ਬਿਰਧਿ ਭਇਆ ਛੋਡਿ ਚਲਿਓ ਪਛੁਤਾਇ॥੨॥**

ਤ੍ਰਿਤੀਅ=ਤੀਜੀ ਅਧਖੜ ਉਮਰ ਵਿਚ ਮਾਇ=ਮਾਇਆ ਸਿੰਚੇ ਇੱਕਠੀ ਕਰਦਾ ਹੈ। ਜਿਸ ਵੇਲੇ ਬੁੱਢਾ ਹੋ ਗਿਆ ਤਾਂ ਪਛਚਾਤਾਪ ਕਰਦਾ ਹੋਇਆ ਮਾਇਆ ਨੂੰ ਛੱਡ ਕੇ ਜਮਦੂਤਾਂ ਨਾਲ ਪ੍ਰਲੋਕ-ਰਸਤੇ ਵਿਚ ਚੱਲ ਪਿਆ॥ ੨॥

**ਚਿਰੰਕਾਲ ਪਾਈ ਦ੍ਰੁਲਭ ਦੇਹ॥ ਨਾਮ ਬਿਹੂਣੀ ਹੋਈ ਖੇਹ॥**

ਚਿਰੰਕਾਲ=ਬੜੇ ਚਿਰ ਪਿੱਛੋਂ ਇਹ ਦੁਰਲੱਭ ਮਨੁੱਖਾ ਦੇਹ ਪਾਈ ਸੀ। ਪਰ ਨਾਮ-ਸਿਮਰਨ ਤੋਂ ਬਿਨਾਂ ਖੇਹ ਵਾਂਗ ਨਿਸਫਲ ਹੋ ਗਈ ਹੈ।

**ਪਸੂ ਪਰੇਤ ਮੁਗਧ ਤੇ ਬੁਰੀ॥ ਤਿਸਹਿ ਨ ਬੂਝੈ ਜਿਨਿ ਏਹ ਸਿਰੀ॥੩॥**

ਹੇ ਮੁਗਧ=ਮੂਰਖ ਪੁਰਸ਼ਾ ! ਇਹ ਪਸ਼ੂਆਂ ਤੇ ਪਰੇਤਾਂ ਤੋਂ ਵੀ ਬੁਰੀ ਹੈ। ਪਸ਼ੂ ਦੀਆਂ ਸਭ ਚੀਜ਼ਾਂ ਕੰਮ ਆ ਜਾਂਦੀਆਂ ਹਨ, ਇਸ ਦੀ ਕੋਈ ਚੀਜ਼ ਕੰਮ ਨਹੀਂ ਆਉਂਦੀ।

*ਯਥਾ:-* ਨਰੂ ਮਰੈ ਨਰੁ ਕਾਮਿ ਨ ਆਵੈ॥ ਪਸੂ ਮਰੈ ਦਸ ਕਾਜ ਸਵਾਰੈ॥ *(ਪੰਨਾ ੮੭੦)*

ਜਿਸ ਪਰਮੇਸ਼ਰ ਨੇ ਇਹ ਦੇਹ ਸਿਰਜੀ ਹੈ, ਉਸ ਨੂੰ ਇਹ ਨਹੀਂ ਬੁੱਝਦਾ॥ ੩॥

ਇਸ ਤਰ੍ਹਾਂ ਬੇਨਤੀ ਕਰ-

**ਸੁਣਿ ਕਰਤਾਰ ਗੋਵਿੰਦ ਗੋਪਾਲ॥ ਦੀਨ ਦਇਆਲ ਸਦਾ ਕਿਰਪਾਲ॥**

ਹੇ ਕਰਤਾਰ ! ਗੋਵਿੰਦ=ਵੇਦਾਂ ਕਰ ਕੇ ਜਾਣਨੇ, ਜੋਗ, ਗੋਪਾਲ=ਪ੍ਰਿਥਵੀ ਦੇ ਪਾਲਕ ! ਦੀਨ ਦਿਆਲ ! ਸਦਾ ਕਿਰਪਾਲੂ ਸੁਭਾਅ ਵਾਲੇ ਮੈਂ ਦਾਸ ਦੀ ਬੇਨਤੀ ਸੁਣ!

**ਤੁਮਹਿ ਛਡਾਵਹੁ ਛੁਟਕਹਿ ਬੰਧ॥**

**ਬਖਸਿ ਮਿਲਾਵਹੁ ਨਾਨਕ ਜਗ ਅੰਧ॥੪॥੧੨॥੨੩॥**

ਜੇਕਰ ਆਪ ਛੁਡਾਵੋਗੇ ਤਾਂ ਮੇਰੇ ਬੰਧਨ ਛੁੱਟਣਗੇ। ਗੁਰੂ ਜੀ ਕਥਨ ਕਰਦੇ ਹਨ—ਇੰਜ ਕਹੋ, ਮੈਂ ਅੰਨ੍ਹਾਂ ਜਗ=ਜੀਵ ਹਾਂ, ਆਪ ਮੇਰੇ ਔਗੁਣਾਂ ਨੂੰ ਬਖਸ਼ ਕੇ ਆਪਣੇ ਨਾਲ ਮਿਲਾ ਲੈਣਾ ਕਰੋ॥ ੪॥ ੧੨॥ ੨੩॥

## ਰਾਮਕਲੀ ਮਹਲਾ ੫॥

**ਕਰਿ ਸੰਜੋਗੁ ਬਨਾਈ ਕਾਛਿ॥ਤਿਸੁ ਸੰਗਿ ਰਹਿਓ ਇਆਨਾ ਰਾਚਿ॥**

੧) ਮਾਂ ਪਿਉ ਦੇ ਸੰਜੋਗ ਕਰ ਕੇ, ਵਾ:- ਕਰਮਾਂ ਦੇ ਸੰਜੋਗ ਕਰ ਕੇ ਪ੍ਰਭੂ ਨੇ ਦੇਹ ਦੀ ਕਾਛਿ=ਬਣਾਵਟ ਬਣਾਈ ਹੈ।

੨) ਸਾਢੇ ਤਿੰਨ ਹੱਥ ਦੀ ਕਾਛਿ=ਮਿਣ ਕੇ ਬਣਾਈ ਹੈ। ਪਰ ਇਹ ਇਆਨਾ=ਅਗਿਆਤ ਜੀਵ ਉਸ ਕੱਚੀ ਦੇਹ ਦੇ ਨਾਲ ਤਦਾਕਾਰ ਹੋ ਰਿਹਾ ਹੈ।

**ਪ੍ਰਤਿਪਾਰੈ ਨਿਤ ਸਾਰਿ ਸਮਾਰੈ॥ਅੰਤ ਕੀ ਬਾਰ ਊਠਿ ਸਿਧਾਰੈ॥੧॥**

ਏਸੇ ਨੂੰ ਪ੍ਰਤਿਪਾਰੈ=ਪਾਲਦਾ ਹੈ, ਏਸੇ ਦੇਹ ਦੀ ਨਿਤਾਪ੍ਰਤੀ ਸਾਰ-ਸੰਭਾਲ ਰੱਖਦਾ ਹੈ। ਜਿਸ ਵੇਲੇ ਅੰਤ ਦੀ ਵਾਰੀ ਆਉਂਦੀ ਹੈ ਤਾਂ ਇਕੱਲਾ ਹੀ ਉੱਠਕੇ ਸਿਧਾਰੈ=ਚੱਲ ਪੈਂਦਾ ਹੈ॥ ੧॥

**ਨਾਮ ਬਿਨਾ ਸਭੁ ਝੂਠੁ ਪਰਾਨੀ॥**

੧) ਨਾਮ-ਸਿਮਰਨ ਤੋਂ ਬਿਨਾਂ ਸਭ ਪ੍ਰਾਣੀ ਝੂਠੇ ਹਨ।

੨) ਹੇ ਪ੍ਰਾਣੀ ! ਨਾਮ ਤੋਂ ਬਿਨਾਂ ਸਭ ਪਦਾਰਥ ਝੂਠੇ ਹਨ।

**ਗੋਵਿਦ ਭਜਨ ਬਿਨੁ ਅਵਰ ਸੰਗਿ ਰਾਤੇ**

**ਤੇ ਸਭਿ ਮਾਇਆ ਮੂਠੁ ਪਰਾਨੀ॥੧॥ਰਹਾਉ॥**

ਗੋਬਿੰਦ ਦੇ ਭਜਨ-ਸਿਮਰਨ ਤੋਂ ਬਿਨਾਂ ਜੋ ਹੋਰਨਾਂ ਪਦਾਰਥਾਂ ਨਾਲ ਤਦਾਕਾਰ ਹੋ ਰਹੇ ਹਨ। ਉਹ ਸਾਰੇ ਪ੍ਰਾਣੀ ਮਾਇਆ ਦੇ ਮੂਠੁ=ਲੁੱਟੇ ਹੋਏ ਹਨ॥ ੧॥ ਰਹਾਉ॥

**ਤੀਰਥ ਨਾਇ ਨ ਉਤਰਸਿ ਮੈਲੁ॥ਕਰਮ ਧਰਮ ਸਭਿ ਹਉਮੈ ਫੈਲੁ॥**

ਤੀਰਥਾਂ 'ਪਰ ਇਸ਼ਨਾਨ ਕਰਨ ਨਾਲ (ਰਾਗ ਦ੍ਵੈਸ਼ ਰੂਪੀ) ਮੈਲ ਨਹੀਂ ਉਤਰਦੀ। ਇਹ ਜੀਵ ਯੱਗ ਆਦਿਕ ਕਰਮਾਂ ਧਰਮਾਂ ਨੂੰ ਕਰ ਕੇ ਸਾਰੇ ਹਉਮੈ=ਹੰਕਾਰ ਦੀ ਮੈਲ ਨੂੰ ਫੈਲਾਅ ਰਿਹਾ ਹੈ।

**ਲੋਕ ਪਚਾਰੈ ਗਤਿ ਨਹੀ ਹੋਇ॥ਨਾਮ ਬਿਹੂਣੇ ਚਲਸਹਿ ਰੋਇ॥੨॥**

ਲੋਕਾਂ ਦੇ ਪਚਾਰੈ=ਦਿਖਾਵੇ ਮਾਤ੍ਰ ਜੋ ਕਰਮ ਕਰਨੇ ਹਨ, ਉਨ੍ਹਾਂ ਕਰ ਕੇ ਮੁਕਤੀ ਨਹੀਂ ਹੁੰਦੀ। ਜੋ ਲੋਕ ਨਾਮ-ਸਿਮਰਨ ਤੋਂ ਬਿਨਾਂ ਹਨ, ਉਹ ਰੋਣੇ ਵਿਚ ਚਲਦੇ ਹਨ, ਵਾ:- ਰੋ ਕੇ ਭਾਵ ਦੁੱਖ ਪਾ ਕੇ ਪ੍ਰਲੋਕ ਵਿਚ ਚਲਦੇ ਹਨ॥ ੨॥

**ਬਿਨੁ ਹਰਿ ਨਾਮ ਨ ਟੂਟਸਿ ਪਟਲ॥ਸੋਧੇ ਸਾਸਤ੍ਰ ਸਿੰਮ੍ਰਿਤਿ ਸਗਲ॥**

ਹਰੀ ਨਾਮ-ਸਿਮਰਨ ਤੋਂ ਬਿਨਾਂ ਪੰਜਾਂ ਕੋਸ਼ਾਂ ਰੂਪੀ ਪਟਲ=ਪੜਦਾ ਨਹੀਂ ਟੁੱਟਦਾ। (ਛੇ) ਸ਼ਾਸਤ੍ਰ, (ਸਤਾਈ) ਸਿੰਮ੍ਰਿਤੀਆਂ ਆਦਿਕ ਸਭ ਗ੍ਰੰਥ ਸੋਧੇ ਹਨ ਏਹੋ ਆਖਦੇ ਹਨ—ਨਾਮ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ।

**ਸੋ ਨਾਮੁ ਜਪੈ ਜਿਸੁ ਆਪਿ ਜਪਾਏ ॥ ਸਗਲ ਫਲਾ ਸੇ ਸੂਖਿ ਸਮਾਏ ॥ ੩ ॥**

ਜਿਸ ਪਾਸੋਂ ਪ੍ਰਭੂ ਆਪ ਜਪਵਾਉਂਦਾ ਹੈ, ਓਹੀ ਪੁਰਸ਼ ਨਾਮ ਨੂੰ ਜਪਦਾ ਹੈ। ਓਸੇ ਨੂੰ ਸਾਰੇ ਫਲ ਪ੍ਰਾਪਤ ਹੁੰਦੇ ਹਨ ਅਤੇ ਓਹੀ ਸੁਖਾਂ ਵਿਚ ਸਮਾਉਂਦਾ ਹੈ॥ ੩ ॥

ਉਸ ਪ੍ਰਭੂ ਅੱਗੇ ਬੇਨਤੀ ਕਰੋ-

**ਰਾਖਨਹਾਰੇ ਰਾਖਹੁ ਆਪਿ ॥ ਸਗਲ ਸੁਖਾ ਪ੍ਰਭ ਤੁਮਰੈ ਹਾਥਿ ॥**

ਹੇ ਰਖਿਆ ਕਰਨ ਵਾਲੇ ਪ੍ਰਭੂ ! ਆਪ ਹੱਥ ਦੇ ਕੇ ਸਾਨੂੰ ਰੱਖ ਲਓ। ਕਿਉਂਕਿ ਹੇ ਪ੍ਰਭੂ ! ਸਾਰੇ ਸੁਖ ਆਪ ਜੀ ਦੇ ਹੱਥ ਵਿਚ ਹਨ।

**ਜਿਤੁ ਲਾਵਹਿ ਤਿਤੁ ਲਾਗਹ ਸੁਆਮੀ ॥**
**ਨਾਨਕ ਸਾਹਿਬੁ ਅੰਤਰਜਾਮੀ ॥ ੪ ॥ ੧੩ ॥ ੨੪ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਸੁਆਮੀ! ਜਿਸ ਤਰਫ਼ ਆਪ ਲਗਾਉਂਦੇ ਹੋ ਉਸੇ ਪਾਸੇ ਅਸੀਂ ਲੱਗ ਰਹੇ ਹਾਂ। ਹੇ ਸਾਹਿਬ ! ਆਪ ਹੀ ਅੰਤਰਜਾਮੀ ਹੋ ਕੇ ਹਰੇਕ ਦੇ ਦਿਲ ਦੀ ਜਾਣਨ ਵਾਲੇ ਹੋ।

## ਰਾਮਕਲੀ ਮਹਲਾ ੫ ॥

*ਮਹਾ ਪੁਰਖ ਕਾ ਸੰਗੁ ਭਇਆ ॥*

ਜਿਨ੍ਹਾਂ ਨੂੰ ਮਹਾਂ ਪੁਰਸ਼ਾਂ ਦਾ ਸਤਸੰਗ ਆ ਕੇ ਪ੍ਰਾਪਤ ਹੋਇਆ ਹੈ ਤਾਂ ਉਹ ਗੁਰਮੁਖ ਜਨ-

**ਜੋ ਕਿਛੁ ਕਰੈ ਸੋਈ ਸੁਖੁ ਜਾਨਾ ॥ ਮਨੁ ਅਸਮਝੁ ਸਾਧਸੰਗਿ ਪਤੀਆਨਾ ॥**

ਜੋ ਕੁਝ ਭੀ ਪਰਮਾਤਮਾ ਕਰਦਾ ਹੈ ਚਾਹੇ ਦੁੱਖ ਭੀ ਦੇਂਦਾ ਹੈ ਉਸ ਨੂੰ ਸੁਖ ਕਰ ਕੇ ਜਾਣਿਆ ਹੈ। ਅਸਮਝੁ=ਬੇ-ਸਮਝ ਮਨ ਸਤਸੰਗ ਕਰ ਕੇ ਪ੍ਰਭੂ ਉੱਤੇ ਪਤੀਆਨਾ=ਭਰੋਸੇ ਵਾਲਾ ਹੋਇਆ ਹੈ।

**ਡੋਲਨ ਤੇ ਚੂਕਾ ਠਹਰਾਇਆ ॥ ਸਤਿ ਮਾਹਿ ਲੇ ਸਤਿ ਸਮਾਇਆ ॥ ੧ ॥**

ਭਟਕਣ ਵਲੋਂ ਹਟ ਗਿਆ ਹੈ ਤੇ ਪਰਮੇਸ਼ਰ ਦੇ ਭਾਣੇ ਵਿਚ ਠਹਿਰ ਗਿਆ ਹੈ।

੧) ਸਤਿ=ਸਤਿਗੁਰਾਂ ਨੇ ਇਸ ਨੂੰ ਲੈ ਕੇ ਸਤਿ=ਸਤਿਨਾਮ ਮੰਤ੍ਰ ਵਿਚ, ਵਾ:- ਸਤਿ=ਤ੍ਰੈਕਾਲ ਅਬਾਧ ਪ੍ਰਭੂ ਵਿਚ ਸਮਾਇਆ=ਮਿਲਾਇਆ ਹੈ॥ ੧ ॥

੨) ਸਤਿ ਮਾਹਿ=ਸਤੋ ਗੁਣ ਵਸ਼ਿਸ਼ਟ ਅੰਤਹਕਰਨ ਵਿਚ ਨਾਮ ਲੈ ਕੇ ਸਤ ਸਰੂਪ ਵਿਚ ਅਭੇਦ ਹੋਇਆ।

੩) ਸਤਿ ਲੇ=ਨਿਸਚੇ ਨੂੰ ਲੈ ਕੇ ਸਤਿ ਮਾਹਿ ਸਮਾਇਆ=ਸੱਚੇ ਪ੍ਰਭੂ ਵਿਚ ਅਭੇਦ ਹੋ ਗਿਆ।

**ਦੂਖੁ ਗਇਆ ਸਭੁ ਰੋਗੁ ਗਇਆ ॥**

ਜਨਮ ਮਰਨ ਦਾ ਦੁੱਖ ਚਲਾ ਗਿਆ ਹੈ ਅਤੇ ਅਗਿਆਨ ਰੂਪੀ ਰੋਗ ਭੀ ਸਾਰਾ ਦੂਰ ਹੋ ਗਿਆ ਹੈ। ਕਦੋਂ? *ਉੱਤਰ:-* ਜਦੋਂ-

**ਪ੍ਰਭ ਕੀ ਆਗਿਆ ਮਨ ਮਹਿ ਮਾਨੀ**

**ਮਹਾ ਪੁਰਖ ਕਾ ਸੰਗੁ ਭਇਆ॥ ੧ ॥ ਰਹਾਉ॥**

ਪ੍ਰਭੂ ਦੀ ਆਗਿਆ ਮਨ ਵਿਚ ਮਿੱਠੀ ਕਰ ਕੇ ਮੰਨੀ ਹੈ ਅਤੇ ਮਹਾਂ ਪੁਰਸ਼ਾਂ ਦਾ ਭਾਵ ਪੂਰਿਆਂ ਗੁਰਾਂ ਦਾ ਸੰਗੁ=ਸਾਥ ਪ੍ਰਾਪਤ ਹੋਇਆ ਹੈ॥ ੧॥ ਰਹਾਉ॥

**ਸਗਲ ਪਵਿਤ੍ਰ ਸਰਬ ਨਿਰਮਲਾ॥ ਜੋ ਵਰਤਾਏ ਸੋਈ ਭਲਾ॥**

ਸਾਰੀਆਂ ਪਵਿੱਤ੍ਰਤਾਈਆਂ ਤੇ ਸਾਰੀਆਂ ਨਿਰਮਲਤਾਈਆਂ ਉਸ ਨੂੰ ਪ੍ਰਾਪਤ ਹੋਈਆਂ ਹਨ। ਜਿਸ ਨੇ ਇਸ ਤਰਾਂ ਨਿਸਚੇ ਕੀਤਾ ਹੈ ਜੋ ਪਰਮੇਸ਼ਰ ਵਰਤਾਉਂਦਾ ਹੈ, ਸੋ ਭਲਾ ਹੀ ਵਰਤਾਉਂਦਾ ਹੈ।

*ਅਥਵਾ:-* ਜੋ ਪਰਮੇਸ਼ਰ ਵਰਤਾਉਂਦਾ ਹੈ ਉਹ ਭਲਾ ਹੀ ਹੈ ਐਸੇ ਨਿਸਚੇ ਕਰਨ ਵਾਲੇ ਪੁਰਸ਼ ਦੇ ਸਾਰੇ ਇੰਦ੍ਰੀਏ ਪਵਿਤਰ ਹਨ ਅਤੇ ਸਭ ਤਰ੍ਹਾਂ ਕਰ ਕੇ ਮਨ ਵੀ ਨਿਰਮਲ ਹੈ ਪਾਪਾਂ ਤੋਂ ਰਹਿਤ ਹੋਣ ਕਰ ਕੇ।

**ਜਹ ਰਾਖੈ ਸੋਈ ਮੁਕਤਿ ਥਾਨੁ॥ ਜੋ ਜਪਾਏ ਸੋਈ ਨਾਮੁ॥ ੨ ॥**

ਜਿਥੇ ਪਰਮੇਸ਼ਰ ਰੱਖਦਾ ਹੈ, ਓਹੀ ਮੁਕਤੀ ਦਾ ਅਸਥਾਨ (ਬੈਕੁੰਠ ਧਾਮ) ਹੈ॥ ੨॥

**ਅਠਸਠਿ ਤੀਰਥ ਜਹ ਸਾਧ ਪਗ ਧਰਹਿ॥**

ਜਿਥੇ ਭੀ ਸੰਤ ਆਪਣੇ ਚਰਨ ਰੱਖਣ ਤਿਥੇ ਅਠਾਠ ਤੀਰਥ ਸਮਝਣਾ ਕਰੋ।

**ਤਹ ਬੈਕੁੰਠੁ ਜਹ ਨਾਮੁ ਉਚਰਹਿ॥**

ਤਹ=ਉਥੇ ਬੈਕੁੰਠ ਹੈ, ਜਿਥੇ ਬੈਠ ਕੇ ਸੱਚੇ ਨਾਮ ਨੂੰ ਉਚਾਰਦੇ ਹਨ।

**ਸਰਬ ਅਨੰਦ ਜਬ ਦਰਸਨੁ ਪਾਈਐ॥**

ਜਦ ਸੰਤਾਂ ਦਾ ਦਰਸ਼ਨ ਪਾਈਏ ਤਾਂ ਸਾਰੇ ਅਨੰਦ ਪ੍ਰਾਪਤ ਹੁੰਦੇ ਹਨ।

**ਰਾਮ ਗੁਣਾ ਨਿਤ ਨਿਤ ਹਰਿ ਗਾਈਐ॥ ੩ ॥**

ਸੰਤ ਨਿਤਾਪ੍ਰਤੀ ਹਰੀ ਰਾਮ ਦੇ ਗੁਣਾਂ ਨੂੰ ਹੀ ਗਾਉਂਦੇ ਰਹਿੰਦੇ ਹਨ॥ ੩॥

**ਆਪੇ ਘਟਿ ਘਟਿ ਰਹਿਆ ਬਿਆਪਿ॥**

ਉਹ ਰਾਮ ਆਪ ਹੀ ਸਾਰਿਆਂ ਘਟਾਂ ਵਿਚ ਬਿਆਪਿ=ਮਿਲ ਰਿਹਾ ਹੈ।

**ਦਇਆਲ ਪੁਰਖ ਪਰਗਟ ਪਰਤਾਪ॥**

ਉਸ ਦਿਆਲੂ ਪੁਰਖ ਦਾ ਪਰਤਾਪ ਸਾਰੇ ਪਰਗਟ ਹੈ।

**ਕਪਟ ਖੁਲਾਨੇ ਭ੍ਰਮ ਨਾਠੇ ਦੂਰੇ॥**

**ਨਾਨਕ ਕਉ ਗੁਰ ਭੇਟੇ ਪੂਰੇ॥ ੪ ॥ ੧੪ ॥ ੨੫ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਵੇਲੇ ਮੈਂ ਸੇਵਕ ਨੂੰ ਪੂਰੇ ਮਿਲੇ ਤਾਂ ਪੰਜਾਂ ਕੋਸ਼ਾਂ ਰੂਪੀ ਕਪਟ=ਕਪਾਟ (ਤਖਤੇ) ਖੁਲ੍ਹ ਗਏ, *ਅਥਵਾ:-* ਕਪਟ ਰੂਪੀ ਤਖਤੇ ਖੁਲ੍ਹ ਗਏ ਅਤੇ ਭਰਮ ਦੂਰ ਹੀ ਨੱਸ ਗਏ।

*ਅਥਵਾ:-* ਪਰਮੇਸ਼ਰ ਤੋਂ ਦੂਰ ਕਰਨ ਵਾਲੇ ਭਰਮ ਨੱਸ ਗਏ॥ ੪॥ ੧੪॥ ੨੫॥

## ਰਾਮਕਲੀ ਮਹਲਾ ੫ ॥

***ਹਰਿ ਕੇ ਨਾਮ ਕੀ ਵਡਿਆਈ॥ ਕੀਮਤਿ ਕਹਣੁ ਨ ਜਾਈ ॥ ੧॥ ਰਹਾਉ॥***

ਹਰੀ ਦੇ ਨਾਮ ਦੀ ਵਡਿਆਈ ਇਤਨੀ ਬੜੀ ਹੈ। ਜਿਸ ਦੀ ਕੀਮਤ ਕੁਝ ਆਖੀ ਨਹੀਂ ਜਾਂਦੀ।

***ਗੁਰਮੁਖਿ ਨਾਮੁ ਨਿਮਖ ਰਿਦੈ ਵਸੈ॥ ੧॥***

ਜਿਸ ਗੁਰਮੁਖ ਦੇ ਹਿਰਦੇ ਵਿਚ ਗੁਰਾਂ ਦੁਆਰੇ ਇਕ ਨਿਮਖ ਮਾਤ੍ਰ ਨਾਮ ਵਸਦਾ ਹੈ॥ ੧॥

**ਕੋਟਿ ਜਾਪ ਤਾਪ ਬਿਸ੍ਰਾਮ॥ ਰਿਧਿ ਬੁਧਿ ਸਿਧਿ ਸੁਰ ਗਿਆਨ॥**

ਤਾਂ ਕ੍ਰੋੜਾਂ ਜਪ ਤਪ ਆਦਿਕਾਂ ਦੇ ਕਰਨ ਦਾ ਫਲ ਹਿਰਦੇ ਵਿਚ ਬਿਸ੍ਰਾਮ=ਟਿਕ ਜਾਂਦਾ ਹੈ। ਅਤੇ ਰਿੱਧੀਆਂ ਸਿੱਧੀਆਂ, ਆਤਮ ਵਿਸ਼ੈਣੀ ਬੁੱਧੀ ਅਤੇ ਸੁਰ ਗਿਆਨ=ਦਿਬਜ ਗਿਆਨ ਪ੍ਰਾਪਤ ਹੁੰਦਾ ਹੈ।

**ਅਨਿਕ ਰੂਪ ਰੰਗ ਭੋਗ ਰਸੈ॥ ਗੁਰਮੁਖਿ ਨਾਮੁ ਨਿਮਖ ਰਿਦੈ ਵਸੈ॥ ੧॥**

ਗੁਰਮੁਖਿ=ਗੁਰਾਂ ਦੁਆਰੇ ਇਕ ਨਿਮਖ ਮਾਤ੍ਰ ਨਾਮ ਹਿਰਦੇ ਵਿਚ ਆ ਕੇ ਵਸ ਜਾਵੇ ਤਾਂ ਸੋਹਣਾ ਰੂਪ ਤੇ ਚੰਗਾ ਰੰਗ,

*ਵਾ:-* ਸਫ਼ਾਈ ਰੂਪੀ ਰੂਪ ਤੇ ਰੰਗ=ਪ੍ਰੇਮ ਅਤੇ ਅਨੇਕ ਹੀ ਭੋਗਾਂ ਦੇ ਰਸ ਆ ਕੇ ਪ੍ਰਾਪਤ ਹੁੰਦੇ ਹਨ॥ ੧॥

**ਹਰਿ ਕੇ ਨਾਮ ਕੀ ਵਡਿਆਈ॥ ਕੀਮਤਿ ਕਹਣੁ ਨ ਜਾਈ॥੧॥ ਰਹਾਉ॥**

ਹਰੀ ਦੇ ਨਾਮ ਦੀ ਜੋ ਵਡਿਆਈ ਹੈ। ਉਸ ਦੀ ਕੀਮਤ ਮੇਰੇ ਪਾਸੋਂ ਕੁਛ ਕਹੀ ਨਹੀਂ ਜਾਂਦੀ॥ ੧॥ ਰਹਾਉ॥

**ਸੂਰਬੀਰ ਧੀਰਜ ਮਤਿ ਪੂਰਾ॥ ਸਹਜ ਸਮਾਧਿ ਧੁਨਿ ਗਹਿਰ ਗੰਭੀਰਾ॥**

[ਪੰਨਾ ੮੯੧]

**ਸਦਾ ਮੁਕਤੁ ਤਾ ਕੇ ਪੂਰੇ ਕਾਮ॥ ਜਾ ਕੈ ਰਿਦੈ ਵਸੈ ਹਰਿ ਨਾਮ॥ ੨॥**

ਅੰਨਵੇ ਤੁਕਾਂ ਲੱਗਣਗੀਆਂ-

ਜਿਸ ਪੁਰਸ਼ ਦੇ ਹਿਰਦੇ ਵਿਚ ਹਰੀ ਨਾਮ ਵਸਦਾ ਹੈ। ਉਹ ਸੂਰਬੀਰ ਹੈ, ਧੀਰਜਵਾਨ ਹੈ, ਪੂਰਨ ਮਤੀ ਵਾਲਾ ਹੈ। ਸਹਜ ਸਮਾਧਿ=ਨਿਰਵਿਕਲਪ ਸਮਾਧੀ ਵਾਲਾ ਹੈ ਅਤੇ ਉਸ ਦੀ ਧੁਨਿ=ਬਾਣੀ ਗਹਿਰ ਗੰਭੀਰ ਹੈ। *ਅਥਵਾ:-* ਉਸ ਦੀ ਬਾਣੀ ਗਹਿਰ ਗੰਭੀਰ ਪ੍ਰਭੂ ਦੀ ਪ੍ਰਾਪਤੀ ਕਰਾਉਣ ਵਾਲੀ ਹੈ। ਫਿਰ ਉਹ ਸਦਾ ਮੁਕਤ ਰੂਪ ਹੈ ਅਤੇ ਉਸ ਦੇ ਸਾਰੇ ਕੰਮ ਪੂਰੇ ਹਨ॥ ੨॥

**ਸਗਲ ਸੂਖ ਆਨੰਦ ਅਰੋਗ॥ ਸਮਦਰਸੀ ਪੂਰਨ ਨਿਰਜੋਗ॥**

ਜਿਸ ਪਰਸ਼ ਦੇ ਮਨ ਵਿਚ ਨਾਮ ਵਸਦਾ ਹੈ। ਉਸ ਨੂੰ ਸਾਰੇ ਸੁਖ ਪ੍ਰਾਪਤ ਹਨ ਤੇ ਅਰੋਗਤਾ ਦਾ ਅਨੰਦ

ਵੀ ਪ੍ਰਾਪਤ ਹੈ। *ਵਾ:-* ਅਰੋਗਤਾ ਦੇ ਸਹਿਤ ਸਾਰੇ ਸੁਖ ਅਨੰਦ ਪ੍ਰਾਪਤ ਹਨ। ਸਮਦਰਸੀ ਸੁਭਾਅ ਵਾਲਾ ਹੈ, ਪੂਰਨ ਪਰਮੇਸ਼ਰ ਵਿਚ ਨਿਰ=ਵਿਸ਼ੇਸ਼ ਕਰ ਕੇ ਜੋਗ=ਜੁੜਿਆ ਰਹਿੰਦਾ ਹੈ।

**ਆਇ ਨ ਜਾਇ ਡੋਲੈ ਕਤ ਨਾਹੀ॥ ਜਾ ਕੈ ਨਾਮੁ ਬਸੈ ਮਨ ਮਾਹੀ॥ ੩॥**

ਆਇ ਨ ਜਾਇ=ਜੰਮਦਾ ਮਰਦਾ ਨਹੀਂ ਹੈ ਅਤੇ ਕਦੇ ਡੋਲਦਾ ਭੀ ਨਹੀਂ ਹੈ। ਜਿਸ ਦੇ ਮਨ ਵਿਚ ਨਾਮ ਵਸਦਾ ਹੈ॥ ੩॥

**ਦੀਨ ਦਇਆਲ ਗੋੁਪਾਲ ਗੋਵਿੰਦ॥ ਗੁਰਮੁਖਿ ਜਪੀਐ ਉਤਰੈ ਚਿੰਦ॥**

ਦੀਨ ਦਿਆਲ ਗੋਬਿੰਦ ਗੋਪਾਲ ਦੇ ਨਾਮਾਂ ਨੂੰ ਗੁਰਮੁਖਿ=ਗੁਰਾਂ ਦੁਆਰੇ ਜਪਣਾ ਕਰੀਏ ਤਾਂ ਸਭ ਚਿੰਦ=ਚਿੰਤਾ ਉਤਰ ਜਾਂਦੀ ਹੈ।

**ਨਾਨਕ ਕਉ ਗੁਰਿ ਦੀਆ ਨਾਮੁ॥**

**ਸੰਤਨ ਕੀ ਟਹਲ ਸੰਤ ਕਾ ਕਾਮੁ॥ ੪॥ ੧੫॥ ੨੬॥**

ਗੁਰੂ ਜੀ ਕਥਨ ਕਰਦੇ ਹਨ- ਮੈਂ ਨਾਨਕ ਨੂੰ ਪੂਰਨ ਗੁਰਾਂ ਨੇ ਨਾਮ ਦਾਨ ਦੇਣਾ ਕੀਤਾ ਹੈ। ਮੈਂ ਸੰਤਾਂ ਦੀ ਸੇਵਾ-ਟਹਿਲ ਕਰਦਾ ਹਾਂ ਅਤੇ ਸੰਤਾਂ ਦਾ ਹੀ ਕੰਮ ਕਰਦਾ ਹਾਂ। *ਅਥਵਾ:-* ਸੰਤਾਂ ਦੀ ਸੇਵਾ-ਟਹਿਲ ਕਰਨੀ ਸੰਤਾਂ ਦਾ ਹੀ ਕੰਮ ਹੈ, ਹੋਰ ਕੋਈ ਨਹੀਂ ਕਰ ਸਕਦਾ॥ ੪॥ ੧੫॥ ੨੬॥

## ਰਾਮਕਲੀ ਮਹਲਾ ੫॥

**ਬੀਜ ਮੰਤ੍ਰੁ ਹਰਿ ਕੀਰਤਨੁ ਗਾਉ॥ ਆਗੈ ਮਿਲੀ ਨਿਥਾਵੇ ਥਾਉ॥**

ਸਾਰਿਆਂ ਮੰਤ੍ਰਾਂ ਦਾ ਬੀਜ=ਕਾਰਨ ਰੂਪ ਮੰਤ੍ਰ ਜੋ ਹਰੀ ਨਾਮ ਹੈ, ਉਸ ਦੇ ਕੀਰਤਨ ਨੂੰ ਗਾਉਣਾ ਕਰ।

*ਅਥਵਾ:-* ਸਾਰਿਆਂ ਸੁਖਾਂ ਦਾ ਬੀਜ=ਕਾਰਨ ਰੂਪ ਜੋ ਮੰਤ੍ਰ=ਗੁਰ-ਉਪਦੇਸ਼ ਹੈ, ਉਸ ਨੂੰ ਲੈ ਕੇ ਹਰੀ ਦੇ ਕੀਰਤਨ ਨੂੰ ਗਾਉਣਾ ਕਰ। ਹੇ ਨਿਥਾਵੇਂ ਪੁਰਸ਼ਾ ! ਤਾਂ ਆਗੈ=ਪ੍ਰਲੋਕ ਵਿਚ ਤੈਨੂੰ ਚੰਗੀ ਥਾਂ ਮਿਲੇਗੀ ਭਾਵ ਤੇਰਾ ਆਦਰ ਹੋਵੇਗਾ।

**ਗੁਰ ਪੂਰੇ ਕੀ ਚਰਣੀ ਲਾਗੁ॥ ਜਨਮ ਜਨਮ ਕਾ ਸੋਇਆ ਜਾਗੁ॥ ੧॥**

ਤੂੰ ਪੂਰੇ ਗੁਰਾਂ ਦੀ ਚਰਨੀਂ ਲੱਗ ਜਾ ਤਾਂ ਅਨੇਕਾਂ ਜਨਮਾਂ ਦਾ ਅਵਿਦਿਆ ਦੀ ਨੀਂਦ ਵਿਚ ਸੁੱਤਾ ਹੋਇਆ ਗਿਆਨ-ਜਾਗ੍ਰਤ ਵਿਚ ਜਾਗ ਪਵੇਂਗਾ॥ ੧॥

**ਹਰਿ ਹਰਿ ਜਾਪੁ ਜਪਲਾ॥**

ਹਰਿ ਹਰਿ ਦੇ ਜਪ ਨੂੰ ਜਪਲਾ=ਜਪ ਲੈ।

**ਗੁਰ ਕਿਰਪਾ ਤੇ ਹਿਰਦੈ ਵਾਸੈ ਭਉਜਲੁ ਪਾਰਿ ਪਰਲਾ॥ ੧॥ ਰਹਾਉ॥**

ਜੇ ਗੁਰਾਂ ਦੀ ਕਿਰਪਾ ਨਾਲ ਹਿਰਦੇ ਵਿਚ ਵਸ ਗਿਆ ਤਾਂ ਸੰਸਾਰ-ਸਮੁੰਦਰ ਤੋਂ ਪਾਰ ਪਰਲਾ=ਪਵੇਂਗਾ॥ ੧॥ ਰਹਾਉ॥

**ਨਾਮੁ ਨਿਧਾਨੁ ਧਿਆਇ ਮਨ ਅਟਲ॥ ਤਾ ਛੂਟਹਿ ਮਾਇਆ ਕੇ ਪਟਲ॥**

ਅਟੱਲ ਹੋਣ ਵਾਸਤੇ, *ਵਾ:-* ਮਨ ਨੂੰ ਅਟੱਲ ਕਰ ਕੇ ਨਿੱਧੀਆਂ ਦੇ ਖਜ਼ਾਨੇ ਨਾਮ ਨੂੰ ਧਿਆਉਣਾ ਕਰ ਤਾਂ ਮਾਇਆ ਦੇ ਸਾਰੇ ਪਟਲ=ਪੜਦੇ ਛੁੱਟ ਜਾਣਗੇ।

**ਗੁਰ ਕਾ ਸਬਦੁ ਅੰਮ੍ਰਿਤ ਰਸੁ ਪੀਉ ॥ ਤਾ ਤੇਰਾ ਹੁਇ ਨਿਰਮਲ ਜੀਉ ॥ ੨ ॥**

ਗੁਰਾਂ ਦਾ ਉਪਦੇਸ਼ ਲੈ ਕੇ ਨਾਮ-ਅੰਮ੍ਰਿਤ-ਰਸ ਨੂੰ ਪੀਣਾ ਕਰ ਤਾਂ ਤੇਰਾ ਜੀਉ=ਅੰਤਹਕਰਨ ਨਿਰਮਲ =ਸ਼ੁੱਧ ਹੋ ਜਾਵੇਗਾ ॥ ੨ ॥

**ਸੋਧਤ ਸੋਧਤ ਸੋਧਿ ਬੀਚਾਰਾ ॥ ਬਿਨੁ ਹਰਿ ਭਗਤਿ ਨਹੀ ਛੁਟਕਾਰਾ ॥**

ਵੇਦਾਂ ਦੁਆਰੇ ਸੋਧਿਆ, ਸ਼ਾਸਤ੍ਰਾਂ ਦੁਆਰੇ ਸੋਧਿਆ, ਪੁਰਾਣਾਂ ਦੁਆਰੇ ਸੋਧਿਆ, ਆਪਣੇ ਅਨਭਵ ਦੁਆਰੇ ਭੀ ਵਿਚਾਰਿਆ ਹੈ। *ਅਥਵਾ:-* ਸੋਧਣ ਵਾਲਾ ਹੋ ਕੇ ਉਸ ਦੀ ਸੋਧ ਨੂੰ ਸੋਧ ਕੇ ਵਿਚਾਰਿਆ ਹੈ ਪਰ ਹਰੀ ਦੀ ਭਗਤੀ ਤੋਂ ਬਿਨਾਂ ਛੁਟਕਾਰਾ ਨਹੀਂ ਹੁੰਦਾ।

**ਸੋ ਹਰਿ ਭਜਨੁ ਸਾਧ ਕੈ ਸੰਗਿ ॥ ਮਨੁ ਤਨੁ ਰਾਪੈ ਹਰਿ ਕੈ ਰੰਗਿ ॥ ੩ ॥**

ਉਹ ਹਰੀ ਦਾ ਭਜਨ ਸੰਤਾਂ ਦੇ ਸੰਗ ਵਿਚੋਂ ਪ੍ਰਾਪਤ ਹੁੰਦਾ ਹੈ ਅਤੇ ਮਨ ਤਨ ਹਰੀ ਦੇ ਰੰਗਿ=ਪ੍ਰੇਮ ਵਿਚ ਰਾਪੈ=ਰੰਗਿਆ ਜਾਂਦਾ ਹੈ ॥ ੩ ॥

**ਛੋਡਿ ਸਿਆਣਪ ਬਹੁ ਚਤੁਰਾਈ ॥ ਮਨ ਬਿਨੁ ਹਰਿ ਨਾਵੈ ਜਾਇ ਨ ਕਾਈ ॥**

ਸਿਆਣਪ ਬੁੱਧੀ ਦੀ ਤੇ ਚਤੁਰਾਈ ਵਾਕਾਂ ਦੀ ਜਿਹੜੀ ਬਹੁਤੀ ਕਰਨੀ ਹੈ ਇਹ ਛੱਡਦੇ। ਹੇ ਮਨ! ਹਰੀ ਨਾਮ ਤੋਂ ਬਿਨਾਂ ਸੁਖ ਦੀ ਜਗ੍ਹਾ ਹੋਰ ਕੋਈ ਨਹੀਂ ਹੈ।

**ਦਇਆ ਧਾਰੀ ਗੋਵਿਦ ਗੋਸਾਈ ॥**

**ਹਰਿ ਹਰਿ ਨਾਨਕ ਟੇਕ ਟਿਕਾਈ ॥ ੪ ॥ ੧੬ ॥ ੨੭ ॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਗੋਵਿਦ ਗੁਸਾਈ=ਪਰਮਾਤਮਾ ਨੇ ਦਇਆ ਦ੍ਰਿਸ਼ਟੀ ਧਾਰੀ=ਕੀਤੀ ਤਾਂ ਹੀ ਮੈਂ ਜਾਂ ਗੁਰਮੁਖਾ ਨੇ ਹਰਿ ਹਰਿ ਦੀ ਟੇਕ ਟਿਕਾਈ=ਓਟ ਟਿਕਾਉਣਾ ਕੀਤੀ ਭਾਵ ਗ੍ਰਹਿਣ ਕੀਤੀ ॥ ੪ ॥ ੧੬ ॥ ੨੭ ॥

## ਰਾਮਕਲੀ ਮਹਲਾ ੫ ॥

ਕਿਸੇ ਕਰਮ-ਕਾਂਡੀ ਪੰਡਿਤ ਨੂੰ ਉਪਦੇਸ਼ ਦੇਂਦੇ ਹਨ-

**ਸੰਤ ਕੈ ਸੰਗਿ ਰਾਮ ਰੰਗ ਕੇਲ ॥ ਆਗੈ ਜਮ ਸਿਉ ਹੋਇ ਨ ਮੇਲ ॥**

ਸੰਤਾਂ ਦੇ ਸਤਸੰਗ ਵਿਚ ਬੈਠ ਕੇ ਰੰਗ=ਪ੍ਰੇਮ ਸਹਿਤ ਰਾਮ ਨਾਲ ਕੇਲ=ਖੁਸ਼ੀਆਂ ਕਰ ! ਤਾਂ ਆਗੈ=ਪ੍ਰਲੋਕ ਵਿਚ ਜਮਾਂ ਨਾਲ ਮੇਲ ਨਹੀਂ ਹੋਵੇਗਾ।

**ਅਹੰਬੁਧਿ ਕਾ ਭਇਆ ਬਿਨਾਸ ॥ ਦੁਰਮਤਿ ਹੋਈ ਸਗਲੀ ਨਾਸ ॥ ੧ ॥**

ਸਤਸੰਗਤ ਦੇ ਪ੍ਰਤਾਪ ਕਰ ਕੇ ਜਿਸ ਵੇਲੇ ਹੰਗਤਾ ਵਾਲੀ ਬੁੱਧੀ ਦਾ ਨਾਸ ਹੋ ਗਿਆ। ਤਾਂ ਦੁਰਮਤਿ=ਖੋਟੀ ਮਤਿ=ਅਕਲ ਭੀ ਸਾਰੀ ਨਾਸ ਹੋ ਗਈ ॥ ੧ ॥

## ਰਾਮ ਨਾਮ ਗੁਣ ਗਾਇ ਪੰਡਿਤ ॥

ਹੇ ਪੰਡਿਤ ! ਰਾਮ ਨਾਮ ਨੂੰ ਜਪ ਕੇ ਉਸਤਤੀ ਰੂਪ ਗੁਣਾਂ ਨੂੰ ਗਾ ਕਰ ਕੇ।

## ਕਰਮ ਕਾਂਡ ਅਹੰਕਾਰੁ ਨ ਕਾਜੈ
## ਕੁਸਲ ਸੇਤੀ ਘਰਿ ਜਾਹਿ ਪੰਡਿਤ ॥ ੧ ॥ ਰਹਾਉ ॥

ਕੁਸਲ ਸੇਤੀ=ਸੁਖ ਅਨੰਦ ਦੇ ਸਹਿਤ ਸਰੂਪ-ਘਰ ਵਿਚ ਜਾਣਾ ਕਰ, ਹੇ ਪੰਡਿਤ! ਕਰਮ-ਕਾਂਡ ਅਤੇ ਹੰਕਾਰ ਕਰਨਾ ਇਹ ਸਭ ਤੇਰੇ ਕਿਸੇ ਕੰਮ ਨਹੀਂ ਆਉਣਾ॥ ੧॥ ਰਹਾਉ॥

## ਹਰਿ ਕਾ ਜਸੁ ਨਿਧਿ ਲੀਆ ਲਾਭ ॥ ਪੂਰਨ ਭਏ ਮਨੋਰਥ ਸਾਭ ॥

ਜਿਸ ਨੇ ਨਿਧੀ ਰੂਪ ਹਰੀ ਜਸ ਦਾ ਲਾਭ ਲੀਤਾ ਹੈ। ਉਸ ਦਾ ਸਾਭ=ਸਾਰੇ ਮਨੋਰਥ=ਸੰਕਲਪ ਪੂਰਨ ਹੋ ਗਏ ਹਨ।

## ਦੂਖੁ ਨਾਠਾ ਸੁਖੁ ਘਰ ਮਹਿ ਆਇਆ ॥
## ਸੰਤ ਪ੍ਰਸਾਦਿ ਕਮਲੁ ਬਿਗਸਾਇਆ ॥ ੨ ॥

ਦੁੱਖ ਨੱਸ ਗਿਆ ਹੈ ਤੇ ਹਿਰਦੇ-ਘਰ ਵਿਚ ਸੁਖ ਆਇਆ ਹੈ। ਸੰਤਾਂ ਦੀ ਕਿਰਪਾ ਕਰ ਕੇ ਹਿਰਦਾ-ਕੰਵਲ ਖੇੜੇ ਵਿਚ ਆਇਆ ਹੈ॥ ੨॥

## ਨਾਮ ਰਤਨੁ ਜਿਨਿ ਪਾਇਆ ਦਾਨੁ ॥ ਤਿਸੁ ਜਨ ਹੋਏ ਸਗਲ ਨਿਧਾਨ ॥

ਜਿਸ ਪੁਰਸ਼ ਨੇ ਗੁਰਾਂ ਪਾਸੋਂ ਰਤਨੁ=ਅਮੋਲਕ ਨਾਮ-ਦਾਨ ਪਾਇਆ ਹੈ। ਤਿਸੁ=ਉਸ ਪੁਰਸ਼ ਨੂੰ ਸਾਰੇ ਨਿਧਾਨ=ਖ਼ਜ਼ਾਨੇ ਪ੍ਰਾਪਤ ਹੋਏ ਹਨ।

## ਸੰਤੋਖੁ ਆਇਆ ਮਨਿ ਪੂਰਾ ਪਾਇ ॥
## ਫਿਰਿ ਫਿਰਿ ਮਾਗਨ ਕਾਹੇ ਜਾਇ ॥ ੩ ॥

ਪੂਰਾ ਨਾਮ-ਗਿਆਨ ਪਾਉਣ ਕਰ ਕੇ ਜਿਸ ਦੇ ਮਨ ਵਿਚ ਸੰਤੋਖ ਆ ਗਿਆ ਹੈ। ਉਹ ਬਾਰ-ਬਾਰ ਦੇਵੀ ਦੇਵਤਿਆਂ ਪਾਸੋਂ ਮੰਗਣ ਵਾਸਤੇ ਕਿਸ ਲਈ ਜਾਂਦਾ ਹੈ ਭਾਵ ਨਹੀਂ ਜਾਂਦਾ ॥ ੩॥

## ਹਰਿ ਕੀ ਕਥਾ ਸੁਨਤ ਪਵਿਤ ॥ ਜਿਹਵਾ ਬਕਤ ਪਾਈ ਗਤਿ ਮਤਿ ॥

ਹਰੀ ਦੀ ਕਥਾ ਸੁਣਦਿਆਂ ਉਸ ਦਾ ਮਨ ਪਵਿੱਤਰ ਹੋਇਆ ਹੈ। ਜੀਭ ਨਾਲ ਨਾਮ ਉਚਾਰਦਿਆਂ ਨੇ ਮਤੀ ਵਿਚ ਗਤਿ=ਮੁਕਤੀ ਪਾਈ ਹੈ। *ਅਥਵਾ:-* ਮੁਕਤੀ ਵਾਲੀ ਸ਼ੁਭ ਮਤੀ ਪਾਈ ਹੈ।

## ਸੋ ਪਰਵਾਣੁ ਜਿਸੁ ਰਿਦੈ ਵਸਾਈ ॥
## ਨਾਨਕ ਤੇ ਜਨ ਊਤਮ ਭਾਈ ॥ ੪ ॥ ੧੭ ॥ ੨੮ ॥

ਜਿਸ ਨੇ ਹਿਰਦੇ ਵਿਚ ਨਾਮ ਦੀ ਪ੍ਰੀਤੀ ਵਸਾਈ ਹੈ, ਉਹ ਪੁਰਸ਼ ਪ੍ਰਮਾਨੀਕ ਹੈ।

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਸੰਸਾਰ ਵਿਚ ਓਹੀ ਪੁਰਸ਼ ਉੱਤਮ ਹੈ॥ ੪॥ ੧੭॥ ੨੮॥

## ਰਾਮਕਲੀ ਮਹਲਾ ੫ ॥

ਮਾਇਆ ਦੀ ਚੰਚਲਤਾ ਦੱਸਦੇ ਹੋਏ ਸੰਤਾਂ ਨੂੰ ਉਪਦੇਸ਼ ਦਿੰਦੇ ਹਨ:-

**ਗਹੁ ਕਰਿ ਪਕਰੀ ਨ ਆਈ ਹਾਥਿ ॥ ਪ੍ਰੀਤਿ ਕਰੀ ਚਾਲੀ ਨਹੀ ਸਾਥਿ ॥**

ਗਹੁ=ਮੋਹ ਕਰ ਕੇ ਜਾਂ ਹਠ ਕਰ ਕੇ ਪਕਰੀ=ਫੜੀ ਹੋਈ ਮਾਇਆ ਕਿਸੇ ਦੇ ਹੱਥ ਵਿਚ ਨਹੀਂ ਆਈ! ਜਿਨ੍ਹਾਂ ਨੇ, ਮਨ ਤਨ ਕਰ ਕੇ ਪ੍ਰੀਤੀ ਕੀਤੀ ਹੈ, ਉਹਨਾਂ ਦੇ ਨਾਲ ਭੀ ਨਹੀਂ ਚਲੀ।

**ਕਹੁ ਨਾਨਕ ਜਉ ਤਿਆਗਿ ਦਈ ॥ ਤਬ ਓਹ ਚਰਣੀ ਆਇ ਪਈ ॥ ੧ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਵੇਲੇ ਮਨ ਵਿੱਚੋਂ ਇਸ ਦੀ ਪ੍ਰੀਤੀ ਤਿਆਗ ਦਿੱਤੀ। ਓਸੇ ਵੇਲੇ ਉਹ ਮਾਇਆ ਚਰਨਾਂ ਵਿਚ ਆ ਕੇ ਪੈ ਗਈ॥ ੧ ॥

**ਸੁਣਿ ਸੰਤਹੁ ਨਿਰਮਲ ਬੀਚਾਰ ॥**

ਹੇ ਸੰਤੋਂ ! ਨਿਰਮਲ ਵਿਚਾਰ ਸੁਣੋ।

**ਰਾਮ ਨਾਮ ਬਿਨੁ ਗਤਿ ਨਹੀ ਕਾਈ ਗੁਰੁ ਪੂਰਾ ਭੇਟਤ ਉਧਾਰ ॥ ੧ ॥ ਰਹਾਉ ॥**

ਰਾਮ ਨਾਮ ਦੇ ਸਿਮਰਨ ਤੋਂ ਬਿਨਾਂ ਕਿਸੇ ਦੀ ਮੁਕਤੀ ਨਹੀਂ ਹੁੰਦੀ, ਪੂਰੇ ਗੁਰੂ ਨਾਲ ਮਿਲਣ ਕਰ ਕੇ ਹੀ ਸੰਸਾਰ ਤੋਂ ਤਰਨਾ ਹੁੰਦਾ ਹੈ॥ ੧ ॥ ਰਹਾਉ ॥

[ਪੰਨਾ ੮੯੨]

**ਜਬ ਉਸ ਕਉ ਕੋਈ ਦੇਵੈ ਮਾਨੁ ॥ ਤਬ ਆਪਸ ਊਪਰਿ ਰਖੈ ਗੁਮਾਨੁ ॥**

ਜਦ ਕੋਈ ਪੁਰਸ਼ ਉਸ ਮਾਇਆ ਨੂੰ ਮਾਨੁ=ਆਦਰ ਦੇਂਦਾ ਹੈ ਭਾਵ ਮਾਇਆ ਦਾ ਪੂਜਨ ਕਰਦਾ ਹੈ। ਤਦ ਮਾਇਆ ਆਪਣੇ ਉੱਤੇ ਗੁਮਾਨੁ=ਹੰਕਾਰ ਰੱਖਦੀ ਹੈ ਕਿ ਮੈਂ ਹੀ ਵੱਡੀ ਹਾਂ ਜਿਸ ਤੇ ਸਾਰੇ ਲੋਕ ਮੇਰਾ ਪੂਜਨ ਕਰਦੇ ਹਨ।

**ਜਬ ਉਸ ਕਉ ਕੋਈ ਮਨਿ ਪਰਹਰੈ ॥ ਤਬ ਓਹ ਸੇਵਕਿ ਸੇਵਾ ਕਰੈ ॥ ੨ ॥**

ਜਦ ਕੋਈ ਪੂਰਨ ਮਹਾਤਮਾ ਉਸ ਮਾਇਆ ਦੇ ਖਿਆਲ ਨੂੰ ਵਿਚੋਂ ਪਰਹਰੈ=ਤਿਆਗ ਦੇਂਦਾ ਹੈ। ਤਦ ਉਹ ਮਾਇਆ ਸੇਵਕਿ=ਦਾਸੀ ਹੋ ਕੇ ਉਸ ਮਹਾਤਮਾ ਦੀ ਸੇਵਾ ਕਰਦੀ ਹੈ॥ ੨ ॥

**ਮੁਖਿ ਬੇਰਾਵੈ ਅੰਤਿ ਠਗਾਵੈ ॥ ਇਕਤੁ ਠਉਰ ਓਹ ਕਹੀ ਨ ਸਮਾਵੈ ॥**

ਮੁਖਿ=ਮੂੰਹ ਵਿਖਾ ਕੇ ਸਾਰਿਆਂ ਨੂੰ ਬੇਰਾਵੈ=ਪਰਚਾਉਂਦੀ ਹੈ, ਅਥਵਾ:- ਮੁਖਿ=ਮੁਖੀਆਂ ਨੂੰ ਭੀ ਪਰਚਾ ਲੈਂਦੀ ਹੈ? ਵਾ:- ਮੁਖਤਾ ਕਰ ਕੇ ਹਰ ਇਕ ਨੂੰ ਆਪਣੇ ਵਿਚ ਪਰਚਾ ਲੈਂਦੀ ਹੈ ਤੇ ਅੰਤ ਨੂੰ ਠੱਗ ਲੈਂਦੀ ਹੈ। ਇਕਤੁ ਠਉਰ=ਇਕ ਜਗ੍ਹਾ ਪਰ ਉਹ ਮਾਇਆ ਕਿਧਰੇ ਭੀ ਸਮਾਉਂਦੀ ਨਹੀਂ ਹੈ।

**ਉਨਿ ਮੋਹੇ ਬਹੁਤੇ ਬ੍ਰਹਮੰਡ ॥ ਰਾਮ ਜਨੀ ਕੀਨੀ ਖੰਡ ਖੰਡ ॥ ੩ ॥**

ਉਸ ਮਾਇਆ ਨੇ ਬਹੁਤਿਆਂ ਬ੍ਰਹਿਮੰਡਾਂ ਨੂੰ ਮੋਹ ਲੀਤਾ ਹੈ। ਰਾਮ ਦੇ ਸੰਤ ਜਨਾਂ ਨੇ ਉਸ ਮਾਇਆ ਨੂੰ

ਖੰਡ ਖੰਡ=ਟੁਕੜੇ-ਟੁਕੜੇ ਕਰ ਦਿੱਤਾ ਹੈ। *ਅਥਵਾ:-* ਗਿਆਨ ਰੂਪ ਖੰਡਾ ਫੜ ਕੇ ਮਾਇਆ ਨੂੰ ਖੰਡ ਦਿੱਤਾ ਭਾਵ ਮਿਥਿਆ ਰੂਪ ਨਿਸਚੇ ਕੀਤਾ ਹੈ॥ ੩॥

**ਜੋ ਮਾਗੈ ਸੋ ਭੂਖਾ ਰਹੈ॥ ਇਸੁ ਸੰਗਿ ਰਾਚੈ ਸੁ ਕਛੂ ਨ ਲਹੈ॥**

ਜੋ ਪੁਰਸ਼ ਮਾਇਆ ਨੂੰ ਮੰਗਦਾ ਹੈ ਉਹ ਭੁੱਖਾ ਹੀ ਰਹਿੰਦਾ ਹੈ। ਜੋ ਇਸ ਮਾਇਆ ਦੇ ਨਾਲ ਰਾਚੈ=ਰਚਦਾ (ਜੁੜਦਾ) ਹੈ ਉਹ ਕੁਝ ਵੀ (ਸ਼ੁਭ ਗੁਣਾਂ ਨੂੰ) ਨਹੀਂ ਲੈਂਦਾ।

*ਪ੍ਰਸ਼ਨ:-* ਇਸ ਜੀਵ ਦਾ ਤਰਨਾ ਫਿਰ ਕਿਵੇਂ ਹੋਵੇ? *ਉੱਤਰ-*

**ਇਸਹਿ ਤਿਆਗਿ ਸਤਸੰਗਤਿ ਕਰੈ॥**

**ਵਡਭਾਗੀ ਨਾਨਕ ਓਹੁ ਤਰੈ॥੪॥੧੮॥੨੯॥**

ਗੁਰੂ ਜੀ ਕਥਨ ਕਰਦੇ ਹਨ—ਜੋ ਇਸ ਮਾਇਆ ਦੀ ਇੱਛਾ ਨੂੰ ਤਿਆਗ ਕੇ ਸਤਸੰਗਤ ਕਰਦਾ ਹੈ, ਉਹ ਵਡਭਾਗੀ ਪੁਰਸ਼ ਸੰਸਾਰ-ਸਮੁੰਦਰ ਤੋਂ ਤਰ ਜਾਂਦਾ ਹੈ॥ ੪॥ ੧੮॥ ੨੯॥

## ਰਾਮਕਲੀ ਮਹਲਾ ੫॥

**ਆਤਮ ਰਾਮੁ ਸਰਬ ਮਹਿ ਪੇਖੁ॥ ਪੂਰਨ ਪੂਰਿ ਰਹਿਆ ਪ੍ਰਭ ਏਕੁ॥**

ਆਤਮ=ਆਪਣੇ ਆਪ ਨੂੰ ਰਾਮ ਰੂਪ ਸਮਝ ਕੇ ਸਾਰਿਆਂ ਵਿਚ ਵੇਖਣਾ ਕਰ। ਇਕ ਪ੍ਰਭ=ਪਰਮਾਤਮਾ ਪੂਰਨ=ਸੰਪੂਰਨ ਸੰਸਾਰ ਵਿਚ ਪੂਰਨ ਹੋ ਰਿਹਾ ਹੈ।

**ਰਤਨੁ ਅਮੋਲੁ ਰਿਦੇ ਮਹਿ ਜਾਨੁ॥ ਅਪਨੀ ਵਸਤੁ ਤੂ ਆਪਿ ਪਛਾਨੁ॥੧॥**

ਅਮੋਲੁ ਰਤਨੁ=ਪਰਮਾਤਮਾ ਨੂੰ ਹਿਰਦੇ ਵਿਚ ਜਾਣਨਾ ਕਰ। ਹੇ ਭਾਈ ! ਆਪਣੀ ਆਤਮ-ਵਸਤੂ ਨੂੰ ਤੂੰ ਆਪ ਹੀ ਪਛਾਣਨਾ ਕਰ॥ ੧॥

**ਪੀ ਅੰਮ੍ਰਿਤੁ ਸੰਤਨ ਪਰਸਾਦਿ॥**

ਸੰਤਾਂ ਦੀ ਪਰਸਾਦਿ=ਕਿਰਪਾ ਦੁਆਰੇ ਨਾਮ-ਅੰਮ੍ਰਿਤ ਨੂੰ, *ਵਾ:-* ਆਤਮਕ-ਅਨੰਦ ਰੂਪੀ ਅੰਮ੍ਰਿਤ ਨੂੰ ਪੀਣਾ ਕਰ।

**ਵਡੇ ਭਾਗ ਹੋਵਹਿ ਤਉ ਪਾਈਐ**

**ਬਿਨੁ ਜਿਹਵਾ ਕਿਆ ਜਾਣੈ ਸੁਆਦੁ॥੧॥ ਰਹਾਉ॥**

ਸਭ ਤੋਂ ਵੱਡੇ ਭਾਗ ਹੋਣ ਤਾਂ ਆਤਮਕ-ਅਨੰਦ ਰੂਪੀ ਅੰਮ੍ਰਿਤ ਪਾਈਦਾ ਹੈ, ਜਿਵੇਂ ਪ੍ਰਤੱਖ ਜੀਭ ਤੋਂ ਬਿਨਾਂ ਰਸਾਂ ਦੇ ਸੁਆਦ ਨੂੰ ਕਿਵੇਂ ਜਾਣ ਸਕਦਾ ਹੈ? ਤਿਵੇਂ ਪ੍ਰੀਤੀ ਰੂਪੀ, *ਵਾ:-* ਚਿਤ ਬਿਰਤੀ ਦੀ ਇਕਾਗਰਤਾ ਰੂਪੀ ਜੀਭ ਤੋਂ ਬਿਨਾਂ ਆਤਮਕ-ਅਨੰਦ ਦੇ ਸੁਆਦ ਨੂੰ ਕਿਵੇਂ ਜਾਣ ਸਕਦਾ ਹੈ॥ ੧॥ ਰਹਾਉ॥

**ਅਠਦਸ ਬੇਦ ਸੁਨੇ ਕਹ ਡੋਰਾ॥ ਕੋਟਿ ਪ੍ਰਗਾਸ ਨ ਦਿਸੈ ਅੰਧੇਰਾ॥**

ਡੋਰਾ=ਬੋਲ਼ਾ ਪੁਰਸ਼ ਅਠਦਸ=ਅਠਾਰਾਂ ਪੁਰਾਣਾਂ ਤੇ ਚਾਰੇ ਵੇਦਾਂ ਨੂੰ ਕਿਵੇਂ ਸੁਣ ਸਕਦਾ ਹੈ? ਏਸੇ ਤਰ੍ਹਾਂ ਨਿਸਚਾ ਵਿਚਾਰ ਰੂਪ ਕੰਨਾਂ ਤੋਂ ਰਹਿਤ ਜੋ ਬੋਲ਼ਾ ਪੁਰਸ਼ ਹੈ, ਉਸ ਨੂੰ ਅਠਾਰਾਂ ਪੁਰਾਣਾਂ ਤੇ ਚਾਰ ਵੇਦਾਂ ਦਾ ਸਿਧਾਂਤ

ਕਹਿ ਕੇ ਸੁਣਾਈਏ ਤਾਂ ਉਹ ਕਿਵੇਂ ਸੁਣ ਸਕਦਾ ਹੈ?

ਜਿਵੇਂ ਕਰੋੜਾਂ (ਦੀਵਿਆਂ ਦਾ) ਪ੍ਰਕਾਸ਼ ਭੀ ਹੋਵੇ ਤਾਂ ਭੀ ਅੰਨ੍ਹੇ ਨੂੰ ਕੁਝ ਦਿਸਦਾ ਨਹੀਂ ਹੈ, ਤਿਵੇਂ ਕਰੋੜਾਂ ਸ਼ਾਸਤ੍ਰਾਂ ਰੂਪ ਦੀਵਿਆਂ ਦਾ ਪ੍ਰਕਾਸ਼ ਭੀ ਹੋਵੇ ਭਾਵ ਬਹੁਤੇ ਗ੍ਰੰਥ ਪੜ੍ਹਿਆ ਹੋਇਆ ਭੀ ਹੋਵੇ ਤਾਂ ਭੀ ਗਿਆਨ ਵੈਰਾਗ ਰੂਪੀ ਅੱਖਾਂ ਤੋਂ ਰਹਿਤ ਅੰਨ੍ਹੇ ਪੁਰਸ਼ ਨੂੰ ਪਰਮੇਸ਼ਰ ਨਿਗਾਹ ਨਹੀਂ ਆਉਂਦਾ।

*ਯਥਾ:-* ਸੁਨਿ ਅੰਧਾ ਕੈਸੇ ਮਾਰਗੁ ਪਾਵੈ॥ ਕਰੁ ਗਹਿ ਲੇਹੁ ਓੜਿ ਨਿਬਹਾਵੈ॥
ਕਹਾ ਬੁਝਾਰਤਿ ਬੂਝੈ ਡੋਰਾ॥ ਨਿਸਿ ਕਹੀਐ ਤਉ ਸਮਝੈ ਭੋਰਾ॥ *(ਪੰਨਾ ੨੬੭)*

## ਪਸੂ ਪਰੀਤਿ ਘਾਸ ਸੰਗਿ ਰਚੈ॥
## ਜਿਸੁ ਨਹੀ ਬੁਝਾਵੈ ਸੋ ਕਿਤੁ ਬਿਧਿ ਬੁਝੈ॥੨॥

ਜਿਵੇਂ ਪਸ਼ੂ ਦੀ ਪ੍ਰੀਤੀ ਘਾਹ ਦੇ ਨਾਲ ਤਦਾਕਾਰ ਹੋਣ ਦੀ ਹੈ।*

ਤਿਵੇਂ ਜੀਵ ਰੂਪ ਪਸ਼ੂ ਦੀ ਵਿਸ਼ਿਆਂ ਰੂਪ ਘਾਹ ਦੇ ਚਰਨ (ਖਾਣ) ਵਿਚ ਪ੍ਰੀਤੀ ਹੈ। ਜਿਸ ਨੂੰ ਪਰਮੇਸ਼ਰ ਸਮਝਾਉਂਦਾ ਨਹੀਂ ਹੈ, ਉਹ ਕਿਸ ਪ੍ਰਕਾਰ ਬੁਝੈ=ਸਮਝ ਸਕਦਾ ਹੈ?॥ ੨॥

## ਜਾਨਣਹਾਰੁ ਰਹਿਆ ਪ੍ਰਭੁ ਜਾਨਿ॥ ਓਤਿ ਪੋਤਿ ਭਗਤਨ ਸੰਗਾਨਿ॥

ਜਾਣਨ ਵਾਲਾ ਪ੍ਰਭੂ ਸਾਰੀਆਂ ਗੱਲਾਂ ਜਾਣ ਰਿਹਾ ਹੈ ਅਤੇ ਓਤਿ ਪੋਤਿ=ਤਾਣੇ ਪੇਟੇ ਵਾਂਗੂ ਭਗਤਾਂ ਦਾ ਸੰਗਾਨਿ=ਸੰਗੀ ਹੈ।

## ਬਿਗਸਿ ਬਿਗਸਿ ਅਪੁਨਾ ਪ੍ਰਭੁ ਗਾਵਹਿ॥

ਇਸੀ ਤੇ ਭਗਤ ਜਨ ਬਿਗਸਿ ਬਿਗਸਿ=ਬਹੁਤ ਹੀ ਪ੍ਰਸੰਨ ਹੋ ਕੇ ਆਪਣੇ ਪ੍ਰਭੂ ਦੇ ਜਸ ਨੂੰ ਗਾਉਂਦੇ ਹਨ।

## ਨਾਨਕ ਤਿਨ ਜਮ ਨੇੜਿ ਨ ਆਵਹਿ॥੩॥੧੯॥੩੦॥

ਗੁਰੂ ਜੀ ਕਥਨ ਕਰਦੇ ਹਨ—ਉਹਨਾਂ (ਭਗਤਾਂ) ਦੇ ਨੇੜੇ ਜਮ ਆਉਂਦਾ ਨਹੀਂ ਹੈ॥ ੩॥ ੧੯॥ ੩੦॥

## ਰਾਮਕਲੀ ਮਹਲਾ ੫॥

## ਦੀਨੋ ਨਾਮੁ ਕੀਓ ਪਵਿਤੁ॥ ਹਰਿ ਧਨੁ ਰਾਸਿ ਨਿਰਾਸ ਇਹ ਬਿਤੁ॥

ਧੰਨ ਗੁਰਦੇਵ ਹਨ ਜਿਨ੍ਹਾਂ ਨੇ ਨਾਮ-ਸਿਮਰਨ ਦੇ ਕੇ ਜਗਿਆਸੂ ਦੇ ਅੰਤਹਕਰਨ ਨੂੰ ਪਵਿਤਰ ਕੀਤਾ ਹੈ। ਪੁਨਾ ਹਰੀ ਨਾਮ-ਧਨ ਦੀ ਅਜੇਹੀ ਰਾਸਿ=ਪੂੰਜੀ ਦਿੱਤੀ ਹੈ, ਜਿਸ ਨਾਲ ਇਸ ਪ੍ਰਤੱਖ ਬਿਤੁ=ਧਨ ਤੋਂ ਚਿਤ ਨਿਰਾਸ ਹੋ ਗਿਆ ਹੈ। *ਅਥਵਾ:-* ਜੇਹੜਾ ਰਾਸਿ=ਸੱਚਾ ਹਰੀ ਨਾਮ-ਧਨ ਦਿੱਤਾ ਹੈ, ਨਿਰਾਸਿਆਂ ਦਾ ਏਹੀ ਅਸਲ ਬਿਤੁ=ਧਨ ਹੈ।

## ਕਾਟੀ ਬੰਧਿ ਹਰਿ ਸੇਵਾ ਲਾਏ॥ ਹਰਿ ਹਰਿ ਭਗਤਿ ਰਾਮ ਗੁਣ ਗਾਏ॥੧॥

ਹਰੀ ਦੀ ਸੇਵਾ ਵਿਚ ਲਗਾ ਕੇ ਮਾਇਆ ਦੀ ਬੰਧਿ=ਫਾਹੀ ਕੱਟ ਦਿੱਤੀ ਹੈ। ਹਰਿ ਹਰਿ ਦੇ ਭਗਤ ਰਾਮ ਦੇ ਗੁਣ ਗਾਉਂਦੇ ਹਨ। *ਅਥਵਾ:-*ਮਨ ਕਰ ਕੇ ਹਰੀ-ਰਾਮ ਦੀ ਭਗਤੀ ਕਰਦੇ ਹਨ ਅਤੇ ਬਾਣੀ ਦੁਆਰਾ ਹਰੀ

---

**ਯਥਾ :-* ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥ (ਪੰਨਾ ੧੪੩)*

ਦੇ ਗੁਣ ਗਾਉਂਦੇ ਹਨ॥ ੧॥

**ਬਾਜੇ ਅਨਹਦ ਬਾਜਾ॥**

ਅਨਹਦ=ਇਕ-ਰਸ ਨਾਮਾ ਰੂਪੀ ਵਾਜੇ ਵੱਜ ਰਹੇ ਹਨ।

**ਰਸਕਿ ਰਸਕਿ ਗੁਣ ਗਾਵਹਿ ਹਰਿ ਜਨ**
**ਅਪਨੈ ਗੁਰਦੇਵਿ ਨਿਵਾਜਾ॥ ੧॥ ਰਹਾਉ॥**

ਹਰਿ ਦੇ ਸੰਤ ਜਨ ਰਸਕਿ ਰਸਕਿ=ਤਦਾਕਾਰ ਹੀ ਤਦਾਕਾਰ ਹੋ ਕੇ ਹਰ ਵੇਲੇ ਗੁਣਾਂ ਨੂੰ ਗਾਉਂਦੇ ਹਨ, ਉਹਨਾਂ ਨੂੰ ਆਪਣੇ ਗੁਰਦੇਵਾਂ ਨੇ ਨਿਵਾਜਾ=ਵਡਿਆਇਆ ਹੈ॥ ੧॥ ਰਹਾਉ॥

**ਆਇ ਬਨਿਓ ਪੂਰਬਲਾ ਭਾਗੁ॥ ਜਨਮ ਜਨਮ ਕਾ ਸੋਇਆ ਜਾਗੁ॥**

ਜਿਸ ਵੇਲੇ ਪੂਰਬਲੇ ਜਨਮ ਦਾ ਕੀਤਾ ਹੋਇਆ ਕੋਈ ਚੰਗਾ ਭਾਗੁ=ਪੁੰਨ ਫਲ ਦੇਣੇ ਨੂੰ ਆ ਕੇ ਤਿਆਰ ਬਣਿਆ ਤਾਂ ਅਨੇਕਾਂ ਜਨਮਾਂ ਦਾ ਸੁੱਤਾ ਹੋਇਆ ਮਨ ਗਿਆਨ-ਜਾਗ੍ਰਤ ਵਿਚ ਜਾਗ ਪਿਆ।

**ਗਈ ਗਿਲਾਨਿ ਸਾਧ ਕੈ ਸੰਗਿ॥ ਮਨੁ ਤਨੁ ਰਾਤੋ ਹਰਿ ਕੈ ਰੰਗਿ॥ ੨॥**

ਸੰਤਾਂ ਦੇ ਸਤਸੰਗ ਦੁਆਰਾ ਉਨ੍ਹਾਂ ਦੇ ਮਨ ਦੀ ਗਿਲਾਨੀ ਚਲੀ ਗਈ ਹੈ। ਉਹਨਾਂ ਦਾ ਮਨ ਤਨ ਹਰੀ ਦੇ ਰੰਗਿ=ਪ੍ਰੇਮ ਵਿਚ, ਵਾ:- ਅਨੰਦ ਵਿਚ ਰੰਗਿਆ ਗਿਆ ਹੈ॥ ੨॥

**ਰਾਖੇ ਰਾਖਨਹਾਰ ਦਇਆਲ॥ ਨਾ ਕਿਛੁ ਸੇਵਾ ਨਾ ਕਿਛੁ ਘਾਲ॥**

ਰੱਖਣ ਵਾਲੇ ਦਿਆਲੂ ਪਰਮਾਤਮਾ ਨੇ ਆਪ ਉਨ੍ਹਾਂ ਨੂੰ ਸੰਸਾਰ ਤੋਂ ਰੱਖ ਲਿਆ ਹੈ। ਪਰ- ਉਨ੍ਹਾਂ ਨੇ ਸਰੀਰ ਕਰ ਕੇ ਨਾ ਕੁਛ ਸੇਵਾ ਕੀਤੀ ਹੈ, ਨਾ ਹੀ ਮਨ ਕਰ ਕੇ ਕੁਝ ਜਪ ਤਪ ਦੀ ਘਾਲ=ਕਮਾਈ ਕੀਤੀ ਹੈ।

**ਕਰਿ ਕਿਰਪਾ ਪ੍ਰਭਿ ਕੀਨੀ ਦਇਆ॥**
**ਬੂਡਤ ਦੁਖ ਮਹਿ ਕਾਢਿ ਲਇਆ॥ ੩॥**

ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਉਨ੍ਹਾਂ 'ਤੇ ਦਇਆ ਹੀ ਕੀਤੀ ਹੈ। ਜੋ ਦੁਖਦਾਈ ਸੰਸਾਰ-ਸਮੁੰਦਰ ਵਿੱਚੋਂ ਡੁਬਦੇ ਹੋਇਆਂ ਨੂੰ ਕੱਢ ਲੀਤਾ ਹੈ।

**ਸੁਣਿ ਸੁਣਿ ਉਪਜਿਓ ਮਨ ਮਹਿ ਚਾਉ॥**
**ਆਠ ਪਹਰ ਹਰਿ ਕੇ ਗੁਣ ਗਾਉ॥**

ਗੁਰਾਂ ਦੇ ਬਚਨ ਸੁਣਦਿਆਂ ਸੁਣਦਿਆਂ, ਵਾ:- ਸੁਣਿ=ਕੰਨਾਂ ਵਿਚ ਸੁਣਦਿਆਂ ਜਿਨ੍ਹਾਂ ਦੇ ਮਨ ਵਿਚ ਭਜਨ ਕਰਨ ਦਾ ਚਾਉ=ਉਤਸ਼ਾਹ ਉਪਜਿਓ=ਪੈਦਾ ਹੋਇਆ ਹੈ। ਉਹ ਅੱਠੇ ਪਹਰ ਹਰੀ ਦੇ ਗੁਣ ਗਾਉਂਦੇ ਹਨ।

**ਗਾਵਤ ਗਾਵਤ ਪਰਮ ਗਤਿ ਪਾਈ॥**
**ਗੁਰ ਪ੍ਰਸਾਦਿ ਨਾਨਕ ਲਿਵ ਲਾਈ॥ ੪॥ ੨੦॥ ੩੧॥**

ਗੁਰੂ ਜੀ ਕਥਨ ਕਰਦੇ ਹਨ— ਗੁਰਾਂ ਦੀ ਕਿਰਪਾ ਦੁਆਰੇ ਜਿਨ੍ਹਾਂ ਨੇ ਲਿਵ ਲਗਾਈ ਹੈ। ਉਹਨਾਂ ਨੇ ਗੁਣ

ਗਾਂਵਦਿਆਂ ਗਾਂਵਦਿਆਂ ਪਰਮ ਗਤਿ=ਕੈਵਲ ਮੁਕਤੀ ਪਾਈ ਹੈ॥ ੪॥ ੨੦॥ ੩੧॥

## ਰਾਮਕਲੀ ਮਹਲਾ ੫॥

*ਅਭਾਗੇ ਤੈ ਲਾਜ ਨਾਹੀ॥* ਹੇ ਨਿਭਾਗੇ ਪੁਰਸ਼ਾ! ਤੈਨੂੰ ਸ਼ਰਮ ਨਹੀਂ ਆਉਂਦੀ? ਜੋ-

**ਕਉਡੀ ਬਦਲੈ ਤਿਆਗੈ ਰਤਨੁ॥ ਛੋਡਿ ਜਾਇ ਤਾਹੂ ਕਾ ਜਤਨੁ॥**

ਕਉਡੀ=ਵਿਸ਼ਿਆਂ ਦੇ ਬਦਲੇ ਰਤਨੁ=ਅਮੋਲਕ ਸੁਆਸਾਂ ਨੂੰ ਨਿਸਫਲ ਗੁਆ ਰਿਹਾ ਹੈਂ।

*ਅਥਵਾ:-* ਕਉਡੀ=ਮਾਇਆ ਦੇ ਬਦਲੇ ਰਤਨੁ=ਅਮੋਲਕ ਨਾਮ ਨੂੰ ਤਿਆਗ ਰਿਹਾ ਹੈਂ। ਜੋ ਪਦਾਰਥ *ਵਾ:-* ਸਬੰਧੀ ਛੱਡ ਜਾਣੇ ਹਨ, ਉਹਨਾਂ (ਦੀ ਪ੍ਰਾਪਤੀ) ਦਾ ਤੂੰ ਜਤਨ ਕਰਦਾ ਹੈਂ।

**ਸੋ ਸੰਚੈ ਜੋ ਹੋਛੀ ਬਾਤ॥ ਮਾਇਆ ਮੋਹਿਆ ਟੇਢਉ ਜਾਤ॥ ੧॥**

ਉਹ ਚੀਜ਼ਾਂ ਤੂੰ ਸੰਚੈ=ਇਕੱਤ੍ਰ ਕਰਦਾ ਹੈਂ ਜਿਨ੍ਹਾਂ ਦੀਆਂ ਬਾਤ=ਗੱਲਾਂ ਹੋਛੀ=ਤੁੱਛ ਹਨ। ਮਾਇਆ ਦਾ ਮੋਹਿਆ ਹੋਇਆ ਤੂੰ ਗੁਰੂ ਤੇ ਪੀਰ ਤੋਂ ਅਤੇ ਵੇਦਾਂ ਤੇ ਸ਼ਾਸਤ੍ਰਾਂ ਦੇ ਵਿਚਾਰ ਤੋਂ ਜਾਂ ਸਿਧਾਂਤ ਤੋਂ ਟੇਢਾ ਜਾਂਦਾ ਹੈਂ॥ ੧॥

**ਅਭਾਗੇ ਤੈ ਲਾਜ ਨਾਹੀ॥**

ਹੇ ਅਭਾਗੇ=ਖੋਟਿਆਂ ਭਾਗਾਂ ਵਾਲੇ ਪੁਰਸ਼ਾ ! ਤੈਨੂੰ ਸ਼ਰਮ ਨਹੀਂ ਆਉਂਦੀ।

**ਸੁਖ ਸਾਗਰ ਪੂਰਨ ਪਰਮੇਸਰੁ ਹਰਿ ਨ ਚੇਤਿਓ ਮਨ ਮਾਹੀ॥ ੧॥ ਰਹਾਉ॥**

ਸੁਖਾਂ ਦਾ ਸਮੁੰਦਰ ਪਰਮੇਸ਼ਰ ਜੋ ਸਾਰੇ ਸੰਸਾਰ ਵਿਚ ਪੂਰਨ=ਭਰਪੂਰ ਹੈ ਉਸ ਹਰੀ ਨੂੰ ਤੂੰ ਮਨ ਵਿਚ ਚੇਤਿਓ=ਯਾਦ ਨਹੀਂ ਕੀਤਾ॥ ੧॥ ਰਹਾਉ॥

**ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ॥**

ਨਾਮ-ਅੰਮ੍ਰਿਤ ਤੈਨੂੰ ਕੌੜਾ ਲੱਗ ਰਿਹਾ ਹੈ ਤੇ ਵਿਸ਼ਿਆਂ ਦੀ ਪ੍ਰੀਤੀ ਮਿੱਠੀ ਲੱਗ ਰਹੀ ਹੈ। ਇਹ ਸਾਕਤਾਂ ਦੀ ਵਿਧੀ ਅਸਾਂ ਨੇ ਨੈਨਹੁ=ਅੱਖਾਂ ਨਾਲ ਵੇਖੀ ਹੈ।

**ਕੂੜਿ ਕਪਟਿ ਅਹੰਕਾਰਿ ਰੀਝਾਨਾ॥**

[ਪੰਨਾ ੮੯੩]

**ਨਾਮੁ ਸੁਨਤ ਜਨੁ ਬਿਛੂਅ ਡਸਾਨਾ॥ ੨॥**

ਕੂੜਿ=ਝੂਠ ਬੋਲਣ ਵਿਚ, ਕਪਟਿ=ਵਲ-ਛਲ ਕਰਨ ਵਿਚ ਅਤੇ ਜੁਆਨੀ ਦੇ ਹੰਕਾਰ ਕਰਨ ਵਿਚ ਤੂੰ ਰੀਝਾਨਾ=ਪ੍ਰਸੰਨ ਹੋ ਰਿਹਾ ਹੈਂ ਤੇ ਪ੍ਰਭੂ ਦਾ ਨਾਮ ਸੁਣਨ ਵੇਲੇ ਤੂੰ ਇਤਨਾ ਦੁਖੀ ਹੁੰਦਾ ਹੈਂ ਮਾਨੋਂ ਕਾਲਾ ਜ਼ਹਿਰੀ ਬਿਛੂ ਡਸਾਨਾ=ਡੰਗ ਮਾਰ ਜਾਂਦਾ ਹੈ॥ ੨॥

**ਮਾਇਆ ਕਾਰਣਿ ਸਦ ਹੀ ਝੂਰੈ॥ ਮਨਿ ਮੁਖਿ ਕਬਹਿ ਨ ਉਸਤਤਿ ਕਰੈ॥**

ਮਾਇਆ ਦੀ ਪ੍ਰਾਪਤੀ ਵਾਸਤੇ ਤੂੰ ਸਦਾ ਹੀ ਝੂਰਦਾ ਹੈਂ। ਹੇ ਮਨਮੁਖ ! ਮਨ ਕਰ ਕੇ ਤੇ ਮੂੰਹ ਕਰ ਕੇ ਤੂੰ ਕਦੇ ਭੀ ਪ੍ਰਭੂ ਦੀ ਉਸਤਤੀ ਨਹੀਂ ਕਰਦਾ।

**ਨਿਰਭਉ ਨਿਰੰਕਾਰ ਦਾਤਾਰੁ ॥ ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ ॥ ੩ ॥**

ਜੋ ਨਿਰੰਕਾਰ ਪ੍ਰਭੂ ਨਿਰਭਉ ਹੈ ਤੇ ਸਾਰਿਆਂ ਦਾ ਦਾਤਾ ਹੈ। ਹੇ ਗਵਾਰੁ=ਮੂਰਖ ਪੁਰਸ਼ਾ ! ਤੂੰ ਉਸ ਨਾਲ ਤਾਂ ਪ੍ਰੀਤੀ ਕਰਦਾ ਹੀ ਨਹੀਂ ਹੈਂ॥ ੩ ॥

**ਸਭ ਸਾਹਾ ਸਿਰਿ ਸਾਚਾ ਸਾਹੁ ॥ ਵੇਮੁਹਤਾਜੁ ਪੂਰਾ ਪਾਤਿਸਾਹੁ ॥**

ਸਾਰਿਆਂ ਸ਼ਾਹਾਂ ਦਾ ਉਹ ਸਿਰਿ=ਸ਼੍ਰੋਮਣੀ ਸੱਚਾ ਸ਼ਾਹ ਹੈ। ਫਿਰ ਬੇ-ਮੁਹਤਾਜ ਹੈ ਅਤੇ ਪੂਰਾ ਪਾਤਸ਼ਾਹ ਹੈ। (ਉਸ ਅੱਗੇ ਤੂੰ ਬੇਨਤੀ ਕਰ)।

**ਮੋਹ ਮਗਨ ਲਪਟਿਓ ਭ੍ਰਮ ਗਿਰਹ ॥**

**ਨਾਨਕ ਤਰੀਐ ਤੇਰੀ ਮਿਹਰ ॥ ੪ ॥ ੨੧ ॥ ੩੨ ॥**

ਮੋਹ ਵਿਚ ਮਸਤ ਹੋ ਕੇ ਮੈਂ ਭਰਮ ਰੂਪ ਗ੍ਰਿਹ ਵਿਚ ਲੰਪਟ ਹੋ ਰਿਹਾ ਹਾਂ।

ਵਾ:- ਭਰਮ ਦਾ ਗ੍ਰਸਿਆ ਹੋਇਆ ਮੋਹ ਦੀ ਮਗਨ=ਮਸਤੀ ਵਿਚ ਲੰਪਟ ਹਾਂ। ਵਾ:- ਮੋਹ ਦੀ ਮਸਤੀ ਵਿਚ ਲੰਪਟ ਹੋ ਕੇ ਗਿਰਹ=ਘਰਾਂ ਵਿਚ ਭਰਮ ਰਿਹਾ ਹਾਂ। ਵਾ:- ਨੌਂ ਗ੍ਰਿਹਾਂ ਦੇ ਪੂਜਣ ਵਿਚ ਭਰਮ ਰਿਹਾ ਹਾਂ ਪਰ ਤੇਰੀ ਮੇਹਰ ਦੇ ਹੋਣ ਕਰ ਕੇ ਤਰਨਾ ਹੁੰਦਾ ਹੈ॥ ੪ ॥ ੨੧ ॥ ੩੨ ॥

## ਰਾਮਕਲੀ ਮਹਲਾ ੫ ॥

**ਰੈਣਿ ਦਿਨਸੁ ਜਪਉ ਹਰਿ ਨਾਉ ॥ ਆਗੈ ਦਰਗਹ ਪਾਵਉ ਥਾਉ ॥**

ਹੇ ਭਾਈ ! ਰਾਤ ਦਿਨ ਹਰੀ-ਨਾਮ ਨੂੰ ਜਪਣਾ ਕਰੋ। ਤਾਂ ਅੱਗੇ ਪ੍ਰਲੋਕ ਦਰਗਾਹ ਵਿਚ ਥਾਂ ਭਾਵ ਆਦਰ ਪਾਓਗੇ।

**ਸਦਾ ਅਨੰਦੁ ਨ ਹੋਵੀ ਸੋਗੁ ॥ ਕਬਹੂ ਨ ਬਿਆਪੈ ਹਉਮੈ ਰੋਗੁ ॥ ੧ ॥**

ਸਦਾ=ਨਿਤ ਅਨੰਦ ਹੋਵੇਗਾ, ਫਿਰ ਕਦੇ ਸੋਗੁ=ਚਿੰਤਾ ਨਹੀਂ ਹੋਵੇਗੀ ਅਤੇ ਨਾ ਹੀ ਕਦੇ ਹਉਮੈ ਰੂਪੀ ਰੋਗ ਵਿਆਪੇਗਾ॥ ੧ ॥

**ਖੋਜਹੁ ਸੰਤਹੁ ਹਰਿ ਬ੍ਰਹਮ ਗਿਆਨੀ ॥**

ਹੇ ਸੰਤੋ ! ਬ੍ਰਹਮ ਗਿਆਨੀਆਂ ਦੁਆਰੇ ਹਰੀ ਨੂੰ ਖੋਜਣਾ ਕਰੋ।

**ਬਿਸਮਨ ਬਿਸਮ ਭਏ ਬਿਸਮਾਦਾ**

**ਪਰਮ ਗਤਿ ਪਾਵਹਿ ਹਰਿ ਸਿਮਰਿ ਪਰਾਨੀ ॥ ੧ ॥ ਰਹਾਉ ॥**

ਮਨ ਵਿਸ਼ਿਆਂ ਵਲੋਂ ਬਿਸਮਿਆ ਭਾਵ ਰਹਿਤ ਹੋਇਆ ਤਾਂ ਬਿਸਮਾਦਾ=ਅਸਚਰਜ ਰੂਪ ਹੋਏ, ਹੇ ਪ੍ਰਾਣੀ! ਤੂੰ ਭੀ ਹਰੀ ਨੂੰ ਸਿਮਰ ਤਾਂ ਪਰਮ ਗਤਿ=ਕੈਵਲ ਮੁਕਤੀ ਨੂੰ ਪਾਵੇਂਗਾ॥ ੧ ॥ ਰਹਾਉ॥

**ਗਨਿ ਮਿਨਿ ਦੇਖਹੁ ਸਗਲ ਬੀਚਾਰਿ ॥ ਨਾਮ ਬਿਨਾ ਕੋ ਸਕੈ ਨ ਤਾਰਿ ॥**

ਬੇਸ਼ੱਕ, ਸਾਰਿਆਂ ਵਿਚਾਰਾਂ ਨੂੰ ਗਨਿਮਿਨਿ=ਨਿਰਣੇ ਕਰ ਕੇ ਦੇਖੋ। ਨਾਮ ਤੋਂ ਬਿਨਾਂ ਕੋਈ ਸਾਧਨ ਭੀ ਤਾਰ

ਨਹੀਂ ਸਕਦਾ।

**ਸਗਲ ਉਪਾਵ ਨ ਚਾਲਹਿ ਸੰਗਿ॥ ਭਵਜਲੁ ਤਰੀਐ ਪ੍ਰਭ ਕੈ ਰੰਗਿ॥੨॥**

(ਯੱਗ, ਵਰਤ, ਤੀਰਥ ਸ਼ਨਾਨ ਆਦਿਕ) ਸਾਰੇ ਉਪਾਵ ਜੀਵ ਦੇ ਨਾਲ ਅੰਤ ਨੂੰ ਸਹਾਇਕ ਬਣ ਕੇ ਨਹੀਂ ਚਲਦੇ। ਪ੍ਰਭੂ ਵਿਚ ਪ੍ਰੇਮ ਕਰਨ ਕਰ ਕੇ ਸੰਸਾਰ-ਸਮੁੰਦਰ ਤੋਂ ਤਰਨਾ ਹੁੰਦਾ ਹੈ॥ ੨॥

**ਦੇਹੀ ਧੋਇ ਨ ਉਤਰੈ ਮੈਲੁ॥ ਹਉਮੈ ਬਿਆਪੈ ਦੁਬਿਧਾ ਫੈਲੁ॥**

(ਤੀਰਥਾਂ ਦੇ ਪਾਣੀ ਨਾਲ ਅਸਥੂਲ) ਦੇਹ ਧੋਣ ਕਰ ਕੇ ਹਿਰਦੇ ਦੀ (ਰਾਗ ਦ੍ਵੈਸ਼ ਰੂਪੀ) ਮੈਲ ਉਤਰਦੀ ਨਹੀਂ ਹੈ। ਹਉਮੈ ਦੇ ਸਹਿਤ ਕਰਮ ਕਰਨ ਨਾਲ ਦੁਬਿਧਾ ਰੂਪੀ ਫੈਲ=ਫਲ ਵਿਆਪਦਾ ਹੈ। *ਵਾ:-* ਹਉਮੈ ਦੇ ਵਿਆਪਣ ਕਰ ਕੇ ਦੁਬਿਧਾ ਨੂੰ ਫੈਲੁ=ਫੈਲਾਉਂਦਾ ਹੈ।

**ਹਰਿ ਹਰਿ ਅਉਖਧੁ ਜੋ ਜਨੁ ਖਾਇ॥**
**ਤਾ ਕਾ ਰੋਗੁ ਸਗਲ ਮਿਟਿ ਜਾਇ॥੩॥**

ਜਿਹੜਾ ਪੁਰਸ਼ ਹਰਿ ਹਰਿ ਨਾਮ ਰੂਪੀ ਔਸ਼ਧੀ ਨੂੰ ਖਾਂਦਾ ਹੈ। ਉਸ ਦਾ ਜਨਮ ਮਰਨ ਰੂਪੀ ਸਾਰਾ ਰੋਗ ਮਿਟ ਜਾਂਦਾ ਹੈ॥ ੩॥ ਪ੍ਰਭੂ ਅੱਗੇ ਇਸ ਤਰ੍ਹਾਂ ਬੇਨਤੀ ਕਰ-

**ਕਰਿ ਕਿਰਪਾ ਪਾਰਬ੍ਰਹਮ ਦਇਆਲ॥ ਮਨ ਤੇ ਕਬਹੁ ਨ ਬਿਸਰੁ ਗੋੁਪਾਲ॥**

ਹੇ ਪਾਰਬ੍ਰਹਮ ਦਿਆਲੂ ! ਮੇਰੇ ਉੱਤੇ ਕਿਰਪਾ ਦੀ ਨਜ਼ਰ ਰੱਖ। ਹੇ ਗੋਪਾਲ ! ਮੇਰੇ ਮਨ ਵਿੱਚੋਂ ਕਦੇ ਬਿਸਰੁ=ਭੁੱਲ ਨਾ। ਇਹ ਭੀ ਕਿਰਪਾ ਕਰ-

**ਤੇਰੇ ਦਾਸ ਕੀ ਹੋਵਾ ਧੂਰਿ॥**
**ਨਾਨਕ ਕੀ ਪ੍ਰਭ ਸਰਧਾ ਪੂਰਿ॥੪॥੨੨॥੩੩॥**

ਮੈਂ ਤੇਰੇ ਦਾਸਾਂ ਦੀ ਚਰਨ-ਧੂੜ ਹੋਵਾਂ। ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ! ਮੈਂ ਦਾਸ ਦੀ ਸ਼ਰਧਾ ਪੂਰਨ ਕਰ ॥ ੪॥ ੨੨॥ ੩੩॥

## ਰਾਮਕਲੀ ਮਹਲਾ ੫॥

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ—

**ਤੇਰੀ ਸਰਣਿ ਪੂਰੇ ਗੁਰਦੇਵ॥ ਤੁਧੁ ਬਿਨੁ ਦੂਜਾ ਨਾਹੀਂ ਕੋਇ॥**

ਹੇ ਪੂਰਨ ਪਰਮਾਤਮਾ ! ਮੇਰੇ ਗੁਰਦੇਵ ਆਪ ਹੋ, ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ।

*ਅਥਵਾ:-* ਹੇ ਦੇਵ=ਪ੍ਰਕਾਸ਼ ਰੂਪ ਪੂਰਨ ਪ੍ਰਭੂ ਗੁਰ=ਪੂਜਨੀਕ, *ਵਾ:-* ਸਭ ਤੋਂ ਵੱਡੇ ਮੈਂ ਤੇਰੀ ਸ਼ਰਨ ਹਾਂ। ਆਪ ਜੀ ਤੋਂ ਬਿਨਾਂ ਦੂਜਾ ਹੋਰ ਕੋਈ ਸਮਰੱਥ ਨਹੀਂ ਹੈ।

**ਤੂ ਸਮਰਥੁ ਪੂਰਨ ਪਾਰਬ੍ਰਹਮੁ॥ ਸੋ ਧਿਆਏ ਪੂਰਾ ਜਿਸੁ ਕਰਮੁ॥੧॥**

ਹੇ ਪੂਰਨ ਪਾਰਬ੍ਰਹਮ ! ਇਕ ਤੂੰ ਹੀ ਸਰਬ ਕਲਾਂ ਸਮਰੱਥ ਹੈਂ। ਜਿਸ ਦਾ ਕਰਮੁ=ਭਾਗ ਪੂਰਾ ਹੈ, ਓਹੀ

ਪੁਰਸ਼ ਆਪ ਜੀ ਦੇ ਨਾਮ ਨੂੰ ਧਿਆਉਂਦਾ ਹੈ॥ ੧॥

**ਤਰਣ ਤਾਰਣ ਪ੍ਰਭ ਤੇਰੋ ਨਾਉ॥**

ਹੇ ਪ੍ਰਭੂ ! ਤੇਰਾ ਨਾਮ ਹੀ ਸੰਸਾਰ-ਸਮੁੰਦਰ ਤੋਂ ਤਾਰਨ ਨੂੰ ਤਰਣ=ਜਹਾਜ਼ ਰੂਪ ਹੈ।

**ਏਕਾ ਸਰਣਿ ਗਹੀ ਮਨ ਮੇਰੈ ਤੁਧੁ ਬਿਨੁ ਦੂਜਾ ਨਾਹੀ ਠਾਉ॥੧॥ਰਹਾਉ॥**

ਮੇਰੇ ਮਨ ਨੇ ਇਕ ਆਪ ਜੀ ਦੀ ਸ਼ਰਨ ਗ੍ਰਹਿਣ ਕੀਤੀ ਹੈ, ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਦੂਜਾ ਥਾਂ ਨਹੀਂ ਹੈ॥ ੧॥ ਰਹਾਉ॥

**ਜਪਿ ਜਪਿ ਜੀਵਾ ਤੇਰਾ ਨਾਉ॥ ਆਗੈ ਦਰਗਹ ਪਾਵਉ ਠਾਉ॥**

ਮੈਂ ਆਪ ਜੀ ਦਾ ਨਾਮ ਜਪ-ਜਪ ਕੇ ਜੀਊਂਦਾ ਹਾਂ, ਇਸੀ ਤੇ ਮੈਂ ਅੱਗੇ ਦਰਗਾਹ ਵਿਚ ਥਾਂ ਨੂੰ ਪਾਵਾਂਗਾ।

**ਦੂਖੁ ਅੰਧੇਰਾ ਮਨ ਤੇ ਜਾਇ॥ ਦੁਰਮਤਿ ਬਿਨਸੈ ਰਾਚੈ ਹਰਿ ਨਾਇ॥ ੨॥**

ਦੁਖਦਾਈ ਅਗਿਆਨ ਰੂਪ ਹਨੇਰਾ ਮਨ ਵਿੱਚੋਂ ਚਲਿਆ ਜਾਏਗਾ। ਹਰੀ-ਨਾਮ ਵਿਚ ਤਦਾਕਾਰ ਹੋਣ ਕਰ ਕੇ ਖੋਟੀ ਮਤ ਬਿਨਸ ਜਾਂਦੀ ਹੈ।

**ਚਰਨ ਕਮਲ ਸਿਉ ਲਾਗੀ ਪ੍ਰੀਤਿ॥ ਗੁਰ ਪੂਰੇ ਕੀ ਨਿਰਮਲ ਰੀਤਿ॥**

ਪੂਰਿਆਂ ਗੁਰਾਂ ਦੀ ਨਿਰਮਲ ਰੀਤੀ ਧਾਰਨ ਕਰਨ ਨਾਲ । ਆਪ ਜੀ ਦੇ ਚਰਨ ਕਮਲਾਂ ਨਾਲ ਮੇਰੀ ਪ੍ਰੀਤੀ ਲੱਗੀ ਹੈ।

**ਭਉ ਭਾਗਾ ਨਿਰਭਉ ਮਨਿ ਬਸੈ॥ ਅੰਮ੍ਰਿਤ ਨਾਮੁ ਰਸਨ ਨਿਤ ਜਪੈ॥ ੩॥**

ਹੇ ਨਿਰਭਉ ਪ੍ਰਭੂ ! ਜਦੋਂ ਤੋਂ ਆਪ ਮੇਰੇ ਮਨ ਵਿਚ ਵਸੇ ਹੋ, ਤਦੋਂ ਦਾ ਜਮ ਆਦਿਕਾਂ ਦਾ ਡਰ ਦੌੜ ਗਿਆ ਹੈ। ਮੇਰੀ ਰਸਨਾ ਨਿਤਾਪ੍ਰਤੀ ਨਾਮ-ਅੰਮ੍ਰਿਤ ਨੂੰ ਜਪਦੀ ਹੈ॥ ੩॥

**ਕੋਟਿ ਜਨਮ ਕੇ ਕਾਟੇ ਫਾਹੇ॥ ਪਾਇਆ ਲਾਭੁ ਸਚਾ ਧਨੁ ਲਾਹੇ॥**

ਲਾਹੇ=ਲਾਭਾਂ ਵਿੱਚੋਂ ਸਚੇ ਨਾਮ-ਧਨ ਦਾ ਲਾਭ ਪਾਇਆ। ਵਾ:- ਸਚੇ ਨਾਮ-ਧਨ ਦੇ ਲਾਭ ਕਰ ਕੇ ਆਤਮ-ਲਾਭ ਪਾਇਆ ਤਾਂ ਕਰੋੜਾਂ ਜਨਮਾਂ ਦੇ ਫਾਹ ਕੱਟ ਦਿੱਤੇ।

**ਤੋਟਿ ਨ ਆਵੈ ਅਖੁਟ ਭੰਡਾਰ॥**

**ਨਾਨਕ ਭਗਤ ਸੋਹਹਿ ਹਰਿ ਦੁਆਰ॥ ੪॥ ੨੩॥ ੩੪॥**

ਗੁਰੂ ਜੀ ਕਥਨ ਕਰਦੇ ਹਨ—ਨਾਮ ਰੂਪ ਅਖੁਟ ਭੰਡਾਰੇ ਦੀ ਤੋਟ ਨਹੀਂ ਆਉਂਦੀ। ਨਾਮ-ਧਨ ਵਾਲੇ ਭਗਤ ਹੇ ਹਰੀ ! ਆਪ ਜੀ ਦੇ ਦੁਆਰੇ 'ਪਰ ਸ਼ੋਭਦੇ ਹਨ॥ ੪॥ ੨੩॥ ੩੪॥

## ਰਾਮਕਲੀ ਮਹਲਾ ੫॥

**ਰਤਨ ਜਵੇਹਰ ਨਾਮ॥ ਸਤੁ ਸੰਤੋਖੁ ਗਿਆਨ॥**

ਰਤਨ=ਵੈਰਾਗ, ਜਵੇਹਰ=ਗਿਆਨ, ਸਤ ਸੰਤੋਖ (ਧੀਰਜ, ਧਰਮ, ਵਿਚਾਰ ਅਤੇ ਸ਼ਾਸਤ੍ਰ) ਗਿਆਨ।

## ਸੂਖ ਸਹਜ ਦਇਆ ਕਾ ਪੋਤਾ ॥ ਹਰਿ ਭਗਤਾ ਹਵਾਲੈ ਹੋਤਾ ॥ ੧ ॥

ਸੂਖ ਸਹਜ=ਅਚੁੱਤ ਸੁਖ ਅਤੇ ਦਇਆ ਕਰਨੀ ਆਦਿਕ ਸਾਰਿਆਂ ਗੁਣਾਂ ਦਾ ਪੋਤਾ=ਖ਼ਜ਼ਾਨਾ ਹਰੀ ਨਾਮ ਹੈ। ਉਹ ਨਾਮ ਰੂਪ ਖ਼ਜ਼ਾਨਾ ਹਰੀ ਦੇ ਭਗਤਾਂ ਦੇ ਹਵਾਲੇ ਹੁੰਦਾ ਹੈ॥ ੧ ॥

## ਮੇਰੇ ਰਾਮ ਕੋ ਭੰਡਾਰ ॥ ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ ॥ ੧ ॥ ਰਹਾਉ ॥

ਮੇਰੇ ਰਾਮ ਦਾ ਭੰਡਾਰਾ ਐਸਾ ਹੈ। ਆਪਣੇ ਖਾਂਦਿਆਂ ਤੇ ਸੰਬੰਧੀਆਂ ਨੂੰ ਖਰਚਦਿਆਂ ਕੁਝ ਤੋਟਿ=ਘਾਟਾ ਨਹੀਂ ਆਉਂਦਾ ਅਤੇ ਨਾ ਹੀ ਹਰੀ ਦੇ ਪਾਰ ਉਰਵਾਰ ਦਾ ਅੰਤ ਆਉਂਦਾ ਹੈ॥ ੧ ॥ ਰਹਾਉ॥

## ਕੀਰਤਨੁ ਨਿਰਮੋਲਕ ਹੀਰਾ ॥ ਆਨੰਦ ਗੁਣੀ ਗਹੀਰਾ ॥

ਪਰਮੇਸ਼ਰ ਦਾ ਕੀਰਤਨ ਕਰਨਾ, ਵਾ:- ਜਸ ਕਰਨਾ ਹੀਰੇ ਵਾਂਗੂ ਨਿਰਮੋਲਕ ਹੈ। ਅਨੰਦ ਸਰੂਪ ਪਰਮਾਤਮਾ ਸ਼ੁਭ-ਗੁਣਾਂ ਦਾ ਗਹੀਰਾ=ਸਮੁੰਦਰ ਹੈ।

## ਅਨਹਦ ਬਾਣੀ ਪੂੰਜੀ ॥ ਸੰਤਨ ਹਥਿ ਰਾਖੀ ਕੂੰਜੀ ॥ ੨ ॥

ਅਨਹਦ=ਹਦ ਤੋਂ ਰਹਿਤ ਕਰਨ ਵਾਲੀ, ਵਾ:- ਇਕ-ਰਸ ਨਾਮ ਬਾਣੀ ਰੂਪ ਜੋ ਪੂੰਜੀ ਹੈ, ਉਸ ਦੀ ਪ੍ਰਾਪਤੀ ਦੀ ਸ਼ਰਧਾ ਰੂਪ ਕੁੰਜੀ ਸੰਤਾਂ ਦੇ ਹੱਥ ਵਿਚ ਰੱਖੀ ਹੋਈ ਹੈ।

[ਪੰਨਾ ੮੯੪]

## ਸੁੰਨ ਸਮਾਧਿ ਗੁਫਾ ਤਹ ਆਸਨੁ ॥ ਕੇਵਲ ਬ੍ਰਹਮ ਪੂਰਨ ਤਹ ਬਾਸਨੁ ॥

ਸੁੰਨ=ਅਫੁਰ ਸਮਾਧੀ ਰੂਪ ਜੋ ਗੁਫਾ ਹੈ ਉਸ ਵਿਚ ਸੰਤਾਂ ਦਾ ਆਸਣ ਹੈ। ਕੇਵਲ=ਸ਼ੁੱਧ ਬ੍ਰਹਮ ਜੋ ਸਾਰੇ ਪਰੀਪੂਰਨ ਹੈ, ਉਸ ਵਿਚ ਉਹ ਸੰਤ ਬਾਸਨੁ=ਨਿਵਾਸ ਕਰਦੇ ਹਨ।

## ਭਗਤ ਸੰਗਿ ਪ੍ਰਭੁ ਗੋਸਟਿ ਕਰਤ ॥

ਭਗਤ ਪ੍ਰਭੂ ਦੇ ਨਾਲ ਗੋਸਟਿ=ਬਚਨ-ਬਿਲਾਸ ਕਰਦੇ ਹਨ ਤੇ ਪ੍ਰਭੂ ਭਗਤਾਂ ਨਾਲ ਗੋਸਟਿ=ਚਰਚਾ ਕਰਦਾ ਹੈ।

## ਤਹ ਹਰਖ ਨ ਸੋਗ ਨ ਜਨਮ ਨ ਮਰਤ ॥ ੩ ॥

ਤਹ=ਉਹਨਾਂ ਸੰਤਾਂ ਵਿਚ ਨਾ ਖੁਸ਼ੀ ਹੈ ਨਾ ਗ਼ਮੀ, ਨਾ ਹੀ ਉਹ ਜੰਮਦੇ ਮਰਦੇ ਹਨ॥ ੩ ॥

## ਕਰਿ ਕਿਰਪਾ ਜਿਸੁ ਆਪਿ ਦਿਵਾਇਆ ॥ ਸਾਧਸੰਗਿ ਤਿਨਿ ਹਰਿ ਧਨੁ ਪਾਇਆ ॥

ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਕਰ ਕੇ ਜਿਸ ਨੂੰ ਆਪ ਦਿਵਾਇਆ ਹੈ, ਉਹਨਾਂ ਨੇ ਸੰਤਾਂ ਦੇ ਸਤਸੰਗ ਵਿੱਚੋਂ ਹਰੀ ਨਾਮ-ਧਨ ਪਾਇਆ ਹੈ।

## ਦਇਆਲ ਪੁਰਖ ਨਾਨਕ ਅਰਦਾਸਿ ॥

ਗੁਰੂ ਜੀ ਕਥਨ ਕਰਦੇ ਹਨ—ਹੇ ਦਇਆਲ ਪੁਰਖ=ਪਰਮਾਤਮਾ ! ਮੇਰੀ ਆਪ ਜੀ ਦੇ ਅੱਗੇ ਹੀ ਅਰਦਾਸ ਹੈ।

**ਹਰਿ ਮੇਰੀ ਵਰਤਣਿ ਹਰਿ ਮੇਰੀ ਰਾਸਿ ॥ ੪ ॥ ੨੪ ॥ ੩੫ ॥**

ਹੇ ਹਰੀ ! ਮੇਰੀ ਆਪ ਜੀ ਦੇ ਨਾਲ ਵਰਤਣ ਹੈ ਅਤੇ ਹੇ ਹਰੀ ! ਮੇਰੀ ਰਾਸਿ=ਪੂੰਜੀ ਭੀ ਤੂੰ ਹੀ ਹੈਂ॥ ੪ ॥ ੨੪ ॥ ੩੫ ॥

ਅਗਲੇ ਸ਼ਬਦ ਵਿਚ ਪਰਮੇਸ਼ਰ ਦੀ ਬਿਅੰਤਤਾ ਕਥਨ ਕਰਦੇ ਹਨ—

## ਰਾਮਕਲੀ ਮਹਲਾ ੫ ॥

**ਮਹਿਮਾ ਨ ਜਾਨਹਿ ਬੇਦ ॥ ਬ੍ਰਹਮੇ ਨਹੀ ਜਾਨਹਿ ਭੇਦ ॥**

(ਚਾਰ) ਵੇਦ ਵੀ ਜਿਸ ਦੀ ਮਹਿਮਾ ਸੰਪੂਰਨ=ਵਡਿਆਈ ਨੂੰ ਨਹੀਂ ਜਾਣਦੇ ਹਨ। ਬ੍ਰਹਮੇ (ਆਦਿਕ ਦੇਵਤੇ ਭੀ) ਜਿਸ ਦੇ ਭੇਦ ਨੂੰ ਜਾਣਦੇ ਨਹੀਂ ਹਨ।

**ਅਵਤਾਰ ਨ ਜਾਨਹਿ ਅੰਤੁ ॥ ਪਰਮੇਸਰੁ ਪਾਰਬ੍ਰਹਮ ਬੇਅੰਤੁ ॥ ੧ ॥**

(ਰਾਮਚੰਦ੍ਰ, ਕ੍ਰਿਸ਼ਨ ਆਦਿਕ) ਅਵਤਾਰ ਭੀ ਉਸ ਦਾ ਅੰਤੁ=ਅਖੀਰ ਜਾਣਦੇ ਨਹੀਂ ਹਨ। ਉਹ ਪਰਮੇਸ਼ਰ ਪਰਾ ਰੂਪ ਬ੍ਰਹਮ=ਵਿਆਪਕ ਸਦਾ ਹੀ ਬਿਅੰਤ ਹੈ॥ ੧ ॥

**ਅਪਨੀ ਗਤਿ ਆਪਿ ਜਾਨੈ ॥ ਸੁਣਿ ਸੁਣਿ ਅਵਰ ਵਖਾਨੈ ॥ ੧ ॥ ਰਹਾਉ ॥**

ਪਰਮੇਸ਼ਰ ਆਪਣੀ ਗਤੀ ਨੂੰ ਆਪ ਹੀ ਜਾਣਦਾ ਹੈ। ਅਵਰ=ਹੋਰ ਲੋਕ ਤਾਂ (ਵੇਦਾਂ ਸ਼ਾਸਤ੍ਰਾਂ ਤੋਂ) ਸੁਣ-ਸੁਣ ਕੇ ਕਥਨ ਕਰਦੇ ਹਨ॥ ੧ ॥ ਰਹਾਉ ॥

**ਸੰਕਰਾ ਨਹੀ ਜਾਨਹਿ ਭੇਵ ॥ ਖੋਜਤਹਾਰੇ ਦੇਵ ॥**

ਸੰਕਰਾ=ਸ਼ਿਵ ਜੀ ਭੀ ਉਸ ਦੇ ਭੇਦ ਨੂੰ ਜਾਣਦੇ ਨਹੀਂ ਹਨ। ਸਾਰੇ ਦੇਵਤੇ ਵੀ ਉਸ ਨੂੰ ਖੋਜ-ਖੋਜ ਕੇ ਹਾਰ ਗਏ ਹਨ।

**ਦੇਵੀਆ ਨਹੀ ਜਾਨੈ ਮਰਮ ॥ ਸਭ ਊਪਰਿ ਅਲਖ ਪਾਰਬ੍ਰਹਮ ॥ ੨ ॥**

(ਛਿਆਨਵੇਂ ਕਰੋੜ) ਦੇਵੀਆਂ ਭੀ ਉਸ ਦੇ ਮਰਮ=ਭੇਦ ਨੂੰ ਜਾਣਦੀਆਂ ਨਹੀਂ ਹਨ। ਉਹ ਪਾਰਬ੍ਰਹਮ ਸਭ ਤੋਂ ਉੱਪਰ ਹੋਣ ਕਰ ਕੇ ਅਲੱਖ ਹੈ॥ ੨ ॥

**ਅਪਨੈ ਰੰਗਿ ਕਰਤਾ ਕੇਲ ॥ ਆਪਿ ਬਿਛੋਰੈ ਆਪੇ ਮੇਲ ॥**

ਉਹ ਆਪਣੇ ਰੰਗਿ=ਅਨੰਦ ਵਿਚ ਆਪ ਹੀ ਕੇਲ=ਖੁਸ਼ੀਆਂ ਨੂੰ ਕਰਦਾ ਹੈ। ਉਹ ਆਪ ਹੀ ਮਨਮੁਖਾਂ ਨੂੰ ਵਿਛੋੜਦਾ ਹੈ, ਆਪ ਹੀ ਗੁਰਮੁਖਾਂ ਨੂੰ ਆਪਣੇ ਨਾਲ ਮੇਲ ਲੈਂਦਾ ਹੈ।

**ਇਕਿ ਭਰਮੇ ਇਕਿ ਭਗਤੀ ਲਾਏ ॥ ਅਪਣਾ ਕੀਆ ਆਪਿ ਜਣਾਏ ॥ ੩ ॥**

ਇਕ ਮਨਮੁਖ ਸੰਸਾਰ ਵਿਚ ਭਰਮ ਰਹੇ ਹਨ, ਇਕ ਗੁਰਮੁਖ ਭਗਤੀ ਕਰਨ ਵਿਚ ਲਗਾਏ ਹਨ। ਉਹ ਆਪਣੇ ਕੀਤੇ ਹੋਏ ਪ੍ਰਪੰਚ ਨੂੰ ਆਪ ਹੀ ਮਿਥਿਆ ਕਰ ਕੇ ਜਣਾਉਂਦਾ ਹੈ॥ ੩ ॥

**ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥**

ਹੇ ਭਾਈ ! ਸੰਤਾਂ ਦੀ ਸੱਚੀ ਸਿਖਿਆ ਸੁਣਨਾ ਕਰ। ਸੰਤ ਆਪਣੇ ਮੂੰਹੋਂ ਉਹੋ ਗੱਲ ਬੋਲਦੇ ਹਨ ਜੋ

ਆਖੀ=ਅੱਖਾਂ ਨਾਲ ਵੇਖਦੇ ਹਨ। *ਅਥਵਾ:-* ਜੋ=ਜਿਸ ਪਰਮੇਸ਼ਰ ਨੂੰ ਗਿਆਨ ਵੈਰਾਗ ਰੂਪੀ ਅੱਖਾਂ ਨਾਲ ਸਾਰੇ ਪਰੀਪੂਰਨ ਦੇਖਦੇ ਹਨ, ਸੋ ਬੋਲਹਿ=ਉਸ ਦੇ ਜਸ ਨੂੰ ਬੋਲਦੇ ਹਨ।

## ਨਹੀ ਲੇਪੁ ਤਿਸੁ ਪੁੰਨਿ ਨ ਪਾਪਿ॥
## ਨਾਨਕ ਕਾ ਪ੍ਰਭੁ ਆਪੇ ਆਪਿ॥੪॥੨੫॥੩੬॥

ਉਨ੍ਹਾਂ ਸੰਤਾਂ ਨੂੰ ਪੁੰਨ ਪਾਪ ਦਾ ਕੋਈ ਲੇਪ ਨਹੀਂ ਹੈ। ਮੈਂ ਨਾਨਕ ਦਾ ਪ੍ਰਭੂ ਆਪੇ ਆਪ ਸਾਰੇ ਪਰੀਪੂਰਨ ਹੈ। *ਅਥਵਾ:-* ਮੈਂ ਨਾਨਕ ਦਾ ਪ੍ਰਭੁ=ਰੱਖਕ ਸੁਆਮੀ ਪਰਮਾਤਮਾ ਆਪੇ ਆਪਿ=ਸੁਤੰਤਰ ਹੈ। ਉਸ ਪ੍ਰਭੂ ਨੂੰ ਪੁੰਨ ਪਾਪ ਦਾ ਕੋਈ ਲੇਪ ਨਹੀਂ ਹੈ॥ ੪॥ ੨੫॥ ੩੬॥

## ਰਾਮਕਲੀ ਮਹਲਾ ੫॥

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ-

## ਕਿਛਹੂ ਕਾਜੁ ਨ ਕੀਓ ਜਾਨਿ॥ ਸੁਰਤਿ ਮਤਿ ਨਾਹੀ ਕਿਛੁ ਗਿਆਨਿ॥

ਹੇ ਹਰੀ ! ਆਪ ਜੀ ਦੇ ਜਾਣਨ ਵਾਸਤੇ ਮੈਂ ਕੁਝ ਵੀ ਸਾਧਨਾਂ ਰੂਪੀ ਕਾਰਜ ਨਹੀਂ ਕੀਤਾ। ਸੁਰਤਿ=ਸ੍ਰੇਸ਼ਟ ਪ੍ਰੀਤੀ, ਮਤਿ=ਆਤਮ ਵਿਛੈਣੀ ਬੁੱਧੀ ਸ਼ਾਸਤ੍ਰ ਗਿਆਨ ਇਤਆਦਿਕ ਕੁਝ ਵੀ ਮੇਰੇ ਵਿਚ ਨਹੀਂ ਹੈ। *ਅਥਵਾ:-* ਸੁਰਤੀਆਂ ਦੇ ਮਤਿ=ਸਿਧਾਂਤ ਗ੍ਰਹਿਣ ਕਰਨ ਦਾ ਕੁਝ ਭੀ ਮੇਰੇ ਵਿਚ ਗਿਆਨ ਨਹੀਂ ਹੈ।

## ਜਾਪ ਤਾਪ ਸੀਲ ਨਹੀ ਧਰਮ॥ ਕਿਛੂ ਨ ਜਾਨਉ ਕੈਸਾ ਕਰਮ॥੧॥

ਜਪ, ਤਪ, ਸੀਲ ਸੁਭਾਅ, *ਵਾ:-* ਜਤ ਆਦਿਕ ਕੋਈ ਧਰਮ ਮੇਰੇ ਵਿਚ ਨਹੀਂ ਹੈ। ਮੈਂ ਕੁਝ ਭੀ ਜਾਣਦਾ ਨਹੀਂ ਹਾਂ ਕਿ ਕਿਹੜਾ ਕਰਮ ਸੁਖਦਾਈ ਹੈ, *ਵਾ:-* ਕਿਹੜੇ ਕਰਮ ਕਰ ਕੇ ਆਪ ਜੀ ਦੀ ਪ੍ਰਾਪਤੀ ਹੁੰਦੀ ਹੈ॥ ੧॥

## ਠਾਕੁਰ ਪ੍ਰੀਤਮ ਪ੍ਰਭ ਮੇਰੇ॥

ਹੇ ਠਾਕੁਰ ਪ੍ਰਭੂ ! ਮੇਰੇ ਆਪ ਪ੍ਰੀਤਮ=ਪਿਆਰੇ ਹੋ।

## ਤੁਝ ਬਿਨੁ ਦੂਜਾ ਅਵਰੁ ਨ ਕੋਈ ਭੂਲਹ ਚੂਕਹ ਪ੍ਰਭ ਤੇਰੇ॥੧॥ ਰਹਾਉ॥

ਆਪ ਜੀ ਤੋਂ ਬਿਨਾਂ ਮੇਰਾ ਹੋਰ ਕੋਈ ਦੂਜਾ ਨਹੀਂ ਹੈ, ਹੇ ਪ੍ਰਭੂ ! ਅਸੀਂ ਤੇਰੇ ਦਾਸ ਭੁੱਲਣੇ ਚੁੱਕਣੇ ਵਾਲੇ ਹਾਂ। *ਅਥਵਾ:-* ਜੇ ਕਰ ਸੰਤ ਸੇਵਾ ਤੋਂ ਭੁੱਲ ਜਾਈਏ, ਯਾਂ ਅੰਮ੍ਰਿਤ ਵੇਲੇ ਭਜਨ-ਸਿਮਰਨ ਤੋਂ ਚੁੱਕ ਜਾਈਏ ਤਾਂ ਭੀ ਹੇ ਪ੍ਰਭੂ ! ਅਸੀਂ ਤੇਰੇ ਦਾਸ ਹਾਂ॥ ੧॥ ਰਹਾਉ॥

## ਰਿਧਿ ਨ ਬੁਧਿ ਨ ਸਿਧਿ ਪ੍ਰਗਾਸੁ॥ ਬਿਖੈ ਬਿਆਧਿ ਕੇ ਗਾਵ ਮਹਿ ਬਾਸੁ॥

ਮੇਰੇ ਵਿਚ ਨਾ ਰਿਧੀ ਦਾ ਬਲ ਹੈ, ਨਾ ਸਿਧੀ ਦਾ ਬਲ ਹੈ, ਨਾ ਹੀ ਆਤਮ ਵਿਸ਼ੈਣੀ ਬੁੱਧੀ ਦਾ ਪ੍ਰਕਾਸ਼ ਹੈ। ਬਿਆਧਿ=ਰੋਗ ਰੂਪ ਵਿਸ਼ਿਆਂ ਦੇ ਪਿੰਡ ਵਿਚ ਵਸ ਰਿਹਾ ਹਾਂ।

*ਅਥਵਾ:-* ਵਿਸ਼ਿਆਂ ਵਿਚ ਤੇ ਬਿਆਧਿ=ਰੋਗਾਂ ਦੇ, ਗਾਵ=ਪਿੰਡ-ਸਰੀਰ ਵਿਚ ਵਸ ਰਿਹਾ ਹਾਂ ਭਾਵ ਦੇਹ ਅਧਿਆਸੀ ਹੋ ਰਿਹਾ ਹਾਂ।

**ਕਰਣਹਾਰ ਮੇਰੇ ਪ੍ਰਭ ਏਕ॥ ਨਾਮ ਤੇਰੇ ਕੀ ਮਨ ਮਹਿ ਟੇਕ॥੨॥**

ਹੇ ਮੇਰੇ ਪ੍ਰਭੂ ! ਇਕ ਆਪ ਹੀ ਸਭ ਗੱਲਾਂ ਦੇ ਕਰਨ ਵਾਲੇ ਹੋ। ਮੈਂ ਆਪਣੇ ਮਨ ਵਿਚ ਤੇਰੇ ਨਾਮ ਦੀ ਟੇਕ=ਓਟ ਧਾਰੀ ਹੈ॥ ੨॥

**ਸੁਣਿ ਸੁਣਿ ਜੀਵਉ ਮਨਿ ਇਹੁ ਬਿਸ੍ਰਾਮੁ॥ ਪਾਪ ਖੰਡਨ ਪ੍ਰਭ ਤੇਰੋ ਨਾਮੁ॥**

ਆਪ ਜੀ ਦੇ ਨਾਮ ਨੂੰ ਸੁਣ-ਸੁਣ ਕੇ ਜੀਉਂਦਾ ਹਾਂ ਅਤੇ ਇਹ ਮਨ ਬਿਸ੍ਰਾਮੁ=ਇਸਥਿਤੀ ਨੂੰ ਪ੍ਰਾਪਤ ਹੁੰਦਾ ਹੈ। ਹੇ ਪ੍ਰਭੂ! ਆਪ ਜੀ ਦਾ ਨਾਮ ਪਾਪਾਂ ਨੂੰ ਖੰਡਨ=ਨਾਸ ਕਰਨ ਵਾਲਾ ਹੈ।

**ਤੂ ਅਗਨਤੁ ਜੀਅ ਕਾ ਦਾਤਾ॥**
**ਜਿਸਹਿ ਜਣਾਵਹਿ ਤਿਨਿ ਤੂ ਜਾਤਾ॥੩॥**

ਹੇ ਪ੍ਰਭੂ ! ਤੂੰ ਅਗਨਤੁ=ਬਿਅੰਤ ਜੀਵਾਂ ਦਾ ਦਾਤਾ ਹੈਂ। ਜਿਸ ਨੂੰ ਜਣਾਉਂਦਾ ਹੈਂ ਉਸੇ ਨੇ ਤੂੰ ਜਾਤਾ=ਆਪ ਜੀ ਨੂੰ ਜਾਣਿਆ ਹੈ॥ ੩॥

**ਜੋ ਉਪਾਇਓ ਤਿਸੁ ਤੇਰੀ ਆਸ॥ ਸਗਲ ਅਰਾਧਹਿ ਪ੍ਰਭ ਗੁਣਤਾਸ॥**

ਜੋ ਭੀ ਸੰਸਾਰ ਵਿਚ ਉਤਪਤ ਕੀਤਾ ਹੈ, ਤਿਸ ਨੂੰ ਇਕ ਤੇਰੀ ਹੀ ਆਸ ਹੈ। ਹੇ ਪ੍ਰਭੂ ! ਸ਼ੁਭ ਗੁਣਾਂ ਦੇ ਸਮੁੰਦਰ, ਸਾਰੇ ਜੀਵ ਖਾਨ ਪਾਨ ਆਦਿਕ ਪਦਾਰਥਾਂ ਲਈ ਆਪ ਜੀ ਨੂੰ ਹੀ ਅਰਾਧਦੇ ਹਨ।

**ਨਾਨਕ ਦਾਸ ਤੇਰੈ ਕੁਰਬਾਣੁ॥**
**ਬੇਅੰਤ ਸਾਹਿਬੁ ਮੇਰਾ ਮਿਹਰਵਾਣੁ॥੪॥੨੬॥੩੭॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਤੂੰ ਬੇਅੰਤ ਮੇਹਰਵਾਨ ਹੈਂ ਅਤੇ ਤੂੰ ਹੀ ਮੇਰਾ ਸਾਹਿਬ ਹੈਂ, ਮੈਂ ਆਪ ਜੀ ਤੋਂ ਕੁਰਬਾਣੁ=ਬਲਿਹਾਰ ਜਾਂਦਾ ਹਾਂ॥ ੪॥ ੨੬॥ ੩੭॥

**ਰਾਮਕਲੀ ਮਹਲਾ ੫॥**

**ਰਾਖਨਹਾਰ ਦਇਆਲ॥ ਕੋਟਿ ਭਵ ਖੰਡੇ ਨਿਮਖ ਖਿਆਲ॥**

ਦਇਆਲ=ਪਰਮਾਤਮਾ ਸਭ ਦੀ ਰਖਿਆ ਕਰਨ ਵਾਲਾ ਹੈ। ਇਕ ਨਿਮਖ ਮਾਤ੍ਰ ਆਪਣੇ ਖਿਆਲ ਨਾਲ ਭਾਵ ਥੋੜ੍ਹੇ ਧਿਆਨ ਵਿਚ ਕ੍ਰੋੜਾਂ 'ਭਵ ਖੰਡੇ'=ਜਨਮ ਖੰਡਨ ਕਰ ਦੇਂਦਾ ਹੈ।

**ਸਗਲ ਅਰਾਧਹਿ ਜੰਤ॥ ਮਿਲੀਐ ਪ੍ਰਭ ਗੁਰ ਮਿਲਿ ਮੰਤ॥੧॥**

ਸਾਰੇ ਜੀਵ ਉਸ ਨੂੰ ਅਰਾਧਦੇ ਤਾਂ ਹਨ। ਪਰ ਜੇਹੜਾ ਗੁਰ ਮੰਤ੍ਰ ਨਾਲ ਮਿਲਿਆ ਹੈ, ਓਹੀ ਪ੍ਰਭੂ ਨਾਲ ਮਿਲਦਾ ਹੈ॥ ੧॥

**ਜੀਅਨ ਕੋ ਦਾਤਾ ਮੇਰਾ ਪ੍ਰਭੁ॥**

ਉਹ ਮੇਰਾ ਪ੍ਰਭੂ=ਪਰਮਾਤਮਾ ਸਾਰਿਆਂ ਜੀਵਾਂ ਦਾ ਦਾਤਾ ਹੈ।

**ਪੂਰਨ ਪਰਮੇਸੁਰ ਸੁਆਮੀ ਘਟਿ ਘਟਿ ਰਾਤਾ ਮੇਰਾ ਪ੍ਰਭੁ॥੧॥ ਰਹਾਉ॥**

ਮੇਰਾ ਸੁਆਮੀ ਪਰਮੇਸ਼ਰ ਸਾਰੇ ਸੰਸਾਰ ਵਿਚ ਪੂਰਨ ਹੈ, ਪੁਨਾ ਮੇਰਾ ਪ੍ਰਭੂ ਸਾਰਿਆਂ ਘਟਾਂ ਵਿਚ ਰਾਤਾ=ਮਿਲਿਆ ਹੋਇਆ ਹੈ॥ ੧॥ ਰਹਾਉ॥

**ਤਾ ਕੀ ਗਹੀ ਮਨ ਓਟ॥ ਬੰਧਨ ਤੇ ਹੋਈ ਛੋਟ॥**

ਜਦ ਮਨ ਕਰ ਕੇ ਉਸ ਪ੍ਰਭੂ ਦੀ ਓਟ ਗ੍ਰਹਿਣ ਕੀਤੀ। ਤਦ ਸੰਸਾਰਕ ਬੰਧਨਾਂ ਵਲੋਂ ਸਾਡੀ ਛੋਟ ਹੋ ਗਈ।

**ਹਿਰਦੈ ਜਪਿ ਪਰਮਾਨੰਦ॥ ਮਨ ਮਾਹਿ ਭਏ ਅਨੰਦ॥ ੨॥**

ਜਦ ਹਿਰਦੇ ਵਿਚ ਪਰਮ ਅਨੰਦ ਸਰੂਪ ਪਰਮੇਸ਼ਰ ਦੇ ਨਾਮ ਨੂੰ ਜਪਿਆ ਤਦ ਆਪਣੇ ਮਨ ਦੇ ਵਿਚ ਹੀ ਅਨੰਦ ਹੋ ਗਏ॥ ੧॥

**ਤਾਰਣ ਤਰਣ ਹਰਿ ਸਰਣ॥ ਜੀਵਨ ਰੂਪ ਹਰਿ ਚਰਣ॥**

ਹਰੀ ਦੀ ਸ਼ਰਨ ਜੀਵ ਦੇ ਤਾਰਨ ਨੂੰ ਤਰਣ=ਜਹਾਜ਼ ਰੂਪ ਹੈ। ਪੁਨਾ ਹਰੀ ਦੇ ਚਰਨ ਸੰਤਾਂ ਦੇ ਜੀਵਨ=ਪ੍ਰਾਣ ਰੂਪ ਹਨ। *ਅਥਵਾ:-* ਚਰਣ=ਪੂਜਨੀਕ ਹਰੀ ਆਪ ਜੀਵਨ ਰੂਪ ਹੈ। *ਅਥਵਾ:-* ਚਰਣ=ਵੇਦਾਂ ਕਰ ਕੇ ਪ੍ਰਤਿਪਾਦਜ ਹਰੀ ਜੀਵਨ ਰੂਪ ਹੈ।

[ਪੰਨਾ ੮੯੫]

**ਸੰਤਨ ਕੇ ਪ੍ਰਾਣ ਅਧਾਰ॥ ਊਚੇ ਤੇ ਊਚ ਅਪਾਰ॥ ੩॥**

ਫਿਰ ਉਹ ਪ੍ਰਭੂ ਸੰਤਾਂ ਦੇ ਪ੍ਰਾਣਾਂ ਦਾ ਅਧਾਰ=ਆਸਰਾ ਰੂਪ ਹੈ। ਅਪਾਰ=ਪ੍ਰਭੂ ਉੱਚਿਆਂ ਤੋਂ ਉੱਚਾ ਹੈ॥ ੩॥

**ਸੁਮਤਿ ਸਾਰੁ ਜਿਤੁ ਹਰਿ ਸਿਮਰੀਜੈ॥ ਕਰਿ ਕਿਰਪਾ ਜਿਸੁ ਆਪੇ ਦੀਜੈ॥**

ਹੇ ਪੁਰਸ਼ਾ ! ਸ੍ਰੇਸ਼ਟ ਮਤੀ ਨੂੰ ਸੰਭਾਲਣਾ ਕਰ ਜਿਸ ਕਰ ਕੇ ਹਰੀ ਦਾ ਸਿਮਰਨ ਕਰੀਦਾ ਹੈ। ਜਿਸ ਨੂੰ ਆਪ ਪਰਮੇਸ਼ਰ ਕ੍ਰਿਪਾ ਦ੍ਰਿਸ਼ਟੀ ਕਰ ਕੇ ਦੇਂਦਾ ਹੈ, ਓਸੇ ਨੂੰ ਸ਼ੁਭ ਮਤੀ ਪ੍ਰਾਪਤ ਹੁੰਦੀ ਹੈ।

**ਸੂਖ ਸਹਜ ਆਨੰਦ ਹਰਿ ਨਾਉ॥**

**ਨਾਨਕ ਜਪਿਆ ਗੁਰ ਮਿਲਿ ਨਾਉ॥ ੪॥ ੨੭॥ ੩੮॥**

ਹਰੀ-ਨਾਮ ਕਰ ਕੇ ਹੀ ਸਹਜ=ਅੱਚੁਤ ਸੁਖ ਦਾ ਅਨੰਦ ਪ੍ਰਾਪਤ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ- ਅਸਾਂ ਨੇ ਗੁਰਾਂ ਨਾਲ ਮਿਲ ਕੇ ਨਾਮ ਨੂੰ ਜਪਿਆ ਹੈ॥ ੪॥ ੨੭॥ ੩੮॥

**ਰਾਮਕਲੀ ਮਹਲਾ ੫॥**

**ਸਗਲ ਸਿਆਨਪ ਛਾਡਿ॥ ਕਰਿ ਸੇਵਾ ਸੇਵਕ ਸਾਜਿ॥**

ਹੇ ਭਾਈ ! ਬੁੱਧੀ ਦੀਆਂ ਸਭ ਸਿਆਣਪਾਂ ਛੱਡ ਦੇ। ਆਪਣੇ ਆਪ ਨੂੰ ਸੇਵਕ ਸਾਜਿ=ਦਾਸ ਬਣਾ ਕੇ ਸਤਿਗੁਰਾਂ ਦੀ ਸੇਵਾ ਕਰ।

**ਅਪਨਾ ਆਪੁ ਸਗਲ ਮਿਟਾਇ॥ ਮਨ ਚਿੰਦੇ ਸੇਈ ਫਲ ਪਾਇ॥ ੧॥**

ਜੋ ਆਪਣਾ ਆਪ=ਹੰਕਾਰ ਸਾਰਾ ਮਿਟਾ ਦੇਂਦੇ ਹਨ। ਉਹ ਪੁਰਸ਼ ਮਨ ਇੱਛੇ ਫਲਾਂ ਨੂੰ ਪਾਉਂਦੇ ਹਨ॥ ੧॥

**ਹੋਹੁ ਸਾਵਧਾਨ ਅਪੁਨੇ ਗੁਰ ਸਿਉ ॥**

ਹੇ ਭਾਈ ! ਤੂੰ ਭੀ ਆਪਣੇ ਗੁਰਾਂ ਨਾਲ ਮਿਲ ਕੇ ਸਾਵਧਾਨ ਹੋਣਾ ਕਰ।

**ਆਸਾ ਮਨਸਾ ਪੂਰਨ ਹੋਵੈ**
**ਪਾਵਹਿ ਸਗਲ ਨਿਧਾਨ ਗੁਰ ਸਿਉ ॥ ੧ ॥ ਰਹਾਉ ॥**

ਤੇਰੀ ਮਨਸਾ=ਬੁੱਧੀ ਦੀ ਸਭ ਆਸਾ ਪੂਰਨ ਹੋਵੇਗੀ ਅਤੇ ਗੁਰਾਂ ਪਾਸੋਂ ਸਾਰੇ ਨਿਧਾਨ=ਖਜ਼ਾਨੇ ਪਾ ਲਵੇਂਗਾ ॥ ੧ ॥ ਰਹਾਉ ॥

**ਦੂਜਾ ਨਹੀ ਜਾਨੈ ਕੋਇ ॥ ਸਤਗੁਰੁ ਨਿਰੰਜਨੁ ਸੋਇ ॥**

ਗੁਰਾਂ ਨੂੰ ਕੋਈ ਦੂਜਾ ਰੂਪ ਕਰ ਕੇ ਨਾ ਜਾਣਨਾ ਕਰ। ਸਤਿਗੁਰੂ ਉਸ ਨਿਰੰਜਨ ਪੁਰਖ ਦਾ ਰੂਪ ਹਨ।

**ਮਾਨੁਖ ਕਾ ਕਰਿ ਰੂਪੁ ਨ ਜਾਨੁ ॥ ਮਿਲੀ ਨਿਮਾਨੇ ਮਾਨੁ ॥ ੨ ॥**

ਸਤਿਗੁਰਾਂ ਨੂੰ ਮਨੁੱਖ ਦਾ ਰੂਪ ਕਰ ਕੇ ਨਾ ਜਾਣਨਾ ਕਰ, ਭਾਵ ਪਰਮੇਸ਼ਰ ਰੂਪ ਸਮਝਣਾ ਕਰ। ਤਾਂ ਹੀ ਨਿਮਾਣੇ ਜੀਵ ਨੂੰ ਮਾਨਤਾ ਮਿਲਦੀ ਹੈ॥ ੨ ॥

**ਗੁਰ ਕੀ ਹਰਿ ਟੇਕ ਟਿਕਾਇ ॥ ਅਵਰ ਆਸਾ ਸਭ ਲਾਹਿ ॥**

ਹਰੀ ਸਰੂਪ ਗੁਰਾਂ ਦੀ ਟੇਕ ਵਿਚ ਆਪਣੇ ਆਪ ਨੂੰ ਟਿਕਾਉਣਾ ਕਰ। ਅਵਰ=ਹੋਰ ਸਾਰੀਆਂ ਆਸਾਂ ਲਾਹਿ=ਦੂਰ ਕਰ ਦੇ।

**ਹਰਿ ਕਾ ਨਾਮੁ ਮਾਗੁ ਨਿਧਾਨੁ ॥ ਤਾ ਦਰਗਹ ਪਾਵਹਿ ਮਾਨੁ ॥ ੩ ॥**

ਨਿਧਾਨੁ=ਨਿਧੀਆਂ ਦਾ ਖ਼ਜ਼ਾਨਾ ਜੋ ਹਰੀ ਦਾ ਨਾਮ ਹੈ, ਉਸ ਨੂੰ ਮੰਗਣਾ ਕਰ। ਤਾਂ ਪ੍ਰਲੋਕ ਦਰਗਾਹ ਵਿਚ ਤੂੰ ਮਾਨੁ=ਆਦਰ ਪਾਵੇਂਗਾ॥ ੩ ॥

**ਗੁਰ ਕਾ ਬਚਨੁ ਜਪਿ ਮੰਤੁ ॥ ਏਹਾ ਭਗਤਿ ਸਾਰ ਤਤੁ ॥**

ਗੁਰਾਂ ਦਾ ਜੋ ਬਚਨ ਹੈ, ਉਸ ਨੂੰ ਮੰਤ੍ਰ ਰੂਪ ਨਿਸਚੇ ਕਰ ਕੇ ਜਪਣਾ ਕਰ। *ਅਥਵਾ:-* ਜੋ ਤੂੰ ਬਚਨੁ=ਬਚਣਾ ਚਾਹੁੰਦਾ ਹੈਂ ਤਾਂ ਗੁਰਾਂ ਦਾ ਮੰਤ੍ਰ ਜਪ! ਏਹੋ ਅਸਲ ਭਗਤੀ ਹੈ, ਸਾਰ ਤਤੁ=ਸ੍ਰੇਸ਼ਟ ਸਿਧਾਂਤ ਰੂਪ।

**ਸਤਿਗੁਰ ਭਏ ਦਇਆਲ ॥ ਨਾਨਕ ਦਾਸ ਨਿਹਾਲ ॥ ੪ ॥ ੨੮ ॥ ੩੯ ॥**

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ 'ਤੇ ਸਤਿਗੁਰੂ ਜੀ ਦਿਆਲੂ ਹੋਏ ਹਨ, ਉਹ ਦਾਸ ਨਿਹਾਲ=ਕ੍ਰਿਤ ਕ੍ਰਿਤ *ਵਾ:-* ਦੁੱਖਾਂ ਤੋਂ ਰਹਿਤ ਹੋਏ ਹਨ॥ ੪ ॥ ੨੮ ॥ ੩੯ ॥

**ਰਾਮਕਲੀ ਮਹਲਾ ੫ ॥**

**ਹੋਵੈ ਸੋਈ ਭਲ ਮਾਨੁ ॥ ਆਪਨਾ ਤਜਿ ਅਭਿਮਾਨੁ ॥**

ਹੇ ਪੁਰਸ਼ਾ! ਪ੍ਰਭੂ ਦੇ ਹੁਕਮ ਵਿਚ ਜੋ ਭੀ ਹੋਵੇ ਉਸ ਨੂੰ ਭਲਾ ਕਰ ਕੇ ਮੰਨ। ਆਪਣੇ ਆਪ ਦਾ ਅਭਿਮਾਨੁ=ਹੰਕਾਰ ਤਜਿ=ਤਿਆਗ ਦੇ।

## ਦਿਨੁ ਰੈਨਿ ਸਦਾ ਗੁਨ ਗਾਉ ॥ ਪੂਰਨ ਏਹੀ ਸੁਆਉ ॥ ੧ ॥

ਦਿਨ ਰਾਤ ਸਦਾ ਹੀ ਪ੍ਰਭੂ ਦੇ ਗੁਣ ਗਾਂਵਦਾ ਰਹੁ। ਏਸੇ ਵਿਚ ਪੂਰਨ ਸੁਆਉ=ਲਾਭ ਦੀ ਪ੍ਰਾਪਤੀ ਹੈ। *ਅਥਵਾ:-* ਏਹ ਕਰਤੱਬ ਸਭ ਸੁਆਉ=ਪਰਯੋਜਨਾ ਦੇ ਪੂਰਨ ਕਰਨ ਵਾਲਾ ਹੈ॥ ੧ ॥

## ਆਨੰਦ ਕਰਿ ਸੰਤ ਹਰਿ ਜਪਿ ॥

ਸੰਤਾਂ ਦੁਆਰੇ ਹਰੀ ਜਪ ਨੂੰ ਜਪ ਕੇ ਅਨੰਦ ਲੈਣਾ ਕਰ।

## ਛਾਡਿ ਸਿਆਨਪ ਬਹੁ ਚਤੁਰਾਈ
## ਗੁਰ ਕਾ ਜਪਿ ਮੰਤੁ ਨਿਰਮਲ ॥ ੧ ॥ ਰਹਾਉ ॥

ਸਿਆਣਪ ਬੁੱਧੀ ਦੀ, ਚਤੁਰਾਈ ਵਾਕਾਂ ਦੀ ਬਹੁਤੀ ਛੱਡ ਦੇ, ਗੁਰਾਂ ਦੇ ਨਿਰਮਲ ਮੰਤ੍ਰ ਨੂੰ ਜਪਣਾ ਕਰ॥ ੧ ॥ ਰਹਾਉ॥

## ਏਕ ਕੀ ਕਰਿ ਆਸ ਭੀਤਰਿ ॥ ਨਿਰਮਲ ਜਪਿ ਨਾਮੁ ਹਰਿ ਹਰਿ ॥

ਮਨ ਦੇ ਭੀਤਰਿ=ਵਿਚ ਇਕ ਪ੍ਰਭੂ ਦੀ ਆਸਾ ਧਾਰਨਾ ਕਰ ਅਤੇ ਨਿਰਮਲ ਜੋ ਹਰਿ ਹਰਿ ਨਾਮ ਹੈ ਉਸ ਨੂੰ ਜਪਣਾ ਕਰ।

## ਗੁਰ ਕੇ ਚਰਨ ਨਮਸਕਾਰਿ ॥ ਭਵਜਲੁ ਉਤਰਹਿ ਪਾਰਿ ॥ ੨ ॥

ਗੁਰਾਂ ਦੇ ਪਵਿਤ੍ਰ ਚਰਨਾਂ 'ਪਰ ਨਮਸਕਾਰ ਕਰ, ਤਾਂ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਏਂਗਾ॥ ੨ ॥

## ਦੇਵਨਹਾਰ ਦਾਤਾਰ ॥ ਅੰਤੁ ਨ ਪਾਰਾਵਾਰ ॥

ਉਹ ਦਾਤਾਂ ਦੇ ਦੇਣ ਵਾਲਾ ਪ੍ਰਭੂ ਦਾਤਾਰ ਹੈ, ਉਸ ਦੇ ਵਾਰ ਉਰਵਾਰ ਦਾ ਅੰਤ ਨਹੀਂ ਆਉਂਦਾ।

## ਜਾ ਕੈ ਘਰਿ ਸਰਬ ਨਿਧਾਨ ॥ ਰਾਖਨਹਾਰ ਨਿਦਾਨ ॥ ੩ ॥

ਜਿਸ ਪ੍ਰਭੂ ਦੇ ਘਰ ਵਿਚ ਸਾਰੇ ਨਿਧਾਨ=ਖ਼ਜ਼ਾਨੇ ਹਨ। ਉਹ ਪ੍ਰਭੂ ਹੀ ਨਿਦਾਨ=ਅੰਤ ਨੂੰ ਜੀਵ ਦੀ ਰਖਿਆ ਕਰਨ ਵਾਲਾ ਹੈ॥ ੩ ॥

## ਨਾਨਕ ਪਾਇਆ ਏਹੁ ਨਿਧਾਨ ॥ ਹਰੇ ਹਰਿ ਨਿਰਮਲ ਨਾਮ ॥

ਗੁਰੂ ਜੀ ਕਥਨ ਕਰਦੇ ਹਨ—ਜੋ ਹਰਿ ਹਰਿ ਨਾਮ ਨਿਰਮਲ ਹੈ, ਅਸਾਂ ਨੇ ਏਹੋ ਨਾਮ ਰੂਪ ਨਿਧਾਨ=ਖ਼ਜ਼ਾਨਾ ਪਾਇਆ ਹੈ।

## ਜੋ ਜਪੈ ਤਿਸ ਕੀ ਗਤਿ ਹੋਇ ॥
## ਨਾਨਕ ਕਰਮਿ ਪਰਾਪਤਿ ਹੋਇ ॥ ੪ ॥ ੨੯ ॥ ੪੦ ॥

ਜੇਹੜਾ ਪੁਰਸ਼ ਇਸ ਨਾਮ ਜਾਪ ਨੂੰ ਜਪਦਾ ਹੈ, ਉਸ ਦੀ ਗਤਿ ਹੋਇ=ਮੁਕਤੀ ਹੁੰਦੀ ਹੈ। ਗੁਰੂ ਜੀ ਕਥਨ ਕਰਦੇ ਹਨ—ਪਰ ਇਹ ਨਾਮ ਦਾ ਜਾਪ ਕਰਮਾਂ ਵਾਲਿਆਂ ਨੂੰ ਪਰਾਪਤ ਹੁੰਦਾ ਹੈ॥ ੪ ॥ ੨੯ ॥ ੪੦ ॥

## ਰਾਮਕਲੀ ਮਹਲਾ ੫ ॥

**ਦੁਲਭ ਦੇਹ ਸਵਾਰਿ ॥ ਜਾਹਿ ਨ ਦਰਗਹ ਹਾਰਿ ॥**

ਹੇ ਪੁਰਸ਼ਾ ! ਨਾਮ ਨੂੰ ਜਪ ਕੇ ਦੁਰਲੱਭ ਜੋ ਮਨੁੱਖਾ ਦੇਹ ਪ੍ਰਾਪਤ ਹੋਈ ਹੈ, ਇਸ ਨੂੰ ਸਵਾਰ ਲੈ, ਭਾਵ ਸਫਲ ਕਰ ਲੈ ਤਾਂ ਫਿਰ ਹਾਰ ਕੇ ਪ੍ਰਲੋਕ ਦਰਗਾਹ ਵਿਚ ਨਹੀਂ ਜਾਏਂਗਾ।

**ਹਲਤਿ ਪਲਤਿ ਤੁਧੁ ਹੋਇ ਵਡਿਆਈ ॥**
**ਅੰਤ ਕੀ ਬੇਲਾ ਲਏ ਛਡਾਈ ॥ ੧ ॥**

ਹਲਤਿ ਪਲਤਿ=ਲੋਕ ਪ੍ਰਲੋਕ ਵਿਚ ਤੇਰੀ ਵਡਿਆਈ ਹੋਵੇਗੀ। ਅੰਤ ਕੀ ਬੇਲਾ=ਪ੍ਰਾਣਾਂ ਦੇ ਵਿਜੋਗ ਵੇਲੇ ਪ੍ਰਭੂ ਦਾ ਨਾਮ ਤੈਨੂੰ ਜਮਾਂ ਤੋਂ ਛੁਡਾ ਲਏਗਾ॥ ੧ ॥

**ਰਾਮ ਕੇ ਗੁਨ ਗਾਉ ॥**

ਬਾਨੀ ਦੁਆਰਾ ਰਾਮ ਦੇ ਗੁਣ ਗਾਈ ਜਾਓ।

**ਹਲਤੁ ਪਲਤੁ ਹੋਹਿ ਦੋਵੈ ਸੁਹੇਲੇ ਅਚਰਜ ਪੁਰਖੁ ਧਿਆਉ ॥ ੧ ॥ ਰਹਾਉ ॥**

ਅਤੇ ਮਨ ਕਰਕੇ ਅਸਚਰਜ ਪੁਰਖ ਪਰਮਾਤਮਾ ਨੂੰ ਧਿਆਉਣਾ ਕਰੋ, ਤਾਂ ਤੁਹਾਡੇ ਹਲਤੁ ਪਲਤੁ=ਲੋਕ ਪ੍ਰਲੋਕ ਦੋਵੇਂ ਸੁਹੇਲੇ=ਸੁਖਦਾਈ, ਵਾ:- ਸੋਭਨੀਕ ਹੋਣਗੇ॥ ੧ ॥ ਰਹਾਉ॥

**ਊਠਤ ਬੈਠਤ ਹਰਿ ਜਾਪੁ ॥ ਬਿਨਸੈ ਸਗਲ ਸੰਤਾਪੁ ॥**

ਉਠਦਿਆਂ ਬੈਠਦਿਆਂ ਹਰੀ ਨਾਮ ਨੂੰ ਜਪਦਾ ਰਹੁ, ਤਾਂ ਤੇਰੇ ਮਨ ਦੇ ਸਾਰੇ ਸੰਤਾਪ ਬਿਨਸ ਜਾਣਗੇ ।

**ਬੈਰੀ ਸਭਿ ਹੋਵਹਿ ਮੀਤ ॥ ਨਿਰਮਲੁ ਤੇਰਾ ਹੋਵੈ ਚੀਤ ॥ ੨ ॥**

ਫਿਰ ਸਾਰੇ ਵੈਰੀ ਤੇਰੇ ਮਿੱਤ੍ਰ ਹੋ ਜਾਣਗੇ ਅਤੇ ਤੇਰਾ ਚਿਤ ਭੀ ਨਿਰਮਲ ਹੋ ਜਾਵੇਗਾ॥ ੨ ॥

**ਸਭ ਤੇ ਊਤਮ ਇਹੁ ਕਰਮੁ ॥ ਸਗਲ ਧਰਮ ਮਹਿ ਸ੍ਰੇਸਟ ਧਰਮੁ ॥**

ਸਾਰਿਆਂ ਕਰਮਾਂ ਵਿਚੋਂ ਇਹ ਨਾਮ ਜਪਣੇ ਰੂਪ ਕਰਮ ਉਤਮ ਹੈ। ਸਾਰਿਆਂ ਧਰਮਾਂ ਵਿਚੋਂ ਭੀ ਇਹੋ ਧਰਮ ਸਰੇਸ਼ਟ ਹੈ।

**ਹਰਿ ਸਿਮਰਨਿ ਤੇਰਾ ਹੋਇ ਉਧਾਰੁ ॥**
**ਜਨਮ ਜਨਮ ਕਾ ਉਤਰੈ ਭਾਰੁ ॥ ੩ ॥**

ਹਰੀ ਦੇ ਸਿਮਰਨ ਕਰਨ ਨਾਲ ਹੀ ਤੇਰਾ ਸੰਸਾਰ ਸਮੁੰਦਰ ਤੋਂ ਉਧਾਰ ਹੋਵੇਗਾ ਅਤੇ ਜਨਮਾਂ ਜਨਮਾਤਰਾਂ ਦਾ ਪਾਪਾਂ ਰੂਪੀ ਭਾਰ ਤੇਰੇ ਸਿਰ ਤੋਂ ਉਤਰ ਜਾਏਗਾ॥ ੩ ॥

**ਪੂਰਨ ਤੇਰੀ ਹੋਵੈ ਆਸ ॥ ਜਮ ਕੀ ਕਟੀਐ ਤੇਰੀ ਫਾਸ ॥**

ਤੇਰੀ ਸਭ ਆਸਾ ਪੂਰਨ ਹੋਵੇਗੀ ਅਤੇ ਤੇਰੀ ਗਿਚੀ ਚੋਂ ਜਮਾਂ ਦੀ ਫਾਹ ਕਟੀ ਜਾਵੇਗੀ।

## ਗੁਰ ਕਾ ਉਪਦੇਸੁ ਸੁਨੀਜੈ॥
## ਨਾਨਕ ਸੁਖਿ ਸਹਜਿ ਸਮੀਜੈ॥ ੪ ॥ ੩੦ ॥ ੪੧ ॥

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਤੂੰ ਗੁਰਾਂ ਦਾ ਉਪਦੇਸ਼ ਸੁਨਣਾ ਕਰ। ਤਾਂ ਤੂੰ ਸਹਜਿ=ਅਚੁਤ ਸੁਖ ਵਿਚ ਸਮੀਜੈ=ਸਮਾ ਜਾਵੇਂਗਾ,

ਵਾ:- ਸਹਜੇ ਹੀ ਸੁਖਾਂ ਵਿਚ ਸਮੀਜੈ=ਸੌਣਾ ਕਰੇਂਗਾ॥ ੪ ॥ ੩੦ ॥ ੪੧ ॥

## [ਪੰਨਾ ੮੯੬]

## ਰਾਮਕਲੀ ਮਹਲਾ ੫ ॥

## ਜਿਸ ਕੀ ਤਿਸ ਕੀ ਕਰਿ ਮਾਨੁ॥ ਆਪਨ ਲਾਹਿ ਗੁਮਾਨੁ॥

ਜਿਸ ਪ੍ਰਭੂ ਦੀ ਇਹ ਦੇਹ, ਵਾ:- ਸ੍ਰਿਸ਼ਟੀ, ਵਾ:- ਮਾਇਆ ਆਦਿਕ ਵਸਤੂਆਂ ਦਿੱਤੀਆਂ ਹੋਈਆਂ ਹਨ, ਓਸੇ ਦੀ ਕਰਕੇ ਮੰਨਣਾ ਕਰ। ਇਨ੍ਹਾਂ ਵਸਤੂਆਂ ਵਿਚ ਜੇਹੜਾ ਤੂੰ ਆਪਣਾ ਗੁਮਾਨੁ ਰਖਿਆ ਹੋਇਆ ਹੈ, ਇਸ ਨੂੰ ਤੂੰ ਲਾਹ ਦੇ।

## ਜਿਸ ਕਾ ਤੂ ਤਿਸ ਕਾ ਸਭੁ ਕੋਇ॥
## ਤਿਸਹਿ ਅਰਾਧਿ ਸਦਾ ਸੁਖੁ ਹੋਇ॥ ੧ ॥

ਜਿਸ ਪ੍ਰਭੂ ਦਾ ਤੂੰ ਪੈਦਾ ਕੀਤਾ ਹੋਇਆ ਹੈਂ, ਓਸੇ ਦਾ ਸਭ ਕੋਈ ਉਤਪਤ ਕੀਤਾ ਹੋਇਆ ਹੈ।

*ਅਥਵਾ:-* ਜਿਸ ਪ੍ਰਭੂ ਦਾ ਸਭ ਕੋਈ ਪੈਦਾ ਕੀਤਾ ਹੋਇਆ ਹੈ, ਤੂੰ ਉਸ ਦਾ ਦਾਸ ਹੋ। ਉਸ ਦੇ ਅਰਾਧਣੇ ਕਰਕੇ ਸਦਾ ਹੀ ਸੁਖ ਪ੍ਰਾਪਤ ਹੁੰਦਾ ਹੈ॥ ੧ ॥

## ਕਾਹੇ ਭ੍ਰਮਿ ਭ੍ਰਮਹਿ ਬਿਗਾਨੇ॥

ਹੇ ਬਿਗਾਨੇ=ਬੇ-ਗਿਆਤ ਪੁਰਸ਼ਾ ! ਤੂੰ ਕਿਸ ਵਾਸਤੇ ਭਰਮ ਵਿਚ ਭ੍ਰਮਹਿ=ਫਿਰ ਰਿਹਾ ਹੈਂ।

## ਨਾਮ ਬਿਨਾ ਕਿਛੁ ਕਾਮਿ ਨ ਆਵੈ
## ਮੇਰਾ ਮੇਰਾ ਕਰਿ ਬਹੁਤੁ ਪਛੁਤਾਨੇ॥ ੧ ॥ ਰਹਾਉ ॥

ਨਾਮ ਤੋਂ ਬਿਨਾਂ ਕੋਈ ਪਦਾਰਥ ਭੀ ਤੇਰੇ ਕੁਛ ਕੰਮ ਨਹੀਂ ਆਉਣਾ, ਇਹ ਜੀਵ ਮੇਰਾ ਘਰ ਹੈ, ਮੇਰਾ ਪਦਾਰਥ ਹੈ, ਇਹ ਮੇਰਾ ਕੁਟੰਬ ਹੈ, ਇਸੇ ਕਰਕੇ ਬਹੁਤ ਹੀ ਪਸ਼ਚਾਤਾਪ ਕਰਦੇ ਹਨ॥ ੧ ॥ ਰਹਾਉ ॥

## ਜੋ ਜੋ ਕਰੈ ਸੋਈ ਮਾਨਿ ਲੇਹੁ॥ ਬਿਨੁ ਮਾਨੇ ਰਲਿ ਹੋਵਹਿ ਖੇਹ॥

ਪਰਮਾਤਮਾ ਕਰਮਾਂ ਅਨੁਸਾਰ ਜੋ ਜੋ ਭੀ ਕਰਦਾ ਹੈ, ਉਸ ਨੂੰ ਭਲਾ ਕਰਕੇ ਮੰਨ ਲੈਣਾ ਕਰੋ। ਭਲਾ ਮੰਨੇ ਤੋਂ ਬਿਨਾਂ ਖੇਹ=ਮਿੱਟੀ ਵਿਚ ਹੀ ਰਲਨਾ ਹੁੰਦਾ ਹੈ।

## ਤਿਸ ਕਾ ਭਾਣਾ ਲਾਗੈ ਮੀਠਾ॥ ਗੁਰ ਪ੍ਰਸਾਦਿ ਵਿਰਲੇ ਮਨਿ ਵੂਠਾ॥ ੨ ॥

ਜੇਕਰ ਤਿਸ ਪ੍ਰਭੂ ਦਾ ਭਾਣਾ ਮੰਨਣਾ ਮਿੱਠਾ ਲਗੇ ਤਾਂ ਹੀ ਸੁਖ ਹੁੰਦਾ ਹੈ। ਪਰ ਗੁਰਾਂ ਦੀ ਕਿਰਪਾ ਦੁਆਰੇ

ਭਾਣਾ ਮੰਨਣਾ ਕਿਸੇ ਵਿਰਲੇ ਦੇ ਮਨ ਵਸਿਆ॥ ੨॥

**ਵੇਪਰਵਾਹੁ ਅਗੋਚਰੁ ਆਪਿ॥ ਆਠ ਪਹਰ ਮਨ ਤਾ ਕਉ ਜਾਪਿ॥**

ਜੋ ਬੇ-ਪਰਵਾਹ ਪ੍ਰਭੂ ਆਪ ਅਗੋਚਰੁ=ਇੰਦ੍ਰੀਆਂ ਦੇ ਅਵਿਸ਼ੇ ਹੈ। ਉਸ ਪ੍ਰਭੂ ਨੂੰ ਅੱਠੇ ਪਹਿਰ ਮਨ ਕਰ ਕੇ ਜਪਣਾ ਕਰ।

**ਜਿਸੁ ਚਿਤਿ ਆਏ ਬਿਨਸਹਿ ਦੁਖਾ॥**
**ਹਲਤਿ ਪਲਤਿ ਤੇਰਾ ਊਜਲ ਮੁਖਾ॥ ੩॥**

ਜਿਸ ਪ੍ਰਭੂ ਦੇ ਚੇਤੇ ਆਇਆਂ ਸਾਰੇ ਦੁੱਖ ਬਿਨਸ ਜਾਂਦੇ ਹਨ ਅਤੇ ਹਲਤਿ ਪਲਤਿ=ਲੋਕ ਪ੍ਰਲੋਕ ਵਿਚ ਤੇਰਾ ਮੂੰਹ ਉਜਲਾ ਹੋਵੇਗਾ॥ ੩॥

**ਕਉਨ ਕਉਨ ਉਧਰੇ ਗੁਨ ਗਾਇ॥ ਗਨਣੁ ਨ ਜਾਈ ਕੀਮ ਨ ਪਾਇ॥**

ਪ੍ਰਭੂ ਦੇ ਗੁਣ ਗਾ ਕੇ ਕੇਹੜੇ-ਕੇਹੜੇ ਤਰੇ ਹਨ। ਜੇ ਗਿਣਤੀ ਕਰੀਏ ਤਾਂ ਗਿਣੇ ਨਹੀਂ ਜਾਂਦੇ ਅਤੇ ਨਾ ਹੀ ਕੀਮਤ ਪੈਂਦੀ ਹੈ।

**ਬੂਡਤ ਲੋਹ ਸਾਧਸੰਗਿ ਤਰੈ॥**
**ਨਾਨਕ ਜਿਸਹਿ ਪਰਾਪਤਿ ਕਰੈ॥ ੪॥ ੩੧॥ ੪੨॥**

ਜੋ ਲੋਹੇ ਵਾਂਗੂ ਪਾਪਾਂ ਕਰਕੇ ਭਾਰੇ ਸੰਸਾਰ ਸਮੁੰਦਰ ਵਿਚ ਡੁਬ ਰਹੇ ਸਨ, ਉਹ ਸਤਸੰਗ ਰੂਪੀ ਬੇੜੇ 'ਪਰ ਚੜ੍ਹ ਕੇ ਤਰ ਗਏ ਹਨ। ਗੁਰੂ ਜੀ ਕਥਨ ਕਰਦੇ ਹਨ— ਜਿਸ ਨੂੰ ਪਰਮੇਸ਼ਰ ਪਰਾਪਤ ਕਰਦਾ ਹੈ, ਓਸੇ ਨੂੰ ਸਤਸੰਗ ਰੂਪ ਬੇੜਾ ਮਿਲਦਾ ਹੈ॥ ੪॥ ੩੧॥ ੪੨॥

(ਅਗਲੇ ਸ਼ਬਦ ਵਿਚ ਗੁਰ-ਸੇਵਾ ਦੀ ਸਫਲਤਾ ਤੇ ਪ੍ਰਭੂ ਦੀ ਬਿਅੰਤਤਾ ਦਾ ਵਰਨਣ ਕਰਦੇ ਹਨ)

**ਰਾਮਕਲੀ ਮਹਲਾ ੫॥**

**ਮਨ ਮਾਹਿ ਜਾਪਿ ਭਗਵੰਤੁ॥ ਗੁਰਿ ਪੂਰੈ ਇਹੁ ਦੀਨੋ ਮੰਤੁ॥**

ਹੇ ਭਾਈ ! ਮਨ ਵਿਚ ਭਗਵੰਤ ਨੂੰ ਜਪਣਾ ਕਰ। ਸਾਨੂੰ ਪੂਰਿਆਂ ਗੁਰਾਂ ਨੇ ਏਹੋ ਉਪਦੇਸ਼ ਦਿੱਤਾ।

**ਮਿਟੇ ਸਗਲ ਭੈ ਤ੍ਰਾਸ॥ ਪੂਰਨ ਹੋਈ ਆਸ॥ ੧॥**

ਜਿਤਨੇ ਕੁ ਤ੍ਰਾਸ=ਡਰ ਭੈ=ਹੋ ਰਹੇ ਸਨ ਉਹ ਸਭ ਮਿਟ ਗਏ ਹਨ।

*ਅਥਵਾ:-* ਇਸ ਲੋਕ ਦੇ ਭੈ ਅਤੇ ਪ੍ਰਲੋਕ ਦੇ ਤ੍ਰਾਸ=ਡਰ ਸਾਰੇ ਮਿਟ ਗਏ ਹਨ ਅਤੇ ਸਭ ਆਸਾ ਪੂਰਨ ਹੋ ਗਈ ਹੈ॥ ੧॥

**ਸਫਲ ਸੇਵਾ ਗੁਰਦੇਵਾ॥**

ਗੁਰਦੇਵਾਂ ਦੀ ਸੇਵਾ ਕੀਤੀ ਹੋਈ ਸਫਲ ਹੈ, ਕਿਉਂਕਿ ਮਨੋ ਕਾਮਨਾ ਪੂਰੀ ਕਰਦੀ ਹੈ।

**ਕੀਮਤਿ ਕਿਛੁ ਕਹਣੁ ਨ ਜਾਈ ਸਾਚੇ ਸਚੁ ਅਲਖ ਅਭੇਵਾ॥ ੧॥ ਰਹਾਉ॥**

ਉਸ ਪ੍ਰਭੂ ਦੀ ਕੀਮਤ ਕੁਝ ਕਹੀ ਨਹੀਂ ਜਾਂਦੀ, ਓਹ ਸੱਚਾ ਪ੍ਰਭੂ ਸਚੁ=ਨਿਸਚੇ ਕਰਕੇ ਅਲਖ=ਲਖਣੇ

ਤੋਂ ਰਹਿਤ ਹੈ ਅਤੇ ਅਭੇਵਾ=ਭੇਦਾਂ ਤੋਂ ਰਹਿਤ ਹੈ।

**ਕਰਨ ਕਰਾਵਨ ਆਪਿ॥ ਤਿਸ ਕਉ ਸਦਾ ਮਨ ਜਾਪਿ॥**

ਉਹ ਪ੍ਰਭੂ ਆਪ ਹੀ ਜੀਵਾਂ ਨੂੰ ਉਤਪਤ ਕਰਨ ਵਾਲਾ ਹੈ ਅਤੇ ਆਪ ਹੀ ਜੀਵਾਂ ਤੋਂ ਕਰਮ ਕਮਾਉਣੇ ਵਾਲਾ ਹੈ। ਹੇ ਭਾਈ ! ਉਸ ਪ੍ਰਭੂ ਨੂੰ ਸਦਾ ਹੀ ਮਨ ਵਿਚ ਜਪਣਾ ਕਰ।

**ਤਿਸ ਕੀ ਸੇਵਾ ਕਰਿ ਨੀਤ॥ ਸਚੁ ਸਹਜੁ ਸੁਖੁ ਪਾਵਹਿ ਮੀਤ॥ ੨॥**

ਨੀਤ=ਨਿਤਾਪ੍ਰਤੀ ਉਸ ਪ੍ਰਭੂ ਦੀ ਸੇਵਾ ਕਰ। ਹੇ ਮਿੱਤ੍ਰਾ ! ਤਾਂ ਤੂੰ ਸਹਜੁ=ਸੁਭਾਵਕ ਹੀ ਸੱਚਾ ਸੁਖ ਪਾਵੇਂਗਾ॥ ੨॥

**ਸਾਹਿਬੁ ਮੇਰਾ ਅਤਿ ਭਾਰਾ॥ ਖਿਨ ਮਹਿ ਥਾਪਿ ਉਥਾਪਨਹਾਰਾ॥**

ਉਹ ਮੇਰਾ ਸਾਹਿਬ ਅਤਿ ਭਾਰਾ=ਬੜਾ ਭਾਰਾ ਹੈ, ਭਾਵ ਦੇਸ਼ ਕਾਲ ਵਸਤੂ ਦੇ ਭੇਦ ਤੋਂ ਰਹਿਤ ਹੈ। ਇਕ ਛਿਨ ਵਿਚ ਥਾਪਿ=ਉਤਪਤੀ ਪਾਲਣਾ ਤੇ ਉਥਾਪਨਹਾਰਾ=ਲਯਤਾ ਦੇ ਕਰਨ ਵਾਲਾ ਹੈ।

**ਤਿਸੁ ਬਿਨੁ ਅਵਰੁ ਨ ਕੋਈ॥ ਜਨ ਕਾ ਰਾਖਾ ਸੋਈ॥ ੩॥**

ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਸਮਰੱਥ ਨਹੀਂ ਹੈ। ਆਪਣਿਆਂ ਦਾਸਾਂ ਦਾ ਓਹੀ ਰੱਖਕ ਹੈ॥ ੩॥

ਉਸ ਅੱਗੇ ਬੇਨਤੀ ਕਰੋ:-

**ਕਰਿ ਕਿਰਪਾ ਅਰਦਾਸਿ ਸੁਣੀਜੈ॥ ਅਪਣੇ ਸੇਵਕ ਕਉ ਦਰਸਨੁ ਦੀਜੈ॥**

ਹੇ ਪਰਮੇਸ਼ਰ ! ਕ੍ਰਿਪਾ ਦ੍ਰਿਸ਼ਟੀ ਕਰਕੇ ਮੇਰੀ ਅਰਦਾਸ ਸੁਨਣਾ ਕਰੋ। ਆਪਣੇ ਸੇਵਕ ਨੂੰ ਆਪਣਾ ਦਰਸ਼ਨ ਦੇਣਾ ਕਰੋ।

**ਨਾਨਕ ਜਾਪੀ ਜਪੁ ਜਾਪੁ॥**

**ਸਭ ਤੇ ਊਚ ਜਾ ਕਾ ਪਰਤਾਪੁ॥ ੪॥ ੩੨॥ ੪੩॥**

ਗੁਰੂ ਜੀ ਕਥਨ ਕਰਦੇ ਹਨ-ਜਾਪੀ ਹੋ ਕੇ ਉਸ ਪ੍ਰਭੂ ਦੇ ਜਪ ਨੂੰ ਜਪਣਾ ਕਰ।

ਜਿਸ ਪ੍ਰਭੂ ਦਾ ਪਰਤਾਪ ਸਾਰਿਆਂ ਤੋਂ ਉੱਚਾ ਹੈ॥ ੪॥ ੩੨॥ ੪੩॥

## ਰਾਮਕਲੀ ਮਹਲਾ ੫॥

**ਬਿਰਥਾ ਭਰਵਾਸਾ ਲੋਕ॥ ਠਾਕੁਰ ਪ੍ਰਭ ਤੇਰੀ ਟੇਕ॥**

ਸੰਸਾਰਕ ਲੋਕਾਂ ਦਾ ਜੇਹੜਾ ਭਰੋਸਾ ਹੈ, ਇਹ ਵਿਅਰਥ ਹੈ। ਹੇ ਪ੍ਰਭੂ ਠਾਕੁਰ=ਸੁਆਮੀ ! ਸਾਨੂੰ ਤਾਂ ਇਕ ਤੇਰੀ ਟੇਕ=ਓਟ ਹੈ।

**ਅਵਰ ਛੂਟੀ ਸਭ ਆਸ॥ ਅਚਿੰਤ ਠਾਕੁਰ ਭੇਟੇ ਗੁਣਤਾਸ॥ ੧॥**

ਸ਼ੁਭ-ਗੁਣਾਂ ਦਾ ਤਾਸ=ਖਜ਼ਾਨਾ ਜੋ ਠਾਕੁਰ ਹੈ, ਅਚਿੰਤ=ਚਿੰਤਾ ਤੋਂ ਰਹਿਤ,

ਵਾ:- ਅਚਾਨਕ ਹੀ ਉਸ ਦੇ ਮਿਲਣ ਕਰਕੇ ਹੋਰ ਸਭ ਆਸਾਂ ਛੁਟ ਗਈਆਂ ਹਨ॥ ੧॥

**ਏਕੋ ਨਾਮੁ ਧਿਆਇ ਮਨ ਮੇਰੇ॥**

ਹੇ ਮੇਰੇ ਮਨ ! ਤੂੰ ਇਕ ਪ੍ਰਭੂ ਦੇ ਨਾਮ ਨੂੰ ਧਿਆਉਣਾ ਕਰ।

**ਕਾਰਜੁ ਤੇਰਾ ਹੋਵੈ ਪੂਰਾ ਹਰਿ ਹਰਿ ਹਰਿ ਗੁਣ ਗਾਇ ਮਨ ਮੇਰੇ ॥੧॥ਰਹਾਉ॥**

ਤੇਰਾ ਸੰਸਾਰਕ ਕੰਮ ਅਤੇ ਮੋਖ ਰੂਪੀ ਕੰਮ ਭੀ ਪੂਰਾ ਹੋ ਜਾਵੇਗਾ, ਹੇ ਮੇਰੇ ਮਨ ! ਤੂੰ ਮਨ, ਬਾਣੀ, ਸਰੀਰ ਦੁਆਰਾ ਹਰਿ ਹਰਿ ਦੇ ਗੁਣ ਗਾਉਣਾ ਕਰ। ਵਾ:- ਹਰ ਇਕ ਜੀਵਾਂ ਦੇ ਹਰਿ=ਹਰਿਆਂ ਕਰਨ ਵਾਲਾ ਜੋ ਹਰੀ ਹੈ, ਉਸ ਦੇ ਗੁਣ ਗਾਉਂਣਾ ਕਰ॥ ੧ ॥ ਰਹਾਉ॥ ਤੇ ਇਸ ਤਰ੍ਹਾਂ ਕਹੋ-

**ਤੁਮ ਹੀ ਕਾਰਨ ਕਰਨ ॥ ਚਰਨ ਕਮਲ ਹਰਿ ਸਰਨ ॥**

ਹੇ ਪ੍ਰਭੂ ! ਤੁਸੀਂ ਹੀ ਸਭ ਕਾਰਨਾਂ ਦੇ ਕਰਨ ਵਾਲੇ ਹੋ। ਹੇ ਹਰੀ ! ਆਪ ਜੀ ਦੇ ਚਰਨ ਕਵਲਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ।

**ਮਨਿ ਤਨਿ ਹਰਿ ਓਹੀ ਧਿਆਇਆ ॥**
**ਆਨੰਦ ਹਰਿ ਰੂਪ ਦਿਖਾਇਆ ॥ ੨ ॥**

ਜਿਸ ਨੇ ਆਪਣੇ ਮਨ, ਤਨ ਦੇ ਵਿਚ ਉਸ ਹਰੀ ਨੂੰ ਧਿਆਇਆ ਹੈ। ਉਸ ਨੂੰ ਅਨੰਦ ਰੂਪ ਹਰੀ ਨੇ ਆਪਣਾ ਸਰੂਪ ਦਿਖਾਉਂਣਾ ਕੀਤਾ ਹੈ॥ ੨ ॥

**ਤਿਸ ਹੀ ਕੀ ਓਟ ਸਦੀਵ ॥ ਜਾ ਕੇ ਕੀਨੇ ਹੈ ਜੀਵ ॥**

ਸਦੀਵ=ਸਰਬ ਦਾ ਕਾਲ ਓਸੇ ਪ੍ਰਭੂ ਦੀ ਹੀ ਓਟ ਗ੍ਰਹਿਣ ਕਰ। ਜਿਸ ਪ੍ਰਭੂ ਦੇ ਇਹ ਸਾਰੇ ਜੀਵ ਪੈਦਾ ਕੀਤੇ ਹੋਏ ਹਨ।

**ਸਿਮਰਤ ਹਰਿ ਕਰਤ ਨਿਧਾਨ ॥ ਰਾਖਨਹਾਰ ਨਿਦਾਨ ॥ ੩ ॥**

ਸਿਮਰਦਿਆਂ ਹੀ ਹਰੀ ਸੁਖਾਂ ਦਾ ਖ਼ਜ਼ਾਨਾ ਪ੍ਰਾਪਤ ਕਰ ਦੇਂਦਾ ਹੈ ਅਤੇ ਨਿਦਾਨ=ਅੰਤ ਨੂੰ ਭੀ ਰਖਿਆ ਕਰਨ ਵਾਲਾ ਹੁੰਦਾ ਹੈ॥ ੩ ॥

**ਸਰਬ ਕੀ ਰੇਣ ਹੋਵੀਜੈ ॥ ਆਪੁ ਮਿਟਾਇ ਮਿਲੀਜੈ ॥**

ਸਾਰਿਆਂ ਦੀ ਚਰਨ ਧੂੜ ਹੋਣਾ ਕਰੀਏ ਅਤੇ ਆਪਾ ਭਾ ਹੰਕਾਰ ਨੂੰ ਮਿਟਾ ਕੇ ਸਤਸੰਗ ਵਿਚ ਮਿਲ ਰਹੀਏ।

**ਅਨਦਿਨੁ ਧਿਆਈਐ ਨਾਮੁ ॥**
**ਸਫਲ ਨਾਨਕ ਇਹੁ ਕਾਮੁ ॥ ੪ ॥ ੩੩ ॥ ੪੪ ॥**

ਗੁਰੂ ਜੀ ਕਥਨ ਕਰਦੇ ਹਨ— ਰਾਤ-ਦਿਨ ਨਾਮ ਨੂੰ ਧਿਆਉਣਾ ਕਰੀਏ। ਏਹੋ ਨਾਮ ਜਪਣੇ ਰੂਪ ਕੰਮ ਸਫਲ ਹੈ॥ ੪ ॥ ੩੩ ॥ ੪੪ ॥

## ਰਾਮਕਲੀ ਮਹਲਾ ੫ ॥

ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਗਏ ਹਨ ਤੇ ਜਹਾਂਗੀਰ ਬਾਦਸ਼ਾਹ ਦਾ ਮਿਲਾਪ ਹੋਇਆ, ਉਸ ਨੇ ਪੁਛਿਆ ਸੰਸਾਰ ਵਿਚ ਹਿੰਦੂ ਤੇ ਮੁਸਲਮਾਨ ਦੋ ਮਜ਼੍ਹਬ ਹਨ, ਇਨ੍ਹਾਂ ਵਿਚੋਂ ਵੱਡਾ ਕੌਣ ਹੈ? ਅਤੇ ਸੰਸਾਰ ਸਮੁੰਦਰ ਤੋਂ ਤਰਦਾ ਕੇਹੜਾ ਹੈ ? ਤੇ ਦੋਹਾਂ ਵਿਚੋਂ ਅਭੇਦ ਰੂਪ-ਦ੍ਰਿਸ਼ਟੀ ਕਿਸ ਦੀ ਹੈ ? ਇਹ ਗੱਲਾਂ ਸੁਣ ਕੇ

ਗੁਰੂ ਜੀ ਜਹਾਂਗੀਰ ਬਾਦਸ਼ਾਹ ਨੂੰ ਸੁਣਾਉਂਦੇ ਹਨ-

## ਕਾਰਨ ਕਰਨ ਕਰੀਮ ॥ ਸਰਬ ਪ੍ਰਤਿਪਾਲ ਰਹੀਮ ॥

ਹਿੰਦੂ ਪਰਮੇਸ਼ਰ ਨੂੰ ਕਾਰਨ ਕਰਨ ਕਹਿੰਦੇ ਹਨ, ਮੁਸਲਮਾਨ ਕਰੀਮ ਕਰਕੇ ਆਖਦੇ ਹਨ। ਹਿੰਦੂ ਕਹਿੰਦੇ ਸਨ ਉਹ ਪਰਮੇਸ਼ਰ ਸਭ ਦੇ ਪਾਲਣਹਾਰਾ ਹੈ, ਮੁਸਲਮਾਨ ਰਹੀਮ ਕਰਕੇ ਆਖਦੇ ਹਨ।

## ਅਲਹ ਅਲਖ ਅਪਾਰ ॥ ਖੁਦਿ ਖੁਦਾਇ ਵਡ ਬੇਸੁਮਾਰ ॥ ੧ ॥

ਮੁਸਲਮਾਨ ਉਸ ਨੂੰ ਅੱਲਾ ਕਰਕੇ ਆਖਦੇ ਹਨ, ਹਿੰਦੂ ਅਲਖ ਅਪਾਰ ਕਰਕੇ ਕਹਿੰਦੇ ਹਨ। ਮੁਸਲਮਾਨ ਉਸ ਨੂੰ ਖੁਦ ਖੁਦਾਇ ਆਖਦੇ ਹਨ, ਹਿੰਦੂ ਵਡ ਬੇ-ਸ਼ੁਮਾਰ=ਵੱਡਾ ਹੈ ਅਤੇ ਗਿਣਤੀ ਤੋਂ ਰਹਿਤ ਹੈ, ਐਸੇ ਕਹਿੰਦੇ ਹਨ॥ ੧॥

[ਪੰਨਾ ੮੯੭]

## ਓੁਂ ਨਮੋ ਭਗਵੰਤ ਗੁਸਾਈ ॥
## ਖਾਲਕੁ ਰਵਿ ਰਹਿਆ ਸਰਬ ਠਾਈ ॥ ੧ ॥ ਰਹਾਉ ॥

ਹਿੰਦੂ ਕਹਿੰਦੇ ਹਨ:- ਓੁਂ=ਮੰਗਲ ਸਰੂਪ ਭਗਵੰਤ ਗੁਸਾਈਂ ਨੂੰ ਨਮੋ=ਨਮਸਕਾਰ ਹੋਵੇ।

ਮੁਸਲਮਾਨ ਆਖਦੇ ਹਨ:- ਖਾਲਕੁ=ਖਲਕ ਕੁਨੰਦਾ ਖਾਲਕ ਸਾਰੀਆਂ ਜਗ੍ਹਾ 'ਪਰ ਰਵਿ ਰਿਹਾ ਹੈ।

## ਜਗੰਨਾਥ ਜਗਜੀਵਨ ਮਾਧੋ ॥ ਭਉ ਭੰਜਨ ਰਿਦ ਮਾਹਿ ਅਰਾਧੋ ॥

ਹਿੰਦੂ ਕਹਿੰਦੇ ਹਨ:- ਉਹ ਜਗਜੀਵਨ ਮਾਧੋ ਸਾਰੇ ਜਗਤ ਦਾ ਨਾਥ=ਸੁਆਮੀ ਹੈ।

ਪੁਨਾ, ਉਹ ਡਰ ਦੇ ਨਾਸ ਕਰਨ ਵਾਲਾ ਹੈ, ਉਸ ਨੂੰ ਹਿਰਦੇ ਵਿਚ ਅਰਾਧਣਾ ਕਰੋ।

## ਰਿਖੀਕੇਸ ਗੋਪਾਲ ਗੋੁਵਿੰਦ ॥ ਪੂਰਨ ਸਰਬਤ੍ਰ ਮੁਕੰਦ ॥ ੨ ॥

ਉਹ ਰਿਖੀਆਂ ਦਾ ਈਸ਼ੂਰ ਹੈ, ਗੋਪਾਲ=ਪ੍ਰਿਥਵੀ ਦਾ ਪਾਲਕ ਹੈ, ਗੋੁਵਿੰਦ=ਵੇਦਾਂ ਕਰਕੇ ਜਾਨਣੇ ਹੈ। ਉਹ ਮੁਕੰਦ=ਮੁਕਤੀ ਦਾਤਾ ਪ੍ਰਭੂ ਸਾਰਿਆਂ ਵਿਚ ਪੂਰਨ ਹੈ॥ ੨॥

## ਮਿਹਰਵਾਨ ਮਉਲਾ ਤੂਹੀ ਏਕ ॥ ਪੀਰ ਪੈਕਾਂਬਰ ਸੇਖ ॥

ਮੁਸਲਮਾਨ ਆਖਦੇ:- ਹੇ ਖੁਦਾ ! ਇਕ ਤੂੰ ਹੀ ਮੇਹਰਬਾਨ ਤੇ ਮਉਲਾ ਰੂਪ ਹੈਂ। ਪੀਰ ਪੈਕਾਂਬਰ ਅਤੇ ਸੇਖ ਰੂਪ ਭੀ ਤੂੰ ਹੀ ਹੈਂ।

## ਦਿਲਾ ਕਾ ਮਾਲਕੁ ਕਰੇ ਹਾਕੁ ॥ ਕੁਰਾਨ ਕਤੇਬ ਤੇ ਪਾਕੁ ॥ ੩ ॥

ਸਾਰਿਆਂ ਦਿਲਾਂ ਦਾ ਮਾਲਕ ਹੈਂ ਅਤੇ ਸਭ ਨੂੰ ਹਾਕੁ=ਪ੍ਰੇਰਨਾ ਕਰਦਾ ਹੈਂ। ਵਾ:- ਸਭ ਨੂੰ ਹਾਕੁ=ਵੁਲਾਵਣਾ ਕਰਦਾ ਹੈਂ। ਕੁਰਾਨ ਸ਼ਰੀਫ ਤੇ ਸਭ ਕਤੇਬਾਂ ਤੋਂ ਤੂੰ ਪਾਕੁ=ਪਵਿਤਰ ਹੈਂ॥ ੩॥

## ਨਾਰਾਇਣ ਨਰਹਰ ਦਇਆਲ ॥ ਰਮਤ ਰਾਮ ਘਟ ਘਟ ਆਧਾਰ ॥

ਹਿੰਦੂ ਕਹਿੰਦੇ ਹਨ:- ਨਰਾਇਣ ਰੂਪ ਤੇ ਨਰਹਰ ਰੂਪ ਤੇ ਦਿਆਲੂ ਸੁਭਾ ਵਾਲਾ ਤੂੰ ਹੀ ਹੈਂ।

ਹੇ ਰਾਮ ! ਤੂੰ ਸਾਰਿਆਂ ਵਿਚ ਰਮ ਰਿਹਾ ਹੈਂ ਅਤੇ ਸਾਰਿਆਂ ਘਟਾਂ-ਘਟਾਂ ਦਾ ਆਧਾਰ=ਆਸਰਾ ਰੂਪ ਹੈਂ।

**ਬਾਸੁਦੇਵ ਬਸਤ ਸਭ ਠਾਇ ॥ ਲੀਲਾ ਕਿਛੁ ਲਖੀ ਨ ਜਾਇ ॥ ੪ ॥**

ਹੇ ਵਾਸਦੇਵ ਪ੍ਰਭੂ ! ਤੂੰ ਹੀ ਸਾਰੀਆਂ ਜਗ੍ਹਾ 'ਪਰ ਵਸ ਰਿਹਾ ਹੈਂ। ਆਪ ਜੀ ਦੀ ਲੀਲ੍ਹਾ ਕੁਝ ਜਾਣੀ ਨਹੀਂ ਜਾਂਦੀ ॥ ੪ ॥

**ਮਿਹਰ ਦਇਆ ਕਰਿ ਕਰਨੈਹਾਰ ਭਗਤਿ ਬੰਦਗੀ ਦੇਹਿ ਸਿਰਜਣਹਾਰ ॥**

ਮੁਸਲਮਾਨ ਆਖਦੇ ਹਨ—ਹੇ ਖੁਦਾ ! ਤੂੰ ਮੇਹਰ ਕਰਨ ਵਾਲਾ ਹੈਂ।

ਹਿੰਦੂ ਕਹਿੰਦੇ ਹਨ—ਹੇ ਪ੍ਰਭੂ ! ਤੂੰ ਦਇਆ ਦ੍ਰਿਸ਼ਟੀ ਕਰਨ ਵਾਲਾ ਹੈਂ।

ਹਿੰਦੂ ਕਹਿੰਦੇ ਹਨ—ਹੇ ਸਿਰਜਣਹਾਰ! ਤੂੰ ਸਾਨੂੰ ਭਗਤੀ ਦੇਣਾ ਕਰ।

ਮੁਸਲਮਾਨ ਆਖਦੇ ਹਨ—ਹੇ ਖੁਦਾ ! ਤੂੰ ਸਾਨੂੰ ਬੰਦਗੀ ਦੇਣਾ ਕਰ।

ਜਹਾਂਗੀਰ ਨੇ ਕਿਹਾ, ਮੈਂ ਤਾਂ ਪੁਛਿਆ ਸੀ ਦੋਹਾਂ 'ਚੋਂ ਵੱਡਾ ਕੌਣ ਹੈ ਤੇ ਤਰਦਾ ਕੇਹੜਾ ਹੈ?

**ਕਹੁ ਨਾਨਕ ਗੁਰਿ ਖੋਏ ਭਰਮ ॥**

**ਏਕੋ ਅਲਹੁ ਪਾਰਬ੍ਰਹਮ ॥ ੫ ॥ ੩੪ ॥ ੪੫ ॥**

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਦੇ ਅੰਦਰੋਂ ਪੂਰਿਆਂ ਗੁਰਾਂ ਨੇ ਭਰਮ ਖੋਹ ਦਿੱਤੇ ਹਨ। ਉਨ੍ਹਾਂ ਨੇ ਅੱਲਾ ਤੇ ਪਾਰਬ੍ਰਹਮ ਨੂੰ ਇਕ ਸਰੂਪ ਨਿਸਚੇ ਕੀਤਾ ਹੈ। ਜਿਨ੍ਹਾਂ ਨੇ ਇਕ ਅਭੇਦ ਰੂਪ ਨਿਸਚੇ ਕੀਤਾ ਹੈ, ਓਹੀ ਸਭ ਤੋਂ ਵੱਡਾ ਹੈ ਅਤੇ ਓਹੀ ਸੰਸਾਰ ਸਮੁੰਦਰ ਤੋਂ ਤਰਦਾ ਹੈ ॥ ੫ ॥ ੩੪ ॥ ੪੫ ॥

## ਰਾਮਕਲੀ ਮਹਲਾ ੫ ॥

*"ਗੋਪਾਲ ਕੋ ਜਸੁ ਗਾਉ ਪ੍ਰਾਣੀ ॥"*

ਹੇ ਪੁਰਸ਼ੋ ! ਗੋਪਾਲ ਦਾ ਜਸ ਗਾਉਣਾ ਕਰੋ।

**ਕੋਟਿ ਜਨਮ ਕੇ ਬਿਨਸੇ ਪਾਪ ॥ ਹਰਿ ਹਰਿ ਜਪਤ ਨਾਹੀ ਸੰਤਾਪ ॥**

ਉਸ ਦੇ ਜਸ ਗੈਣ ਕਰਨ ਨਾਲ ਕ੍ਰੋੜਾਂ ਜਨਮਾਂ ਦੇ ਪਾਪ ਬਿਨਸ ਜਾਂਦੇ ਹਨ ਅਤੇ ਹਰਿ ਹਰਿ ਨਾਮ ਦੇ ਜਪਣ ਕਰਕੇ ਕੋਈ ਸੰਤਾਪ=ਦੁੱਖ ਨਹੀਂ ਹੁੰਦਾ।

**ਗੁਰ ਕੇ ਚਰਨ ਕਮਲ ਮਨਿ ਵਸੇ ॥**

**ਮਹਾ ਬਿਕਾਰ ਤਨ ਤੇ ਸਭਿ ਨਸੇ ॥ ੧ ॥**

ਜਿਸ ਦੇ ਮਨ ਵਿਚ ਗੁਰਾਂ ਦੇ ਚਰਨ ਕਵਲ ਵਸੇ ਹਨ। ਉਸ ਦੇ ਤਨ ਵਿੱਚੋਂ ਜਿਤਨੇ ਕੁ ਮਹਾ=ਬੜੇ ਬੜੇ ਵਿਕਾਰ ਸਨ, ਉਹ ਸਾਰੇ ਨਸ ਗਏ ਹਨ ॥ ੧ ॥

**ਗੋਪਾਲ ਕੋ ਜਸੁ ਗਾਉ ਪ੍ਰਾਣੀ ॥**

ਹੇ ਪ੍ਰਾਣੀ ! ਤੂੰ ਗੋਪਾਲ ਦੇ ਜਸ ਨੂੰ ਗਾਵਣਾ ਕਰ।

## ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ॥ ੧ ॥ ਰਹਾਉ ॥

ਜਿਸ ਪੂਰਨ ਪ੍ਰਭੂ ਦੀ ਕਥਾ ਅਕਥ ਹੈ ਤੇ ਸੱਚੀ ਹੈ, ਉਸ ਜੋਤੀ ਦੀ ਜੋਤ ਸਾਰਿਆਂ ਵਿਚ ਸਮਾ ਰਹੀ ਹੈ।

*ਅਥਵਾ:-* ਅਕਥ ਜੋ ਪੂਰਨ ਪ੍ਰਭੂ ਹੈ, ਉਸ ਦੀ ਸੱਚੀ ਕਥਾ ਜਿਸ ਨੇ ਸੁਣ ਕੇ ਮੰਨਣ ਕੀਤੀ ਹੈ, ਉਸ ਦੀ ਜੋਤ ਜੋਤੀ=ਪਰਮਾਤਮਾ ਵਿਚ ਅਭੇਦ ਹੋਈ ਹੈ॥ ੧ ॥ ਰਹਾਉ ॥

## ਤ੍ਰਿਸਨਾ ਭੂਖ ਸਭ ਨਾਸੀ॥ ਸੰਤ ਪ੍ਰਸਾਦਿ ਜਪਿਆ ਅਬਿਨਾਸੀ॥

ਉਸ ਦੀ ਤ੍ਰਿਸ਼ਨਾ ਰੂਪ ਭੁੱਖ ਸਾਰੀ ਨਸ ਗਈ ਹੈ। ਜਿਸ ਨੇ ਸੰਤਾਂ ਦੀ ਪ੍ਰਸਾਦਿ=ਕਿਰਪਾ ਦੁਆਰੇ ਅਬਿਨਾਸੀ ਪਰਮਾਤਮਾ ਨੂੰ ਜਪਿਆ ਹੈ।

## ਰੈਨਿ ਦਿਨਸੁ ਪ੍ਰਭ ਸੇਵ ਕਮਾਨੀ॥ ਹਰਿ ਮਿਲਣੈ ਕੀ ਏਹ ਨੀਸਾਨੀ॥ ੨ ॥

ਜੇਹੜੀ ਰਾਤ ਦਿਨ ਪ੍ਰਭੂ ਦੀ ਸੇਵਾ ਕਮਾਉਣੀ ਹੈ। ਹਰੀ ਨਾਲ ਮਿਲਣ ਦੀ ਏਹੋ ਸੱਚੀ ਨਿਸ਼ਾਨੀ ਹੈ॥ ੨ ॥

## ਮਿਟੇ ਜੰਜਾਲ ਹੋਏ ਪ੍ਰਭ ਦਇਆਲ॥ ਗੁਰ ਕਾ ਦਰਸਨੁ ਦੇਖਿ ਨਿਹਾਲ॥

ਜਿਸ ਉੱਤੇ ਪ੍ਰਭੂ ਦਿਆਲੂ ਹੋਏ ਹਨ, ਉਸ ਦੇ ਜੰਜਾਲ ਮਿਟ ਗਏ ਹਨ। ਉਹ ਗੁਰਮੁਖ ਗੁਰਾਂ ਦਾ ਦਰਸ਼ਨ ਵੇਖ ਕੇ ਨਿਹਾਲ ਹੋਏ ਹਨ।

## ਪਰਾ ਪੂਰਬਲਾ ਕਰਮੁ ਬਣਿ ਆਇਆ॥
## ਹਰਿ ਕੇ ਗੁਣ ਨਿਤ ਰਸਨਾ ਗਾਇਆ॥ ੩ ॥

ਪਰਾ=ਉਤ ਕ੍ਰਿਸਟ ਪੂਰਬਲੇ ਜਨਮ ਦੇ ਕੀਤੇ ਹੋਏ ਚੰਗੇ ਕਰਮ ਦਾ ਜਿਸ ਵੇਲੇ ਫਲ ਆ ਕੇ ਬਣਿਆ ਤਾਂ ਨਿਤਾਪ੍ਰਤੀ ਰਸਨਾ ਨਾਲ ਹਰੀ ਦੇ ਗੁਣਾਂ ਨੂੰ ਗਾਵਣਾ ਕੀਤਾ॥ ੩ ॥

## ਹਰਿ ਕੇ ਸੰਤ ਸਦਾ ਪਰਵਾਣੁ॥ ਸੰਤ ਜਨਾ ਮਸਤਕਿ ਨੀਸਾਣੁ॥

ਹਰੀ ਦੇ ਨਾਮ ਜਪਣ ਵਾਲੇ ਸੰਤ, ਸਦੀਵ ਕਾਲ ਪ੍ਰਮਾਣੀਕ ਹਨ ਅਤੇ ਸੰਤ ਜਨਾਂ ਦੇ ਮੱਥੇ 'ਪਰ ਸ਼ੁਭ ਨੀਸਾਣੁ=ਲੇਖ ਹਨ। *ਅਥਵਾ:-* ਮੱਥੇ ਦੇ ਚੰਗਿਆਂ ਲੇਖਾਂ ਕਰਕੇ ਸੰਤ ਜਨਾਂ ਦਾ ਮਿਲਾਪ ਹੁੰਦਾ ਹੈ।

## ਦਾਸ ਕੀ ਰੇਣੁ ਪਾਏ ਜੇ ਕੋਇ॥
## ਨਾਨਕ ਤਿਸ ਕੀ ਪਰਮ ਗਤਿ ਹੋਇ॥ ੪ ॥ ੩੫ ॥ ੪੬ ॥

ਪ੍ਰਭੂ ਦੇ ਦਾਸਾਂ ਦੀ ਚਰਨ ਧੂੜ ਨੂੰ ਜੇਹੜਾ ਕੋਈ ਪਾਂਵਦਾ ਹੈ। ਗੁਰੂ ਜੀ ਕਥਨ ਕਰਦੇ ਹਨ-ਉਸ ਦੀ ਪਰਮਗਤੀ ਹੁੰਦੀ ਹੈ, ਭਾਵ ਉਸ ਨੂੰ ਕੈਵਲ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।॥ ੪ ॥ ੩੫ ॥ ੪੬ ॥

## ਰਾਮਕਲੀ ਮਹਲਾ ੫ ॥

ਗੁਰਾਂ ਦੀ ਮਹਿਮਾ ਦਾ ਵਰਨਣ ਕਰਕੇ ਸਿੱਖ ਨੂੰ ਉਪਦੇਸ਼ ਦੇਂਦੇ ਹਨ—

## ਦਰਸਨ ਕਉ ਜਾਈਐ ਕੁਰਬਾਨੁ॥ ਚਰਨ ਕਮਲ ਹਿਰਦੈ ਧਰਿ ਧਿਆਨੁ॥

ਹੇ ਭਾਈ ! ਗੁਰਾਂ ਦੇ ਦਰਸ਼ਨ ਤੋਂ ਬਲਿਹਾਰ ਕੁਰਬਾਨ ਜਾਣਾ ਕਰ ਅਤੇ ਹਿਰਦੇ ਵਿਚ ਗੁਰਾਂ ਦੇ ਚਰਨ ਕਵਲ ਦਾ ਧਿਆਨ ਧਾਰਨਾ ਕਰ।

**ਧੂਰਿ ਸੰਤਨ ਕੀ ਮਸਤਕਿ ਲਾਇ ॥**

**ਜਨਮ ਜਨਮ ਕੀ ਦੁਰਮਤਿ ਮਲੁ ਜਾਇ ॥ ੧ ॥**

ਸੰਤਾਂ ਦੇ ਚਰਨਾਂ ਦੀ ਧੂੜ ਨੂੰ ਮੱਥੇ 'ਪਰ ਲਗਾਉਣਾ ਕਰ ਤਾਂ ਜਨਮਾਂ ਜਨਮਾਂਤਰਾਂ ਦੀ ਖੋਟੀ ਮਤ ਰੂਪੀ ਮੈਲ ਚਲੀ ਜਾਏਗੀ॥ ੧ ॥

**ਜਿਸੁ ਭੇਟਤ ਮਿਟੈ ਅਭਿਮਾਨੁ ॥**

ਜਿਸ ਗੁਰੂ ਦੇ ਮਿਲਣ ਕਰਕੇ ਜਾਤੀ ਅਭਿਮਾਨ, ਵਿਦਿਆ ਦਾ ਹੰਕਾਰ ਦੂਰ ਹੋ ਜਾਂਦਾ ਹੈ।

**ਪਾਰਬ੍ਰਹਮੁ ਸਭੁ ਨਦਰੀ ਆਵੈ ਕਰਿ ਕਿਰਪਾ ਪੂਰਨ ਭਗਵਾਨ ॥ ੧ ॥ ਰਹਾਉ ॥**

ਤੇ ਪਾਰਬ੍ਰਹਮ ਪ੍ਰਭੂ ਸਾਰੇ ਪਰੀਪੂਰਣ ਨਿਗਾਹ ਆਉਂਦਾ ਹੈ ਅਤੇ ਪੂਰਨ ਭਗਵਾਨ ਆਪ ਹੀ ਸੇਵਕ ਉੱਤੇ ਕਿਰਪਾ ਕਰਦਾ ਹੈ॥ ੧ ॥ ਰਹਾਉ ॥

**ਗੁਰ ਕੀ ਕੀਰਤਿ ਜਪੀਐ ਹਰਿ ਨਾਉ ॥ ਗੁਰ ਕੀ ਭਗਤਿ ਸਦਾ ਗੁਣ ਗਾਉ ॥**

ਗੁਰਾਂ ਦੀ ਕੀਰਤੀ ਕਰਕੇ ਹਰੀ ਦਾ ਨਾਮ ਜਪੀ ਦਾ ਹੈ। ਗੁਰਾਂ ਦੀ ਭਗਤੀ ਕਰਦੇ ਸਦਾ ਹੀ ਹਰੀ ਦੇ ਗੁਣਾਂ ਦਾ ਗੈਣ ਕਰਨਾ ਹੁੰਦਾ ਹੈ।

**ਗੁਰ ਕੀ ਸੁਰਤਿ ਨਿਕਟਿ ਕਰਿ ਜਾਨੁ ॥ ਗੁਰ ਕਾ ਸਬਦੁ ਸਤਿ ਕਰਿ ਮਾਨੁ ॥ ੨ ॥**

ਗੁਰਾਂ ਦੀ ਸੇਵਾ ਵਿਚ ਸੁਰਤ ਜੋੜ ਕੇ, ਵਾ:- ਸ੍ਰੇਸ਼ਟ ਰਤੀ=ਪ੍ਰੀਤੀ ਕਰਕੇ ਹਰੀ ਨੂੰ ਨੇੜੇ ਕਰਕੇ ਜਾਣ ਅਤੇ ਗੁਰਾਂ ਦਾ ਸਬਦੁ=ਉਪਦੇਸ਼ ਸੱਚਾ ਕਰਕੇ ਮਨਣਾ ਕਰ॥ ੨ ॥

**ਗੁਰ ਬਚਨੀ ਸਮਸਰਿ ਸੁਖ ਦੂਖ ॥ ਕਦੇ ਨ ਬਿਆਪੈ ਤ੍ਰਿਸਨਾ ਭੂਖ ॥**

ਗੁਰਬਚਨੀ=ਗੁਰ ਸਿੱਖਿਆ ਦੁਆਰੇ ਸੁਖ ਦੁੱਖ ਨੂੰ ਸਮਸਰਿ=ਬਰਾਬਰ ਕਰਕੇ ਜਾਣ ਤਾਂ ਤੈਨੂੰ ਕਦੇ ਭੀ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁੱਖ ਨਹੀਂ ਵਿਆਪੇਗੀ।

**ਮਨਿ ਸੰਤੋਖੁ ਸਬਦਿ ਗੁਰ ਰਾਜੇ ॥ ਜਪਿ ਗੋਬਿੰਦੁ ਪੜਦੇ ਸਭਿ ਕਾਜੇ ॥ ੩ ॥**

ਗੁਰਾਂ ਦੇ ਸਬਦਿ=ਉਪਦੇਸ਼ ਨਾਲ ਜਿਨ੍ਹਾਂ ਦਾ ਮਨ ਪਦਾਰਥਾਂ ਵੱਲੋਂ ਰੱਜ ਗਿਆ ਹੈ, ਉਹਨਾਂ ਦੇ ਮਨ ਵਿਚ ਸੰਤੋਖ ਹੋਇਆ ਹੈ। ਗੋਬਿੰਦ ਨੂੰ ਜਪਦਿਆਂ ਹੋਇਆਂ ਸਾਰੇ ਪੜਦੇ ਕੱਜੇ ਜਾਂਦੇ ਹਨ॥ ੩ ॥

**ਗੁਰੁ ਪਰਮੇਸਰੁ ਗੁਰੁ ਗੋਵਿੰਦੁ ॥ ਗੁਰੁ ਦਾਤਾ ਦਇਆਲ ਬਖਸਿੰਦੁ ॥**

ਗੁਰੂ ਪਰਮੇਸ਼ਰ ਰੂਪ ਹਨ ਤੇ ਗੋਬਿੰਦ ਹੀ ਆ ਕੇ ਗੁਰੂ ਰੂਪ ਹੋਇਆ ਹੈ। ਗੁਰੂ ਸਭ ਪਦਾਰਥਾਂ ਦੇ ਦਾਤੇ ਹਨ, ਦਿਆਲੂ ਸੁਭਾ ਵਾਲੇ ਹਨ ਅਤੇ ਔਗੁਣਾਂ ਦੇ ਬਖਸ਼ਣੇ ਵਾਲੇ ਹਨ।

**ਗੁਰ ਚਰਨੀ ਜਾ ਕਾ ਮਨੁ ਲਾਗਾ ॥**

**ਨਾਨਕ ਦਾਸ ਤਿਸੁ ਪੂਰਨ ਭਾਗਾ ॥ ੪ ॥ ੩੬ ॥ ੪੭ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਪੁਰਸ਼ ਦਾ ਮਨ ਗੁਰ ਚਰਨਾਂ ਨਾਲ ਲਗਾ ਹੈ। ਉਸ ਦਾਸ ਦੇ ਪੂਰਨ ਭਾਗ ਹਨ॥ ੪॥ ੩੬॥ ੪੭॥

[ਪੰਨਾ ੮੯੮]

## ਰਾਮਕਲੀ ਮਹਲਾ ੫॥

**ਕਿਸੁ ਭਰਵਾਸੈ ਬਿਚਰਹਿ ਭਵਨ॥ ਮੂੜ ਮੁਗਧ ਤੇਰਾ ਸੰਗੀ ਕਵਨ॥**

ਹੇ ਪੁਰਸ਼ਾ ! ਕਿਸ ਦੇ ਭਰੋਸੇ ਕਰਕੇ ਭਵਨ=ਘਰਾਂ ਵਿਚ ਵਿਚਰ ਰਿਹਾ ਹੈਂ।

ਵਾ:- ਕਿਸ ਦੇ ਭਰਵਾਸੈ=ਆਸਰੇ ਤੂੰ, ਭਵਨ=ਸੰਸਾਰ ਵਿਚ ਫਿਰ ਰਿਹਾ ਹੈਂ।

ਹੇ ਮੂਰਖ ! ਮੁਗਧ=ਜੜ੍ਹ ਤੇਰਾ ਸੰਗੀ ਕੌਣ ਹੈ? ਭਾਵ ਕੋਈ ਭੀ ਨਹੀਂ ਹੈ।

**ਰਾਮੁ ਸੰਗੀ ਤਿਸੁ ਗਤਿ ਨਹੀ ਜਾਨਹਿ॥**
**ਪੰਚ ਬਟਵਾਰੇ ਸੇ ਮੀਤ ਕਰਿ ਮਾਨਹਿ॥ ੧॥**

ਤੇਰਾ ਸੰਗੀ ਇਕ ਰਾਮ ਹੀ ਹੈ, ਪਰ ਤੂੰ ਉਸ ਦੀ ਗਤਿ=ਪ੍ਰਾਪਤੀ ਜਾਣਦਾ ਨਹੀਂ ਹੈਂ। ਪੰਜ ਕਾਮ, ਕ੍ਰੋਧ ਆਦਿਕ ਜੋ ਬਟਵਾਰੇ=ਰਾਹ ਮਾਰ ਠੱਗ ਹਨ, ਉਨ੍ਹਾਂ ਨੂੰ ਮਿੱਤ੍ਰ ਕਰਕੇ ਮੰਨਦਾ ਹੈਂ॥ ੧॥

**ਸੋ ਘਰੁ ਸੇਵਿ ਜਿਤੁ ਉਧਰਹਿ ਮੀਤ॥**

ਹੇ ਮਿੱਤ੍ਰਾ ! ਤੂੰ ਉਸ ਸਤਸੰਗ ਘਰ ਨੂੰ ਸੇਵਨਾ ਕਰ ਜਿਸ ਕਰਕੇ ਤੂੰ ਉਧਰ ਜਾਵੇਂ।

**ਗੁਣ ਗੋਵਿੰਦ ਰਵੀਅਹਿ ਦਿਨੁ ਰਾਤੀ**
**ਸਾਧਸੰਗਿ ਕਰਿ ਮਨ ਕੀ ਪ੍ਰੀਤਿ॥ ੧॥ ਰਹਾਉ॥**

ਦਿਨ ਰਾਤ ਗੋਬਿੰਦ ਦੇ ਗੁਣਾਂ ਨੂੰ ਰਵੀਅਹਿ=ਉਚਾਰਨਾ ਕਰ,

ਅਤੇ ਸਤਸੰਗਤ ਵਿਚ ਮਨ ਦੀ ਪ੍ਰੀਤੀ ਧਾਰਨਾ ਕਰ॥ ੧॥ ਰਹਾਉ॥

**ਜਨਮੁ ਬਿਹਾਨੋ ਅਹੰਕਾਰਿ ਅਰੁ ਵਾਦਿ॥ ਤ੍ਰਿਪਤਿ ਨ ਆਵੈ ਬਿਖਿਆ ਸਾਦਿ॥**

ਹੰਕਾਰ ਅਤੇ ਵਾਦਿ=ਝਗੜਿਆਂ ਵਿਚ ਹੀ ਤੇਰਾ ਜਨਮ ਬਿਹਾਨੋ=ਬਤੀਤ ਹੋ ਗਿਆ ਹੈ। ਵਿਸ਼ਿਆਂ ਦੇ ਸੁਆਦ ਵਿਚ ਕਦੇ ਭੀ ਤ੍ਰਿਪਤੀ ਨਹੀਂ ਆਉਂਦੀ।

**ਭਰਮਤ ਭਰਮਤ ਮਹਾ ਦੁਖੁ ਪਾਇਆ॥ ਤਰੀ ਨ ਜਾਈ ਦੁਤਰ ਮਾਇਆ॥੨॥**

ਜੂਨੀਆਂ ਵਿਚ ਭਰਮਦਿਆਂ ਭਰਮਦਿਆਂ ਤੈਂਨੇ ਬੜਾ ਭਾਰੀ ਦੁੱਖ ਪਾਇਆ ਹੈ। ਦੁਤਰ=ਦੁਸਤਰ ਕਠਨ ਜੋ ਮਾਇਆ ਹੈ ਉਹ ਆਪਣੇ ਆਪ ਤਰੀ ਨਹੀਂ ਜਾਂਦੀ॥ ੨॥

**ਕਾਮਿ ਨ ਆਵੈ ਸੁ ਕਾਰ ਕਮਾਵੈ॥ ਆਪਿ ਬੀਜਿ ਆਪੇ ਹੀ ਖਾਵੈ॥**

ਜੋ ਕਿਸੇ ਕੰਮ ਭੀ ਨਾ ਆਵੇ ਓਹੀ ਕਾਰ ਤੂੰ ਕਮਾਂਵਦਾ ਹੈਂ। ਜੋ ਕਰਮਾਂ ਰੂਪੀ ਬੀਜ ਤੈਂਨੇ ਆਪ ਬੀਜਿਆ ਹੈ, ਉਸ ਦਾ ਫਲ ਤੂੰ ਆਪ ਹੀ ਖਾਵੇਂਗਾ।

*ਯਥਾ:-* ਆਪੇ ਬੀਜਿ ਆਪੇ ਹੀ ਖਾਹੁ॥ ਨਾਨਕ ਹੁਕਮੀ ਆਵਹੁ ਜਾਹੁ॥ ੨੦॥ *(ਜਪੁਜੀ ਸਾਹਿਬ)*

**ਰਾਖਨ ਕਉ ਦੂਸਰ ਨਹੀ ਕੋਇ॥ ਤਉ ਨਿਸਤਰੈ ਜਉ ਕਿਰਪਾ ਹੋਇ॥ ੩॥**

ਰਖਿਆ ਕਰਨੇ ਨੂੰ ਪ੍ਰਭ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ ਜਾਂ ਪ੍ਰਭੂ ਦੀ ਕਿਰਪਾ ਹੋਵੇ ਤਾਂ ਹੀ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ॥ ੩॥

ਇਸ ਲਈ ਤੂੰ ਪ੍ਰਭੂ ਅੱਗੇ ਬੇਨਤੀਆਂ ਕਰ-

**ਪਤਿਤ ਪੁਨੀਤ ਪ੍ਰਭ ਤੇਰੋ ਨਾਮੁ॥ ਅਪਨੇ ਦਾਸ ਕਉ ਕੀਜੈ ਦਾਨੁ॥**

ਹੇ ਪ੍ਰਭੂ ! ਇਕ ਆਪ ਜੀ ਦਾ ਨਾਮ ਹੀ ਪਤਿਤ ਪੁਨੀਤ=ਪਾਪੀਆਂ ਦੇ ਪਵਿੱਤਰ ਕਰਨ ਵਾਲਾ ਹੈ। ਇਸ ਲਈ ਆਪਣੇ ਦਾਸ ਨੂੰ ਇਕ ਨਾਮ ਦਾਨ ਹੀ ਦੇਣਾ ਕਰ।

**ਕਰਿ ਕਿਰਪਾ ਪ੍ਰਭ ਗਤਿ ਕਰਿ ਮੇਰੀ॥**
**ਸਰਣਿ ਗਹੀ ਨਾਨਕ ਪ੍ਰਭ ਤੇਰੀ॥ ੪॥ ੩੭॥ ੪੮॥**

ਹੇ ਪ੍ਰਭੂ ! ਕ੍ਰਿਪਾ ਦ੍ਰਿਸ਼ਟੀ ਕਰਕੇ ਮੇਰੀ ਮੁਕਤੀ ਕਰ। ਗੁਰੂ ਜੀ ਕਥਨ ਕਰਦੇ ਹਨ— ਹੇ ਪ੍ਰਭੂ ! ਮੈਂ ਤੇਰੀ ਹੀ ਸ਼ਰਨ ਗ੍ਰਹਿਣ ਕੀਤੀ ਹੈ॥ ੪॥ ੩੭॥ ੪੮॥

## ਰਾਮਕਲੀ ਮਹਲਾ ੫॥

***ਜਾਨੀ ਸੰਤ ਕੀ ਮਿਤ੍ਰਾਈ॥***

ਅਸਾਂ ਨੇ ਸੰਤਾਂ ਦੀ ਮਿਤ੍ਰਾਈ ਜਾਣੀ ਹੈ, ਭਾਵ ਸੰਤਾਂ ਨਾਲ ਮਿੱਤ੍ਰ ਚਾਰਾ ਪਾਣ ਨਾਲ ਜੋ ਫਲ ਮਿਲਦਾ ਹੈ, ਉਹ ਅਸਾਂ ਨੇ ਸਮਝ ਲਿਆ ਹੈ।

***ਕਰਿ ਕਿਰਪਾ ਦੀਨੋ ਹਰਿ ਨਾਮਾ ਪੂਰਬਿ ਸੰਜੋਗਿ ਮਿਲਾਈ॥ ੧॥ ਰਹਾਉ॥***

ਸੰਤਾਂ ਨੇ ਹੀ ਕਿਰਪਾ ਕਰਕੇ ਹਰੀ ਨਾਮ ਸਿਮਰਨ ਦਿੱਤਾ ਹੈ, ਪਰਾ ਪੂਰਬਲੇ ਕਰਮਾਂ ਦੇ ਸੰਜੋਗ ਹੀ ਸੰਤਾਂ ਨਾਲ ਮਿਲਾਂਵਦੇ ਹਨ।

**ਇਹ ਲੋਕੇ ਸੁਖੁ ਪਾਇਆ॥ ਨਹੀ ਭੇਟਤ ਧਰਮਰਾਇਆ॥**

ਸੰਤਾਂ ਦੇ ਮਿਲਾਪ ਨਾਲ ਇਸ ਲੋਕ ਵਿਚ ਸੁਖ ਪਾਇਆ ਹੈ ਅਤੇ ਪ੍ਰਲੋਕ ਵਿਚ ਭੀ ਧਰਮ ਰਾਜਾ ਨਹੀਂ ਮਿਲੇਗਾ।

**ਹਰਿ ਦਰਗਹ ਸੋਭਾਵੰਤ॥ ਫੁਨਿ ਗਰਭਿ ਨਾਹੀ ਬਸੰਤ॥ ੧॥**

ਹਰੀ ਦੀ ਦਰਗਾਹ ਵਿਚ ਸ਼ੋਭਾ ਵਾਲੇ ਹੋਏ ਹਾਂ। ਫਿਰ ਮਾਂ ਦੇ ਗਰਭ ਵਿਚ ਭੀ ਨਾਹੀ ਬਸੰਤ=ਨਿਵਾਸ ਹੋਵੇਗਾ॥ ੧॥

**ਜਾਨੀ ਸੰਤ ਕੀ ਮਿਤ੍ਰਾਈ॥**

ਸੰਤਾਂ ਦੀ ਮਿਤ੍ਰਤਾਈ ਦਾ ਇਹ ਫਲ ਅਸਾਂ ਨੇ ਜਾਣ ਲਿਆ ਹੈ।

**ਕਰਿ ਕਿਰਪਾ ਦੀਨੋ ਹਰਿ ਨਾਮਾ ਪੂਰਬਿ ਸੰਜੋਗਿ ਮਿਲਾਈ॥ ੧॥ ਰਹਾਉ॥**

ਸੰਤਾਂ ਨੇ ਹੀ ਕਿਰਪਾ ਦ੍ਰਿਸ਼ਟੀ ਕਰਕੇ ਹਰੀ ਨਾਮਾਂ ਦਾ ਸਿਮਰਨ ਕਰਨਾ ਦਿੱਤਾ ਹੈ, ਪਰਾ ਪੂਰਬਲੇ ਕਰਮਾਂ

ਦੇ ਸੰਜੋਗ ਹੀ ਸੰਤਾਂ ਨਾਲ ਮਿਲਾਂਵਦੇ ਹਨ॥ ੧॥ ਰਹਾਉ॥

**ਗੁਰ ਕੈ ਚਰਣਿ ਚਿਤੁ ਲਾਗਾ॥ ਧੰਨਿ ਧੰਨਿ ਸੰਜੋਗੁ ਸਭਾਗਾ॥**

ਸੰਤਾਂ ਦੀ ਕਿਰਪਾ ਨਾਲ ਹੀ ਗੁਰਾਂ ਦੇ ਚਰਨਾਂ ਵਿਚ ਚਿਤ ਲਗਾ ਹੈ। ਸਭਾਗੇ ਸੰਤਾਂ ਦਾ ਸੰਜੋਗ ਧੰਨਿ ਧੰਨਿ=ਧੰਨਤਾ ਦੇ ਜੋਗ ਹੈ।

ਵਾ:- ਸੰਤਾਂ ਦੇ ਸੰਜੋਗ ਕਰਕੇ ਮੈਂ ਸਭਾਗਾ ਧੰਨਤਾ ਦੇ ਜੋਗ ਹੋਇਆ ਹਾਂ।

**ਸੰਤ ਕੀ ਧੂਰਿ ਲਾਗੀ ਮੇਰੈ ਮਾਥੇ॥**

**ਕਿਲਵਿਖ ਦੁਖ ਸਗਲੇ ਮੇਰੇ ਲਾਥੇ॥ ੨॥**

ਜਿਸ ਵੇਲੇ ਸੰਤਾਂ ਦੇ ਪਵਿੱਤ੍ਰ ਚਰਨਾਂ ਦੀ ਧੂੜ ਮੇਰੇ ਮੱਥੇ 'ਪਰ ਲੱਗ ਗਈ। ਤਿਸ ਵੇਲੇ ਮੇਰੇ ਕਿਲਵਿਖ=ਪਾਪ ਅਤੇ ਸਾਰੇ ਦੁੱਖ ਲਾਥੇ=ਲਹਿ ਗਏ ॥ ੨॥

**ਸਾਧ ਕੀ ਸਚੁ ਟਹਲ ਕਮਾਨੀ॥ ਤਬ ਹੋਏ ਮਨ ਸੁਧ ਪਰਾਨੀ॥**

ਹੇ ਪ੍ਰਾਣੀ ! ਜਿਸ ਵੇਲੇ ਸਚੁ=ਸੱਚੇ ਦਿਲੋਂ, ਵਾ:- ਸਚੁ=ਨਿਸਚੇ ਕਰਕੇ ਸੰਤਾਂ ਦੀ ਸੇਵਾ ਟਹਲ ਕਮਾਵਣਾ ਕੀਤੀ। ਤਿਸ ਵੇਲੇ ਮਨ ਆਦਿਕ ਚਤੁਸਟੇ ਅੰਤਹਕਰਣ ਤੇ ਇੰਦ੍ਰੀਏ ਸਾਰੇ ਸ਼ੁਧ ਹੋ ਗਏ।

**ਜਨ ਕਾ ਸਫਲ ਦਰਸੁ ਡੀਠਾ॥ ਨਾਮੁ ਪ੍ਰਭੂ ਕਾ ਘਟਿ ਘਟਿ ਵੂਠਾ॥ ੩॥**

ਜਿਸ ਵੇਲੇ ਸੰਤ ਜਨਾਂ ਦਾ ਸਫਲ ਦਰਸਨ ਡੀਠਾ=ਦੇਖਿਆ ਤਾਂ ਘਟ ਹੀ ਘਟ ਵਿਚ ਪ੍ਰਭੂ ਦਾ ਨਾਮ ਵੂਠਾ=ਵਸ ਗਿਆ। ਵਾ:- ਘਟਾਂ-ਘਟਾਂ ਵਿਚ ਪੂਰਨ ਜੋ ਪ੍ਰਭੂ ਹੈ ਉਸ ਦਾ ਨਾਮ ਮੇਰੇ ਹਿਰਦੇ ਵਿਚ ਵਸ ਗਿਆ॥ ੩॥

**ਮਿਟਾਨੇ ਸਭਿ ਕਲਿ ਕਲੇਸ॥ ਜਿਸ ਤੇ ਉਪਜੇ ਤਿਸੁ ਮਹਿ ਪਰਵੇਸ॥**

ਕਲਿ=ਕਲਪਨਾ ਨੂੰ ਪੈਦਾ ਕਰਨ ਵਾਲੇ ਜੋ ਰਾਗ, ਦ੍ਵੈਸ਼, ਅਵਿਦਿਆ, ਅਸਮਤਾ, ਅਭੀਨਿਵੇਸ ਰੂਪ ਪੰਜ ਕਲੇਸ਼ ਸਨ, ਉਹ ਸਰੇ ਮਿਟਾ ਦਿੱਤੇ।

ਵਾ:- ਕਲਿ=ਕਲਜੁਗ ਦੇ ਸਾਰੇ ਕਲੇਸ਼ ਮਿਟਾ ਦਿੱਤੇ।

ਜਿਸ ਬ੍ਰਹਮ ਤੋਂ ਪੈਦਾ ਹੋਏ ਸੀ ਓਸੇ ਦੇ ਵਿਚ ਹੀ ਪਰਵੇਸ਼ ਕਰ ਗਏ, ਭਾਵ ਅਭੇਦ ਹੋ ਗਏ।

**ਪ੍ਰਗਟੇ ਆਨੂਪ ਗੋੁਵਿੰਦ॥ ਪ੍ਰਭ ਪੂਰੇ ਨਾਨਕ ਬਖਸਿੰਦ॥ ੪॥ ੩੮॥ ੪੯॥**

ਆਨੂਪ=ਉਪਮਾ ਤੋਂ ਰਹਿਤ ਜੋ ਗੋਬਿੰਦ ਹੈ, ਉਹ ਆ ਕੇ ਪਰਗਟ ਹੋਏ ਹਨ। ਗੁਰੂ ਜੀ ਕਥਨ ਕਰਦੇ ਹਨ-ਉਹ ਮੇਰੇ ਪੂਰਨ ਪ੍ਰਭੂ ਔਗੁਣਾਂ ਦੇ ਬਖਸ਼ਣ ਵਾਲੇ ਹਨ॥ ੪॥ ੩੮॥ ੪੯॥

## ਰਾਮਕਲੀ ਮਹਲਾ ੫॥

*ਅਪਨਾ ਪ੍ਰਭੂ ਨਦਰਿ ਨਿਹਾਲੇ॥ ੧॥*

ਜਿਸ ਵੇਲੇ ਆਪਣੇ ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਨਾਲ ਨਿਹਾਲੇ=ਵੇਖਿਆ, ਤਿਸ ਵੇਲੇ-

**ਗਊ ਕਉ ਚਾਰੇ ਸਾਰਦੂਲੁ॥**

ਸਾਰਦੂਲੁ=ਸ਼ੇਰ, ਬਹੁਲਾ ਨਾਮੇ ਗਊ ਨੂੰ ਚਾਰੇ=ਚਰਾਂਵਦਾ ਹੋਇਆ।

## ਸਾਖੀ—ਗਊ ਤੇ ਸ਼ੇਰ ਦੀ

ਇਕ ਗੁਆਲਾ ਰੋਜ਼ਾਨਾ ਗਊਆਂ ਨੂੰ ਲਿਜਾ ਕੇ ਬਾਹਰ ਜੰਗਲ ਵਿਚ ਘਾਹ ਚਰਨੇ ਛੱਡ ਦੇਂਦਾ ਹੁੰਦਾ ਸੀ ਤੇ ਸ਼ਾਮ ਨੂੰ ਸਭ ਗਊਆਂ ਘਰ ਲੈ ਆਉਂਦਾ ਸੀ, ਇਕ ਦਿਨ ਬਹੁਲਾ ਨਾਮੇ ਗਊ ਨੇ ਵੱਛਾ ਦਿੱਤਾ ਹੋਇਆ ਸੀ, ਉਹ ਘਾਹ ਚਰਨ ਵਾਸਤੇ ਬਾਹਰ ਗਊਆਂ ਨਾਲ ਰਲ ਕੇ ਚਲੀ ਤਾਂ ਗਈ, ਮੁੜ ਵਾਪਸ ਉਸ ਪਾਸੋਂ ਆਇਆ ਨਾ ਗਿਆ ਤੇ ਗੁਆਲੇ ਦੀ ਨਿਗਾਹ ਭੀ ਨਾ ਪਈ ਇਸ ਕਰਕੇ ਉਹ ਜੰਗਲ ਵਿਚ ਹੀ ਬੈਠੀ ਰਹੀ।

ਅੱਧੀ ਰਾਤ ਵੇਲੇ ਜਦ ਸ਼ੇਰ ਆਇਆ ਉਸ ਨੇ ਭੱਬਕ ਮਾਰੀ ਤਾਂ ਗਊ ਨੇ ਡਰ ਕੇ ਕਿਹਾ, "ਐ ਮਰਦ ਸ਼ੇਰ ਮੈਂ ਤੇਰਾ ਖਾਜ ਹਾਂ ਪਰ ਅੱਜ ਮੈਨੂੰ ਕੁਝ ਨਾ ਕਹੋ ਕਿਉਂਕਿ ਮੈਂ ਵੱਛਾ ਦਿੱਤਾ ਹੋਇਆ ਹੈ, ਜੇਕਰ ਮੈਂ ਉਸ ਦੇ ਪਾਸ ਨਾ ਗਈ ਤਾਂ ਉਹ ਵਿਰਲਾਪ ਕਰਕੇ ਮਰ ਜਾਏਗਾ, ਇਸ ਕਰਕੇ ਮੇਰਾ ਇਹ ਧਰਮ ਹੈ ਮੈਂ ਉਸ ਨੂੰ ਕਿਸੇ ਦੂਜੀ ਗਊ ਦੇ ਹਵਾਲੇ ਕਰ ਆਵਾਂ ਫੇਰ ਮੈਂ ਤੇਰੇ ਪਾਸ ਆ ਜਾਵਾਂਗੀ, ਜੋ ਤੈਂਨੇ ਮੇਰੇ ਨਾਲ ਕਰਨਾ ਹੋਵੇਗਾ ਉਹ ਤੂੰ ਕਰ ਲਵੀਂ।"

ਸ਼ੇਰ ਨੇ ਕਿਹਾ, ਇਹ ਗੱਲ ਕਿਵੇਂ ਬਣ ਸਕਦੀ ਹੈ, ਤੂੰ ਫਿਰ ਮੇਰੇ ਪਾਸ ਕਦ ਆਏਂਗੀ।

ਗਊ ਨੇ ਕਿਹਾ, ਇਹ ਮੇਰਾ ਧਰਮ ਹੋਇਆ ਮੈਂ ਜ਼ਰੂਰ ਆਵਾਂਗੀ।

ਇਹ ਗੱਲ ਸੁਣ ਕੇ ਸ਼ੇਰ ਨੇ ਉਸ ਗਊ ਨੂੰ ਛੱਡ ਦਿੱਤਾ ਤੇ ਉਸ ਨੇ ਆਪਣੇ ਘਰ ਆ ਕੇ ਆਪਣਾ ਵੱਛਾ ਕਿਸੇ ਦੂਜੀ ਗਊ ਦੇ ਹਵਾਲੇ ਕਰਦਿਆਂ ਕਿਹਾ, ਇਸ ਦੀ ਪਾਲਣਾ ਤੂੰ ਕਰਨੀ ਹੋਵੇਗੀ ਤੇ ਮੈਂ ਸ਼ੇਰ ਨਾਲ ਬਚਨ ਕਰ ਆਈ ਹਾਂ ਇਸ ਕਰਕੇ ਮੈਂ ਜੰਗਲ ਵਿਚ ਸ਼ੇਰ ਪਾਸ ਜਾ ਰਹੀ ਹਾਂ।

ਇਹ ਗੱਲ ਸੁਣ ਕੇ ਦੂਜੀ ਗਊ ਨੇ ਕਿਹਾ, ਏਹੋ ਜੇਹੇ ਅਨੇਕਾਂ ਧਰਮ ਹੁੰਦੇ ਹਨ ਤੂੰ ਨਾ ਜਾ ਐਵੇਂ ਜਾ ਕੇ ਕਿਉਂ ਮਰਦੀ ਹੈਂ। ਉਸ ਨੇ ਕਿਹਾ ਮਰਨਾ ਤਾਂ ਹੈ ਪਰ ਧਰਮ ਤੋਂ ਬੇਮੁਖ ਹੋ ਕੇ ਨਹੀਂ ਮਰਨਾ ਚਾਹੀਦਾ, ਹੁਣ ਮੈਂ ਧਰਮ ਕਰ ਆਈ ਹਾਂ ਇਸ ਨੂੰ ਪੂਰਾ ਜ਼ਰੂਰ ਕਰਨਾ ਹੈ, ਇਹ ਗੱਲ ਕਹਿ ਕੇ ਉਹ ਗਊ ਚਲਦੀ ਹੋਈ ਜੰਗਲ ਵਿਚ ਜਾ ਪਹੁੰਚੀ।

ਸ਼ੇਰ ਉਸ ਨੂੰ ਦੇਖ ਕੇ ਬੜਾ ਖੁਸ਼ ਹੋਇਆ ਅਤੇ ਉਸ ਨੂੰ ਆਪਣੇ ਵਾਇਦੇ 'ਪਰ ਆਈ ਸਮਝ ਕੇ ਉਸ ਦੀ ਚਰਨੀਂ ਪੈ ਗਿਆ ਤੇ ਆਖਿਆ ਜਿਵੇਂ ਅਗਲਾ ਤੇਰਾ ਪੁੱਤਰ ਹੈ ਮੈਂ ਭੀ ਤੇਰਾ ਪੁੱਤਰ ਹਾਂ, ਜਿਥੇ ਮਰਜ਼ੀ ਆਵੇ ਤੂੰ ਘਾਹ ਚਰ ਤੈਨੂੰ ਕੋਈ ਜਾਨਵਰ ਕੁਝ ਨਹੀਂ ਕਹੇਗਾ। ਇਸ ਤਰ੍ਹਾਂ ਨਾਲ ਹਰਾ-ਹਰਾ ਘਾਹ ਚਰਾ ਕੇ ਸ਼ੇਰ ਗਊ ਦੀ ਪਾਲਣਾ ਕਰਦਾ ਹੋਇਆ। ਏਸੇ ਵਾਸਤੇ ਗੁਰੂ ਜੀ ਨੇ ਕਿਹਾ ਹੈ- ***ਗਊ ਕਉ ਚਾਰੇ ਸਾਰਦੂਲੁ॥***

## ਕਉਡੀ ਕਾ ਲਖ ਹੂਆ ਮੂਲੁ॥

ਜੇਹੜਾ ਮਨੁੱਖ ਕੌਡੀ ਦਾ ਸੀ, ਭਾਵ ਨਿਕੰਮਾ ਸੀ ਉਹ ਲੱਖ ਮੁੱਲ ਦਾ ਹੋ ਗਿਆ।

ਵਾ:- ਕੌਡੀ ਦਾ ਸੀ ਭਾਵ ਗਰੀਬ ਸੀ ਪਰ ਲੱਖ ਮੁੱਲ ਦਾ ਹੋ ਗਿਆ, ਭਾਵ ਧਨਾਢ ਹੋ ਗਿਆ।

## ਬਕਰੀ ਕਉ ਹਸਤੀ ਪ੍ਰਤਿਪਾਲੇ॥ ਅਪਨਾ ਪ੍ਰਭੁ ਨਦਰਿ ਨਿਹਾਲੇ॥੧॥

ਜਿਸ ਵੇਲੇ ਆਪਣੇ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਨਾਲ ਵੇਖਿਆ, ਤਾਂ ਹਸਤੀ=ਹਾਥੀ ਆਪਣੇ ਉਪਰ ਚੜ੍ਹਾ ਕੇ ਬੱਕਰੀ ਨੂੰ ਹਰੀਆਂ ਟਾਹਣੀਆਂ ਖੁਆ ਕੇ ਪਾਲਦਾ ਹੋਇਆ॥ ੧॥

## ਸਾਖੀ—ਬੱਕਰੀ ਤੇ ਹਾਥੀ ਦੀ

ਇਕ ਅਯਾਲੀ ਰੋਜ਼ ਹੀ ਬੱਕਰੀਆਂ ਨੂੰ ਲਿਆ ਕੇ ਬਾਹਰ ਚਰਾਂਵਦਾ ਹੁੰਦਾ ਸੀ ਤੇ ਸ਼ਾਮ ਵੇਲੇ ਘਰ ਲੈ ਆਉਂਦਾ ਸੀ, ਇਕ ਦਿਨ ਹੋਰ ਤਾਂ ਸਾਰੀਆਂ ਬੱਕਰੀਆਂ ਆ ਗਈਆ ਪਰ ਇਕ ਬ੍ਰਿਧ ਬੱਕਰੀ ਬਾਹਰ ਹੀ ਰਹਿ ਗਈ ਤੇ ਅਯਾਲੀ ਨੂੰ ਭੀ ਪਤਾ ਨਾ ਲਗਾ, ਜਿਸ ਵੇਲੇ ਰਾਤ ਪਈ ਪਹਿਲੇ ਬੜੀ ਹਨੇਰੀ ਚਲੀ ਫੇਰ ਬਹੁਤ ਮੀਂਹ ਪਿਆ ਸਰਦੀ ਹੋਣ ਕਰ ਕੇ ਬ੍ਰਿਧ ਬੱਕਰੀ ਸਹਾਰ ਨਾ ਸਕੀ, ਪਾਸ ਹੀ ਸ਼ੇਰ ਦਾ ਘੁਰਨਾ ਸੀ ਸ਼ੇਰ ਬਾਹਰ ਗਿਆ ਹੋਇਆ ਸੀ, ਬੱਕਰੀ ਉਠ ਕੇ ਉਸ ਘੁਰਨੇ ਵਿਚ ਪ੍ਰਵੇਸ਼ ਕਰ ਗਈ।

ਥੋੜੇ ਸਮੇਂ ਤੋਂ ਬਾਅਦ ਸ਼ੇਰ ਆ ਗਿਆ ਆਪਣੇ ਘੁਰਨੇ ਪਾਸ ਗਿਆ ਤਾਂ ਅੰਦਰੋਂ ਬੱਕਰੀ ਬੈਠੀ ਦੀ ਵਾਸ਼ਨਾ ਆ ਗਈ ਸ਼ੇਰ ਨੇ ਵਿਚਾਰਿਆ ਜੇ ਮੈਂ ਅੰਦਰ ਗਿਆ ਤਾਂ ਇਸ ਨੇ ਮੇਰੇ ਡਰ ਨਾਲ ਹੀ ਮਰ ਜਾਣਾ ਹੈ। ਨਾਲੇ ਜੇਹੜਾ ਘਰ ਆ ਜਾਵੇ ਉਹ ਪ੍ਰਾਹੁਣਾ ਹੁੰਦਾ ਹੈ ਤੇ ਪ੍ਰਾਹੁਣੇ ਦੀ ਰਖਿਆ ਕਰਨੀ ਹੀ ਜੋਗ ਹੈ, ਇਹ ਵਿਚਾਰ ਕੇ ਸ਼ੇਰ ਸਾਰੀ ਰਾਤ ਬਾਹਰ ਹੀ ਰਿਹਾ ਦਿਨ ਉਦੇ ਹੋਣ ਨਾਲ ਜਦ ਬੱਕਰੀ ਉਠਣੇ ਲਗੀ ਤਾਂ ਉਸ ਪਾਸੋਂ ਉਠਿਆ ਨਾ ਜਾਵੇ ਕਿਉਂਕਿ ਕੁਝ ਭੁੱਖ ਲਗੀ ਹੋਈ ਸੀ ਤੇ ਕੁਝ ਪਾਲਾ ਸੀ, ਸ਼ੇਰ ਨੇ ਵੇਖ ਕੇ ਕਿਹਾ, ਤੂੰ ਐਵੇਂ ਮਰੀ ਜਾਂਦੀ ਹੈਂ, ਮੈਂ ਤੇਰੇ 'ਪਰ ਪ੍ਰਸੰਨ ਹਾਂ ਤੂੰ ਮੈਨੂੰ ਕੋਈ ਸੇਵਾ ਦੱਸ ਤਾਂ ਬੱਕਰੀ ਨੇ ਕਿਹਾ, ਮੈਂ ਬ੍ਰਿਧ ਹਾਂ ਭੁੱਖ ਬਹੁਤ ਲਗੀ ਹੋਈ ਹੈ, ਪ੍ਰਿਥਵੀ ਉੱਤੇ ਜੋ ਘਾਸ ਹੈ ਇਹ ਕਰੜਾ ਹੈ ਮੇਰੇ ਪਾਸੋਂ ਖਾਧਾ ਨਹੀਂ ਜਾਂਦਾ ਤੇ ਮੇਰੇ ਪਾਸੋਂ ਬ੍ਰਿਛਾਂ ਉਪਰ ਚੜ੍ਹਿਆ ਭੀ ਨਹੀਂ ਜਾਂਦਾ, ਉਪਰਲੀਆਂ ਹਰੀਆਂ-ਹਰੀਆਂ ਕੂਮਲਾਂ ਮਿਲਣ ਤਾਂ ਠੀਕ ਹੈ ਤੇ ਗੰਦਲਾ ਪਾਣੀ ਪੀਤਾ ਨਹੀਂ ਜਾਂਦਾ ਕਿਧਰੋਂ ਸ੍ਵਛ ਪਾਣੀ ਮਿਲੇ ਤਾਂ ਪੀ ਕੇ ਸ਼ਾਂਤੀ ਆਵੇ।

ਬੱਕਰੀ ਦੀਆਂ ਇਹ ਗੱਲਾਂ ਸੁਣ ਕੇ ਜਿਥੇ ਹਾਥੀ ਆਉਂਦੇ ਸਨ, ਸ਼ੇਰ ਓਥੇ ਜਾ ਕੇ ਖੜ੍ਹਾ ਹੋ ਗਿਆ, ਹਾਥੀਆਂ ਨੇ ਸ਼ੇਰ ਨੂੰ ਖਲੋਤਾ ਵੇਖ ਕੇ ਕਿਹਾ, ਤੂੰ ਸਾਡਾ ਮਾਲਕ ਹੈਂ ਅਸੀਂ ਤਾਂ ਤੇਰੇ ਦਾਸ ਹਾਂ ਸਾਡੇ ਉੱਤੇ ਕ੍ਰੋਧ ਨਾ ਕਰ, ਸ਼ੇਰ ਨੇ ਕਿਹਾ, ਮੈਂ ਤੁਹਾਨੂੰ ਕੁਝ ਨਹੀਂ ਕਹਿੰਦਾ ਪਰ ਇਕ ਮੇਰਾ ਕੰਮ ਰੋਜ਼ ਕਰਨਾ ਹੋਵੇਗਾ ਇਹ ਬੱਕਰੀ ਮੇਰੀ ਸ਼ਰਨ ਆਈ ਹੈ ਤੇ ਬ੍ਰਿਧ ਹੈ, ਇਸ ਨੂੰ ਤੁਸੀਂ ਆਪਣੇ ਉੱਤੇ ਚੜ੍ਹਾ ਕੇ ਬ੍ਰਿਛਾਂ ਦੀਆਂ ਹਰੀਆਂ ਕੂਮਲਾਂ ਖੁਆ ਕੇ ਤੇ ਨਿਰਮਲ ਪਾਣੀ ਪਿਲਾ ਕੇ ਲਿਆਇਆ ਕਰੋ। ਹਾਥੀਆਂ ਨੇ ਕਿਹਾ, ਸਤਿਬਚਨ। ਉਸ ਦਿਨ ਤੋਂ ਹਾਥੀ ਉਸ ਬੱਕਰੀ ਦੀ ਪਾਲਣਾ ਕਰਨ ਲੱਗ ਪਏ। ਇਸੀ ਕਰਕੇ ਗੁਰੂ ਜੀ ਨੇ ਕਿਹਾ ਹੈ- ***ਬਕਰੀ ਕਉ ਹਸਤੀ ਪ੍ਰਤਿਪਾਲੇ॥***

## ਕ੍ਰਿਪਾ ਨਿਧਾਨ ਪ੍ਰੀਤਮ ਪ੍ਰਭ ਮੇਰੇ॥
## ਬਰਨਿ ਨ ਸਾਕਉ ਬਹੁ ਗੁਨ ਤੇਰੇ॥ ੧॥ ਰਹਾਉ॥

ਹੇ ਮੇਰੇ ਪ੍ਰਭੂ ਪ੍ਰੀਤਮ ! ਆਪ ਕਿਰਪਾ ਦੇ ਨਿਧਾਨ=ਖ਼ਜ਼ਾਨੇ ਹੋ। ਤੇਰੇ ਵਿਚ ਬਹੁਤ ਸਾਰੇ ਗੁਣ ਹਨ ਮੈਂ ਇਕ ਗੁਣ ਭੀ ਬਰਨਿ=ਕਥਨ ਨਹੀਂ ਕਰ ਸਕਦਾ॥ ੧॥ ਰਹਾਉ॥

## ਦੀਸਤ ਮਾਸੁ ਨ ਖਾਇ ਬਿਲਾਈ॥ ਮਹਾ ਕਸਾਬਿ ਛੁਰੀ ਸਟਿ ਪਾਈ॥

ਮਾਸੁ=ਚੂਹਾ ਦਿੱਸ ਰਿਹਾ ਪਰ ਉਸ ਨੂੰ ਬਿਲਾਈ=ਬਿੱਲੀ ਖਾਂਦੀ ਨਹੀਂ ਹੈ। ਜਦ ਆਪਣੇ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਨਾਲ ਵੇਖਿਆ ਤਾਂ ਮਹਾ ਕਸਾਬਿ=ਵੱਡੇ ਕਸਾਈ ਸਧਨੇ ਨੇ ਛੁਰੀ ਸੁਟ ਦਿੱਤੀ।

## ਕਰਣਹਾਰ ਪ੍ਰਭੁ ਹਿਰਦੈ ਵੂਠਾ॥ ਫਾਥੀ ਮਛੁਲੀ ਕਾ ਜਾਲਾ ਤੂਟਾ॥ ੨॥

ਜਿਸ ਵੇਲੇ ਸਭ ਦੇ ਪੈਦਾ ਕਰਨ ਵਾਲਾ ਪ੍ਰਭੂ ਹਿਰਦੇ ਵਿਚ ਆ ਕੇ ਵੂਠਾ=ਵਸਿਆ ਤਾਂ ਫਸੀ ਹੋਈ ਮੱਛੀ

ਦਾ ਜਾਲਾ=ਫਾਹ ਟੁਟ ਗਿਆ॥ ੨॥

## ਸੂਕੇ ਕਾਸਟ ਹਰੇ ਚਲੂਲ॥ ਊਚੈ ਥਲਿ ਫੂਲੇ ਕਮਲ ਅਨੂਪ॥

ਜੇਹੜੇ ਸੁੱਕੇ ਕਾਠ ਸਨ, ਉਹ ਹਰੇ ਭਰੇ ਹੋ ਗਏ, ਚਲੂਲ=ਗਾਹੜੇ ਰੰਗ ਦੇ ਸਹਿਤ।

ਜਿਵੇਂ, ਮਾਧਉ ਦਾਸ ਸੀ ਦੀ ਕਿਰਪਾ ਕਰਕੇ ਸੂਕੇ ਕਾਸਟ=ਸੁੱਕੀ ਸੂਲੀ ਹਰੀ ਹੋ ਗਈ ਸੀ।

*ਯਥਾ:-* ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥

ਗੁਰ ਪਰਸਾਦਿ ਪਰਮਪਦੁ ਪਾਇਆ ਸੂਕੇ ਕਾਸਟ ਹਰਿਆ॥ *(ਰਹਰਾਸਿ ਸਾਹਿਬ)*

ਇਹ ਪ੍ਰਸੰਗ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਦੀ ਪਹਿਲੀ ਸੈਂਚੀ ਅਮੀਰ ਭੰਡਾਰ ਵਿਚ ਹੈ।

ਪਰਮੇਸ਼ਰ ਦੀ ਕਿਰਪਾ ਹੋਣ ਨਾਲ ਉਚੇ ਥਲਾਂ ਵਿਚ ਜਿਥੇ ਜਲ ਨਹੀਂ ਪਹੁੰਚਦਾ ਉਥੇ ਭੀ ਅਨੂਪ ਕੌਲ ਫੁਲ ਪ੍ਰਫੁਲਤ ਹੋ ਜਾਂਦੇ ਹਨ। ਵਸ਼ਿਸ਼ਟ ਪੁਰਾਣ ਪੜ੍ਹ ਵੇਖੋ ਜਿਥੇ ਵਸ਼ਿਸ਼ਟ ਜੀ ਨੇ ਅਕਾਸ਼ ਵਿਚ ਕੁਟੀਆ ਬਣਾਈ ਸੀ, ਓਥੇ ਕੌਲ ਫੁਲਾਂ ਦੀ ਬਗੀਚੀ ਸੀ।

## ਅਗਨਿ ਨਿਵਾਰੀ ਸਤਿਗੁਰ ਦੇਵ॥ ਸੇਵਕੁ ਅਪਨੀ ਲਾਇਓ ਸੇਵ॥ ੩॥

ਇਕ ਪਿੰਡ ਵਿਚ ਹਰ ਮਹੀਨੇ ਦੇ ਮਹੀਨੇ ਪ੍ਰੇਤ ਆ ਕੇ ਅੱਗ ਲਗਾ ਜਾਂਦਾ ਸੀ, ਪਰ ਸਤਿਗੁਰ ਨਾਨਕ ਦੇਵ ਜੀ ਨੇ ਉਸ ਨੂੰ ਸੁਮਝਾ ਕੇ ਉਹ ਅੱਗ ਨਵਿਰਤ ਕਰ ਦਿੱਤੀ ਤੇ ਉਸ ਸੇਵਕ ਨੂੰ ਆਪਣੀ ਸੇਵਾ ਵਿਚ ਲਗਾ ਦਿੱਤਾ, ਭਾਵ ਧਰਮਸ਼ਾਲਾ ਬਣਵਾ ਕੇ ਉਥੋਂ ਦੀ ਸਾਰੀ ਸੇਵਾ ਕਰਨੀ ਉਸ ਪ੍ਰੇਤ ਨੂੰ ਸੌਂਪ ਦਿੱਤੀ।

ਏਸੇ ਤਰ੍ਹਾਂ ਦੂਜਾ ਅਰਥ ਸੁਣੋਂ:- ਜਿਸ ਵੇਲੇ ਆਪਣੇ ਪ੍ਰਭੂ ਨੇ ਨਦਰ ਕਰਕੇ ਵੇਖਿਆ ਤਾਂ-

**ਗਊ ਕਉ ਚਾਰੇ ਸਾਰਦੂਲੁ॥** ਸ਼ੁਧ ਹੰਕਾਰ ਰੂਪੀ ਸਾਰਦੂਲੁ=ਸ਼ੇਰ, ਗਊ=ਇੰਦੀਆਂ ਨੂੰ ਸ਼ੁਭ-ਗੁਣਾਂ ਰੂਪੀ ਘਾਹ ਚਰਾਂਵ ਹੋਇਆ।

**ਕਉਡੀ ਕਾ ਲਖ ਹੂਆ ਮੂਲੁ॥** ਇਹ ਜੀਵ ਕੌਡੀ ਦਾ ਸੀ, ਭਾਵ ਕਰਤਾ ਭੋਗਤਾ ਜੰਮਨੇ ਮਰਨੇ ਵਾਲਾ ਸੀ, ਲੱਖ ਮੁੱਲ ਦਾ ਹੋ ਗਿਆ, ਭਾਵ ਬ੍ਰਹਮ ਸਰੂਪ ਹੋ ਗਿਆ।

ਵਾ:- ਮੂਲੁ=ਅਧਿਸ਼ਠਾਨ ਰੂਪ ਬ੍ਰਹਮ ਦੇ ਲਖਣੇ ਵਾਲਾ ਹੋ ਗਿਆ।

**ਬਕਰੀ ਕਉ ਹਸਤੀ ਪ੍ਰਤਿਪਾਲੇ॥** ਜਿਸ ਵੇਲੇ ਆਪਣੇ ਪ੍ਰਭੂ ਨੇ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖਿਆ ਤਾਂ -

**ਅਪਨਾ ਪ੍ਰਭੁ ਨਦਰਿ ਨਿਹਾਲੇ॥** ਬਕਰੀ=ਵਿਵੇਕ ਬਿਰਤੀ ਨੂੰ ਹਸਤੀ=ਸ਼ੁਧ ਮਨ ਪਾਲਦਾ ਹੋਇਆ।

**ਕ੍ਰਿਪਾ ਨਿਧਾਨ ਪ੍ਰੀਤਮ ਪ੍ਰਭ ਮੇਰੇ॥** ਹੇ ਮੇਰੇ ਪ੍ਰਭੂ ਪ੍ਰੀਤਮ ! ਆਪ ਕਿਰਪਾ ਦੇ ਨਿਧਾਨ=ਖ਼ਜ਼ਾਨੇ ਹੋ।

**ਬਰਨਿ ਨ ਸਾਕਉ ਬਹੁ ਗੁਨ ਤੇਰੇ॥** ਤੇਰੇ ਵਿਚ ਬਹੁਤ ਸਾਰੇ ਗੁਣ ਹਨ, ਮੈਂ ਇਕ ਗੁਣ ਭੀ ਕਥਨ ਨਹੀਂ ਕਰ ਸਕਦਾ।

**ਦੀਸਤ ਮਾਸੁ ਨ ਖਾਇ ਬਿਲਾਈ॥** ਮਾਸੁ=ਪਦਾਰਥ ਦਿੱਸ ਰਹੇ ਹਨ, ਪਰ ਬਿਲਾਈ=ਬਿੱਲੀ-ਬੁੱਧੀ ਭੋਗ ਬਿਰਤੀ ਕਰਕੇ ਉਹਨਾਂ ਨੂੰ ਖਾਂਦੀ ਨਹੀਂ, ਭਾਵ ਧਾਰਦੀ ਨਹੀਂ।

**ਮਹਾ ਕਸਾਬਿ ਛੁਰੀ ਸਟਿ ਪਾਈ॥** ਵਡੇ ਕਸਾਈ ਕ੍ਰੋਧ ਨੇ ਹਿੰਸਿਆ ਰੂਪੀ ਛੁਰੀ ਸੁਟ ਪਾਈ ਹੈ।

**ਕਰਣਹਾਰ ਪ੍ਰਭੁ ਹਿਰਦੈ ਵੂਠਾ॥** ਜਿਸ ਵੇਲੇ ਕਰਨਹਾਰ ਪ੍ਰਭੂ ਹਿਰਦੇ ਵਿਚ ਆ ਕੇ ਵਸਿਆ।

**ਫਾਥੀ ਮਛੁਲੀ ਕਾ ਜਾਲਾ ਤੂਟਾ ॥ ੨ ॥** ਤਾਂ ਫਸੀ ਹੋਈ ਜੀਵ ਰੂਪ ਮੱਛੀ ਦਾ ਮੋਹ ਰੂਪੀ ਜਾਲ, ਵਾ:- ਜਮਾਂ ,ਦਾ ਜਾਲ ਟੁੱਟ ਗਿਆ।

**ਸੂਕੇ ਕਾਸਟ ਹਰੇ ਚਲੂਲ ॥** ਸੁੱਕੇ ਅੰਤਹਕਰਣ ਸ਼ੁਭ-ਗੁਣਾਂ ਨਾਲ ਹਰੇ ਹੋ ਕੇ ਚਲੂਲ=ਬ੍ਰਹਮ ਗਿਆਨ ਦੇ ਸਹਿਤ ਹੋ ਗਏ।

**ਊਚੇ ਥਲਿ ਫੂਲੇ ਕਮਲ ਅਨੂਪ ॥** ਊਚੇ ਥਲਿ=ਖੁਸ਼ਕ ਅੰਤਹਕਰਣ ਵਿਚ, ਵਾ:- ਉਚੇ ਥਲਿ=ਹੰਕਾਰ ਵਸ਼ਿਸ਼ਟ ਅੰਤਹਕਰਣ ਵਿਚ ਅਨੂਪੰ ਸ਼ੁਭ-ਗੁਣਾਂ ਰੂਪੀ ਕੌਲ ਫੁਲ ਪ੍ਰਫੁਲਤ ਹੋ ਗਏ।

**ਅਗਨਿ ਨਿਵਾਰੀ ਸਤਿਗੁਰ ਦੇਵ ॥** ਤ੍ਰਿਸਨਾ ਰੂਪ ਅੱਗ, ਵਾ:- ਈਰਖਾ ਰੂਪੀ ਅੱਗ ਸਤਿਗੁਰਾਂ ਨੇ ਨਵਿਰਤ ਕਰ ਦਿੱਤੀ ਹੈ। ਤੇ-

**ਸੇਵਕੁ ਅਪਨੀ ਲਾਇਓ ਸੇਵ ॥ ੩ ॥** ਸੇਵਕ ਨੂੰ ਆਪਣੀ ਸੇਵਾ ਵਿਚ ਲਗਾਵਣਾ ਕੀਤਾ ਹੈ ॥ ੩ ॥

## ਅਕਿਰਤਘਣਾ ਕਾ ਕਰੇ ਉਧਾਰੁ ॥ ਪ੍ਰਭੁ ਮੇਰਾ ਹੈ ਸਦਾ ਦਇਆਰੁ ॥

ਮੇਰਾ ਪ੍ਰਭੂ ਸਦਾ ਦਿਆਲੂ ਹੈ, ਜੋ ਅਕਿਰਤਘਣਾਂ ਦਾ ਭੀ ਸੰਸਾਰ ਤੋਂ ਉਧਾਰ ਕਰਦਾ ਹੈ।

## ਸੰਤ ਜਨਾ ਕਾ ਸਦਾ ਸਹਾਈ ॥
## ਚਰਨ ਕਮਲ ਨਾਨਕ ਸਰਣਾਈ ॥ ੪ ॥ ੩੯ ॥ ੫੦ ॥

ਸੰਤ ਜਨਾਂ ਦੀ ਸਦਾ ਹੀ ਸਹਾਇਤਾ ਕਰਨ ਵਾਲਾ ਹੈ। ਗੁਰੂ ਜੀ ਕਥਨ ਕਰਦੇ ਹਨ—ਮੈਂ ਉਸ ਦੇ ਚਰਨ ਕਮਲਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ ॥ ੪ ॥ ੩੯ ॥ ੫੦ ॥

## [ਪੰਨਾ ੮੯੯]

## ਰਾਮਕਲੀ ਮਹਲਾ ੫ ॥

ਇਸ ਸ਼ਬਦ ਦੀ ਤੀਜੀ ਪਉੜੀ ਵਿਚੋਂ ਇਕ ਤੁਕ ਦਾ ਅਰਥ ਪਹਿਲੇ ਕਰਨਾ-

***ਕਰਣਹਾਰ ਕਉ ਕਿਛੁ ਅਚਰਜੁ ਨਾਹਿ ॥ ੩ ॥***

ਕਰਨਹਾਰ ਪ੍ਰਭੂ ਜੋ ਚਾਹੇ ਕਰ ਸਕਦਾ ਹੈ, ਉਸ ਨੂੰ ਕੋਈ ਗੱਲ ਅਸਚਰਜ ਨਹੀਂ ਹੈ, ਇਕ ਸ਼ੇਰ ਮਾਰਨਾ ਔਖਾ ਹੁੰਦਾ ਹੈ, ਪਰ-

## ਪੰਚ ਸਿੰਘ ਰਾਖੇ ਪ੍ਰਭਿ ਮਾਰਿ ॥ ਦਸ ਬਿਘਿਆੜੀ ਲਈ ਨਿਵਾਰਿ ॥

ਉਸ ਪ੍ਰਭੂ ਨੇ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਰੂਪ ਪੰਜ ਸਿੰਘ=ਸ਼ੇਰ 'ਕੱਠੇ ਹੀ ਮਾਰ ਰਖੇ ਹਨ। ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ, ਇਹ ਦਸ ਇੰਦ੍ਰੀਆਂ ਰੂਪ ਦਸ ਬਿਘਿਆੜੀਆਂ ਭੀ ਨਿਵਾਰ ਲਈਆਂ ਹਨ, ਭਾਵ ਦਮਨ ਕਰ ਦਿੱਤੀਆਂ ਹਨ।

## ਤੀਨਿ ਆਵਰਤ ਕੀ ਚੂਕੀ ਘੇਰ ॥ ਸਾਧਸੰਗਿ ਚੂਕੇ ਭੈ ਫੇਰ ॥ ੧ ॥

ਤਿੰਨ ਗੁਣ ਆਵਰਤ=ਵਰਤਲਾਕਾਰ (ਗੋਲਾਕਾਰ) ਵਾ:- ਤਿੰਨ ਗੁਣ ਜੋ ਆ=ਸਰਬ ਓਰ ਤੋਂ ਆ

ਕੇ ਵਰਤ ਰਹੇ ਸਨ, ਉਨ੍ਹਾਂ ਦੀ ਘੁੰਮਣ ਘੇਰੀ ਚੁਕੀ ਗਈ ਹੈ। ਸਤਸੰਗਤ ਦੇ ਕਰਨ ਨਾਲ ਭੈਦਾਇਕ ਚੌਰਾਸੀ ਲੱਖ ਜੂਨੀਆਂ ਦੇ ਫੇਰੇ ਚੁਕ ਗਏ ਹਨ॥ ੧॥

**ਸਿਮਰਿ ਸਿਮਰਿ ਜੀਵਾ ਗੋਵਿੰਦ॥**

ਮੈਂ ਤਾਂ ਗੋਬਿੰਦ ਦੇ ਸਿਮਰਨ ਨੂੰ ਸਿਮਰ ਕੇ ਜੀਊਂਦਾ ਹਾਂ।

**ਕਰਿ ਕਿਰਪਾ ਰਾਖਿਓ ਦਾਸੁ ਅਪਨਾ**
**ਸਦਾ ਸਦਾ ਸਾਚਾ ਬਖਸਿੰਦ॥ ੧॥ ਰਹਾਉ॥**

ਗੋਵਿੰਦ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣਾ ਦਾਸ ਜਨਮ ਮਰਨ ਤੋਂ ਰੱਖ ਲਿਆ ਹੈ, ਉਹ ਸੱਚਾ ਪ੍ਰਭੂ ਸਦਾ ਸਦਾ ਔਗੁਣਾਂ ਦੇ ਬਖ਼ਸ਼ਣ ਵਾਲਾ ਹੈ॥ ੧॥ ਰਹਾਉ॥

**ਦਾਝਿ ਗਏ ਤ੍ਰਿਣ ਪਾਪ ਸੁਮੇਰ॥ ਜਪਿ ਜਪਿ ਨਾਮੁ ਪੂਜੇ ਪ੍ਰਭ ਪੈਰ॥**

ਸੁਮੇਰ ਪਰਬੱਤ ਵਾਂਙੂ ਬੜੇ-ਬੜੇ ਭਾਰੀ ਜੋ ਪਾਪ ਕਰਮ ਦੀਤੇ ਹੋਏ ਸਨ, ਉਹ ਤ੍ਰਿਣ=ਕੱਖਾਂ ਦੇ ਸਮਾਨਿ, ਦਾਝਿ=ਸੜ ਗਏ। *ਪ੍ਰਸ਼ਨ*- ਕਦੋਂ ਸੜ ਗਏ? *ਉੱਤਰ*:-

ਜਿਸ ਵੇਲੇ ਗੁਰ ਚਰਨਾਂ ਨੂੰ ਪੂਜ ਕੇ ਪ੍ਰਭੂ ਦੇ ਨਾਮ ਜਪ ਨੂੰ ਜਪਿਆ, ਉਸ ਵੇਲੇ ਸੜ ਗਏ।

**ਅਨਦ ਰੂਪ ਪ੍ਰਗਟਿਓ ਸਭ ਥਾਨਿ॥ ਪ੍ਰੇਮ ਭਗਤਿ ਜੋਰੀ ਸੁਖ ਮਾਨਿ॥ ੨॥**

ਅਨੰਦ ਰੂਪ ਪਰਮਾਤਮਾ ਨੂੰ ਸਾਰਿਆਂ ਅਸਥਾਨਾਂ ਵਿਚ ਪਰਗਟ ਹੋਇਆ, ਭਾਵ ਪਰੀ ਪੂਰਣ ਜਾਣਿਆ। ਪ੍ਰੇਮਾ ਭਗਤੀ ਵਿਚ ਬਿਰਤੀ ਜੋੜੀ ਤਾਂ ਸੁਖ ਮਾਣਿਆ॥ ੨॥

**ਸਾਗਰੁ ਤਰਿਓ ਬਾਛਰ ਖੋਜ॥ ਖੇਦੁ ਨ ਪਾਇਓ ਨਰ ਫੁਨਿ ਰੋਜ॥**

ਗਊ ਦੇ ਬਾਛਰ=ਵੱਛੇ ਨੇ ਜਿਥੇ ਆਪਣਾ ਖੋਜ=ਖੁਰ ਰਖਿਆ ਹੋਵੇ ਤੇ ਉਥੇ ਪਾਣੀ ਠਹਿਰ ਜਾਂਦਾ ਹੈ, ਉਸ ਨੂੰ ਜਿਵੇਂ ਮਨੁੱਖ ਸੁਖੈਣ ਲੰਘ ਜਾਂਦਾ ਹੈ, ਤਿਵੇਂ ਸੁਖੈਣ ਹੀ ਸੰਸਾਰ ਸਮੁੰਦਰ ਤੋਂ ਤਰਨਾ ਕੀਤਾ। ਸੰਸਾਰ ਤੋਂ ਪਾਰ ਹੋਦ ਵੇਲੇ ਕੋਈ ਖੇਦੁ=ਦੁੱਖ ਨਹੀਂ ਪਾਇਆ, ਨਾ ਹੀ ਪੁਨਾ ਇਹ ਜੀਵ ਰੋਜ=ਰੋਂਦਾ ਹੈ। (ਜਿਵੇਂ ਮਹਾਰਾਜਾ ਰਣਜੀਤ ਸਿੰਘ ਅਟਕ ਦਰਿਆ ਤੋਂ ਸੁਖੈਣ ਤਰ ਗਿਆ ਸੀ, ਤੇ ਹਨੂੰਮਾਨ ਪ੍ਰਤੱਖ ਸਮੁੰਦਰ ਤੋਂ ਸੁਖੈਣ ਪਾਰ ਹੋ ਗਿਆ ਸੀ।)

**ਸਿੰਧੁ ਸਮਾਇਓ ਘਟੁਕੇ ਮਾਹਿ॥**
**ਕਰਣਹਾਰ ਕਉ ਕਿਛੁ ਅਚਰਜੁ ਨਾਹਿ॥ ੩॥**

ਪ੍ਰਤੱਖ ਸਮੁੰਦਰ ਅਗਸਤ ਮੁਨੀ ਦੇ ਸਰੀਰ ਰੂਪ ਘਟ=ਘੜੇ ਵਿਚ ਸਮਾ ਗਿਆ।

*ਅਥਵਾ*- ਪ੍ਰਤੱਖ ਸਮੁੰਦਰ ਪ੍ਰਭੂ ਦੇ ਹੁਕਮ ਰੂਪ ਘਟ ਵਿਚ ਸਮਾ ਰਿਹਾ ਹੈ, ਨਹੀਂ ਤਾਂ ਨਦੀਆਂ ਵਾਂਗ ਉਛਲ ਕੇ ਸਾਰਿਆਂ ਨੂੰ ਰੋੜ੍ਹ ਦੇਂਦਾ।

*ਅਥਵਾ*:- ਸਮੁੰਦਰ ਰੂਪ ਪਰਮਾਤਮਾ ਸਾਰਿਆਂ ਘਟਾਂ ਵਿਚ ਸਮਾ ਗਿਆ ਹੈ। ਉਹ ਕਰਨਹਾਰ ਪਰਮੇਸ਼ਰ ਨੂੰ ਕੁਝ ਭੀ ਅਸਚਰਜ ਨਹੀਂ ਹੈ॥ ੩॥

## ਜਉ ਛੂਟਉ ਤਉ ਜਾਇ ਪਇਆਲ॥
## ਜਉ ਕਾਢਿਓ ਤਉ ਨਦਰਿ ਨਿਹਾਲ॥

ਜਦੀ ਇਹ ਜੀਵ ਨਾਮ ਸਿਮਰਨ ਤੋਂ ਛੁਟ ਜਾਵੇ ਤਾਂ ਪਇਆਲ=ਨਰਕਾਂ ਵਿਚ ਜਾਂਦਾ ਹੈ ਜਾਂ ਪ੍ਰਭੂ ਨੇ ਨਿਹਾਲ ਨਦਰ ਕਰਕੇ ਵੇਖਿਆ ਤਾਂ ਇਸ ਨੂੰ ਸੰਸਾਰ ਚੋਂ,

ਵਾ:- ਨਰਕਾਂ ਵਿਚੋਂ ਕੱਢ ਲੈਣਾ ਕੀਤਾ।

## ਪਾਪ ਪੁੰਨ ਹਮਰੈ ਵਸਿ ਨਾਹਿ॥
## ਰਸਕਿ ਰਸਕਿ ਨਾਨਕ ਗੁਣ ਗਾਹਿ॥੪॥੪੦॥੫੧॥

ਪਾਪ ਪੁੰਨ ਰੂਪ ਕਰਮਾਂ ਦਾ ਕਰਨਾ ਸਾਡੇ ਵਸ ਵਿਚ ਕੁਝ ਨਹੀਂ ਹੈ। ਗੁਰੂ ਜੀ ਕਥਨ ਕਰਦੇ ਹਨ—ਅਸੀਂ ਤਾਂ ਰਸਕਿ=ਤਦਾਕਾਰ ਹੋ ਹੋ ਕੇ ਪ੍ਰਭੂ ਦੇ ਗੁਣ ਗਾਂਵਦੇ ਹਾਂ॥ ੪॥ ੪੦॥ ੫੧॥

## ਰਾਮਕਲੀ ਮਹਲਾ ੫॥
## ਨਾ ਤਨੁ ਤੇਰਾ ਨਾ ਮਨੁ ਤੋਹਿ॥ ਮਾਇਆ ਮੋਹਿ ਬਿਆਪਿਆ ਧੋਹਿ॥

ਹੇ ਪੁਰਸ਼ਾ ! ਨਾ ਤੇਰਾ ਸਥੂਲ ਸਰੀਰ ਹੈ, ਨਾ ਹੀ ਤੇਰਾ ਸੂਖਮ ਸਰੀਰ ਹੈ, ਸਭ ਕੁਛ ਪਰਮੇਸ਼ਰ ਦਾ ਹੈ। ਮਾਇਆ ਦੇ ਮੋਹ ਕਰਕੇ ਤੂੰ ਧੋਹਿ=ਛਲਾਂ ਵਿਚ ਵਿਆਪ ਰਿਹਾ ਹੈਂ।

ਵਾ:- ਜਿਸ ਮਾਇਆ ਦੇ ਮੋਹ ਵਿਚ ਵਿਆਪ ਰਿਹਾ ਹੈਂ, ਇਹ ਅੰਤ ਨੂੰ ਧੋਹਿ=ਛਲ ਜਾਣ ਵਾਲੀ ਹੈ।

## ਕੁਦਮ ਕਰੈ ਗਾਡਰ ਜਿਉ ਛੇਲ॥ ਅਚਿੰਤੁ ਜਾਲੁ ਕਾਲੁ ਚਕ੍ਰੁ ਪੇਲ॥੧॥

ਕੁਦਮ=ਕੁਦਨਾ ਕਰਦਾ ਹੈ, ਵਾ:- ਖੋਟਾ ਉਦਮ ਕਰਦਾ ਹੈ, ਜਿਵੇਂ ਗਾਡਰ=ਭੇਡ ਨਾਲ ਛੇਲ=ਬੱਕਰਾ ਕਰਦਾ ਹੈ। ਅਥਵਾ:- ਜੈਸੇ ਗਾਡਰ=ਬੱਕਰਾ, ਛੇਲ=ਬੱਕਰੀ ਨਾਲ ਕਰਦਾ ਹੈ। ਕਾਲ ਜੋ ਚਕਰਾ-ਕਾਰ ਹੈ, ਉਹ ਅਚਿੰਤੁ=ਅਚਾਨਕ ਹੀ ਆ ਕੇ ਜਾਲ ਨੂੰ ਪੇਲ=ਪਾਂਵਦਾ ਹੈ।

ਵਾ:- ਜਾਲ ਪਾ ਕੇ ਪੇਲ=ਦਬਾਂਵਦਾ ਹੈ॥ ੧॥

## ਹਰਿ ਚਰਨ ਕਮਲ ਸਰਨਾਇ ਮਨਾ॥

ਹੇ ਮਨ ! ਤੂੰ ਹਰੀ ਦੇ ਚਰਨ ਕਵਲਾਂ ਦੀ ਸ਼ਰਨ ਵਿਚ ਆਉਣਾ ਕਰ।

## ਰਾਮ ਨਾਮੁ ਜਪਿ ਸੰਗਿ ਸਹਾਈ
## ਗੁਰਮੁਖਿ ਪਾਵਹਿ ਸਾਚੁ ਧਨਾ॥੧॥ ਰਹਾਉ॥

ਅੰਗ-ਸੰਗ ਹੋ ਕੇ ਸਹਾਇਤਾ ਕਰਨ ਵਾਲਾ ਜੋ ਰਾਮ ਨਾਮ ਹੈ, ਉਸ ਨੂੰ ਜਪਣਾ ਕਰ, ਤਾਂ ਤੂੰ ਗੁਰਾਂ ਦੁਆਰੇ ਸੱਚੇ ਆਤਮ ਧਨ ਨੂੰ ਪਾਵੇਂਗਾ।

## ਊਨੇ ਕਾਜ ਨ ਹੋਵਤ ਪੂਰੇ॥ ਕਾਮਿ ਕ੍ਰੋਧਿ ਮਦਿ ਸਦ ਹੀ ਝੂਰੇ॥

ਦੁਨੀਆਂ ਦੇ ਕਾਰਜ ਊਣੇ ਹੀ ਰਹਿੰਦੇ ਹਨ, ਇਹ ਕਿਸੀ ਦੇ ਭੀ ਪੂਰੇ ਨਹੀਂ ਹੁੰਦੇ। ਕਾਮੀ, ਕ੍ਰੋਧੀ ਤੇ

ਮਦਿ=ਹੰਕਾਰੀ ਪੁਰਸ਼, ਵਾ:- ਸ਼ਰਾਬੀ ਪੁਰਸ਼ ਸਦਾ ਹੀ ਝੁਰਦੇ ਰਹਿੰਦੇ ਹਨ।

**ਕਰੈ ਬਿਕਾਰ ਜੀਅਰੇ ਕੈ ਤਾਈ॥ ਗਾਫਲ ਸੰਗਿ ਨ ਤਸੂਆ ਜਾਈ॥ ੨॥**

ਆਪਣੇ ਜੀਅ ਦੀ ਰਖਿਆ ਕਰਨੇ ਦੇ ਵਾਸਤੇ ਕਈ ਤਰ੍ਹਾਂ ਦੇ ਵਿਕਾਰ ਕਰਦਾ ਹੈ, ਛਲ, ਛਿਦ੍ਰ ਆਦਿਕ, ਜਾਂ ਹੋਰਨਾਂ ਜੀਆਂ ਨੂੰ ਮਾਰ ਕੇ ਖਾਂਧਾ ਹੈ।

ਪਰ ਹੇ ਗਾਫਲ=ਭੁੱਲੇ ਹੋਏ ਪੁਰਸ਼ਾ ! ਅੰਤ ਨੂੰ ਤੇਰੇ ਨਾਂਲ ਤਸੂਆ=ਰੰਚਕ ਮਾਤ੍ਰ ਭੀ ਕੋਈ ਪਦਾਰਥ ਨਹੀਂ ਜਾਣਾ। (ਨੋਟ:- ਇਮਾਰਤੀ ਗਜ ਦੇ ਚੌਵੀਂਵੇ ਹਿੱਸੇ ਨੂੰ ਤਸੂ ਕਹਿੰਦੇ ਹਨ।)

*ਯਥਾ:-* ਸੰਗਿ ਨ ਚਾਲੈ ਤੇਰੈ ਤਸੂਆ॥

*ਤਥਾ:-* ਚੋਰੁ ਸਲਾਹੇ ਚੀਤੁ ਨ ਭੀਜੈ॥ ਜੇ ਬਦੀ ਕਰੇ ਤਾ ਤਸੂ ਨ ਛੀਜੈ॥ *(ਪੰਨਾ ੬੬੨)*

**ਧਰਤ ਧੋਹ ਅਨਿਕ ਛਲ ਜਾਨੈ॥ ਕਉਡੀ ਕਉਡੀ ਕਉ ਖਾਕੁ ਸਿਰਿ ਛਾਨੈ॥**

ਛਲ ਦੇ ਜਾਨਣ ਵਾਲਾ ਪੁਰਸ਼ ਅਨੇਕ ਤਰ੍ਹਾਂ ਦੇ ਧੋਹ=ਛਲ ਧਾਰਦਾ ਹੈ।

ਵਾ:- ਧੋਹ=ਧੋਖੇ ਬਾਜ਼ੀਆਂ ਨੂੰ ਧਾਰਦਾ ਹੈ ਅਤੇ ਅਨੇਕਾਂ ਛਲ ਕਰਨੇ ਜਾਣਦਾ ਹੈ। ਕੌਡੀ-ਕੌਡੀ ਦੇ ਵਾਸਤੇ ਸਿਰ ਉੱਤੇ ਖਾਕੁ=ਛਾਣਦਾ ਫਿਰਦਾ ਹੈ। ਭਾਵ ਝੂਠ ਬੋਲਦਾ ਹੈ ਤੇ ਖੋਟੇ ਕੰਮ ਕਰਦਾ ਹੈ।

ਵਾ:- ਸਿਰ ਉੱਤੇ ਲਾਹਨਤਾਂ ਰੂਪੀ ਖਾਕੁ=ਸੁਆਹ ਨੂੰ ਛਾਣਦਾ ਹੈ।

**ਜਿਨਿ ਦੀਆ ਤਿਸੈ ਨ ਚੇਤੈ ਮੂਲਿ॥ ਮਿਥਿਆ ਲੋਭੁ ਨ ਉਤਰੈ ਸੂਲੁ॥ ੩॥**

ਜਿਸ ਪ੍ਰਭੂ ਨੇ ਸਭ ਕੁਝ ਦਿੱਤਾ ਹੈ, ਉਸ ਨੂੰ ਮੂਲਿ=ਕਦਾਚਿਤ ਚੇਤਦਾ ਨਹੀਂ ਹੈ। ਮਿਥਿਆ=ਝੂਠੇ ਪਦਾਰਥਾਂ ਦੇ ਲੋਭ ਦਾ ਸੂਲੁ=ਦੁਖ ਇਸ ਦੇ ਮਨ ਵਿਚੋਂ ਉਤਰਦਾ ਨਹੀਂ ਹੈ।

**ਪਾਰਬ੍ਰਹਮ ਜਬ ਭਏ ਦਇਆਲ॥ ਇਹੁ ਮਨੁ ਹੋਆ ਸਾਧ ਰਵਾਲ॥**

ਜਿਸ ਵੇਲੇ ਪਾਰਬ੍ਰਹਮ ਆਪ ਦਿਆਲੂ ਹੋਏ। ਤਿਸ ਵੇਲੇ ਇਹ ਮਨ ਸੰਤਾਂ ਦੇ ਚਰਨਾਂ ਦੀ ਰਵਾਲ=ਧੂੜ ਗ੍ਰਹਿਣ ਕਰਨ ਵਾਲਾ ਹੋਇਆ । ਤੇ-

**ਹਸਤ ਕਮਲ ਲੜਿ ਲੀਨੋ ਲਾਇ॥**

**ਨਾਨਕ ਸਾਚੈ ਸਾਚਿ ਸਮਾਇ॥ ੪॥ ੪੧॥ ੫੨॥**

ਪ੍ਰਭੂ ਨੇ ਸਿਰ ਉੱਤੇ ਹਸਤ ਕਮਲ=ਹੱਥ ਕਮਲ ਰੱਖ ਕੇ ਆਪਣੇ ਨਾਮ ਰੂਪ ਪੱਲੇ ਨਾਲ ਲਗਾ ਲੀਤਾ। ਗੁਰੂ ਜੀ ਕਥਨ ਕਰਦੇ ਹਨ— ਤਾਂ ਸੱਚੇ ਨਾਮ ਦੇ ਪ੍ਰਤਾਪ ਕਰਕੇ ਸੱਚ ਸਰੂਪ ਦੇ ਵਿਚ ਹੀ ਸਮਾ ਗਿਆ॥ ੪॥ ੪੧॥ ੫੨॥

## ਰਾਮਕਲੀ ਮਹਲਾ ੫॥

**ਰਾਜਾ ਰਾਮ ਕੀ ਸਰਣਾਇ॥**

ਜੋ ਗੁਰਮੁਖ ਰਾਜਾ ਰਾਮ ਦੀ ਸ਼ਰਨ ਵਿਚ ਆਏ ਹਨ।

**ਨਿਰਭਉ ਭਏ ਗੋਬਿੰਦ ਗੁਨ ਗਾਵਤ ਸਾਧਸੰਗਿ ਦੁਖੁ ਜਾਇ॥ ੧॥ ਰਹਾਉ॥**

ਉਹ ਗੋਬਿੰਦ ਦੇ ਗੁਣ ਗਾਂਵਦੇ ਹੋਏ ਜਮਾਂ ਤੋਂ ਨਿਰਭਉ ਹੋ ਗਏ ਹਨ ਅਤੇ ਸੰਤਾਂ ਦੇ ਸੰਗ ਕਰਕੇ ਸਮੱਗਰ ਦੁੱਖ, ਵਾ:- ਅਗਿਆਨ ਦਾ ਦੁੱਖ ਚਲਾ ਗਿਆ ਹੈ॥ ੧ ॥ ਰਹਾਉ॥

## ਜਾ ਕੈ ਰਾਮੁ ਬਸੈ ਮਨ ਮਾਹੀ॥ ਸੋ ਜਨੁ ਦੁਤਰੁ ਪੇਖਤ ਨਾਹੀ॥

ਜਿਸ ਦੇ ਮਨ ਵਿਚ ਰਾਮ ਨਾਮ ਵਸਦਾ ਹੈ। ਉਹ ਪੁਰਸ਼ ਸੰਸਾਰ ਸਮੁੰਦਰ ਤੋਂ ਤਰਨਾ ਦੁਤਰੁ=ਕਠਨ ਨਹੀਂ ਵੇਖਦਾ।

## ਸਗਲੇ ਕਾਜ ਸਵਾਰੇ ਅਪਨੇ॥ ਹਰਿ ਹਰਿ ਨਾਮੁ ਰਸਨ ਨਿਤ ਜਪਨੇ॥ ੧ ॥

ਉਸ ਨੇ ਆਪਣੇ ਸਾਰੇ ਕਾਰਜ ਸਵਾਰ ਲੀਤੇ ਹਨ। ਜੋ ਨਿਤਾਪ੍ਰਤੀ ਰਸਨਾ ਨਾਲ ਹਰਿ ਹਰਿ ਦੇ ਨਾਮਾਂ ਨੂੰ ਜਪਣਾ ਕਰਦਾ ਹੈ॥ ੧ ॥

## ਜਿਸ ਕੈ ਮਸਤਕਿ ਹਾਥੁ ਗੁਰੁ ਧਰੈ॥ ਸੋ ਦਾਸੁ ਅਦੇਸਾ ਕਾਹੇ ਕਰੈ॥

ਜਿਸ ਦੇ ਮਸਤਕਿ=ਸਿਰ ਉੱਤੇ ਗੁਰੂ ਪ੍ਰਤੱਖ ਹੱਥ, ਵਾ:- ਕਿਰਪਾ ਦਾ ਹੱਥ ਧਰਦੇ ਹਨ। ਉਹ ਦਾਸ ਫਿਰ ਕਿਸ ਵਾਸਤੇ ਅਦੇਸਾ=ਸੰਸਾ ਜਾਂ ਫਿਕਰ ਹੈ, ਭਾਵ ਕੋਈ ਨਹੀਂ ਕਰਦਾ।

## ਜਨਮ ਮਰਣ ਕੀ ਚੂਕੀ ਕਾਣਿ॥ ਪੂਰੇ ਗੁਰ ਊਪਰਿ ਕੁਰਬਾਣਿ॥ ੨ ॥

ਜਿਨ੍ਹਾਂ ਦੀ ਕਿਰਪਾ ਨਾਲ ਜਨਮ ਮਰਨ ਦੀ ਕਾਣ ਚੂਕੀ=ਦੂਰ ਹੋ ਗਈ ਹੈ। ਉਹਨਾਂ ਪੂਰਿਆਂ ਗੁਰਾਂ ਉਪਰੋਂ ਮੈਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੨ ॥

## ਗੁਰੁ ਪਰਮੇਸਰੁ ਭੇਟਿ ਨਿਹਾਲ॥
## ਸੋ ਦਰਸਨੁ ਪਾਏ ਜਿਸੁ ਹੋਇ ਦਇਆਲੁ॥

ਪਰਮੇਸ਼ਰ ਰੂਪ ਗੁਰਾਂ ਨੂੰ ਮਿਲ ਕੇ ਨਿਹਾਲ=ਕ੍ਰਿਤ ਕ੍ਰਿਤ ਹੋ ਗਏ ਹਾਂ। ਵਾ:- ਗੁਰਾਂ ਦੁਆਰੇ ਪਰਮੇਸ਼ਰ ਨੂੰ ਭੇਟਿ=ਮਿਲ ਕੇ, ਨਿਹਾਲ=ਅਗਿਆਨ ਦੁਖ ਤੋਂ ਰਹਿਤ ਹੋ ਗਏ ਹਾਂ।

ਜਿਸ ਉੱਤੇ ਪਰਮੇਸ਼ਰ ਦਿਆਲੂ ਹੁੰਦਾ ਹੈ, ਓਹੀ ਪੁਰਸ਼ ਗੁਰਾਂ ਦੇ ਦਰਸ਼ਨ ਨੂੰ ਪਾਂਦਾ ਹੈ।

## ਪਾਰਬ੍ਰਹਮੁ ਜਿਸੁ ਕਿਰਪਾ ਕਰੈ॥ ਸਾਧਸੰਗਿ ਸੋ ਭਵਜਲੁ ਤਰੈ॥ ੩ ॥

ਜਿਸ ਉੱਤੇ ਪਾਰਬ੍ਰਹਮ ਕਿਰਪਾ ਕਰਦਾ ਹੈ। ਓਹੀ ਪੁਰਸ਼ ਸਤਸੰਗ ਦੁਆਰਾ ਭਵਜਲੁ=ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ॥ ੩ ॥

## ਅੰਮ੍ਰਿਤੁ ਪੀਵਹੁ ਸਾਧ ਪਿਆਰੇ॥ ਮੁਖ ਊਜਲ ਸਾਚੈ ਦਰਬਾਰੇ॥

ਹੇ ਪਿਆਰੇ ਪ੍ਰਭੂ ਦੇ ਸੰਤੋ ! ਤੁਸੀਂ ਨਾਮ ਅੰਮ੍ਰਿਤ ਨੂੰ ਪੀਣਾ ਕਰੋ।

ਵਾ:- ਪਿਆਰੇ ਸੰਤਾਂ ਨਾਲ ਮਿਲ ਕੇ, ਹੇ ਭਾਈ ! ਤੁਸੀਂ ਨਾਮ ਅੰਮ੍ਰਿਤ ਨੂੰ ਪੀਣਾ ਕਰੋ ਤਾਂ ਸੱਚੇ ਦਰਬਾਰ ਵਿਚ ਤੁਹਾਡਾ ਮੂੰਹ ਉਜਲਾ ਹੋਵੇਗਾ।

## ਅਨਦ ਕਰਹੁ ਤਜਿ ਸਗਲ ਬਿਕਾਰ॥

ਸਾਰਿਆਂ ਵਿਕਾਰਾਂ ਨੂੰ ਤਜਿ=ਤਿਆਗ ਕੇ ਅਨੰਦ ਲੈਣਾ ਕਰੋ।

## ਨਾਨਕ ਹਰਿ ਜਪਿ ਉਤਰਹੁ ਪਾਰਿ ॥ ੪ ॥ ੪੨ ॥ ੫੩ ॥

ਗੁਰੂ ਜੀ ਕਥਨ ਕਰਦੇ ਹਨ-ਹਰੀ ਨਾਮ ਨੂੰ ਜਪ ਕੇ ਸੰਸਾਰ ਸਮੁੰਦਰ ਤੋਂ ਪਾਰ ਉਤਰਨਾ ਕਰੋ॥ ੪ ॥ ੪੨ ॥ ੫੩ ॥

[ਪੰਨਾ ੯੦੦]

## ਰਾਮਕਲੀ ਮਹਲਾ ੫ ॥

ਸਿੱਖ ਨੇ ਬੇਨਤੀ ਕੀਤੀ, ਉਹ ਹਰਿ ਜੀ ਕੈਸਾ ਹੈ? *ਗੁਰ ਉੱਤਰ-*

***ਐਸਾ ਸੰਮ੍ਰਥੁ ਹਰਿ ਜੀਉ ਆਪਿ॥***

ਉਹ ਹਰਿ ਜੀ ਆਪ ਅਜਿਹਾ ਸਮਰੱਥ ਹੈ, ਜਿਸ ਦੀ ਸ਼ਕਤੀ ਨਾਲ-

## ਈਂਧਨ ਤੇ ਬੈਸੰਤਰੁ ਭਾਗੈ ॥ ਮਾਟੀ ਕਉ ਜਲੁ ਦਹ ਦਿਸ ਤਿਆਗੈ ॥

ਅੱਗ ਹੈ ਤਾਂ ਲੱਕੜਾਂ ਦੇ ਵਿਚ ਪਰ ਈਂਧਨ=ਲਕੜੀਆਂ ਤੋਂ ਬੈਸੰਤਰੁ=ਅੱਗ ਪਰੇ ਦੌੜ ਕੇ ਰਹਿੰਦੀ ਹੈ। ਆਪਣੇ ਆਪ ਅੱਗ ਲੱਕੜਾਂ ਨੂੰ ਸਾੜ ਨਹੀਂ ਸਕਦੀ ਅਤੇ ਮਾਟੀ=ਪ੍ਰਿਥਵੀ ਨੂੰ ਜਲ ਦਸੋ ਦਿਸ਼ਾਂ ਵਿਚ ਤਿਆਗ ਦੇਂਦਾ ਹੈ। ਭਾਵੇਂ, ਧਰਤੀ ਨਾਲੋਂ ਪਾਣੀ ਦਸ ਹਿੱਸੇ ਬਹੁਤ ਹੈ ਪਰ ਪ੍ਰਭੂ ਦੇ ਹੁਕਮ ਕਰਕੇ ਉਸ ਨੂੰ ਡੋਬ ਨਹੀਂ ਸਕਦਾ।

## ਊਪਰਿ ਚਰਨ ਤਲੈ ਆਕਾਸੁ ॥ ਘਟ ਮਹਿ ਸਿੰਧੁ ਕੀਓ ਪਰਗਾਸੁ ॥ ੧ ॥

ਬ੍ਰਿਛ ਦੀਆਂ ਟਾਹਣੀਆਂ ਰੂਪ ਚਰਨ ਉਪਰ ਹਨ ਤੇ ਮੁੱਢ ਰੂਪ ਆਕਾਸੁ=ਸਿਰ, ਤਲੈ=ਹੇਠਾਂ ਹੈ। ਪੁਨਾ, ਜਿਸ ਪਰਮਾਤਮਾ ਨੇ ਪਰਗਾਸੁ=ਪਰਗਟ ਹੀ ਅਗਸਤ ਮੁਨੀ ਦੇ ਘਟ=ਸਰੀਰ ਵਿਚ ਸਾਰਾ ਸਮੁੰਦਰ ਸਮਾਵਨਾ ਕੀਤਾ ਹੈ। ਜੋ ਅਗਸਤ ਰਿਖੀ ਨੇ ਢਾਈ ਚੁਲੀਆਂ ਕਰਕੇ ਸਾਰੇ ਸਮੁੰਦ੍ਰ ਦਾ ਪਾਣੀ ਪੀ ਲਿਆ ॥ ੧ ॥

## ਐਸਾ ਸੰਮ੍ਰਥੁ ਹਰਿ ਜੀਉ ਆਪਿ ॥

ਉਹ ਹਰਿ ਜੀਉ ਇਸ ਤਰ੍ਹਾਂ ਨਾਲ ਆਪ ਸਮਰੱਥ ਹੈ।

## ਨਿਮਖ ਨ ਬਿਸਰੈ ਜੀਅ ਭਗਤਨ ਕੈ
## ਆਠ ਪਹਰ ਮਨ ਤਾ ਕਉ ਜਾਪਿ ॥ ੧ ॥ ਰਹਾਉ ॥

ਆਪਣਿਆਂ ਭਗਤਾਂ ਦੇ ਦਿਲ ਵਿੱਚੋਂ ਇਕ ਨਿਮਖ ਮਾਤ੍ਰ ਭੁਲਦਾ ਨਹੀਂ ਹੈ।

ਹੇ ਮਨ ! ਤੂੰ ਅੱਠੇ ਪਹਿਰ ਉਸ ਪ੍ਰਭੂ ਦੇ ਨਾਮ ਨੂੰ ਜਪਣਾ ਕਰ॥ ੧ ॥ ਰਹਾਉ ॥

**ਦੂਜਾ ਅਰਥ:-**

***ਈਂਧਨ ਤੇ ਬੈਸੰਤਰੁ ਭਾਗੈ॥ ਮਾਟੀ ਕਉ ਜਲੁ ਦਹਦਿਸ ਤਿਆਗੈ॥***

ਮਾਂ ਦੇ ਉਦਰ ਵਿਚ ਇਹ ਜੀਵ ਈਂਧਨ=ਲੱਕੜ ਵਾਂਗੂ ਸੀ ਤੇ ਬੈਸੰਤਰੁ=ਜਠਰ ਅਗਨੀ ਪਰੇ ਦੌੜ ਕੇ ਰਹਿੰਦੀ ਸੀ, ਮਾਂ ਦੇ ਖਾਧੇ ਹੋਏ ਅੰਨ ਨੂੰ ਤਾਂ ਹਜ਼ਮ ਕਰਦੀ ਸੀ ਪਰ ਬੱਚੇ ਨੂੰ ਨਹੀਂ ਸਾੜਦੀ ਸੀ। ਮਾਟੀ=ਜੀਵ ਨੂੰ ਪਾਣੀ ਦਸੋਂ ਦਿਸ਼ਾ ਮੇਂ ਤਿਆਗ ਦੇਂਦਾ ਹੈ। ਜਿਸ ਵੇਲੇ ਮਾਂ ਜੋਲ ਪੀਂਦੀ ਹੈ, ਉਸ ਵੇਲੇ ਬੱਚਾ ਸਮਝਦਾ ਹੈ

ਕਿ ਮੇਰੇ ਉੱਤੇ ਹੜ ਆ ਗਿਆ ਹੈ ਪਰ ਉਹ ਜਲ ਬੱਚੇ ਨੂੰ ਨਾ ਗਾਲਦਾ ਹੈ, ਨਾ ਡੋਬਦਾ ਹੈ, ਆਸੇ ਪਾਸੇ ਹਟ ਕੇ ਰਹਿੰਦਾ ਹੈ।

*ਊਪਰਿ ਚਰਨ ਤਲੈ ਆਕਾਸੁ ॥ ਘਟ ਮਹਿ ਸਿੰਧੁ ਕੀਓ ਪਰਗਾਸੁ ॥ ੧ ॥*

ਮਾਂ ਦੇ ਉਦਰ ਵਿਚ ਬੱਚੇ ਦੇ ਪੈਰ ਉੱਤੇ ਹੁੰਦੇ ਹਨ, ਆਕਾਸੁ=ਸਿਰ ਨੀਵੇਂ ਹੁੰਦਾ ਹੈ, ਭਾਵ ਪੁਠਾ ਟੰਗਿਆ ਹੁੰਦਾ ਹੈ।

*ਯਥਾ:-* ਮੁਖੁ ਤਲੈ ਪੈਰ ਉਪਰੇ ਵਸੰਦੋ ਕੁਹਥੜੈ ਥਾਇ॥ *(ਪੰਨਾ ੭੦੬)*

ਜਿਸ ਵੇਲੇ ਸਿੰਧੁ=ਸਮੁੰਦਰ ਰੂਪ ਪਰਮੇਸ਼ਰ ਨੇ ਮਾਂ ਦੇ ਘਟ=ਉਦਰ ਵਿਚ ਇਸ ਬੱਚੇ ਨੂੰ ਪਰਗਾਸੁ=ਪੈਦਾ ਕੀਤਾ ਹੈ॥ ੧ ॥

*ਅਥਵਾ:-* ਸਮੁੰਦਰ ਰੂਪ ਪਰਮੇਸ਼ਰ ਨੇ ਬੱਚੇ ਦੇ ਘਟ ਵਿਚ ਪ੍ਰਕਾਸ਼ ਕੀਤਾ ਹੋਇਆ ਸੀ, ਭਾਵ ਸੌ ਜਨਮ ਦੀ ਖ਼ਬਰ ਦਿੱਤੀ ਹੋਈ ਸੀ।

*ਐਸਾ ਸੰਮ੍ਰਥੁ ਹਰਿ ਜੀਉ ਆਪਿ ॥*

ਉਹ ਹਰਿ ਜੀਉ ਆਪ ਐਸਾ ਸਮਰੱਥ ਹੈ, ਜਿਸ ਦੀ ਸਮਰੱਥਤਾ ਦਾ ਵਰਨਣ ਨਹੀਂ ਹੁੰਦਾ।

*ਨਿਮਖ ਨ ਬਿਸਰੈ ਜੀਅ ਭਗਤਨ ਕੈ ਆਠ ਪਹਰ ਮਨ ਤਾ ਕਉ ਜਾਪਿ ॥ ੧ ॥ ਰਹਾਉ ॥*

ਆਪਣਿਆਂ ਭਗਤਾਂ ਦੇ ਦਿਲ ਵਿੱਚੋਂ ਇਕ ਨਿਮਖ ਮਾਤਰ ਭੁਲਦਾ ਨਹੀਂ ਹੈ,
ਹੇ ਮਨ ! ਤੂੰ ਅੱਠੇ ਪਹਿਰ ਉਸ ਪ੍ਰਭੂ ਨੂੰ ਜਪਣਾ ਕਰ॥ ੧ ॥ ਰਹਾਉ ॥

## ਪ੍ਰਥਮੇ ਮਾਖਨੁ ਪਾਛੈ ਦੂਧੁ ॥ ਮੈਲੂ ਕੀਨੋ ਸਾਬੁਨੁ ਸੂਧੁ ॥

ਬੱਚੇ ਜੰਮਣ ਤੋਂ ਪਹਿਲੇ ਮਾਂ ਦੇ ਥਣਾਂ ਵਿਚ ਪਹਿਲੇ ਦੁੱਧ ਮੱਖਣ ਵਾਂਗੂ ਜੰਮਿਆ ਹੁੰਦਾ ਹੈ, ਬੱਚੇ ਜੰਮਣ ਤੋਂ ਪਿੱਛੋਂ ਮਾਂ ਦੇ ਥਣਾਂ ਵਿਚੋਂ ਓਹੀ ਪਤਲਾ ਹੋ ਕੇ ਅਸਲ ਦੁੱਧ ਰੂਪ ਹੋ ਕੇ ਨਿਕਲਦਾ ਹੈ। ਰਕਤ ਬਿੰਦ ਰੂਪ ਮੈਲ ਤੋਂ ਇਸ ਸਰੀਰ ਨੂੰ ਸਾਬਣ ਵਾਂਗੂ ਸ਼ੁਧ ਕਰ ਦਿੱਤਾ, ਭਾਵ ਇਸ ਸਰੀਰ ਦਾ ਗੋਰ ਰੰਗ ਰਚ ਦਿੱਤਾ।

## ਭੈ ਤੇ ਨਿਰਭਉ ਡਰਤਾ ਫਿਰੈ ॥ ਹੋਂਦੀ ਕਉ ਅਣਹੋਂਦੀ ਹਿਰੈ ॥ ੨ ॥

ਪਹਿਲੇ ਮਾਂ ਦੇ ਉਦਰ ਵਿਚ ਇਹ ਪਰਮੇਸ਼ਰ ਤੋਂ ਡਰਦਾ ਫਿਰਦਾ ਸੀ, ਜਦ ਮਾਂ ਦੇ ਪੇਟ ਤੋਂ ਬਾਹਰ ਨਿਕਲਿਆ ਤਾਂ ਭੈ ਤੋਂ ਨਿਰਭਉ ਹੋ ਗਿਆ। ਜੋ ਹੋਂਦੀ=ਹੋ ਕੇ ਰਹਿਣੀ ਹੈ, ਮੌਤ ਉਸ ਮੌਤ ਨੂੰ ਅਣਹੋਂਦੀ ਵੇਖਦਾ ਹੈ ਕਿ ਮੈਂ ਨਹੀਂ ਮਰਨਾ॥ ੨ ॥

## ਦੇਹੀ ਗੁਪਤ ਬਿਦੇਹੀ ਦੀਸੈ ॥ ਸਗਲੇ ਸਾਜਿ ਕਰਤ ਜਗਦੀਸੈ ॥

ਦੇਹ ਵਾਲਾ ਪ੍ਰਭੂ ਗੁਪਤ ਹੋ ਗਿਆ ਹੈ, ਬਿਦੇਹੀ=ਵਿਸ਼ੇਸ ਕਰਕੇ ਦੇਹੋਹੰ ਨਿਗਾਹ ਆ ਰਿਹਾ ਹੈ। ਸਾਰੇ ਸਾਜਿ=ਕਾਰਜ ਜਗਦੀਸਰ ਪਰਮਾਤਮਾ ਆਪ ਕਰ ਰਿਹਾ ਹੈ, ਇਹ ਪ੍ਰਮਾਦੀ ਜੀਵ ਆਖਦਾ ਹੈ ਕਿ ਮੈਂ ਸਾਰੇ ਕੰਮ ਕਰ ਰਿਹਾ ਹਾਂ।

## ਠਗਣਹਾਰ ਅਣਠਗਦਾ ਠਾਗੈ ॥
## ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ ॥ ੩ ॥

ਮਾਂ ਦੇ ਉਦਰ ਵਿਚ ਇਹ ਜੀਵ ਅਣਠੱਗ ਸੀ, ਭਾਵ ਠੱਗੀਆਂ ਕਰਨ ਤੋਂ ਰਹਿਤ ਸੀ, ਬਾਹਰ ਆ ਕੇ ਠੱਗਣੇ ਵਾਲਾ ਹੋ ਕੇ ਸਭ ਨੂੰ ਠੱਗਦਾ ਫਿਰਦਾ ਹੈ। ਨਾਮ ਰੂਪ ਵਖਰ ਤੋਂ ਬਿਨਾਂ ਹੋ ਕੇ ਇਨ੍ਹਾਂ ਪਦਾਰਥਾਂ ਵਿਚ ਪੁਨਾ-ਪੁਨਾ ਉਠ ਕੇ ਲਗਦਾ ਹੈ॥ ੩॥

*ਅਥਵਾ:-* ਵਖਰ ਤੋਂ ਬਿਨਾਂ, ਅਰਥਾਤ ਪ੍ਰਤਿਭਾਸ਼ਕ ਸੱਤਾ ਤੋਂ ਬਿਨਾਂ ਜੋ ਪਦਾਰਥ ਹਨ, ਉਹਨਾਂ ਵਿਚ ਪੁਨਾ-ਪੁਨਾ ਵਾਰੰਗਾਰ ਉਠ ਕੇ ਲੱਗਦਾ ਹੈ॥ ੩॥

ਅੰਨਵੇ:- **ਤੀਜਾ ਅਰਥ:-**

***ਘਟਿ ਮਹਿ ਸਿੰਧੁ ਕੀਓ ਪਰਗਾਸੁ॥ ੧॥***

ਜਿਸ ਵੇਲੇ ਹਿਰਦੇ ਵਿਚ ਸਿੰਧੁ=ਸਮੁੰਦਰ ਰੂਪ ਪਰਮੇਸ਼ਰ ਦੇ ਨਾਮ ਨੂੰ ਪਰਗਾਸੁ=ਉਚਾਰਨਾ ਕੀਤਾ॥ ੧॥ ਤਾਂ—

***ਈਂਧਨ ਤੇ ਬੈਸੰਤਰੁ ਭਾਗੈ॥ ਮਾਟੀ ਕਉ ਜਲੁ ਦਹਦਿਸ ਤਿਆਗੈ॥***

ਈਧਨ ਸਮਾਨ ਜੋ ਜੀਵ ਹੈ, ਉਸ ਤੋਂ ਤ੍ਰਿਸ਼ਨਾਂ ਰੂਪੀ ਬੈਸੰਤਰੁ=ਅੱਗ ਭਜ ਗਈ। ਮਾਟੀ=ਬੁੱਧੀ ਨੂੰ ਜਲ=ਪਦਾਰਥ ਦਸੋਂ ਦਿਸ਼ਾਂ ਵਿਚ ਤਿਆਗ ਗਏ ਜਾਂ ਪਦਾਰਥਾਂ ਰੂਪੀ ਜਲ ਨੂੰ ਮਾਟੀ=ਬੁੱਧੀ ਦਸੋਂ ਦਿਸ਼ਾਂ ਵਿਚ ਤਿਆਗ ਗਈ।

***ਊਪਰਿ ਚਰਨ ਤਲੈ ਆਕਾਸੁ॥ ਘਟ ਮਹਿ ਸਿੰਧੁ ਕੀਓ ਪਰਗਾਸੁ॥ ੧॥***

ਪਹਿਲੇ ਇਹ ਜੀਵ ਚਰਨਾਂ ਦੇ ਤਲੇ ਸੀ, ਭਾਵ ਕਰਤਾ ਭੋਗਤਾ ਜੰਮਣੇ ਮਰਨੇ ਵਾਲਾ ਸੀ, ਜਦ ਈਸ਼ੂਰ ਦੀ ਕਿਰਪਾ ਹੋਈ ਤਾਂ ਅਕਾਸ ਦੇ ਸਮਾਨ ਊਪਰਿ=ਉੱਚਾ ਭਾਵ ਪਰਮੇਸ਼ਰ ਰੂਪ ਹੋ ਗਿਆ। *ਵਾ:-* ਗੁਰਾਂ ਦੇ ਚਰਨਾਂ ਤਲੇ ਪਿਆ ਤਾਂ ਅਕਾਸ਼ ਵਾਂਗੂ ਇਸ ਦਾ ਜਸ ਸਭ ਤੋਂ ਉਪਰ ਹੋ ਗਿਆ। ਸਿੰਧੁ=ਸਮੁੰਦ੍ਰ ਰੂਪ ਪਰਮੇਸ਼ਰ ਘਟ ਵਿਚ ਪਰਗਾਸੁ=ਪ੍ਰਗਟ ਹੋ ਗਿਆ॥ ੧॥

***ਐਸਾ ਸੰਮ੍ਰਥੁ ਹਰਿ ਜੀਉ ਆਪਿ॥***

ਉਹ ਹਰਿ ਜੀਉ ਪਰਮਾਤਮਾ ਐਸਾ ਸਮਰੱਥ ਹੈ, ਜੋ ਕੁਝ ਕਿਹਾ ਨਹੀਂ ਜਾਂਦਾ।

***ਨਿਮਖ ਨ ਬਿਸਰੈ ਜੀਅ ਭਗਤਨ ਕੈ ਆਠ ਪਹਰ ਮਨ ਤਾ ਕਉ ਜਾਪਿ॥ ੧॥ ਰਹਾਉ॥***

ਭਗਤਾਂ ਦੇ ਦਿਲ ਵਿਚੋਂ ਇਕ ਨਿਮਖ ਮਾਤ੍ਰ ਭੀ ਭੁਲਦਾ ਨਹੀਂ ਹੈ, ਹੇ ਮਨ ! ਤੂੰ ਅੱਠੇ ਪਹਿਰ ਉਸ ਨੂੰ ਜਪਣਾ ਕਰ॥ ੧॥ ਰਹਾਉ॥

***ਪ੍ਰਥਮੇ ਮਾਖਨੁ ਪਾਛੈ ਦੂਧੁ॥ ਮੈਲੂ ਕੀਨੋ ਸਾਬੁਨੁ ਸੂਧੁ॥***

ਮਾਖਨੁ=ਗਿਆਨ, ਪ੍ਰਥਮੇ=ਮੁਖ ਹੋ ਗਿਆ, ਸ਼ਕਾਮ ਕਰਮਾਂ ਰੂਪੀ ਦੁੱਧ ਪਿਛੇ ਪੈ ਗਿਆ। ਗਿਆਨ ਨੇ ਰਾਗ ਦ੍ਵੈਸ਼ ਰੂਪੀ ਮੈਲ ਤੋਂ ਸਾਬਨ ਵਾਂਗੂ ਅੰਤਹਕਰਣ ਸ਼ੁਧ ਕਰ ਦਿੱਤਾ।

***ਭੈ ਤੇ ਨਿਰਭਉ ਡਰਤਾ ਫਿਰੈ॥ ਹੋਂਦੀ ਕਉ ਅਣਹੋਂਦੀ ਹਿਰੈ॥ ੨॥***

ਪਹਿਲੇ ਜਮਾਂ ਤੋਂ ਡਰਦਾ ਫਿਰਦਾ ਸੀ, ਗਿਆਨ ਕਰਕੇ ਜਮਾਂ ਦੇ ਭੈ ਤੋਂ ਨਿਰਭਉ ਹੋ ਗਿਆ। ਹੋਂਦੀ ਕਉ=ਸ੍ਰਿਸ਼ਟੀ ਨੂੰ, *ਵਾ:-* ਮਾਇਆ ਨੂੰ ਅਣਹੋਂਦੀ=ਤਿੰਨ ਕਾਲ ਹੈ ਹੀ ਨਹੀਂ, ਭਾਵ ਮਿਥਿਆ ਰੂਪ ਕਰਕੇ

ਹਿਰੈ=ਵੇਖਦਾ ਹੈ॥ ੨॥

***ਦੇਹੀ ਗੁਪਤ ਬਿਦੇਹੀ ਦੀਸੈ॥ਸਗਲੇ ਸਾਜਿ ਕਰਤ ਜਗਦੀਸੈ॥***

ਦੇਹੀ=ਦੇਹੁ ਹੰ, ਮੈਂ ਦੇਹ ਰੂਪ ਹਾਂ ਐਸਾ ਸ਼ਬਦ ਗੁਪਤ ਹੋ ਗਿਆ, ਬਿਦੇਹੀ=ਦੇਹ ਤੋਂ ਰਹਿਤ ਜੋ ਪਰਮੇਸ਼ਰ ਹੈ, ਉਹ ਸਾਰੇ ਦੀਸੈ=ਦਿੱਸਣ ਲੱਗ ਪਿਆ ਅਤੇ ਇਸ ਤਰ੍ਹਾਂ ਨਿਸ਼ਚੇ ਕਰਨ ਲੱਗ ਪਿਆ ਕਿ ਸਾਰੇ ਕਾਰਜ ਜਗਤ ਦਾ ਮਾਲਕ ਪ੍ਰਭੂ ਆਪ ਹੀ ਕਰਦਾ ਹੈ।

***ਠਗਣਹਾਰ ਅਣਠਗਦਾ ਠਾਗੈ॥ ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ॥ ੩॥***

ਬ੍ਰਹਮ ਗਿਆਨ ਤੋਂ ਬਿਨਾਂ ਇਹ ਜੀਵ ਠੱਗਣੇ ਵਾਲਾ ਹੋ ਰਿਹਾ ਸੀ, ਜਿਸ ਵੇਲੇ ਬ੍ਰਹਮ ਗਿਆਨ ਹੋਇਆ ਠੱਗਣੇ ਤੋਂ ਅਣਠੱਗ ਹੋ ਗਿਆ। ਵਾ:- ਗਿਆਨ ਤੋਂ ਬਿਨਾਂ ਠੱਗਣ ਵਾਲੇ ਕਾਮ ਆਦਿਕ ਇਸ ਜੀਵ ਨੂੰ ਠੱਗ ਰਹੇ ਸਨ, ਗਿਆਨ ਦੇ ਹੋਣ ਨਾਲ ਕਾਮ ਆਦਿਕ ਅਣਠਗਦਾ=ਠੱਗਣ ਤੋਂ ਰਹਿਤ ਹੋ ਗਏ।

ਬ੍ਰਹਮ ਗਿਆਨ ਤੋਂ ਬਿਨਾਂ ਜਿਨ੍ਹਾਂ ਪਦਾਰਥਾਂ ਵਿਚ ਪੁਨਾ-ਪੁਨਾ ਉਠ ਕੇ ਲੱਗ ਰਿਹਾ ਸੀ, ਬ੍ਰਹਮ ਗਿਆਨ ਦੇ ਹੋਣ ਨਾਲ ਉਹਨਾਂ ਪਦਾਰਥਾਂ ਨੂੰ ਬਿਨੁ ਵਖਰ=ਪਰਮਾਰਥ ਸੰਤਾ ਤੋਂ ਬਿਨਾਂ ਸਮਝਿਆ।

ਸਾਰੀਆਂ ਤਿੰਨ ਸਤਾ ਕਥਨ ਕੀਤੀਆਂ ਹਨ:-

੧. ਵਿਹਾਰਕ ਸੱਤਾ, ੨. ਪ੍ਰਤੀਭਾਸ਼ਕ ਸੱਤਾ, ੩. ਪਰਮਾਰਥ ਸੱਤਾ,

(੧) ਮੂਲਾ ਅਵਿੱਦਿਆ ਦੇ ਕਾਰਜ ਜੋ ਜਾਗ੍ਰਤ ਅਵਸਥਾ ਦੇ ਪਦਾਰਥ ਈਸ਼੍ਵਰ ਸ੍ਰਿਸ਼ਟੀ ਹੈ, ਉਹਨਾਂ ਵਿਚ ਵਿਹਾਰਕ ਸੱਤਾ ਹੈ। ਜਨਮ ਮਰਨ ਬੰਧ ਮੋਖ ਆਦਿਕ ਵਿਹਾਰ ਦੇ ਸਿਧ ਕਰਨ ਵਾਲੀ ਜੋ ਸੱਤਾ ਹੈ, ਭਾਵ ਹੋਂਦ ਹੈ ਓਸੇ ਨੂੰ ਵਿਹਾਰਕ ਸੱਤਾ ਆਖਦੇ ਹਨ। ਜਿਨ੍ਹਾਂ ਪਦਾਰਥਾਂ ਦਾ ਬ੍ਰਹਮ ਗਿਆਨ ਕਰਕੇ ਬਾਧ ਹੁੰਦਾ ਹੈ, ਉਹਨਾਂ ਪਦਾਰਥਾਂ ਵਿਚ ਵਿਹਾਰਕ ਸੱਤਾ ਹੁੰਦੀ ਹੈ।

(੨) ਬ੍ਰਹਮ ਗਿਆਨ ਤੋਂ ਬਿਨਾਂ ਹੀ ਜਿਨ੍ਹਾਂ ਦਾ ਬਾਧ (ਨਾਸ) ਹੁੰਦਾ ਹੈ, ਉਹਨਾਂ ਪਦਾਰਥਾਂ ਵਿਚ ਪ੍ਰਤੀਭਾਸ਼ਕ ਸੱਤਾ ਕਥਨ ਕੀਤੀ ਹੈ, ਜਿਵੇਂ:- ਬ੍ਰਹਮ ਗਿਆਨ ਤੋਂ ਬਿਨਾਂ ਹੀ ਸ਼ਕਤੀ ਵਿਚ ਰੁਪੇ (ਚਾਂਦੀ) ਦਾ ਜੇਵੜੀ, (ਰੱਸੀ) ਵਿਚ ਸੱਪ ਦਾ, ਮਾਰੂ ਸਥਲ ਮੇਂ ਜਲ ਦਾ ਬਾਧ ਹੋਵੇ ਹੈ, ਇਸ ਲਈ ਸਿਪੀ, ਰੱਸੀ, ਮਾਰੂ ਸਥਲ ਆਦਿਕਾਂ ਵਿਚ ਪ੍ਰਤਿਭਾਸ਼ਕ ਸੱਤਾ ਹੈ ਪ੍ਰਤਿਭਾਸ਼ਕ ਸੱਤਾ ਉਸ ਨੂੰ ਕਹਿੰਦੇ ਹਨ ਜੋ ਕੇਵਲ ਪ੍ਰਤੀਤੀ ਮਾਤਰ ਹੋਵੇ।

(੩) ਜਿਸ ਦਾ ਤਿੰਨ ਕਾਲ ਹੀ ਬਾਧ ਨਾ ਹੋਵੇ ਉਸ ਦੀ ਪਰਮਾਰਥ ਸੱਤਾ ਕਥਨ ਕੀਤੀ ਹੈ। ਚੇਤਨ ਦਾ ਬਾਧ ਕਦੇ ਨਹੀਂ ਹੁੰਦਾ, ਇਸ ਕਰਕੇ ਪਰਮਾਰਥ ਸੱਤਾ ਚੇਤਨ ਦੀ ਕਥਨ ਕੀਤੀ ਹੈ।

**ਸੰਤ ਸਭਾ ਮਿਲਿ ਕਰਹੁ ਬਖਿਆਣ॥ ਸਿੰਮ੍ਰਿਤਿ ਸਾਸਤ ਬੇਦ ਪੁਰਾਣ॥**

ਸੰਤਾਂ ਦੀ ਸਭਾ ਵਿਚ ਮਿਲ ਕੇ ਨਾਮ ਦਾ ਕਥਨ ਕਰੋ। ਜਿਸ ਨਾਮ ਦੀ ਮਹਿਮਾ ਨੂੰ ਸਤਾਈ ਸਿੰਮ੍ਰਿਤੀਆਂ, ਛੇ ਸ਼ਾਸ਼ਤਰ, ਚਾਰ ਵੇਦ ਤੇ ਅਠਾਰਾਂ ਪੁਰਾਣ ਕਥਨ ਕਰਦੇ ਹਨ।

**ਬ੍ਰਹਮ ਬੀਚਾਰੁ ਬੀਚਾਰੇ ਕੋਇ॥**

**ਨਾਨਕ ਤਾ ਕੀ ਪਰਮ ਗਤਿ ਹੋਇ॥ ੪॥ ੪੩॥ ੫੪॥**

ਜੇਹੜਾ ਕੋਈ ਬ੍ਰਹਮ ਦੇ ਵਿਚਾਰ ਨੂੰ ਵਿਚਾਰਦਾ ਹੈ। ਗੁਰੂ ਜੀ ਕਥਨ ਕਰਦੇ ਹਨ—ਉਸ ਪੁਰਸ਼ ਦੀ

ਪਰਮਗਤਿ=ਕੇਵਲ ਮੁਕਤੀ ਹੁੰਦੀ ਹੈ॥ ੪॥ ੪੩॥ ੫੪॥

## ਰਾਮਕਲੀ ਮਹਲਾ ੫॥ ਜੋ ਤਿਸੁ ਭਾਵੈ ਸੋ ਥੀਆ॥

ਜੋ ਉਸ ਪ੍ਰਭੂ ਨੂੰ ਭਾਂਵਦਾ ਹੈ, ਓਹੀ ਤਿੰਨਾਂ ਕਾਲਾਂ ਮੇਂ ਹੁੰਦਾ ਹੈ।

## ਸਦਾ ਸਦਾ ਹਰਿ ਕੀ ਸਰਣਾਈ
## ਪ੍ਰਭ ਬਿਨੁ ਨਾਹੀ ਆਨ ਬੀਆ॥ ੧॥ ਰਹਾਉ॥

ਗੁਰਮੁਖ ਜਨ ਸਦਾ-ਸਦਾ ਹਰੀ ਦੀ ਸ਼ਰਨ ਵਿਚ ਰਹਿੰਦੇ ਹਨ ਤੇ ਇਸ ਤਰ੍ਹਾਂ ਨਿਸਚੇ ਕਰਦੇ ਹਨ ਕਿ ਪ੍ਰਭੂ ਤੋਂ ਬਿਨਾਂ ਹੋਰ ਕੋਈ ਦੂਜਾ ਰੱਖਕ ਨਹੀਂ ਹੈ॥ ੧॥ ਰਹਾਉ॥

## ਪੂਤੁ ਕਲਤ੍ਰੁ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ॥

ਪੁਤ੍ਰ ਦੀ ਕਲਤ੍ਰ=ਇਸਤਰੀ ਭਾਵ ਨੂੰਹ ਤੇ ਆਪਣੀ ਲਖਿਮੀ=ਇਸਤਰੀ,

*ਅਥਵਾ:-* ਪੁੱਤਰ, ਕਲਤ੍ਰ=ਇਸਤਰੀ ਅਤੇ ਲਖਿਮੀਂ=ਮਾਇਆ ਜੋ ਭੀ ਕੁਝ ਦਿੱਸ ਰਿਹਾ ਹੈ, ਇਨ੍ਹਾਂ ਵਿੱਚੋਂ ਕੁਛ ਭੀ ਜੀਵ ਨੇ ਪ੍ਰਲੋਕ ਜਾਂਦਿਆਂ ਆਪਣੇ ਨਾਲ ਨਹੀਂ ਲੀਤਾ।

## ਬਿਖੈ ਠਗਉਰੀ ਖਾਇ ਭੁਲਾਨਾ
## ਮਾਇਆ ਮੰਦਰੁ ਤਿਆਗਿ ਗਇਆ॥ ੧॥

ਇਸ ਮਨਮੁਖ ਨੇ ਵਿਸ਼ਿਆਂ ਰੂਪੀ ਠੱਗ ਬੂਟੀ ਖਾ ਕੇ ਪਰਮੇਸ਼ਰ ਨੂੰ ਭੁਲਾ ਦਿੱਤਾ ਹੈ, ਅੰਤ ਨੂੰ ਚਲਦਿਆਂ ਮਾਇਆ ਤੇ ਪੱਕੇ ਮੰਦਰਾਂ ਨੂੰ ਛੱਡ ਕੇ ਚਲਾ ਗਿਆ ਹੈ॥ ੧॥

## ਨਿੰਦਾ ਕਰਿ ਕਰਿ ਬਹੁਤੁ ਵਿਗੂਤਾ ਗਰਭ ਜੋਨਿ ਮਹਿ ਕਿਰਤਿ ਪਇਆ॥

ਨਿੰਦਿਆ ਕਰ ਕਰਕੇ ਬਹੁਤ ਹੀ ਖਰਾਬ ਹੋ ਰਿਹਾ ਹੈ, ਪੁਨਾ ਕੀਤੇ ਕਰਮਾਂ ਅਨੁਸਾਰ ਗਰਭ ਜੋਨੀ ਵਿਚ ਜਾ ਪਿਆ।

## ਪੂਰਬ ਕਮਾਣੇ ਛੋਡਹਿ ਨਾਹੀ ਜਮਦੂਤਿ ਗ੍ਰਾਸਿਓ ਮਹਾ ਭਇਆ॥ ੨॥

ਪੂਰਬ ਜਨਮ ਦੇ ਕਮਾਏ ਹੋਏ ਕਰਮ ਇਸ ਨੂੰ ਛੱਡਦੇ ਨਹੀਂ ਹਨ, ਮਹਾਂ ਭਿਆਨਕ ਜੋ ਜਮਦੂਤ ਹਨ, ਉਹਨਾਂ ਨੇ ਆ ਕੇ ਇਸ ਨੂੰ ਗ੍ਰਸ ਲੈਦਾ ਕੀਤਾ॥ ੨॥

## ਬੋਲੈ ਝੂਠੁ ਕਮਾਵੈ ਅਵਰਾ ਤ੍ਰਿਸਨ ਨ ਬੂਝੈ ਬਹੁਤੁ ਹਇਆ॥

ਝੂਠ ਬੋਲਦਾ ਹੈ ਤੇ ਅਵਰਾ=ਹੋਰ ਸੰਸਾਰਕ ਕਰਮਾਂ ਨੂੰ ਕਮਾਂਵਦਾ ਹੈ, ਪਦਾਰਥਾਂ ਦੀ ਤ੍ਰਿਸ਼ਨਾ ਬੁਝਦੀ ਨਹੀਂ ਹੈ, ਬਹੁਤ ਵਾਰੀ ਹਇਆ=ਹਤ ਹੁੰਦਾ ਹੈ, ਭਾਵ ਜੰਮਦਾ ਮਰਦਾ ਹੈ।

## ਅਸਾਧ ਰੋਗੁ ਉਪਜਿਆ ਸੰਤ ਦੂਖਨਿ ਦੇਹ ਬਿਨਾਸੀ ਮਹਾ ਖਇਆ॥ ੩॥

ਸੰਤਾਂ ਵਿਚ ਦੂਸ਼ਣ ਅਰੋਪਣ ਕਰਕੇ ਅਸਾਧ=ਜੋ ਨਾ ਸਾਧਿਆ ਜਾਵੇ, ਐਸਾ ਅਗਿਆਨ ਰੂਪੀ ਰੋਗ ਉਪਜਿਆ ਹੈ, ਮਹਾਂ ਖਈ ਰੋਗ ਪੈਦਾ ਹੋਣ ਕਰਕੇ ਦੇਹ ਭੀ ਨਾਸ ਹੋ ਗਈ॥ ੩॥

**ਜਿਨਹਿ ਨਿਵਾਜੇ ਤਿਨ ਹੀ ਸਾਜੇ ਆਪੇ ਕੀਨੇ ਸੰਤ ਜਇਆ॥**

ਜਿਸ ਪਰਮੇਸ਼ਰ ਨੇ ਸਾਜੇ=ਸਾਜਿਆ ਭਾਵ ਉਤਪਤ ਕੀਤਾ ਹੈ, ਓਸੇ ਨੇ ਸ਼ੁਭ-ਗੁਣਾਂ ਨਾਲ ਨਿਵਾਜੇ= ਵਡਿਆਇਆ ਹੈ, ਉਸ ਨੇ ਆਪ ਹੀ ਸੰਤਾਂ ਦੇ ਜਇਆ=ਜੈਕਾਰੇ ਕੀਤੇ ਹਨ।

**ਨਾਨਕ ਦਾਸ ਕੰਠਿ ਲਾਇ ਰਾਖੇ**

**ਕਰਿ ਕਿਰਪਾ ਪਾਰਬ੍ਰਹਮ ਮਇਆ॥੪॥੪੪॥੫੫॥**

ਗੁਰੂ ਜੀ ਕਥਨ ਕਰਦੇ ਹਨ—ਮਇਆ=ਦਇਆ ਸਰੂਪ ਪਾਰਬ੍ਰਹਮ ਨੇ ਕਿਰਪਾ ਦ੍ਰਿਸ਼ਟੀ ਕਰਕੇ ਆਪਣਿਆਂ ਦਾਸਾਂ ਨੂੰ ਗਲ ਨਾਲ ਲਗਾ ਕੇ ਰਖਿਆ ਹੈ॥ ੪॥ ੪੪॥ ੫੫॥

## ਰਾਮਕਲੀ ਮਹਲਾ ੫॥

ਗੁਰੂ ਅਤੇ ਪਰਮੇਸ਼ਰ ਨੂੰ ਇਕ ਰੂਪ ਜਾਣ ਕੇ ਉਸਤਤੀ ਕਥਨ ਕਰਦੇ ਹਨ:—

**ਐਸਾ ਪੂਰਾ ਗੁਰਦੇਉ ਸਹਾਈ॥ ਜਾ ਕਾ ਸਿਮਰਨੁ ਬਿਰਥਾ ਨ ਜਾਈ॥੧॥ਰਹਾਉ॥**

ਦੇਉ=ਪ੍ਰਕਾਸ਼ ਰੂਪ ਪੂਰਾ ਗੁਰੂ ਐਸਾ ਹੈ ਜੋ ਸੇਵਕਾਂ ਦੀ ਸਹਾਇਤਾ ਕਰਨ ਵਾਲਾ ਹੈ, ਜਿਸ ਦਾ ਸਿਮਰਨ ਕੀਤਾ ਹੋਇਆ ਨਿਸਫਲ ਨਹੀਂ ਜਾਂਦਾ॥ ੧॥ ਰਹਾਉ॥

**ਦਰਸਨੁ ਪੇਖਤ ਹੋਇ ਨਿਹਾਲੁ॥ ਜਾ ਕੀ ਧੂਰਿ ਕਾਟੈ ਜਮ ਜਾਲੁ॥**

ਜਿਨ੍ਹਾਂ ਦਾ ਦਰਸ਼ਨ ਦੇਖਣ ਕਰਕੇ ਮਨ ਨਿਹਾਲ ਹੁੰਦਾ ਹੈ। ਜਿਨ੍ਹਾਂ ਦੀ ਚਰਨ ਧੂੜ ਜਮਾਂ ਦੇ ਫਾਹ ਨੂੰ ਕਟ ਦੇਂਦੀ ਹੈ।

**ਚਰਨ ਕਮਲ ਬਸੇ ਮੇਰੇ ਮਨ ਕੇ॥ ਕਾਰਜ ਸਵਾਰੇ ਸਗਲੇ ਤਨ ਕੇ॥੧॥**

ਮੇਰੇ ਮਨ ਦੇ ਵਿਚ ਗੁਰਾਂ ਦੇ ਚਰਨ ਕਵਲ ਵਸੇ ਹਨ। ਇਸ ਲਈ ਗੁਰਾਂ ਨੇ ਮੇਰੇ ਤਨ ਕੇ=ਸਰੀਰ ਦੇ ਸਾਰੇ ਕਾਰਜ ਸਵਾਰ ਦਿੱਤੇ ਹਨ॥ ੧॥

**ਜਾ ਕੈ ਮਸਤਕਿ ਰਾਖੈ ਹਾਥੁ॥ ਪ੍ਰਭੁ ਮੇਰੋ ਅਨਾਥ ਕੋ ਨਾਥੁ॥**

ਉਹ ਮੇਰਾ ਪ੍ਰਭੂ ਅਨਾਥਾਂ ਦਾ ਨਾਥ ਹੈ। ਜਿਸ ਦੇ ਮੱਥੇ 'ਪਰ ਕਿਰਪਾ ਦਾ ਹੱਥ ਰੱਖਦਾ ਹੈ, ਉਹ ਤਰ ਜਾਂਦਾ ਹੈ।

**ਪਤਿਤ ਉਧਾਰਣੁ ਕ੍ਰਿਪਾ ਨਿਧਾਨੁ॥ ਸਦਾ ਸਦਾ ਜਾਈਐ ਕੁਰਬਾਨੁ॥੨॥**

ਉਹ ਪ੍ਰਭੂ ਪਤਿਤ=ਪਾਪੀਆਂ ਦੇ ਤਾਰਨ ਵਾਲਾ ਹੈ ਤੇ ਕਿਰਪਾ ਦਾ ਖਜ਼ਾਨਾ ਹੈ। ਉਸ ਦੇ ਉਤੋਂ ਸਦਾ ਸਦਾ ਬਲਿਹਾਰ ਕੁਰਬਾਨ ਜਾਣਾ ਕਰੀਏ॥ ੨॥

**ਨਿਰਮਲ ਮੰਤੁ ਦੇਇ ਜਿਸੁ ਦਾਨੁ॥ ਤਜਹਿ ਬਿਕਾਰ ਬਿਨਸੈ ਅਭਿਮਾਨੁ॥**

ਗੁਰੂ ਸਾਹਿਬ ਜੀ ਜਿਸ ਨੂੰ ਨਿਰਮਲ ਕਰਨ ਵਾਲੇ ਮੰਤ੍ਰ ਦਾ ਦਾਨ ਦੇਣਾ ਕਰਦੇ ਹਨ। ਉਹ ਪੁਰਸ਼ ਵਿਕਾਰਾਂ ਨੂੰ ਤਿਆਗਦਾ ਹੈ ਅਤੇ ਉਸ ਦੇ ਹਿਰਦੇ ਵਿੱਚੋਂ ਹੰਕਾਰ ਭੀ ਨਾਸ ਹੋ ਜਾਂਦਾ ਹੈ।

**ਏਕੁ ਧਿਆਈਐ ਸਾਧ ਕੈ ਸੰਗਿ॥ ਪਾਪ ਬਿਨਾਸੇ ਨਾਮ ਕੈ ਰੰਗਿ॥੩॥**

ਸੰਤਾਂ ਦੇ ਸਤਸੰਗ ਵਿਚ ਬੈਠ ਕੇ ਇਕ ਵਾਹਿਗੁਰੂ ਨੂੰ ਧਿਆਉਣਾ ਕਰੀਏ। ਨਾਮ ਦੇ ਵਿਚ ਪ੍ਰੇਮ ਕਰਨ ਨਾਲ ਸਾਰੇ ਪਾਪ ਨਾਸ ਹੋ ਜਾਂਦੇ ਹਨ॥ ੩॥

**ਗੁਰ ਪਰਮੇਸੁਰ ਸਗਲ ਨਿਵਾਸ॥ ਘਟਿ ਘਟਿ ਰਵਿ ਰਹਿਆ ਗੁਣਤਾਸ॥**

ਪਰਮੇਸ਼ਰ ਰੂਪ ਗੁਰਾਂ ਦਾ ਜਸ ਸਭ ਦੇ ਵਿਚ ਇਸਥਿਤ ਹੈ।

*ਅਥਵਾ:-* ਗੁਰ=ਪੂਜਨੀਕ ਪਰਮੇਸ਼ਰ ਸਾਰਿਆਂ ਵਿਚ ਨਿਵਾਸ ਕਰ ਰਿਹਾ ਹੈ। ਪੁਨਾ ਉਹ ਸ਼ੁਭ-ਗੁਣਾਂ ਦਾ ਸਮੁੰਦਰ ਪ੍ਰਭੂ ਘਟਾਂ-ਘਟਾਂ ਵਿਚ ਰਵ ਰਿਹਾ ਹੈ।

**ਦਰਸੁ ਦੇਹਿ ਧਾਰਉ ਪ੍ਰਭ ਆਸ॥**

**ਨਿਤ ਨਾਨਕੁ ਚਿਤਵੈ ਸਚੁ ਅਰਦਾਸਿ॥ ੪॥ ੪੫॥ ੫੬॥**

ਗੁਰੂ ਜੀ ਕਥਨ ਕਰਦੇ ਹਨ-ਮੈਂ ਨਿਤਾਪ੍ਰਤੀ ਆਪ ਜੀ ਦੇ ਦਰਸ਼ਨ ਨੂੰ ਚਿਤਾਵਦਾ ਹੋਇਆ ਸਚੀ ਅਰਦਾਸ ਕਰਦਾ ਹਾਂ। ਮੈਂ ਆਪਣੇ ਮਨ ਵਿਚ ਆਸ਼ਾ ਧਾਰਦਾ ਹਾਂ, ਹੇ ਪ੍ਰਭੂ ! ਆਪਣਾ ਦਰਸ਼ਨ ਦੇਣਾ ਕਰੋ॥ ੪॥ ੪੫॥ ੫੬॥

[ਪੰਨਾ ੯੦੧]

**ਰਾਗੁ ਰਾਮਕਲੀ ਮਹਲਾ ੫ ਘਰੁ ੨ ਦੁਪਦੇ**

**ੴ ਸਤਿਗੁਰ ਪ੍ਰਸਾਦਿ॥ ਗਾਵਹੁ ਰਾਮ ਕੇ ਗੁਣ ਗੀਤ॥**

ਗੀਤ=ਜਸ ਦਾਇਕ ਰਾਮ ਦੇ ਗੁਣ ਗਾਵਣਾ ਕਰੋ।

*ਵਾ:-* ਗੀਤਾਂ ਵਿਚ ਪਾ ਕੇ ਰਾਮ ਦੇ ਗੁਣ ਗਾਵਣਾ ਕਰੋ।

**ਨਾਮੁ ਜਪਤ ਪਰਮ ਸੁਖੁ ਪਾਈਐ ਆਵਾ ਗਉਣੁ ਮਿਟੈ ਮੇਰੇ ਮੀਤ॥੧॥ਰਹਾਉ॥**

ਨਾਮ ਨੂੰ ਜਪਦਿਆਂ ਪਰਮ ਸੁਖੁ=ਵੱਡਾ ਸੁਖ ਪਾਈਦਾ ਹੈ,

ਅਤੇ ਹੇ ਮੇਰੇ ਮਿੱਤਰਾ ! ਤੇਰਾ ਆਵਾਗਉਣੁ=ਜੰਮਣਾ ਮਰਨਾ ਦੂਰ ਹੋ ਜਾਵੇਗਾ॥ ੧॥ ਰਹਾਉ॥

**ਗੁਣ ਗਾਵਤ ਹੋਵਤ ਪਰਗਾਸੁ॥ ਚਰਨ ਕਮਲ ਮਹਿ ਹੋਇ ਨਿਵਾਸੁ॥ ੧॥**

ਗੁਣਾਂ ਦੇ ਗਾਵਣੇ ਕਰਕੇ ਪਰਗਾਸੁ=ਗਿਆਨ ਹੁੰਦਾ ਹੈ ਅਤੇ ਚਰਨ ਕਮਲ=ਪਰਮਾਤਮਾ ਵਿਚ ਨਿਵਾਸ ਹੁੰਦਾ ਹੈ। *ਅਥਵਾ:-* ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨ ਕਮਲਾਂ ਵਿਚ ਨਿਵਾਸ ਹੋਣ ਕਰਕੇ ਤੇ ਪ੍ਰਭੂ ਦੇ ਗੁਣ ਗਾਉਣ ਕਰਕੇ ਪਰਗਾਸੁ=ਗਿਆਨ ਹੁੰਦਾ ਹੈ॥ ੧॥

**ਸੰਤਸੰਗਤਿ ਮਹਿ ਹੋਇ ਉਧਾਰੁ॥**

**ਨਾਨਕ ਭਵਜਲੁ ਉਤਰਸਿ ਪਾਰਿ॥ ੨॥ ੧॥ ੫੭॥**

ਸੰਤਾਂ ਦੀ ਸੰਗਤ ਵਿਚ ਬੈਠਣ ਕਰਕੇ ਤਰਨਾ ਹੁੰਦਾ ਹੈ। ਗੁਰੂ ਜੀ ਕਥਨ ਕਰਦੇ ਹਨ — ਭਵਜਲੁ=ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਂਦਾ ਹੈ॥ ੨॥ ੧॥ ੫੭॥

## ਰਾਮਕਲੀ ਮਹਲਾ ੫ ॥ ਗੁਰੁ ਪੂਰਾ ਮੇਰਾ ਗੁਰੁ ਪੂਰਾ ॥

ਬੀਪਸਾ ਅਲੰਕਾਰ ਦੀ ਰੀਤੀ ਅਨੁਸਾਰ ਅਰਥ ਕਰਨਾ:- ਮੇਰਾ ਗੁਰੂ ਪੂਰਾ ਹੈ, ਮੇਰਾ ਗੁਰੂ ਪੂਰਾ ਹੈ, ਵਾ:- ਪਿਛੇ ਮੇਰੇ ਗੁਰੂ ਪੂਰੇ ਸਨ, ਹੁਣ ਭੀ ਮੇਰੇ ਗੁਰੂ ਪੂਰੇ ਹਨ।

## ਰਾਮ ਨਾਮੁ ਜਪਿ ਸਦਾ ਸੁਹੇਲੇ ਸਗਲ ਬਿਨਾਸੇ ਰੋਗ ਕੂਰਾ ॥ ੧ ॥ ਰਹਾਉ ॥

ਪੂਰੇ ਗੁਰਾਂ ਦੁਆਰੇ ਰਾਮ ਨਾਮ ਨੂੰ ਜਪਿਆ ਤਾਂ ਸਦਾ ਸੁਹੇਲੇ=ਸੁਖੀ, ਵਾ:- ਸ਼ੋਭਨੀਕ ਹੋਏ। ਕੂਰਾ=ਕਰੜਾ ਅਗਿਆਨ ਰੂਪੀ ਰੋਗ ਸਾਰਾ ਨਾਸ ਹੋ ਗਿਆ। ਵਾ:- ਹੰਕਾਰ ਆਦਿਕ ਰੋਗ ਨਾਸ ਹੋ ਗਏ ਅਤੇ ਕਾਮ ਆਦਿਕਾਂ ਰੂਪੀ ਕੂੜਾ, ਵਾ:- ਸੰਕਲਪਾਂ ਰੂਪੀ ਸਾਰਾ ਕੂੜਾ ਭੀ ਨਾਸ ਹੋ ਗਿਆ।

## ਏਕੁ ਅਰਾਧਹੁ ਸਾਚਾ ਸੋਇ ॥ ਜਾ ਕੀ ਸਰਨਿ ਸਦਾ ਸੁਖੁ ਹੋਇ ॥ ੧ ॥

ਉਸ ਇਕ ਸੱਚੇ ਪ੍ਰਭੂ ਨੂੰ ਅਰਾਧਣਾ ਕਰੋ। ਜਿਸ ਦੀ ਸ਼ਰਨ ਗ੍ਰਹਿਣ ਕਰਨ ਨਾਲ ਸਦਾ=ਹਮੇਸ਼ਾ ਸੁਖ ਪ੍ਰਾਪਤ ਹੁੰਦਾ ਹੈ।। ੧।।

## ਨੀਦ ਸੁਹੇਲੀ ਨਾਮ ਕੀ ਲਾਗੀ ਭੂਖ ॥ ਹਰਿ ਸਿਮਰਤ ਬਿਨਸੇ ਸਭ ਦੂਖ ॥ ੨ ॥

ਨਾਮ ਸਿਮਰਨ ਦੀ ਭੁੱਖ ਲਗਣ ਨਾਲ ਸੁਹੇਲੀ=ਸੁਖਦਾਇਕ ਸ਼ਾਂਤੀ ਰੂਪ ਨੀਂਦ ਆਈ ਹੈ। ਹਰੀ ਦੇ ਸਿਮਰਨ ਨਾਲ ਸਾਰੇ ਦੁੱਖ ਬਿਨਸ ਗਏ ਹਨ॥ ੨ ॥

## ਸਹਜਿ ਅਨੰਦ ਕਰਹੁ ਮੇਰੇ ਭਾਈ ॥ ਗੁਰਿ ਪੂਰੈ ਸਭ ਚਿੰਤ ਮਿਟਾਈ ॥ ੩ ॥

ਹੇ ਮੇਰੇ ਭਾਈ ! ਹੁਣ ਅਸੀਂ ਸੁਭਾਵਕ ਹੀ ਅਨੰਦ ਧਾਰਨਾ ਕਰਦੇ ਹਾਂ। ਪੂਰਿਆਂ ਗੁਰਾਂ ਨੇ ਸਾਰੀ ਚਿੰਤਾ ਦੂਰ ਕਰ ਦਿੱਤੀ ਹੈ॥ ੩ ॥

## ਆਠ ਪਹਰ ਪ੍ਰਭ ਕਾ ਜਪੁ ਜਾਪਿ ॥
## ਨਾਨਕ ਰਾਖਾ ਹੋਆ ਆਪਿ ॥ ੪ ॥ ੨ ॥ ੫੮ ॥

ਗੁਰੂ ਜੀ ਕਥਨ ਕਰਦੇ ਹਨ—ਮੈਂ ਤਾਂ ਅੱਠੇ ਪਹਿਰ ਪ੍ਰਭੂ ਦਾ ਜਪ ਜਪਦਾ ਹਾਂ। ਏਸੇ ਕਰਕੇ ਉਹ ਪ੍ਰਭੂ ਆਪ ਹੀ ਮੇਰਾ ਰਾਖਾ=ਰਖਵਾਲਾ ਹੋਇਆ ਹੈ॥ ੪॥ ੨॥ ੫੮॥

## ਰਾਗੁ ਰਾਮਕਲੀ ਮਹਲਾ ੫ ਪੜਤਾਲ ਘਰੁ ੩

(ਪੜਤਾਲ ਛੰਦ ਦੀ ਚਾਲ ਹੈ, ਵਾ:- ਜਿਸ ਵਿਚ ਪਾਟਵੇਂ ਤਾਲ ਪੈਣ, ਉਸ ਨੂੰ ਪੜਤਾਲ ਕਹਿੰਦੇ ਹਨ।)

## ੧ਓ ਸਤਿਗੁਰ ਪ੍ਰਸਾਦਿ ॥ ਨਰਨਰਹ ਨਮਸਕਾਰੰ ॥

ਪੁਰਸ਼ਾਂ ਦਾ ਨਰਹ=ਨਯੰਤਾ (ਪ੍ਰੇਰਕ) ਜੋ ਪਰਮੇਸ਼ਰ ਹੈ, ਉਸ ਨੂੰ ਮੈਂ ਨਮਸਕਾਰ ਕਰਦਾ ਹਾਂ, ਤੁਸੀਂ ਭੀ ਉਸ ਨੂੰ ਨਮਸਕਾਰ ਕਰੋ।

## ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ ॥ ੧ ॥ ਰਹਾਉ ॥

ਜਲਾਂ ਥਲਾਂ ਵਿਚ ਇਕ ਪ੍ਰਭੂ ਹੈ ਤੇ ਬਸੁਧ=ਪ੍ਰਿਥਵੀ ਅਤੇ ਗਗਨ=ਅਕਾਸ਼ ਆਦਿਕਾਂ ਵਿਚ ਏਕੰਕਾਰ ਪ੍ਰਭੂ ਹੈ॥ ੧॥ ਰਹਾਉ॥

## ਹਰਨ ਧਰਨ ਪੁਨ ਪੁਨਹ ਕਰਨ॥ ਨਹ ਗਿਰਹ ਨਿਰੰਹਾਰੰ॥ ੧॥

ਧਰਨ=ਧਰਤੀ ਦੇ ਹਰਨ=ਨਾਸ ਕਰਨ ਵਾਲਾ, ਪੁਨਾ ਪੁਨਾ ਫੇਰ ਉਤਪਤੀ ਕਰਨ ਵਾਲਾ ਹੈ।

*ਅਥਵਾ:-* ਪੁਨ ਪੁਨਹ=ਵਾਰੰਵਾਰ ਸੰਸਾਰ ਨੂੰ ਉਤਪਤ ਕਰ ਕੇ, ਧਰਨ=ਪਾਲਣਾ ਕਰਦਾ ਹੈ, ਫੇਰ ਹਰਨ=ਨਾਸ ਭਾਵ ਲਯ ਕਰਦਾ ਹੈ, ਉਸ ਦਾ ਗਿਰਹ=ਘਰ ਕੋਈ ਨਹੀਂ ਹੈ, ਨਿਰੰਹਾਰੰ=ਅਹਾਰ ਯਾਂਨੇ ਭੋਜਨ ਖਾਣੇ ਤੋਂ ਰਹਿਤ ਹੈ।

*ਵਾ:-* ਹਾਰ ਤੋਂ ਰਹਿਤ ਹੈ, ਉਹ ਹਾਰਦਾ ਨਹੀਂ, ਉਸ ਦੀ ਹਮੇਸ਼ਾ ਜਿੱਤ ਰਹਿੰਦੀ ਹੈ।

## ਗੰਭੀਰ ਧੀਰ ਨਾਮ ਹੀਰ ਊਚ ਮੂਚ ਅਪਾਰੰ॥

ਬੜੇ ਗੰਭੀਰ ਦਿਲ ਵਾਲਾ ਹੈ, ਧੀਰ=ਧੀਰਜਵਾਨ ਹੈ, ਜਿਸ ਦਾ ਨਾਮ ਹੀਰੇ ਵਾਙੂ ਅਮੋਲਕ ਹੈ, ਊਚ ਮੂਚ=ਉਚਿਆਂ ਤੋਂ ਉੱਚਾ ਹੈ, *ਵਾ:-* ਸਭ ਤੋਂ ਉਚਾ ਹੈ, ਮੂਚ=ਬੜੇ ਵਿਸਤਾਰ ਵਾਲਾ ਹੈ, ਅਪਾਰੰ=ਪਾਰਾਵਾਰ ਤੋਂ ਰਹਿਤ ਹੈ।

## ਕਰਨ ਕੇਲ ਗੁਣ ਅਮੋਲ ਨਾਨਕ ਬਲਿਹਾਰੰ॥ ੨॥ ੧॥ ੫੯॥

ਕੇਲ=ਖੁਸ਼ੀਆਂ ਦੇ ਕਰਨ ਵਾਲਾ ਹੈ, ਜਿਸ ਦੇ ਵਿਚ ਅਮੋਲਕ ਗੁਣ ਹਨ, ਗੁਰੂ ਜੀ ਕਥਨ ਕਰਦੇ ਹਨ— ਮੈਂ ਉਸ ਪ੍ਰਭੂ ਤੋਂ ਬਲਿਹਾਰ ਜਾਂਦਾ ਹਾਂ॥ ੨॥ ੧॥ ੫੯॥

## ਰਾਮਕਲੀ ਮਹਲਾ ੫॥ ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ ਮਾਇਆ ਛਲੇ ਕਨਿਕ ਕਾਮਿਨੀ॥ ੧॥ ਰਹਾਉ॥

ਸੁੰਦਰ ਰੂਪ=ਅਕਾਰ, ਸੋਹਣੇ-ਸੋਹਣੇ ਰੰਗ, ਸੁਗੰਧੀਆਂ ਤੇ ਭੋਗ=ਪਦਾਰਥ, ਕਨਿਕ=ਸੋਨਾ, ਕਾਮਿਨੀ= ਇਸਤ੍ਰੀ, ਇਹ ਸਭ ਮਾਇਆ ਦੇ ਛਲ ਹਨ, ਇਨ੍ਹਾਂ ਸਾਰਿਆਂ ਨੂੰ ਤਿਆਗ ਕੇ ਜੀਵ ਚਲੇ ਜਾਂਦੇ ਹਨ॥ ੧॥ ਰਹਾਉ॥

## ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ॥ ਨਹ ਸੰਗਿ ਗਾਮਨੀ॥੧॥

ਅਰਬ ਤੇ ਖਰਬ ਇਹ ਗਿਣਤੀ ਹੈ, ਇਸ ਦਾ ਭਾਵ ਬਹੁਤ ਹੈ ਅਰਥਾਤ ਗਿਣਤੀ ਤੋਂ ਅਨਗਿਣਤ ਦਰਬ=ਧਨ ਦੇ ਭੰਡਾਰੇ ਭਰੇ ਹੋਏ ਹਨ, ਧਨ ਦੀ ਲੀਲਾ ਨੂੰ ਦੇਖ ਕੇ ਮਨ ਸਧਾਰੈ=ਸਹਿਤ ਆਸਰੇ ਦੇ ਹੁੰਦਾ ਹੈ, *ਵਾ:-* ਓਸੇ ਧਨ ਦੀ ਤਰਫ ਸਧਾਰੈ=ਚਲਦਾ ਹੈ, ਪਰ ਅੰਤਮ ਸਮੇਂ ਇਹ ਮਾਇਆ ਜੀਵ ਦੇ ਨਾਲ ਨਹ ਗਾਮਨੀ=ਨਹੀਂ ਚਲਦੀ॥ ੧॥

## ਸੁਤ ਕਲਤ੍ਰ ਭ੍ਰਾਤ ਮੀਤ ਉਰਝਿ ਪਰਿਓ ਭਰਮਿ ਮੋਹਿਓ ਇਹ ਬਿਰਖ ਛਾਮਨੀ॥

ਭਰਮ ਦਾ ਮੋਹਿਆ ਹੋਇਆ ਜੀਵ, ਸੁਤ=ਪੁਤ੍ਰ, ਕਲਤ੍ਰ=ਇਸਤ੍ਰੀ, ਭ੍ਰਾਤ=ਭਰਾ ਅਤੇ ਮਿੱਤਰ, ਇਨ੍ਹਾਂ ਸਾਰਿਆਂ ਵਿਚ ਉਰਝਿ ਪਰਿਓ=ਫਸਿਆ ਪਿਆ ਹੈ, ਪਰ ਇਹ ਸਾਰੇ ਸਬੰਧੀ ਬਿਰਖ ਛਾਮਨੀ=ਬ੍ਰਿਛ ਦੀ ਛਾਂ ਵਾਂਗੂ ਅਨਿਸਥਰ ਹਨ।

ਪ੍ਰਸ਼ਨ:- ਕੇਹੜਾ ਕਰਤੱਬ ਕਰੇ ਜਿਸ ਕਰਕੇ ਸੁਖ ਹੋਵੇ? ਉੱਤਰ-

**ਚਰਨ ਕਮਲ ਸਰਨ ਨਾਨਕ ਸੁਖੁ ਸੰਤ ਭਾਵਨੀ ॥ ੨ ॥ ੨ ॥ ੬੦ ॥**

ਗੁਰੂ ਜੀ ਕਥਨ ਕਰਦੇ ਹਨ- ਸੰਤਾਂ ਵਿਚ ਭਾਵਨੀ=ਸ਼ਰਧਾ ਧਾਰ ਕੇ ਸੰਤਾਂ ਦੇ ਚਰਨ ਕਵਲਾਂ ਦੀ ਸ਼ਰਨ ਗ੍ਰਹਿਣ ਕਰੇ ਤਾਂ ਹੀ ਸੁਖ ਹੀ ਪ੍ਰਾਪਤੀ ਹੁੰਦੀ ਹੈ॥ ੨ ॥ ੨ ॥ ੬੦ ॥

**ੴ ਸਤਿਗੁਰ ਪ੍ਰਸਾਦਿ ॥**

**ਰਾਗੁ ਰਾਮਕਲੀ ਮਹਲਾ ੯ ਤਿਪਦੇ ॥ ਰੇ ਮਨ ਓਟ ਲੇਹੁ ਹਰਿ ਨਾਮਾ ॥**

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਕਥਨ ਕਰਦੇ ਹਨ-ਹੇ ਮਨ ! ਹਰੀ ਨਾਮ ਦੀ ਓਟ ਲੈਣਾ ਕਰੋ।

**ਜਾ ਕੈ ਸਿਮਰਨਿ ਦੁਰਮਤਿ ਨਾਸੈ ਪਾਵਹਿ ਪਦੁ ਨਿਰਬਾਨਾ ॥ ੧ ॥ ਰਹਾਉ ॥**

ਜਿਸ ਦੇ ਸਿਮਰਨ ਕਰਨ ਨਾਲ ਦੁਰਮਤਿ=ਖੋਟੀ ਬੁੱਧੀ ਦੂਰ ਹੁੰਦੀ ਹੈ ਅਤੇ ਨਿਰਬਾਨਾ=ਨਿਰਬੰਧ ਪਦ ਅਰਥਾਤ, ਆਤਮ ਪਦ ਨੂੰ ਪਾਂਦਾ ਹੈ॥ ੧ ॥ ਰਹਾਉ ॥

**ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ ॥**

ਉਹ ਪੁਰਸ਼ ਨੂੰ ਵੱਡਿਆਂ ਭਾਗਾਂ ਵਾਲਾ ਜਾਨਣਾ ਕਰੋ, ਜੋ ਪਲ-ਪਲ ਕਾਲ ਵਿਚ ਹਰੀ ਦੇ ਗੁਣਾਂ ਨੂੰ ਗਾਂਵਦਾ ਹੈ।

[ਪੰਨਾ ੯੦੨]

**ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ ॥ ੧ ॥**

ਉਹ ਪੁਰਸ਼ ਜਨਮਾਂ-ਜਨਮਾਂ ਦੇ ਪਾਪ ਕਰਮਾਂ ਨੂੰ ਖੋਇ ਕੈ=ਦੂਰ ਕਰਕੇ ਪੁਨਾ, ਬੈਕੁੰਠ ਧਾਮ ਵਿਚ ਚਲ ਕੇ ਜਾਂਦਾ ਹੈ, ਵਾ:- ਅਕੁਠਤ ਪਦ ਵਿਚ ਜਾ ਕੇ ਸਮਾਉਂਦਾ ਹੈ॥ ੧ ॥

**ਅਜਾਮਲ ਕਉ ਅੰਤ ਕਾਲ ਮੈ ਨਾਰਾਇਨ ਸੁਧਿ ਆਈ ॥**

ਅੰਤ=ਪ੍ਰਾਣਾਂ ਦੇ ਵਿਜੋਗ ਸਮੇਂ ਵਿਚ ਜਦ ਅਜਾਮਲ ਪਾਪੀ ਨੂੰ ਨਰਾਇਣ ਦੇ ਚਿੰਤਨ ਕਰਨ ਦੀ ਸੁਧਿ=ਸੋਝੀ ਆਈ।

**ਜਾਂ ਗਤਿ ਕਉ ਜੋਗੀਸੁਰ ਬਾਛਤ ਸੋ ਗਤਿ ਛਿਨ ਮਹਿ ਪਾਈ ॥ ੨ ॥**

ਜਿਸ ਗਤਿ=ਮੁਕਤੀ ਨੂੰ ਬੜੇ-ਬੜੇ ਜੋਗੀਸੁਰ ਬਾਛਤ=ਚਾਹੁੰਦੇ ਹਨ, ਉਹ ਮੁਕਤੀ ਅਜਾਮਲ ਨੇ ਇਕ ਛਿਨ ਵਿਚ ਪਾ ਲਈ॥ ੨ ॥

**ਨਾਹਿਨ ਗੁਨੁ ਨਾਹਿਨ ਕਛੁ ਬਿਦਿਆ ਧਰਮੁ ਕਉਨੁ ਗਜਿ ਕੀਨਾ ॥**

ਨਾ ਸ਼ੁਭ ਗੁਣ ਸੀ; ਨਾ ਹੀ ਕੁਝ ਵਿਦਿਆ ਸੀ, ਗਜਿ=ਹਾਥੀ ਨੇ ਕੇਹੜਾ ਚੰਗਾ ਕਰਮ ਧਰਮ ਕੀਤਾ ਸੀ।

**ਨਾਨਕ ਬਿਰਦੁ ਰਾਮ ਕਾ ਦੇਖਹੁ ਅਭੈ ਦਾਨੁ ਤਿਹਿ ਦੀਨਾ ॥ ੩ ॥ ੧ ॥**

ਗੁਰੂ ਜੀ ਕਥਨ ਕਰਦੇ ਹਨ— ਇਹ ਰਾਮ ਦਾ ਬਿਰਦੁ=ਧਰਮ ਦੇਖੋ, ਜੋ ਉਸ ਹਾਥੀ ਨੂੰ ਤੰਦੂਏ ਪਾਸੋਂ ਛੁਡਾ

ਕੇ ਅਭੈ=ਨਿਰਭੈ ਦਾਨ ਦਿੱਤਾ ਹੈ॥ ੩ ॥ ੧ ॥

**ਰਾਮਕਲੀ ਮਹਲਾ ੯ ॥ ਸਾਧੋ ਕਉਨ ਜੁਗਤਿ ਅਬ ਕੀਜੈ ॥**

ਹੇ ਸੰਤੋਂ ! ਹੁਣ ਕੌਣ ਸੀ ਜੁਗਤੀ ਕਰਨੀ ਚਾਹੀਦੀ ਹੈ?

**ਜਾ ਤੇ ਦੁਰਮਤਿ ਸਗਲ ਬਿਨਾਸੈ ਰਾਮ ਭਗਤਿ ਮਨੁ ਭੀਜੈ ॥ ੧ ॥ ਰਹਾਉ ॥**

ਜਿਸ ਜੁਗਤੀ ਕਰਕੇ ਸਾਰੀ ਖੋਟੀ ਮਤਿ ਨਾਸ ਹੋ ਜਾਵੇ ਅਤੇ ਰਾਮ ਦੀ ਭਗਤੀ ਵਿਚ ਮਨ ਭਿਜ ਜਾਵੇ॥ ੧ ॥ ਰਹਾਉ ॥

**ਮਨੁ ਮਾਇਆ ਮਹਿ ਉਰਝਿ ਰਹਿਓ ਹੈ ਬੂਝੈ ਨਹ ਕਛੁ ਗਿਆਨਾ ॥**

ਇਹ ਚੰਚਲ ਮਨ ਮਾਇਆ ਵਿਚ ਅਜੇਹਾ ਉਰਝਿ=ਫਸ ਰਿਹਾ ਹੈ, ਕੁਝ ਭੀ ਸ਼ਾਸਤ੍ਰ ਗਿਆਨ ਨੂੰ,

*ਅਥਵਾ:-* ਸਰੂਪ ਗਿਆਨ ਨੂੰ ਸਮਝਦਾ ਨਹੀਂ ਹੈ।

**ਕਉਨੁ ਨਾਮੁ ਜਗੁ ਜਾ ਕੈ ਸਿਮਰੈ ਪਾਵੈ ਪਦੁ ਨਿਰਬਾਨਾ ॥ ੧ ॥**

ਉਹ ਕੇਹੜਾ ਨਾਮ ਹੈ ਜਿਸ ਦੇ ਸਿਮਰਨੇ ਕਰਕੇ ਇਹ ਜਗ=ਜੀਵ ਨਿਰਬੰਧ ਪਦ ਨੂੰ ਪਾਉਣਾ ਕਰੇ? *ਉੱਤਰ:-* ਜਿਵੇਂ ਨਦੀ ਦੇ ਕੰਡੇ ਪਰ ਬਹੁਤ ਹੀ ਨੌਕਾਂ ਹਨ ਪਰ ਮਲਾਹ ਦੀ ਮਰਜ਼ੀ ਹੈ, ਜਿਸ ਨੂੰ ਜਿਸ ਨੌਕਾ 'ਪਰ ਚੜ੍ਹਾਉਂਦਾ ਹੈ, ਓਸੇ ਦੁਆਰਾ ਉਸ ਨੂੰ ਪਾਰ ਕਰ ਦੇਂਦਾ ਹੈ, ਏਸੇ ਤਰ੍ਹਾਂ ਗੁਰਾਂ ਦੀ ਮਰਜ਼ੀ ਹੈ, ਜਿਸ ਨਾਮ ਰੂਪੀ ਨੌਕਾਂ 'ਪਰ ਚੜ੍ਹਾਉਂਦੇ ਹਨ, ਉਸ ਦੁਆਰਾ ਸਿੱਖ ਨੂੰ ਪਾਰ ਕਰ ਦੇਂਦੇ ਹਨ, ਪਰ ***'ਸਤਿ ਨਾਮੁ ਤੇਰਾ ਪਰਾ ਪੂਰਬਲਾ'*** ਹੈ।

**ਭਏ ਦਇਆਲ ਕ੍ਰਿਪਾਲ ਸੰਤ ਜਨ ਤਬ ਇਹ ਬਾਤ ਬਤਾਈ ॥**

ਕ੍ਰਿਪਾਲੂ ਸੰਤ ਜਨ ਜਿਸ ਵੇਲੇ ਦਿਆਲੂ ਹੋਏ, ਤਿਸ ਵੇਲੇ ਉਨ੍ਹਾਂ ਨੇ ਇਹ ਗੱਲ ਦੱਸੀ ਕਿ-

**ਸਰਬ ਧਰਮ ਮਾਨੋ ਤਿਹ ਕੀਏ ਜਿਹ ਪ੍ਰਭ ਕੀਰਤਿ ਗਾਈ ॥ ੨ ॥**

ਜਿਸ ਨੇ ਪ੍ਰਭੂ ਦੀ ਕੀਰਤੀ ਗਾਈ ਹੈ, ਮਾਨੋ=ਮੰਨਣਾ ਕਰੋ, ਉਸ ਨੇ ਸਾਰੇ ਧਰਮ ਕਰ ਲੀਤੇ ਹਨ॥ ੨ ॥

**ਰਾਮ ਨਾਮੁ ਨਰੁ ਨਿਸਿ ਬਾਸੁਰ ਮਹਿ ਨਿਮਖ ਏਕ ਉਰ ਧਾਰੈ ॥**

ਜਿਹੜਾ ਪੁਰਸ਼ ਨਿਸਿ ਬਾਸੁਰ=ਰਾਤ ਦਿਨ ਇਕ-ਇਕ ਨਿਮਖ ਕਾਲ ਰਾਮ ਨਾਮ ਨੂੰ ਹਿਰਦੇ ਵਿਚ ਧਾਰਦਾ ਹੈ।

**ਜਮ ਕੋ ਤ੍ਰਾਸੁ ਮਿਟੈ ਨਾਨਕ ਤਿਹ ਅਪੁਨੋ ਜਨਮੁ ਸਵਾਰੈ ॥ ੩ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਉਸ ਦੇ ਹਿਰਦੇ ਵਿਚੋਂ ਜਮਾਂ ਦਾ ਡਰ ਮਿਟ ਜਾਂਦਾ ਹੈ ਅਤੇ ਆਪਣੇ ਮਨੁੱਖਾ ਜਨਮ ਨੂੰ ਸਵਾਰ ਲੈਂਦਾ ਹੈ॥ ੩ ॥ ੨ ॥

**ਰਾਮਕਲੀ ਮਹਲਾ ੯ ॥**

**ਪ੍ਰਾਨੀ ਨਾਰਾਇਨ ਸੁਧਿ ਲੇਹਿ ॥**

ਹੇ ਪ੍ਰਾਣੀ ! ਤੂੰ ਨਰਾਇਣ ਦੇ ਸਿਮਰਨ ਦੀ ਖ਼ਬਰ ਲੈਣਾ ਕਰ।

## ਛਿਨੁ ਛਿਨੁ ਅਉਧ ਘਟੈ ਨਿਸਿ ਬਾਸੁਰ ਬ੍ਰਿਥਾ ਜਾਤੁ ਹੈ ਦੇਹ ॥੧॥ ਰਹਾਉ ॥

ਨਿਸ ਬਾਸੁਰ=ਰਾਤ ਦਿਨ ਦੀ ਸੰਗਿਆ ਕਰਕੇ ਛਿਨ-ਛਿਨ ਕਾਲ ਵਿਚ ਉਮਰਾ ਘਟਦੀ ਜਾ ਰਹੀ ਹੈ ਅਤੇ ਮਨੁਖਾ ਦੇਹ ਬ੍ਰਿਥਾ=ਵਿਅੱਰਥ ਭਾਵ ਨਿਸਫਲ ਜਾ ਰਹੀ ਹੈ॥ ੧ ॥ ਰਹਾਉ॥

## ਤਰਨਾਪੋ ਬਿਖਿਅਨ ਸਿਉ ਖੋਇਓ ਬਾਲਪਨੁ ਅਗਿਆਨਾ ॥

ਬਾਲਕਪਨ ਤਾਂ ਅਗਿਆਤ ਤਾਹੀ ਵਿਚ ਚਲਾ ਹੀ ਗਿਆ ਸੀ, ਪਰ ਤੈਂਨੇ ਤਰਨਾਪੋ=ਜੋਬਨ ਅਵਸਥਾ ਨੂੰ ਭੀ ਵਿਸ਼ਿਆਂ ਨਾਲ ਖੋਹ ਦਿੱਤਾ ਹੈ।

## ਬਿਰਧਿ ਭਇਓ ਅਜਹੂ ਨਹੀ ਸਮਝੈ ਕਉਨ ਕੁਮਤਿ ਉਰਝਾਨਾ ॥੧॥

ਬੁੱਢਾ ਹੋ ਗਿਆ ਹੈਂ ਅਜੇ ਭੀ ਤੂੰ ਸਮਝਦਾ ਨਹੀਂ ਹੈਂ,
ਕਿਸੇ ਖੋਟੀ ਬੁੱਧੀ ਵਿੱਚ ਤੂੰ ਉਰਝਾਨਾ=ਫਸ ਰਿਹਾ ਹੈਂ॥ ੧॥

## ਮਾਨਸ ਜਨਮੁ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ ॥

ਜਿਸ ਸੁਆਮੀ ਨੇ ਤੈਨੂੰ ਅਮੋਲਕ ਮਨੁੱਖਾ ਜਨਮ ਦਿੱਤਾ ਹੈ, ਉਸ ਨੂੰ ਤੈਂਨੇ ਕਿਉਂ ਭੁਲਾ ਦਿੱਤਾ ਹੈ।

## ਮੁਕਤਿ ਹੋਤ ਨਰ ਜਾ ਕੈ ਸਿਮਰੈ ਨਿਮਖ ਨ ਤਾ ਕਉ ਗਾਇਓ ॥੨॥

ਜਿਸ ਦੇ ਸਿਮਰਨ ਕਰਨ ਨਾਲ ਪੁਰਸ਼ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ, ਤੈਂਨੇ ਉਸ ਨੂੰ ਇਕ ਨਿਮਖ ਮਾਤ੍ਰ ਸਮਾਂ ਭੀ ਗੈਣ ਨਹੀਂ ਕੀਤਾ॥ ੨॥

## ਮਾਇਆ ਕੋ ਮਦੁ ਕਹਾ ਕਰਤੁ ਹੈ ਸੰਗਿ ਨ ਕਾਹੂ ਜਾਈ ॥

ਮਾਇਆ ਦਾ ਮਦੁ=ਹੰਕਾਰ ਕਿਸ ਵਾਸਤੇ ਕਰਦਾ ਹੈਂ, ਇਹ ਮਾਇਆ ਤਾਂ ਕਿਸੇ ਦੇ ਨਾਲ ਜਾਂਦੀ ਨਹੀਂ ਹੈ।

## ਨਾਨਕ ਕਹਤੁ ਚੇਤਿ ਚਿੰਤਾਮਨਿ ਹੋਇ ਹੈ ਅੰਤਿ ਸਹਾਈ ॥੩॥੩॥੮੧॥

ਗੁਰੂ ਜੀ ਕਥਨ ਕਰਦੇ ਹਨ-ਚਿੰਤਾਮਣੀ ਵਾਂਗੂ ਮਨ ਬਾਂਛਤ ਫਲ ਦੇਣ ਵਾਲੇ ਪ੍ਰਭੂ ਨੂੰ ਸਿਮਰਨਾ ਕਰ, ਜੋ ਅੰਤ ਵੇਲੇ ਤੇਰਾ ਸਹਾਈ ਹੋਵੇਗਾ॥ ੩॥ ੩॥ ੮੧॥

# ਰਾਮਕਲੀ ਮਹਲਾ ੧ ਅਸਟਪਦੀਆ

## ੧ਓ ਸਤਿਗੁਰ ਪ੍ਰਸਾਦਿ ॥

**ਉਥਾਨਕਾ:**- ਜਦ ਫਿਰਦੇ ਹੋਏ ਗੁਰੂ ਸਾਹਿਬ ਜੀ ਬਿੰਦ੍ਰਾਬਨ ਪਹੁੰਚੇ ਤਾਂ ਕੀ ਵੇਖਿਆ ਕਿ ਰਾਸ ਮੰਡਲ ਹੋ ਰਿਹਾ ਹੈ, ਜਿਸ ਵਿਚ ਕ੍ਰਿਸ਼ਨ, ਗੋਪੀਆਂ ਤੇ ਗੁਆਲਿਆਂ ਦੇ ਰੂਪ ਵਿਚ ਹੋ ਕੇ ਲੋਕ ਕਾਮ ਭਾਵਨਾ ਸੰਯੁਕਤ ਹੋ ਰਹੇ ਹਨ। ਵੇਖ ਕੇ ਅੰਤਰਜਾਮੀ ਗੁਰੂ ਜੀ ਰਹਿ ਨਾ ਸਕੇ ਤੇ ਆਖਣ ਲੱਗ ਪਏ ਅਬ ਕਲਜੁਗ ਦਾ ਸਮਾਂ ਆ ਗਿਆ ਹੈ, ਲੋਕਾਂ ਨੇ ਸੁਣ ਕੇ ਪੁਛਿਆ ਆਪ ਜੀ ਨੇ ਕਿਵੇਂ ਮਾਲੂਮ ਕੀਤਾ ਹੈ ਕਿ ਕਲਜੁਗ ਆ ਗਿਆ ਹੈ, ਕੀ ਚੰਦ੍ਰਮਾ, ਸੂਰਜ, ਤਾਰੇ ਬਦਲ ਗਏ ਹਨ? ਕਿ ਧਰਤੀ, ਹਵਾ ਬਦਲ ਗਈ ਹੈ?

ਗੁਰੂ ਜੀ ਆਖਦੇ ਹਨ-

**ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥**

ਜੋ ਸਤਜੁਗ, ਤਰੇਤਾ, ਦੁਆਪੁਰ ਵਿਚ ਚੰਦਰਮਾ ਸੀ, ਹੁਣ ਭੀ ਓਹੀ ਚੰਦਰਮਾ ਚੜ੍ਹ ਰਿਹਾ ਹੈ, ਅਕਾਸ਼ ਵਿਚ ਤਾਰੇ ਭੀ ਓਹੀ ਹਨ ਅਤੇ ਦਿਨੀਅਰੁ=ਸੂਰਜ ਭੀ ਓਹੀ ਤਪ ਰਿਹਾ ਹੈ।

**ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥੧॥**

ਧਰਤੀ ਭੀ ਓਹੀ ਹੈ, ਪੌਣ ਦੇ ਬੁਲੇ ਭੀ ਓਹੀ ਹਨ, ਬੇਨਤੀ ਕੀਤੀ ਜੇਕਰ ਸਤਜੁਗ, ਤਰੇਤੇ, ਦੁਆਪੁਰ ਵਾਲਾ ਹੀ ਸਭ ਕੁਝ ਹੈ ਤਾਂ ਫਿਰ ਕਲਜੁਗ ਕਿਵੇਂ ਆਇਆ ਸਮਝੀਏ? *ਗੁਰ ਉੱਤਰ:-*

ਕਲਜੁਗ ਜੀਵਾਂ ਦੇ ਹਿਰਦੇ ਅੰਦਰ ਖੇਲ ਰਿਹਾ ਹੈ, ਉਸ ਦਾ ਖੇਲਨਾ ਏਹੋ ਹੈ ਜਿਹੜੀ ਉਸ ਨੇ ਲੋਕਾਂ ਦੀ ਉਲਟ ਬੁੱਧੀ ਕਰ ਦਿੱਤੀ ਹੈ, ਗੁਰੂ ਨੂੰ ਗੁੜੂ ਕਹਿਣ ਲੱਗ ਪਏ ਹਨ, ਨਕਲੀ ਗੁਰੂ ਬਣਕੇ ਜਾਂ ਨਕਲੀ ਅਵਤਾਰ ਬਣ ਕੇ ਆਪਣੀ ਪੂਜਾ ਕਰਾਉਣੀ ਤੇ ਕਾਮ ਭਾਵਨਾ ਦੇ ਸਹਤ ਹੋਣਾ, ਜਿਨ੍ਹਾਂ ਮੰਦਰਾਂ ਨੂੰ ਮੱਥਾ ਟੇਕਣਾ ਹੈ, ਉਹਨਾਂ ਹੀ ਮੰਦਰਾਂ ਦੀ ਬਿਅਦਬੀ ਕਰਨੀ ਏਸੇ ਦਾ ਨਾਮ ਕਲਜੁਗ ਹੈ, ਕਲਜੁਗ ਨੂੰ ਜੀਵਾਂ ਦੇ ਹਿਰਦੇ ਤੋਂ ਬਿਨਾਂ ਹੋਰ ਕਿਹੜਾ ਥਾਂ ਹੈ, ਭਾਵ ਕੋਈ ਨਹੀਂ।

*ਅਥਵਾ:-* ਕਲਜੁਗੀ ਜੀਵ ਹੋਰ ਹੀ ਖੇਡਾਂ ਨੂੰ ਖੇਡ ਰਹੇ ਹਨ, ਇਸ ਕਰਕੇ ਇ੍ਹਨਾਂ ਨੂੰ ਸਰੂਪ ਥਾਂ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ॥ ੧॥

ਗੁਰੂ ਜੀ ਪਰਮੇਸ਼ਰ ਅੱਗੇ ਬੇਨਤੀ ਕਰਦੇ ਹਨ—

**ਜੀਵਨ ਤਲਬ ਨਿਵਾਰਿ॥**

ਜੀਵਾਂ ਦੇ ਹਿਰਦੇ ਵਿਚੋਂ ਮੰਦ ਤਲਬ=ਇੱਛਾ ਨੂੰ ਦੂਰ ਕਰ ਦਿਓ।

ਵਾ:- ਜੀਵਨੇ ਦੀ ਤਲਬ=ਇੱਛਾ ਨੂੰ ਦੂਰ ਕਰ ਦਿਓ।

*ਅਥਵਾ:-* ਜੀਵਾਂ ਨੂੰ ਦੁੱਖ ਦੇਣ ਦੀ ਇੱਛਾ ਨੂੰ ਦੂਰ ਕਰ ਦਿਓ।

*ਪ੍ਰਸ਼ਨ:-* ਕਲਜੁਗ ਦੇ ਲੱਖਣ ਦੱਸੋ? *ਗੁਰ ਉੱਤਰ:-*

**ਹੋਵੈ ਪਰਵਾਣਾ ਕਰਹਿ ਧਿਙਾਣਾ ਕਲਿ ਲਖਣ ਵੀਚਾਰਿ॥੧॥ ਰਹਾਉ॥**

ਜਿਹੜਾ ਧਿਙਾਣਾ=ਜਬਰਦਸਤੀ ਕਰਦਾ ਹੈ, ਅਰਥਾਤ ਆਪਣੀ ਛਾਤੀ ਦੇ ਜ਼ੋਰ ਨਾਲ ਹਕੂਮਤ ਕਰਦਾ ਹੈ, ਉਹ ਕਲਜੁਗ ਵਿਚ ਪਰਵਾਣਾ=ਮੁਖੀ ਹੁੰਦਾ ਹੈ, ਏਹੀ ਕਲਜੁਗ ਦੇ ਲੱਛਣ ਵਿਚਾਰਨਾ ਕਰੋ॥ ੧॥ ਰਹਾਉ॥

**ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ॥**

ਕਲਜੁਗ ਕਿਸੇ ਦੇਸ਼ ਤੋਂ ਆਇਆ ਭੀ ਨਹੀਂ ਸੁਣੀਦਾ ਅਤੇ ਨਾ ਹੀ ਕਿਸੇ ਤੀਰਥ ਦੇ ਪਾਸ ਬੈਠਾ ਹੈ।

**ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ॥੨॥**

ਦਾਤਾ ਹੋ ਕੇ ਨਾ ਹੀ ਕਿਤੇ ਦਾਨ ਕਰਦਾ ਹੈ, ਨਾ ਹੀ ਕਿਸੇ ਅਸਥਾਨ 'ਪਰ ਮਹਲ=ਮੰਦਰਾਂ ਨੂੰ ਉਸਾਰ ਕੇ ਬੈਠਾ ਹੈ॥ ੨॥

## ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥

ਜਿਹੜਾ ਕੋਈ ਸਤਵਾਦੀ ਸੱਤ ਬੋਲਣ ਦੀ ਪਰਤੱਗਿਆ ਕਰਦਾ ਹੈ, ਉਸ ਦਾ ਉਹ ਪ੍ਰਣ ਛੀਜੈ=ਨਾਸ ਹੋ ਜਾਂਦਾ ਹੈ, ਤਪੀਆਂ ਦੇ ਘਰ ਵਿਚ ਅਰਥਾਤ ਸਾਧੂਆਂ ਤੇ ਬ੍ਰਾਹਮਣਾਂ ਦੇ ਘਰ ਵਿਚ ਤਪ ਨਾ ਹੋਣਾ।

## ਜੇ ਕੋ ਨਾਉ ਬਦਨਾਵੀ ਕਲਿ ਕੇ ਲਖਣ ਏਈ॥ ੩ ॥

ਜਿਹੜਾ ਕੋਈ ਪ੍ਰਭੂ ਦੇ ਨਾਮ ਨੂੰ ਲੈਂਦਾ ਹੈ, ਉਸ ਦਾ ਨਾਮ ਬਦਨਾਮ ਹੋ ਜਾਂਦਾ ਹੈ, ਲੋਕ ਆਖਣ ਲੱਗ ਜਾਂਦੇ ਹਨ ਕਿ ਇਹ ਨਵਾਂ ਭਗਤ ਉਠਿਆ ਹੈ, ਵੇਖਾਂਗੇ ਕਿੰਨਾ ਚਿਰ ਭਗਤੀ ਕਰੇਗਾ, ਏਹੋ ਕਲਜੁਗ ਦੇ ਲੱਖਣ ਹਨ॥ ੩ ॥

## ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ॥

ਜਿਸ ਦੀ ਸਿਕਦਾਰੀ=ਠਾਣੇਦਾਰੀ ਹੈ ਜਾਂ ਨੰਬਰਦਾਰੀ ਹੈ ਉਸੇ ਦੀ ਖੁਆਰੀ=ਖਰਾਬੀ ਹੁੰਦੀ ਹੈ, ਜਿਹੜੇ ਗਰੀਬ ਹਨ, ਉਹਨਾਂ ਨੂੰ ਕਿਸੇ ਨੇ ਕੀ ਕਹਿਣਾ ਹੈ ਅਤੇ ਚਾਕਰ=ਦਾਸਾਂ ਨੇ ਭਲਾ ਕਿਸ ਵਾਸਤੇ ਡਰਨਾ ਹੈ, ਇਕ ਜਗ੍ਹਾ ਰਹਿਣਾ ਨਾ ਮਿਲਿਆ ਤਾਂ ਦੂਜੀ ਜਗ੍ਹਾ ਚਲੇ ਜਾਣਗੇ।

## ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ॥ ੪ ॥

ਜਾਂ ਸਿਕਦਾਰੈ=ਨੰਬਰਦਾਰਾਂ ਦੇ ਹੱਥਾਂ ਵਿਚ ਜ਼ੰਜੀਰਾਂ ਪੈਣਗੀਆਂ ਤਾਂ ਉਹਨਾਂ ਦਾ ਚਾਕਰਾਂ ਦੇ ਹੱਥੋਂ ਹੀ ਮਰਨਾ ਹੋਵੇਗਾ॥ ੪ ॥

ਇਹ ਗੱਲਾਂ ਸੁਣ ਕੇ ਕਲਜੁਗ ਨੇ ਪ੍ਰਗਟ ਹੋ ਕੇ ਕਿਹਾ-ਇਸ ਵੇਲੇ ਸਿਕਦਾਰੀ ਤਾਂ ਮੇਰੀ ਹੈ ਤਾਂ ਗੁਰੂ ਜੀ ਨੇ ਕਿਹਾ, ਚੰਗਾ ਤੂੰ ਫਿਰ ਸਿਕਦਾਰ ਬਣਿਆ ਰਹੋ, ਜਿਸ ਵੇਲੇ ਭੀ ਤੇਰੇ ਹੱਥਾਂ ਵਿਚ ਜ਼ੰਜੀਰਾਂ ਪੈਣਗੀਆਂ ਤਾਂ ਅਸੀਂ ਰੱਬ ਦੇ ਚਾਕਰ ਹਾਂ ਸਾਡੇ ਹੱਥੋਂ ਹੀ ਤੇਰਾ ਮਰਨਾ ਹੋਵੇਗਾ॥ ੪ ॥

ਇਹ ਗੱਲ ਸੁਣ ਕੇ ਕਲਜੁਗ ਚਰਨਾਂ 'ਪਰ ਡਿਗ ਪਿਆ ਤੇ ਮਾਫੀ ਮੰਗ ਕੇ ਚਲਾ ਗਿਆ।

ਅਗੋਂ ਸਿੱਖਾਂ ਨੂੰ ਸੁਣਾਂਵਦੇ ਹਨ-

[ਪੰਨਾ ੯੦੩]

## ਆਖੁ ਗੁਣਾ ਕਲਿ ਆਈਐ॥

ਕਲਜੁਗ ਦੇ ਆਉਣ ਦੇ ਗੁਣਾ=ਚਿੰਨ ਅਸਾਂ ਨੇ ਆਖੇ ਹਨ। *ਅਥਵਾ:-* ਕਲਜੁਗ ਆ ਗਿਆ ਹੈ, *ਵਾ:-* ਕਲਜੁਗ ਵਿਚ ਆ ਕੇ ਪਰਮੇਸ਼ਰ ਦੇ ਗੁਣਾਂ ਨੂੰ ਆਖਣਾ ਕਰੋ।

## ਤਿਹੁ ਜੁਗ ਕੇਰਾ ਰਹਿਆ ਤਪਾਵਸੁ ਜੇ ਗੁਣ ਦੇਹਿ ਤ ਪਾਈਐ॥੧ ॥ਰਹਾਉ॥

ਸਤਜੁਗ, ਤਰੇਤਾ, ਦੁਆਪੁਰ ਪਿਛਲੇ ਤਿੰਨਾਂ ਜੁਗਾਂ ਦਾ ਜੋ ਤਪਾਵਸੁ=ਨਿਆਂ ਸੀ, ਸੱਚ ਬੋਲਣਾ, ਯੱਗ ਕਰਨਾ, ਤਪ ਤੇ ਪੂਜਾ ਆਦਿਕ ਕਰਨੀ ਇਹ ਦੂਰ ਹੋ ਗਿਆ ਹੈ, ਹੁਣ ਕਲਜੁਗ ਵਿਚ ਜੇ ਪਰਮੇਸ਼ਰ ਦੇ ਸ਼ੁਭ-ਗੁਣਾਂ ਦਾ ਉਚਾਰਨ ਕਰਨਾ ਦੇਵੇ, ਤਾਂ ਹੀ ਮੁਕਤੀ ਨੂੰ ਪਾਈਦਾ ਹੈ॥ ੧॥ ਰਹਾਉ॥

## ਕਲਿ ਕਲ ਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ॥

ਕਲਜੁਗ ਵਿਚ ਕਲ ਵਾਲੀ=ਕਲਾ ਵਾਲੀ ਭਾਵ ਲੜਾਈ ਝਗੜੇ ਵਾਲੀ ਸਰਾ=ਨਿਆਂ ਦਾ ਨਿਬੇੜਨਾ

ਕੀਤਾ ਹੈ ਕਿਉਂਕਿ ਨਿਆਂ ਕਰਨ ਵਾਲੇ ਕਾਜ਼ੀ=ਅਦਾਲਤੀਆਂ ਦਾ ਮਨ ਕ੍ਰਿਸਨਾ=ਕਾਲਾ ਹੋ ਗਿਆ ਹੈ। ਜਿਸ ਪਾਸੋਂ ਵੱਢੀ ਖਾਣੀ ਓਸੇ ਦੇ ਹੱਕ ਵਿਚ ਫੈਸਲਾ ਕਰ ਦੇਣਾ।

**ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥ ੫ ॥**

ਬ੍ਰਹਮਾ ਦੀ ਬਾਣੀ ਜੋ ਅਥਰਬਣ ਵੇਦ, ਬਾਣੀ ਦਾ ਜੋ ਬ੍ਰਹਮਾ ਗੁੰਥੀ ਹੈ, ਉਸ ਦੁਆਰਾ ਸੰਤਾਂ ਨੇ ਪਰਮੇਸ਼ਰ ਦੀ ਕੀਰਤੀ ਰੂਪ ਜੋ ਕਰਨੀ ਹੈ, ਉਸ ਨੂੰ ਲੈਣਾ ਕੀਤਾ ਹੈ॥ ੫ ॥

**ਪਤਿ ਵਿਣੁ ਪੂਜਾ ਸਤ ਵਿਣੁ ਸੰਜਮੁ ਜਤ ਵਿਣੁ ਕਾਹੇ ਜਨੇਊ ॥**

ਠਾਕੁਰ ਪੂਜਾ ਕਰਦਾ ਹੈ, ਜੇਕਰ ਪਤ=ਆਬਰੋ ਨਹੀਂ ਹੈ ਤਾਂ ਉਹ ਨਿਸਫਲ ਹੈ, ਪਤ-ਆਬਰੋ ਤੋਂ ਬਿਨਾਂ ਠਾਕੁਰ ਪੂਜਾ ਕਰਨੀ ਕਿਆ ਹੈ, ਸੱਚ ਬੋਲੇ ਤੋਂ ਬਿਨਾਂ ਇੰਦ੍ਰੀਆਂ ਦਾ ਸੰਜਮ ਕਰਨਾ ਕਿਆ ਹੈ, ਜਤ=ਜਤਿੰਦਰੇ ਹੋਏ ਤੋਂ ਬਿਨਾਂ ਜਨੇਊ ਪਹਿਰਿਆ ਕਿਸ ਕੰਮ ਹੈ, ਭਾਵ ਵਿਅਰਥ ਹੈ।

**ਨਾਵਹੁ ਧੋਵਹੁ ਤਿਲਕੁ ਚੜਾਵਹੁ ਸੁਚ ਵਿਣੁ ਸੋਚ ਨ ਹੋਈ ॥ ੬ ॥**

ਨ੍ਹਾਂਦੇ ਧੋਂਦੇ ਹੋ,*ਵਾ:-* ਨੇਤੀ ਧੋਤੀ ਆਦਿਕ ਕਰਮ ਭੀ ਕਰਦੇ ਹੋ,*ਅਥਵਾ:-* ਨ੍ਹਾਂਦੇ ਹੋ ਅਤੇ ਕਪੜਿਆਂ ਨੂੰ ਧੋਂਦੇ ਹੋ, ਆਪਣੇ ਮੱਥੇ 'ਪਰ, *ਵਾ:-* ਠਾਕੁਰ ਜੀ ਦੇ ਮੱਥੇ 'ਪਰ ਤਿਲਕ ਚੜ੍ਹਾਂਵਦੇ ਹੋ, ਪਰ ਅੰਤ੍ਰੀਵ ਸੁਚ=ਪਵਿੱਤ੍ਰਤਾ ਧਾਰੇ ਤੋਂ ਬਿਨਾਂ ਬਾਹਰਲੀ ਪਵਿੱਤ੍ਰਤਾ ਮਨਜ਼ੂਰ ਨਹੀਂ ਹੁੰਦੀ॥ ੬ ॥

**ਕਲਿ ਪਰਵਾਣੁ ਕਤੇਬ ਕੁਰਾਣੁ ॥ ਪੋਥੀ ਪੰਡਿਤ ਰਹੇ ਪੁਰਾਣ ॥**

ਮੁਸਲਮਾਨੀ ਰਾਜ ਹੋਣ ਕਰਕੇ ਕਲਜੁਗ ਵਿਚ ਕਤੇਬਾਂ ਤੇ ਕੁਰਾਨ ਪ੍ਰਮਾਨੀਕ ਹੋ ਰਹੇ ਹਨ। ਅਰਥਾਤ ਦੁਨੀਆਂ ਦੇ ਸਾਰੇ ਲੋਕ ਫ਼ਾਰਸੀ ਇਲਮ ਪੜ੍ਹ ਰਹੇ ਹਨ।

ਪੋਥੀਆਂ, ਪੁਰਾਣ ਅਤੇ ਪੰਡਿਤ ਆਦਿ ਸਭ ਰਹਿ ਚੁੱਕੇ ਹਨ, ਅਰਥਾਤ ਇਨ੍ਹਾਂ ਨੂੰ ਕੋਈ ਮੰਨਦਾ ਨਹੀਂ ਹੈ।

**ਨਾਨਕ ਨਾਉ ਭਇਆ ਰਹਮਾਣੁ ॥ ਕਰਿ ਕਰਤਾ ਤੂ ਏਕੋ ਜਾਣੁ ॥ ੭ ॥**

ਗੁਰੂ ਜੀ ਕਥਨ ਕਰਦੇ ਹਨ-ਪਰਮੇਸ਼ਰ ਦਾ ਨਾਮ ਰਹਮਾਨ ਹੋ ਗਿਆ ਹੈ।

*ਪ੍ਰਸ਼ਨ-* ਅਸੀਂ ਕੀ ਕਰੀਏ? *ਗੁਰ ਉੱਤਰ-* ਤੂੰ ਇਕ ਕਰਤਾਰ ਕਰਤਾਰ ਕਰਨਾ ਜਾਣ।

*ਅਥਵਾ:-* ਜੋ ਹਿੰਦੂ ਮੁਸਲਮਾਨ ਦੋਹਾਂ ਦੇ ਕਰਨ ਵਾਲਾ ਹੈ, ਤੂੰ ਉਸ ਇਕ ਕਰਤੇ ਨੂੰ ਜਾਨਣਾ ਕਰ॥ ੭ ॥

**ਨਾਨਕ ਨਾਮੁ ਮਿਲੈ ਵਡਿਆਈ ਏਦੂ ਉਪਰਿ ਕਰਮੁ ਨਹੀ ॥**

ਗੁਰੂ ਜੀ ਕਥਨ ਕਰਦੇ ਹਨ-ਕਲਜੁਗ ਵਿਚ ਨਾਮ ਜਪਣ ਕਰਕੇ ਵਡਿਆਈ ਮਿਲਦੀ ਹੈ, ਏਦੂ=ਇਸ ਨਾਮ ਤੋਂ ਉਪਰ ਹੋਰ ਕੋਈ ਕਰਮ ਮੁਕਤੀ ਦਾਤਾ ਨਹੀਂ ਹੈ।

**ਜੇ ਘਰਿ ਹੋਦੈ ਮੰਗਣਿ ਜਾਈਐ ਫਿਰਿ ਓਲਾਮਾ ਮਿਲੈ ਤਹੀ ॥ ੮ ॥ ੧ ॥**

ਜੇ ਆਪਣੇ ਘਰ ਵਿਚ ਪਦਾਰਥ ਹੁੰਦਿਆਂ ਕਿਸੇ ਦੂਜੇ ਪਾਸੋਂ ਮੰਗਣ ਜਾਈਏ ਤਾਂ ਫਿਰ ਤਹੀ=ਤਿਸ ਮੰਗਣ ਵਾਲੇ ਨੂੰ ਭਾਰੀ ਉਲਾਂਭਾ ਮਿਲਦਾ ਹੈ, ਲੋਕ ਆਖ ਦੇਂਦੇ ਹਨ ਤੂੰ ਬੜਾ ਬੇ-ਸ਼ਰਮ ਹੈ ਤੇਰੇ ਘਰ ਵਿਚ ਤਾਂ ਸਭ ਕੁਝ ਹੈ ਤੂੰ ਕਿਉਂ ਮੰਗਣ ਆਇਆ ਹੈ। ਏਸੇ ਤਰ੍ਹਾਂ ਕਲਜੁਗ ਵਿਚ ਨਾਮ ਦੀ ਮੁਖਤਾ ਹੈ, ਇਸ ਨੂੰ ਛੱਡ ਕੇ ਜੋ ਯੱਗ ਆਦਿਕ ਕਰਮ ਕਰਦੇ ਹਨ, ਉਹਨਾਂ ਨੂੰ ਧਰਮਰਾਜ ਤਾੜ ਕੇ ਉਲਾਂਭਾ ਦੇਂਦਾ ਹੈ ਕਿ ਤੂੰ ਨਾਮ ਛੱਡ ਕੇ

ਜੋ ਹੋਰਨਾਂ ਕਰਮਾਂ ਵਿਚ ਲੱਗ ਕੇ ਆਪਣੇ ਮਨੁੱਖਾ ਜਨਮ ਨੂੰ ਨਿਸਫਲ ਕਿਉਂ ਗੁਆ ਕੇ ਆਇਆ ਹੈਂ॥ ੮॥ ੧॥

## ਰਾਮਕਲੀ ਮਹਲਾ ੧॥

ਇਹ ਸ਼ਬਦ ਜੋਗੀ ਨੂੰ ਸੁਣਾ ਕੇ ਸਮਝਾਂਦੇ ਹਨ, ਹੇ ਜੋਗੀ !

**ਜਗੁ ਪਰਬੋਧਹਿ ਮੜੀ ਬਧਾਵਹਿ॥**
**ਆਸਣੁ ਤਿਆਗਿ ਕਾਹੇ ਸਚੁ ਪਾਵਹਿ॥**

ਜਗਤ ਵਿਚ ਜੀਵਾਂ ਨੂੰ ਤੁਸੀਂ ਪਰਬੋਧਹਿ=ਗਿਆਨ ਦੇਂਦੇ ਹੋ ਕਿ ਮੰਦਰਾਂ ਨੂੰ ਤੇ ਮਾਇਆ ਨੂੰ ਤਿਆਗ ਦਿਓ ਤੇ ਆਪ ਆਪਣੇ ਰਹਿਣ ਵਾਸਤੇ ਸੋਹਣੇ-ਸੋਹਣੇ ਮੜੀ=ਮਠ ਬਣਵਾਂਦੇ ਹੋ।

*ਅਥਵਾ :-* ਜਗਤ ਵਿਚ ਜੀਵਾਂ ਨੂੰ ਪਰਬੋਧਹਿ=ਉਪਦੇਸ਼ ਦੇਂਦੇ ਹੋ ਕਿ ਸਰੀਰ ਨੂੰ ਚੰਗੇ-ਚੰਗੇ ਪਦਾਰਥ ਖੁਆ ਕੇ ਨਾ ਪਾਲੋ ਤੇ ਆਪ ਦੇਹ ਰੂਪ ਮੜੀ ਨੂੰ ਮੱਖਣ ਮਲਾਈਆਂ ਨਾਲ ਵਧਾਂਵਦੇ ਹੋ।

ਆਪਣੇ ਪ੍ਰਤੱਖ ਆਸਣ ਨੂੰ ਤਿਆਗ ਕੇ ਹੜ-ਹੜ ਕਰਦੇ ਫਿਰਦੇ ਹੋ, ਇਸ ਲਈ ਸੱਚ ਨੂੰ ਕਿਸ ਤਰ੍ਹਾਂ ਪਾਓਗੇ।

*ਅਥਵਾ:-* ਅੰਤ੍ਰ ਮੁਖ ਬਿਰਤੀ ਕਰਨੇ ਰੂਪ ਆਸਣ ਨੂੰ ਤਿਆਗ ਕੇ ਸਚੁ=ਸੁਖ ਨੂੰ ਕਿਸ ਤਰ੍ਹਾਂ ਪਾਓਗੇ।

**ਮਮਤਾ ਮੋਹੁ ਕਾਮਣਿ ਹਿਤਕਾਰੀ॥ ਨਾ ਅਉਧੂਤੀ ਨਾ ਸੰਸਾਰੀ॥ ੧॥**

ਚੇਲਿਆਂ ਵਿਚ ਮਮਤਾ ਹੈ, ਸਰੀਰ ਵਿਚ ਮੋਹ ਹੈ ਤੇ ਇਸਤ੍ਰੀਆਂ ਵਿਚ ਪ੍ਰੇਮ ਕਰਨ ਵਾਲਾ ਹੋ ਰਿਹਾ ਹੈ।

*ਅਥਵਾ:-* ਪਦਾਰਥਾਂ ਵਿਚ ਮਮਤਾ ਹੈ ਤੇ ਮੋਹ ਕਰਕੇ ਇਸਤ੍ਰੀਆਂ ਵਿਚ ਪ੍ਰੇਮ ਕਰਨ ਵਾਲਾ ਹੋ ਰਿਹਾ ਹੈ। ਇਸ ਕਰਕੇ ਨਾ ਤੂੰ ਅਉਧੂਤੀ=ਸਾਧੂ ਬਣਿਆ ਨਾ ਹੀ ਤੂੰ ਸੰਸਾਰੀ=ਗ੍ਰਿਹਿਸਤੀ ਹੋਇਆ॥ ੧॥

**ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ॥**
**ਘਰਿ ਘਰਿ ਮਾਗਤ ਲਾਜ ਨ ਲਾਗੈ॥ ੧॥ ਰਹਾਉ॥**

ਹੇ ਜੋਗੀ ! ਇਕ ਆਸਣ 'ਪਰ ਬੈਠ ਰਹਿਣਾ ਕਰ, ਵਾ:- ਅੰਤ੍ਰ ਮੁਖ ਬਿਰਤੀ ਕਰਨੇ ਰੂਪ ਆਸਣ 'ਪਰ ਬੈਠ ਰਹਿਣਾ ਕਰ, *ਅਥਵਾ:-* ਬੈਸਿ ਰਹਹੁ=ਵਿਸ਼ੇ ਵਾਸ਼ਨਾ ਤੋਂ ਰਹਿਤ ਹੋ ਰਹਿਣਾ ਕਰ ਤਾਂ ਦੁਬਿਧਾ ਆਦਿਕ ਦੁੱਖ ਦੌੜ ਜਾਣਗੇ।

ਪ੍ਰਤੱਖ ਘਰ ਘਰ ਵਿਚ ਜਾ ਕੇ ਮੰਗਣ ਨਾਲ, ਵਾ:- ਦੇਵੀ ਦੇਵਤਿਆਂ ਪਾਸੋਂ ਮੰਗਣ ਨਾਲ ਤੈਨੂੰ ਸ਼ਰਮ ਨਹੀਂ ਲਗਦੀ॥ ੧॥ ਰਹਾਉ॥

**ਗਾਵਹਿ ਗੀਤ ਨ ਚੀਨਹਿ ਆਪੁ॥ ਕਿਉ ਲਾਗੀ ਨਿਵਰੈ ਪਰਤਾਪੁ॥**

ਸੰਸਾਰਕ ਗੀਤਾਂ ਨੂੰ ਗਾਂਵਦਾ ਹੈਂ ਤੇ ਆਪਣੇ ਆਪ ਨੂੰ ਜਾਣਦਾ ਨਹੀਂ ਹੈ ਕਿ ਮੇਰਾ ਕੀ ਸਰੂਪ ਹੈ। ਪਰ=ਭਲੀ ਪ੍ਰਕਾਰ ਤਪਾਉਣ ਵਾਲੀ ਈਰਖਾ, ਤ੍ਰਿਸ਼ਨਾ ਤੇ ਵਿਸ਼ਿਆਂ ਦੀ ਅੱਗ ਲਗੀ ਹੋਈ, ਕਿਸ ਤਰ੍ਹਾਂ ਦੂਰ ਹੋਵੇ।

## ਗੁਰ ਕੈ ਸਬਦਿ ਰਚੈ ਮਨ ਭਾਇ ॥ ਭਿਖਿਆ ਸਹਜ ਵੀਚਾਰੀ ਖਾਇ ॥ ੨ ॥

ਜੋ ਮਲ ਦੇ ਭਾਇ=ਪ੍ਰੇਮ ਕਰਕੇ ਗੁਰਾਂ ਦੇ ਉਪਦੇਸ਼ ਵਿਚ ਰਚੇ ਹਨ ਤੇ ਸਹਿਜੇ ਵਿਚਾਰ ਰੂਪ ਭਿਖਿਆ ਨੂੰ ਖਾਂਦੇ ਹਨ। *ਵਾ:-* ਵਿਚਾਰ ਕੇ ਸਹਜ=ਗਿਆਨ ਰੂਪ ਭਿਖਿਆ ਨੂੰ ਖਾਂਦੇ ਹਨ, ਉਹਨਾਂ ਦੀ ਤਪਸਤਾ ਦੂਰ ਹੁੰਦੀ ਹੈ॥ ੨॥

## ਭਸਮ ਚੜਾਇ ਕਰਹਿ ਪਾਖੰਡੁ ॥ ਮਾਇਆ ਮੋਹੁ ਸਹਹਿ ਜਮ ਡੰਡੁ ॥

ਹੇ ਜੋਗੀ ! ਸਰੀਰ ਉੱਤੇ ਭਸਮ ਚੜ੍ਹਾ ਕੇ ਤੂੰ ਪਖੰਡ ਕਰਦਾ ਹੈਂ। ਮਾਇਆ ਦੇ ਮੋਹ ਕਰਕੇ ਤੂੰ ਅੰਤ ਨੂੰ ਜਮ ਡੰਡੇ ਨੂੰ ਸਹਾਰੇਂਗਾ।

## ਫੂਟੈ ਖਾਪਰੁ ਭੀਖ ਨ ਭਾਇ ॥ ਬੰਧਨਿ ਬਾਧਿਆ ਆਵੈ ਜਾਇ ॥ ੩ ॥

ਹਿਰਦਾ ਰੂਪ ਖੱਪਰ ਫੁਟ ਗਿਆ ਹੈ, ਭਾਰ ਆਸ਼ਰਧਕ ਹੈ ਇਸੀ ਤੇ ਭਾਇ=ਪ੍ਰੇਮ ਰੂਪ ਭਿਖਿਆ ਨਹੀਂ ਪੈਂਦੀ, *ਅਥਵਾ:-* ਨਾਮ ਰੂਪੀ ਭਿੱਖਿਆ ਲੈਣੀ ਨਹੀਂ ਭਾਂਵਦੀ ਇਸ ਕਰਕੇ ਵਿਸ਼ਿਆਂ ਵਿਚ ਲੱਗ ਕੇ ਸਰੀਰ ਰੂਪ ਖੱਪਰ ਫੁਟ ਗਿਆ ਹੈ। ਸੰਸਾਰਕ ਬੰਧਨਾਂ ਵਿਚ ਬਧਾ ਹੋਇਆ ਤੂੰ ਆਉਂਦਾ ਜਾਂਦਾ ਹੈਂ।

*ਅਥਵਾ:-* ਇਹ ਜੀਵ ਮੋਹ ਦੇ ਬੰਧਨਾਂ ਵਿਚ ਬਧਾ ਹੋਇਆ ਆਵੈ ਜਾਇ=ਜੰਮਦਾ ਮਰਦਾ ਹੈ॥ ੩॥

## ਬਿੰਦੁ ਨ ਰਾਖਹਿ ਜਤੀ ਕਹਾਵਹਿ ॥ ਮਾਈ ਮਾਗਤ ਤ੍ਰੈ ਲੋਭਾਵਹਿ ॥

ਹੇ ਜੋਗੀ ! ਤੂੰ ਆਪਣੇ ਆਪ ਨੂੰ ਜਤੀ ਕਹਾਂਵਦਾ ਹੈਂ ਪਰ ਬਿੰਦੁ=ਬੀਰਜ ਨੂੰ ਰੋਕ ਕੇ ਰੱਖਦਾ ਨਹੀਂ ਹੈਂ। ਮਾਈਆਂ ਪਾਸੋਂ ਆ ਕੇ ਭਿਖਿਆ ਮੰਗਦਾ ਹੈਂ ਤੇ ਤ੍ਰੈ=ਇਸਤ੍ਰੀ ਜਾਣ ਕੇ ਉਸ ਉੱਤੇ ਲੁਭਾਇਮਾਨ ਹੋ ਜਾਂਦਾ ਹੈਂ। *ਅਥਵਾ:-* ਮਨ, ਕੰਨ ਤੇ ਅੱਖਾਂ ਇਹ ਤ੍ਰੈ=ਤਿੰਨੇ ਲੋਭਾਇਮਾਨ ਹੋ ਜਾਂਦੇ ਹਨ, ਮਨ ਇਸਤ੍ਰੀ ਦੇ ਸਰੀਰ ਨਾਲ ਸਪਰਸ਼ ਕਰਨਾ ਚਾਹੁੰਦਾ ਹੈ, ਕੰਨ ਇਸਤ੍ਰੀ ਦੇ ਮਿੱਠੇ ਬਚਨ ਸੁਨਣਾ ਚਾਹੁੰਦਾ ਹੈ, ਅੱਖਾਂ ਇਸਤ੍ਰੀ ਦੇ ਸੁੰਦਰ ਰੂਪ ਨੂੰ ਵੇਖਣਾ ਚਾਹੁੰਦੀਆਂ ਹਨ।

*ਅਥਵਾ :-* ਪਹਿਲੇ ਤਾਂ ਜ਼ਰੂਰਤ ਅਨੁਸਾਰ ਮਾਈ=ਮਾਇਆ ਨੂੰ ਮੰਗਦਾ ਹੈ, ਜਦ ਆਉਣੀ ਸ਼ੁਰੂ ਹੁੰਦੀ ਹੈ ਤਾਂ ਤਿੰਨਾਂ ਲੋਕਾਂ ਦੀ ਮਾਇਆ ਉਤੇ ਲੁਭਾਇਮਾਨ ਹੋ ਜਾਂਦਾ ਹੈ ਤੇ ਆਖਦਾ ਹੈ ਸਾਰੀ ਮਾਇਆ ਮੇਰੇ ਪਾਸ ਹੀ ਆ ਜਾਵੇ।

## ਨਿਰਦਇਆ ਨਹੀ ਜੋਤਿ ਉਜਾਲਾ ॥ ਬੂਡਤ ਬੂਡੇ ਸਰਬ ਜੰਜਾਲਾ ॥ ੪ ॥

ਨਾ ਤੂੰ ਆਪਣੇ ਉੱਤੇ ਦਇਆ ਕਰਦਾ ਹੈਂ, ਨਾ ਹੀ ਤੂੰ ਹੋਰਨਾਂ ਉੱਤੇ ਦਇਆ ਕਰਦਾ ਹੈ, ਇਸ ਕਰਕੇ ਹੇ ਨਿਰਦਈ ! ਤੇਰੇ ਅੰਦਰ ਜੋਤੀ ਪਰਮਾਤਮਾ ਦਾ ਉਜਾਲਾ=ਪ੍ਰਕਾਸ਼ ਨਹੀਂ ਹੁੰਦਾ। ਸਾਰੇ ਜੀਵ ਡੁਬਣੇ ਵਾਲੇ ਹੋ ਕੇ ਜੰਜ਼ਾਲਾਂ ਵਿਚ ਡੁਬ ਰਹੇ ਹਨ।

*ਅਥਵਾ :-* ਹੇ ਜੋਗੀ ! ਤੂੰ ਡੁਬਣੇ ਵਾਲਾ ਹੋ ਕੇ ਸਾਰਿਆਂ ਜੰਜ਼ਾਲਾਂ ਵਿਚ ਡੁਬ ਰਿਹਾ ਹੈਂ॥ ੪॥

## ਭੇਖ ਕਰਹਿ ਖਿੰਥਾ ਬਹੁ ਥਟੂਆ ॥ ਝੂਠੋ ਖੇਲੁ ਖੇਲੈ ਬਹੁ ਨਟੂਆ ॥

ਖਿੰਥਾ ਦੇ ਬਹੁਤੇ ਬਨਾਵ ਬਣਾ ਕੇ ਭੇਖਾਂ ਨੂੰ ਕਰਦਾ ਹੈਂ।

ਪੇਟ ਭਰਨ ਵਾਸਤੇ ਨਟ ਵਾਂਗੂੰ ਤੂੰ ਬਹੁਤੇ ਝੂਠੇ ਖੇਲਾਂ ਨੂੰ ਖੇਲ ਰਿਹਾ ਹੈਂ।

**ਅੰਤਰਿ ਅਗਨਿ ਚਿੰਤਾ ਬਹੁ ਜਾਰੇ ॥ ਵਿਣੁ ਕਰਮਾ ਕੈਸੇ ਉਤਰਸਿ ਪਾਰੇ ॥ ੫ ॥**

ਮਾਇਆ ਦੀ ਚਿੰਤਾ ਰੂਪ ਅੱਗ ਤੇਰੇ ਅੰਤਰਿ=ਅੰਤਹਕਰਨ ਨੂੰ ਬਹੁਤ ਹੀ ਜਾਰੇ=ਸਾੜ ਰਹੀ ਹੈ, ਗੁਰਾਂ ਦੀ ਕਰਮਾ=ਕਿਰਪਾ ਤੋਂ ਬਿਨਾਂ, *ਵਾ:-* ਸ਼ੁਭ ਕਰਮਾਂ ਤੋਂ ਬਿਨਾਂ ਤੂੰ ਸੰਸਾਰ ਸਮੁੰਦਰ ਤੋਂ ਕਿਵੇਂ ਪਾਰ ਉਤਰੇਂਗਾ ॥ ੫ ॥

**ਮੁੰਦ੍ਰਾ ਫਟਕ ਬਨਾਈ ਕਾਨਿ ॥ ਮੁਕਤਿ ਨਹੀ ਬਿਦਿਆ ਬਿਗਿਆਨਿ ॥**

ਕਾਨਿ=ਕੰਨਾਂ ਨੂੰ ਫਟਕ=ਫਾੜ ਕੇ, ਫਟਕ=ਬਲੌਰ ਦੀਆਂ ਮੁੰਦ੍ਰਾਂ ਬਣਾਈ=ਪਹਿਰੀਆਂ ਹੋਈਆਂ ਹਨ। ਪਰ ਬਿਗਿਆਨਿ=ਬ੍ਰਹਮ ਵਿਦਿਆ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ।

**ਜਿਹਵਾ ਇੰਦ੍ਰੀ ਸਾਦਿ ਲੋੁਭਾਨਾ ॥ ਪਸੂ ਭਏ ਨਹੀ ਮਿਟੈ ਨੀਸਾਨਾ ॥ ੬ ॥**

ਜੀਭ ਇੰਦ੍ਰੀ ਪਦਾਰਥਾਂ ਦੇ ਸੁਆਦਾਂ ਵਿਚ ਲੁਭਾਇਮਾਨ ਹੋ ਰਹੀ ਹੈ।

*ਅਥਵਾ:-* ਜਿਹਵਾ ਆਦਿਕ ਇੰਦ੍ਰੀਆਂ ਆਪੋ ਆਪਣੇ ਸ੍ਵਾਦਾਂ ਵਿਚ ਲੁਭਾਇਮਾਨ ਹੋ ਰਹੀਆਂ ਹਨ। ਪਸ਼ੂਆਂ ਵਾਂਗੂ ਅਗਿਆਤ ਹੋ ਰਹੇ ਹੋ ਤੁਹਾਡਾ ਪੂਰਬਲਾ ਨੀਸਾਨਾ=ਲੇਖ ਭੋਗੇ ਤੋਂ ਬਿਨਾਂ ਮਿਟਦਾ ਨਹੀਂ ਹੈ॥ ੬ ॥

**ਤ੍ਰਿਬਿਧਿ ਲੋਗਾ ਤ੍ਰਿਬਿਧਿ ਜੋਗਾ ॥ ਸਬਦੁ ਵੀਚਾਰੈ ਚੂਕਸਿ ਸੋਗਾ ॥**

ਰਾਜਸੀ, ਸ਼ਾਤਕੀ, ਤਾਮਸੀ ਰੂਪ ਤਿੰਨ ਪ੍ਰਕਾਰ ਦੇ ਲੋਕ ਰਾਜਸੀ, ਸ਼ਾਤਕੀ, ਤਾਮਸੀ ਰੂਪ ਤਿੰਨ ਹੀ ਪ੍ਰਕਾਰ ਦੇ ਕਰਮਾਂ ਦੇ ਕਰਨੇ ਜੋਗਾ=ਲਾਇਕ ਹੋ ਰਹੇ ਹਨ। ਜੋ ਗੁਰ ਉਪਦੇਸ਼ ਨੂੰ ਵਿਚਾਰਦਾ ਹੈ,

*ਅਥਵਾ:-* ਸਬਦੁ=ਬ੍ਰਹਮ ਨੂੰ ਵਿਚਾਰਦਾ ਹੈ, ਉਸ ਦੇ ਸੋਗ ਦੂਰ ਹੋ ਜਾਂਦੇ ਹਨ।

**ਊਜਲੁ ਸਾਚੁ ਸੁ ਸਬਦੁ ਹੋਇ ॥ ਜੋਗੀ ਜੁਗਤਿ ਵੀਚਾਰੇ ਸੋਇ ॥ ੭ ॥**

ਜੋ ਸੱਚੇ ਗੁਰਾਂ ਦੇ ਉਪਦੇਸ਼ ਨੂੰ ਧਾਰਦਾ ਹੈ, ਉਸ ਦਾ ਅੰਤਹਕਰਣ ਉਜਲ ਹੁੰਦਾ ਹੈ। ਓਹੀ ਜੋਗੀ ਬ੍ਰਹਮ ਵਿਚ ਜੁੜਨ ਦੀ ਜੁਗਤੀ ਨੂੰ ਵਿਚਾਰਦਾ ਹੈ॥ ੭ ॥

**ਤੁਝ ਪਹਿ ਨਉ ਨਿਧਿ ਤੂ ਕਰਣੈ ਜੋਗੁ ॥ ਥਾਪਿ ਉਥਾਪੇ ਕਰੇ ਸੁ ਹੋਗੁ ॥**

ਹੇ ਪ੍ਰਭੂ ! ਆਪ ਜੀ ਦੇ ਪਾਸ ਨੌਂ ਨਿਧੀਆਂ, ਸਿਧੀਆਂ, ਰਿਧੀਆਂ ਹਨ, ਤੂੰ ਹੀ ਕਰਨੇ ਜੋਗ ਹੈਂ। ਤੂੰ ਹੀ ਸੰਸਾਰ ਦੀ ਉਤਪਤੀ, ਪਾਲਣਾ ਅਤੇ ਉਥਾਪੇ=ਲੈਤਾ ਕਰਦਾ ਹੈਂ, ਜੋ ਤੂੰ ਕਰਦਾ ਹੈਂ ਓਹੀ ਕੁਝ ਹੁੰਦਾ ਹੈ।

**ਜਤੁ ਸਤੁ ਸੰਜਮੁ ਸਚੁ ਸੁਚੀਤੁ ॥ ਨਾਨਕ ਜੋਗੀ ਤ੍ਰਿਭਵਣ ਮੀਤੁ ॥ ੮ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਜਤ, ਸਤ, ਸੰਜਮ ਦੇ ਸਹਿਤ ਜਿਸ ਦੇ ਚਿਤ ਵਿਚ ਸੱਚ ਨਾਮ ਦਾ ਚਿੰਤਨ ਹੈ, ਉਹ ਜੋਗੀ ਤਿੰਨਾਂ ਭਵਨਾਂ ਦੇ ਮਾਲਕ ਪ੍ਰਭੂ ਦਾ ਮਿੱਤ੍ਰ ਹੋਇਆ ਹੈ॥ ੮ ॥ ੨ ॥

## ਰਾਮਕਲੀ ਮਹਲਾ ੧ ॥

ਇਹ ਜੀਵ ਸੰਸਾਰ ਸਮੁੰਦਰ ਤੋਂ ਤਰਦਾ ਕਿਉਂ ਨਹੀਂ ਹੈ ਅਤੇ ਇਹ ਕਿਵੇਂ ਤਰ ਸਕਦਾ ਹੈ ?

*ਗੁਰ ਉੱਤਰ-*

**ਖਟੁ ਮਟੁ ਦੇਹੀ ਮਨੁ ਬੈਰਾਗੀ ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ ॥**

ਮੂਲਾ ਧਾਰ ਸ੍ਵੈਧਿਸ਼ਠਾਨ, ਮਣੀਪੂਰਕ, ਆਗਿਆ, ਬਿਸੁਧ, ਅਨਾਹਦ ਇਨ੍ਹਾਂ ਖਟੁ=ਛੇ ਚੱਕ੍ਰਾਂ ਕਰਕੇ ਰਚਿਆ ਹੋਇਆ ਜੋ ਦੇਹ ਰੂਪ ਮਠ ਹੈ, ਇਸ ਵਿਚ ਜਿਸ ਦਾ ਮਨ ਬੈਰਾਗੀ=ਚੰਚਲ ਹੈ।

ਸਬਦੁ=ਸੰਸਾਰ ਦੀ ਸੁਰਤਿ=ਗਿਆਤ ਅੰਦਰ ਜਿਸ ਦੀ ਧੁਨਿ=ਬਿਰਤੀ ਜਾਗੀ ਹੈ। ਉਹ ਪੁਰਸ਼ ਇਸ ਵਜ੍ਹਾ ਕਰ ਕੇ ਸੰਸਾਰ ਸਮੁੰਦਰ ਤੋਂ ਤਰਦਾ ਨਹੀਂ ਹੈ।

*ਅਥਵਾ- ਖਟੁ ਮਟੁ ਦੇਹੀ ਮਨੁ ਬੈਰਾਗੀ॥ ਸੁਰਤਿ ਸਬਦੁ ਧੁਨਿ ਅੰਤਰਿ ਜਾਗੀ॥*

ਪੰਜ ਤੱਤ ਤੇ ਇਕ ਮਨ, ਵਾ:- ਪੰਜ ਤੱਤ ਤੇ ਇਕ ਚੇਤਨ ਇਨ੍ਹਾਂ ਖਟੁ=ਛਿਆਂ ਕਰਕੇ ਰਚਿਆ ਹੋਇਆ ਜੋ ਦੇਹੀ=ਸਰੀਰ ਰੂਪੀ ਮਠ ਹੈ, ਇਸ ਵਿਚ ਜਿਸ ਦਾ ਮਨ ਵੈਰਾਗਵਾਨ ਹੋ ਕੇ ਤਿਆਗੀ ਹੋਇਆ ਹੈ, ਵਾ:- ਪ੍ਰੇਮੀ ਹੋਇਆ ਹੈ ਅਤੇ ਸੁਰਤੀਆਂ ਕਰਕੇ ਪ੍ਰਤਿਪਾਦਕ ਜੋ ਸਬਦੁ=ਬ੍ਰਹਮ ਹੈ, ਉਸ ਦੇ ਅੰਦਰ ਜਿਸ ਦੀ ਧੁਨਿ=ਬਿਰਤੀ ਜਾਗੀ ਹੈ, ਉਹ ਸੰਸਾਰ ਸਮੁੰਦਰ ਤੋਂ ਤਰਦਾ ਹੈ।

## ਵਾਜੈ ਅਨਹਦੁ ਮੇਰਾ ਮਨੁ ਲੀਣਾ॥
## ਗੁਰ ਬਚਨੀ ਸਚਿ ਨਾਮਿ ਪਤੀਣਾ॥੧॥

ਸੁਧੋ ਹੰ, ਬੁਧੋ ਹੰ ਰੂਪ ਵਾਜਿਆਂ ਦੀ ਧੁਨਿ ਵਿਚ ਇਕ ਰਸ ਮੇਰਾ ਮਨ ਲੀਣ ਹੋਇਆ ਹੈ। ਗੁਰਾਂ ਦੇ ਉਪਦੇਸ਼ ਕਰਕੇ ਹੀ ਮੇਰਾ ਮਨ ਸੱਚ ਨਾਮ ਵਿਚ ਪਤੀਣਾ=ਭਰੋਸੇ ਵਾਲਾ ਹੋਇਆ ਹੈ॥ ੧॥

## ਪ੍ਰਾਣੀ ਰਾਮ ਭਗਤਿ ਸੁਖੁ ਪਾਈਐ॥

ਹੇ ਪ੍ਰਾਣੀ! ਰਾਮ ਦੀ ਭਗਤੀ ਕਰਕੇ ਹੀ ਸੁਖ ਪ੍ਰਾਪਤ ਹੁੰਦਾ ਹੈ, ਵਾ:- ਸੁਖ ਸਰੂਪ ਪਰਮੇਸ਼ਰ ਪਾਈਦਾ ਹੈ।

[ਪੰਨਾ ੯੦੪]

## ਗੁਰਮੁਖਿ ਹਰਿ ਹਰਿ ਮੀਠਾ ਲਾਗੈ
## ਹਰਿ ਹਰਿ ਨਾਮਿ ਸਮਾਈਐ॥੧॥ ਰਹਾਉ॥

ਗੁਰਮੁਖਿ=ਗੁਰਾਂ ਦੁਆਰੇ ਹੀ ਹਰਿ ਹਰਿ ਦਾ ਨਾਮ ਮੀਠਾ ਲਗਦਾ ਹੈ ਅਤੇ ਹਰਿ ਹਰਿ ਨਾਮੀ ਵਿਚ ਸਮਾਈਐ=ਅਭੇਦ ਹੋਈਦਾ ਹੈ॥ ੧॥ ਰਹਾਉ॥

## ਮਾਇਆ ਮੋਹੁ ਬਿਵਰਜਿ ਸਮਾਏ॥ ਸਤਿਗੁਰੁ ਭੇਟੈ ਮੇਲਿ ਮਿਲਾਏ॥

ਸਤਿਗੁਰਾਂ ਨੂੰ ਮਿਲ ਕੇ ਮਾਇਆ ਦਾ ਜੋ ਮੋਹ ਹੈ, ਉਸ ਦੇ ਤਿਆਗ ਵਿਚ ਸਮਾਉਣਾ ਕਰੇ ਤਾਂ ਸਤਿਗੁਰੂ ਇਸ ਨੂੰ ਪ੍ਰਭੂ ਦੇ ਮੇਲ ਵਿਚ ਮਿਲਾਂਵਦੇ ਹਨ।

## ਨਾਮੁ ਰਤਨੁ ਨਿਰਮੋਲਕੁ ਹੀਰਾ॥ ਤਿਤੁ ਰਾਤਾ ਮੇਰਾ ਮਨੁ ਧੀਰਾ॥੨॥

ਨਾਮ ਰੂਪ ਰਤਨ ਹੀਰੇ ਵਾਂਗੂ ਅਮੋਲਕ ਹੈ। ਤਿਸ ਨਾਮ ਵਿਚ ਰੱਤਾ ਹੋਇਆ ਮੇਰਾ ਮਨ ਧੀਰਜਵਾਨ ਹੋਇਆ ਹੈ॥ ੨॥

## ਹਉਮੈ ਮਮਤਾ ਰੋਗੁ ਨ ਲਾਗੈ॥ ਰਾਮ ਭਗਤਿ ਜਮ ਕਾ ਭਉ ਭਾਗੈ॥

ਨਾਮ ਦੀ ਪ੍ਰੀਤੀ ਕਰਕੇ ਹੰਗਤਾ ਮਮਤਾ ਰੂਪੀ ਕੋਈ ਰੋਗ ਨਹੀਂ ਲਗਦਾ।

ਪੁਨਾ, ਰਾਮ ਦੀ ਭਗਤੀ ਕਰਨ ਨਾਲ ਜਮਾਂ ਦਾ ਡਰ ਭਾਗੈ=ਦੌੜ ਜਾਂਦਾ ਹੈ।

**ਜਮੁ ਜੰਦਾਰੁ ਨ ਲਾਗੈ ਮੋਹਿ ॥ ਨਿਰਮਲ ਨਾਮੁ ਰਿਦੈ ਹਰਿ ਸੋਹਿ ॥ ੩ ॥**

ਨਿਰਮਲ ਹਰੀ ਦਾ ਨਾਮ ਹਿਰਦੇ ਵਿਚ ਸੋਹਿ=ਸ਼ੋਭਨੀਕ ਹੋ ਰਿਹਾ ਹੈ, ਇਸ ਕਰਕੇ ਨਿਸਚੇ ਹੋ ਗਿਆ ਹੈ ਕਿ ਮੈਨੂੰ ਜੰਦਾਰੁ=ਜਿੰਦ ਦਾ ਅਰੀ ਜੋ ਜਮ ਹੈ, ਉਸ ਦਾ ਜੰਦਾਰੁ=ਡੰਡਾ ਨਹੀਂ ਲੱਗੇਗਾ ॥ ੩ ॥

**ਸਬਦੁ ਬੀਚਾਰਿ ਭਏ ਨਿਰੰਕਾਰੀ ॥ ਗੁਰਮਤਿ ਜਾਗੇ ਦੁਰਮਤਿ ਪਰਹਾਰੀ ॥**

ਜਿਨ੍ਹਾਂ ਨੇ ਗੁਰ ਉਪਦੇਸ਼ ਨੂੰ ਵਿਚਾਰਿਆ ਹੈ, ਉਹ ਨਿਰੰਕਾਰ ਦਾ ਸਰੂਪ ਹੋਏ ਹਨ। ਜੋ ਗੁਰ ਸਿੱਖਿਆ ਵਿਚ ਜਾਗੇ ਹਨ ਉਹਨਾਂ ਨੇ ਦੁਰਮਤਿ=ਖੋਟੀ ਸਿੱਖਿਆ ਦੂਰ ਕੀਤੀ ਹੈ।

**ਅਨਦਿਨੁ ਜਾਗਿ ਰਹੇ ਲਿਵ ਲਾਈ ॥ ਜੀਵਨ ਮੁਕਤਿ ਗਤਿ ਅੰਤਰਿ ਪਾਈ ॥੪ ॥**

ਜੋ ਰਾਤ ਦਿਨ ਲਿਵ ਲਗਾ ਕੇ ਗਿਆਨ ਜਾਗ੍ਰਤ ਵਿਚ ਜਾਗ ਰਹੇ ਹਨ। ਉਹਨਾਂ ਨੇ ਅੰਤਰਿ=ਅੰਤਰ ਭੇਦ ਦੀ ਨਵਿਰਤੀ ਕਰਕੇ ਜੀਵਨ ਮੁਕਤੀ ਦੀ ਗਤਿ=ਪ੍ਰਾਪਤੀ ਅੰਦਰ ਹੀ ਪਾਈ ਹੈ॥ ੪ ॥

**ਅਲਿਪਤ ਗੁਫਾ ਮਹਿ ਰਹਹਿ ਨਿਰਾਰੇ ॥ ਤਸਕਰ ਪੰਚ ਸ਼ਬਦਿ ਸੰਘਾਰੇ ॥**

ਉਹ ਸੰਸਾਰ ਤੋਂ ਨਿਰਾਰੇ=ਅਸੰਗ ਹੋ ਕੇ ਆਤਮ ਦੇਵ ਰੂਪੀ ਅਲਿਪਤ ਗੁਫਾ ਵਿਚ ਰਹਿੰਦੇ ਹਨ, ਜਿਨ੍ਹਾਂ ਨੇ ਗੁਰ ਉਪਦੇਸ਼ ਕਰਕੇ ਕਾਮ, ਕ੍ਰੋਧ ਆਦਿਕ ਪੰਜ ਚੋਰ ਸੰਘਾਰੇ=ਮਾਰੇ ਹਨ।

**ਪਰ ਘਰ ਜਾਇ ਨ ਮਨੁ ਡੋਲਾਏ ॥ ਸਹਜ ਨਿਰੰਤਰਿ ਰਹਉ ਸਮਾਏ ॥ ੫ ॥**

ਪ੍ਰਾਏ ਘਰਾਂ ਵਿਚ ਜਾ ਕੇ ਚੰਗੇ-ਚੰਗੇ ਪਦਾਰਥ ਵੇਖ ਕੇ ਆਪਣੇ ਮਨ ਨੂੰ ਡੁਲਾਵੇ ਨਾ,

*ਅਥਵਾ:-* ਪਰ ਘਰ ਜਾਇ=ਪਰਾਈ ਇਸਤਰੀਆਂ ਕੋਲ ਜਾ ਕੇ ਆਪਣੇ ਮਨ ਨੂੰ ਡੁਲਾਵੇ ਨਾ,

*ਅਥਵਾ:-* ਦੇਵੀ ਦੇਵਤਿਆਂ ਰੂਪੀ ਪ੍ਰਾਏ ਘਰਾਂ ਵਿਚ ਜਾ ਕੇ ਆਪਣੇ ਮਨ ਨੂੰ ਡੁਲਾਵੇ ਨਾ।

ਤਾਂ ਫਿਰ ਨਿਰੰਤਰਿ=ਇਕ ਰਸ ਸਹਜਪਦ ਵਿਚ ਸਮਾ ਰਹਿਣਾ ਕਰਦਾ ਹੈ॥ ੫ ॥

**ਗੁਰਮੁਖਿ ਜਾਗਿ ਰਹੇ ਅਉਧੂਤਾ ॥ ਸਦ ਬੈਰਾਗੀ ਤਤੁ ਪਰੋਤਾ ॥**

ਗੁਰਮੁਖ ਜਨ ਅਉਧੂਤਾ=ਸ਼ੁਧਤਾ ਹੀ ਵਿਚ ਜਾਗ ਰਹੇ ਹਨ। ਜੋ ਸਦਾ ਪ੍ਰੇਮੀ ਹਨ ਉਨ੍ਹਾਂ ਨੇ ਤਤੁ=ਸਿਧਾਂਤ ਨੂੰ ਪਰੋਤਾ=ਧਾਰਿਆ ਹੈ। *ਅਥਵਾ:-* ਜੋ ਗੁਰਾਂ ਦੁਆਰੇ ਗਿਆਨ ਜਾਗ੍ਰਤ ਵਿਚ ਜਾਗ ਰਹੇ ਹਨ, ਉਹ ਅਸਲ ਅਉਧੂਤਾ=ਸਾਧੂ ਹਨ। ਜਿਨ੍ਹਾਂ ਨੇ ਤਤੁ ਪਰੋਤਾ=ਸਿਧਾਂਤ ਨੂੰ ਧਾਰਿਆ ਹੈ ਉਹ ਸਦਾ ਬੈਰਾਗੀ ਪੁਰਸ਼ ਹਨ।

**ਜਗੁ ਸੂਤਾ ਮਰਿ ਆਵੈ ਜਾਇ ॥ ਬਿਨੁ ਗੁਰ ਸਬਦ ਨ ਸੋਝੀ ਪਾਇ ॥ ੬ ॥**

ਇਹ ਜਗੁ=ਜੀਵ ਮੋਹ ਅਤੇ ਅਵਿਦਿਆ ਦੀ ਨੀਂਦ ਵਿਚ ਸੁੱਤਾ ਹੋਇਆ ਮਰ ਕੇ ਔਂਦਾ ਜਾਂਦਾ ਹੈ। ਗੁਰ ਉਪਦੇਸ਼ ਤੋਂ ਬਿਨਾਂ ਹੋਣ ਕਰਕੇ ਪ੍ਰਭੂ ਦੀ ਗਿਆਤ ਨੂੰ ਨਹੀਂ ਪਾਂਦਾ॥ ੬ ॥

**ਅਨਹਦ ਸਬਦੁ ਵਜੈ ਦਿਨੁ ਰਾਤੀ ॥ ਅਵਿਗਤ ਕੀ ਗਤਿ ਗੁਰਮੁਖਿ ਜਾਤੀ ॥**

ਜਿਸ ਗੁਰਮੁਖ ਨੇ ਗੁਰਾਂ ਦੁਆਰੇ ਅਵਿਗਤ=ਪਰਮੇਸ਼ਰ ਦੀ ਗਤਿ=ਪ੍ਰਾਪਤੀ ਜਾਣੀ ਹੈ।

ਉਸ ਨੂੰ ਦਿਨ ਰਾਤ ਅਨਹਦ=ਇਕ ਰਸ ਸਬਦੁ ਵਜੈ=ਬ੍ਰਹਮ ਪ੍ਰਗਟ ਹੁੰਦਾ ਹੈ।

*ਅਥਵਾ:-* ਦਿਨ ਰਾਤ ਇਕ ਰਸ ਸੁਧੋ ਹੰ ਬੁਧੋ ਹੰ, ਦੇ ਅਨਹਦ=ਇਕ ਰਸ, ਸਬਦ=ਵਾਜੇ ਵਜਦੇ ਹਨ।

## ਤਉ ਜਾਨੀ ਜਾ ਸਬਦਿ ਪਛਾਨੀ॥ ਏਕੋ ਰਵਿ ਰਹਿਆ ਨਿਰਬਾਨੀ॥ ੭॥

ਜਾਂ ਗੁਰ ਉਪਦੇਸ਼ ਨੂੰ ਪਛਾਣਿਆ ਤਾਂ ਇਹ ਗੱਲ ਜਾਣੀ ਕਿ ਇਕ ਨਿਰਬੰਧ ਪ੍ਰਭੂ ਸਾਰੇ ਰਵਿ ਰਹਿਆ=ਪੂਰੀਪੂਰਨ ਹੋ ਰਿਹਾ ਹੈ॥ ੭॥

## ਸੁੰਨ ਸਮਾਧਿ ਸਹਜਿ ਮਨੁ ਰਾਤਾ॥ ਤਜਿ ਹਉ ਲੋਭਾ ਏਕੋ ਜਾਤਾ॥

ਸਹਜੇ ਹੀ ਸੁੰਨ=ਅਫੁਰ ਸਮਾਧੀ ਵਿਚ ਮਨ ਤਦਾਕਾਰ ਹੋਇਆ।

ਤਾਂ ਹੰਗਤਾ ਅਤੇ ਲੋਭ ਨੂੰ ਤਿਆਗ ਕੇ ਮੈਂਨੇ ਇਕ ਪ੍ਰਭੂ ਨੂੰ ਜਾਨਣਾ ਕੀਤਾ।

## ਗੁਰ ਚੇਲੇ ਅਪਨਾ ਮਨੁ ਮਾਨਿਆ॥ ਨਾਨਕ ਦੂਜਾ ਮੇਟਿ ਸਮਾਨਿਆ॥੮॥੩॥

ਗੁਰੂ ਜੀ ਕਥਨ ਕਰਦੇ ਹਨ-ਜਿਸ ਵੇਲੇ ਚੇਲੇ ਦਾ ਆਪਣੇ ਗੁਰੂ ਉਤੇ ਮਨ ਮੰਨਿਆ ਗਿਆ ਤਾਂ ਦ੍ਵੈਤ ਭਾਅ ਦੇ ਮੇਟਨੇ ਵਿਚ ਮਨ ਸਮਾਅ ਗਿਆ।

*ਅਥਵਾ:-* ਦ੍ਵੈਤ ਭਾਅ ਨੂੰ ਮੇਟ ਕੇ ਮਨ ਏਕਤਾ ਵਿਚ ਸਮਾਅ ਗਿਆ॥ ੮॥ ੩॥

## ਰਾਮਕਲੀ ਮਹਲਾ ੧॥

ਕਿਸੇ ਲੜਕੇ ਦਾ ਵਿਆਹ ਕਰਨਾ ਸੀ, ਉਹ ਪੰਡਿਤ ਪਾਸ ਆ ਕੇ ਸਾਹਾ ਸੁਧਾ ਰਿਹਾ ਸੀ ਤੇ ਪੰਡਿਤ ਜੀ ਜੋਤਸ਼ ਅਨੁਸਾਰ ਸੋਧ ਕੇ ਸਾਹਾ ਦੱਸ ਰਹੇ ਸਨ, ਉਸ ਵੇਲੇ ਗੁਰੂ ਜੀ ਨੇ ਉਸ ਪੰਡਿਤ ਦੇ ਪ੍ਰਤੀ ਇਹ ਸ਼ਬਦ ਉਚਾਰ ਕੇ ਸਮਝਾਇਆ:-

## ਸਾਹਾ ਗਣਹਿ ਨ ਕਰਹਿ ਬੀਚਾਰੁ॥ ਸਾਹੇ ਊਪਰਿ ਏਕੰਕਾਰੁ॥

ਹੇ ਪੰਡਿਤ ! ਲੜਕੇ ਲੜਕੀ ਦੇ ਸੰਜੋਗ ਲਈ ਤੂੰ ਸਾਹਾ=ਚੰਗਾ ਦਿਨ ਗਿਣ ਰਿਹਾ ਹੈਂ ਪਰ ਤੂੰ ਬ੍ਰਹਮ ਵਿਚਾਰ ਨੂੰ ਨਹੀਂ ਕਰਦਾ। ਉਹ ਇਕ ਓਅੰਕਾਰ ਸਾਰਿਆਂ ਸਾਹਾਂ ਦੇ ਉਪਰ ਹੈ। ਦੇਖ ਰਾਜੇ ਜਨਕ ਵਲੋਂ ਸਤਾ ਨੰਦ ਨੇ ਅਤੇ ਰਾਜੇ ਦਸਰਥ ਵਲੋਂ ਵਸ਼ਿਸ਼ਟ ਜੀ ਨੇ ਚੰਗੀ ਤਰ੍ਹਾਂ ਸਾਹਾ ਸੋਧ ਕੇ ਸੀਤਾ ਦਾ ਵਿਆਹ ਸ੍ਰੀ ਰਾਮਚੰਦਰ ਜੀ ਨਾਲ ਕੀਤਾ ਪਰ ਫਿਰ ਭੀ ਚੌਦਾਂ ਸਾਲ ਬਨਵਾਸ ਵਿਚ ਰਹਿ ਕੇ ਬਿਪਤਾ ਨਾਲ ਟਾਕਰਾ ਕਰਨਾ ਪਿਆ। ਏਸੇ ਕਰਕੇ ਕਿਹਾ ਹੈ।

ਜੋ ਬਨਨੀ ਸੋ ਬਣ ਰਹੀ, ਬਣੀ ਸੋ ਬਨੀ ਬਣੀ। ਅਨ ਬਨਣ ਕੇ ਬਨਣ ਮੇਂ ਪਚ ਪਚ ਮੁਈ ਘਣੀ।

*ਅਥਵਾ:-* ਸਾਹਾਂ ਤੋਂ ਉਪਰਾਮ ਹੋਣ ਕਰਕੇ ਏਕੰਕਾਰ ਦੀ ਪ੍ਰਾਪਤੀ ਹੁੰਦੀ ਹੈ।

## ਜਿਸੁ ਗੁਰੁ ਮਿਲੈ ਸੋਈ ਬਿਧਿ ਜਾਣੈ॥
## ਗੁਰਮਤਿ ਹੋਇ ਤ ਹੁਕਮੁ ਪਛਾਣੈ॥ ੧॥

ਜਿਸ ਨੂੰ ਗੁਰ ਮਿਲਦੇ ਹਨ, ਓਹੀ ਉਸ ਦੀ ਪ੍ਰਾਪਤੀ ਦੀ ਵਿਧੀ ਨੂੰ ਜਾਣਦਾ ਹੈ,

*ਅਥਵਾ:-* ਓਹੀ ਉਪਰਾਮਤਾ ਦੀ ਵਿਧੀ ਨੂੰ ਜਾਣਦਾ ਹੈ। ਗੁਰਾਂ ਦੀ ਸਿਖਿਆ ਪ੍ਰਾਪਤ ਹੋਵੇ ਤਾਂ ਹੀ ਉਸ ਪ੍ਰਭੂ ਦੇ ਹੁਕਮ ਨੂੰ ਪਛਾਣਦਾ ਹੈ॥ ੧॥

**ਝੂਠੁ ਨ ਬੋਲਿ ਪਾਡੇ ਸਚੁ ਕਹੀਐ॥**
**ਹਉਮੈ ਜਾਇ ਸਬਦਿ ਘਰੁ ਲਹੀਐ॥ ੧॥ ਰਹਾਉ॥**

ਹੇ ਪੰਡਿਤ ! ਝੂਠ ਨਾ ਬੋਲ, ਸੱਚਿਆਂ ਬਚਨਾਂ ਨੂੰ ਕਹੀਏ। ਹਿਰਦੇ ਘਰ ਵਿਚ ਗੁਰ ਸ਼ਬਦ ਨੂੰ ਲੈਣਾ ਕਰੀਏ ਤਾਂ ਹੰਗਤਾ ਚਲੀ ਜਾਂਦੀ ਹੈ। *ਵਾ:-* ਹੰਗਤਾ ਚਲੀ ਜਾਵੇ ਤਾਂ ਹਿਰਦੇ ਘਰ ਵਿਚ ਸਬਦਿ=ਬ੍ਰਹਮ ਨੂੰ ਪ੍ਰਾਪਤ ਕਰ ਲੈਂਦਾ ਹੈ॥ ੧॥ ਰਹਾਉ॥

**ਗਣਿ ਗਣਿ ਜੋਤਕੁ ਕਾਂਡੀ ਕੀਨੀ॥ ਪੜੈ ਸੁਣਾਵੈ ਤਤੁ ਨ ਚੀਨੀ॥**

ਤੈਂਨੇ ਜੋਤਸ਼ ਨੂੰ ਗਿਣ-ਗਿਣ ਕੇ ਕਾਂਡੀ=ਪਤ੍ਰੀ ਬਨਾਉਣਾ ਕੀਤੀ ਹੈ। ਪੜ੍ਹਕੇ ਲੋਕਾਂ ਨੂੰ ਸੁਣਾਉਂਦਾ ਹੈਂ ਪਰ ਤਤੁ=ਸਿਧਾਂਤ ਨੂੰ ਨਹੀਂ ਚੀਨੀ=ਜਾਣਦਾ।

**ਸਭਸੈ ਊਪਰਿ ਗੁਰ ਸਬਦੁ ਬੀਚਾਰੁ॥**
**ਹੋਰ ਕਥਨੀ ਬਦਉ ਨ ਸਗਲੀ ਛਾਰੁ॥ ੨॥**

ਗੁਰ ਸ਼ਬਦ ਦਾ ਜਿਹੜਾ ਵਿਚਾਰ ਕਰਨਾ ਹੈ, ਇਹ ਸਭ ਸਾਧਨਾਂ ਤੋਂ ਉਪਰ ਹੈ। ਹੋਰ ਕਥਨੀਆਂ ਨੂੰ ਨਾ ਬਦਉ=ਉਚਾਰੋ, ਕਿਉਂਕਿ ਹੋਰ ਕਥਨੀਆਂ ਤੇ ਕਵੀਸ਼ਰੀਆਂ ਸਭ ਛਾਰ ਰੂਪ ਹਨ॥ ੨॥

**ਨਾਵਹਿ ਧੋਵਹਿ ਪੂਜਹਿ ਸੈਲਾ॥ ਬਿਨੁ ਹਰਿ ਰਾਤੇ ਮੈਲੋ ਮੈਲਾ॥**

ਤੂੰ ਪ੍ਰਤੱਖ ਨ੍ਹਾਉਂਦਾ ਧੋਂਦਾ ਹੈਂ? *ਵਾ:-* ਨ੍ਹਾਉਂਦਾ ਹੈਂ ਤੇ ਕਪੜਿਆਂ ਨੂੰ ਧੋਂਦਾ ਹੈਂ,

*ਅਥਵਾ:-*ਨੇਤੀ ਧੋਤੀ ਆਦਿਕ ਕਰਮ ਕਰਦਾ ਹੈਂ ਤੇ ਸੈਲਾ=ਪੱਥਰਾਂ ਨੂੰ ਪੂਜਦਾ ਹੈਂ,

ਹਰੀ ਨਾਮ ਸਿਮਰਨ ਵਿਚ ਰੱਤੇ ਤੋਂ ਬਿਨਾਂ ਤੇਰਾ ਸਭ ਅਚਾਰ ਮੈਲਾ ਹੀ ਮੈਲਾ ਹੈ।

*ਅਥਵਾ:-* ਰਾਗ ਦ੍ਵੈਸ਼ ਰੂਪੀ ਮੈਲਾਂ ਕਰਕੇ ਤੂੰ ਮੈਲਾ ਹੈਂ।

**ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ॥**
**ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ॥ ੩॥**

ਜਾਤੀ ਹੰਕਾਰ ਨੂੰ ਦੂਰ ਕਰ ਦੇ, ਜਿਸ ਪ੍ਰਭੂ ਨੇ ਕ੍ਰਿਸ਼ਨ ਰੂਪ ਹੋ ਕੇ ਅਰਜਨ ਦਾ ਸਾਰਥਿ=ਰਥਵਾਹੀਪਣਾ ਕੀਤਾ ਹੈ ਉਹ ਪ੍ਰਭੂ ਤੈਨੂੰ ਮਿਲੇਗਾ। *ਅਥਵਾ:-* ਉਹ ਪ੍ਰਭੂ ਤੈਨੂੰ ਸਾਰਥਿ=ਸਹਤ ਅਰਥਾਂ ਦੇ ਭਾਵ ਪਦਾਰਥਾਂ ਦੇ ਸਹਤ ਮਿਲੇਗਾ।

ਕਿਰਤਾਰਥਿ=ਕਲਿਆਣ ਸਰੂਪ ਹਰੀ ਨਾਮ ਨੂੰ ਜਪ, ਹੇ ਪ੍ਰਾਣੀ ! ਤਾਂ ਤੂੰ ਮੁਕਤ ਸਰੂਪ ਹੋਵੇਂਗਾ॥ ੩॥

**ਵਾਚੈ ਵਾਦੁ ਨ ਬੇਦੁ ਬੀਚਾਰੈ॥ ਆਪਿ ਡੁਬੈ ਕਿਉ ਪਿਤਰਾ ਤਾਰੈ॥**

ਵਾਦੁ=ਝਗੜਿਆਂ ਨੂੰ ਵਾਂਚਦਾ ਹੈਂ, ਬੇਦਾਂ ਦੇ ਸਿਧਾਂਤ ਨੂੰ ਨਹੀਂ ਵਿਚਾਰਦਾ।

*ਅਥਵਾ:-* ਝਗੜਿਆਂ ਵਾਸਤੇ ਤੂੰ ਬੇਦਾਂ ਨੂੰ ਵਾਚਦਾ ਹੈਂ ਤੇ ਪ੍ਰਭੂ ਦਾ ਵਿਚਾਰ ਨਹੀਂ ਕਰਦਾ, ਜਦ ਤੂੰ ਆਪ ਸੰਸਾਰ-ਸਮੁੰਦਰ ਵਿਚ ਡੁੱਬ ਰਿਹਾ ਹੈਂ, ਤਾਂ ਪਿਤਰਾਂ ਨੂੰ ਕਿਵੇਂ ਤਾਰੇਂਗਾ।

**ਘਟਿ ਘਟਿ ਬ੍ਰਹਮੁ ਚੀਨੈ ਜਨੁ ਕੋਇ॥ ਸਤਿਗੁਰੁ ਮਿਲੈ ਤ ਸੋਝੀ ਹੋਇ॥ ੪॥**

ਕੋਈ ਵਿਰਲਾ ਗੁਰਮੁਖ ਜਨ ਹੀ ਘਟਾਂ-ਘਟਾਂ ਵਿਚ ਬ੍ਰਹਮ ਨੂੰ ਚੀਨੈ=ਜਾਣਦਾ ਹੈ। ਸਤਿਗੁਰ ਦੇਵ ਜੀ ਮਿਲਣ ਤਾਂ ਉਸ ਪ੍ਰਭੂ ਦੀ ਸੋਝੀ=ਗਿਆਤ ਹੁੰਦੀ ਹੈ॥ ੪॥

**ਗਣਤ ਗਣੀਐ ਸਹਸਾ ਦੁਖੁ ਜੀਐ॥ ਗੁਰ ਕੀ ਸਰਣਿ ਪਵੈ ਸੁਖੁ ਥੀਐ॥**

ਕਰਮਾਂ ਦੀ ਗਿਣਤੀ ਗਿਣਨ ਨਾਲ ਜੀਅ ਨੂੰ ਦੁਖਦਾਈ ਸੰਸਾ ਹੁੰਦਾ ਹੈ। ਪੂਰਿਆਂ ਗੁਰ ਦੀ ਸ਼ਰਣ ਵਿਚ ਪੈਣ ਕਰਕੇ ਹੀ ਸੁਖ ਪ੍ਰਾਪਤ ਹੁੰਦਾ ਹੈ। ਗੁਰੂ ਸ਼ਰਨ ਵਿਚ ਜਾ ਕੇ ਇਸ ਤਰ੍ਹਾਂ ਬੇਨਤੀਆਂ ਕਰੇ, ਹੇ ਗੁਰੋ !

**ਕਰਿ ਅਪਰਾਧ ਸਰਣਿ ਹਮ ਆਇਆ॥ ਗੁਰ ਹਰਿ ਭੇਟੇ ਪੁਰਬਿ ਕਮਾਇਆ॥੫॥**

ਕਈ ਤਰ੍ਹਾਂ ਦੇ ਅਪਰਾਧ=ਗੁਨਾਹਾਂ ਕਰਕੇ ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਆਪ ਕਿਰਪਾ ਦ੍ਰਿਸ਼ਟੀ ਕਰਕੇ ਮੇਰੇ ਅਪਰਾਧ ਬਖ਼ਸ਼ ਦਿਓ।

*ਯਥਾ:-* ਸਤਿਗੁਰ ਆਇਓ ਸਰਣਿ ਤੁਹਾਰੀ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥

ਪਰ ਇਕ ਗੱਲ ਹੈ ਪੂਰਬਲੇ ਕਰਮਾਂ ਦੇ ਕਮਾਏ ਅਨੁਸਾਰ ਹਰੀ ਸਰੂਪ ਗੁਰੂ ਮਿਲਦੇ ਹਨ॥ ੫॥

**ਗੁਰ ਸਰਣਿ ਨ ਆਇਐ ਬ੍ਰਹਮੁ ਨ ਪਾਈਐ॥**

ਗੁਰਾਂ ਦੀ ਸ਼ਰਨ ਵਿਚ ਨਾ ਆਉਣ ਕਰਕੇ ਬ੍ਰਹਮ ਨਹੀਂ ਪ੍ਰਾਪਤ ਹੁੰਦਾ।

**ਭਰਮਿ ਭੁਲਾਈਐ ਜਨਮਿ ਮਰਿ ਆਈਐ॥**

ਭਰਮ ਵਿਚ ਭੁਲ ਜਾਣ ਕਰਕੇ ਜੰਮ ਕੇ ਔਂਦਾ ਹੈ, ਮਰ ਕੇ ਜਾਂਦਾ ਹੈ।

**ਜਮ ਦਰਿ ਬਾਧਉ ਮਰੈ ਬਿਕਾਰੁ॥**

**ਨਾ ਰਿਦੈ ਨਾਮੁ ਨ ਸਬਦੁ ਅਚਾਰੁ॥ ੬॥**

ਵਿਕਾਰੀ ਪੁਰਸ਼ ਵਿਕਾਰਾਂ ਕਰਕੇ ਜਮਾਂ ਦੇ ਦਰ ਵਿਚ ਬੱਧਾ ਹੋਇਆ ਮਰਦਾ ਹੈ।
ਨਾ ਹਿਰਦੇ ਵਿਚ ਨਾਮ-ਸਿਮਰਨ ਹੈ, ਨਾ ਹੀ ਗੁਰ ਸ਼ਬਦ ਦਾ ਆਚਾਰੁ=ਕਰਤੱਬ ਹੈ॥ ੬॥

**ਇਕਿ ਪਾਧੇ ਪੰਡਿਤ ਮਿਸਰ ਕਹਾਵਹਿ॥**

**ਦੁਬਿਧਾ ਰਾਤੇ ਮਹਲੁ ਨ ਪਾਵਹਿ॥**

ਇਕ ਆਪਣੇ ਆਪ ਨੂੰ ਬੱਚਿਆਂ ਦੇ ਪੜ੍ਹਾਣ ਵਾਲੇ ਪਾਂਧੇ ਕਹਾਂਵਦੇ ਹਨ,
ਇਕ ਆਪਣੇ ਆਪ ਨੂੰ ਭਾਗਵਤ ਆਦਿਕਾਂ ਦੀ ਕਥਾ ਕਰਨ ਵਾਲੇ ਪੰਡਿਤ ਕਹਾਂਵਦੇ ਹਨ,
ਇਕ ਆਪਣੇ ਆਪ ਨੂੰ ਬ੍ਰਤੀਆਂ ਦੇਣ ਵਾਲੇ ਮਿਸਰ ਕਹਾਂਵਦੇ ਹਨ।
ਪਰ ਦੁਬਿਧਾ ਵਿਚ ਰੱਤੇ ਹੋਏ ਮਹਲੁ=ਸਰੂਪ ਨੂੰ ਨਹੀਂ ਪਾਉਂਦੇ।

[ਪੰਨਾ ੯੦੫]

**ਜਿਸੁ ਗੁਰ ਪਰਸਾਦੀ ਨਾਮੁ ਅਧਾਰੁ॥ ਕੋਟਿ ਮਧੇ ਕੋ ਜਨੁ ਆਪਾਰੁ॥ ੭॥**

ਜਿਸ ਨੂੰ ਗੁਰਾਂ ਦੀ ਕਿਰਪਾ ਕਰਕੇ ਨਾਮ ਦਾ ਅਧਾਰੁ=ਆਸਰਾ ਹੈ। ਉਹ ਅਪਾਰ ਗੁਣਾਂ ਵਾਲਾ ਕਰੋੜਾਂ

ਵਿਚੋਂ ਕੋਈ ਵਿਰਲਾ ਹੀ ਗੁਰਮੁਖ ਜਨ ਹੈ॥ ੭॥

**ਏਕੁ ਬੁਰਾ ਭਲਾ ਸਚੁ ਏਕੈ॥ ਬੂਝੁ ਗਿਆਨੀ ਸਤਗੁਰ ਕੀ ਟੇਕੈ॥**

ਬੁਰਿਆਂ ਵਿਚ ਭੀ ਇਕ ਸੱਚਾ ਪ੍ਰਭੂ ਹੈ, ਭਲਿਆਂ ਵਿੱਚ ਭੀ ਇਕ ਸੱਚਾ ਪ੍ਰਭੂ ਹੈ। ਸਰੂਪ ਦੇ ਗਿਆਨੀ ਜੋ ਸਤਿਗੁਰੂ ਹਨ, ਉਹਨਾਂ ਦੀ ਟੇਕ ਲੈ ਕੇ ਤੂੰ ਉਸ ਪ੍ਰਭੂ ਨੂੰ ਬੁਝਣਾ ਕਰ।

**ਗੁਰਮੁਖਿ ਵਿਰਲੀ ਏਕੋ ਜਾਣਿਆ॥**

**ਆਵਣੁ ਜਾਣਾ ਮੇਟਿ ਸਮਾਣਿਆ ॥੮॥**

ਕਿਸੇ ਵਿਰਲੇ ਗੁਰਮੁਖ ਨੇ ਇਕ ਨੂੰ ਜਾਣਿਆ ਹੈ। ਉਹ ਔਣੇ ਜਾਣੇ ਨੂੰ ਦੂਰ ਕਰਕੇ ਪਰਮੇਸ਼ਰ ਵਿਚ ਸਮਾਅ ਗਿਆ ਹੈ॥ ੮॥

**ਜਿਨ ਕੈ ਹਿਰਦੈ ਏਕੰਕਾਰੁ॥ ਸਰਬ ਗੁਣੀ ਸਾਚਾ ਬੀਚਾਰੁ॥**

ਜਿਸ ਦੇ ਹਿਰਦੇ ਵਿਚ ਇਕ ਓਅੰਕਾਰ ਮੰਗਲ ਸਰੂਪ ਪਰਮਾਤਮਾ ਹੈ। ਉਹ ਸਰਬ ਗੁਣਾਂ ਕਰਕੇ ਗੁਣੀ ਜੋ ਸਚਾ ਵਾਹਿਗੁਰੂ ਹੈ ਉਸ ਦਾ ਵਿਚਾਰ ਕਰਦਾ ਹੈ।

*ਅਥਵਾ:-* ਉਹ ਸਾਰਿਆਂ ਗੁਣਾਂ ਨੂੰ ਪਾ ਕੇ ਗੁਣੀ ਹੋਇਆ ਹੈ ਤੇ ਸੱਚਾ ਆਤਮ ਵਿਚਾਰ ਕਰਦਾ ਹੈ।

**ਗੁਰ ਕੈ ਭਾਣੈ ਕਰਮ ਕਮਾਵੈ॥ ਨਾਨਕ ਸਾਚੇ ਸਾਚਿ ਸਮਾਵੈ॥ ੯॥੪॥**

ਗੁਰੂ ਜੀ ਕਥਨ ਕਰਦੇ ਹਨ—ਜੋ ਗੁਰਾਂ ਦੇ ਭਾਣੇ ਅਨੁਸਾਰ ਨਿਸ਼ਕਾਮ ਕਰਮਾਂ ਨੂੰ ਕਮਾਉਂਦਾ ਹੈ। ਉਹ ਸਾਚੇ=ਨਿਸਚੇ ਸਹਤ ਸੱਚ ਨਾਮ ਨੂੰ ਜਪਦਾ ਹੋਇਆ, ਸੱਚ ਸਰੂਪ ਵਿਚ ਸਮਾਵੈ=ਅਭੇਦ ਹੁੰਦਾ ਹੈ॥ ੯॥ ੪॥

## ਰਾਮਕਲੀ ਮਹਲਾ ੧॥

ਨਾਮ ਤੋਂ ਬਿਨਾਂ ਸਭ ਸਾਧਨਾਂ ਦੀ ਨਿਸਫਲਤਾ ਵਰਨਣ ਕਰਦੇ ਹਨ—

**ਹਠੁ ਨਿਗ੍ਰਹੁ ਕਰਿ ਕਾਇਆ ਛੀਜੈ॥ ਵਰਤੁ ਤਪਨੁ ਕਰਿ ਮਨੁ ਨਹੀ ਭੀਜੈ॥**

ਨਿ=ਵਿਸ਼ੇਸ਼ ਹਠ ਦੇ ਗ੍ਰਹਿਣ ਕਰਨ ਕਰਕੇ ਕਾਂਇਆ ਛੀਜੈ=ਨਿਸਫਲ, ਵਾ:- ਕ੍ਰਿਸ ਹੁੰਦੀ ਜਾ ਰਹੀ ਹੈ। ਵਰਤ ਰਖਿਆ ਤੇ ਤਪਾਂ ਦੇ ਕਰਨ ਕਰਕੇ ਪਰਮੇਸ਼ਰ ਉਤੇ ਜੀਵ ਦਾ ਮਨ ਨਹੀਂ ਭਿਜਦਾ।

*ਵਾ:-* ਪ੍ਰਭੂ ਦਾ ਮਨ ਇਸ ਜੀਵ ਉਤੇ ਭੀਜੈ ਨਹੀ=ਪ੍ਰਸੰਨ ਨਹੀਂ ਹੁੰਦਾ।

**ਰਾਮ ਨਾਮ ਸਰਿ ਅਵਰੁ ਨ ਪੂਜੈ॥ ੧॥**

ਰਾਮ ਨਾਮ ਦੇ ਸਰਿ=ਸਦਰਸ ਹੋਰ ਕੋਈ ਸਾਧਨ ਨਹੀਂ ਪੁਜਦਾ॥ ੧॥

**ਗੁਰੁ ਸੇਵਿ ਮਨ ਹਰਿ ਜਨ ਸੰਗੁ ਕੀਜੈ॥**

ਹੇ ਮਨ ! ਗੁਰਾਂ ਨੂੰ ਸੇਵਨਾ ਕਰ ਅਤੇ ਹਰੀ ਦੇ ਸੇਵਕ ਜਨਾਂ ਦਾ ਸੰਗ ਕਰ।

**ਜਮੁ ਜੰਦਾਰੁ ਜੋਹਿ ਨਹੀ ਸਾਕੈ**

**ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ॥ ੧॥ ਰਹਾਉ॥**

ਜਮ ਜੋ ਜੰਦਾਰੁ=ਜਿੰਦ ਦਾ ਅਰੀ ਹੈ, ਉਹ ਜੰਦਾਰੁ=ਡੰਡਾ ਲੈ ਕੇ ਤੈਨੂੰ ਜੋਹਿ=ਵੇਖ ਨਹੀਂ ਸਕੇਗਾ, ਹਰੀ

ਦਾ ਨਾਮ ਰਸ ਪੀਣਾ ਕਰ, ਤਾਂ ਮਾਇਆ ਰੂਪ ਸੱਪਣੀ। ਵਾ:- ਨਾਮ ਆਦਿਕ ਸੱਪ ਡਸਿ=ਡੰਗ ਨਹੀਂ ਮਾਰ ਸਕਣਗੇ॥ ੧॥ ਰਹਾਉ॥

## ਵਾਦੁ ਪੜੈ ਰਾਗੀ ਜਗੁ ਭੀਜੈ॥ ਤ੍ਰੈ ਗੁਣ ਬਿਖਿਆ ਜਨਮਿ ਮਰੀਜੈ॥

ਵਾਦੁ=ਝਗੜਿਆਂ ਨੂੰ ਪੜ੍ਹਦਾ ਹੈਂ ਤੇ ਰਾਗੀ ਹੋ ਕੇ ਰਾਗ ਗੈਣ ਕਰਦਾ ਹੈਂ ਕਿ ਸਾਰਾ ਜਗਤ ਮੇਰੇ 'ਪਰ ਭੀਜੈ=ਪ੍ਰਸੰਨ ਹੋਵੇ। ਅਥਵਾ:- ਜਦ ਤੱਕ ਰਾਗੀ=ਰਾਗ ਦ੍ਵੈਸ਼ ਦੇ ਸਹਤ ਹੋ ਕੇ ਜਗਤ ਵਿਚ ਭਿਜ ਰਿਹਾ ਹੈ ਤਦ ਤੱਕ ਇਸ ਦਾ ਪੜ੍ਹਨਾ ਵਾਦੁ=ਵਿਅਰਥ ਹੈ। ਤਰੈਗੁਣੀ ਜੀਵ ਵਿਸ਼ਿਆਂ ਵਿਚ ਲਗ ਕੇ ਜੰਮਦਾ ਮਰਦਾ ਹੈ। ਅਥਵਾ:- ਤ੍ਰਿਗੁਣ ਆਤਮਕ ਬਿਖਿਆ=ਮਾਇਆ ਵਿਚ ਲਗ ਕੇ ਜੰਮਦਾ ਮਰਦਾ ਹੈ।

## ਰਾਮ ਨਾਮ ਬਿਨੁ ਦੂਖੁ ਸਹੀਜੈ॥ ੨॥

ਰਾਮ ਨਾਮ ਤੋਂ ਬਿਨਾਂ ਦੁੱਖਾਂ ਨੂੰ ਹੀ ਸਹੀਜੈ=ਸਹਾਰਦਾ ਹੈ॥ ੨॥

## ਚਾੜਸਿ ਪਵਨੁ ਸਿੰਘਾਸਨੁ ਭੀਜੈ॥ ਨਿਉਲੀ ਕਰਮ ਖਟੁ ਕਰਮ ਕਰੀਜੈ॥

ਪ੍ਰਾਣਾਂ ਨੂੰ ਚਾੜ੍ਹ ਕੇ ਸਿੰਘਾਸਨੁ ਭੀਜੈ=ਦਸਮ ਦੁਆਰ ਵਿਚ ਭੇਜਦਾ ਹੈ।

ਵਾ:- ਪ੍ਰਾਣਾਂ ਦੇ ਚਾੜ੍ਹਨ ਕਰਕੇ ਸਿੰਘਾਸਨੁ=ਪਰਮੇਸ਼ਰ ਭਿਜਦਾ ਨਹੀਂ ਹੈ।

ਨਿਉਲੀ=ਨੇਤੀ, ਧੋਤੀ ਆਦਿਕ ਕਰਮ ਭੀ ਕਰਦਾ ਹੈ, ਚਾਹੇ ਜਪ, ਹੋਮ, ਸੰਧਿਆ, ਇਸ਼ਨਾਨ ਆਦਿਕ ਕਰਮ ਖਟੁ=ਛੇ ਪ੍ਰਕਾਰ ਦੇ ਕਰਮ ਭੀ ਕਰਦਾ ਹੈ।

## ਰਾਮ ਨਾਮ ਬਿਨੁ ਬਿਰਥਾ ਸਾਸੁ ਲੀਜੈ॥ ੩॥

ਰਾਮ ਨਾਮ ਤੋਂ ਬਿਨਾਂ ਜਿਤਨੇ ਭੀ ਸ੍ਵਾਸ ਲੈਂਦਾ ਹੈ, ਸਭ ਵਿਅਰਥ ਹੀ ਸ੍ਵਾਸ ਲੈਂਦਾ ਹੈ॥ ੩॥

## ਅੰਤਰਿ ਪੰਚ ਅਗਨਿ ਕਿਉ ਧੀਰਜੁ ਧੀਜੈ॥

ਅੱਗ ਵਾਂਗੂ ਸਾੜਨ ਵਾਲੇ ਪੰਜ ਕਾਮ, ਕ੍ਰੋਧ ਆਦਿਕ ਵਿਕਾਰ ਜੇਕਰ ਹਿਰਦੇ ਅੰਦਰ ਹਨ, ਤਾਂ ਕਿਵੇਂ ਧੀਰਜ ਨੂੰ ਧੀਜੈ=ਧਾਰ ਸਕਦਾ ਹੈ।

## ਅੰਤਰਿ ਚੋਰੁ ਕਿਉ ਸਾਦੁ ਲਹੀਜੈ॥ ਗੁਰਮੁਖਿ ਹੋਇ ਕਾਇਆ ਗੜੁ ਲੀਜੈ॥੪॥

ਜੇਕਰ ਅੰਦਰ ਮਨ ਰੂਪੀ ਚੋਰ ਹੈ, ਤਾਂ ਬ੍ਰਹਮਾਨੰਦ ਦੇ ਸ੍ਵਾਦ ਨੂੰ ਕਿਵੇਂ ਲੈ ਸਕਦਾ ਹੈ। ਜੇਕਰ ਗੁਰਮੁਖ ਹੋ ਕੇ ਮੁਖੀ ਗੁਰਾਂ ਦੇ ਸਨਮੁਖ ਖੜਾ ਹੋਵੇ ਤਾਂ ਕਾਂਇਆ ਰੂਪ ਗੜ੍ਹੇ ਨੂੰ ਜਿੱਤ ਲੈਂਦਾ ਹੈ॥ ੪॥

## ਅੰਤਰਿ ਮੈਲੁ ਤੀਰਥ ਭਰਮੀਜੈ॥ ਮਨੁ ਨਹੀ ਸੂਚਾ ਕਿਆ ਸੋਚ ਕਰੀਜੈ॥

ਜੇ ਹਿਰਦੇ ਅੰਦਰ ਰਾਗ ਦ੍ਵੈਸ਼ ਰੂਪੀ ਮੈਲ ਹੈ ਤਾਂ ਤੀਰਥਾਂ ਉਤੇ ਭਰਮਣੇ ਦਾ ਕੋਈ ਫਲ ਨਹੀਂ ਹੈ। ਜੇਕਰ ਅੰਦਰੋਂ ਮਨ ਸੂਚਾ=ਪਵਿੱਤ੍ਰ ਨਹੀਂ ਹੈ, ਤਾਂ ਬਾਹਰਲੀਆਂ ਪਵਿਤ੍ਰਤਾਈਆਂ ਕਿਸ ਲਈ ਕਰਨੀਆਂ ਹਨ।

## ਕਿਰਤੁ ਪਇਆ ਦੋਸੁ ਕਾ ਕਉ ਦੀਜੈ॥ ੫॥

ਜੇ ਕਿਰਤੁ=ਕਰਮ ਹੀ ਅਜੇਹਾ ਪਿਆ ਹੋਇਆ ਹੈ, ਤਾਂ ਦੋਸ਼ ਕਿਸ ਨੂੰ ਦੇਣਾ ਹੈ॥ ੫॥

## ਅੰਨੁ ਨ ਖਾਹਿ ਦੇਹੀ ਦੁਖੁ ਦੀਜੈ॥ ਬਿਨੁ ਗੁਰ ਗਿਆਨ ਤ੍ਰਿਪਤਿ ਨਹੀ ਥੀਜੈ॥

ਲੋਕ ਦਿਖਾਵੇ ਲਈ ਅੰਨ ਨਹੀਂ ਖਾਂਦਾ, ਸਰੀਰ ਨੂੰ ਦੁੱਖ ਦੇਣਾ ਕਰਦਾ ਹੈ। ਪਰ ਗੁਰਾਂ ਦੁਆਰੇ ਗਿਆਨ ਪ੍ਰਾਪਤ ਹੋਏ ਤੋਂ ਬਿਨਾਂ ਮਨ ਤ੍ਰਿਪਤ ਨਹੀਂ ਹੁੰਦਾ।

**ਮਨਮੁਖਿ ਜਨਮੈ ਜਨਮਿ ਮਰੀਜੈ ॥ ੬ ॥**

ਮਨਮੁਖਤਾ ਵਿਚ ਜਨਮੇ ਹਨ, ਨਾਮ ਨਹੀਂ ਜਪਿਆ ਇਸ ਕਰਕੇ ਵਾਰੰਵਾਰ ਜੰਮਦੇ ਮਰਦੇ ਹਨ॥ ੬ ॥

**ਸਤਿਗੁਰ ਪੂਛਿ ਸੰਗਤਿ ਜਨ ਕੀਜੈ ॥ ਮਨੁ ਹਰਿ ਰਾਚੈ ਨਹੀ ਜਨਮਿ ਮਰੀਜੈ ॥**

ਹੇ ਭਾਈ ! ਸਤਿਗੁਰਾਂ ਪਾਸੋਂ ਪੁਛ ਕੇ ਸੰਤ ਜਨਾਂ ਦੀ ਸੰਗਤ ਕਰ। ਸੰਗਤ ਦੇ ਪਰਤਾਪ ਕਰਕੇ ਮਨ ਹਰੀ ਨਾਮ ਵਿਚ ਰਾਚੈ=ਤਦਾਕਾਰ ਹੁੰਦਾ ਹੈ, ਨਾਮ ਦੇ ਜਪਣ ਕਰਕੇ ਪੁਨਾ ਜੰਮਦਾ ਮਰਦਾ ਨਹੀਂ ਹੈ।

**ਰਾਮ ਨਾਮ ਬਿਨੁ ਕਿਆ ਕਰਮੁ ਕੀਜੈ ॥ ੭ ॥**

ਰਾਮ ਨਾਮ ਸਿਮਰਨ ਤੋਂ ਬਿਨਾਂ ਹੋਰ ਕਰਮ ਕਿਸ ਲਈ ਕਰਣੇ ਹਨ॥ ੭ ॥

**ਊਂਦਰ ਦੂੰਦਰ ਪਾਸਿ ਧਰੀਜੈ ॥ ਧੁਰ ਕੀ ਸੇਵਾ ਰਾਮੁ ਰਵੀਜੈ ॥**

ਊਂਦਰ=ਉਦਰ ਵਿਚ ਜੋ ਦੂੰਦਰ=ਦੂੰਦ ਰਾਗ ਦ੍ਵੈਸ਼ ਹਨ, ਇਨ੍ਹਾਂ ਨੂੰ ਪਾਸਿ ਧਰੀਜੈ=ਲਾਂਬੇ ਧਰ ਦੇ, *ਅਥਵਾ:-* ਦੂੰਦਰ=ਰੌਲਾ ਪਾਣ ਵਾਲਾ ਜੋ ਹੰਕਾਰ ਰੂਪੀ ਊਂਦਰ=ਚੂਹਾ ਹੈ ਇਸ ਨੂੰ ਪਾਸੇ ਧਰ ਦੇ, ਭਾਵ ਬਾਹਰ ਕਢ ਦੇ।

ਰਾਮ ਨਾਮ ਨੂੰ ਜਿਹੜਾ ਰਵੀਜੈ=ਉਚਾਰਣਾ ਹੈ ਏਹੋ ਧੁਰ ਰੂਪ ਪਰਮਾਤਮਾ ਦੀ ਸੇਵਾ ਹੈ।

*ਅਥਵਾ:-* ਧੁਰ ਰੂਪ ਗੁਰਾਂ ਦੀ ਸੇਵਾ ਕਰ ਅਤੇ ਰਾਮ ਨਾਮ ਨੂੰ ਰਵੀਜੈ=ਉਚਾਰਣਾ ਕਰ।

**ਨਾਨਕ ਨਾਮੁ ਮਿਲੈ ਕਿਰਪਾ ਪ੍ਰਭ ਕੀਜੈ ॥ ੮ ॥ ੫ ॥**

ਗੁਰੂ ਜੀ ਕਥਨ ਕਰਦੇ ਹਨ—ਪ੍ਰਭੂ ਕਿਰਪਾ ਕਰੇ ਤਾਂ ਹੀ ਰਾਮ ਨਾਮ ਜਪਣਾ ਮਿਲਦਾ ਹੈ॥ ੮ ॥ ੫ ॥

## ਰਾਮਕਲੀ ਮਹਲਾ ੧ ॥

*ਪ੍ਰਸ਼ਨ:-* ਜਿਸ ਠਾਕੁਰ ਦਾ ਆਪ ਸਿਮਰਨ ਕਰਦੇ ਹੋ, ਉਹ ਠਾਕੁਰ ਕੈਸਾ ਹੈ?
ਅਤੇ ਉਸ ਦੇ ਸਿਮਰਨ ਦਾ ਫਲ ਕੀ ਹੈ? ਤੇ ਰਹਿੰਦਾ ਕਿਥੇ ਹੈ? *ਗੁਰ ਉੱਤਰ-*

***ਐਸਾ ਮੇਰਾ ਠਾਕੁਰੁ ਗਹਿਰ ਗੰਭੀਰੁ ॥***

ਮੇਰਾ ਠਾਕੁਰ ਸੁਆਮੀ ਐਸਾ ਹੈ, ਗਹਿਰ=ਡੂੰਗਾ ਤੇ ਗੰਭੀਰੁ=ਨਿਰਹਲ ਹੈ।

***ਜਿਨਿ ਜਪਿਆ ਤਿਨ ਹੀ ਸੁਖੁ ਪਾਇਆ ਹਰਿ ਕੈ ਨਾਮਿ ਨ ਲਗੈ ਜਮ ਤੀਰੁ ॥ ੧ ॥ ਰਹਾਉ ॥***

ਜਿਸ ਨੇ ਉਸ ਦੇ ਨਾਮਾਂ ਨੂੰ ਜਪਿਆ ਹੈ, ਓਸੇ ਨੇ ਸੁਖ ਪਾਇਆ ਹੈ, ਹਰੀ ਦੇ ਨਾਮ ਜਪਣ ਵਾਲਿਆਂ ਦੇ ਪਾਸ ਜਮ ਆ ਕੇ ਲਗਦਾ ਨਹੀਂ ਹੈ,

*ਵਾ:-* ਜਮਾਂ ਦਾ ਤੀਰ ਕਮਾਣ ਆ ਕੇ ਨਹੀਂ ਲਗਦਾ॥ ੧ ॥ ਰਹਾਉ ॥

ਯਥਾ:- *ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥*
*ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥* (ਪੰਨਾ ੨੫੬)

ਰਹਿੰਦਾ ਕਿਥੇ ਹੈ, ਇਸ ਦਾ ਉੱਤਰ ਅਗਲੀ ਤੁਕ ਵਿਚ ਦੱਸਦੇ ਹਨ-

**ਅੰਤਰਿ ਉਤਭੁਜੁ ਅਵਰੁ ਨ ਕੋਈ॥ ਜੋ ਕਹੀਐ ਸੋ ਪ੍ਰਭ ਤੇ ਹੋਈ॥**

ਉਹ ਪਰਮੇਸ਼ਰ ਉਤਭੁਜ ਆਦਿਕ ਚਾਰ ਖਾਣੀਆਂ ਦੇ ਅੰਦਰ ਹੈ, *ਅਥਵਾ:-* ਉਤ=ਉਤਕ੍ਰਿਸਟ (ਭਾਰੀ) ਭੁਜ=(ਭੁਜਾਂ) ਬਾਹਵਾਂ ਵਾਲਾ ਪਰਮੇਸ਼ਰ ਸਭ ਦੇ ਅੰਦਰ ਹੈ, ਉਸ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਜੋ ਕੁਝ ਭੀ ਕਹੀਂਦਾ ਹੈ ਉਹ ਸਭ ਕੁਝ ਪ੍ਰਭੂ ਤੋਂ ਹੋ ਰਿਹਾ ਹੈ।

**ਜੁਗਹ ਜੁਗੰਤਰਿ ਸਾਹਿਬੁ ਸਚੁ ਸੋਈ॥**

**ਉਤਪਤਿ ਪਰਲਉ ਅਵਰੁ ਨ ਕੋਈ॥ ੧॥**

ਉਹ ਸੱਚਾ ਸਾਹਿਬ ਹੀ ਜੁਗਾਂ-ਜੁਗਾਂ ਦੇ ਅੰਦਰ ਵਿਆਪਕ ਹੈ। ਸਾਰੇ ਸੰਸਾਰ ਦੀ ਉਤਪਤੀ=ਪਾਲਣਾ ਅਤੇ ਪਰਲਉ=ਲਯਤਾ ਕਰਨ ਵਾਲਾ ਪ੍ਰਭੂ ਤੋਂ ਬਿਨਾਂ ਹੋਰ ਕੋਈ ਨਹੀਂ ਹੈ॥ ੧॥

**ਐਸਾ ਮੇਰਾ ਠਾਕੁਰੁ ਗਹਿਰ ਗੰਭੀਰੁ॥**

ਮੇਰਾ ਠਾਕੁਰੁ=ਸੁਆਮੀ ਪਰਮਾਤਮਾ ਐਸਾ ਹੈ ਕਿ ਗਹਿਰ=ਡੂੰਘਾ ਅਤੇ ਗੰਭੀਰੁ=ਨਿਰਹਲ ਹੈ। ਕਈ ਲੋਕ ਗਾਲ੍ਹਾਂ ਕਢਦੇ ਹਨ ਪਰ ਉਹ ਸ਼ਾਂਤ ਹਿਰਦੇ ਕਰਕੇ ਗੰਭੀਰ ਹੀ ਰਹਿੰਦਾ ਹੈ।

**ਜਿਨਿ ਜਪਿਆ ਤਿਨ ਹੀ ਸੁਖੁ ਪਾਇਆ**

**ਹਰਿ ਕੈ ਨਾਮਿ ਨ ਲਗੈ ਜਮ ਤੀਰੁ॥ ੧॥ ਰਹਾਉ॥**

ਜਿਨ੍ਹਾਂ ਨੇ ਉਸ ਦੇ ਨਾਮਾਂ ਨੂੰ ਜਪਿਆ ਹੈ, ਉਨ੍ਹਾਂ ਨੇ ਸੁਖ ਪਾਇਆ ਹੈ,

ਹਰੀ ਦੇ ਨਾਮ ਜਪਣ ਵਾਲਿਆਂ ਦੇ ਪਾਸ ਜਮ ਆ ਕੇ ਨਹੀਂ ਲਗਦਾ।

*ਅਥਵਾ:-* ਜਮਾਂ ਦਾ ਤੀਰ ਕਮਾਣ ਨਹੀਂ ਲਗਾਦਾ॥ ੧॥ ਰਹਾਉ॥

**ਨਾਮੁ ਰਤਨੁ ਹੀਰਾ ਨਿਰਮੋਲੁ॥ ਸਾਚਾ ਸਾਹਿਬੁ ਅਮਰੁ ਅਤੋਲੁ॥**

ਨਾਮ ਰੂਪ ਰਤਨ ਹੀਰੇ ਵਾਂਗੂ ਅਮੋਲਕ ਹੈ।

ਉਹ ਸਾਹਿਬ ਸੱਚਾ ਹੈ ਅਮਰੁ=ਮਰਨ ਤੋਂ ਰਹਿਤ ਹੈ, ਅਤੋਲੁ=ਮਾਪੇ ਤੋਂ ਰਹਿਤ ਹੈ।

**ਜਿਹਵਾ ਸੂਚੀ ਸਾਚਾ ਬੋਲੁ॥ ਘਰਿ ਦਰਿ ਸਾਚਾ ਨਾਹੀ ਰੋਲੁ॥ ੨॥**

ਜਿਸ ਦਾ ਬੋਲ ਸੱਚਾ ਹੈ, ਉਸ ਦੀ ਜਿਹਵਾ ਸੂਚੀ=ਪਵਿੱਤਰ ਹੈ,

*ਅਥਵਾ:-* ਸੱਚ ਨਾਮ ਬੋਲਣ ਕਰਕੇ ਜੀਭ ਪਵਿੱਤਰ ਹੁੰਦੀ ਹੈ। ਉਸ ਨੂੰ ਸਰੀਰ ਘਰ ਅੰਦਰ ਸੱਚਾ ਪ੍ਰਾਪਤ ਹੋਇਆ ਹੈ, ਇਸ ਵਿਚ ਕੋਈ ਰੌਲਾ ਨਹੀਂ ਹੈ॥ ੨॥

**ਇਕਿ ਬਨ ਮਹਿ ਬੈਸਹਿ ਡੂਗਰਿ ਅਸਥਾਨੁ॥**

**ਨਾਮੁ ਬਿਸਾਰਿ ਪਚਹਿ ਅਭਿਮਾਨੁ॥**

ਘਰਾਂ ਨੂੰ ਛੱਡ ਕੇ ਇਕ ਪੁਰਸ਼ ਬਨ ਵਿਚ ਬੈਠਦੇ ਹਨ ਅਤੇ ਇਕ ਡੂਗਰਿ=ਪਰਬਤਾਂ ਦੇ ਅਸਥਾਨ 'ਪਰ ਨਿਵਾਸ ਕਰਦੇ ਹਨ। ਜਿਨ੍ਹਾਂ ਨੇ ਨਾਮ ਨੂੰ ਭੁਲਾ ਦਿੱਤਾ ਹੈ, ਉਹ ਅਭਿਮਾਨ=ਹੰਕਾਰ ਵਿਚ ਪਚਹਿ=ਖਰਾਬ ਹੁੰਦੇ ਹਨ।

**ਨਾਮ ਬਿਨਾ ਕਿਆ ਗਿਆਨ ਧਿਆਨੁ ॥**
**ਗੁਰਮੁਖਿ ਪਾਵਹਿ ਦਰਗਹਿ ਮਾਨੁ ॥ ੩ ॥**

ਨਾਮ ਸਿਮਰਨ ਤੋਂ ਬਿਨਾਂ ਗਿਆਨ ਦੀਆਂ ਗੱਲਾਂ ਕਰਨ ਨਾਲ ਕੀ ਪ੍ਰਾਪਤ ਹੋਣਾ ਹੈ ਤੇ ਧਿਆਨ ਲਗਾਉਣ ਨਾਲ ਕੀ ਹੋਣਾ ਹੈ, ਅਰਥਾਤ ਕੁਛ ਪ੍ਰਾਪਤ ਨਹੀਂ ਹੋਣਾ। ਗੁਰਮੁਖ ਜਨ ਗੁਰਾਂ ਦੁਆਰੇ ਨਾਮ ਨੂੰ ਜਪ ਕੇ ਦਰਗਾਹ ਵਿਚ ਮਾਨੁ=ਆਦਰ ਪਾਉਂਦੇ ਹਨ॥ ੩ ॥

**ਹਠੁ ਅਹੰਕਾਰੁ ਕਰੈ ਨਹੀ ਪਾਵੈ ॥ ਪਾਠ ਪੜੈ ਲੇ ਲੋਕ ਸੁਣਾਵੈ ॥**

ਹਠ ਅਤੇ ਹੰਕਾਰ ਦੇ ਕਰਨ ਨਾਲ ਪਰਮੇਸ਼ਰ ਨੂੰ ਨਹੀਂ ਪਾਉਂਦਾ। ਭਾਗਵਤ ਤੇ ਗੀਤਾ ਆਦਿਕਾਂ ਦੇ ਪਾਠ ਪੜ੍ਹ ਕੇ ਲੋਕਾਂ ਨੂੰ ਸੁਣਾਉਂਦਾ ਹੈ ਤੇ ਉਨ੍ਹਾਂ ਪਾਸੋਂ ਧਨ ਤੇ ਵਡਿਆਈ ਆਦਿਕਾਂ ਨੂੰ ਲੈਂਦਾ ਹੈ।

[ਪੰਨਾ ੯੦੬]

**ਤੀਰਥ ਭਰਮਸਿ ਬਿਆਧਿ ਨ ਜਾਵੈ ॥ ਨਾਮ ਬਿਨਾ ਕੈਸੇ ਸੁਖੁ ਪਾਵੈ ॥ ੪ ॥**

ਤੀਰਥਾਂ 'ਪਰ ਭਰਮਨੇ ਕਰਕੇ ਬਿਆਧਿ=ਤਿੰਨ ਤਾਪ ਨਹੀਂ ਜਾਂਦੇ, ਵਾ:- ਜਨਮ ਮਰਨ ਰੂਪ ਪੀੜਾ ਨਹੀਂ ਜਾਂਦੀ। ਨਾਮ ਸਿਮਰਨ ਤੋਂ ਬਿਨਾਂ ਸੁਖ ਸਰੂਪ ਪਰਮੇਸ਼ਰ ਨੂੰ ਕਿਵੇਂ ਪਾ ਸਕਦਾ ਹੈ। *ਅਥਵਾ:-* ਸੁਖ ਨੂੰ ਕਿਵੇਂ ਪਾ ਸਕਦਾ ਹੈ, ਭਾਵ ਨਹੀਂ ਪਾਂਦਾ ॥ ੪ ॥

**ਜਤਨ ਕਰੈ ਬਿੰਦੁ ਕਿਵੈ ਨ ਰਹਾਈ ॥ ਮਨੂਆ ਡੋਲੈ ਨਰਕੇ ਪਾਈ ॥**

ਇਹ ਜੀਵ ਜਤਨ ਤਾਂ ਬਹੁਤ ਕਰਦਾ ਹੈ ਪਰ ਬਿੰਦੁ=ਬੀਰਜ ਕਿਸੇ ਤਰ੍ਹਾਂ ਭੀ ਨਹੀਂ ਰਹਿ ਸਕਦਾ। *ਅਥਵਾ:-* ਮਨ ਦੇ ਰੋਕਣ ਦੇ ਉਪਾਵ ਤਾਂ ਬਹੁਤ ਕਰਦਾ ਹੈ ਪਰ ਬਿੰਦੁ=ਰੰਚਕ ਮਾਤ੍ਰ ਭੀ ਮਨ ਕਿਸੇ ਤਰ੍ਹਾਂ ਠਹਿਰਦਾ ਨਹੀਂ ਹੈ। ਮਨ ਦੇ ਡੋਲਨ ਕਰਕੇ ਹੀ ਇਹ ਜੀਵ ਨਰਕਾਂ ਵਿਚ ਪੈਂਦਾ ਹੈ।

**ਜਮ ਪੁਰਿ ਬਾਧੋ ਲਹੈ ਸਜਾਈ ॥**
**ਬਿਨੁ ਨਾਵੈ ਜੀਉ ਜਲਿ ਬਲਿ ਜਾਈ ॥ ੫ ॥**

ਜਮਪੁਰੀ ਵਿਚ ਬੱਧਾ ਹੋਇਆ ਵਾਰੰਵਾਰ ਸਜਾ ਲੈਂਦਾ ਹੈ। ਨਾਮ ਸਿਮਰਨ ਤੋਂ ਬਿਨਾਂ ਇਹ ਜੀਵ ਜਲਿ ਬਲਿ=ਸੜ ਬਲ, ਵਾ:- ਨਿਸਫਲ ਜਾਂਦਾ ਹੈ॥ ੫ ॥

**ਸਿਧ ਸਾਧਿਕ ਕੇਤੇ ਮੁਨਿ ਦੇਵਾ ॥ ਹਠਿ ਨਿਗ੍ਰਹਿ ਨ ਤ੍ਰਿਪਤਾਵਹਿ ਭੇਵਾ ॥**

ਰਿਧੀਆਂ, ਸਿਧੀਆਂ ਸਪੰਨ ਸਿਧ ਲੋਕ, ਸਾਧਨਾਂ ਦੇ ਕਰਨ ਵਾਲੇ ਸਾਧਿਕ, ਅਤੇ ਕਿਤਨੇ ਹੀ ਮੁਨਿ ਦੇਵਾ=ਬੜੇ-ਬੜੇ ਮੁਨੀਧਰ। ਨਿ=ਵਿਸ਼ੇਸ਼ ਹਠ ਦੇ ਗ੍ਰਹਿਣ ਕਰਨ ਨਾਲ ਤ੍ਰਿਪਤਿ ਨਹੀਂ ਹੁੰਦੇ ਭੇਦ, ਭਾਵ ਵਿਚ ਹੀ ਪਏ ਰਹਿੰਦੇ ਹਨ। *ਅਥਵਾ:-* ਹਠ ਦੇ ਗ੍ਰਹਿਣ ਕਰਨ ਕਰਕੇ ਭੇਵਾ=ਅਭੇਵ ਪਰਮਾਤਮਾ ਉਨ੍ਹਾਂ ਉਤੇ ਨ ਤ੍ਰਿਪਤਾਵਹਿ=ਪ੍ਰਸੰਨ ਨਹੀਂ ਹੁੰਦਾ।

**ਸਬਦੁ ਵੀਚਾਰਿ ਗਹਹਿ ਗੁਰ ਸੇਵਾ ॥**
**ਮਨਿ ਤਨਿ ਨਿਰਮਲ ਅਭਿਮਾਨ ਅਭੇਵਾ ॥ ੬ ॥**

ਜੋ ਪੁਰਸ਼ ਗੁਰ ਸੇਵਾ ਨੂੰ ਗ੍ਰਹਿਣ ਕਰਕੇ ਗੁਰਾਂ ਦੇ ਉਪਦੇਸ਼ ਨੂੰ ਵਿਚਾਰਦਾ ਹੈ।

ਉਨ੍ਹਾਂ ਦਾ ਮਨ, ਤਨ ਨਿਰਮਲ ਹੈ ਅਤੇ ਅਭਿਮਾਨ ਵਲੋਂ ਅਭੇਵਾ=ਅਭਿੱਜ ਰਹਿੰਦਾ ਹੈ, ਭਾਵ ਹੰਕਾਰ ਆਦਿਕਾਂ ਵਿਚ ਅਭੇਵਾ=ਪਰਮਾਤਮਾ ਨੂੰ ਮਾਨ=ਮੰਨਨ ਕਰਦਾ ਹੈ॥ ੬॥

**ਕਰਮਿ ਮਿਲੈ ਪਾਵੈ ਸਚੁ ਨਾਉ॥ ਤੁਮ ਸਰਣਾਗਤਿ ਰਹਉ ਸੁਭਾਉ॥**

ਪੂਰਬਲਾ ਚੰਗਾ ਕਰਮ ਫਲ ਦੇਣ ਨੂੰ ਮਿਲੇ, ਵਾ:- ਪ੍ਰਭੂ ਦਾ ਕਰਮਿ=ਅਨਿਗ੍ਰਹੁ ਮਿਲੇ ਤਾਂ ਇਹ ਜੀਵ ਸੱਚ ਨਾਮ ਨੂੰ ਪਾਂਦਾ ਹੈ। ਤਾਂ ਤੇ ਹੇ ਜੀਵ ! ਤੂੰ ਸੁਭਾਵਕ ਹੀ ਚਰਨਾਂ ਦੀ ਸ਼ਰਨ ਵਿਚ ਪ੍ਰਾਪਤ ਹੋ ਰਹਿਣਾ ਕਰ, ਕਿਉਂਕਿ ਸਮੇਂ ਅਨੁਸਾਰ ਫਿਰ-

**ਤੁਮ ਤੇ ਉਪਜਿਓ ਭਗਤੀ ਭਾਉ॥ ਜਪੁ ਜਾਪਉ ਗੁਰਮੁਖਿ ਹਰਿ ਨਾਉ॥੭॥**

ਤੇਰੇ ਮਨ ਦੇ ਵਿਚੋਂ ਹੀ ਭਗਤੀ ਕਰਨੇ ਦਾ ਭਾਉ=ਪ੍ਰੇਮ ਉਤਪੰਨ ਹੋਵੇਗਾ।

ਤੂੰ ਗੁਰਮੁਖ ਬਣ ਕੇ ਗੁਰਾਂ ਦੁਆਰੇ ਹਰੀ ਨਾਮ ਨੂੰ ਜਪਣਾ ਕਰ॥ ੭॥

**ਹਉਮੈ ਗਰਬੁ ਜਾਇ ਮਨ ਭੀਨੈ॥ ਝੂਠਿ ਨ ਪਾਵਸਿ ਪਾਖੰਡਿ ਕੀਨੈ॥**

ਦੇਹ ਆਦਿਕਾਂ ਦੀ ਹੰਗਤਾ ਤੇ ਪਦਾਰਥਾਂ ਦਾ ਗਰਬ ਜਾਣ ਕਰਕੇ ਮਨ ਪਰਮੇਸ਼ਰ ਵਿਚ ਭਿਜਦਾ ਹੈ। ਝੂਠ ਬੋਲਣ ਕਰਕੇ ਅਤੇ ਪਖੰਡ ਕਰਨ ਨਾਲ ਪਰਮੇਸ਼ਰ ਨੂੰ ਨਹੀਂ ਪਾਂਦਾ।

**ਬਿਨੁ ਗੁਰ ਸਬਦ ਨਹੀ ਘਰੁ ਬਾਰੁ॥**
**ਨਾਨਕ ਗੁਰਮੁਖਿ ਤਤੁ ਬੀਚਾਰੁ॥ ੮॥ ੬॥**

ਗੁਰ ਸ਼ਬਦ ਤੋਂ ਬਿਨਾਂ ਸਰੂਪ ਘਰ ਦੀ ਪ੍ਰਾਪਤੀ ਦਾ ਗਿਆਨ ਰੂਪੀ ਬਾਰੁ=ਦਰਵਾਜ਼ਾ ਪ੍ਰਾਪਤ ਨਹੀਂ ਹੁੰਦਾ। *ਅਥਵਾ:-* ਗੁਰ ਉਪਦੇਸ਼ ਤੋਂ ਬਿਨਾਂ ਸਰੂਪ ਘਰ ਪ੍ਰਾਪਤ ਨਹੀਂ ਹੁੰਦਾ ਕਿਉਂਕਿ ਇਹ ਬਾਰੁ=ਉਜਾੜਾਂ ਵਿਚ, *ਵਾ:-* ਤੀਰਥਾਂ 'ਪਰ ਫਿਰਦਾ ਰਹਿੰਦਾ ਹੈ। ਗੁਰੂ ਜੀ ਕਥਨ ਕਰਦੇ ਹਨ-ਹੇ ਭਾਈ ! ਗੁਰਮੁਖਾਂ ਦੁਆਰੇ ਤੂੰ ਤਤੁ=ਸਿਧਾਂਤ ਨੂੰ ਵਿਚਾਰਨਾ ਕਰ ॥ ੮॥ ੬॥

ਅਗਲੇ ਸ਼ਬਦ ਵਿਚ ਜੀਵ ਤੂੰ ਤਾੜ ਕੇ ਉਪਦੇਸ਼ ਦੇਂਦੇ ਹਨ-

**ਰਾਮਕਲੀ ਮਹਲਾ ੧॥**

**ਜਿਉ ਆਇਆ ਤਿਉ ਜਾਵਹਿ ਬਉਰੇ ਜਿਉ ਜਨਮੇ ਤਿਉ ਮਰਣੁ ਭਇਆ॥**

ਹੇ ਝਲੇ ਪੁਰਸ਼ਾ ! ਜਿਵੇਂ ਤੂੰ ਖਾਲੀ ਆਇਆ ਹੈਂ, ਤਿਵੇਂ ਤੂੰ ਖਾਲੀ ਚਲਿਆ ਜਾਏਂਗਾ, ਜਿਵੇਂ ਤੂੰ ਜੰਮਿਆਂ ਹੈਂ, ਤਿਵੇਂ ਤੇਰਾ ਮਰਨਾ ਹੋਵੇਗਾ। ਜਨਮ ਕਾਲ ਮੇਂ ਹਜ਼ਾਰ ਬਿੱਛੂ ਦੇ ਲੜਨ ਜਿਤਨਾ ਦੁੱਖ ਹੁੰਦਾ ਹੈ ਤੇ ਮਰਨ ਕਾਲ ਮੇਂ ਭੀ ਹਜ਼ਾਰ ਬਿੱਛੂ ਦੇ ਲੜਨ ਜਿਤਨਾ ਦੁੱਖ ਹੁੰਦਾ ਹੈ। ਪਰ ਭਾਗਵਤ ਦੇ ਪਹਿਲੇ ਸਰਕੰਧ ਦਸਵੇਂ ਧਿਆ ਵਿਚ ਲਿਖਿਆ ਹੈ ੬੦ ਹਜ਼ਾਰ ਬਿਛੂ ਲੜਨੇ ਜਿੰਨਾ ਦੁੱਖ ਹੁੰਦਾ ਹੈ। ਸ੍ਰੀ ਮਾਨ ਸੰਤ ਦੇਵਾ ਸਿੰਘ ਜੀ ਨੇ ਆਪਣੇ ਟੀਕੇ ਵਿਚ ਲਿਖਿਆ ਹੈ ੧੦ ਹਜ਼ਾਰ ਬਿਛੂ ਲੜਨ ਜਿੰਨਾ ਦੁੱਖ ਹੁੰਦਾ ਹੈ।

**ਜਿਉ ਰਸ ਭੋਗ ਕੀਏ ਤੇਤਾ ਦੁਖੁ ਲਾਗੈ**
**ਨਾਮੁ ਵਿਸਾਰਿ ਭਵਜਲਿ ਪਇਆ॥ ੧॥**

ਜੀਵ ਨੇ ਜਿਤਨੇ ਰਸ ਭੋਗਣਾ ਕੀਤੇ, ਤਿਤਨੇ ਹੀ ਆ ਕੇ ਦੁੱਖ ਲਗਦੇ ਹਨ, ਪ੍ਰਭੂ ਦੇ ਰਾਮ ਨਾਮ ਨੂੰ ਭੁਲਾ ਕੇ ਸੰਸਾਰ-ਸਮੁੰਦਰ ਦੇ ਵਿਚ ਹੀ ਪੈ ਗਿਆ, ਭਾਵ ਡੁਬ ਗਿਆ॥ ੧॥

**ਤਨੁ ਧਨੁ ਦੇਖਤ ਗਰਬਿ ਗਇਆ॥**

ਆਪਣੇ ਸੁੰਦਰ ਸਰੀਰ ਨੂੰ ਤੇ ਕੋਲ ਬਹੁਤ ਸਾਰੇ ਧਨ ਨੂੰ ਵੇਖ ਕੇ ਹੰਕਾਰ ਦੇ ਸਹਿਤ ਹੀ ਹੋ ਗਿਆ।

**ਕਨਿਕ ਕਾਮਨੀ ਸਿਉ ਹੇਤੁ ਵਧਾਇਹਿ**

**ਕੀ ਨਾਮੁ ਵਿਸਾਰਹਿ ਭਰਮਿ ਗਇਆ॥ ੧॥ ਰਹਾਉ॥**

ਕਨਿਕ=ਸੋਨੇ ਤੇ ਕਾਮਨੀ=ਇਸਤ੍ਰੀ ਨਾਲ ਹੇਤੁ=ਪ੍ਰੇਮ ਵਧਾ ਰਿਹਾ ਹੈਂ, ਕੀ ਪ੍ਰਭੂ ਦੇ ਨਾਮ ਨੂੰ ਭੁਲਾ ਕੇ ਭਰਮਾਂ ਵਿਚ ਪੈ ਗਿਆ ਹੈਂ॥ ੧॥ ਰਹਾਉ॥

**ਜਤੁ ਸਤੁ ਸੰਜਮੁ ਸੀਲੁ ਨ ਰਾਖਿਆ ਪ੍ਰੇਤ ਪਿੰਜਰ ਮਹਿ ਕਾਸਟੁ ਭਇਆ॥**

ਏਕਾ ਨਾਰੀ ਸਦਾ ਜਤੀ ਰੂਪ ਜਤੁ, ਸਤੁ=ਸੱਚ ਬੋਲਣਾ, ਸੰਜਮੁ=ਇੰਦ੍ਰੀਆਂ ਕਾ ਦਮਨ ਕਰਨਾ, ਸੀਲ ਸੁਭਾ ਹੋਣਾ ਇਤਆਦਿਕ ਕੋਈ ਭੀ ਸ਼ੁਭ ਗੁਣਾਂ ਨੂੰ ਨਹੀਂ ਰਖਿਆ, ਹੇ ਪ੍ਰੇਤ ! ਤੂੰ ਇਸ ਸਰੀਰ ਰੂਪ ਪਿੰਜਰੇ ਵਿਚ ਕਾਸਟੁ ਭਇਆ=ਹਲਕਾਰਾ ਹੋ ਗਿਆ, ਭਾਵ ਔਂਣੇ ਜਾਣਾ ਵਾਲਾ ਹੋ ਗਿਆ।

*ਅਥਵਾ:-* ਕਾਮ, ਕ੍ਰੋਧ ਆਦਿਕ ਪ੍ਰੇਤਾਂ ਕਰਕੇ ਤੂੰ ਸਰੀਰ ਪਿੰਜਰੇ ਵਿਚ ਕਾਸਟੁ=ਦੁੱਖੀ ਹੋ ਗਿਆ।

**ਪੁੰਨੁ ਦਾਨੁ ਇਸਨਾਨੁ ਨ ਸੰਜਮੁ ਸਾਧਸੰਗਤਿ ਬਿਨੁ ਬਾਦਿ ਜਇਆ॥ ੨॥**

ਸੰਕ੍ਰਾਂਤੀ, ਪੂਰਨਮਾਸ਼ੀ, ਸੂਰਜ ਗ੍ਰਹਿਣ ਆਦਿਕ ਸਮਿਆਂ ਵਿਚ ਪੁੰਨ ਨਹੀਂ ਕੀਤਾ, ਹਮੇਸ਼ਾ ਦਾਨ ਭੀ ਨਹੀਂ ਕੀਤਾ, ਤੀਰਥਾਂ 'ਪਰ ਇਸਨਾਨ ਭੀ ਨਹੀਂ ਕੀਤਾ, ਥੋੜਾ ਖਾਣਾ, ਥੋੜਾ ਬੋਲਣਾ ਆਦਿਕ ਸੰਜਮ ਭੀ ਨਹੀਂ ਕੀਤਾ, ਸਤਸੰਗਤ ਕੀਤੇ ਤੋਂ ਬਿਨਾਂ ਬਾਦਿ ਜਇਆ=ਵਿਅਰਥ ਜਾਂਦਾ ਹੈ॥ ੨॥

**ਲਾਲਚਿ ਲਾਗੈ ਨਾਮੁ ਬਿਸਾਰਿਓ ਆਵਤ ਜਾਵਤ ਜਨਮੁ ਗਇਆ॥**

ਮਾਇਆ ਦੇ ਲਾਲਚ ਵਿਚ ਲਗ ਕੇ ਨਾਮ ਨੂੰ ਭੁਲਾ ਦਿੱਤਾ ਹੈ, ਆਉਂਦਾ ਜਾਂਦਾ ਹੈ ਤੇ ਜੰਮਦਾ ਮਰਦਾ ਹੈ।

**ਜਾ ਜਮੁ ਧਾਇ ਕੇਸ ਗਹਿ ਮਾਰੈ ਸੁਰਤਿ ਨਹੀ ਮੁਖਿ ਕਾਲ ਗਇਆ॥ ੩॥**

ਜਿਸ ਵੇਲੇ ਜਮ ਦੌੜ ਕੇ ਕੇਸਾਂ ਤੋਂ ਫੜ ਕੇ ਮਾਰੇਗਾ, ਤਿਸ ਵੇਲੇ ਕਾਲ ਦੇ ਮੂੰਹ ਵਿਚ ਗਿਆਂ ਹੋਇਆਂ ਤੈਨੂੰ ਸੁਰਤ ਨਹੀਂ ਰਹੇਗੀ॥ ੩॥

**ਅਹਿਨਿਸਿ ਨਿੰਦਾ ਤਾਤਿ ਪਰਾਈ ਹਿਰਦੈ ਨਾਮੁ ਨ ਸਰਬ ਦਇਆ॥**

ਅਹਿਨਿਸਿ=ਦਿਨ ਰਾਤ ਪ੍ਰਾਈ ਨਿੰਦਿਆ ਕਰਦਾ ਹੈਂ ਤੇ ਪ੍ਰਾਏ ਨੂੰ ਦੁੱਖ ਦੇਣ ਦੀ ਤਾਤਿ=ਇਛਾ ਕਰਦਾ ਹੈਂ, ਸਭ ਉਤੇ ਦਇਆ ਕਰਨ ਵਾਲੇ ਪ੍ਰਭੂ ਦਾ ਨਾਮ ਤੇਰੇ ਹਿਰਦੇ ਵਿਚ ਨਹੀਂ ਹੈ।

*ਅਥਵਾ:-* ਨਾ ਹਿਰਦੇ ਵਿਚ ਨਾਮ ਹੈ, ਨਾ ਹੀ ਤੂੰ ਸਾਰਿਆਂ ਉਤੇ ਦਇਆ ਕਰਦਾ ਹੈਂ।

**ਬਿਨੁ ਗੁਰ ਸਬਦ ਨ ਗਤਿ ਪਤਿ ਪਾਵਹਿ ਰਾਮਨਾਮ ਬਿਨੁ ਨਰਕਿ ਗਇਆ॥ ੪॥**

ਗੁਰ ਉਪਦੇਸ਼ ਤੋਂ ਬਿਨਾਂ ਪਤਿ=ਪਤੀ ਪਰਮਾਤਮਾ ਦੀ.

*ਵਾ:-* ਪਤਿ=ਪਤਿਸ਼ਟਾ ਦੀ ਗਤਿ=ਪ੍ਰਾਪਤੀ ਨੂੰ ਨਹੀਂ ਪਾਏਂਗਾ, ਰਾਮ ਨਾਮ ਤੋਂ ਬਿਨਾਂ ਆਪਣੇ ਆਪ ਨੂੰ ਨਰਕਾਂ ਵਿਚ ਗਿਆ ਹੀ ਸਮਝ॥ ੪॥

**ਖਿਨ ਮਹਿ ਵੇਸ ਕਰਹਿ ਨਟੂਆ ਜਿਉ ਮੋਹ ਪਾਪ ਮਹਿ ਗਲਤੁ ਗਇਆ॥**

ਨਟ ਵਾਂਗੂ ਇਕ ਖਿਨ ਵਿਚ ਕਈ ਤਰ੍ਹਾਂ ਦੇ ਨਵੇਂ-ਨਵੇਂ ਲਿਬਾਸ ਧਾਰਨ ਕਰਦਾ ਹੈਂ, ਪਰਵਾਰ ਦੇ ਮੋਹ ਕਰਕੇ ਤੂੰ ਪਾਪ ਕਰਮਾਂ ਦੇ ਵਿਚ ਹੀ ਗਲਤੁ=ਗਲਤਾਨ ਹੋ ਗਿਆ ਹੈਂ?

*ਅਥਵਾ:-* ਪਾਪ ਕਰਮਾਂ ਦੇ ਵਿਚ ਹੀ ਗਲ ਗਿਆ ਹੈਂ।

**ਇਤ ਉਤ ਮਾਇਆ ਦੇਖਿ ਪਸਾਰੀ ਮੋਹ ਮਾਇਆ ਕੈ ਮਗਨੁ ਭਇਆ॥੫॥**

ਇਧਰ ਉਧਰ ਮਾਇਆ ਪਸਰੀ ਹੋਈ ਵੇਖ ਕੇ ਤੂੰ ਮਾਇਆ ਦੇ ਮੋਹ ਵਿਚ ਹੀ ਮਗਨੁ=ਮਸਤ ਹੋ ਗਿਆ ਹੈਂ।

**ਕਰਹਿ ਬਿਕਾਰ ਵਿਥਾਰ ਘਨੇਰੇ ਸੁਰਤਿ ਸਬਦ ਬਿਨੁ ਭਰਮਿ ਪਇਆ॥**

ਘਨੇਰੇ=ਬਹੁਤੇ ਵਿਸਤਾਰਾਂ ਨਾਲ ਵਿਕਾਰਾਂ ਨੂੰ ਕਰਦਾ ਹੈਂ, ਗੁਰ ਸ਼ਬਦ ਵਿਚ ਸੁਰਤਿ=ਸਰੇਸ਼ਟ ਪ੍ਰੀਤੀ ਕੀਤੇ ਬਿਨਾਂ, *ਅਥਵਾ:-* ਸੁਰਤੀਆਂ ਕਰਕੇ ਪ੍ਰਤਿਪਾਦਕ ਜੋ ਸਬਦ=ਬ੍ਰਹਮ ਹੈ, ਉਸ ਦੇ ਨਾਮ ਸਿਮਰਨ ਤੋਂ ਬਿਨਾਂ ਤੂੰ ਭਰਮਾਂ ਵਿਚ ਪੈ ਰਿਹਾ ਹੈਂ।

**ਹਉਮੈ ਰੋਗੁ ਮਹਾ ਦੁਖੁ ਲਾਗਾ ਗੁਰਮਤਿ ਲੇਵਹੁ ਰੋਗੁ ਗਇਆ॥੬॥**

ਮਹਾ=ਬੜਾ ਦੁਖਦਾਈ ਹਉਮੈ ਰੂਪੀ ਰੋਗ ਤੈਨੂੰ ਲੱਗ ਰਿਹਾ ਹੈ, ਗੁਰ ਸਿਖਿਆ ਨੂੰ ਲੈਣਾ ਕਰ ਅਤੇ ਹਉਮੈ ਰੂਪੀ ਰੋਗ ਨੂੰ ਗਿਆ ਹੀ ਸਮਝ॥ ੬॥

**ਸੁਖ ਸੰਪਤਿ ਕਉ ਆਵਤ ਦੇਖੈ ਸਾਕਤ ਮਨਿ ਅਭਿਮਾਨੁ ਭਇਆ॥**

ਸਾਕਤ ਪੁਰਸ਼ ਜਿਸ ਵੇਲੇ ਸੁਖਦਾਈ ਸੰਪਦਾ ਨੂੰ ਆਉਂਦਾ ਵੇਖਦਾ ਹੈ ਤਾਂ ਬੜਾ ਸੁਖੀ ਹੁੰਦਾ ਹੈ ਅਤੇ ਮਨ ਵਿਚ ਹੰਕਾਰ ਹੋ ਜਾਂਦਾ ਹੈ।

**ਜਿਸ ਕਾ ਇਹੁ ਤਨੁ ਧਨੁ**
**ਸੋ ਫਿਰਿ ਲੇਵੈ ਅੰਤਰਿ ਸਹਸਾ ਦੂਖੁ ਪਇਆ॥੭॥**

ਜਿਸ ਪ੍ਰਭੂ ਦਾ ਇਹ ਤਨ, ਧਨ ਦਿੱਤਾ ਹੋਇਆ ਹੈ, ਜੇ ਫਿਰ ਉਹ ਖੋਹ ਲਵੇ ਤਾਂ ਇਸ ਦੇ ਹਿਰਦੇ ਅੰਦਰ ਦੁਖਦਾਈ ਸੰਸਾ ਪਿਆ ਰਹਿੰਦਾ ਹੈ॥ ੭॥

**ਅੰਤਿ ਕਾਲਿ ਕਿਛੁ ਸਾਥਿ ਨ ਚਾਲੈ ਜੋ ਦੀਸੈ ਸਭੁ ਤਿਸਹਿ ਮਇਆ॥**

ਪ੍ਰਾਣਾਂ ਦੇ ਵਿਜੋਗ ਸਮੇਂ ਕੁਝ ਭੀ ਜੀਵ ਦੇ ਨਾਲ ਚਲਦਾ ਨਹੀਂ ਹੈ, ਜੋ ਕੁਝ ਭੀ ਦਿੱਸ ਰਿਹਾ ਹੈ ਇਹ ਸਭ ਉਸ ਪ੍ਰਭੂ ਦੀ ਮਇਆ=ਕਿਰਪਾ ਦ੍ਰਿਸ਼ਟੀ ਹੈ।

*ਅਥਵਾ:-* ਇਹ ਸਭ ਉਸ ਦਾ ਮਇਆ=ਮਾਇਆ ਰਚਤ ਪਦਾਰਥ ਹਨ।

**ਆਦਿ ਪੁਰਖੁ ਅਪਰੰਪਰੁ ਸੋ ਪ੍ਰਭੁ ਹਰਿ ਨਾਮੁ ਰਿਦੈ ਲੈ ਪਾਰਿ ਪਇਆ ॥ ੮ ॥**

ਉਹ ਪ੍ਰਭੂ ਸਭ ਪੁਰਖਾਂ ਦੀ ਆਦ ਹੈ ਤੇ ਅਪਰੰਪਰੁ=ਸੰਸਾਰ ਤੋਂ ਪਰਾ ਰੂਪ ਹੈ ਗੁਰਮੁਖ ਜਨ ਹਿਰਦੇ ਵਿਚ ਉਸ ਹਰੀ ਦੇ ਨਾਮ ਨੂੰ ਲੈ ਕੇ ਸੰਸਾਰ ਸਮੁੰਦਰ ਤੋਂ ਪਾਰ ਪਿਆ ਹੈ॥ ੮ ॥

**ਮੂਏ ਕਉ ਰੋਵਹਿ ਕਿਸਹਿ ਸੁਣਾਵਹਿ**
**ਭੈ ਸਾਗਰ ਅਸਰਾਲਿ ਪਇਆ ॥**

ਮੋਏ ਹੋਏ ਪ੍ਰਾਣੀ ਨੂੰ ਜੋ ਰੋਂਦੇ ਹਨ, ਉਹ ਕਿਸ ਨੂੰ ਸੁਣਾਂਵਦੇ ਹਨ, ਭਾਵ ਜਿਊਂਦਿਆਂ ਨੂੰ ਸੁਣਾਉਂਦੇ ਹਨ, ਮਰਨ ਵਾਲੇ ਦਾ ਪਤਾ ਹੀ ਨਹੀਂ ਜੋ ਕਰਮਾਂ ਅਨੁਸਾਰ ਕਿਥੇ ਗਿਆ ਹੈ। ਉਹ ਤਾਂ ਭੈ ਦਾਇਕ ਅਸਰਾਲਿ=ਭਿਆਨਕ ਸੰਸਾਰ ਸਮੁੰਦਰ ਵਿਚ ਪੈ ਗਿਆ ਹੈ।

*ਅਥਵਾ:-* ਭੈ ਦਾਇਕ ਸਾਗਰ ਵਿਚ ਅਸਰਾਲਿ=ਅਜਗਰ ਸੱਪ ਜੂਨੀ ਵਿਚ ਪੈ ਗਿਆ ਹੈ।

[ਪੰਨਾ ੯੦੭]

**ਦੇਖਿ ਕੁਟੰਬੁ ਮਾਇਆ ਗ੍ਰਿਹ ਮੰਦਰੁ ਸਾਕਤੁ ਜੰਜਾਲਿ ਪਰਾਲਿ ਪਇਆ ॥ ੯ ॥**

ਹੇ ਸਾਕਤ ! ਕੁਟੰਬ ਨੂੰ, ਮਾਇਆ ਨੂੰ, ਘਰ ਅਤੇ ਮੰਦਰ ਆਦਿਕ ਪਦਾਰਥਾਂ ਨੂੰ ਵੇਖ ਕੇ ਤੂੰ ਪਰਾਲਿ=ਖਾਲੀ ਜੰਜਾਲਾਂ ਵਿਚ ਫਸਿਆ ਪਿਆ ਹੈਂ॥ ੯ ॥

**ਜਾ ਆਏ ਤਾ ਤਿਨਹਿ ਪਠਾਏ ਚਾਲੇ ਤਿਨੈ ਬੁਲਾਇ ਲਇਆ ॥**

ਜਾ ਤਿਨਹਿ ਪਠਾਏ=ਜਾਂ ਉਸ ਪਰਮੇਸ਼ਰ ਨੇ ਭੇਜਿਆ ਤਾਂ ਜੀਵ ਸੰਸਾਰ ਵਿਚ ਆਏ, ਜਿਸ ਵੇਲੇ ਉਸ ਪਰਮੇਸ਼ਰ ਨੇ ਬੁਲਾ ਲਿਆ ਤਾਂ ਸੰਸਾਰ ਤੋਂ ਚਲ ਪਏ।

**ਜੋ ਕਿਛੁ ਕਰਣਾ ਸੋ ਕਰਿ ਰਹਿਆ ਬਖਸਣਹਾਰੈ ਬਖਸਿ ਲਇਆ ॥ ੧੦ ॥**

ਜੋ ਕੁਝ ਉਸ ਪ੍ਰਭੂ ਨੇ ਕਰਨਾ ਹੈ, ਉਹ ਤਾਂ ਆਪਣੇ ਆਪ ਕਰ ਹੀ ਰਿਹਾ ਹੈ, ਬਖਸ਼ਣਹਾਰ ਪ੍ਰਭੂ ਨੇ ਆਪਣਿਆਂ ਸੇਵਕਾਂ ਨੂੰ ਬਖਸ਼ ਲੈਣਾ ਕੀਤਾ ਹੈ॥ ੧੦ ॥

**ਜਿਨਿ ਏਹੁ ਚਾਖਿਆ ਰਾਮ ਰਸਾਇਣੁ ਤਿਨ ਕੀ ਸੰਗਤਿ ਖੋਜੁ ਭਇਆ ॥**

ਰਾਮ ਜੋ ਰਸਾਂ ਦਾ ਘਰ ਹੈ, ਉਸ ਰਾਮ ਨਾਮ ਰੂਪੀ ਰਸ ਨੂੰ ਜਿਨ੍ਹਾਂ ਨੇ ਚਖਿਆ ਹੈ, ਉਹਨਾਂ ਸੰਤਾਂ ਦੀ ਸੰਗਤ ਕਰਕੇ ਪਰਮੇਸ਼ਰ ਦੀ ਪ੍ਰਾਪਤੀ ਦਾ ਖੋਜੁ=ਰਸਤਾ ਪ੍ਰਾਪਤ ਹੋਇਆ ਹੈ।

*ਅਥਵਾ:-* ਮੈਂ ਪਰਮੇਸ਼ਰ ਦੀ ਖੋਜ ਵਿਚ ਪਿਆ ਹਾਂ।

**ਰਿਧਿ ਸਿਧਿ ਬੁਧਿ ਗਿਆਨੁ ਗੁਰੂ ਤੇ ਪਾਇਆ**
**ਮੁਕਤਿ ਪਦਾਰਥੁ ਸਰਣਿ ਪਇਆ ॥ ੧੧ ॥**

ਜਦ ਗੁਰਾਂ ਪਾਸੋਂ ਗਿਆਨ ਪਾਇਆ ਤਾਂ ਰਿਧੀ, ਸਿਧੀ, ਆਤਮ ਵਿਛੈਣੀ ਬੁੱਧੀ ਅਤੇ ਮੁਕਤੀ ਆਦਿਕ ਪਦਾਰਥ ਸਭ ਸ਼ਰਨ ਵਿਚ ਆ ਕੇ ਪੈ ਗਏ।

*ਅਥਵਾ:-* ਜਿਸ ਵੇਲੇ ਗੁਰਾਂ ਦੀ ਸ਼ਰਨ ਵਿਚ ਪਿਆ ਤਾਂ ਰਿਧੀ, ਸਿਧੀ, ਬੁੱਧੀ, ਸਹਿਤ ਗਿਆਨ ਪਦਾਰਥ

ਨੂੰ ਅਤੇ ਮੁਕਤੀ ਨੂੰ ਪਾ ਲੈਣਾ ਕੀਤਾ ॥ ੧੧॥

**ਦੁਖੁ ਸੁਖੁ ਗੁਰਮੁਖਿ ਸਮ ਕਰਿ ਜਾਣਾ ਹਰਖ ਸੋਗ ਤੇ ਬਿਰਕਤੁ ਭਇਆ॥**

ਜਿਸ ਗੁਰਮੁਖ ਨੇ ਗੁਰਾਂ ਦੁਆਰੇ ਦੁੱਖ, ਸੁਖ ਨੂੰ ਸਮ ਕਰਕੇ ਜਾਣਿਆ ਹੈ, ਉਹ ਹਰਖ, ਸੋਗ ਤੋਂ ਬਿਰਕਤੁ=ਰਹਿਤ ਹੋਇਆ ਹੈ।

**ਆਪੁ ਮਾਰਿ ਗੁਰਮੁਖਿ ਹਰਿ ਪਾਏ ਨਾਨਕ ਸਹਜਿ ਸਮਾਇ ਲਇਆ ॥੧੨ ॥੭ ॥**

ਜਿਸ ਗੁਰਮੁਖ ਨੇ ਗੁਰਾਂ ਦੁਆਰੇ ਆਪਾ ਭਾ ਹੰਕਾਰ ਨੂੰ ਮਾਰ ਕੇ ਹਰੀ ਨਾਮ ਨੂੰ ਪਾਇਆ ਹੈ, ਗੁਰੂ ਜੀ ਕਥਨ ਕਰਦੇ ਹਨ— ਉਸ ਨੂੰ ਸੁਭਾਵਕ ਹੀ ਹਰੀ ਨੇ ਆਪਣੇ ਵਿਚ ਸਮਾਇ ਲਇਆ=ਅਭੇਦ ਕਰ ਲੀਤਾ ਹੈ॥ ੧੨॥ ੭॥

## ਰਾਮਕਲੀ ਦਖਣੀ ਮਹਲਾ ੧ ॥

ਕਿਸੀ ਜੋਗੀ ਨੇ ਆ ਕੇ ਕਿਹਾ, ਆਪ ਜੀ ਦੇ ਗੁਰੂ ਕੈਸੇ ਹਨ? *ਗੁਰ ਉੱਤਰ-*

***ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ॥***

ਮੇਰਾ ਗੁਰੂ ਦਿਆਲੂ ਸੁਭਾਅ ਵਾਲਾ ਹੈ ਅਤੇ ਸਦਾ ਹੀ ਆਨੰਦ ਵਿਚ ਲੀਣ ਰਹਿੰਦਾ ਹੈ।

***ਅਹਿਨਿਸਿ ਰਹੈ ਏਕ ਲਿਵਲਾਗੀ ਸਾਚੇ ਦੇਖਿ ਪਤੀਣਾ॥ ੧॥ ਰਹਾਉ॥***

ਮੇਰੇ ਗੁਰੂ ਦੀ ਦਿਨ ਰਾਤ ਇਕ ਅਕਾਲ ਪੁਰਖ ਵਿਚ ਬਿਰਤੀ ਲਗੀ ਰਹਿੰਦੀ ਹੈ, ਪਤੀਣਾ=ਭਰੋਸੇ ਦੇ ਸਹਿਤ ਸੱਚੇ ਬ੍ਰਹਮ ਨੂੰ ਦੇਖਣਾ ਕੀਤਾ ਹੈ॥ ੧॥ ਰਹਾਉ॥

**ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ ਸਾਚ ਸਬਦਿ ਰਸਿ ਲੀਣਾ॥ ੧ ॥**

ਮੇਰੇ ਗੁਰਾਂ ਨੇ ਮੈਨੂੰ ਜਤੁ, ਸਤ, ਸੰਜਮ ਆਦਿਕ ਸਾਧਨ ਕਰਨੇ ਅਤੇ ਸੱਚ ਬੋਲਣਾ ਦ੍ਰਿੜ੍ਹ ਕਰਵਾਇਆ ਹੈ ਤੇ ਮੇਰੇ ਗੁਰੂ ਆਪ ਸੱਚੇ ਸਬਦਿ=ਬ੍ਰਹਮ ਰਸ ਵਿਚ ਲੀਣ ਰਹਿੰਦੇ ਹਨ॥ ੧॥

**ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ॥**

ਦਿਆਲੂ ਸੁਭਾਅ ਵਾਲਾ ਮੇਰਾ ਗੁਰੂ ਸਦਾ ਹੀ ਆਤਮਿਕ ਅਨੰਦ ਵਿਚ ਲੀਣ ਰਹਿੰਦਾ ਹੈ।

**ਅਹਿਨਿਸਿ ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ॥ ੧ ॥ ਰਹਾਉ ॥**

ਮੇਰੇ ਗੁਰੂ ਦੀ ਦਿਨ ਰਾਤ ਇਕ ਅਦੁੱਤੀ ਬ੍ਰਹਮ ਵਿਚ ਬਿਰਤੀ ਲਗੀ ਰਹਿੰਦੀ ਹੈ ਤੇ ਪਤੀਣਾ=ਭਰੋਸੇ ਕਰਕੇ ਸੱਚੇ ਬ੍ਰਹਮ ਨੂੰ ਦੇਖ ਲਿਆ ਹੈ॥ ੧॥ ਰਹਾਉ॥

**ਰਹੈ ਗਗਨ ਪੁਰਿ ਦ੍ਰਿਸਟਿ ਸਮੈਸਰਿ ਅਨਹਤ ਸਬਦਿ ਰੰਗੀਣਾ॥ ੨ ॥**

ਅਨਹਤ=ਇਕ ਰਸ ਗੁਰ ਉਪਦੇਸ਼ ਵਿਚ ਰੰਗੇ ਜਾਣ ਕਰਕੇ ਸਮਦ੍ਰਿਸ਼ਟੀ ਸਹਿਤ ਹੋ ਕੇ ਪੂਰਨ ਚੇਤਨ ਵਿਚ ਰਹਿੰਦੇ ਹਾਂ। *ਅਥਵਾ:-* ਮੇਰੇ ਗੁਰੂ ਪੂਰਨ ਚੇਤਨ ਵਿਚ ਰਹਿੰਦੇ ਹਨ ਤੇ ਜਿਨ੍ਹਾਂ ਦੀ ਦ੍ਰਿਸ਼ਟੀ ਸਮਸਰਿ=ਇਕ ਸਮਾਨ ਹੈ ਤੇ ਇਕ ਰਸ ਸਬਦਿ=ਬ੍ਰਹਮ ਵਿਚ ਰੰਗੀ ਹੋਈ॥ ੨॥

**ਸਤੁ ਬੰਧਿ ਕੁਪੀਨ ਭਰਿਪੁਰਿ ਲੀਣਾ ਜਿਹਵਾ ਰੰਗਿ ਰਸੀਣਾ॥ ੩ ॥**

ਸੱਚ ਬੋਲਣ ਰੂਪ, ਕੁਪੀਨ=ਲੰਗੋਟੀ ਬੱਧੀ ਹੋਈ ਹੈ, ਸਾਰੇ ਭਰਪੂਰ ਜੋ ਪ੍ਰਭੂ ਹੈ ਉਸ ਵਿਚ ਜਿਨ੍ਹਾਂ ਦੀ ਬਿਰਤੀ ਲੀਣ ਹੈ, *ਅਥਵਾ:-* ਜੋ ਸੱਚਾ ਸਾਰੇ ਭਰਪੂਰ ਹੈ ਉਸ ਵਿਚ ਲੀਣ ਹੋਣ ਰੂਪ ਜਿਨ੍ਹਾਂ ਨੇ ਕੁਪੀਨ=ਲੰਗੋਟੀ ਬੱਧੀ ਹੋਈ ਹੈ ਤੇ ਜਿਹਵਾ ਭੀ ਨਾਮ ਰੰਗ ਵਿਚ ਰਸੀਣਾ=ਰਸੀ ਹੋਈ ਹੈ॥ ੩॥

## ਮਿਲੈ ਗੁਰ ਸਾਚੇ ਜਿਨਿ ਰਚੁ ਰਾਚੇ ਕਿਰਤੁ ਵੀਚਾਰਿ ਪਤੀਣਾ॥ ੪॥

ਸਾਨੂੰ ਅਜੇਹੇ ਸੱਚੇ ਗੁਰੂ ਮਿਲੇ ਹਨ, ਜਿਨ੍ਹਾਂ ਨੇ ਪੰਜਾਂ ਤੱਤਾਂ ਨੂੰ ਰਚ ਕੇ ਸਾਰੀ ਸ੍ਰਿਸ਼ਟੀ ਨੂੰ ਰਚਿਆ ਹੈ, ਆਪ ਜੀ ਨੂੰ ਕਿਵੇਂ ਪ੍ਰਤੀਤ ਹੋਇਆ ਹੈ ਕਿ ਪਰਮੇਸ਼ਰ ਹੀ ਮੇਰੇ ਗੁਰੂ ਹਨ?

*ਉੱਤਰ:-* ਉਸ ਦੇ ਸਮਰਥਤਾ ਰੂਪ ਕਿਰਤ ਨੂੰ ਵਿਚਾਰ ਕੇ ਮੇਰਾ ਮਨ ਭਰੋਸੇ ਵਾਲਾ ਹੋਇਆ ਹੈ।

ਕਿ- ***ਹਰਨ ਭਰਨ ਜਾ ਕਾ ਨੇਤ੍ਰ ਫੋਰ॥***

*ਤਥਾ:- ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ॥*
*ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ॥ (ਪੰਨਾ ੧੪੪)*

*ਅਥਵਾ:-* ਗੁਰਾਂ ਦੁਆਰੇ ਉਹ ਸੱਚਾ ਪ੍ਰਭੂ ਮਿਲਿਆ ਹੈ ਜਿਸ ਨੇ ਪੰਜਾਂ ਤੱਤਾਂ ਨੂੰ ਰਚਕੇ ਸੰਸਾਰ ਨੂੰ ਰਚਿਆ ਹੈ ਤੇ ਦੁੱਖ, ਸੁਖ ਨੂੰ ਆਪਣੇ ਕਿਰਤੁ=ਕਰਮਾਂ ਅਨੁਸਾਰ ਵਿਚਾਰ ਕੇ ਪਤੀਣਾ=ਭਰੋਸੇ ਵਾਲੇ ਹੋਏ ਹਾਂ॥ ੪॥

## ਏਕ ਮਹਿ ਸਰਬ ਸਰਬ ਮਹਿ ਏਕਾ ਏਹ ਸਤਿਗੁਰਿ ਦੇਖਿ ਦਿਖਾਈ॥ ੫॥

ਇਕ ਪਰਮੇਸ਼ਰ ਵਿਚ ਸਾਰਾ ਪ੍ਰਪੰਚ ਹੈ ਤੇ ਸਾਰੇ ਪਰਪੰਚ ਵਿਚ ਇਕ ਪ੍ਰਭੂ ਵਿਆਪਕ ਹੈ, ਏਹ ਦੇਖਿ=ਦ੍ਰਿਸ਼ਟੀ ਆਪ ਸਤਿਗੁਰਾਂ ਨੇ ਵਿਖਾਈ ਹੈ॥ ੫॥

## ਜਿਨਿ ਕੀਏ ਖੰਡ ਮੰਡਲ ਬ੍ਰਹਮੰਡਾ ਸੋ ਪ੍ਰਭੁ ਲਖਨੁ ਨ ਜਾਈ॥ ੬॥

ਜਿਸ ਪ੍ਰਭੂ ਨੇ ਨੌਂ ਖੰਡ, ਮੰਡਲ, ਚਾਰ ਸੌ ਕੋਹਾਂ ਦਾ ਅਤੇ ਸਾਰਾ ਬ੍ਰਹਮੰਡ ਕੀਤਾ ਹੈ, ਉਹ ਪ੍ਰਭੂ ਗੁਰਾਂ ਤੋਂ ਬਿਨਾਂ ਆਪਣੇ ਆਪ ਲਖਨੁ ਨ ਜਾਈ=ਜਾਣਿਆ ਨਹੀਂ ਜਾਂਦਾ॥ ੬॥

## ਦੀਪਕ ਤੇ ਦੀਪਕੁ ਪਰਗਾਸਿਆ ਤ੍ਰਿਭਵਣ ਜੋਤਿ ਦਿਖਾਈ॥ ੭॥

ਇਕ ਦੀਪਕ ਤੋਂ ਦੂਜਾ ਦੀਪਕ ਪ੍ਰਕਾਸ਼ਿਆ, ਭਾਵ ਗੁਰਾਂ ਦੀ ਸੇਵਾ ਕਰਕੇ ਸਿੱਖ ਵੀ ਗਿਆਨੀ ਹੋ ਗਿਆ, *ਅਥਵਾ:-* ਗੁਰਾਂ ਦੇ ਉਪਦੇਸ਼ ਰੂਪ ਦੀਪਕ ਤੋਂ ਗਿਆਨ ਰੂਪ ਦੀਪਕ ਪ੍ਰਕਾਸ਼ਿਆ, ਤਾਂ ਉਸ ਗਿਆਨ ਨੇ ਤਿੰਨਾਂ ਭਵਨਾਂ ਵਿਚ ਬ੍ਰਹਮ ਦੀ ਜੋਤਿ=ਸੱਤਾ ਵਿਖਾਣਾ ਕੀਤੀ॥ ੭॥

## ਸਚੈ ਤਖਤਿ ਸਚ ਮਹਲੀ ਬੈਠੇ ਨਿਰਭਉ ਤਾੜੀ ਲਾਈ॥ ੮॥

ਜਦ ਸਚ=ਨਿਸਚੇ ਕਰਕੇ ਮਹਲੀ=ਜਗਿਆਸੂ ਸਤਸੰਗ ਰੂਪ ਸੱਚੇ ਤਖ਼ਤ 'ਪਰ ਬੈਠੇ ਤਾਂ ਨਿਰਭਉ ਪ੍ਰਭੂ ਦੇ ਨਾਮ ਜਪਣ ਵਿਚ ਤਾੜੀ=ਬਿਰਤੀ ਲਗਾਈ। ਫੇਰ ਮਹਲੀ=ਜਗਿਆਸੂ, ਸਚ=ਨਿਸਚੇ ਕਰਕੇ ਅੰਤ੍ਰ ਮੁਖ ਬਿਰਤੀ ਕਰਨੇ ਰੂਪ ਸੱਚੇ ਤਖ਼ਤ 'ਪਰ ਬੈਠੇ ਤਾਂ ਨਿਰਭਉ ਪ੍ਰਭੂ ਦੇ ਧਿਆਨ ਵਿਚ ਤਾੜੀ=ਸਮਾਧੀ ਲਗਾਈ। ਉਹ ਜਗਿਆਸੂ ਫਿਰ ਸਚ=ਨਿਸਚੇ ਕਰਕੇ ਸਰੂਪ ਰੂਪੀ ਸੱਚੇ ਤਖ਼ਤ 'ਪਰ ਬੈਠੇ ਸਰੂਪ ਵਿਚ ਬੈਠ ਕੇ ਇਹ ਨਿਸਚੇ ਕੀਤਾ ਕਿ ਨਿਰਭਉ ਪ੍ਰਭੂ ਵਿਚ ਸਭਨਾਂ ਨੇ ਤਾੜੀ=ਬਿਰਤੀ ਲਗਾਈ ਹੋਈ ਹੈ ਤੇ ਉਹ ਸੱਚਾ ਮਹਲੀ ਪਰਮਾਤਮਾ ਸੰਸਾਰ ਰੂਪ ਸੱਚੇ ਤਖ਼ਤ 'ਪਰ ਬੈਠਾ ਹੋਇਆ ਹੈ॥ ੮॥

## ਮੋਹਿ ਗਇਆ ਬੈਰਾਗੀ ਜੋਗੀ ਘਟਿ ਘਟਿ ਕਿੰਗੁਰੀ ਵਾਈ॥ ੯॥

ਸਾਰਿਆਂ ਘਟਾਂ-ਘਟਾਂ ਵਿਚ ਚੇਤਨ ਸੱਤਾ ਨਿਸਚੇ ਕਰਨੇ ਰੂਪ ਜਿਸ ਨੇ ਕਿੰਗ ਵਜਾਈ ਹੈ, ਉਸ ਵੈਰਾਗੀ ਜੋਗੀ ਦੇ ਹਿਰਦੇ ਵਿਚੋਂ ਪਦਾਰਥਾਂ ਦਾ ਮੋਹ ਚਲਾ ਗਿਆ ਹੈ। *ਅਥਵਾ:-* ਜਿਸ ਬੈਰਾਗੀ ਜੋਗੀ ਦੇ ਘਟ ਵਿਚੋਂ ਮੋਹ ਚਲਾ ਗਿਆ ਹੈ, ਉਸ ਨੇ ਬਾਹਜ਼ ਕਿੰਗ ਘੱਟ ਹੀ ਵਜਾਉਂਣਾ ਕੀਤੀ ਹੈ॥ ੯॥

## ਨਾਨਕ ਸਰਣਿ ਪ੍ਰਭੂ ਕੀ ਛੂਟੇ ਸਤਿਗੁਰ ਸਚੁ ਸਖਾਈ॥ ੧੦॥ ੮॥

ਗੁਰੂ ਜੀ ਕਥਨ ਕਰਦੇ ਹਨ—ਜੋ ਪ੍ਰਭੂ ਦੀ ਸ਼ਰਣ ਵਿਚ ਆਏ ਹਨ, ਉਹ ਛੁਟ ਗਏ ਹਨ, ਸੱਚੇ ਸਤਿਗੁਰੂ ਹੀ ਜੀਵ ਦੀ ਸਹਾਇਤਾ ਕਰਨ ਵਾਲੇ ਹਨ॥ ੧੦॥ ੮॥

## ਰਾਮਕਲੀ ਮਹਲਾ ੧॥

ਪਰਮੇਸ਼ਰ ਨੇ ਆਪਣਾ ਘਰ ਕਿਥੇ ਬਣਾਇਆ ਹੋਇਆ ਹੈ? *ਗੁਰ ਉੱਤਰ:-*

## ਅਉਹਠਿ ਹਸਤ ਮੜੀ ਘਰੁ ਛਾਇਆ ਧਰਣਿ ਗਗਨ ਕਲ ਧਾਰੀ॥ ੧॥

ਜਿਸ ਪਰਮਾਤਮਾ ਨੇ ਧਰਤੀ ਤੇ ਅਕਾਸ਼ ਵਿਚ ਆਪਣੀ ਕਲ=ਸ਼ਕਤੀ ਧਾਰੀ ਹੋਈ ਹੈ,

*ਅਥਵਾ:-* ਆਪਣੀ ਸ਼ਕਤੀ ਨਾਲ ਜਿਸ ਨੇ ਧਰਤੀ ਨੂੰ ਕਲੀਚਾ ਬਣਾਇਆ ਤੇ ਅਕਾਸ਼ ਨੂੰ ਚੰਦੋਆ ਧਾਰਿਆ ਹੈ, ਉਸ ਪਰਮੇਸ਼ਰ ਨੇ ਅਉ=ਬਹੁੜੋ, ਹਠਿ=ਹਿਰਦੇ ਰੂਪ ਮੜੀ ਵਿਚ ਆਪਣਾ ਘਰ ਛਾਇਆ= ਬਣਾਇਆ ਹੋਇਆ ਹਸਤ=ਹੈ।

## ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ॥ ੧॥ ਰਹਾਉ॥

ਹੇ ਸੰਤੋ ! ਮੁਖੀ ਗੁਰਾਂ ਨੇ ਉਸ ਪ੍ਰਭੂ ਦੀ ਪ੍ਰਾਪਤੀ ਦਾ ਸ਼ਬਦ ਦੇ ਕੇ ਕਿਤਨੀ ਹੀ ਦੁਨੀਆਂ ਤਾਰੀ ਹੈ॥ ੧॥ ਰਹਾਉ॥

## ਮਮਤਾ ਮਾਰਿ ਹਉਮੈ ਸੋਖੈ ਤ੍ਰਿਭਵਣਿ ਜੋਤਿ ਤੁਮਾਰੀ॥ ੨॥

ਜਿਸ ਨੇ ਮਮਤਾ ਨੂੰ ਮਾਰਿਆ ਹੈ ਤੇ ਹਉਮੈ ਨੂੰ ਸੋਖੇ=ਸੁਕਾਅ ਦਿੱਤਾ, ਭਾਵ ਨਾਸ ਕਰ ਦਿੱਤਾ ਹੈ, ਉਸ ਨੇ ਤਿੰਨਾ ਭਵਨਾਂ ਵਿਚ ਤਿਸ ਜੋਤੀ ਦੀ ਜੋਤ ਨੂੰ ਨਿਸਚੇ ਕੀਤਾ ਹੈ॥ ੨॥

## ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ॥ ੩॥

ਜਿਸ ਨੇ ਸਤਿਗੁਰਾਂ ਦੇ ਸ਼ਬਦ ਨੂੰ ਵਿਚਾਰਿਆ ਹੈ ਉਸ ਨੇ ਮਨਸਾ=ਵਾਸ਼ਨਾ ਨੂੰ ਮਨ ਵਿਚ ਮਾਰ ਰਖਿਆ ਹੈ। *ਅਥਵਾ:-* ਉਸ ਨੇ ਵਾਸ਼ਨਾ ਨੂੰ ਮਾਰਿਆ ਹੈ ਅਤੇ ਮਨ ਨੂੰ ਸਰੀਰ ਅੰਦਰ ਕਾਬੂ ਕਰਕੇ ਰਖਿਆ ਹੈ॥ ੩॥

## ਸਿੰਙੀ ਸੁਰਤਿ ਅਨਾਹਦਿ ਵਾਜੈ ਘਟਿ ਘਟਿ ਜੋਤਿ ਤੁਮਾਰੀ॥ ੪॥

ਸੁਰਤ ਪੂਰਬਕ ਘਟਾਂ-ਘਟਾਂ ਵਿਚ ਜੋ ਤਿਸ ਜੋਤੀ ਦੀ ਜੋਤ ਨੂੰ ਨਿਸਚੇ ਕੀਤਾ ਹੈ ਏਹੋ ਅਨਾਹਦਿ=ਇਕ ਰਸ ਸਿੰਙੀ ਵਜ ਰਹੀ ਹੈ।

## ਪਰਪੰਚ ਬੇਣੁ ਤਹੀ ਮਨੁ ਰਾਖਿਆ ਬ੍ਰਹਮ ਅਗਨਿ ਪਰਜਾਰੀ॥ ੫॥

ਸਾਰਾ ਪਰਪੰਚ=ਸੰਸਾਰ ਜਿਸ ਦੀ ਬੇਣੁ=ਬਨਾਵਟ ਹੈ, ਉਸ ਵਿਚ ਮਨ ਨੂੰ ਰੱਖਣਾ ਕੀਤਾ, *ਅਥਵਾ:-*ਬੇਣ

ਆਦਕ ਪੰਜ ਵਾਜਿਆਂ ਤੋਂ ਪਰੇ ਜੋ ਪਰਮੇਸ਼ਰ ਹੈ, ਉਸ ਵਿਚ ਮਨ ਨੂੰ ਰੱਖਣਾ ਕੀਤਾ, *ਅਥਵਾ:-* ਪਰ=ਭਲੀ ਪ੍ਰਕਾਰ ਪੰਚ=ਸਰੇਸ਼ਟ ਮਹਾਤਮਾ ਦਾ ਜੋ ਉਪਦੇਸ਼ ਰੂਪ ਵਾਜਾ ਹੈ, ਉਸ ਵਿਚ ਮਨ ਨੂੰ ਰੱਖਣਾ ਕੀਤਾ ਤਾਂ ਪਰ=ਭਲੀ ਪ੍ਰਕਾਰ ਬ੍ਰਹਮ ਦ੍ਰਿਸ਼ਟੀ ਰੂਪ ਅੱਗ ਜਾਰੀ=ਪ੍ਰਜੁਲਤ ਕੀਤੀ॥ ੫॥

## ਪੰਚ ਤਤੁ ਮਿਲਿ ਅਹਿਨਿਸਿ ਦੀਪਕੁ ਨਿਰਮਲ ਜੋਤਿ ਅਪਾਰੀ॥ ੬॥

ਤੱਤ ਮਿਥਿਆ ਦੇ ਵਵੇਚਨ ਕਰਨ ਵਾਲੇ ਪੰਚ=ਸਰੇਸ਼ਟ ਮਹਾਤਮਾ ਨਾਲ ਮਿਲਿਆ ਤਾਂ ਦਿਨ ਰਾਤ ਗਿਆਨ ਰੂਪ ਦੀਵਾ ਪ੍ਰਕਾਸ਼ਿਆ, *ਅਥਵਾ:-* ਤਤੁ=ਸੋ ਪੰਜ ਸਤ, ਸੰਤੋਖ ਆਦਿਕ ਸ਼ੁਭ ਗੁਣਾਂ ਨਾਲ ਮਿਲਿਆ, *ਵਾ:-* ਪੰਜਾਂ ਤੱਤਾਂ ਦੀ ਰਹਿਣੀ ਨਾਲ ਮਿਲਿਆ ਤਾਂ ਦਿਨ ਰਾਤ ਗਿਆਨ ਰੂਪ ਦੀਵਾ ਪ੍ਰਕਾਸ਼ਿਆ, ਗਿਆਨ ਦੇ ਪ੍ਰਕਾਸ਼ ਕਰਕੇ ਅਪਾਰ ਨਿਰਮਲ ਜੋਤੀ ਨੂੰ ਸਾਰੇ ਨਿਸਚੇ ਕੀਤਾ॥ ੬॥

## ਰਵਿ ਸਸਿ ਲਉਕੇ ਇਹੁ ਤਨੁ ਕਿੰਗੁਰੀ ਵਾਜੈ ਸਬਦੁ ਨਿਰਾਰੀ॥ ੭॥

ਸਮਸਟੀ ਅਰਥ ਮੇਂ:- ਸੂਰਜ, ਚੰਦ੍ਰਮਾਂ ਇਹ ਦੋ ਲਉਕੇ=ਤੂੰਬੇ ਹਨ, ਇਹ ਤਨੁ=ਇਹ ਸਾਰਾ ਵੈਰਾਟ ਹੀ ਕਿੰਗ ਹੈ, ਜੀਵਾਂ ਦਾ ਜੋ ਨਿਰਾਰੀ=ਵਖੋ ਵਖਰਾ ਸ਼ਬਦ ਹੋ ਰਿਹਾ ਹੈ, ਏਹ ਉਸ ਦੀ ਧੁਨ ਦਾ ਵਜਣਾ ਹੈ।

ਵਿਅਸਟੀ ਅਰਥ ਮੇਂ:- ਰਵਿ, ਸਸਿ=ਸੱਜਾ, ਖੱਬਾ ਨੇਤ੍ਰ ਇਹ ਦੋ ਤੂੰਬੇ ਹਨ, ਇਹ ਸਥੂਲ ਸਰੀਰ ਕਿੰਗ ਹੈ, ਜੋ ਜੀਵਾਂ ਦਾ ਨਿਰਾਲਾ ਸ਼ਬਦ ਹੋ ਰਿਹਾ ਹੈ, ਕਿਉਂਕਿ ਦਸਤਾਰ, ਗੁਫਤਾਰ ਸਭ ਦੀ ਭਿੰਨ-ਭਿੰਨ ਹੈ, ਇਹੋ ਉਸ ਕਿੰਗ ਦਾ ਵਜਣਾ ਹੈ।

*ਅਥਵਾ:-* ਰਵਿ ਸਸਿ=ਇੜਾ, ਪਿੰਗਲਾ ਇਹ ਦੋ ਤੂੰਬੇ ਹਨ ਇਸ ਤਨ ਨੂੰ ਕ੍ਰਿਸ ਕਰਨਾ ਏਹ ਕਿੰਗ ਹੈ, ਦਸਮ ਦੁਆਰ ਦਾ ਜੋ ਨਿਰਾਲਾ ਸ਼ਬਦ ਹੈ, ਏਹੋ ਉਸ ਕਿੰਗ ਦਾ ਵਜਣਾ ਹੈ।

*ਅਥਵਾ:-* ਰਵਿ ਸਸਿ=ਗਿਆਨ, ਵੈਰਾਗ ਰੂਪੀ ਦੋ ਲਉਕੇ=ਤੂੰਬੇ ਹਨ, ਇਸ ਤਨ ਨੂੰ ਸੇਵਾ ਵਿਚ ਸਿਮਰਨ ਵਿਚ ਸਾਵਧਾਨ ਕਰਨਾ, *ਵਾ:-* ਦੇਹ ਅਧਿਆਸ ਤੋਂ ਰਹਿਤ ਕਰਨਾ ਇਹ ਕਿੰਗ ਹੈ, 'ਅਹੰ ਬ੍ਰਹਮਸਮੀ' ਰੂਪ ਜੋ ਨਿਰਾਲਾ ਸ਼ਬਦ ਹੈ ਤੇ ਏਹੋ ਉਸ ਕਿੰਗ ਦੀ ਧੁਨ ਵਜ ਰਹੀ ਹੈ॥ ੭॥

## ਸਿਵ ਨਗਰੀ ਮਹਿ ਆਸਣੁ ਅਉਧੂ ਅਲਖੁ ਅਗੰਮੁ ਅਪਾਰੀ॥ ੮॥

ਹੇ ਅਉਧੂ=ਸ਼ੁਧ ਜੋਗੀ! ਸਤਸੰਗ, ਦਸਮ ਦੁਆਰ, *ਵਾ:-* ਸਰੂਪ ਰੂਪੀ ਸ਼ਿਵ ਨਗਰੀ ਵਿਚ ਤੂੰ ਆਸਣ ਲਗਾਉਣਾ ਹੈ, *ਪ੍ਰਸ਼ਨ-* ਇਹ ਸ਼ਿਵ ਨਗਰੀ ਕਿਸ ਦੀ ਹੈ? *ਗੁਰ ਉੱਤਰ:-* ਜੋ ਅਪਾਰ ਪ੍ਰਭੂ ਆਪਣੇ ਆਪ ਕਰਕੇ ਅਲਖ ਹੈ ਤੇ ਅਗੰਮ ਹੈ, ਉਸ ਦੀ ਇਹ ਆਪਣੀ ਨਗਰੀ॥ ੮॥

## ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ॥ ੯॥

ਕਾਂਇਆ ਰੂਪ ਨਗਰੀ ਵਿਚ ਉਸ ਪੁਰਸ਼ ਦਾ ਇਹ ਮਨ ਰਾਜਾ=ਪੂਜਨੀਕ *ਵਾ:-* ਪ੍ਰਕਾਸ਼ ਵਾਲਾ ਹੋਇਆ ਹੈ, ਜਿਸ ਦੇ ਹਿਰਦੇ ਅੰਦਰ ਪੰਜ ਸਤ; ਸੰਤੋਖ, ਧੀਰਜ, ਧਰਮ, ਵਿਚਾਰ ਵਸ ਗਏ ਹਨ।

*ਅਥਵਾ:-* ਪੰਜ ਗਿਆਨ ਇੰਦ੍ਰੀਏ ਤੇ ਪੰਜ ਕਾਮ, ਕ੍ਰੋਧ ਆਦਿਕ ਵਿਚਾਰ ਵਿਚ ਵਸ ਗਏ ਹਨ॥ ੯॥

## ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ॥ ੧੦॥

ਅਦਲੁ ਕਰੇ=ਨਿਆਂ ਦੇ ਕਰਨ ਵਾਲਾ ਤੇ ਸ਼ੁਭ ਗੁਣਾਂ ਦੇ ਕਰਨ ਵਾਲਾ ਜੋ ਰਾਜਾ ਪਰਮੇਸ਼ਰ ਹੈ, ਉਸ ਦੇ ਸਤਸੰਗ ਘਰ ਵਿਚ ਆਸਣ ਲਗਾਕੇ ਗੁਰ ਉਪਦੇਸ਼ ਨੂੰ ਰਵੈ=ਉਚਾਰੇ ਤਾਂ ਰਾਜੇ ਦੇ ਅੰਤ੍ਰ ਮੁਖਤਾ ਰੂਪੀ ਘਰ ਵਿਚ

ਇਸਥਿਤ ਹੋ ਕੇ ਸਬਦਿ ਰਵੈ=ਬ੍ਰਹਮ ਨੂੰ ਉਚਾਰਦਾ ਹੈ, ਜਾਂ ਸਬਦਿ ਰਵੈ=ਬ੍ਰਹਮ ਨੂੰ ਉਚਰਿਆ ਤਾਂ ਰਾਜੇ ਦੇ ਸਰੂਪ ਘਰ ਵਿਚ ਆਸਣਿ=ਇਸਥਿਤ ਹੁੰਦਾ ਹੈ, ਸਰੂਪ ਘਰ ਵਿਚ ਇਸਥਿਤ ਹੋ ਕੇ ਇੰਞ ਨਿਸਚੇ ਕਰਦਾ ਹੈ ਕਿ- ਅਦਲੁ ਕਰੇ=ਨਿਆਂ ਦੇ ਕਰਨ ਵਾਲਾ ਤੇ ਗੁਣ ਜਿਸ ਦੇ ਕਾਰੀ=ਔਸ਼ਧੀ ਰੂਪ ਹਨ ਉਹ ਸਬਦਿ=ਬ੍ਰਹਮ ਸਾਰੇ ਸੰਸਾਰ ਘਰ ਵਿਚ ਰਵਿਆ ਹੋਇਆ ਹੈ॥ ੧੦॥

## ਕਾਲੁ ਬਿਕਾਲੁ ਕਹੇ ਕਹਿ ਬਪੁਰੇ ਜੀਵਤ ਮੂਆ ਮਨੁ ਮਾਰੀ॥ ੧੧॥

ਜਿਸ ਨੇ ਮਨ ਦੀ ਵਾਸ਼ਨਾ ਮਾਰੀ ਹੈ ਤੇ ਜੀਵਤ ਭਾਅ ਤੋਂ ਮਰਿਆ ਹੈ, ਉਸ ਨੂੰ ਬਪੁਰੇ=ਵਿਚਾਰੇ ਕਾਲੁ ਬਿਕਾਲੁ=ਮਰਨਾ ਜੰਮਨਾ ਕੀ ਕਹਿ ਸਕਦੇ ਹਨ॥ ੧੧॥

[ਪੰਨਾ ੯੦੮]

## ਬ੍ਰਹਮਾ ਬਿਸਨੁ ਮਹੇਸ ਇਕ ਮੂਰਤਿ ਆਪੇ ਕਰਤਾ ਕਾਰੀ॥ ੧੨॥

ਬ੍ਰਹਮਾ, ਵਿਸ਼ਨੂੰ, ਸ਼ਿਵ ਇਹ ਇਕ ਸਰੂਪ ਹਨ, ਕਰਤਾ ਪੁਰਖ ਆਪ ਹੀ ਸਭ ਕਾਰਜਾਂ ਦੇ ਕਰਨ ਵਾਲਾ ਹੈ. *ਅਥਵਾ:-* ਬ੍ਰਹਮਾ, ਵਿਸ਼ਨੂੰ, ਸ਼ਿਵ ਇਨ੍ਹਾਂ ਮੂਰਤੀਆਂ ਨੂੰ ਇਕ ਕਰਤਾ ਪੁਰਖ ਆਪ ਹੀ ਕਰਨ ਵਾਲਾ ਹੈ॥ ੧੨॥

## ਕਾਇਆ ਸੋਧਿ ਤਰੈ ਭਵ ਸਾਗਰੁ ਆਤਮ ਤਤੁ ਵੀਚਾਰੀ॥ ੧੩॥

ਜਿਸ ਨੇ ਕਾਂਇਆ ਨੂੰ ਸੋਧਿਆ ਹੈ ਕਿ ਇਹ ਕਾਂਇਆਂ ਅਸੱਤ, ਜੜ੍ਹ, ਦੁੱਖ ਰੂਪ ਹੈ,

ਵਾ:- 'ਪਾਨੀ ਮੈਲਾ ਮਾਟੀ ਗੋਰੀ॥ ਇਸ ਮਾਟੀ ਕੀ ਪੁਤਰੀ ਜੋਰੀ॥' ਹੋਈ ਹੈ ਤੇ ਸਭ ਵੇਦਾਂ ਸ਼ਾਸਤ੍ਰਾਂ ਦੇ ਤਤੁ=ਸਿਧਾਂਤ ਰੂਪ ਆਤਮਾ ਦਾ ਵਿਚਾਰ ਕੀਤਾ ਹੈ, ਉਹ ਸੰਸਾਰ-ਸਮੁੰਦਰ ਤੋਂ ਤਰ ਗਿਆ ਹੈ॥ ੧੩॥

## ਗੁਰ ਸੇਵਾ ਤੇ ਸਦਾ ਸੁਖੁ ਪਾਇਆ ਅੰਤਰਿ ਸਬਦੁ ਰਵਿਆ ਗੁਣਕਾਰੀ॥੧੪॥

ਜਿਸ ਨੇ ਗੁਰ ਸੇਵਾ ਨੂੰ ਕਰਕੇ ਆਪਣੇ ਹਿਰਦੇ ਅੰਦਰ ਜਿਸ ਦੇ ਗੁਣਕਾਰੀ=ਔਸ਼ਧੀ ਰੂਪ ਹਨ, ਉਸ ਸਬਦੁ=ਬ੍ਰਹਮ ਨੂੰ ਉਚਾਰਿਆ ਹੈ ਤੇ ਸਦਾ ਸੁਖੁ ਪਾਇਆ=ਤਿਸਨੇ ਨਿਤ ਸੁਖ ਨੂੰ ਪਾਇਆ ਹੈ॥ ੧੪॥

## ਆਪੇ ਮੇਲਿ ਲਏ ਗੁਣਦਾਤਾ ਹਉਮੈ ਤ੍ਰਿਸਨਾ ਮਾਰੀ॥ ੧੫॥

ਗੁਣ ਦਾਤਾ ਪਰਮੇਸ਼ਰ ਉਹਨਾਂ ਨੂੰ ਆਪਣੇ ਨਾਲ ਮੇਲ ਲੈਂਦਾ ਹੈ, ਜਿਨ੍ਹਾਂ ਨੇ ਹਉਮੈ ਨੂੰ ਅਤੇ ਮਾਇਆ ਦੀ ਤ੍ਰਿਸ਼ਨਾ ਨੂੰ ਮਾਰਿਆ ਹੈ॥ ੧੫॥

## ਤ੍ਰੈ ਗੁਣ ਮੇਟੇ ਚਉਥੈ ਵਰਤੈ ਏਹਾ ਭਗਤਿ ਨਿਰਾਰੀ॥ ੧੬॥

ਰਜੋ, ਸਤੋ, ਤਮੋ ਰੂਪ ਤਿੰਨਾਂ ਗੁਣਾਂ ਨੂੰ ਮੇਟ ਕੇ ਜੋ ਚਉਥੈ=ਤੁਰੀਆ ਪਦ ਵਿਚ ਵਰਤੇ ਹਨ, ਏਹੋ ਉਨ੍ਹਾਂ ਗੁਰਮੁਖਾਂ ਦੀ ਨਿਰਾਲੀ ਭਗਤੀ ਹੈ॥ ੧੬॥

## ਗੁਰਮੁਖਿ ਜੋਗ ਸਬਦਿ ਆਤਮੁ ਚੀਨੈ ਹਿਰਦੈ ਏਕੁ ਮੁਰਾਰੀ॥ ੧੭॥

ਮੁਖੀ ਗੁਰਾਂ ਦੇ ਸ਼ਬਦ ਦੁਆਰਾ ਹਿਰਦੇ ਵਿਚ ਆਤਮਾ ਨੂੰ ਇਕ ਮੁਰਾਰੀ ਰੂਪ ਜਾਨਣਾ ਤੇ ਇਕ ਮੁਰਾਰੀ ਨੂੰ ਆਤਮਾ ਰੂਪ ਚੀਨੈ=ਜਾਨਣਾ, ਗੁਰਮੁਖਾਂ ਦਾ ਅਸਲ ਹਠ ਜੋਗ ਏਹੋ ਹੈ॥ ੧੭॥

*ਅਥਵਾ:-* ਗੁਰਮੁਖਾਂ ਨੇ ਮੁਖੀ ਗੁਰਾਂ ਦੇ ਸ਼ਬਦ ਵਿਚ ਜੋਗ=ਜੁੜ ਕੇ ਹਿਰਦੇ ਵਿਚ ਆਤਮਾ ਨੂੰ ਇਕ ਮੁਰਾਰੀ ਰੂਪ ਜਾਣਿਆ॥ ੧੭॥

## ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ॥੧੮॥

ਗੁਰ ਸ਼ਬਦ ਵਿਚ ਰਾਤਾ=ਤਦਾਕਾਰ ਹੋਣ ਕਰਕੇ ਜਿਹੜਾ ਮਨ ਮਨੌਤ ਵਲੋਂ ਇਸਥਿਤ ਹੋਇਆ ਹੈ, ਗੁਰਮੁਖਾਂ ਦੀ ਏਹੋ ਕਰਣੀ ਸਾਰੀ=ਸਰੇਸ਼ਟ ਹੈ॥ ੧੮॥

## ਬੇਦੁ ਬਾਦੁ ਨ ਪਾਖੰਡੁ ਅਉਧੂ ਗੁਰਮੁਖਿ ਸਬਦਿ ਬੀਚਾਰੀ॥੧੯॥

ਹੇ ਅਉਧੂ=ਜੋਗੀ ! ਬੇਦਾਂ ਨੂੰ ਪੜ੍ਹ ਕੇ ਬਾਦੁ=ਝਗੜਾ ਤੇ ਪਖੰਡ ਨਾ ਕਰ, ਮੁਖੀ ਗੁਰਾਂ ਦੇ ਸ਼ਬਦ ਨੂੰ ਵਿਚਾਰਨਾ ਕਰ॥ ੧੯॥

## ਗੁਰਮੁਖਿ ਜੋਗੁ ਕਮਾਵੈ ਅਉਧੂ ਜਤੁ ਸਤੁ ਸਬਦਿ ਵੀਚਾਰੀ॥੨੦॥

ਹੇ ਅਉਧੂ=ਜੋਗੀ ! ਮੁਖੀ ਗੁਰਾਂ ਦੁਆਰੇ ਜੋਗ ਨੂੰ ਕਮਾਉਂਣਾ ਕਰ ਅਤੇ ਜਤ, ਸਤ ਦੇ ਸਹਿਤ ਹੋ ਕੇ ਸ਼ਬਦ ਦੀ ਵਿਚਾਰ ਕਰ, *ਵਾ:-* ਸਬਦਿ=ਬ੍ਰਹਮ ਦੀ ਵਿਚਾਰ ਕਰ॥ ੨੦॥

## ਸਬਦਿ ਮਰੈ ਮਨੁ ਮਾਰੇ ਅਉਧੂ ਜੋਗ ਜੁਗਤਿ ਵੀਚਾਰੀ॥੨੧॥

ਹੇ ਅਉਧੂ=ਜੋਗੀ ! ਜੋ ਗੁਰਾਂ ਦੇ ਸ਼ਬਦ ਦੁਆਰਾ ਆਪ ਜੀਵਤ ਭਾਅ ਤੋਂ ਮਰਦਾ ਹੈ ਅਤੇ ਹੋਰਨਾਂ ਦੇ ਮਨ ਨੂੰ ਭੀ ਸੰਸਾਰ ਵਲੋਂ ਮਾਰਦਾ ਹੈ, ਉਹ ਜੋਗ ਦੀ ਜੁਗਤੀ ਨੂੰ ਵਿਚਾਰਦਾ ਹੈ॥ ੨੧॥

## ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ॥੨੨॥

ਹੇ ਅਵਧੂ=ਜੋਗੀ ! ਮਾਇਆ ਦਾ ਮੋਹ ਹੀ ਸੰਸਾਰ-ਸਮੁੰਦਰ ਹੈ। *ਅਥਵਾ:-* ਮਾਇਆ ਦੇ ਮੋਹ ਕਰਕੇ ਜੀਵ ਸੰਸਾਰ-ਸਮੁੰਦਰ ਵਿਚ ਡੁਬ ਰਿਹਾ ਹੈ, ਜੋ ਸ਼ਬਦ ਦੀ ਵਿਚਾਰ ਕਰਦਾ ਹੈ, ਉਹ ਤਰਦਾ ਹੈ ਅਤੇ ਆਪਣੀਆਂ ਕੁਲਾਂ ਨੂੰ ਤਰਦਾ ਹੈ॥ ੨੨॥

## ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ॥੨੩॥

ਹੇ ਅਉਧੂ=ਜੋਗੀ ! ਚਾਰਿਆਂ ਜੁਗਾਂ ਵਿਚ ਸ਼ਬਦ ਦਾਤੇ ਗੁਰੂ ਸਾਹਿਬ ਜੀ ਸੂਰ=ਸੂਰਜ ਵਾਂਗੂ ਹਨ, ਉਹਨਾਂ ਦੀ ਜੋ ਬਾਣੀ ਭਗਤੀ ਕਰਾਉਣ ਵਾਲੀ ਹੈ, ਏਹੋ ਕਿਰਨਾਂ ਵਿਥਾਰੀਆਂ ਹਨ॥ ੨੩॥

## ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ॥੨੪॥

ਹੇ ਅਉਧੂ=ਜੋਗੀ ! ਇਹ ਮਨ ਮਾਇਆ ਵਿਚ ਮੋਹਿਆ ਹੋਇਆ ਹੈ, ਗੁਰਾਂ ਦੀ ਸ਼ਬਦ ਨੂੰ ਵਿਚਾਰੇ ਤਾਂ ਮਾਇਆ ਵਿਚੋਂ ਨਿਕਲਦਾ ਹੈ॥ ੨੪॥

## ਆਪੇ ਬਖਸੇ ਮੇਲਿ ਮਿਲਾਏ ਨਾਨਕ ਸਰਣਿ ਤੁਮਾਰੀ॥੨੫॥੯॥

ਗੁਰੂ ਜੀ ਕਥਨ ਕਰਦੇ ਹਨ—ਮੈਂਨੇ ਤਾਂ ਆਪ ਜੀ ਦੀ ਸ਼ਰਨ ਗ੍ਰਹਿਣ ਕੀਤੀ ਹੈ, ਜਿਸ ਨੂੰ ਆਪ ਸਤਸੰਗ, *ਵਾ:-* ਗੁਰਾਂ ਦੇ ਮੇਲ ਵਿਚ ਮਿਲਾਂਵਦੇ ਹੋ, ਉਸ ਦੇ ਔਗੁਣਾਂ ਨੂੰ ਆਪ ਹੀ ਬਖ਼ਸ਼ ਲੈਂਦੇ ਹੋ॥ ੨੫॥ ੯॥

# ਰਾਮਕਲੀ ਮਹਲਾ ੩ ਅਸਟਪਦੀਆ
# ੧ੴ ਸਤਿਗੁਰ ਪ੍ਰਸਾਦਿ॥

ਇਕ ਜੋਗੀ ਨੇ ਬਾਹਰਲੇ ਜੋਗੀਆਂ ਵਾਲੇ ਚਿੰਨ ਧਾਰੇ ਹੋਏ ਸਨ, ਅੰਤ੍ਰੀਵ ਗੁਣ ਕੋਈ ਨਹੀਂ ਸੀ ਉਸ ਦੇ ਪ੍ਰਤੀ ਸ੍ਰੀ ਗੁਰੂ ਅਮਰਦਾਸ ਜੀ ਕਥਨ ਕਰਦੇ ਹਨ-

**ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ॥**

ਹੇ ਜੋਗੀ ! ਖੋਟਿਆਂ ਕੰਮਾ ਵਲੋਂ ਸ਼ਰਮ ਕਰਨੀ ਏਹੋ ਮੁੰਦਰਾਂ ਕੰਨਾਂ ਵਿਚ ਪਾਉਣਾ ਕਰ,

*ਅਥਵਾ:*- ਸਰਮੈ=ਵੈਰਾਗ ਦੀਆਂ ਮੁੰਦਰਾਂ ਕੰਨਾਂ ਵਿਚ ਪਾਉਣਾ ਕਰ, ਗਰੀਬਾਂ ਉਪਰ ਜੋ ਦਇਆ ਕਰਨੀ ਹੈ, ਏਹੀ ਤੂੰ ਖਿੰਥਾ ਪਹਿਰਣੀ ਕਰ।

**ਆਵਣੁ ਜਾਣੁ ਬਿਭੂਤਿ ਲਾਇ ਜੋਗੀ**
**ਤਾ ਤੀਨਿ ਭਵਣ ਜਿਣਿ ਲਇਆ॥੧॥**

ਹੇ ਜੋਗੀ ! ਸੰਸਾਰ ਨੂੰ ਆਉਣੇ ਜਾਣਾ ਵਾਲਾ ਸਮਝਣਾ ਏਹੋ ਬਿਭੂਤੀ ਲਗਾਉਣਾ ਕਰ,

*ਅਥਵਾ:*- ਪਰਮੇਸ਼ਰ ਨੂੰ ਆਉਣੇ ਜਾਣੇ ਵਲੋਂ ਇਸਥਿਤ ਰੂਪ ਸਮਝਣਾ ਏਹੋ ਬਿਭੂਤੀ ਲਗਾਉਣਾ ਕਰ ਤਾਂ ਤੂੰ ਤਿੰਨਾਂ ਭਵਨਾਂ ਨੂੰ ਜਿਣਿ=ਜਿੱਤ ਲਵੇਗਾ॥ ੧॥

**ਐਸੀ ਕਿੰਗੁਰੀ ਵਜਾਇ ਜੋਗੀ॥**

ਹੇ ਜੋਗੀ ! ਬ੍ਰਹਮ ਚਿੰਤਨ ਕਰਨੇ ਰੂਪ ਅਜੇਹੀ ਕਿੰਗ ਵਜਾਉਣਾ ਕਰ।

**ਜਿਤੁ ਕਿੰਗੁਰੀ ਅਨਹਦੁ ਵਾਜੈ ਹਰਿ ਸਿਉ ਰਹੈ ਲਿਵ ਲਾਇ॥੧॥ਰਹਾਉ॥**

ਜਿਸ ਕਿੰਗ ਦੇ ਵਜਣੇ ਕਰਕੇ ਅਨਹਦੁ=ਇਕ ਰਸ ਹਰੀ, ਵਾਜੈ=ਪ੍ਰਗਟ ਹੋਵੇ ਅਤੇ ਹਰੀ ਦੇ ਨਾਲ ਤੇਰੀ ਲਿਵ ਲਗੀ ਰਹੇ, ਭਾਵ ਬਿਰਤੀ ਜੁੜੀ ਰਹੇ॥ ੧॥ ਰਹਾਉ॥

**ਸਤੁ ਸੰਤੋਖੁ ਪਤੁ ਕਰਿ ਝੋਲੀ ਜੋਗੀ ਅੰਮ੍ਰਿਤ ਨਾਮੁ ਭੁਗਤਿ ਪਾਈ॥**

ਹੇ ਜੋਗੀ! ਸੱਚ ਬੋਲਣੇ ਰੂਪੀ ਪਤੁ=ਪਾਤ੍ਰ ਭਾਵ ਚਿਪੀ ਕਰ, ਸੰਤੋਖ ਰੂਪੀ ਝੋਲੀ ਰਖਣੀ ਕਰ ਅਤੇ ਨਾਮ ਅੰਮ੍ਰਿਤ ਰੂਪ ਭੁਗਤ ਨੂੰ ਪਾਣਾ ਕਰ, ਭਾਵ ਨਾਮ ਰੂਪੀ ਭੋਜਨ ਖਾਣਾ ਕਰ।

**ਧਿਆਨ ਕਾ ਕਰਿ ਡੰਡਾ ਜੋਗੀ ਸਿੰਙੀ ਸੁਰਤਿ ਵਜਾਈ॥੨॥**

ਹੇ ਜੋਗੀ ! ਪ੍ਰਭੂ ਦਾ ਧਿਆਨ ਕਰਨਾ ਏਹੀ ਡੰਡਾ ਫੜਣਾ ਕਰ, ਪਰਮੇਸ਼ਰ ਵਿਚ ਸੁਰਤ ਜੋੜਣੀ,

ਵਾ:- ਪਰਮੇਸ਼ਰ ਵਿਚ ਸਰੇਸ਼ਟ ਪ੍ਰੀਤੀ ਕਰਨੀ ਏਹ ਸਿੰਙੀ ਵਜਾਣਾ ਕਰ॥ ੨॥

**ਮਨੁ ਦ੍ਰਿੜੁ ਕਰਿ ਆਸਣਿ ਬੈਸੁ ਜੋਗੀ ਤਾ ਤੇਰੀ ਕਲਪਣਾ ਜਾਈ॥**

ਹੇ ਜੋਗੀ ! ਮਨ ਨੂੰ ਦ੍ਰਿੜ੍ਹ ਕਰਨਾ ਇਸ ਆਸਣ ਉੱਤੇ ਬੈਠਣਾ ਕਰ ਤਾਂ ਤੇਰੀ ਸਭ ਕਲਪਨਾ ਚਲੀ ਜਾਏਗੀ।

**ਕਾਇਆ ਨਗਰੀ ਮਹਿ ਮੰਗਣਿ ਚੜਹਿ ਜੋਗੀ ਤਾ ਨਾਮੁ ਪਲੈ ਪਾਈ॥ ੩ ॥**

ਹੇ ਜੋਗੀ ! ਜੇਕਰ ਤੂੰ ਇਸ ਕਾਂਇਆ ਰੂਪ ਨਗਰੀ ਵਿਚ ਮੰਗਣ ਵਾਸਤੇ ਚੜ੍ਹੇਂ ਤਾਂ ਨਾਮ ਰੂਪ ਭਿਖਿਆ ਨੂੰ ਬੁੱਧੀ ਰੂਪ ਪੱਲੇ ਵਿਚ ਪਾ ਲਵੇਂਗਾ॥ ੩ ॥

**ਇਤੁ ਕਿੰਗੁਰੀ ਧਿਆਨੁ ਨ ਲਾਗੈ ਜੋਗੀ ਨਾ ਸਚੁ ਪਲੈ ਪਾਇ॥**

ਹੇ ਜੋਗੀ ! ਇਹ ਜਿਹੜੀ ਲੋਕ ਦਿਖਾਵੇ ਲਈ ਕਿੰਗ ਵਜਾਉਂਦਾ ਹੈਂ, ਇਸ ਕਿੰਗ ਕਰਕੇ ਪਰਮੇਸ਼ਰ ਵਿਚ ਧਿਆਨ ਲਗਦਾ ਨਹੀਂ ਹੈ, ਨਾ ਹੀ ਬੁੱਧੀ ਰੂਪ ਪੱਲੇ ਵਿਚ ਸੱਚ ਨਾਮ, ਵਾ:- ਸਚੁ=ਸੁਖ ਪੈਂਦਾ ਹੈ।

**ਇਤੁ ਕਿੰਗੁਰੀ ਸਾਂਤਿ ਨ ਆਵੈ ਜੋਗੀ ਅਭਿਮਾਨੁ ਨ ਵਿਚਹੁ ਜਾਇ॥ ੪ ॥**

ਹੇ ਜੋਗੀ ! ਇਸ ਬਾਹਰਲੀ ਕਿੰਗ ਦੇ ਵਜਾਉਣ ਕਰਕੇ ਸ਼ਾਂਤੀ ਨਹੀਂ ਆਉਂਦੀ ਨਾ ਹੀ ਹਿਰਦੇ ਵਿਚੋਂ ਅਭਿਮਾਨੁ=ਹੰਕਾਰ ਜਾਂਦਾ ਹੈ॥ ੪ ॥

**ਭਉ ਭਾਉ ਦੁਇ ਪਤ ਲਾਇ ਜੋਗੀ ਇਹੁ ਸਰੀਰੁ ਕਰਿ ਡੰਡੀ॥**

ਹੇ ਜੋਗੀ ! ਭਉ=ਡਰ ਤੇ ਭਾਉ=ਪ੍ਰੇਮ ਇਹ ਦੋ ਪਤ ਲਾਇ=ਤੂੰਬੇ ਲਗਾਉਣਾ ਕਰ, ਇਸ ਸਰੀਰ ਨੂੰ ਸਾਵਧਾਨ ਕਰਨਾ ਏਹੀ ਡੰਡੀ ਕਰ।

**ਗੁਰਮੁਖਿ ਹੋਵਹਿ ਤਾ ਤੰਤੀ ਵਾਜੈ ਇਨ ਬਿਧਿ ਤ੍ਰਿਸਨਾ ਖੰਡੀ॥ ੫ ॥**

ਜੇ ਤੂੰ ਗੁਰਮੁਖ ਹੋਵੇਂਗਾ ਤਾਂ ਤੇਰੀ ਬਿਰਤੀ ਰੂਪੀ ਤਾਰ ਵਜੇਗੀ, ਭਾਵ ਤੇਰੀ ਬਿਰਤੀ ਵਿਚੋਂ ਅਹੰਬ੍ਰਹਮਸਮੀ ਰੂਪ ਧੁਨ ਨਿਕਲੇਗੀ ਅਤੇ ਇਸ ਬਿਧੀ ਨਾਲ ਤੇਰੇ ਅੰਦਰੋਂ ਮਾਇਆ ਦੀ ਤ੍ਰਿਸ਼ਨਾ ਖੰਡੀ=ਨਾਸ ਹੋ ਜਾਵੇਗੀ॥ ੫ ॥

**ਹੁਕਮੁ ਬੁਝੈ ਸੋ ਜੋਗੀ ਕਹੀਐ ਏਕਸ ਸਿਉ ਚਿਤੁ ਲਾਏ॥**

ਜੋ ਹੁਕਮ ਨੂੰ ਬੁਝਦਾ ਹੈ ਤੇ ਇਕ ਪ੍ਰਭੂ ਨਾਲ ਚਿਤ ਬਿਰਤੀ ਨੂੰ ਲਗਾਂਵਦਾ ਹੈ, ਸੋ ਜੋਗੀ ਕਹੀਐ=ਓਹੀ ਅਸਲ ਜੋਗੀ ਕਿਹਾ ਜਾਂਦਾ ਹੈ।

**ਸਹਸਾ ਤੂਟੈ ਨਿਰਮਲੁ ਹੋਵੈ ਜੋਗ ਜੁਗਤਿ ਇਵ ਪਾਏ॥ ੬ ॥**

ਸੰਸੇ ਦੇ ਟੁੱਟ ਜਾਣ ਕਰਕੇ ਮਨ ਸ਼ੁਧ ਹੁੰਦਾ ਹੈ, ਇਸ ਤਰ੍ਹਾਂ ਕਰਕੇ ਜੋਗ ਦੀ ਜੁਗਤੀ ਨੂੰ ਪਾਂਵਦਾ ਹੈ॥ ੬ ॥

**ਨਦਰੀ ਆਵਦਾ ਸਭੁ ਕਿਛੁ ਬਿਨਸੈ ਹਰਿ ਸੇਤੀ ਚਿਤੁ ਲਾਇ॥**

ਜੋ ਨਜ਼ਰ ਵਿਚ ਆਉਂਦਾ ਹੈ, ਉਹ ਸਭ ਕੁਝ ਨਾਸ ਹੋ ਜਾਂਦਾ ਹੈ, ਇਹ ਨਿਸਚੇ ਕਰਕੇ ਤੂੰ ਹਰੀ ਦੇ ਨਾਲ ਚਿਤ ਬਿਰਤੀ ਨੂੰ ਲਗਾਵਣਾ ਕਰ।

**ਸਤਿਗੁਰ ਨਾਲਿ ਤੇਰੀ ਭਾਵਨੀ ਲਾਗੈ ਤਾ ਇਹ ਸੋਝੀ ਪਾਇ॥ ੭ ॥**

ਜਾਂ ਸਤਿਗੁਰਾਂ ਨਾਲ ਤੇਰੀ ਸ਼ਰਧਾ ਲੱਗ ਜਾਵੇ ਤਾਂ ਤੂੰ ਇਸ ਤਰ੍ਹਾਂ ਦੀ ਗਿਆਤ ਪਾਵੇਂਗਾ॥ ੭ ॥

[ਪੰਨਾ ੯੦੯]

## ਏਹੁ ਜੋਗੁ ਨ ਹੋਵੈ ਜੋਗੀ ਜਿ ਕੁਟੰਬੁ ਛੋਡਿ ਪਰਭਵਣੁ ਕਰਹਿ॥

ਹੇ ਜੋਗੀ ! ਇਸ ਤਰ੍ਹਾਂ ਦਾ ਜੋਗ ਨਹੀਂ ਹੁੰਦਾ, ਜਿਹੜਾ ਆਪਣੇ ਕੁਟੰਬ ਨੂੰ ਛੱਡ ਕੇ ਪਰ ਭਵਣੁ ਕਰਹਿ=ਭਲੀ ਪ੍ਰਕਾਰ ਫਿਰਨਾ ਹੀ ਕਰਦਾ ਹੈ।

## ਗ੍ਰਿਹ ਸਰੀਰ ਮਹਿ ਹਰਿ ਹਰਿ ਨਾਮੁ
## ਗੁਰ ਪਰਸਾਦੀ ਅਪਣਾ ਹਰਿ ਪ੍ਰਭੁ ਲਹਹਿ॥੮॥

ਇਸ ਸਰੀਰ ਰੂਪੀ ਘਰ ਵਿਚ ਗੁਰ ਕਿਰਪਾ ਦੁਆਰੇ ਹਰਿ ਹਰਿ ਨਾਮ ਨੂੰ ਜਪਣਾ ਕਰ ਤਾਂ ਤੂੰ ਆਪਣੇ ਹਰੀ ਪ੍ਰਭੂ ਨੂੰ ਲਖ ਲਵੇਂਗਾ॥ ੮॥

## ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ॥

ਹੇ ਜੋਗੀ ! ਇਹ ਸੰਸਾਰ ਤਾਂ ਮਿੱਟੀ ਆਦਿਕ ਪੰਜਾਂ ਤੱਤਾਂ ਦਾ ਪੁਤਲਾ ਹੈ, ਇਸ ਦੇ ਵਿਚ ਮਾਇਆ ਦੀ ਤ੍ਰਿਸ਼ਨਾ ਰੂਪੀ ਇਕ ਵੱਡਾ ਰੋਗ ਲਗਾ ਹੋਇਆ ਹੈ।

## ਅਨੇਕ ਜਤਨ ਭੇਖ ਕਰੈ ਜੋਗੀ ਰੋਗੁ ਨ ਜਾਇ ਗਵਾਇਆ॥੯॥

ਹੇ ਜੋਗੀ ! ਅਨੇਕ ਤਰ੍ਹਾਂ ਦੇ ਜਤਨਾਂ ਨਾਲ ਤੂੰ ਭੇਖਾਂ ਨੂੰ ਕਰ ਲਵੇਂ ਤਾਂ ਭੀ ਇਹ ਤ੍ਰਿਸ਼ਨਾ ਰੂਪੀ ਰੋਗ ਗੁਆਇਆ ਨਹੀਂ ਜਾਂਦਾ॥ ੯॥

## ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸ ਨੋ ਮੰਨਿ ਵਸਾਏ॥

ਹੇ ਜੋਗੀ ! ਹਰੀ ਦਾ ਨਾਮ ਹੀ ਇਕ ਦਾਰੂ ਹੈ, ਜਿਸ ਦੇ ਮਨ ਵਿਚ ਪ੍ਰਭੂ ਵਸਾਂਦਾ ਹੈ, ਉਸ ਦਾ ਰੋਗ ਦੂਰ ਹੋ ਜਾਂਦਾ ਹੈ।

## ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ॥੧੦॥

ਜਿਹੜਾ ਤਾਂ ਗੁਰਮੁਖ ਹੁੰਦਾ ਹੈ, ਓਹੀ ਬੁਝਦਾ ਹੈ ਅਤੇ ਓਹੀ ਜੋਗ ਵਿਚ ਜੁਗਤਿ=ਜੁੜਨਾ ਪਾਉਂਦਾ ਹੈ॥ ੧੦॥

## ਜੋਗੈ ਕਾ ਮਾਰਗੁ ਬਿਖਮੁ ਹੈ ਜੋਗੀ ਜਿਸ ਨੋ ਨਦਰਿ ਕਰੇ ਸੋ ਪਾਏ॥

ਹੇ ਜੋਗੀ ! ਜੋਗ ਦਾ ਮਾਰਗੁ=ਰਸਤਾ ਬੜਾ ਬਿਖਮੁ=ਕਠਨ ਹੈ, ਜਿਸ ਉੱਤੇ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਦਾ ਹੈ, ਓਹੀ ਜੋਗੀ ਜੋਗ ਦੇ ਰਸਤੇ ਨੂੰ ਪਾਂਦਾ ਹੈ।

## ਅੰਤਰਿ ਬਾਹਰਿ ਏਕੋ ਵੇਖੈ ਵਿਚਹੁ ਭਰਮੁ ਚੁਕਾਏ॥੧੧॥

ਹਿਰਦੇ ਵਿਚੋਂ ਭਰਮ ਨੂੰ ਚੁਕਾਏ=ਦੂਰ ਕਰਕੇ ਸਰੀਰ ਦੇ ਅੰਦਰ ਬਾਹਰ ਇਕ ਪ੍ਰਭੂ ਨੂੰ ਵੇਖਣਾ ਕਰ॥ ੧੧॥

## ਵਿਣੁ ਵਜਾਈ ਕਿੰਗੁਰੀ ਵਾਜੈ ਜੋਗੀ ਸਾ ਕਿੰਗੁਰੀ ਵਜਾਇ॥

ਹੇ ਜੋਗੀ ! ਵਜਾਏ ਤੋਂ ਬਿਨਾਂ ਹੀ 'ਮਰਦਾਨੇ ਦੇ ਰਬਾਬ ਵਾਂਗੂ' ਕਿੰਗ ਆਪੇ ਵਜਣਾ ਕਰੇ, ਉਹ ਕਿੰਗ ਤੂੰ ਵਜਾਉਂਣਾ ਕਰ। ਐਸੇ ਹੇ ਜੋਗੀ ! ਬਿਰਤੀ ਲਗਾਏ ਤੋਂ ਬਿਨਾਂ ਹੀ ਬਿਰਤੀ ਬ੍ਰਹਮਾਕਾਰ ਹੋ ਜਾਵੇ, ਅਜੇਹੀ

ਬਿਰਤੀ ਰੂਪ ਕਿੰਗ ਵਜਾਉਣਾ ਕਰ।

**ਕਹੈ ਨਾਨਕੁ ਮੁਕਤਿ ਹੋਵਹਿ ਜੋਗੀ ਸਾਚੇ ਰਹਹਿ ਸਮਾਇ ॥੧੨॥੧॥੧੦॥**

ਗੁਰੂ ਜੀ ਕਥਨ ਕਰਦੇ ਹਨ—ਹੇ ਜੋਗੀ ! ਫਿਰ ਤੂੰ ਮੁਕਤ ਰੂਪ ਹੋ ਜਾਵੇਂਗਾ ਅਤੇ ਅੰਤ ਨੂੰ ਸੱਚੇ ਵਿਚ ਅਭੇਦ ਹੋ ਰਹੇਂਗਾ॥ ੧੨॥ ੧॥ ੧੦॥

## ਰਾਮਕਲੀ ਮਹਲਾ ੩ ॥

**ਭਗਤਿ ਖਜਾਨਾ ਗੁਰਮੁਖਿ ਜਾਤਾ ਸਤਿਗੁਰਿ ਬੂਝਿ ਬੁਝਾਈ॥੧॥**

ਸਤਿਗੁਰਾਂ ਨੇ ਇਹ ਬੂਝਿ ਬੁਝਾਈ=ਸਿਖਿਆ ਸਮਝਾਈ ਹੈ ਕਿ ਭਗਤੀ ਰੂਪ ਖ਼ਜ਼ਾਨੇ ਨੂੰ ਗੁਰਮੁਖਾਂ ਨੇ ਹੀ ਜਾਤਾ=ਜਾਣਿਆ ਹੈ॥ ੧॥

**ਸੰਤਹੁ ਗੁਰਮੁਖਿ ਦੇਇ ਵਡਿਆਈ॥੧॥ ਰਹਾਉ॥**

ਹੇ ਸੰਤੋ ! ਉਹ ਪ੍ਰਭੂ ਗੁਰਮੁਖਾਂ ਨੂੰ ਹੀ ਵਡਿਆਈ ਦੇਂਦਾ ਹੈ॥ ੧॥ ਰਹਾਉ॥

**ਸਚਿ ਰਹਹੁ ਸਦਾ ਸਹਜੁ ਸੁਖੁ ਉਪਜੈ ਕਾਮੁ ਕ੍ਰੋਧੁ ਵਿਚਹੁ ਜਾਈ॥੨॥**

ਸੱਚ ਨਾਮ ਵਿਚ ਰਹਿਣਾ ਕਰੋ ਤਾਂ ਸਹਜੇ ਹੀ ਸਦਾ ਸੁਖੁ=ਨਿਤ ਸੁਖ ਉਪਜੇਗਾ ਅਤੇ ਹਿਰਦੇ ਵਿਚੋਂ ਕਾਮ, ਕ੍ਰੋਧ, ਲੋਭ, ਮੋਹ ਆਦਿਕ ਦੂਰ ਹੋ ਜਾਣਗੇ॥ ੨॥

**ਆਪੁ ਛੋਡਿ ਨਾਮ ਲਿਵ ਲਾਗੀ ਮਮਤਾ ਸਬਦਿ ਜਲਾਈ॥੩॥**

ਆਪਾ ਭਾਅ ਹੰਕਾਰ ਨੂੰ ਛੱਡਿਆ ਤਾਂ ਨਾਮ ਸਿਮਰਨ ਵਿਚ ਬਿਰਤੀ ਲੱਗ ਗਈ ਅਤੇ ਗੁਰ ਸ਼ਬਦ ਦੁਆਰਾ ਮਮਤਾ ਨੂੰ ਜਲਾਈ=ਸਾੜ ਦਿੱਤਾ॥ ੩॥

**ਜਿਸ ਤੇ ਉਪਜੈ ਤਿਸ ਤੇ ਬਿਨਸੈ ਅੰਤੇ ਨਾਮੁ ਸਖਾਈ॥੪॥**

ਜਿਸ ਪਰਮੇਸ਼ਰ ਦੇ ਸੰਕਲਪ ਤੋਂ ਜੀਵ ਉਪਜੇ ਹਨ, ਓਸੇ ਦੇ ਸੰਕਲਪ ਨਾਲ ਬਿਨਸਦੇ ਹਨ,

*ਅਥਵਾ:-* ਜਿਸ ਤੇ ਉਪਜੇ ਸ਼ੁਭ ਗੁਣ ਤਿਸੀ ਤੇ ਬਿਨਸੇ ਅਸ਼ੁਭ ਗੁਣ, ਅੰਤ ਨੂੰ ਪ੍ਰਲੋਕ ਰਸਤੇ ਵਿਚ ਪਰਮੇਸ਼ਰ ਦਾ ਨਾਮ ਹੀ ਸਖਾਈ=ਸਹਾਇਤਾ ਕਰਨ ਵਾਲਾ ਹੈ॥ ੪॥

**ਸਦਾ ਹਜੂਰਿ ਦੂਰਿ ਨਹ ਦੇਖਹੁ ਰਚਨਾ ਜਿਨਿ ਰਚਾਈ॥੫॥**

ਜਿਸ ਪ੍ਰਭੂ ਨੇ ਸੰਸਾਰ ਦੀ ਰਚਨਾ ਰਚੀ ਹੈ, ਉਹ ਸਦਾ ਹਾਜ਼ਰਾ ਹਜ਼ੂਰ ਹੈ, ਉਸ ਨੂੰ ਦੂਰ ਨਾ ਦੇਖਣਾ ਕਰੋ॥ ੫॥

**ਸਚਾ ਸਬਦੁ ਰਵੈ ਘਟ ਅੰਤਰਿ ਸਚੇ ਸਿਉ ਲਿਵ ਲਾਈ॥੬॥**

ਜਿਸ ਨੇ ਸੱਚੇ ਪ੍ਰਭੂ ਨਾਲ ਲਿਵ ਲਗਾਈ ਹੈ, ਉਸ ਸੱਚੇ ਸਬਦੁ=ਬ੍ਰਹਮ ਨੂੰ ਘਟ ਦੇ ਅੰਦਰ ਰਵਿਆ ਨਿਸਚੇ ਕਰਦਾ ਹੈ॥ ੬॥

**ਸਤਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ॥੭॥**

ਸਤਸੰਗਤ ਵਿਚ ਪ੍ਰਭੂ ਦਾ ਨਾਮ ਅਮੋਲਕ ਹੈ, ਪਰ ਵੱਡਿਆਂ ਭਾਗਾਂ ਨਾਲ ਪਾਇਆ ਜਾਂਦਾ ਹੈ॥ ੭॥

**ਭਰਮਿ ਨ ਭੂਲਹੁ ਸਤਿਗੁਰੁ ਸੇਵਹੁ ਮਨੁ ਰਾਖਹੁ ਇਕ ਠਾਈ॥ ੮॥**

ਭਰਮਾਂ ਵਿਚ ਨਾ ਭੁਲੋ, ਪੂਰਨ ਸਤਿਗੁਰਾਂ ਨੂੰ ਸੇਵਣਾ ਕਰੋ ਅਤੇ ਆਪਣੇ ਮਨ ਨੂੰ ਇਕਾਗਰ ਕਰਕੇ ਇਕ ਸਰੂਪ ਜਗ੍ਹਾਂ 'ਪਰ ਰੱਖਣਾ ਕਰੋ॥ ੮॥

**ਬਿਨੁ ਨਾਵੈ ਸਭ ਭੂਲੀ ਫਿਰਦੀ ਬਿਰਥਾ ਜਨਮੁ ਗਵਾਈ॥ ੯॥**

ਨਾਮ ਤੋਂ ਬਿਨਾਂ ਸਭ ਸ੍ਰਿਸ਼ਟੀ ਭਰਮ ਵਿਚ ਭੁਲੀ ਫਿਰਦੀ ਹੈ ਅਤੇ ਆਪਣੇ ਮਨੁੱਖ ਜਨਮ ਨੂੰ ਵਿਅਰਥ ਗੁਆ ਰਹੀ ਹੈ॥ ੯॥

**ਜੋਗੀ ਜੁਗਤਿ ਗਵਾਈ ਹੰਢੈ ਪਾਖੰਡਿ ਜੋਗੁ ਨ ਪਾਈ॥ ੧੦॥**

ਜੋਗੀ ਜਨ ਜੋਗ ਦੀ ਜੁਗਤੀ ਨੂੰ ਗੁਆਈ ਹੰਢੈ=ਫਿਰਦਾ ਹੈ ਕਿਉਂਕਿ ਪਖੰਡ ਕਰਨ ਨਾਲ ਜੋਗ ਦੀ ਪ੍ਰਾਪਤੀ ਨਹੀਂ ਹੁੰਦੀ।

**ਸਿਵ ਨਗਰੀ ਮਹਿ ਆਸਣਿ ਬੈਸੈ ਗੁਰ ਸਬਦੀ ਜੋਗੁ ਪਾਈ॥ ੧੧॥**

ਸਿਵ ਨਗਰੀ=ਦਸਮ ਦੁਆਰ, ਵਾ:- ਸਤਸੰਗ ਵਿਚ ਬੈਠਣਾ ਏਸੇ ਆਸਣ 'ਪਰ ਬੈਠਣਾ ਕਰੇ ਅਤੇ ਗੁਰ ਉਪਦੇਸ਼ ਨੂੰ ਗ੍ਰਹਿਣ ਕਰੇ ਤਾਂ ਜੋਗ ਦੀ ਜੁਗਤੀ ਨੂੰ ਪਾਂਦਾ ਹੈ॥ ੧੧॥

**ਧਾਤੁਰ ਬਾਜੀ ਸਬਦਿ ਨਿਵਾਰੇ ਨਾਮੁ ਵਸੈ ਮਨਿ ਆਈ॥ ੧੨॥**

ਧਾ ਜਾਣ ਵਾਲੀ ਜੋ ਸੰਸਾਰ ਬਾਜੀ ਹੈ, ਇਸ ਨੂੰ ਗੁਰ ਸ਼ਬਦ ਦੁਆਰਾ ਨਵਿਰਤ ਕਰੇ ਤਾਂ ਹੀ ਮਨ ਵਿਚ ਨਾਮ ਆ ਕੇ ਵਸਦਾ ਹੈ॥ ੧੨॥

**ਏਹੁ ਸਰੀਰੁ ਸਰਵਰੁ ਹੈ ਸੰਤਹੁ ਇਸਨਾਨੁ ਕਰੇ ਲਿਵ ਲਾਈ॥ ੧੩॥**

ਹੇ ਸੰਤੋ ! ਇਹ ਮਨੁੱਖ ਸਰੀਰ ਤਾਂ ਸਰੋਵਰ ਹੈ, ਨਾਮ ਰੂਪ ਜਲ ਹੈ, ਲਿਵ ਦਾ ਲਗਾਣਾ ਏਹੋ ਇਸ਼ਨਾਨ ਕਰੇ ਨਾਮ ਜਲ ਵਿਚ ॥ ੧੩॥

**ਨਾਮਿ ਇਸਨਾਨੁ ਕਰਹਿ ਸੇ ਜਨ ਨਿਰਮਲ ਸਬਦੇ ਮੈਲੁ ਗਵਾਈ॥ ੧੪॥**

ਨਾਮ ਰੂਪ ਜਲ ਵਿਚ ਜੋ ਲਿਵ ਲਗਾਣੇ ਰੂਪ ਇਸ਼ਨਾਨ ਕਰਦੇ ਹਨ, ਉਹ ਪੁਰਸ਼ ਨਿਰਮਲ ਹਨ, ਉਨ੍ਹਾਂ ਨੇ ਗੁਰ ਸ਼ਬਦ ਦੁਆਰਾ ਪਾਪਾਂ ਰੂਪੀ ਮੈਲ ਗੁਆਈ ਹੈ॥ ੧੪॥

**ਤ੍ਰੈ ਗੁਣ ਅਚੇਤ ਨਾਮੁ ਚੇਤਹਿ ਨਾਹੀ ਬਿਨੁ ਨਾਵੈ ਬਿਨਸਿ ਜਾਈ॥ ੧੫॥**

ਤਿੰਨਾਂ ਗੁਣਾਂ ਵਿਚ ਲੱਗ ਕੇ ਜੀਵ ਅਚੇਤ=ਅਗਿਆਤ ਹੋ ਰਹੇ ਹਨ, ਸਤਿਨਾਮੁ ਨੂੰ ਚੇਤਦੇ ਨਹੀਂ ਹਨ, ਨਾਮ ਸਿਮਰਨ ਤੋਂ ਬਿਨਾਂ ਬਿਨਸਿ ਜਾਈ=ਜੰਮਦੇ ਮਰਦੇ ਹਨ॥ ੧੫॥

**ਬ੍ਰਹਮਾ ਬਿਸਨੁ ਮਹੇਸੁ ਤ੍ਰੈ ਮੂਰਤਿ ਤ੍ਰਿਗੁਣਿ ਭਰਮਿ ਭੁਲਾਈ॥ ੧੬॥**

ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਜੀ ਇਹ ਤਿੰਨੇ ਮੂਰਤੀਆਂ ਤਿੰਨਾਂ ਗੁਣਾਂ ਕਰਕੇ ਭਰਮ ਵਿਚ ਭੁਲੀਆ ਫਿਰਦੀਆਂ ਹਨ। *ਅਥਵਾ:-* ਬ੍ਰਹਮ, ਵਿਸ਼ਨੂੰ ਤੇ ਸ਼ਿਵ ਜੀ ਏਹ ਤਿੰਨੇ ਮੂਰਤੀਆਂ ਆਖਦੀਆਂ ਹਨ ਕਿ ਤ੍ਰੈਗੁਣੀ ਜੀਵ ਸਭ ਭਰਮ ਵਿਚ ਭੁਲੇ ਫਿਰਦੇ ਹਨ॥ ੧੬॥

## ਗੁਰ ਪਰਸਾਦੀ ਤ੍ਰਿਕੁਟੀ ਛੂਟੈ ਚਉਥੈ ਪਦਿ ਲਿਵ ਲਾਈ॥੧੭॥

ਗੁਰਾਂ ਦੀ ਕ੍ਰਿਪਾ ਕਰਕੇ ਰਜੋ, ਸਤੋ, ਤਮੋ, *ਵਾ:*- ਧਿਆਤਾ ਧਿਆਨ ਧੇਅ-ਰੂਪ ਤ੍ਰਿਕੁਟੀ ਜਿਨ੍ਹਾਂ ਦੀ ਟੁੱਟ ਗਈ ਹੈ ਉਨ੍ਹਾਂ ਨੇ ਚਉਥੈ ਪਦਿ=ਤੁਰੀਆ ਪਦ ਵਿਚ ਬਿਰਤੀ ਲਗਾਈ ਹੈ॥ ੧੭॥

## ਪੰਡਿਤ ਪੜਹਿ ਪੜਿ ਵਾਦੁ ਵਖਾਣਹਿ ਤਿੰਨਾ ਬੂਝ ਨ ਪਾਈ॥੧੮॥

ਪੰਡਿਤ ਲੋਕ ਸ਼ਾਸਤ੍ਰਾਂ ਨੂੰ ਪੜ੍ਹਦੇ ਹਨ, ਪੜ੍ਹਕੇ ਵਾਦੁ=ਝਗੜਿਆਂ ਨੂੰ ਹੀ ਕਥਨ ਕਰਦੇ ਹਨ, ਇਸ ਲਈ ਉਨ੍ਹਾਂ ਨੇ ਪਰਮੇਸ਼ਰ ਪ੍ਰਾਪਤੀ ਦੀ ਬੂਝ=ਗਿਆਤ ਨਹੀਂ ਪਾਈ॥ ੧੮॥

## ਬਿਖਿਆ ਮਾਤੇ ਭਰਮਿ ਭੁਲਾਏ ਉਪਦੇਸੁ ਕਹਹਿ ਕਿਸੁ ਭਾਈ॥੧੯॥

ਬਿਖਿਆ=ਮਾਇਆ ਵਿਚ ਮਸਤ ਹੋ ਕੇ ਭਰਮ ਵਿਚ ਭੁਲਾਏ ਗਏ ਹਨ, ਹੇ ਭਾਈ ! ਉਹ ਫਿਰ ਉਪਦੇਸ਼ ਕਿਸ ਨੂੰ ਕਹਿ ਸਕਦੇ ਹਨ, ਧਾਰਣਾ ਤੋਂ ਬਿਨਾਂ ਹੋਣ ਕਰਕੇ॥ ੧੯॥

## ਭਗਤ ਜਨਾ ਕੀ ਊਤਮ ਬਾਣੀ ਜੁਗਿ ਜੁਗਿ ਰਹੀ ਸਮਾਈ॥੨੦॥

ਧਾਰਨਾ ਵਾਲੇ ਜੋ ਭਗਤ ਹਨ, ਉਹਨਾਂ ਭਗਤ ਜਨਾਂ ਦੀ ਬਾਣੀ ਸਭ ਤੋਂ ਉੱਤਮ ਹੈ, ਜੋ ਜੁਗਾਂ-ਜੁਗਾਂ ਵਿਚ ਉਤਮ ਜਗਿਆਸੂਆਂ ਦੇ ਹਿਰਦੇ ਵਿਚ ਸਮਾਅ ਰਹੀ ਹੈ। *ਅਥਵਾ:*- ਉਹਨਾਂ ਨੇ ਇਹ ਨਿਸਚੇ ਕੀਤਾ ਹੈ ਕਿ ਪ੍ਰਭੂ ਦੀ ਚੇਤਨ ਸਤਾ ਜੁਗਾਂ-ਜੁਗਾਂ ਵਿਚ ਸਮਾਅ ਰਹੀ ਹੈ॥ ੨੦॥

[ਪੰਨਾ ੯੧੦]

## ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ॥੨੧॥

ਭਗਤ ਜਨਾਂ ਦੀ ਬਾਣੀ ਵਿਚ ਜੋ ਲਗਦਾ ਹੈ, ਉਹ ਮੁਕਤੀ ਪਾਂਦਾ ਹੈ ਕਿਉਂਕ ਉਹਨਾਂ ਦੇ ਉਪਦੇਸ਼ ਕਰਕੇ ਸੱਚ ਸਰੂਪ ਵਿਚ ਸਮਾਈ ਹੁੰਦੀ ਹੈ। *ਅਥਵਾ:*- ਸੱਚੇ ਬ੍ਰਹਮ ਵਿਚ ਸਮਾਈ ਹੁੰਦੀ ਹੈ॥ ੨੧॥

## ਕਾਇਆ ਨਗਰੀ ਸਬਦੇ ਖੋਜੇ ਨਾਮੁ ਨਵੰ ਨਿਧਿ ਪਾਈ॥੨੨॥

ਜੋ ਗੁਰ ਉਪਦੇਸ਼ ਦੁਆਰਾ ਕਾਇਆ ਰੂਪ ਨਗਰੀ ਵਿੱਚੋਂ ਖੋਜਦੇ ਹਨ, ਉਹਨਾਂ ਨੇ ਨਾਮ ਰੂਪ ਨੌਂ ਨਿਧੀ ਪਾਈ ਹੈ॥ ੨੨॥

## ਮਨਸਾ ਮਾਰਿ ਮਨੁ ਸਹਜਿ ਸਮਾਣਾ
## ਬਿਨੁ ਰਸਨਾ ਉਸਤਤਿ ਕਰਾਈ॥੨੩॥

ਜਿਸ ਨੇ ਮਨਸਾ=ਵਾਸ਼ਨਾ ਨੂੰ ਮਾਰਿਆ ਹੈ, ਉਸ ਦਾ ਮਨ ਸਹਜ ਪਦ ਵਿਚ ਸਮਾਇਆ ਹੈ, ਰਸਨਾ ਆਦਿਕ ਇੰਦ੍ਰੀਆਂ ਤੋਂ ਬਿਨਾਂ ਜੋ ਪ੍ਰਭੂ ਹੈ, ਉਸ ਦੀ ਉਸਤਤੀ ਉਹਨਾਂ ਨੇ ਆਪ ਕੀਤੀ ਹੈ ਤੇ ਹੋਰਨਾਂ ਤੋਂ ਕਰਾਈ ਹੈ। *ਅਥਵਾ:*- ਉਹਨਾਂ ਨੇ ਰਸਨਾਂ ਤੋਂ ਬਿਨਾਂ ਮਧਮਾ ਬਾਣੀ ਦੁਆਰਾ ਪ੍ਰਭੂ ਦੀ ਉਸਤਤੀ ਆਪ ਕੀਤੀ ਹੈ ਤੇ ਹੋਰਨਾਂ ਪਾਸੋਂ ਕਰਾਈ ਹੈ॥ ੨੩॥

## ਲੋਇਣ ਦੇਖਿ ਰਹੇ ਬਿਸਮਾਦੀ ਚਿਤੁ ਅਦਿਸਟਿ ਲਗਾਈ॥੨੪॥

ਉਹਨਾਂ ਦੇ ਲੋਇਣ=ਨੇਤ੍ਰ ਅਸਚਰਜ ਰੂਪ ਪਰਮਾਤਮਾ ਨੂੰ ਵੇਖ ਰਹੇ ਹਨ,

*ਅਥਵਾ:-* ਗਿਆਨ ਵੈਰਾਗ ਰੂਪ ਅੱਖਾਂ ਵਾਲੇ ਅਸਚਰਜ ਰੂਪ ਪਰਮੇਸ਼ਰ ਨੂੰ ਵੇਖ ਰਹੇ ਹਨ ਅਤੇ ਚਿਤ ਬਿਰਤੀ ਨੂੰ ਉਹਨਾਂ ਨੇ ਅਦਿਸਟਿ=ਪਰਮਾਤਮਾ ਵਿਚ ਲਗਾਇਆ ਹੈ॥ ੨੪॥

**ਅਦਿਸਟੁ ਸਦਾ ਰਹੈ ਨਿਰਾਲਮੁ ਜੋਤੀ ਜੋਤਿ ਮਿਲਾਈ॥ ੨੫॥**

ਉਹ ਅਦਿਸਟੁ=ਪਰਮਾਤਮਾ ਸਦਾ ਹੀ ਨਿਰਾਲਮੁ=ਅਸੰਗ ਰਹਿੰਦਾ ਹੈ ਅਤੇ ਉਸ ਜੋਤੀ ਨੇ ਆਪਣੀ ਜੋਤ ਸਾਰੇ ਮਿਲਾਈ ਹੋਈ ਹੈ॥ ੨੫॥

**ਹਉ ਗੁਰੁ ਸਾਲਾਹੀ ਸਦਾ ਆਪਣਾ ਜਿਨਿ ਸਾਚੀ ਬੂਝ ਬੁਝਾਈ॥ ੨੬॥**

ਹਉ=ਮੈਂ ਆਪਣੇ ਗੁਰੂ ਨੂੰ ਸਦਾ ਸਲਾਹੁੰਦਾ ਹਾਂ, ਜਿਨ੍ਹਾਂ ਨੇ ਮੈਨੂੰ ਸੱਚੀ ਬੂਝ=ਸਿਖਿਆ ਸਮਝਾਈ ਹੈ॥ ੨੬॥

**ਨਾਨਕੁ ਏਕ ਕਹੈ ਬੇਨੰਤੀ ਨਾਵਹੁ ਗਤਿ ਪਤਿ ਪਾਈ॥ ੨੭॥ ੨॥ ੧੧॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਇਕ ਏਹੋ ਬੇਨਤੀ ਕਹਿੰਦਾ ਹਾਂ ਕਿ ਮੈਨੂੰ ਨਾਮ ਦਾਨ ਮਿਲੇ ਕਿਉਂਕਿ ਨਾਮ ਕਰਕੇ ਹੀ ਪਤੀ ਪਰਮਾਤਮਾ ਦੀ ਗਤਿ=ਪ੍ਰਾਪਤੀ ਪਾਈਦੀ ਹੈ॥ ੨੭॥ ੨॥ ੧੧॥

## ਰਾਮਕਲੀ ਮਹਲਾ ੩॥

**ਹਰਿ ਕੀ ਪੂਜਾ ਦੁਲੰਭ ਹੈ ਸੰਤਹੁ ਕਹਣਾ ਕਛੂ ਨ ਜਾਈ॥ ੧॥**

ਹੇ ਸੰਤੋ ! ਹਰੀ ਦੀ ਪੂਜੀ ਕਰਨੀ ਬੜੀ ਦੁਰਲੱਭ ਹੈ, ਉਸ ਦਾ ਅੰਦਾਜ਼ਾ ਕੁਝ ਕਿਹਾ ਨਹੀਂ ਜਾਂਦਾ ॥ ੧॥

**ਸੰਤਹੁ ਗੁਰਮੁਖਿ ਪੂਰਾ ਪਾਈ॥ ਨਾਮੋ ਪੂਜ ਕਰਾਈ॥ ੧॥ ਰਹਾਉ॥**

ਹੇ ਸੰਤੋ ! ਗੁਰਮੁਖਿ=ਗੁਰਾਂ ਦੁਆਰੇ ਪੂਰਾ ਪਰਮੇਸ਼ਰ, ਵਾ:- ਪੂਰਾ ਨਾਮ ਪਾਈਦਾ ਹੈ। ਪਰਮੇਸ਼ਰ ਦਾ ਨਾਮ ਹੀ ਜੀਵ ਦੀ ਪੂਜਾ ਕਰਾਉਂਦਾ ਹੈ।

**ਹਰਿ ਬਿਨੁ ਸਭੁ ਕਿਛੁ ਮੈਲਾ ਸੰਤਹੁ ਕਿਆ ਹਉ ਪੂਜ ਚੜਾਈ॥ ੨॥**

ਹੇ ਸੰਤੋ ! ਹਰੀ ਨਾਮ ਤੋਂ ਬਿਨਾਂ ਸਭ ਕੁਝ ਮੈਲਾ ਹੈ, ਇਸ ਲਈ ਹਉ=ਮੈਂ ਕਿਹੜੀ ਪੂਜਾ ਚੜ੍ਹਾਵਾਂ॥ ੨॥

**ਹਰਿ ਸਾਚੇ ਭਾਵੈ ਸਾ ਪੂਜਾ ਹੋਵੈ ਭਾਣਾ ਮਨਿ ਵਸਾਈ॥ ੩॥**

ਜੋ ਹਰੀ ਸੱਚੇ ਨੂੰ ਭਾਅ ਜਾਵੇ, ਉਹ ਪੂਜਾ ਕੀਤੀ ਹੋਈ ਸਫਲ ਹੁੰਦੀ ਹੈ, ਇਸ ਲਈ ਹਰੀ ਦਾ ਭਾਣਾ ਮੰਨਣਾ ਮਨ ਵਿਚ ਵਸਾਉਂਣਾ ਕਰੇ॥ ੩॥

**ਪੂਜਾ ਕਰੈ ਸਭੁ ਲੋਕੁ ਸੰਤਹੁ ਮਨਮੁਖਿ ਥਾਇ ਨ ਪਾਈ॥ ੪॥**

ਹੇ ਸੰਤੋ ! ਸਾਰੇ ਲੋਕ ਪੂਜਾ ਤਾਂ ਕਰਦੇ ਹੀ ਹਨ, ਪਰ ਮਨਮੁਖਾਂ ਦੀ ਪੂਜਾ ਕੀਤੀ ਹੋਈ ਥਾਂ ਨਹੀਂ ਪੈਂਦੀ, ਭਾਵ ਮਨਜ਼ੂਰ ਨਹੀਂ ਹੁੰਦੀ॥ ੪॥

**ਸਬਦਿ ਮਰੈ ਮਨੁ ਨਿਰਮਲੁ ਸੰਤਹੁ ਏਹ ਪੂਜਾ ਥਾਇ ਪਾਈ॥ ੫॥**

ਹੇ ਸੰਤੋ ! ਗੁਰਾਂ ਦੇ ਉਪਦੇਸ਼ ਕਰਕੇ ਜੀਵਤ ਭਾਅ ਤੋਂ ਮਰੇ ਤਾਂ ਮਨ ਸ਼ੁਧ ਹੁੰਦਾ ਹੈ, ਇਸ ਤਰ੍ਹਾਂ ਦੀ ਪੂਜਾ, ਵਾ:- ਇਸ ਤਰ੍ਹਾਂ ਦੇ ਲੋਕਾਂ ਦੀ ਪੂਜਾ ਕੀਤੀ ਹੋਈ ਪ੍ਰਭੂ ਥਾਇ ਪਾਈ=ਸਫਲ ਕਰਦਾ ਹੈ॥ ੫॥

**ਪਵਿਤ ਪਾਵਨ ਸੇ ਜਨ ਸਾਚੇ ਏਕ ਸਬਦਿ ਲਿਵ ਲਾਈ॥ ੬॥**

ਉਹ ਸੱਚੇ ਜਨ ਪਵਿਤ੍ਰ ਤੋਂ ਪਵਿਤ੍ਰ ਹਨ, ਅਥਵਾ:- ਉਹ ਜਨ ਸੱਚੇ ਨੂੰ ਪਾਵਨ=ਪਾ ਕੇ ਪਵਿਤ੍ਰ ਹੋਏ ਹਨ ਅਤੇ ਇਕ ਸਬਦਿ=ਬ੍ਰਹਮ ਵਿਚ ਬਿਰਤੀ ਲਗਾਈ ਹੈ॥ ੬॥

**ਬਿਨੁ ਨਾਵੈ ਹੋਰ ਪੂਜ ਨ ਹੋਵੀ ਭਰਮਿ ਭੁਲੀ ਲੋਕਾਈ॥ ੭॥**

ਨਾਮ ਜਪੇ ਤੋਂ ਬਿਨਾਂ ਹੋਰ ਪੂਜਾ ਕੀਤੀ ਹੋਈ ਪ੍ਰਵਾਨ ਨਹੀਂ ਹੁੰਦੀ, ਸਾਰੀ ਸ੍ਰਿਸ਼ਟੀ ਭਰਮ ਵਿਚ ਭੁਲੀ ਹੋਈ ਹੈ॥ ੭॥

**ਗੁਰਮੁਖਿ ਆਪੁ ਪਛਾਣੈ ਸੰਤਹੁ ਰਾਮ ਨਾਮਿ ਲਿਵ ਲਾਈ॥ ੮॥**

ਹੇ ਸੰਤੋ ! ਗੁਰਮੁਖ ਜਨ ਗੁਰ ਦੁਆਰੇ ਰਾਮ ਨਾਮ ਵਿਚ ਬਿਰਤੀ ਲਗਾ ਕੇ ਆਪਣੇ ਸਰੂਪ ਨੂੰ ਪਛਾਣਦੇ ਹਨ॥ ੮॥

**ਆਪੇ ਨਿਰਮਲੁ ਪੂਜ ਕਰਾਏ ਗੁਰ ਸਬਦੀ ਥਾਇ ਪਾਈ॥ ੯॥**

ਨਿਰਮਲੁ=ਪਰਮਾਤਮਾ ਆਪ ਹੀ ਪੂਜਾ ਕਰਵਾਉਂਦਾ ਹੈ ਅਤੇ ਆਪ ਹੀ ਗੁਰ ਸ਼ਬਦੀਆਂ ਦੀ ਪੂਜਾ ਕੀਤੀ ਹੋਈ ਥਾਂ ਪਾਂਦਾ ਹੈ, ਭਾਵ ਮਨਜ਼ੂਰ ਕਰਦਾ ਹੈ॥ ੯॥

**ਪੂਜਾ ਕਰਹਿ ਪਰੁ ਬਿਧਿ ਨਹੀ ਜਾਣਹਿ ਦੂਜੈ ਭਾਇ ਮਲੁ ਲਾਈ॥ ੧੦॥**

ਲੋਕ ਪੂਜਾ ਤਾਂ ਕਰਦੇ ਹਨ, ਪਰ ਪੂਜਾ ਕਰਨ ਦੀ ਵਿਧੀ ਨਹੀਂ ਜਾਣਦੇ, ਦ੍ਵੈਤ ਭਾਅ ਕਰਕੇ ਅੰਤਹਕਰਨ ਨੂੰ ਰਾਗ ਦ੍ਵੈਸ਼, ਵਾ:- ਅਭਿਮਾਨਤਾ ਰੂਪੀ ਮੈਲ ਲਗਾਉਂਣਾ ਕੀਤੀ ਹੈ॥ ੧੦॥

**ਗੁਰਮੁਖਿ ਹੋਵੈ ਸੁ ਪੂਜਾ ਜਾਣੈ ਭਾਣਾ ਮਨਿ ਵਸਾਈ॥ ੧੧॥**

ਜੋ ਗੁਰਮੁਖ ਹੁੰਦੇ ਹਨ ਉਹ ਪੂਜਾ ਕਰਨੀ ਜਾਣਦੇ ਹਨ ਅਤੇ ਪ੍ਰਭੂ ਦਾ ਭਾਣਾ ਮੰਨਣਾ ਮਨ ਵਿਚ ਵਸਾਂਦੇ ਹਨ॥ ੧੧॥

**ਭਾਣੇ ਤੇ ਸਭਿ ਸੁਖ ਪਾਵੈ ਸੰਤਹੁ ਅੰਤੇ ਨਾਮੁ ਸਖਾਈ॥ ੧੨॥**

ਹੇ ਸੰਤੋ ! ਭਾਣੇ ਮੰਨਣ 'ਤੇ ਸਾਰੇ ਇਸ ਲੋਕ ਵਿਚ ਸੁਖ ਪਾਉਂਦੇ ਹਨ ਅਤੇ ਅੰਤ ਨੂੰ ਪ੍ਰਭੂ ਦਾ ਨਾਮ ਪ੍ਰਲੋਕ ਵਿਚ ਸਹਾਇਤਾ ਕਰਦਾ ਹੈ॥ ੧੨॥

**ਅਪਣਾ ਆਪੁ ਨ ਪਛਾਣਹਿ ਸੰਤਹੁ ਕੂੜਿ ਕਰਹਿ ਵਡਿਆਈ॥ ੧੩॥**

ਹੇ ਸੰਤੋ ! ਜੋ ਆਪਣੇ ਆਪ ਨੂੰ ਨਹੀਂ ਪਛਾਣਦੇ, ਉਹ ਝੂਠੀਆਂ ਹੀ ਵਡਿਆਈਆਂ ਕਰਦੇ ਹਨ॥ ੧੩॥

**ਪਾਖੰਡਿ ਕੀਨੈ ਜਮੁ ਨਹੀ ਛੋਡੈ ਲੈ ਜਾਸੀ ਪਤਿ ਗਵਾਈ॥ ੧੪॥**

ਪਖੰਡ ਦੇ ਕਰਨ ਨਾਲ ਜਮ ਨਹੀਂ ਛੱਡਦਾ, ਇੱਜ਼ਤ ਨੂੰ ਗੁਆ ਕੇ ਪ੍ਰਲੋਕ ਵਿਚ ਲੈ ਜਾਂਦਾ ਹੈ॥ ੧੪॥

**ਜਿਨ ਅੰਤਰਿ ਸਬਦੁ ਆਪੁ ਪਛਾਣਹਿ ਗਤਿ ਮਿਤਿ ਤਿਨ ਹੀ ਪਾਈ॥ ੧੫॥**

ਜਿਨ੍ਹਾਂ ਦੇ ਹਿਰਦੇ ਅੰਦਰ ਗੁਰ ਉਪਦੇਸ਼ ਹੈ, ਉਹ ਆਪਣੇ ਸਰੂਪ ਨੂੰ ਪਛਾਣਦੇ ਹਨ ਅਤੇ ਉਹਨਾਂ ਨੇ ਹੀ ਗਤਿ=ਮੁਕਤੀ ਦੀ ਮਿਤਿ=ਮਰਯਾਦਾ ਪਾਈ ਹੈ॥ ੧੫॥

**ਏਹੁ ਮਨੂਆ ਸੁੰਨ ਸਮਾਧਿ ਲਗਾਵੈ ਜੋਤੀ ਜੋਤਿ ਮਿਲਾਈ॥ ੧੬ ॥**

ਇਸ ਆਪਣੇ ਮਨ ਨੂੰ ਸੁੰਨ=ਅਫੁਰ ਸਮਾਧੀ ਵਿਚ ਲਗਾਵੇ, ਤਾਂ ਜੋਤੀ ਪਰਮਾਤਮਾ ਨਾਲ ਜੋਤ ਮਿਲ ਜਾਂਦੀ ਹੈ॥ ੧੬ ॥

**ਸੁਣਿ ਸੁਣਿ ਗੁਰਮੁਖਿ ਨਾਮੁ ਵਖਾਣਹਿ ਸਤਸੰਗਤਿ ਮੇਲਾਈ॥ ੧੭ ॥**

ਜੋ ਗੁਰਮੁਖ ਮੁਖੀ ਗੁਰਾਂ ਤੋਂ ਉਪਦੇਸ਼ ਸੁਣ-ਸੁਣ ਕੇ ਨਾਮ ਨੂੰ ਕਥਨ ਕਰਦੇ ਹਨ ਤੇ ਸਤਸੰਗਤ ਵਿਚ ਆਪਣੇ ਆਪ ਨੂੰ ਮਿਲਾਈ ਰਖਦੇ ਹਨ॥ ੧੭ ॥

**ਗੁਰਮੁਖਿ ਗਾਵੈ ਆਪੁ ਗਵਾਵੈ ਦਰਿ ਸਾਚੈ ਸੋਭਾ ਪਾਈ॥ ੧੮ ॥**

ਉਹ ਗੁਰਮੁਖ ਆਪਾ ਭਾਅ ਹੰਕਾਰ ਨੂੰ ਗੁਆ ਕੇ ਪ੍ਰਭੂ ਦੇ ਗੁਣ ਗਾਉਂਦੇ ਹਨ, ਏਸੇ ਕਰਕੇ ਉਹ ਸੱਚੇ ਦਰਬਾਰ ਵਿਚ ਸ਼ੋਭਾ ਪਾਂਦੇ ਹਨ॥ ੧੮ ॥

**ਸਾਚੀ ਬਾਣੀ ਸਚੁ ਵਖਾਣੈ ਸਚਿ ਨਾਮਿ ਲਿਵ ਲਾਈ॥ ੧੯ ॥**

ਉਹਨਾਂ ਦੀ ਬਾਣੀ ਸੱਚੀ ਹੈ, ਉਹ ਸੱਚ ਨੂੰ ਹੀ ਵਖਾਣੈ=ਕਥਨ ਕਰਦੇ ਹਨ ਅਤੇ ਸੱਚ ਨਾਮ ਸਿਮਰਨ ਵਿਚ ਲਿਵ=ਬਿਰਤੀ ਲਗਾਈ ਰਖਦੇ ਹਨ॥ ੧੯ ॥

**ਭੈ ਭੰਜਨੁ ਅਤਿ ਪਾਪ ਨਿਖੰਜਨੁ ਮੇਰਾ ਪ੍ਰਭੁ ਅੰਤਿ ਸਖਾਈ॥ ੨੦ ॥**

ਉਹ ਮੇਰਾ ਪ੍ਰਭੂ ਡਰ ਦੇ ਭੰਨਣ ਵਾਲਾ ਹੈ ਤੇ ਅਤਿ=ਭਾਰੀ ਪਾਪਾਂ ਦੇ ਨਿਖੰਜਨੁ=ਨਾਸ ਕਰਨ ਵਾਲਾ ਹੈ, ਪੁਨਾ ਅੰਤ ਨੂੰ ਜੀਵਾਂ ਦੀ ਸਹਾਇਤਾ ਕਰਨ ਵਾਲਾ ਹੈ॥ ੨੦ ॥

**ਸਭੁ ਕਿਛੁ ਆਪੇ ਆਪਿ ਵਰਤੈ ਨਾਨਕ ਨਾਮਿ ਵਡਿਆਈ ॥੨੧ ॥੩ ॥੧੨ ॥**

ਗੁਰੂ ਜੀ ਕਥਨ ਕਰਦੇ ਹਨ—ਸਭ ਕੁਝ ਰੂਪ ਹੋਯਾ ਹੋਯਾ ਆਪ ਹੀ ਸਾਰੇ ਵਰਤ ਰਿਹਾ ਹੈ, ਉਸ ਨਾਮੀ ਦੇ ਨਾਮ ਜਪਣ ਕਰਕੇ ਵਡਿਆਈ ਹੁੰਦੀ ਹੈ॥ ੨੧ ॥ ੩ ॥ ੧੨ ॥

## ਰਾਮਕਲੀ ਮਹਲਾ ੩ ॥

**ਹਮ ਕੁਚਲ ਕੁਚੀਲ ਅਤਿ ਅਭਿਮਾਨੀ ਮਿਲਿ ਸਬਦੇ ਮੈਲੁ ਉਤਾਰੀ॥ ੧ ॥**

ਅਸੀਂ ਸਰੀਰ ਕਰਕੇ ਕੁਚਲ=ਖੋਟੇ ਕਰਤੱਬ ਕਰਨ ਵਾਲੇ ਸੀ, ਅਥਵਾ:- ਦੂਜੇ ਦੀ ਗੱਲ ਨੂੰ ਕੁਚਲਨੇ ਵਾਲੇ ਸੀ, ਵਾ:- ਦੂਜੇ ਦੇ ਦੋਸ਼ ਕਹਿਣ ਵਾਲੇ ਨਿੰਦਕ ਸੀ ਤੇ ਕੁਚੀਲ=ਮੈਲੇ ਕਪੜਿਆਂ, ਭਾਵ ਗੰਦੇ ਲਿਬਾਸ ਵਾਲੇ ਸੀ, ਅਥਵਾ:- ਇੰਦੀਆਂ ਰੂਪੀ ਚੀਲ=ਕਪੜੇ, ਕੁ=ਖੋਟੇ ਸਨ, ਵਾ:- ਕੁਚਲ ਕੁਚੀਲ=ਅਪਵਿਤ੍ਰ ਤੋਂ ਅਪਵਿਤ੍ਰ ਸੀ, ਹੁਣ ਗੁਰ ਉਪਦੇਸ਼ ਨਾਲ ਮਿਲ ਕੇ ਰਾਗ ਦ੍ਵੈਸ਼ ਰੂਪੀ ਮੈਲ ਉਤਾਰ ਦਿੱਤੀ ਹੈ॥ ੧ ॥

**ਸੰਤਹੁ ਗੁਰਮੁਖਿ ਨਾਮਿ ਨਿਸਤਾਰੀ॥**

ਹੇ ਸੰਤੋ ! ਗੁਰਾਂ ਦੁਆਰੇ ਨਾਮੀ ਦਾ ਨਾਮ ਜਪਿਆ ਹੋਇਆ ਹੀ ਜੀਵ ਨੂੰ ਸੰਸਾਰ-ਸਮੁੰਦਰ ਤੋਂ ਤਾਰਦਾ ਹੈ।

**ਸਚਾ ਨਾਮੁ ਵਸਿਆ ਘਟ ਅੰਤਰਿ ਕਰਤੈ ਆਪਿ ਸਵਾਰੀ॥ ੧ ॥ ਰਹਾਉ ॥**

ਜਿਨ੍ਹਾਂ ਦੇ ਘਟ ਅੰਦਰ ਗੁਰਾਂ ਦੁਆਰੇ ਸੱਚਾ ਨਾਮ ਵਸਿਆ ਹੈ, ਕਰਤੇ ਪੁਰਖ ਨੇ ਆਪ ਉਹਨਾਂ ਦੀ ਬੁੱਧੀ

ਸਵਾਰੀ ਹੈ॥ ੧ ॥ ਰਹਾਉ ॥

[ਪੰਨਾ ੯੧੧]

**ਪਾਰਸ ਪਰਸੇ ਫਿਰਿ ਪਾਰਸੁ ਹੋਏ ਹਰਿ ਜੀਉ ਅਪਣੀ ਕਿਰਪਾ ਧਾਰੀ॥ ੨ ॥**

ਪਾਰਸ ਰੂਪ ਗੁਰਾਂ ਨਾਲ ਜੋ ਪਰਸੇ ਹਨ ਉਹ ਫਿਰ ਪਾਰਸ ਰੂਪ, ਭਾਵ ਗੁਰੂ ਰੂਪ ਹੀ ਹੋ ਗਏ ਹਨ, ਉਨ੍ਹਾਂ ਉੱਤੇ ਹਰਿ ਜੀਉ ਨੇ ਆਪਣੀ ਕ੍ਰਿਪਾ ਦ੍ਰਿਸ਼ਟੀ ਧਾਰੀ ਹੈ॥ ੨ ॥

**ਇਕਿ ਭੇਖ ਕਰਹਿ ਫਿਰਹਿ ਅਭਿਮਾਨੀ ਤਿਨ ਜੂਐ ਬਾਜੀ ਹਾਰੀ॥ ੩ ॥**

ਇਕ ਜੋ ਹੰਕਾਰੀ ਹਨ, ਉਹ ਭੇਖਾਂ ਨੂੰ ਹੀ ਧਾਰਨ ਕਰਦੇ ਫਿਰਦੇ ਹਨ, ਉਨ੍ਹਾਂ ਨੇ ਆਪਣੀ ਅਮੋਲਕ ਮਨੁੱਖਾ ਦੇਹ ਰੂਪ ਬਾਜੀ ਸੰਸਾਰ ਜੂਏ ਵਿਚ ਹਾਰ ਦਿੱਤੀ ਹੈ॥ ੩ ॥

**ਇਕਿ ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਉਰਿਧਾਰੀ॥ ੪ ॥**

ਇਕ ਗੁਰਮੁਖ ਦਿਨ ਰਾਤ ਅਨਦਿਨੁ=ਇਕ ਰਸ ਪ੍ਰਭੂ ਦੀ ਭਗਤੀ ਕਰਦੇ ਹਨ ਅਤੇ ਰਾਮ ਨਾਮ ਦੀ ਪ੍ਰੀਤੀ ਹਿਰਦੇ ਵਿਚ ਧਾਰੀ ਹੋਈ ਹੈ॥ ੪ ॥

**ਅਨਦਿਨੁ ਰਾਤੇ ਸਹਜੇ ਮਾਤੇ ਸਹਜੇ ਹਉਮੈ ਮਾਰੀ॥ ੫ ॥**

ਜੋ ਰਾਤ ਦਿਨ ਨਾਮ ਸਿਮਰਨ ਵਿਚ ਰੱਤੇ ਹਨ, ਉਹ ਸਹਜੇ=ਸ਼ਾਂਤੀ ਆਦਿਕ ਗੁਣਾਂ ਵਿਚ ਮਸਤ ਹੋਏ ਹਨ ਅਤੇ ਉਨ੍ਹਾਂ ਨੇ ਸਹਜੇ ਹੀ ਹੰਗਤਾ ਮਮਤਾ ਮਾਰ ਦਿੱਤੀ ਹੈ॥ ੫ ॥

**ਭੈ ਬਿਨੁ ਭਗਤਿ ਨ ਹੋਈ ਕਬ ਹੀ ਭੈ ਭਾਇ ਭਗਤਿ ਸਵਾਰੀ॥ ੬ ॥**

ਪ੍ਰਭੂ ਦਾ ਭੈ ਧਾਰੇ ਬਿਨਾਂ ਕਦੇ ਭਗਤੀ ਨਹੀਂ ਹੁੰਦੀ, ਜਿਸ ਵੇਲੇ ਭੈ ਭਾਇ=ਹੋਇਆ ਤਾਂ ਭਾਇ ਭਗਤ=ਪ੍ਰੇਮਾ ਭਗਤੀ ਨੇ ਬੁੱਧੀ ਸਵਾਰ ਦਿੱਤੀ॥ ੬ ॥

**ਮਾਇਆ ਮੋਹੁ ਸਬਦਿ ਜਲਾਇਆ ਗਿਆਨਿ ਤਤਿ ਬੀਚਾਰੀ॥ ੭ ॥**

ਜਿਸ ਨੇ ਗੁਰ ਉਪਦੇਸ਼ ਨਾਲ ਮਾਇਆ ਦਾ ਮੋਹ ਸਾੜਿਆ ਹੈ ਅਤੇ ਸਭ ਵੇਦਾਂ ਸ਼ਾਸਤ੍ਰਾਂ ਦੇ ਤਤਿ=ਸਿਧਾਂਤ ਰੂਪ ਗਿਆਨ ਨੂੰ ਵਿਚਾਰਿਆ ਹੈ॥ ੭ ॥ ਉਸ ਨੇ ਇੰਞ ਨਿਸਚੇ ਕੀਤਾ ਹੈ-

**ਆਪੇ ਆਪਿ ਕਰਾਏ ਕਰਤਾ ਆਪੇ ਬਖਸਿ ਭੰਡਾਰੀ॥ ੮ ॥**

ਉਹ ਕਰਤਾ ਪੁਰਖ ਆਪੇ ਆਪ ਸ਼ੁਭ ਕਰਮਾਂ ਨੂੰ ਕਰਾਉਂਦਾ ਹੈ ਅਤੇ ਆਪ ਹੀ ਪ੍ਰਤੱਖ, ਵਾ:- ਭਗਤੀ ਦੇ ਭੰਡਾਰੇ ਬਖ਼ਸ਼ਦਾ ਹੈ॥ ੮ ॥

**ਤਿਸ ਕਿਆ ਗੁਣਾ ਕਾ ਅੰਤੁ ਨ ਪਾਇਆ ਹਉ ਗਾਵਾ ਸਬਦਿ ਵੀਚਾਰੀ॥ ੯ ॥**

ਉਸ ਪ੍ਰਭੂ ਦੇ ਗੁਣਾਂ ਦਾ ਅੰਤ ਕਿਸੀ ਨੇ ਨਹੀਂ ਪਾਇਆ, ਅਸੀਂ ਤਾਂ ਗੁਰ ਉਪਦੇਸ਼ ਨੂੰ ਵਿਚਾਰ ਕੇ ਉਸ ਦੇ ਗੁਣਾਂ ਨੂੰ ਗਾਉਂਦੇ ਹਾਂ॥ ੯ ॥

**ਹਰਿ ਜੀਉ ਜਪੀ ਹਰਿ ਜੀਉ ਸਾਲਾਹੀ ਵਿਚਹੁ ਆਪੁ ਨਿਵਾਰੀ॥ ੧੦ ॥**

ਅਸੀਂ ਤਾਂ ਹਿਰਦੇ ਵਿਚੋਂ ਆਪਾ ਭਾਅ ਹੰਕਾਰ ਨੂੰ ਦੂਰ ਕਰਕੇ, ਮਨ ਕਰਕੇ ਹਰਿ ਜੀਉ ਨੂੰ ਜਪਦੇ ਹਾਂ,

ਬਾਣੀ ਦੁਆਰਾ ਹਰਿ ਜੀਉ ਨੂੰ ਸਲਾਉਂਦੇ ਹਾਂ॥ ੧੦॥

**ਨਾਮੁ ਪਦਾਰਥੁ ਗੁਰ ਤੇ ਪਾਇਆ ਅਖੁਟ ਸਚੇ ਭੰਡਾਰੀ॥ ੧੧॥**

ਅਸਾਂ ਨੇ ਉਸ ਦਾ ਨਾਮ ਪਦਾਰਥ ਗੁਰਾਂ ਤੋਂ ਪਾਯਾ ਹੈ, ਜਿਸ ਸੱਚੇ ਦੇ ਅਖੁਟ ਭੰਡਾਰੇ ਹਨ।

**ਅਪਣਿਆ ਭਗਤਾ ਨੋ ਆਪੇ ਤੁਠਾ ਆਪਣੀ ਕਿਰਪਾ ਕਰਿ ਕਲ ਧਾਰੀ॥੧੨॥**

ਉਹ ਪ੍ਰਭੂ ਆਪਣਿਆਂ ਭਗਤਾਂ ਉੱਤੇ ਆਪ ਹੀ ਤੁਠਾ=ਪ੍ਰਸੰਨ ਹੈ, ਉਸ ਨੇ ਆਪਣੀ ਕ੍ਰਿਪਾ ਕਰਕੇ ਸਾਰਿਆਂ ਵਿਚ ਆਪਣੀ ਕਲ=ਕਲਾ (ਸ਼ਕਤੀ) ਧਾਰੀ ਹੋਈ ਹੈ॥ ੧੨॥

**ਤਿਨ ਸਾਚੇ ਨਾਮ ਕੀ ਸਦਾ ਭੁਖ ਲਾਗੀ ਗਾਵਨਿ ਸਬਦਿ ਵੀਚਾਰੀ॥ ੧੩॥**

ਉਨ੍ਹਾਂ ਨੂੰ ਸੱਚੇ ਨਾਮ ਦੀ ਭੁੱਖ ਸਦਾ ਲਗੀ ਰਹਿੰਦੀ ਹੈ, ਜੋ ਗੁਰ ਉਪਦੇਸ਼ ਨੂੰ ਵਿਚਾਰਕੇ ਗਾਂਵਦੇ ਹਨ॥ ੧੩॥

**ਜੀਉ ਪਿੰਡੁ ਸਭੁ ਕਿਛੁ ਹੈ ਤਿਸ ਕਾ ਆਖਣੁ ਬਿਖਮੁ ਬੀਚਾਰੀ॥ ੧੪॥**

ਇਹ ਜੀਅ ਪਿੰਡੁ=ਸਰੀਰ ਆਦਿਕ ਸਭ ਕੁਝ ਉਸ ਪ੍ਰਭੂ ਦਾ ਦਿੱਤਾ ਹੋਇਆ ਹੈ, ਉਸ ਦੇ ਵਿਚਾਰ ਦਾ ਆਖਣਾ ਬੜਾ ਔਖਾ ਹੈ॥ ੧੪॥

**ਸਬਦਿ ਲਾਗੇ ਸੇਈ ਜਨ ਨਿਸਤਰੇ ਭਉਜਲੁ ਪਾਰਿ ਉਤਾਰੀ॥ ੧੫॥**

ਜੋ ਗੁਰ ਉਪਦੇਸ਼ ਵਿਚ ਲਗੇ ਹਨ, ਉਹ ਪੁਰਸ਼ ਸੰਸਾਰ ਤੋਂ ਤਰੇ ਹਨ ਅਤੇ ਉਨ੍ਹਾਂ ਨੇ ਆਪਣੀ ਸੰਗਤ ਭੀ ਸੰਸਾਰ-ਸਮੁੰਦਰ ਤੋਂ ਪਾਰ ਉਤਾਰੀ ਹੈ॥ ੧੫॥

**ਬਿਨੁ ਹਰਿ ਸਾਚੇ ਕੋ ਪਾਰਿ ਨ ਪਾਵੈ ਬੂਝੈ ਕੋ ਵੀਚਾਰੀ॥ ੧੬॥**

ਸੱਚੇ ਹਰੀ ਨਾਮ ਤੋਂ ਬਿਨਾਂ ਕੋਈ ਭੀ ਸੰਸਾਰ ਤੋਂ ਪਾਰ ਹੋਣਾ ਨਹੀਂ ਪਾਂਦਾ, ਇਸ ਗੱਲ ਨੂੰ ਕੋਈ ਵਿਚਾਰਵਾਨ ਬੁਝਦਾ ਹੈ॥ ੧੬॥

**ਜੋ ਧੁਰਿ ਲਿਖਿਆ ਸੋਈ ਪਾਇਆ ਮਿਲਿ ਹਰਿ ਸਬਦਿ ਸਵਾਰੀ॥ ੧੭॥**

ਜੋ ਧੁਰ ਤੋਂ ਲੇਖ ਲਿਖਿਆ ਗਿਆ ਹੈ, ਓਸੇ ਅਨੁਸਾਰ ਹੁਣ ਫਲ ਪਾਇਆ ਹੈ, ਹਰੀ ਦੀ ਪ੍ਰਾਪਤੀ ਕਰਨ ਵਾਲੇ ਸ਼ਬਦ ਨਾਲ ਮਿਲ ਕੇ ਬੁੱਧੀ ਸਵਾਰੀ ਹੈ॥ ੧੭॥

**ਕਾਇਆ ਕੰਚਨੁ ਸਬਦੇ ਰਾਤੀ ਸਾਚੈ ਨਾਇ ਪਿਆਰੀ॥ ੧੮॥**

ਉਹ ਕਾਇਆ=ਬੁੱਧੀ ਸੋਨੇ ਵਾਂਗੂ ਸ਼ੁਧ ਹੋਈ ਹੈ ਜੋ ਗੁਰ ਉਪਦੇਸ਼ ਵਿਚ ਤਦਾਕਾਰ ਹੋ ਕੇ ਸੱਚੇ ਨਾਮ ਵਿਚ ਪਿਆਰ ਕਰਦੀ ਹੈ॥ ੧੮॥

**ਕਾਇਆ ਅੰਮ੍ਰਿਤਿ ਰਹੀ ਭਰਪੂਰੇ ਪਾਈਐ ਸਬਦਿ ਵੀਚਾਰੀ॥ ੧੯॥**

ਉਹ ਕਾਇਆ ਨਾਮ, ਵਾ:- ਆਤਮਾ ਰੂਪ ਅੰਮ੍ਰਿਤ ਨਾਲ ਭਰਪੂਰ ਹੋ ਰਹੀ ਹੈ, ਪਰ ਨਾਮ ਤੇ ਆਤਮਾ ਰੂਪ ਅੰਮ੍ਰਿਤ ਗੁਰ ਸ਼ਬਦ ਦੀ ਵਿਚਾਰ ਦੁਆਰਾ ਪਾਈਂਦਾ ਹੈ॥ ੧੯॥

**ਜੋ ਪ੍ਰਭੁ ਖੋਜਹਿ ਸੇਈ ਪਾਵਹਿ ਹੋਰਿ ਫੂਟਿ ਮੂਏ ਅਹੰਕਾਰੀ॥ ੨੦॥**

ਜੋ ਪ੍ਰਭੂ ਨੂੰ ਖੋਜਦੇ ਹਨ ਉਹ ਪਾ ਲੈਂਦੇ ਹਨ, ਹੋਰ ਜਿਹੜੇ ਹੰਕਾਰੀ ਪੁਰਸ਼ ਹਨ, ਉਹ ਫੂਟਿ=ਦੁੱਖੀ ਹੋ ਕੇ ਮਰਦੇ ਹਨ॥ ੨੦॥

*ਯਥਾ:-* ਜਿਤੁ ਘਟਿ ਨਾਮੁ ਨ ਊਪਜੈ ਫੂਟਿ ਮਰੈ ਜਨੁ ਸੋਇ॥ *(ਪੰਨਾ ੩੩੫)*

## ਬਾਦੀ ਬਿਨਸਹਿ ਸੇਵਕ ਸੇਵਹਿ ਗੁਰ ਕੈ ਹੇਤਿ ਪਿਆਰੀ॥ ੨੧॥

ਜੋ ਗੁਰਾਂ ਨਾਲ ਬਾਦੀ=ਝਗੜਾ ਕਰਦੇ ਹਨ, ਉਹ ਬਿਨਸ ਜਾਂਦੇ ਹਨ ਅਤੇ ਜੋ ਸੇਵਕ ਹੋ ਕੇ ਗੁਰਾਂ ਦੀ ਸੇਵਾ ਕਰਦੇ ਹਨ, ਉਹ ਪਿਆਰਿਆਂ ਗੁਰਾਂ ਵਿਚ ਹੇਤਿ=ਪ੍ਰੇਮ ਕਰਕੇ ਤਰ ਗਏ ਹਨ।

*ਅਥਵਾ:-* ਉਨ੍ਹਾਂ ਵਿਚ ਗੁਰਾਂ ਦਾ ਹੇਤਿ=ਪ੍ਰੇਮ ਹੁੰਦਾ ਹੈ ਅਤੇ ਉਨ੍ਹਾਂ ਦੀ ਕਿਰਿਆ ਭੀ ਗੁਰਾਂ ਨੂੰ ਪਿਆਰੀ ਲਗਦੀ ਹੈ॥ ੨੧॥

## ਸੋ ਜੋਗੀ ਤਤੁ ਗਿਆਨੁ ਬੀਚਾਰੇ ਹਉਮੈ ਤ੍ਰਿਸਨਾ ਮਾਰੀ॥ ੨੨॥

ਅਸਲ ਜੋਗੀ ਉਹ ਹੈ ਜੋ ਤੱਤ ਗਿਆਨ ਨੂੰ ਵਿਚਾਰਦਾ ਹੈ ਅਤੇ ਜਿਸ ਨੇ ਹਉਮੈ ਤੇ ਤ੍ਰਿਸ਼ਨਾ ਨੂੰ ਮਾਰਿਆ ਹੈ॥ ੨੨॥

## ਸਤਿਗੁਰੁ ਦਾਤਾ ਤਿਨੈ ਪਛਾਤਾ ਜਿਸ ਨੌ ਕ੍ਰਿਪਾ ਤੁਮਾਰੀ॥ ੨੩॥

ਸਭ ਪਦਾਰਥਾਂ ਦਾ ਦਾਤਾ ਜੋ ਸਤਿਗੁਰੂ ਹੈ, ਉਨ੍ਹਾਂ ਨੂੰ ਉਸ ਨੇ ਪਛਾਣਿਆ ਹੈ, ਜਿਸ ਉੱਤੇ ਆਪ ਜੀ ਦੀ ਕਿਰਪਾ ਹੈ॥ ੨੩॥

## ਸਤਿਗੁਰੁ ਨ ਸੇਵਹਿ ਮਾਇਆ ਲਾਗੇ ਡੂਬਿ ਮੂਏ ਅਹੰਕਾਰੀ॥ ੨੪॥

ਜੋ ਸਤਿਗੁਰਾਂ ਨੂੰ ਨਹੀਂ ਸੇਂਵਦੇ ਤੇ ਮਾਇਆ ਦੇ ਵਿਚ ਲਗੇ ਹਨ, ਉਹ ਹੰਕਾਰੀ ਸੰਸਾਰ-ਸਮੁੰਦਰ ਵਿਚ ਡੁਬ ਮੁਏ ਹਨ॥ ੨੪॥

## ਜਿਚਰੁ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮ ਮੁਰਾਰੀ॥੨੫॥

ਜਿੰਨਾ ਚਿਰ ਸਰੀਰ ਅੰਦਰ ਸ੍ਵਾਸ ਹਨ, ਉਨ੍ਹਾਂ ਚਿਰ ਸੇਵਾ ਕਰਦੇ ਰਹੀਏ ਤਾਂ ਫਿਰ ਮੁਰ ਦੈਂਤ ਦੇ ਅਰੀ ਰਾਮ ਮੁਰਾਰੀ ਨੂੰ ਜਾ ਮਿਲੀਂਦਾ ਹੈ॥ ੨੫॥

## ਅਨਦਿਨੁ ਜਾਗਤ ਰਹੈ ਦਿਨੁ ਰਾਤੀ ਅਪਨੇ ਪ੍ਰਿਅ ਪ੍ਰੀਤਿ ਪਿਆਰੀ॥ ੨੬॥

ਉਹ ਅਨਦਿਨੁ=ਇਕ ਰਸ ਦਿਨ ਰਾਤ ਜਾਗਦੇ ਰਹਿੰਦੇ ਹਨ, ਜਿਨ੍ਹਾਂ ਦੀ ਆਪਣੇ ਪਿਰੀ ਪਰਮਾਤਮਾ ਨਾਲ ਪਿਆਰੀ ਪ੍ਰੀਤੀ ਹੈ॥ ੨੬॥

## ਤਨੁ ਮਨੁ ਵਾਰੀ ਵਾਰਿ ਘੁਮਾਈ ਅਪਨੇ ਗੁਰ ਵਿਟਹੁ ਬਲਿਹਾਰੀ॥ ੨੭॥

ਆਪਣੇ ਗੁਰੂ ਦੇ ਉਪਰੋਂ ਤਨ ਨੂੰ ਵਾਰਨੇ ਕਰੇ, ਮਨ ਨੂੰ ਭੀ ਘੁਮਾ ਕੇ ਵਾਰਨੇ ਕਰੇ ਅਤੇ ਗੁਰੂ ਉਤੋਂ ਬਲਿਹਾਰ ਜਾਣਾ ਕਰੇ॥ ੨੭॥

## ਮਾਇਆ ਮੋਹੁ ਬਿਨਸਿ ਜਾਇਗਾ ਉਬਰੇ ਸਬਦਿ ਵੀਚਾਰੀ॥ ੨੮॥

ਮਾਇਆ ਦਾ ਜੋ ਮੋਹ ਹੈ, ਇਸ ਕਰਕੇ ਜੀਵ ਬਿਨਸ ਜਾਏਗਾ, ਜੋ ਗੁਰ ਸ਼ਬਦ ਨੂੰ ਵਿਚਾਰਦੇ ਹਨ ਉਹ ਮਾਇਆ ਤੋਂ ਉਬਰੇ=ਬਚ ਜਾਂਦੇ ਹਨ। *ਅਥਵਾ:-* ਗੁਰ ਸ਼ਬਦ ਦੇ ਵਿਚਾਰਨ ਨਾਲ ਜਦ ਮਾਇਆ ਦਾ

ਮੋਹ ਬਿਨਸ ਜਾਏਗਾ, ਤਦ ਤੂੰ ਸੰਸਾਰ ਤੋਂ ਉਬਰੇ=ਤਰ ਜਾਏਂਗਾ॥ ੨੮॥

**ਆਪਿ ਜਗਾਏ ਸੇਈ ਜਾਗੇ ਗੁਰ ਕੈ ਸਬਦਿ ਵੀਚਾਰੀ॥ ੨੯॥**

ਜੋ ਪ੍ਰਭੂ ਨੇ ਆਪ ਮੋਹ ਨੀਂਦ ਵਲੋਂ ਜਗਾਏ ਹਨ, ਓਹੀ ਪੁਰਸ਼ ਗੁਰਾਂ ਦੇ ਸ਼ਬਦ ਦੀ ਵਿਚਾਰ ਦੁਆਰਾ ਗਿਆਨ ਜਾਗ੍ਰਤ ਵਿਚ ਜਾਗੇ ਹਨ॥ ੨੯॥

**ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ ਭਗਤ ਜੀਵੇ ਵੀਚਾਰੀ॥੩੦॥੪॥੧੩॥**

ਗੁਰੂ ਜੀ ਕਥਨ ਕਰਦੇ ਹਨ—ਉਹ ਪੁਰਸ਼ ਮੁਰਦਿਆਂ ਦੇ ਤੁਲ ਹਨ ਜਿਹੜੇ ਨਾਮ ਨੂੰ ਨਹੀਂ ਚੇਤਦੇ, ਵਿਚਾਰਵਾਨ ਭਗਤ ਨਾਮ ਨੂੰ ਵਿਚਾਰਦੇ ਹੋਏ ਸੰਸਾਰ ਵਿਚ ਜੀਉਂਦੇ ਹਨ॥ ੩੦॥ ੪॥ ੧੩॥

## ਰਾਮਕਲੀ ਮਹਲਾ ੩॥

**ਨਾਮੁ ਖਜਾਨਾ ਗੁਰ ਤੇ ਪਾਇਆ ਤ੍ਰਿਪਤਿ ਰਹੇ ਆਘਾਈ॥ ੧॥**

ਜਿਨ੍ਹਾਂ ਨੇ ਗੁਰਾਂ ਪਾਸੋਂ ਨਾਮ ਰੂਪ ਖ਼ਜ਼ਾਨਾ ਪਾਇਆ ਹੈ, ਉਹ ਦੁਨੀਆਂ ਦੇ ਪਦਾਰਥਾਂ ਵਲੋਂ ਤ੍ਰਿਪਤ ਹੋ ਕੇ ਆਘਾਈ=ਰਜ ਗਏ ਹਨ॥ ੧॥

**ਸੰਤਹੁ ਗੁਰਮੁਖਿ ਮੁਕਤਿ ਗਤਿ ਪਾਈ॥**

ਹੇ ਸੰਤੋਂ! ਗੁਰਮੁਖਾਂ ਨੇ ਗੁਰਾਂ ਦੁਆਰੇ ਨਾਮ ਜਪ ਕੇ ਮੁਕਤੀ ਦੀ ਗਤਿ=ਪ੍ਰਾਪਤੀ ਪਾਈ ਹੈ।

[ਪੰਨਾ ੯੧੨]

**ਏਕੁ ਨਾਮੁ ਵਸਿਆ ਘਟ ਅੰਤਰਿ ਪੂਰੇ ਕੀ ਵਡਿਆਈ॥ ੧॥ ਰਹਾਉ॥**

ਘਟ ਅੰਦਰ ਜਿਹੜਾ ਇਕ ਵਾਹਿਗੁਰੂ ਨਾਮ ਵਸਿਆ ਹੈ, ਇਹ ਪੂਰਿਆਂ ਸਤਿਗੁਰਾਂ ਦੀ ਵਡਿਆਈ ਹੈ॥ ੧॥ ਰਹਾਉ॥

**ਆਪੇ ਕਰਤਾ ਆਪੇ ਭੁਗਤਾ ਦੇਦਾ ਰਿਜਕੁ ਸਬਾਈ॥ ੨॥**

ਹਰੀ ਆਪ ਹੀ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ, ਆਪ ਹੀ ਭੁਗਤਾ ਹੈ ਅਤੇ ਆਪ ਹੀ ਸਾਰਿਆਂ ਜੀਆਂ ਨੂੰ ਰਿਜਕ ਸਬਾਈ=ਪਹੁੰਚਾ ਦਿੰਦਾ ਹੈ॥ ੨॥

**ਜੋ ਕਿਛੁ ਕਰਣਾ ਸੋ ਕਰਿ ਰਹਿਆ ਅਵਰੁ ਨ ਕਰਣਾ ਜਾਈ॥ ੩॥**

ਜੋ ਕੁਝ ਉਸ ਪਰਮੇਸ਼ਰ ਨੇ ਕਰਨਾ ਹੈ, ਓਹੀ ਕੁਝ ਕਰ ਰਿਹਾ ਹੈ, ਉਸ ਦੇ ਹੁਕਮ ਤੋਂ ਬਾਹਰ ਹੋਰ ਕੁਝ ਨਹੀਂ ਕੀਤਾ ਜਾਂਦਾ॥ ੩॥

**ਆਪੇ ਸਾਜੇ ਸ੍ਰਿਸਟਿ ਉਪਾਏ ਸਿਰਿ ਸਿਰਿ ਧੰਧੈ ਲਾਈ॥ ੪॥**

ਹਰੀ ਆਪ ਹੀ ਪੰਜਾਂ ਤੱਤਾਂ ਨੂੰ ਸਾਜ ਕੇ ਸ੍ਰਿਸ਼ਟੀ ਨੂੰ ਪੈਦਾ ਕਰਦਾ ਹੈ, ਫਿਰ ਆਪ ਹੀ ਸਿਰ-ਬ-ਸਿਰ, ਵਾ:- ਸਿਰਜ-ਸਿਰਜ ਕੇ ਜੀਵਾਂ ਨੂੰ ਧੰਧਿਆਂ ਵਿਚ ਲਗਾਂਦਾ ਹੈ॥ ੪॥

**ਤਿਸਹਿ ਸਰੇਵਹੁ ਤਾ ਸੁਖੁ ਪਾਵਹੁ ਸਤਿਗੁਰਿ ਮੇਲਿ ਮਿਲਾਈ॥ ੫॥**

ਸਤਿਗੁਰਾਂ ਦੇ ਮੇਲ ਵਿਚ ਆਪਣੇ ਆਪ ਨੂੰ ਮਿਲਾ ਕੇ ਉਸ ਪ੍ਰਭੂ ਨੂੰ ਸੇਵੋ, ਤਾਂ ਹੀ ਸੁਖਾਂ ਨੂੰ ਪਾਵੋਗੇ॥ ੫॥

**ਆਪਣਾ ਆਪੁ ਆਪਿ ਉਪਾਏ ਅਲਖੁ ਨ ਲਖਣਾ ਜਾਈ॥ ੬ ॥**

ਆਪਣਾ ਆਪ ਰੂਪ ਜੋ ਪ੍ਰਪੰਚ ਹੈ, ਇਸ ਨੂੰ ਆਪ ਹੀ ਉਤਪਤ ਕਰਦਾ ਹੈ, ਉਹ ਅਲਖ ਪ੍ਰਭੂ ਲਖਿਆ ਨਹੀਂ ਜਾਂਦਾ॥ ੬ ॥

**ਆਪੇ ਮਾਰਿ ਜੀਵਾਲੇ ਆਪੇ ਤਿਸ ਨੋ ਤਿਲੁ ਨ ਤਮਾਈ॥ ੭ ॥**

ਆਪ ਹੀ ਮਾਰਦਾ ਹੈ, ਪੁਨਾ ਜੀਵਾਉਂਦਾ ਭੀ ਆਪ ਹੈ, ਉਸ ਪ੍ਰਭੂ ਨੂੰ ਤਿਲ ਮਾਤ੍ਰ ਭੀ ਤਮਾਈ=ਖ੍ਾਹਸ਼ ਨਹੀਂ, ਵਾ:- ਤਮੋ ਗੁਣ ਨਹੀਂ, ਵਾ:- ਅਗਿਆਨ ਰੂਪ ਹਨੇਰਾ ਨਹੀਂ ਹੈ॥ ੭ ॥

**ਇਕਿ ਦਾਤੇ ਇਕਿ ਮੰਗਤੇ ਕੀਤੇ ਆਪੇ ਭਗਤਿ ਕਰਾਈ॥ ੮ ॥**

ਉਸ ਪ੍ਰਭੂ ਨੇ ਕਰਮਾਂ ਅਨੁਸਾਰ ਇਕ ਦਾਤੇ ਕੀਤੇ ਹਨ, ਇਕ ਮੰਗਤੇ ਕੀਤੇ ਹਨ ਅਤੇ ਇਕਨਾਂ ਪਾਸੋਂ ਆਪ ਹੀ ਭਗਤੀ ਕਰਵਾਂਦਾ ਹੈ॥ ੮ ॥

**ਸੇ ਵਡਭਾਗੀ ਜਿਨੀ ਏਕੋ ਜਾਤਾ ਸਚੇ ਰਹੇ ਸਮਾਈ॥ ੯ ॥**

ਉਹ ਵਡਿਆਂ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਇਕ ਪ੍ਰਭੂ ਨੂੰ ਜਾਣਿਆ ਹੈ, ਉਹ ਫਿਰ ਸੱਚੇ ਪਭੂ ਵਿਚ ਸਮਾਅ ਰਹਿੰਦੇ ਹਨ॥ ੯ ॥

**ਆਪਿ ਸਰੂਪੁ ਸਿਆਣਾ ਆਪੇ ਕੀਮਤਿ ਕਹਣੁ ਨ ਜਾਈ॥ ੧੦ ॥**

ਆਪ ਹੀ ਸੁੰਦਰ ਸਰੂਪ ਹੈ, ਪੁਨਾ ਸਿਆਣਾ ਭੀ ਆਪ ਹੈ, ਉਸ ਦੀ ਕੀਮਤ ਕੁਝ ਕਹੀ ਨਹੀਂ ਜਾਂਦੀ॥ ੧੦ ॥

**ਆਪੇ ਦੁਖੁ ਸੁਖੁ ਪਾਏ ਅੰਤਰਿ ਆਪੇ ਭਰਮਿ ਭੁਲਾਈ॥ ੧੧ ॥**

ਆਪ ਹੀ ਕਰਮਾਂ ਅਨੁਸਾਰ ਜੀਵਾਂ ਦੇ ਅੰਦਰ ਦੁੱਖ ਸੁਖ ਨੂੰ ਪਾਂਦਾ ਹੈ, ਆਪ ਹੀ ਸਾਰੀ ਸ੍ਰਿਸ਼ਟੀ ਭਰਮ ਵਿਚ ਭੁਲਾਵਣਾ ਕੀਤੀ ਹੈ॥ ੧੧ ॥

**ਵਡਾ ਦਾਤਾ ਗੁਰਮੁਖਿ ਜਾਤਾ ਨਿਗੁਰੀ ਅੰਧ ਫਿਰੈ ਲੋਕਾਈ॥ ੧੨ ॥**

ਵੱਡਾ ਦਾਤਾ ਜੋ ਪ੍ਰਭੂ ਹੈ, ਉਸ ਨੂੰ ਗੁਰਮੁਖਾਂ ਨੇ ਗੁਰਾਂ ਦੁਆਰੇ ਜਾਣਿਆ ਹੈ, ਜੋ ਲੁਕਾਈ=ਸ੍ਰਿਸ਼ਟੀ ਨਿਗੁਰੀ ਹੈ, ਉਹ ਅਗਿਆਨ ਕਰਕੇ ਅੰਨ੍ਹੀ ਹੋਈ ਫਿਰਦੀ ਹੈ॥ ੧੨ ॥

**ਜਿਨੀ ਚਾਖਿਆ ਤਿਨਾ ਸਾਦੁ ਆਇਆ ਸਤਿਗੁਰਿ ਬੂਝ ਬੁਝਾਈ॥ ੧੩ ॥**

ਜਿਨ੍ਹਾਂ ਪੁਰਸ਼ਾਂ ਨੇ ਹਰੀ ਨਾਮ ਰਸ ਚਖਿਆ ਹੈ, ਉਹਨਾਂ ਨੂੰ ਸਾਦੁ=ਅਨੰਦ ਆਇਆ ਹੈ ਪਰ ਨਾਮ ਜਪਣ ਦੀ ਬੂਝ ਸਤਿਗੁਰਾਂ ਨੇ ਸਮਝਾਈ ਹੈ॥ ੧੩ ॥

**ਇਕਨਾ ਨਾਵਹੁ ਆਪਿ ਭੁਲਾਏ ਇਕਨਾ ਗੁਰਮੁਖਿ ਦੇਇ ਬੁਝਾਈ॥ ੧੪ ॥**

ਇਕਨਾ ਮਨਮੁਖਾਂ ਨੂੰ ਨਾਮ ਸਿਮਰਨ ਵਲੋਂ ਆਪ ਭੁਲਾਂਵਦਾ ਹੈ, ਇਕਨਾ ਗੁਰਮੁਖਾਂ ਨੂੰ ਆਪ ਹੀ ਨਾਮ ਜਪਣ ਦੀ ਸਿਖਿਆ ਸਮਝਾ ਦੇਂਦਾ ਹੈ॥ ੧੪ ॥

**ਸਦਾ ਸਦਾ ਸਾਲਾਹਿਹੁ ਸੰਤਹੁ ਤਿਸ ਦੀ ਵਡੀ ਵਡਿਆਈ॥ ੧੫ ॥**

ਹੇ ਸੰਤੋ ! ਸਦਾ ਰੂਪ ਪਰਮਾਤਮਾ ਨੂੰ ਸਦਾ ਹੀ ਸਲਾਹਣਾ ਕਰੋ, ਉਸ ਪ੍ਰਭੂ ਦੀ ਵਡਿਆਈ ਸਭ ਤੋਂ ਵੱਡੀ ਹੈ॥ ੧੫॥

**ਤਿਸੁ ਬਿਨੁ ਅਵਰੁ ਨ ਕੋਈ ਰਾਜਾ ਕਰਿ ਤਪਾਵਸੁ ਬਣਤ ਬਣਾਈ॥੧੬॥**

ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਰਾਜਾ ਨਹੀਂ ਹੈ, *ਵਾ:*- ਰਾਜਾ=ਪੂਜਨੀਕ ਨਹੀਂ ਹੈ, *ਵਾ:*- ਰਾਜਾ=ਪ੍ਰਕਾਸ਼ ਰੂਪ ਨਹੀਂ ਹੈ, ਸੰਸਾਰ ਦੀ ਬਨਾਵਟ ਬਣਾ ਕੇ ਆਪ ਹੀ ਜੀਵਾਂ ਦਾ ਤਪਾਵਸੁ=ਨਿਆਂ ਕਰਦਾ ਹੈ॥ ੧੬॥

**ਨਿਆਉ ਤਿਸੈ ਕਾ ਹੈ ਸਦ ਸਾਚਾ ਵਿਰਲੇ ਹੁਕਮੁ ਮਨਾਈ॥੧੭॥**

ਉਸ ਪ੍ਰਭੂ ਦਾ ਨਿਆਂ ਸਦਾ ਸੱਚਾ ਹੈ ਪਰ ਆਪਣਾ ਹੁਕਮ ਕਿਸੇ ਵਿਰਲੇ ਪਾਸੋਂ ਮਨਾਉਂਦਾ ਹੈ॥ ੧੭॥

**ਤਿਸ ਨੋ ਪ੍ਰਾਣੀ ਸਦਾ ਧਿਆਵਹੁ ਜਿਨਿ ਗੁਰਮੁਖਿ ਬਣਤ ਬਣਾਈ॥੧੮॥**

ਹੇ ਪ੍ਰਾਣੀਓ ! ਉਸ ਪ੍ਰਭੂ ਨੂੰ ਸਦਾ ਧਿਆਉਣਾ ਕਰੋ, ਜਿਸ ਨੇ ਗੁਰਮੁਖਾਂ ਦੀ ਚੰਗੀ ਬਨਾਵਟ ਬਣਾਈ ਹੈ॥ ੧੮॥

**ਸਤਿਗੁਰ ਭੇਟੈ ਸੋ ਜਨੁ ਸੀਝੈ ਜਿਸੁ ਹਿਰਦੈ ਨਾਮੁ ਵਸਾਈ ॥੧੯॥**

ਜਿਸ ਨੇ ਸਤਿਗੁਰਾਂ ਨਾਲ ਮਿਲ ਕੇ ਹਿਰਦੇ ਵਿਚ ਨਾਮ ਦੀ ਪ੍ਰੀਤੀ ਵਸਾਈ ਹੈ, ਸੋ ਜਨੁ ਸੀਝੈ=ਉਹ ਪੁਰਸ਼ ਕਲਿਆਣ ਹੁੰਦਾ ਹੈ॥ ੧੯॥

**ਸਚਾ ਆਪਿ ਸਦਾ ਹੈ ਸਾਚਾ ਬਾਣੀ ਸਬਦਿ ਸੁਣਾਈ॥੨੦॥**

ਉਹ ਆਪ ਸੱਚਾ ਪ੍ਰਭੂ ਤਿੰਨਾਂ ਕਾਲਾਂ ਮੇ ਸੱਚਾ ਹੈ, ਇਹ ਬਾਣੀ ਗੁਰਾਂ ਨੇ ਸ਼ਬਦ ਦੁਆਰਾ ਸੁਣਾਈ ਹੈ। *ਅਥਵਾ:*- ਸਬਦਿ=ਬੇਦ ਨੇ ਇਹ ਬਾਣੀ ਸੁਣਾਈ ਹੈ॥ ੨੦॥

**ਨਾਨਕ ਸੁਣਿ ਵੇਖਿ ਰਹਿਆ ਵਿਸਮਾਦੁ**
**ਮੇਰਾ ਪ੍ਰਭੁ ਰਵਿਆ ਸ੍ਰਬ ਥਾਈ॥੨੧॥੫॥੧੪॥**

ਗੁਰੂ ਜੀ ਕਥਨ ਕਰਦੇ ਹਨ-ਉਹ ਵਿਸਮਾਦੁ=ਅਸਚਰਜ ਰੂਪ ਪ੍ਰਭੂ ਆਪ ਹੀ ਸੁਣ ਰਿਹਾ ਹੈ ਤੇ ਆਪ ਹੀ ਜੀਵਾਂ ਦੇ ਕਰਤੱਬਾਂ ਨੂੰ ਵੇਖ ਰਿਹਾ ਹੈ, ਕਿਉਂਕਿ ਉਹ ਮੇਰਾ ਪ੍ਰਭੂ ਸਭ ਥਾਵਾਂ 'ਪਰ ਰਵ ਰਿਹਾ ਹੈ॥ ੨੧॥ ੫॥ ੧੪॥

## ਰਾਮਕਲੀ ਮਹਲਾ ੫ ਅਸਟਪਦੀਆ
## ੧ੴ ਸਤਿਗੁਰ ਪ੍ਰਸਾਦਿ॥

ਗੁਰੂ ਜੀ ਇਸ ਵਿਚ ਲੋਕਾਂ ਦੀ ਕਰਤੱਬਤਾ ਦੱਸਦੇ ਹੋਏ ਆਪਣੀ ਬਿਵਸਥਾ ਕਹਿੰਦੇ ਹਨ—

**ਕਿਨਹੀ ਕੀਆ ਪਰਵਿਰਤਿ ਪਸਾਰਾ॥ ਕਿਨਹੀ ਕੀਆ ਪੂਜਾ ਬਿਸਥਾਰਾ॥**

ਕਿਸੀ ਨੇ ਸੰਸਾਰ ਵਿਚ ਪਰਵਿਰਤੀ ਦਾ ਪਸਾਰਾ ਪਸਾਰਨਾ ਕੀਤਾ ਹੈ ਤੇ ਕਿਸੀ ਨੇ ਬਹੁਤ ਸਾਰਾ ਪੂਜਾ ਦਾ ਵਿਸਤਾਰ ਫ਼ੈਲਾਵਨਾ ਕੀਤਾ ਹੈ।

**ਕਿਨਹੀ ਨਿਵਲ ਭੁਇਅੰਗਮ ਸਾਧੇ॥ ਮੋਹਿ ਦੀਨ ਹਰਿ ਹਰਿ ਆਰਾਧੇ॥੧॥**

ਕਿਸੀ ਨੇ ਨਿਵਲ=ਨੇਤੀ ਧੋਤੀ ਆਦਿਕ ਕਰਮ ਕੀਤੇ ਹਨ, ਕਿਸੀ ਨੇ ਭੁਇਅੰਗਮ ਨਾੜੀ ਦੁਆਰਾ ਦਸਮ ਦੁਆਰ ਵਿਚ ਪ੍ਰਾਣ ਸਾਧੇ=ਇਸਥਿਤ ਕੀਤੇ ਹਨ।

ਪਰ ਮੈਂ ਦੀਨ ਨੇ ਹਰਿ ਹਰਿ ਆਦਿਕ ਨਾਮ ਅਰਾਧਣਾ ਕੀਤੇ ਹਨ॥ ੧॥

**ਤੇਰਾ ਭਰੋਸਾ ਪਿਆਰੇ॥ ਆਨ ਨ ਜਾਨਾ ਵੇਸਾ॥ ੧॥ ਰਹਾਉ॥**

ਹੇ ਪਿਆਰੇ ਪ੍ਰਭੂ ! ਮੈਨੂੰ ਇਕ ਆਪ ਜੀ ਦਾ ਹੀ ਭਰੋਸਾ ਹੈ। ਮੈਂ ਹੋਰ ਕੋਈ ਭੇਖ ਧਾਰਨੇ ਜਾਣਦਾ ਨਹੀਂ ਹਾਂ॥ ੧॥ ਰਹਾਉ॥

**ਕਿਨਹੀ ਗ੍ਰਿਹੁ ਤਜਿ ਵਣ ਖੰਡਿ ਪਾਇਆ॥**

ਕਿਸੀ ਨੇ ਘਰ ਨੂੰ ਤਜਿ=ਤਿਆਗ ਕੇ ਜੰਗਲਾਂ ਦੇ ਅਸਥਾਨ 'ਪਰ ਰਹਿਣਾ ਪਾਇਆ ਹੈ।

**ਕਿਨਹੀ ਮੋਨਿ ਅਉਧੂਤੁ ਸਦਾਇਆ॥**

ਕਿਸੀ ਨੇ ਮੋਨੀ ਹੋ ਕੇ ਆਪਣੇ ਆਪ ਨੂੰ ਅਵਧੂਤ, ਭਾਵ ਤਿਆਗੀ ਸਦਾਇਆ ਹੈ।

**ਕੋਈ ਕਹਤਉ ਅਨੰਨਿ ਭਗਉਤੀ॥ ਮੋਹਿ ਦੀਨ ਹਰਿ ਹਰਿ ਓਟ ਲੀਤੀ ॥੨॥**

ਕੋਈ ਕਹਿੰਦਾ ਹੈ ਮੈਂ ਅਨੰਨਿ=ਇਕ ਰਸ ਭਗਤੀ ਕਰਨ ਵਾਲਾ ਹਾਂ। ਪਰ ਮੈਂ ਦੀਨ ਨੇ ਹਰਿ ਹਰਿ ਦੀ ਓਟ ਲੈਣਾ ਕੀਤੀ ਹੈ॥ ੨॥

**ਕਿਨਹੀ ਕਹਿਆ ਹਉ ਤੀਰਥ ਵਾਸੀ॥ ਕੋਈ ਅੰਨੁ ਤਜਿ ਭਇਆ ਉਦਾਸੀ॥**

ਕਿਸੀ ਨੇ ਕਿਹਾ ਹੈ, ਮੈਂ ਤੀਰਥਾਂ 'ਪਰ ਵਸਨੇ ਵਾਲਾ ਹਾਂ।

ਅਤੇ ਕੋਈ ਪੁਰਸ਼ ਅੰਨ ਨੂੰ ਤਿਆਗ ਕੇ ਉਦਾਸੀ ਹੋ ਗਿਆ ਹੈ।

**ਕਿਨਹੀ ਭਵਨੁ ਸਭ ਧਰਤੀ ਕਰਿਆ॥ ਮੋਹਿ ਦੀਨ ਹਰਿ ਹਰਿ ਦਰਿ ਪਰਿਆ ॥੩॥**

ਕਿਸੀ ਨੇ ਸਾਰੀ ਧਰਤੀ ਪਰ ਭਵਨੁ=ਫਿਰਨਾ ਕੀਤਾ ਹੈ। ਪਰ ਮੈਂ ਦੀਨ=ਨਿੰਮ੍ਰਤਾ ਦੇ ਸਹਿਤ ਹਰਿ ਹਰਿ ਦੇ ਦਰਵਾਜ਼ੇ ਵਿਚ ਪਿਆ ਹਾਂ॥ ੩॥

[ਪੰਨਾ ੯੧੩]

**ਕਿਨਹੀ ਕਹਿਆ ਮੈ ਕੁਲਹਿ ਵਡਿਆਈ॥ ਕਿਨਹੀ ਕਹਿਆ ਬਾਹ ਬਹੁ ਭਾਈ॥**

ਕਿਸੀ ਨੇ ਕਿਹਾ ਹੈ, ਮੇਰੀ ਕੁਲ ਦੀ ਵੱਡੀ ਵਡਿਆਈ ਹੈ। ਕਿਸੀ ਨੇ ਕਿਹਾ ਹੈ, ਮੇਰੀਆਂ ਭਰਾਵਾਂ ਰੂਪੀ ਬਹੁਤੀਆਂ ਬਾਂਹਵਾਂ ਹਨ।

**ਕੋਈ ਕਹੈ ਮੈ ਧਨਹਿ ਪਸਾਰਾ॥ ਮੋਹਿ ਦੀਨ ਹਰਿ ਹਰਿ ਆਧਾਰਾ॥ ੪॥**

ਕੋਈ ਕਹਿੰਦਾ ਹੈ ਮੇਰੇ ਪਾਸ ਧਨ ਦਾ ਪਸਾਰਾ ਬਹੁਤ ਸਾਰਾ ਹੈ। ਪਰ ਮੈਂ ਦੀਨ=ਗਰੀਬ ਨੂੰ ਹਰਿ ਹਰਿ ਦਾ ਆਧਾਰਾ=ਆਸਰਾ ਹੈ॥ ੪॥

**ਕਿਨਹੀ ਘੂਘਰ ਨਿਰਤਿ ਕਰਾਈ॥ ਕਿਨਹੂ ਵਰਤ ਨੇਮ ਮਾਲਾ ਪਾਈ॥**

ਕਿਸੀ ਨੇ ਘੁੰਘਰੂ ਬੰਨ੍ਹ ਕੇ ਆਪ ਨਿਰਤਕਾਰੀ ਕੀਤੀ ਹੈ ਤੇ ਹੋਰਨਾਂ ਤੋਂ ਕਰਾਈ ਹੈ।

ਕਿਸੀ ਨੇ ਨੇਮ=ਨਿਯਮ ਨਾਲ ਵਰਤ ਰਖੇ ਹਨ, ਵਾ:- ਕਿਸੀ ਨੇ ਵਰਤ ਰਖੇ ਹਨ, ਕਿਸੀ ਨੇ ਆਪਣੇ ਨੇਮ ਨਿਭਾਏ ਹਨ, ਕਿਸੀ ਨੇ ਗਲ ਵਿਚ ਮਾਲਾ ਪਾਈ ਹੈ।

**ਕਿਨਹੀ ਤਿਲਕੁ ਗੋਪੀ ਚੰਦਨ ਲਾਇਆ ॥**
**ਮੋਹਿ ਦੀਨ ਹਰਿ ਹਰਿ ਹਰਿ ਧਿਆਇਆ ॥ ੫ ॥**

ਕਿਸੀ ਨੇ* ਗੋਪੀ ਚੰਦਨ ਦਾ ਤਿਲਕ ਲਗਾਇਆ ਹੈ।

ਮੈਂ ਦੀਨ=ਗਰੀਬ ਨੇ ਮਨ, ਬਾਣੀ, ਸਰੀਰ ਕਰਕੇ ਹਰੀ ਦੇ ਹਰਿ ਹਰਿ ਨਾਮ ਨੂੰ ਧਿਆਇਆ ਹੈ॥ ੫॥

**ਕਿਨਹੀ ਸਿਧ ਬਹੁ ਚੇਟਕ ਲਾਏ ॥ ਕਿਨਹੀ ਭੇਖ ਬਹੁ ਥਾਟ ਬਨਾਏ ॥**

ਕਿਸੀ ਨੇ ਸਿਧੀਆਂ ਸਪੰਨ ਹੋ ਕੇ ਬਹੁਤ ਹੀ ਚੇਟਕ=ਜਾਦੂ ਲਗਾਏ ਹਨ।

ਕਿਸੀ ਨੇ ਭੇਖਾਂ ਦੇ ਬਹੁਤ ਸਾਰੇ ਬਨਾਉ ਬਨਾਵਣਾ ਕੀਤੇ ਹਨ।

**ਕਿਨਹੀ ਤੰਤ ਮੰਤ ਬਹੁ ਖੇਵਾ ॥ ਮੋਹਿ ਦੀਨ ਹਰਿ ਹਰਿ ਹਰਿ ਸੇਵਾ ॥ ੬ ॥**

ਕਿਸੀ ਨੇ ਬਹੁਤ ਸਾਰੇ ਤੰਤਰਾਂ ਮੰਤਰਾਂ ਨੂੰ ਖੇਵਾ=ਚਲਾਉਣਾ ਕੀਤਾ ਹੈ,

*ਵਾ:-* ਸਹਾਰੇ ਹਨ। ਪਰ ਮੈਂ ਦੀਨ=ਗਰੀਬ ਨੇ ਮਨ ਕਰਕੇ ਹਰੀ ਨੂੰ, ਬਾਣੀ ਕਰਕੇ ਹਰੀ ਨੂੰ ਅਤੇ ਤਨ ਕਰਕੇ ਹਰੀ ਨੂੰ ਸੇਵਿਆ ਹੈ॥ ੬॥

**ਕੋਈ ਚਤੁਰੁ ਕਹਾਵੈ ਪੰਡਿਤ ॥ ਕੋ ਖਟੁ ਕਰਮ ਸਹਿਤ ਸਿਉ ਮੰਡਿਤ ॥**

ਕੋਈ ਆਪਣੇ ਨੂੰ ਚਤਰ ਕਹਾਉਂਦਾ ਹੈ, ਕੋਈ ਆਪਣੇ ਆਪ ਨੂੰ ਪੰਡਿਤ ਕਹਾਉਂਦਾ ਹੈ।

ਕੋਈ ਸੰਧਿਆ, ਸ਼ਨਾਨ, ਜਪ, ਹਮਨ, ਦੇਵ ਅਰਚਾ, ਅਥਿਤ ਪੂਜਾ ਇਨ੍ਹਾਂ ਛੇ ਕਰਮਾਂ ਦੇ ਸਹਿਤ ਹੈ, *ਅਥਵਾ:-* ਵੇਦ ਪੜ੍ਹਣਾ, ਪੜ੍ਹਾਉਣਾ, ਯਗਜ ਕਰਨਾ, ਕਰਾਉਂਣਾ, ਦਾਨ ਦੇਣਾ, ਦਾਨ ਲੈਣਾ ਮਨੂ ਸਿੰਮ੍ਰਿਤੀ ਅਨੁਸਾਰ ਇਨ੍ਹਾਂ ਛੇ ਕਰਮਾਂ ਦੇ ਸਹਿਤ ਹੈ। ਕੋਈ ਸਿਉ=ਸ਼ਿਵਾ ਦੀ ਉਪਾਸ਼ਨਾ ਨੂੰ ਮੰਡਿਤ=ਕਰਦਾ ਹੈ।

**ਕੋਈ ਕਰੈ ਆਚਾਰ ਸੁਕਰਣੀ ॥ ਮੋਹਿ ਦੀਨ ਹਰਿ ਹਰਿ ਹਰਿ ਸਰਣੀ ॥ ੭ ॥**

ਕੋਈ ਸਰੇਸ਼ਟ ਕਰਤੱਬਾਂ ਦੀ ਕਰਨੀ ਨੂੰ ਕਰਦਾ ਹੈ। ਪਰ ਮੈਂ ਦੀਨ=ਗਰੀਬ ਨੇ ਮਨ, ਬਾਣੀ, ਸਰੀਰ ਕਰਕੇ ਹਰਿ ਹਰਿ ਦੀ ਸ਼ਰਨ ਗ੍ਰਹਿਣ ਕੀਤੀ ਹੈ॥ ੭॥

**ਸਗਲੇ ਕਰਮ ਧਰਮ ਜੁਗ ਸੋਧੇ ॥ ਬਿਨੁ ਨਾਵੈ ਇਹੁ ਮਨੁ ਨ ਪ੍ਰਬੋਧੇ ॥**

ਇਸ ਕਲਜੁਗ ਵਿਚ ਸਾਰੇ ਕਰਮ ਧਰਮ ਸੋਧਨਾ ਕੀਤੇ ਹਨ। ਪਰ ਪ੍ਰਭੂ ਦੇ ਨਾਮ ਸਿਮਰਨ ਤੋਂ ਬਿਨਾਂ ਇਸ ਮਨ ਨੂੰ ਪ੍ਰਬੋਧੇ=ਗਿਆਨ ਪ੍ਰਾਪਤ ਨਹੀਂ ਹੁੰਦਾ।

**ਕਹੁ ਨਾਨਕ ਜਉ ਸਾਧਸੰਗੁ ਪਾਇਆ ॥**
**ਬੂਝੀ ਤ੍ਰਿਸਨਾ ਮਹਾ ਸੀਤਲਾਇਆ ॥ ੮ ॥ ੧ ॥**

ਗੁਰੂ ਜੀ ਕਕਨ ਕਰਦੇ ਹਨ— ਜਿਸ ਵੇਲੇ ਸਤਸੰਗਤ ਨੂੰ ਪਾਣਾ ਕੀਤਾ ਤਾਂ ਪਦਾਰਥਾਂ ਦੀ ਤ੍ਰਿਸ਼ਨਾ ਬੁਝਣੇ

---

**ਦੁਆਰਕਾ ਪਾਸ ਇਕ ਗੋਪੀ ਤਾਲ ਹੈ, ਜਿਥੇ ਕ੍ਰਿਸ਼ਨ ਜੀ ਦੇ ਦੇਹਾਂਤ ਹੋਣ 'ਪਰ ਵਿਜੋਗ ਦੁੱਖ ਨਾਲ ਗੋਪੀਆਂ ਨੇ ਪ੍ਰਾਣ ਤਿਆਗੇ ਸਨ, ਉਸ ਥਾਂ ਦੀ ਮਿੱਟੀ ਗੋਪੀ ਚੰਦਨ ਕਹਾਉਂਦੀ ਹੈ, ਵੈਸ਼ਨਵ ਲੋਕ ਇਸ ਦਾ ਤਿਲਕ ਲਗਾਉਂਦੇ ਹਨ। ਪਦਮ ਪੁਰਾਣ ਦੇ ਉੱਤਰ ਖੰਡ ਦੇ ਅਧਯਾਯ ੩੦ ਅਤੇ ੬੮ ਵਿਚ ਗੋਪੀ ਚੰਦਨ ਦਾ ਵੱਡਾ ਮਹਾਤਮ ਲਿਖਿਆ ਹੈ।*

ਕਰਕੇ ਮਨ ਬਹੁਤ ਹੀ ਸੀਤਲ ਤਾਈ ਨੂੰ ਪ੍ਰਾਪਤ ਹੋ ਗਿਆ॥ ੮॥ ੧॥

## ਰਾਮਕਲੀ ਮਹਲਾ ੫॥

ਪਰਮੇਸ਼ਰ ਨੇ ਜੀਵ ਨੂੰ ਜੋ ਜੋ ਪਦਾਰਥ ਦਿੱਤੇ ਹਨ, ਉਹਨਾਂ ਦਾ ਚੇਤਾ ਕਰਵਾ ਕੇ ਸਿਮਰਨ ਦਾ ਉਪਦੇਸ਼ ਦੇਂਦੇ ਹਨ-

**ਇਸੁ ਪਾਨੀ ਤੇ ਜਿਨਿ ਤੂ ਘਰਿਆ॥ ਮਾਟੀ ਕਾ ਲੇ ਦੇਹੁਰਾ ਕਰਿਆ॥**

ਇਸ ਬੀਰਜ ਰੂਪ ਗੰਦੇ ਪਾਣੀ ਤੋਂ ਜਿਸ ਪਰਮੇਸ਼ਰ ਨੇ ਤੈਨੂੰ ਘੜਿਆ ਹੈ ਅਤੇ ਪੰਜਾਂ ਤੱਤਾਂ ਰੂਪੀ ਮਿੱਟੀ ਦਾ ਪੇੜਾ ਲੈ ਕੇ ਤੇਰਾ ਦੇਹੁਰਾ=ਸਰੀਰ ਰਚਨਾ ਕੀਤਾ ਹੈ।

*ਅਥਵਾ:-* ਜਿਸ ਪਰਮੇਸ਼ਰ ਨੇ ਇਸ ਗੰਦੇ ਪਾਣੀ=ਪਿਤਾ ਦੇ ਬੀਰਜ ਦੇ ਮਾਟੀ=ਮਾਂ ਦੀ ਰਕਤ ਦੋਹਾਂ ਨੂੰ ਮਿਲਾ ਕੇ ਤੇਰੇ ਸਰੀਰ ਰੂਪ ਦੇਹੁਰੇ ਨੂੰ ਘੜਨਾ ਕੀਤਾ ਹੈ।

**ਉਕਤਿ ਜੋਤਿ ਲੈ ਸੁਰਤਿ ਪਰੀਖਿਆ॥**
**ਮਾਤ ਗਰਭ ਮਹਿ ਜਿਨਿ ਤੂ ਰਾਖਿਆ॥ ੧॥**

ਵੇਦਾਂ ਦੀਆਂ ਸੁਰਤੀਆਂ ਜਿਸ ਜੋਤੀ ਨੂੰ ਉਕਤਿ=ਕਥਨ ਕਰਦੀਆਂ ਹਨ, ਤੂੰ ਉਸ ਦੀ ਪਰੀਖਿਆ ਲੈ। *ਅਥਵਾ:-* ਉਕਤਿ=ਬਾਣੀ, ਜੋਤਿ=ਕ੍ਰਾਂਤੀ, ਸੁਰਤਿ=ਗਿਆਤ ਸਮਾਨ ਤੇ ਵਿਸ਼ੇਸ਼ ਪਰੀਖਿਆ ਇਹ ਸਭ ਚੀਜ਼ਾਂ ਤੇਰੇ ਸਰੀਰ ਵਿਚ ਲੈ ਕੀਤੀਆਂ ਹਨ।

ਫਿਰ ਜਿਸ ਪ੍ਰਭੂ ਨੇ ਮਾਂ ਦੇ ਗਰਭ ਵਿਚ ਤੈਨੂੰ ਹੱਥ ਦੇ ਕੇ ਰਖਿਆ ਹੈ॥ ੧॥

**ਰਾਖਨਹਾਰੁ ਸਮ੍ਾਰਿ ਜਨਾ॥ ਸਗਲੇ ਛੋਡਿ ਬੀਚਾਰ ਮਨਾ॥ ੧॥ ਰਹਾਉ॥**

ਹੇ ਪੁਰਸ਼ਾ ! ਉਸ ਰਖਿਆ ਕਰਨ ਵਾਲੇ ਪ੍ਰਭੂ ਨੂੰ ਤੂੰ ਸਮਾਲਨਾ ਕਰ। ਹੇ ਮਨਾ ! ਹੋਰ ਸਾਰਿਆਂ ਵਿਚਾਰਾਂ ਨੂੰ ਛੱਡ ਦੇਣਾ ਕਰ॥ ੧॥ ਰਹਾਉ॥

**ਜਿਨਿ ਦੀਏ ਤੁਧੁ ਬਾਪ ਮਹਤਾਰੀ॥ ਜਿਨਿ ਦੀਏ ਭ੍ਰਾਤ ਪੁਤ ਹਾਰੀ॥**

ਜਿਸ ਪਰਮਾਤਮਾ ਨੇ ਤੈਨੂੰ ਪਿਤਾ ਤੇ ਮਹਤਾਰੀ=ਮਾਂ ਪਾਲਣ ਵਾਸਤੇ ਦਿੱਤੀ ਹੈ। ਜਿਸ ਪਰਮਾਤਮਾ ਨੇ ਭਰਾ, ਪੁੱਤਰ ਅਤੇ ਪੁੱਤਰ ਦੇ ਘਰ ਵਾਲੀ ਨੂੰਹ, *ਵਾ:-* ਹਾਰੀ=ਹਾਲੀ ਭਾਵ ਕਾਮੇ (ਨੌਕਰ) ਦਿੱਤੇ ਹਨ।

**ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ॥**

ਜਿਸ ਪਰਮਾਤਮਾ ਨੇ ਤੈਨੂੰ ਬਨਿਤਾ=ਇਸਤਰੀ ਅਤੇ ਮਿੱਤਰ ਦਿੱਤੇ ਹਨ!

**ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ॥ ੨॥**

ਉਸ ਸੁਆਮੀ ਨੂੰ ਤੂੰ ਚਿਤ ਵਿਚ ਯਾਦ ਰੱਖ ਲੈ॥ ੨॥

**ਜਿਨਿ ਦੀਆ ਤੁਧੁ ਪਵਨੁ ਅਮੋਲਾ॥ ਜਿਨਿ ਦੀਆ ਤੁਧੁ ਨੀਰੁ ਨਿਰਮੋਲਾ॥**

ਜਿਸ ਪਰਮਾਤਮਾ ਨੇ ਤੈਨੂੰ ਅਮੋਲਕ ਪੌਣ ਦਾ ਬੁਲਾ ਦਿੱਤਾ ਹੈ। ਜਿਸ ਪਰਮਾਤਮਾ ਨੇ ਤੈਨੂੰ ਅਮੋਲਕ ਨੀਰੁ=ਜਲ ਦਿੱਤਾ ਹੈ।

**ਜਿਨਿ ਦੀਆ ਤੁਧੁ ਪਾਵਕੁ ਬਲਨਾ ॥ ਤਿਸੁ ਠਾਕੁਰ ਕੀ ਰਹੁ ਮਨ ਸਰਨਾ ॥੩॥**

ਜਿਸ ਪਰਮਾਤਮਾ ਨੇ ਤੈਨੂੰ ਪਾਵਕੁ=ਅੱਗ ਤੇ ਬਲਨਾ=ਬਾਲਨ ਦਿੱਤਾ ਹੈ, *ਅਥਵਾ:-* ਬਾਲਨ ਵਾਸਤੇ ਅੱਗ ਦਿੱਤੀ ਹੈ। ਮਨ ਕਰਕੇ ਉਸ ਸੁਆਮੀ ਦੀ ਸ਼ਰਨ ਵਿਚ ਰਹਿਣਾ ਕਰ॥ ੩॥

**ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ ॥ ਅੰਤਰਿ ਥਾਨ ਠਹਰਾਵਨ ਕਉ ਕੀਏ ॥**

ਜਿਸ ਪਰਮਾਤਮਾ ਨੇ ਤੈਨੂੰ ਛੱਤੀ ਪ੍ਰਕਾਰ ਦੇ ਅੰਮ੍ਰਿਤ ਭੋਜਨ ਦਿੱਤੇ ਹਨ।

*ਯਥਾ:-* ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ॥ *(ਪੰਨਾ ੨੬੯)*

ਫੇਰ ਜਿਸ ਨੇ ਸਰੀਰ ਦੇ ਅੰਦਰ ਭੋਜਨ ਠਹਿਰਣ ਵਾਸਤੇ ਥਾਂ ਬਣਾ ਦੇਣਾ ਕੀਤੇ ਹਨ।

*ਅਥਵਾ:-* ਜਲ, ਲਹੂ, ਬੀਰਜ ਆਦਿਕ ਹਰ ਚੀਜ਼ਾਂ ਦੇ ਠਹਿਰਣ ਵਾਸਤੇ ਵਖੋ-ਵਖਰੇ ਥਾਂ ਬਣਾ ਦੇਣਾ ਕੀਤੇ ਹਨ।

**ਬਸੁਧਾ ਦੀਓ ਬਰਤਨਿ ਬਲਨਾ ॥ ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ ॥੪॥**

ਜਿਸ ਨੇ ਰਹਿਣ ਵਾਸਤੇ ਬਸੁਧਾ=ਪ੍ਰਿਥਵੀ ਦਿੱਤੀ ਹੈ ਅਤੇ ਵਰਤਣ ਵਾਸਤੇ ਵਲੇਵਾ ਦਿੱਤਾ ਹੈ। ਉਸ ਸੁਆਮੀ ਦੇ ਚਰਨਾਂ ਨੂੰ ਤੂੰ ਚਿਤ ਵਿਚ ਯਾਦ ਰੱਖ॥ ੪॥

**ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ ॥**

ਜਿਸ ਨੇ ਵੇਖਣੇ ਨੂੰ ਅੱਖਾਂ ਅਤੇ ਸੁਨਣੇ ਨੂੰ ਕਰਨਾ=ਕੰਨ ਦਿੱਤੇ ਹਨ।

**ਹਸਤ ਕਮਾਵਨ ਬਾਸਨ ਰਸਨਾ ॥**

ਜਿਸ ਨੇ ਕਮਾਉਣ ਵਾਸਤੇ ਹਸਤ=ਹੱਥ ਦਿੱਤੇ ਹਨ, ਸੁਗੰਧੀ ਲੈਣ ਵਾਸਤੇ ਨੱਕ ਤੇ ਸੁਆਦ ਲੈਣ ਵਾਸਤੇ ਰਸਨਾ ਦਿੱਤੀ ਹੈ।

**ਚਰਨ ਚਲਨ ਕਉ ਸਿਰੁ ਕੀਨੋ ਮੇਰਾ ॥**

ਤੁਰਨੇ ਨੂੰ ਪੈਰ ਬਣਾਏ ਹਨ ਅਤੇ ਸਾਰਿਆਂ ਤੋਂ ਮੇਰਾ=ਸ਼ਰੋਮਣੀ ਸਿਰ ਕੀਤਾ ਹੈ।

**ਮਨ ਤਿਸੁ ਠਾਕੁਰ ਕੇ ਪੂਜਕੁ ਪੈਰਾ ॥੫॥**

ਹੇ ਪਿਆਰੇ ! ਤੂੰ ਮਨ ਕਰਕੇ ਉਸ ਸੁਆਮੀ ਦੇ ਪੈਰਾਂ ਨੂੰ ਪੂਜਣਾ ਕਰ॥ ੫॥

**ਅਪਵਿਤ੍ਰ ਪਵਿਤ੍ਰੁ ਜਿਨਿ ਤੂ ਕਰਿਆ ॥**

ਜਿਸ ਪਰਮਾਤਮਾ ਨੇ ਰਕਤ ਬਿੰਦ ਰੂਪ ਅਪਵਿਤ੍ਰ ਚੀਜ਼ਾਂ ਤੋਂ ਤੈਨੂੰ ਪਵਿਤ੍ਰ ਪੈਦਾ ਕੀਤਾ ਹੈ।

**ਸਗਲ ਜੋਨਿ ਮਹਿ ਤੂ ਸਿਰਿ ਧਰਿਆ ॥**

ਫੇਰ ਸਾਰੀਆਂ ਜੂਨੀਆਂ ਵਿੱਚੋਂ ਤੈਨੂੰ ਸਿਰਿ=ਸ਼ਰੋਮਣੀ ਧਰਿਆ ਹੈ।

*ਯਥਾ:-* ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥ *(ਪੰਨਾ ੩੭੪)*

**ਅਬ ਤੂ ਸੀਝੁ ਭਾਵੈ ਨਹੀ ਸੀਝੈ ॥ ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥੬॥**

ਅਸਾਂ ਨੇ ਤੈਨੂੰ ਸਮਝਾ ਦਿੱਤਾ ਹੈ, ਹੁਣ ਤੇਰੀ ਮਰਜ਼ੀ ਹੈ ਮੁਕਤੀ ਨੂੰ ਪ੍ਰਾਪਤ ਹੋ, ਭਾਵੇਂ ਨਾ ਹੋ। ਤੇਰਾ ਮੁਕਤੀ

ਰੂਪ ਕਾਰਜ ਤਾ ਹੀ ਸਵਰੇਗਾ ਜੇਕਰ ਤੂੰ ਮਨ ਕਰਕੇ ਪ੍ਰਭੂ ਨੂੰ ਧਿਆਉਣਾ ਕਰੇਂ ॥ ੬ ॥

**ਈਹਾ ਊਹਾ ਏਕੈ ਓਹੀ॥ ਜਤ ਕਤ ਦੇਖੀਐ ਤਤ ਤਤ ਤੋਹੀ॥**

ਈਹਾ ਊਹਾ=ਲੋਕ ਪ੍ਰਲੋਕ ਵਿਚ ਇਕ ਉਹ ਪ੍ਰਭੂ ਹੀ ਹੈ। ਜਿਥੇ ਕਿਥੇ ਵੇਖੀਏ ਤਿਥੇ ਤਿਥੇ ਓਹੀ ਪਰਮਾਤਮਾ ਹੈ।

**ਤਿਸੁ ਸੇਵਤ ਮਨਿ ਆਲਸੁ ਕਰੈ ॥ ਜਿਸੁ ਵਿਸਰਿਐ ਇਕ ਨਿਮਖ ਨ ਸਰੈ ॥੭ ॥**

ਉਸ ਪ੍ਰਭੂ ਦੇ ਸੇਵਨ ਵਿਚ ਤੂੰ ਮਨ ਕਰਕੇ ਆਲਸ ਕਰਦਾ ਹੈਂ। ਜਿਸ ਦੇ ਭੁਲਣ ਕਰਕੇ ਇਕ ਨਿਮਖ ਮਾਤ੍ਰ ਸਮਾ ਸਕਦਾ ਨਹੀਂ ॥ ੭ ॥

ਉਸ ਅੱਗੇ ਇਸ ਤਰ੍ਹਾਂ ਬੇਨਤੀਆਂ ਕਰ-

**ਹਮ ਅਪਰਾਧੀ ਨਿਰਗੁਨੀਆਰੇ ॥ ਨਾ ਕਿਛੁ ਸੇਵਾ ਨਾ ਕਰਮਾਰੇ ॥**

ਹੇ ਹਰੀ ! ਅਸੀਂ ਬੜੇ ਅਪਰਾਧੀ ਹਾਂ ਤੇ ਨਿਰਗੁਨ ਤਾਈ ਦੇ ਘਰ ਹਾਂ।

ਨਾ ਅਸਾਂ ਨੇ ਕੁਝ ਸੇਵਾ ਕੀਤੀ ਹੈ ਨਾ ਹੀ ਚੰਗੇ ਕਰਮ ਕੀਤੇ ਹਨ।

**ਗੁਰੁ ਬੋਹਿਥੁ ਵਡਭਾਗੀ ਮਿਲਿਆ ॥**
**ਨਾਨਕ ਦਾਸ ਸੰਗਿ ਪਾਥਰ ਤਰਿਆ ॥ ੮ ॥ ੨ ॥**

ਵਡਿਆਂ ਭਾਗਾਂ ਕਰਕੇ ਗੁਰੂ ਰੂਪ ਜਹਾਜ਼ ਮਿਲਿਆ ਹੈ। ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਦੀ ਸੰਗਤ ਕਰਕੇ ਮੈਂ ਦਾਸ ਪੱਥਰ ਵਾਂਗੂ ਕਠੋਰ ਹਿਰਦੇ ਵਾਲਾ ਤਰ ਗਿਆ ਹਾਂ॥ ੮ ॥ ੨ ॥

**ਰਾਮਕਲੀ ਮਹਲਾ ੫ ॥ ਕਾਹੂ ਬਿਹਾਵੈ ਰੰਗ ਰਸ ਰੂਪ ॥**

ਕਿਸੇ ਦੀ ਉਮਰਾ ਰੰਗਾਂ ਵਿਚ, ਕਿਸੇ ਦੀ ਰਸਾਂ ਵਿਚ, ਕਿਸੇ ਦੀ ਰੂਪਾਂ ਵਿਚ ਉਮਰਾ ਬਿਹਾਵੈ=ਬਤੀਤ ਹੋ ਰਹੀ ਹੈ।

[ਪੰਨਾ ੯੧੪]

**ਕਾਹੂ ਬਿਹਾਵੈ ਮਾਇ ਬਾਪ ਪੂਤ ॥**

ਕਿਸੇ ਦੀ ਉਮਰਾ ਮਾਂ, ਪਿਓ ਤੇ ਪੁੱਤਰਾਂ ਦੇ ਪਿਆਰ ਵਿਚ ਬਤੀਤ ਹੋ ਰਹੀ ਹੈ।

**ਕਾਹੂ ਬਿਹਾਵੈ ਰਾਜ ਮਿਲਖ ਵਾਪਾਰਾ ॥ ਸੰਤ ਬਿਹਾਵੈ ਹਰਿ ਨਾਮ ਅਧਾਰਾ ॥੧ ॥**

ਕਿਸੇ ਦੀ ਉਮਰਾ ਰਾਮ ਭਾਗ, ਮਿਲਖ=ਜਗੀਰਾਂ ਅਤੇ ਵਪਾਰ ਵਿਚ ਬਤੀਤ ਹੋ ਰਹੀ ਹੈ ਤੇ ਸੰਤਾਂ ਦੀ ਉਮਰਾ ਹਰੀ ਨਾਮ ਦੇ ਅਧਾਰਾ=ਆਸਰੇ ਵਿਚ ਬਤੀਤ ਹੋ ਰਹੀ ਹੈ॥ ੧ ॥

**ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ ॥ ੧ ॥ ਰਹਾਉ ॥**

ਇਹ ਸੰਸਾਰ ਰਚਨਾ ਸਭ ਸੱਚੀ ਬਣੀ ਹੋਈ ਹੈ ਕਿਉਂਕਿ ਲਾਲ ਦੀਆਂ ਦਮਕਾਂ ਲਾਲ ਰੂਪ ਹੁੰਦੀਆਂ ਹਨ ਅਤੇ ਕਲਪਤ ਪਦਾਰਥ ਆਪਣੇ ਅਧਿਸ਼ਠਾਨ ਤੋਂ ਭਿੰਨ ਨਹੀਂ ਰਹਿ ਸਕਦੇ, ਇਸ ਕਰਕੇ ਇਹ ਰਚਨਾ ਸੱਚੀ ਹੈ।

*ਯਥਾ:-* ਏਹੁ ਵਿਸੁ ਸੰਸਾਰੁ ਤੁਮ ਦੇਖਦੇ ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥ *(ਪੰਨਾ ੯੨੨)*

*ਅਥਵਾ:-* ਇਹ ਸੰਸਾਰ ਰਚਨਾ ਸੱਚੇ ਪ੍ਰਭੂ ਦੀ ਬਣੀ ਹੋਈ ਹੈ ਇਸ ਕਰਕੇ ਸਾਰਿਆਂ ਦਾ ਮਾਲਕ ਇਕ ਪ੍ਰਭੂ ਆਪ ਹੀ ਹੈ॥ ੧ ॥ ਰਹਾਉ॥

**ਕਾਹੂ ਬਿਹਾਵੈ ਬੇਦ ਅਰੁ ਬਾਦਿ॥ ਕਾਹੂ ਬਿਹਾਵੈ ਰਸਨਾ ਸਾਦਿ॥**

ਕਿਸੇ ਦੀ ਉਮਰਾ ਬੇਦਾਂ ਦੇ ਪੜ੍ਹਣ ਵਿਚ ਅਤੇ ਕਿਸੇ ਦੀ ਉਮਰਾ ਬਾਦਿ=ਝਗੜਿਆਂ ਵਿਚ ਬੀਤਦੀ ਹੈ। ਕਿਸੇ ਦੀ ਉਮਰਾ ਰਸਨਾ ਨਾਲ ਸੁਆਦਾਂ ਦੇ ਲੈਣ ਵਿਚ ਬੀਤਦੀ ਹੈ।

**ਕਾਹੂ ਬਿਹਾਵੈ ਲਪਟਿ ਸੰਗਿ ਨਾਰੀ॥ ਸੰਤ ਰਚੇ ਕੇਵਲ ਨਾਮ ਮੁਰਾਰੀ॥ ੨ ॥**

ਕਿਸੇ ਦੀ ਉਮਰਾ ਇਸਤ੍ਰੀ ਨਾਲ ਲੰਪਟ ਹੋਇਆ ਬਤੀਤ ਹੁੰਦੀ ਹੈ। ਸੰਤ ਸਾਰੀ ਉਮਰਾ ਕੇਵਲ ਮੁਰਾਰੀ ਦੇ ਨਾਮ ਸਿਮਰਨ ਵਿਚ ਰਚੇ ਰਹਿੰਦੇ ਹਨ॥ ੨ ॥

**ਕਾਹੂ ਬਿਹਾਵੈ ਖੇਲਤ ਜੂਆ॥ ਕਾਹੂ ਬਿਹਾਵੈ ਅਮਲੀ ਹੂਆ॥**

ਕਿਸੇ ਦੀ ਉਮਰਾ ਜੂਆ ਖੇਡਦਿਆਂ-ਖੇਡਦਿਆਂ ਬਤੀਤ ਹੋ ਜਾਂਦੀ ਹੈ। ਕਿਸ ਦੀ ਉਮਰ ਅਮਲੀ ਹੋਣ ਵਿਚ ਹੀ ਬਤੀਤ ਹੋ ਜਾਂਦੀ ਹੈ।

**ਕਾਹੂ ਬਿਹਾਵੈ ਪਰ ਦਰਬ ਚੋੁਰਾਏ॥ ਹਰਿ ਜਨ ਬਿਹਾਵੈ ਨਾਮ ਧਿਆਏ॥ ੩ ॥**

ਕਿਸੇ ਦੀ ਉਮਰਾ ਪਰਾਏ ਧਨ ਦੇ ਚੁਰਾਣੇ ਵਿਚ ਬਤੀਤ ਹੁੰਦੀ ਹੈ। ਹਰੀ ਦੇ ਸੇਵਕ ਜਨਾਂ ਦੀ ਉਮਰਾ ਹਰੀ ਨਾਮ ਦੇ ਧਿਆਉਣ ਵਿਚ ਬਤੀਤ ਹੁੰਦੀ ਹੈ॥ ੩ ॥

**ਕਾਹੂ ਬਿਹਾਵੈ ਜੋਗ ਤਪ ਪੂਜਾ॥ ਕਾਹੂ ਰੋਗ ਸੋਗ ਭਰਮੀਜਾ॥**

ਕਿਸੇ ਦੀ ਉਮਰਾ ਹਠ ਜੋਗ, ਤਪ ਅਤੇ ਠਾਕੁਰ ਪੂਜਾ ਕਰਦਿਆਂ ਬਤੀਤ ਹੁੰਦੀ ਹੈ। ਕਿਸੇ ਦੀ ਉਮਰਾ ਰੋਗਾਂ ਵਿਚ, ਕਿਸੇ ਦੀ ਉਮਰਾ ਸੋਗ=ਚਿੰਤਾ ਵਿਚ ਅਤੇ ਕਿਸੇ ਦੀ ਉਮਰਾ ਭਰਮਣੇ ਵਿਚ ਹੀ ਬਤੀਤ ਹੁੰਦੀ ਹੈ।

**ਕਾਹੂ ਪਵਨ ਧਾਰ ਜਾਤ ਬਿਹਾਏ॥ ਸੰਤ ਬਿਹਾਵੈ ਕੀਰਤਨੁ ਗਾਏ॥ ੪ ॥**

ਕਿਸੇ ਦੀ ਉਮਰਾ ਪਵਨ ਧਾਰ=ਹਵਾ ਦੇ ਭਖਨੇ ਵਿਚ, *ਵਾ:-* ਦਸਮ ਦੁਆਰ ਵਿਚ ਪ੍ਰਾਣਾਂ ਦੇ ਚਾੜ੍ਹਣ ਵਿਚ, *ਅਥਵਾ:-* ਪੱਖੇ ਦੇ ਝੱਲਣ ਵਿਚ, *ਵਾ:-* ਵਾਸ਼ਨਾ ਦੇ ਧਾਰਨੇ ਵਿਚ, ਧਾਰ=ਜਲਧਾਰਾ ਦੇ ਸਹਾਰਨ ਵਿਚ, *ਵਾ:-* ਪਰਬਤਾਂ ਦੀਆਂ ਧਾਰਾਂ ਵਿਚ ਰਹਿੰਦਿਆਂ ਹੋਇਆਂ ਬਤੀਤ ਹੁੰਦੀ ਹੈ ਤੇ ਕਿਸੇ ਦੀ ਜਾਤੀ ਅਭਿਮਾਨ ਵਿਚ ਉਮਰਾ ਬਤੀਤ ਹੁੰਦੀ ਹੈ ਤੇ ਸੰਤਾਂ ਦੀ ਉਮਰਾ ਪ੍ਰਭੂ ਦੇ ਕੀਰਤਨ ਗਾਉਣ ਵਿਚ ਬਤੀਤ ਹੁੰਦੀ ਹੈ॥ ੪ ॥

**ਕਾਹੂ ਬਿਹਾਵੈ ਦਿਨੁ ਰੈਨਿ ਚਾਲਤ॥ ਕਾਹੂ ਬਿਹਾਵੈ ਸੋ ਪਿੜੁ ਮਾਲਤ॥**

ਕਿਸੇ ਦੀ ਉਮਰਾ ਦਿਨ ਰਾਤ ਚਲਦਿਆਂ ਹੀ ਬਤੀਤ ਹੁੰਦੀ ਹੈ। ਕਿਸੇ ਦੀ ਉਮਰਾ ਸੋ ਪਿੜੁ ਮਾਲਤ=ਉਸ ਜੰਗ ਭੂਮਿਕਾ ਦੇ ਮਲਦਿਆਂ ਹੀ ਭਾਵ ਜੰਗ ਵਿਚ ਜਿੱਤ ਪਾਵਦਿਆਂ ਹੀ ਬਤੀਤ ਹੁੰਦੀ ਹੈ। *ਅਥਵਾ:-* ਕਿਸੇ ਦੀ ਉਮਰਾ ਪਿੜੁ=ਮਲ ਅਖਾੜੇ ਦੇ ਮੱਲਣ ਵਿਚ ਬਤੀਤ ਹੁੰਦੀ ਹੈ।

**ਕਾਹੂ ਬਿਹਾਵੈ ਬਾਲ ਪੜਾਵਤ॥ ਸੰਤ ਬਿਹਾਵੈ ਹਰਿ ਜਸੁ ਗਾਵਤ॥ ੫ ॥**

ਕਿਸੇ ਦੀ ਉਮਰਾ ਬਾਲਾਂ ਨੂੰ ਪੜ੍ਹਾਂਵਦਿਆਂ ਬਤੀਤ ਹੋ ਜਾਂਦੀ ਹੈ। ਸੰਤਾਂ ਦੀ ਉਮਰਾ ਹਰੀ ਜਸ ਨੂੰ

ਗਾਂਵਦਿਆਂ ਬਤੀਤ ਹੁੰਦੀ ਹੈ॥ ੫॥

**ਕਾਹੂ ਬਿਹਾਵੈ ਨਟ ਨਾਟਿਕ ਨਿਰਤੇ॥ ਕਾਹੂ ਬਿਹਾਵੈ ਜੀਆ ਇਹ ਹਿਰਤੇ॥**

ਕਿਸੇ ਦੀ ਉਮਰਾ ਨਟਾਂ ਦੇ ਨਾਟਿਕ=ਤਮਾਸ਼ੇ ਤੇ ਨਿਰਤੇ=ਨਿਰਤਕਾਰੀ ਵੇਖਣ ਵਿਚ ਬਤੀਤ ਹੁੰਦੀ ਹੈ। *ਅਥਵਾ:-* ਕਿਸੇ ਦੀ ਉਮਰਾ ਨਟਾਂ ਵਿਚ ਤੇ ਕਿਸੇ ਦੀ ਉਮਰਾ ਨਾਟਿਕ=ਹੱਥ ਦੀਆਂ ਨਾੜੀਆਂ ਵੇਖਣ ਵਿਚ ਤੇ ਕਿਸੇ ਦੀ ਉਮਰਾ ਨਿਰਤੇ=ਨਿਰਣਾ ਕਰਨ ਵਿਚ ਬਤੀਤ ਹੁੰਦੀ ਹੈ। ਕਿਸੇ ਦੀ ਉਮਰਾ ਇਨ੍ਹਾਂ ਜੀਆ ਇਹ=ਜੀਵਾਂ ਦੇ ਔਗੁਣ ਵੇਖਣ ਵਿਚ,

*ਅਥਵਾ:-* ਜੀਵਾਂ ਦੇ ਹਿਰਤੇ=ਮਾਰਨ ਵਿਚ ਬਤੀਤ ਹੋ ਰਹੀ ਹੈ।

**ਕਾਹੂ ਬਿਹਾਵੈ ਰਾਜ ਮਹਿ ਡਰਤੇ॥ ਸੰਤ ਬਿਹਾਵੈ ਹਰਿ ਜਸੁ ਕਰਤੇ॥ ੬॥**

ਕਿਸੇ ਦੀ ਉਮਰਾ ਰਾਜ ਭਾਗ ਵਿਚ ਰਹਿ ਕੇ ਫੇਰ ਦੁਸ਼ਮਨਾਂ ਤੋਂ ਡਰਦਿਆਂ ਬਤੀਤ ਹੁੰਦੀ ਹੈ। ਸੰਤਾਂ ਦੀ ਉਮਰਾ ਹਰੀ ਜਸ ਨੂੰ ਕਰਦਿਆਂ ਬਤੀਤ ਹੁੰਦੀ ਹੈ॥ ੬॥

**ਕਾਹੂ ਬਿਹਾਵੈ ਮਤਾ ਮਸੂਰਤਿ॥ ਕਾਹੂ ਬਿਹਾਵੈ ਸੇਵਾ ਜਰੂਰਤਿ॥**

ਕਿਸੇ ਦੀ ਉਮਰਾ ਮਤਾ ਕਰਦਿਆਂ ਬਤੀਤ ਹੁੰਦੀ ਹੈ,

*ਯਥਾ:-* ਚਾਰ ਯਾਰ ਮਿਲ ਮਤਾ ਪਕਾਇਆ॥ *(ਦਸਮ ਗ੍ਰੰਥ, ਪੰਨਾ ੮੭੫)*

ਕਿਸੇ ਦੀ ਉਮਰਾ ਮਸੂਰਤਿ=ਬਹੁਤਿਆਂ ਨਾਲ ਸਲਾਹ ਕਰਦਿਆਂ ਬਤੀਤ ਹੁੰਦੀ ਹੈ। ਕਿਸੇ ਦੀ ਉਮਰਾ ਜਰੂਰਤਿ=ਜ਼ਰੂਰ ਹੀ ਸੇਵਾ ਕਰਨੀ ਹੈ, ਏਸੇ ਨਿਯਮ ਵਿਚ ਬਤੀਤ ਹੁੰਦੀ ਹੈ।

**ਕਾਹੂ ਬਿਹਾਵੈ ਸੋਧਤ ਜੀਵਤ॥ ਸੰਤ ਬਿਹਾਵੈ ਹਰਿ ਰਸੁ ਪੀਵਤ॥ ੭॥**

ਕਿਸੇ ਦੀ ਉਮਰਾ ਜਦ ਤੱਕ ਜੀਉਂਦਾ ਹੈ, ਤਦ ਤੱਕ ਗ੍ਰੰਥਾਂ ਦੇ ਸੋਧਨੇ ਵਿਚ ਬਤੀਤ ਹੁੰਦੀ ਹੈ,

*ਵਾ:-* ਜੀਵਤ ਭਾਅ ਦੇ ਸੋਧਨੇ ਵਿਚ ਬਤੀਤ ਹੁੰਦੀ ਹੈ।

ਸੰਤਾਂ ਦੀ ਉਮਰਾ ਹਰੀ ਰਸ ਦੇ ਪੀਣ ਵਿਚ ਬਤੀਤ ਹੁੰਦੀ ਹੈ॥ ੭॥

**ਜਿਤੁ ਕੋ ਲਾਇਆ ਤਿਤ ਹੀ ਲਗਾਨਾ॥ ਨਾ ਕੋ ਮੂੜੁ ਨਹੀ ਕੋ ਸਿਆਨਾ॥**

ਪਰਮੇਸ਼ਰ ਨੇ ਕਰਮਾਂ ਅਨੁਸਾਰ ਜਿਧਰ ਕੋਈ ਲਗਾਇਆ ਹੈ, ਉਧਰ ਹੀ ਲੱਗ ਰਿਹਾ ਹੈ ਆਪਣੇ ਆਪ ਨਾ ਕੋਈ ਮੂਰਖ ਹੈ, ਨਾ ਕੋਈ ਸਿਆਨਾ=ਚਤੁਰ ਹੈ।

**ਕਰਿ ਕਿਰਪਾ ਜਿਸੁ ਦੇਵੈ ਨਾਉ॥ ਨਾਨਕ ਤਾ ਕੈ ਬਲਿ ਬਲਿ ਜਾਉ॥ ੮॥ ੩॥**

ਪ੍ਰਭੂ ਕਿਰਪਾ ਕਰਕੇ ਜਿਸ ਨੂੰ ਨਾਮ ਦਾਨ ਦੇਂਦਾ ਹੈ। ਗੁਰੂ ਜੀ ਕਥਨ ਕਰਦੇ ਹਨ-ਮੈਂ ਉਹਨਾਂ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ॥ ੮॥ ੩॥

## ਰਾਮਕਲੀ ਮਹਲਾ ੫॥

**ਦਾਵਾ ਅਗਨਿ ਰਹੇ ਹਰਿ ਬੂਟ॥ ਮਾਤ ਗਰਭ ਸੰਕਟ ਤੇ ਛੂਟ॥**

ਜਿਵੇਂ ਦਾਵਾ ਅਗਨੀ ਦੇ ਲਗਣੇ ਕਰਕੇ ਕੋਈ ਬੂਟਾ ਹਰਿਆ ਰਹਿੰਦਾ ਹੈ।

ਜਿਵੇਂ ਮਾਂ ਦੇ ਗਰਭ ਦੇ ਸੰਕਟ=ਦੁੱਖਾਂ ਤੋਂ ਛੁਟ ਜਾਂਦਾ ਹੈ।

**ਜਾ ਕਾ ਨਾਮੁ ਸਿਮਰਤ ਭਉ ਜਾਇ ॥ ਤੈਸੇ ਸੰਤ ਜਨਾ ਰਾਖੈ ਹਰਿ ਰਾਇ ॥੧॥**

ਜਿਸ ਪ੍ਰਭੂ ਦਾ ਨਾਮ ਸਿਮਰਨੇ ਕਰਕੇ ਪੁਰਸ਼ ਦਾ ਡਰ ਦੂਰ ਹੋ ਜਾਂਦਾ ਹੈ। ਤਿਵੇਂ ਉਹ ਹਰੀ ਰਾਜਾ ਸੰਤ ਜਨਾਂ ਨੂੰ ਰੱਖਦਾ ਹੈ॥ ੧॥

**ਐਸੇ ਰਾਖਨਹਾਰ ਦਇਆਲ ॥ ਜਤ ਕਤ ਦੇਖਉ ਤੁਮ ਪ੍ਰਤਿਪਾਲ ॥੧॥ਰਹਾਉ॥**

ਉਹ ਦਿਆਲੂ ਇਸ ਤਰ੍ਹਾਂ ਰਖਣੇ ਵਾਲਾ ਹੈ। ਜਿਧਰ ਕਿਧਰ ਤੁਮ ਨਿਗਾਹ ਕਰਕੇ ਦੇਖੋ ਓਹੀ ਸਭ ਦੀ ਪ੍ਰਤਿਪਾਲਾ ਕਰਨ ਵਾਲਾ ਹੈ॥ ੧॥ ਰਹਾਉ॥

**ਜਲੁ ਪੀਵਤ ਜਿਉ ਤਿਖਾ ਮਿਟੰਤ ॥ ਧਨ ਬਿਗਸੈ ਗ੍ਰਿਹਿ ਆਵਤ ਕੰਤ ॥**

ਜਿਵੇਂ ਪਾਣੀ ਪੀਣ ਨਾਲ ਤਰੇਹ ਦੂਰ ਹੋ ਜਾਂਦੀ ਹੈ।

ਜਿਵੇਂ ਘਰ ਵਿਚ ਪਤੀ ਦੇ ਆਉਣ ਕਰਕੇ ਧਨ=ਇਸਤ੍ਰੀ ਪ੍ਰਸੰਨ ਹੁੰਦੀ ਹੈ।

**ਲੋਭੀ ਕਾ ਧਨੁ ਪ੍ਰਾਣ ਅਧਾਰੁ ॥ ਤਿਉ ਹਰਿ ਜਨ ਹਰਿ ਹਰਿ ਨਾਮ ਪਿਆਰੁ ॥ ੨ ॥**

ਜਿਵੇਂ ਧਨ ਲੋਭੀ ਪੁਰਸ਼ ਦੇ ਪ੍ਰਾਣਾਂ ਦਾ ਆਸਰਾ ਹੈ

ਤਿਵੇਂ ਹਰੀ ਜਨਾਂ ਦਾ ਹਰਿ ਹਰਿ ਨਾਮ ਨਾਲ ਪਿਆਰ ਹੈ॥ ੨॥

**ਕਿਰਸਾਨੀ ਜਿਉ ਰਾਖੈ ਰਖਵਾਲਾ ॥ ਮਾਤ ਪਿਤਾ ਦਇਆ ਜਿਉ ਬਾਲਾ ॥**

ਜਿਵੇਂ ਰਖਵਾਲਾ ਕਿਰਸਾਨੀ=ਖੇਤੀ ਦੀ ਰਖਿਆ ਕਰਦਾ ਹੈ।

ਜਿਵੇਂ ਮਾਂ, ਪਿਉ ਬਾਲਕੇ ਉਪਰ ਦਇਆ ਦ੍ਰਿਸ਼ਟੀ ਕਰਦੇ ਹਨ।

**ਪ੍ਰੀਤਮੁ ਦੇਖਿ ਪ੍ਰੀਤਮੁ ਮਿਲਿ ਜਾਇ ॥ ਤਿਉ ਹਰਿ ਜਨ ਰਾਖੈ ਕੰਠਿ ਲਾਇ ॥੩॥**

ਜਿਵੇਂ ਪ੍ਰੀਤਮ ਨੂੰ ਵੇਖ ਕੇ ਪ੍ਰੀਤਮ ਮਿਲ ਜਾਂਦਾ ਹੈ। ਤਿਵੇਂ ਹਰੀ ਆਪਣੇ ਸੇਵਕ ਜਨਾਂ ਨੂੰ ਆਪਣੇ ਗਲ ਨਾਲ ਲਗਾ ਕੇ ਰਖਦਾ ਹੈ॥ ੩॥

**ਜਿਉ ਅੰਧੁਲੇ ਪੇਖਤ ਹੋਇ ਅਨੰਦ ॥ ਗੂੰਗਾ ਬਕਤ ਗਾਵੈ ਬਹੁ ਛੰਦ ॥**

ਜਿਵੇਂ ਅੰਨ੍ਹੇ ਨੂੰ ਅੱਖਾਂ ਨਾਲ ਵੇਖਣ ਕਰਕੇ ਅਨੰਦ ਹੁੰਦਾ ਹੈ।

ਜਿਵੇਂ ਗੂੰਗਾ ਪੁਰਸ਼ ਬਕਤ=ਉਚਾਰਨ ਵਾਲਾ ਹੋ ਕੇ ਬਹੁਤੇ ਛੰਦਾਂ ਨੂੰ ਗਾਵੇ ਤਾਂ ਉਹ ਅਨੰਦ ਹੁੰਦਾ ਹੈ।

**ਪਿੰਗੁਲ ਪਰਬਤ ਪਰਤੇ ਪਾਰਿ ॥ ਹਰਿ ਕੈ ਨਾਮਿ ਸਗਲ ਉਧਾਰਿ ॥ ੪ ॥**

ਜਿਵੇਂ ਪਿੰਗਲਾ ਪਰਬਤ ਤੋਂ ਪਾਰ ਪਰਤੇ=ਉਤਰ ਜਾਵੇ ਤਾਂ ਉਹ ਆਨੰਦ ਹੁੰਦਾ ਹੈ।

ਤਿਵੇਂ ਹਰੀ ਨਾਮ ਦੇ ਜਪਣੇ ਕਰਕੇ ਸਾਰਿਆਂ ਦਾ ਉਧਾਰ ਤੇ ਅਨੰਦ ਹੁੰਦਾ ਹੈ॥ ੪॥

**ਜਿਉ ਪਾਵਕ ਸੰਗਿ ਸੀਤ ਕੋ ਨਾਸ ॥ ਐਸੇ ਪ੍ਰਾਛਤ ਸੰਤਸੰਗਿ ਬਿਨਾਸ ॥**

ਜਿਵੇਂ ਪਾਵਕ=ਅੱਗ ਨਾਲ ਸੀਤ ਠੰਢ ਦਾ ਨਾਸ ਹੋ ਜਾਂਦਾ ਹੈ।

ਤਿਵੇਂ ਸੰਤਾਂ ਦੇ ਸੰਗ ਕਰਕੇ ਸਾਰਿਆਂ ਪ੍ਰਾਛਤ=ਪਾਪਾਂ ਦਾ ਨਾਸ ਹੋ ਜਾਂਦਾ ਹੈ।

**ਜਿਉ ਸਾਬੁਨਿ ਕਾਪਰ ਊਜਲ ਹੋਤ ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥੫॥**

ਜਿਵੇਂ ਸਾਬਣ ਕਰਕੇ ਕਪੜੇ ਉਜਲ ਹੋ ਜਾਂਦੇ ਹਨ।

ਤਿਵੇਂ ਨਾਮ ਜਪਣ ਕਰਕੇ ਸਾਰੇ ਭਰਮ ਤੇ ਡਰ ਖੋਏ ਜਾਂਦੇ ਹਨ॥ ੫॥

**ਜਿਉ ਚਕਵੀ ਸੂਰਜ ਕੀ ਆਸ ॥ ਜਿਉ ਚਾਤ੍ਰਿਕ ਬੂੰਦ ਕੀ ਪਿਆਸ ॥**

ਜਿਵੇਂ ਚਕਵੀ ਨੂੰ ਸੂਰਜ ਦੀ ਆਸਾ ਲਗੀ ਰਹਿੰਦੀ ਹੈ ਕਿਉਂਕਿ ਸੂਰਜ ਚੜ੍ਹਣ ਕਰਕੇ ਉਸ ਦਾ ਆਪਣੇ ਪਤੀ ਚਕਵੇ ਨਾਲ ਮਿਲਾਪ ਹੁੰਦਾ ਹੈ। ਜਿਵੇਂ ਚਾਤ੍ਰਿਕ=ਪਪੀਹੇ ਨੂੰ ਸ੍ਵਾਂਤੀ ਬੂੰਦ ਦੀ ਪਿਆਸ ਰਹਿੰਦੀ ਹੈ।

**ਜਿਉ ਕੁਰੰਕ ਨਾਦ ਕਰਨ ਸਮਾਨੇ ॥**

ਜਿਵੇਂ ਕੁਰੰਕ=ਹਰਨ ਦੇ ਕਰਨ=ਕੰਨਾਂ ਵਿਚ ਘੰਡੇ ਹੇੜੇ ਦਾ ਨਾਦ=ਸ਼ਬਦ ਸਮਾਉਣ ਕਰਕੇ ਅਨੰਦ ਹੁੰਦਾ ਹੈ।

[ਪੰਨਾ ੯੧੫]

**ਤਿਉ ਹਰਿ ਨਾਮ ਹਰਿ ਜਨ ਮਨਹਿ ਸੁਖਾਨੇ ॥੬॥**

ਤਿਵੇਂ ਹਰੀ ਦਾ ਨਾਮ ਹਰੀ ਜਨਾਂ ਦੇ ਮਨ ਵਿਚ ਸੁਖਾਨੇ=ਚੰਗਾ ਲਗਦਾ ਹੈ॥ ੬॥

**ਤੁਮਰੀ ਕ੍ਰਿਪਾ ਤੇ ਲਾਗੀ ਪ੍ਰੀਤਿ ॥ ਦਇਆਲ ਭਏ ਤਾ ਆਏ ਚੀਤਿ ॥**

ਹੇ ਭਗਵਨ ! ਆਪ ਜੀ ਦੀ ਕਿਰਪਾ ਕਰਕੇ ਆਪ ਜੀ ਵਿਚ ਮੇਰੀ ਪ੍ਰੀਤੀ ਲਗੀ ਹੈ। ਜਾਂ ਆਪ ਦਿਆਲੂ ਹੋਏ ਤਾਂ ਹੀ ਆਪ ਚੀਤਿ=ਯਾਦ ਆਏ ਹੋ।

**ਦਇਆ ਧਾਰੀ ਤਿਨਿ ਧਾਰਣਹਾਰ ॥ ਬੰਧਨ ਤੇ ਹੋਈ ਛੁਟਕਾਰ ॥੭॥**

ਹੇ ਸਰਬ ਜੀਆਂ ਦੇ ਧਾਰਣਹਾਰ ਪ੍ਰਭੂ ! ਤਿਸ ਆਪ ਨੇ ਜਦ ਕ੍ਰਿਪਾ ਦ੍ਰਿਸ਼ਟੀ ਧਾਰੀ ਤਾਂ ਮੇਰੀ ਬੰਧਨਾਂ ਤੋਂ ਛੁਟਕਾਰ=ਖਲਾਸੀ ਹੋਈ॥ ੭॥

**ਸਭਿ ਥਾਨ ਦੇਖੇ ਨੈਣ ਅਲੋਇ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਇ ॥**

ਅੱਖਾਂ ਨਾਲ ਸਾਰੇ ਅਸਥਾਨ ਅਲੋਇ=ਨਿਰਣੇ ਕਰਕੇ ਦੇਖੇ ਹਨ। ਉਸ ਪ੍ਰਭੂ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ। ਇਹ ਉਹ ਅਲੋਇ=ਅਲੌਕਿਕ ਪ੍ਰਭੂ ਹੀ ਹੈ।

**ਭ੍ਰਮ ਭੈ ਛੂਟੇ ਗੁਰ ਪਰਸਾਦ ॥ ਨਾਨਕ ਪੇਖਿਓ ਸਭੁ ਬਿਸਮਾਦ ॥੮॥੪॥**

ਗੁਰਾਂ ਦੀ ਕਿਰਪਾ ਨਾਲ ਭੈ ਭਰਮ ਸਭ ਛੁਟ ਗਏ ਹਨ। ਗੁਰੂ ਜੀ ਕਥਨ ਕਰਦੇ ਹਨ—ਅਸਾਂ ਨੇ ਬਿਸਮਾਦ=ਅਸਚਰਜ ਰੂਪ ਪਰਮਾਤਮਾ ਨੂੰ ਸਾਰੇ ਵੇਖਿਆ ਹੈ॥ ੮॥ ੪॥

**ਰਾਮਕਲੀ ਮਹਲਾ ੫ ॥**

**ਜੀਅ ਜੰਤ ਸਭਿ ਪੇਖੀਅਹਿ ਪ੍ਰਭ ਸਗਲ ਤੁਮਾਰੀ ਧਾਰਨਾ ॥੧॥**

ਜਿਤਨੇ ਕੁ ਸਾਰੇ ਸੂਖਮ ਸਥੂਲ ਜੀਆਂ ਜੰਤ ਵੇਖੀਦੇ ਹਨ, ਹੇ ਪ੍ਰਭੂ ! ਉਹ ਸਾਰੀ ਆਪ ਜੀ ਦੀ ਧਾਰਨਾ=ਬਨਾਵਟ ਹੈ। *ਅਥਵਾ:-* ਸਭ ਨੂੰ ਤੁਸਾਂ ਨੇ ਧਾਰਨਾ=ਮਰਯਾਦਾ ਵਿਚ ਧਾਰੇ ਹੋਏ ਹਨ॥ ੧॥

**ਇਹੁ ਮਨੁ ਹਰਿ ਕੈ ਨਾਮਿ ਉਧਾਰਨਾ ॥ ੧ ॥ ਰਹਾਉ ॥**

ਹੇ ਹਰੀ ! ਆਪ ਜੀ ਦੇ ਨਾਮ ਨੇ ਹੀ ਇਸ ਮਨੁ=ਜੀਵ ਨੂੰ ਤਾਰਨਾ ਹੈ ॥ ੧ ॥ ਰਹਾਉ ॥

**ਖਿਨ ਮਹਿ ਥਾਪਿ ਉਥਾਪੇ ਕੁਦਰਤਿ ਸਭਿ ਕਰਤੇ ਕੇ ਕਾਰਨਾ ॥ ੨ ॥**

ਹੇ ਕਰਤੇ ਪੁਰਖ ! ਆਪਣੀ ਕੁਦਰਤ ਦੁਆਰਾ ਇਕ ਖਿਨ ਵਿਚ ਆਪ ਜੀਵਾਂ ਨੂੰ ਥਾਪਿ=ਉਤਪਤ ਕਰਦੇ ਹੋ ਤੇ ਖਿਨ ਵਿਚ ਹੀ ਉਥਾਪੇ=ਲਯ ਕਰਦੇ ਹੋ, ਹੇ ਕਰਤੇ ਇਹ ਕਾਰਨ ਕਾਰਜ ਸਭ ਆਖਦੇ ਹਨ ॥ ੨ ॥

**ਕਾਮੁ ਕ੍ਰੋਧੁ ਲੋਭੁ ਝੂਠੁ ਨਿੰਦਾ ਸਾਧੂ ਸੰਗਿ ਬਿਦਾਰਨਾ ॥ ੩ ॥**

ਕਾਮ, ਕ੍ਰੋਧ, ਲੋਭ, ਝੂਠ ਅਤੇ ਨਿੰਦਿਆ ਆਦਿਕ ਸਭ ਵਿਕਾਰਾਂ ਨੂੰ ਸੰਤਾਂ ਦੀ ਸਤਸੰਗਤ ਦੁਆਰਾ ਬਿਦਾਰਨਾ=ਨਾਸ ਕੀਤਾ ਹੈ ॥ ੩ ॥

**ਨਾਮੁ ਜਪਤ ਮਨੁ ਨਿਰਮਲ ਹੋਵੈ ਸੂਖੇ ਸੂਖਿ ਗੁਦਾਰਨਾ ॥ ੪ ॥**

ਆਪ ਜੀ ਦੇ ਨਾਮ ਜਪਣ ਕਰਕੇ ਮਨ ਸ਼ੁਧ ਹੁੰਦਾ ਹੈ ਅਤੇ ਸੁਖ ਹੀ ਸੁਖ ਵਿਚ ਸਾਰੀ ਜ਼ਿੰਦਰੀ ਦਾ ਸਮਾਂ ਗੁਦਾਰਨਾ=ਬਤੀਤ ਹੁੰਦਾ ਹੈ ॥ ੪ ॥

**ਭਗਤਿ ਸਰਣਿ ਜੋ ਆਵੈ ਪ੍ਰਾਣੀ ਤਿਸੁ ਈਹਾ ਊਹਾ ਨ ਹਾਰਨਾ ॥ ੫ ॥**

ਜੋ ਪ੍ਰਾਣੀ ਭਗਤਾਂ ਦੀ ਸ਼ਰਨ ਆਉਂਦਾ ਹੈ, ਤਿਸ ਨੇ ਈਹਾ ਊਹਾ=ਲੋਕ ਪ੍ਰਲੋਕ ਵਿਚ ਹਾਰਨਾ ਨਹੀਂ ਕੀਤਾ ॥ ੫ ॥

**ਸੂਖ ਦੂਖ ਇਸੁ ਮਨ ਕੀ ਬਿਰਥਾ ਤੁਮ ਹੀ ਆਗੈ ਸਾਰਨਾ ॥ ੬ ॥**

ਸੁਖ ਦੁਖ ਆਦਿਕ ਜੋ ਭੀ ਇਸ ਮਨ ਦੀ ਬਿਰਥਾ ਹੈ, ਉਹ ਆਪ ਜੀ ਦੇ ਅੱਗੇ ਹੀ ਸਾਰਨਾ=ਕਹਿੰਦੇ ਹਾਂ ॥ ੬ ॥

**ਤੂ ਦਾਤਾ ਸਭਨਾ ਜੀਆ ਕਾ ਆਪਨ ਕੀਆ ਪਾਲਨਾ ॥ ੭ ॥**

ਹੇ ਪ੍ਰਭ ! ਤੂੰ ਸਾਰਿਆਂ ਜੀਵਾਂ ਦਾ ਦਾਤਾਂ ਹੈਂ, ਆਪਣਾ ਕੀਤਾ ਹੋਇਆ ਜੋ ਪ੍ਰਪੰਚ ਹੈ, ਉਸ ਨੂੰ ਤੁਸੀਂ ਆਪ ਹੀ ਪਾਲਣਾ ਕਰਦੇ ਹੋ ॥ ੭ ॥

**ਅਨਿਕ ਬਾਰ ਕੋਟਿ ਜਨ ਊਪਰਿ ਨਾਨਕੁ ਵੰਞੈ ਵਾਰਨਾ ॥ ੮ ॥ ੫ ॥**

ਗੁਰੂ ਜੀ ਕਥਨ ਕਰਦੇ ਹਨ—ਕ੍ਰੋੜਾਂ ਸੰਤ ਜਨਾਂ ਉਪਰੋਂ ਮੈਂ ਅਨੇਕਾਂ ਵਾਰੀ ਵੰਞੈ ਵਾਰਨਾ=ਬਲਿਹਾਰ ਜਾਂਦਾ ਹਾਂ ॥ ੮ ॥ ੫ ॥

## ਰਾਮਕਲੀ ਮਹਲਾ ੫ ਅਸਟਪਦੀ
## ੴ ਸਤਿਗੁਰ ਪ੍ਰਸਾਦਿ ॥

ਸਿੱਖ ਨੇ ਪੁਛਿਆ ਆਪ ਜੀ ਦੇ ਗੁਰਦੇਵ ਕੈਸੇ ਹਨ ? *ਗੁਰ ਉੱਤਰ:-*

**ਦਰਸਨੁ ਭੇਟਤ ਪਾਪ ਸਭਿ ਨਾਸਹਿ ਹਰਿ ਸਿਉ ਦੇਇ ਮਿਲਾਈ ॥ ੧ ॥**

ਗੁਰਾਂ ਦਾ ਦਰਸ਼ਨ ਕਰਨ ਨਾਲ ਸਾਰੇ ਪਾਪ ਨਸ ਜਾਂਦੇ ਹਨ. ਪੁਨਾ ਗੁਰਦੇਵ ਜੀ ਸਿੱਖ ਨੂੰ ਹਰੀ ਨਾਲ

ਮਿਲਾ ਦੇਂਦੇ ਹਨ॥ ੧॥

**ਮੇਰਾ ਗੁਰੁ ਪਰਮੇਸਰੁ ਸੁਖਦਾਈ॥**

ਮੇਰੇ ਗੁਰੂ ਪਰਮੇਸ਼ਰ ਰੂਪ ਹੋਣ ਕਰਕੇ ਸੁਖ ਦੇਣ ਵਾਲੇ ਹਨ।

**ਪਾਰਬ੍ਰਹਮ ਕਾ ਨਾਮੁ ਦ੍ਰਿੜਾਏ ਅੰਤੇ ਹੋਇ ਸਖਾਈ॥ ੧॥ ਰਹਾਉ॥**

ਮੇਰੇ ਗੁਰੂ ਪਾਰਬ੍ਰਹਮ ਦਾ ਨਾਮ ਦ੍ਰਿੜ ਕਰਵਾਂਦੇ ਹਨ, ਜੋ ਨਾਮ ਅੰਤਮ ਸਮੇਂ ਜੀਵ ਦਾ ਸਖਾਈ=ਸਹਾਈ ਹੁੰਦਾ ਹੈ॥ ੧॥ ਰਹਾਉ॥

**ਸਗਲ ਦੂਖ ਕਾ ਡੇਰਾ ਭੰਨਾ ਸੰਤ ਧੂਰਿ ਮੁਖਿ ਲਾਈ॥ ੨॥**

ਸੰਤਾਂ ਦੀ ਧੂੜ, *ਅਥਵਾ:-* ਸ਼ਾਂਤ ਆਤਮਾ ਗੁਰਾਂ ਦੇ ਚਰਨਾਂ ਦੀ ਧੂੜ ਮੂੰਹ 'ਪਰ ਲਗਾ ਕੇ ਸਾਰਿਆਂ ਦੁੱਖਾਂ ਦਾ ਡੇਰਾ ਅਗਿਆਨ ਭੰਨ ਦਿੱਤਾ ਹੈ॥ ੨॥

**ਪਤਿਤ ਪੁਨੀਤ ਕੀਏ ਖਿਨ ਭੀਤਰਿ ਅਗਿਆਨੁ ਅੰਧੇਰੁ ਵੰਞਾਈ॥ ੩॥**

ਗੁਰਾਂ ਨੇ ਅਗਿਆਨ ਰੂਪ ਹਨੇਰਾ ਵੰਞਾਈ=ਦੂਰ ਕਰਕੇ ਇਕ ਖਿਨ ਵਿਚ ਪਾਪੀਆਂ ਤੋਂ ਪਵਿਤ੍ਰ ਕਰ ਦਿੱਤਾ ਹੈ॥ ੩॥

**ਕਰਣ ਕਾਰਣ ਸਮਰਥੁ ਸੁਆਮੀ ਨਾਨਕ ਤਿਸੁ ਸਰਣਾਈ॥ ੪॥**

ਗੁਰੂ ਜੀ ਕਥਨ ਕਰਦੇ ਹਨ—ਜੋ ਸੁਆਮੀ ਸਭ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ, ਮੈਂ ਉਸ ਦੀ ਸ਼ਰਨ ਗ੍ਰਹਿਣ ਕੀਤੀ ਹੈ॥ ੪॥

**ਬੰਧਨ ਤੋੜਿ ਚਰਨ ਕਮਲ ਦ੍ਰਿੜਾਏ ਏਕ ਸਬਦਿ ਲਿਵ ਲਾਈ॥ ੫॥**

ਚਰਨ ਕਵਲਾਂ ਦਾ ਧਿਆਨ ਦ੍ਰਿੜ੍ਹ ਕਰਵਾ ਕੇ ਸਭ ਬੰਧਨ ਤੋੜ ਦਿੱਤੇ ਹਨ ਅਤੇ ਇਕ ਸਬਦਿ=ਬ੍ਰਹਮ ਵਿਚ ਬਿਰਤੀ ਲਗਾਈ ਹੈ॥ ੫॥

**ਅੰਧ ਕੂਪ ਬਿਖਿਆ ਤੇ ਕਾਢਿਓ ਸਾਚ ਸਬਦਿ ਬਣਿ ਆਈ॥ ੬॥**

ਗੁਰਾਂ ਨੇ ਵਿਸ਼ਿਆਂ ਰੂਪ ਅੰਨ੍ਹੇ ਖੂਹ ਵਿਚੋਂ ਕੱਢ ਦਿੱਤਾ ਹੈ ਅਤੇ ਸੱਚੇ ਸਬਦਿ=ਬ੍ਰਹਮ ਨਾਲ ਪ੍ਰੀਤੀ ਬਣਿ ਆਈ ਹੈ॥ ੬॥

**ਜਨਮ ਮਰਣ ਕਾ ਸਹਸਾ ਚੂਕਾ ਬਾਹੁੜਿ ਕਤਹੁ ਨ ਧਾਈ॥ ੭॥**

ਜਨਮ ਮਰਨ ਦਾ ਸੰਸਾ ਦੂਰ ਹੋ ਗਿਆ ਹੈ, ਫਿਰ ਮਨ ਕਿਸੇ ਤਰਫ਼ ਨਹੀਂ ਦੌੜਦਾ॥ ੭॥

**ਨਾਮ ਰਸਾਇਣਿ ਇਹੁ ਮਨੁ ਰਾਤਾ ਅੰਮ੍ਰਿਤੁ ਪੀ ਤ੍ਰਿਪਤਾਈ॥ ੮॥**

ਰਸਾਂ ਦਾ ਘਰ ਜੋ ਨਾਮ ਹੈ, ਤਿਸ ਵਿਚ ਇਹ ਮਨ ਤਦਾਕਾਰ ਹੋਇਆ ਹੈ ਅਤੇ ਨਾਮ ਅੰਮ੍ਰਿਤ ਨੂੰ ਪੀ ਕੇ ਮਨ ਤ੍ਰਿਪਤ ਹੋ ਗਿਆ ਹੈ॥ ੮॥

**ਸੰਤਸੰਗਿ ਮਿਲਿ ਕੀਰਤਨੁ ਗਾਇਆ ਨਿਹਚਲ ਵਸਿਆ ਜਾਈ॥ ੯॥**

ਸੰਤਾਂ ਦੀ ਸੰਗਤ ਵਿਚ ਮਿਲ ਕੇ ਪ੍ਰਭੂ ਦੇ ਕੀਰਤਨ ਨੂੰ ਗਾਇਆ ਹੈ, ਕੀਰਤਨ ਦੇ ਫਲ ਕਰਕੇ ਹੁਣ ਮੈਂ ਨਿਸਚਲ ਸਰੂਪ ਜਗ੍ਹਾਂ ਵਿਚ ਵਸਿਆ ਹਾਂ। *ਅਥਵਾ:-* ਨਿਸਚਲ ਪਰਮਾਤਮਾ ਹਿਰਦੇ ਰੂਪ ਜਗ੍ਹਾਂ ਵਿਚ ਆ ਵਸਿਆ ਹੈ॥ ੯॥

## ਪੂਰੈ ਗੁਰਿ ਪੂਰੀ ਮਤਿ ਦੀਨੀ ਹਰਿ ਬਿਨੁ ਆਨ ਨ ਭਾਈ॥ ੧੦॥

ਪੂਰਿਆਂ ਗੁਰਾਂ ਨੇ ਮੈਨੂੰ ਇਹ ਪੂਰੀ ਸਿਖਿਆ ਦਿੱਤੀ ਹੈ ਕਿ ਹੇ ਭਾਈ ! ਹਰੀ ਤੋਂ ਬਿਨਾਂ ਆਨ=ਹੋਰ ਕੋਈ ਨਹੀਂ ਹੈ॥ ੧੦॥

## ਨਾਮੁ ਨਿਧਾਨੁ ਪਾਇਆ ਵਡਭਾਗੀ ਨਾਨਕ ਨਰਕਿ ਨ ਜਾਈ॥ ੧੧॥

ਗੁਰੂ ਜੀ ਕਥਨ ਕਰਦੇ ਹਨ—ਜਿਨ੍ਹਾਂ ਵਡਭਾਗੀਆਂ ਨੇ ਨਾਮ ਰੂਪ ਖ਼ਜ਼ਾਨਾ ਪਾਇਆ ਹੈ, ਉਹ ਗੁਰਮੁਖ ਫਿਰ ਨਰਕਾਂ ਵਿਚ ਨਹੀਂ ਜਾਂਦੇ॥ ੧੧॥

## ਘਾਲ ਸਿਆਣਪ ਉਕਤਿ ਨ ਮੇਰੀ ਪੂਰੈ ਗੁਰੂ ਕਮਾਈ॥ ੧੨॥

ਨਾ ਕੋਈ ਘਾਲ=ਕਮਾਈ ਕੀਤੀ ਹੈ, ਨਾ ਮੇਰੀ ਬੁੱਧੀ ਦੀ ਸਿਆਨਪ ਹੈ, ਨਾ ਹੀ ਮੇਰੇ ਵਿਚ ਉਕਤਿ=ਬਾਣੀ ਦੇ ਉਚਾਰਣ ਦੀ ਕੋਈ ਜੁਗਤੀ ਹੈ, ਮੇਰੇ ਪਾਸ ਤਾਂ ਪੂਰਿਆਂ ਗੁਰਾਂ ਦੇ ਉਪਦੇਸ਼ ਦੀ ਕਮਾਈ ਹੈ।

## ਜਪ ਤਪ ਸੰਜਮ ਸੁਚਿ ਹੈ ਸੋਈ ਆਪੇ ਕਰੇ ਕਰਾਈ॥ ੧੩॥

ਜਿਸ ਦੇ ਪਾਸੋਂ ਪ੍ਰਭੂ ਆਪ ਕਰਵਾਉਂਦਾ ਹੈ, ਓਹੀ ਪੁਰਸ਼ ਜਪ, ਤਪ, ਸੰਜਮ ਵਿਚ ਸੁਚਿ=ਪਵਿਤ੍ਰਤਾ ਆਦਿਕ ਸਾਧਨਾਂ ਨੂੰ ਕਰਦਾ ਹੈ॥ ੧੩॥

[ਪੰਨਾ ੯੧੬]

## ਪੁਤ੍ਰ ਕਲਤ੍ਰ ਮਹਾ ਬਿਖਿਆ ਮਹਿ ਗੁਰਿ ਸਾਚੈ ਲਾਇ ਤਰਾਈ॥ ੧੪॥

ਪੁਤ੍ਰ, ਕਲਤ੍ਰ=ਇਸਤ੍ਰੀ ਅਤੇ ਬਹੁਤ ਸਾਰੇ ਵਿਸ਼ਿਆਂ ਵਿਚ ਰਹਿੰਦਿਆਂ ਹੀ ਗੁਰਾਂ ਨੇ ਸੱਚੇ ਨਾਮ ਸਿਮਰਨ ਵਿਚ ਲਗਾ ਕੇ ਸੰਸਾਰ-ਸਮੁੰਦਰ ਤੋਂ ਤਾਰ ਦਿੱਤਾ ਹੈ॥ ੧੪॥

## ਅਪਣੇ ਜੀਅ ਤੈ ਆਪਿ ਸਮ੍ਹਾਲੇ ਆਪਿ ਲੀਏ ਲੜਿ ਲਾਈ॥ ੧੫॥

ਆਪਣੇ ਜੀਅ ਤਿਸ ਪ੍ਰਭੂ ਨੇ ਆਪ ਹੀ ਸੰਭਾਲੇ ਹਨ, ਭਾਵ ਸਭ ਦੀ ਪਾਲਣਾ ਆਪ ਕੀਤੀ ਹੈ, ਪੁਨਾ ਆਪ ਹੀ ਆਪਣੇ ਨਾਮ ਰੂਪ ਲੜਿ=ਪੱਲੇ ਨਾਲ ਲਗਾ ਲੀਤੇ ਹਨ॥ ੧੫॥

## ਸਾਚ ਧਰਮ ਕਾ ਬੇੜਾ ਬਾਧਿਆ ਭਵਜਲੁ ਪਾਰਿ ਪਵਾਈ॥ ੧੬॥

ਜਿਸ ਵੇਲੇ ਸੱਚੇ ਧਰਮ ਦਾ ਬੇੜਾ ਨਾਮ, *ਵਾ:-* ਸਤਸੰਗ ਬੰਨ੍ਹਿਆ ਤਾਂ ਉਸ ਉੱਤੇ ਚਾੜ੍ਹ ਕੇ ਸੰਸਾਰ ਸਮੁੰਦ੍ਰ ਤੋਂ ਪਾਰ ਪੁਆ ਦਿੱਤਾ॥ ੧੬॥

## ਬੇਸੁਮਾਰ ਬੇਅੰਤ ਸੁਆਮੀ ਨਾਨਕ ਬਲਿ ਬਲਿ ਜਾਈ॥ ੧੭॥

ਗੁਰੂ ਜੀ ਕਥਨ ਕਰਦੇ ਹਨ—ਬੇ-ਸ਼ੁਮਾਰ=ਅਨਗਿਣਤ ਗੁਣਾਂ ਵਾਲਾ ਜੋ ਸੁਆਮੀ ਹੈ, ਉਸ ਬੇਅੰਤ ਸੁਆਮੀ ਤੋਂ ਮੈਂ ਬਿਅੰਤ ਵਾਰੀ ਬਲਿਹਾਰ ਕੁਰਬਾਨ ਜਾਂਦਾ ਹਾਂ॥ ੧੭॥

**ਅਕਾਲ ਮੂਰਤਿ ਅਜੂਨੀ ਸੰਭਉ ਕਲਿ ਅੰਧਕਾਰ ਦੀਪਾਈ॥ ੧੮॥**

ਉਹ ਅਕਾਲ ਸਰੂਪ, ਜੂਨੀਆਂ ਤੋਂ ਰਹਿਤ, ਸੰਭਉ=ਸੁਤੇ ਪ੍ਰਕਾਸ਼ ਰੂਪ ਪਰਮਾਤਮਾ ਕਲਜੁਗ ਰੂਪ ਹਨੇਰੇ ਵਿਚ ਦੀਪਾਈ=ਪ੍ਰਕਾਸ਼ ਰਿਹਾ ਹੈ ਗੁਰੂ ਰੂਪ ਹੋ ਕੇ। *ਅਥਵਾ:-* ਕਲਜੁਗ ਅੰਦਰ ਅਗਿਆਨ ਰੂਪ ਹਨੇਰੇ ਦੇ ਦੂਰ ਕਰਨੇ ਨੂੰ ਨਾਮ ਦਾ ਦੀਪਕ ਪ੍ਰਕਾਸ਼ਿਆ ਹੈ॥ ੧੮॥

**ਅੰਤਰਜਾਮੀ ਜੀਅਨ ਕਾ ਦਾਤਾ ਦੇਖਤ ਤ੍ਰਿਪਤਿ ਅਘਾਈ॥ ੧੯॥**

ਉਹ ਅੰਤਰਜਾਮੀ ਪ੍ਰਭੂ ਸਭ ਜੀਆਂ ਦਾ ਦਾਤਾ ਹੈ, ਉਸ ਨੂੰ ਵੇਖਦਿਆਂ ਹੀ ਇਸ ਲੋਕ ਦੇ ਪਦਾਰਥਾਂ ਵਲੋਂ ਮਨ ਤ੍ਰਿਪਤ ਹੋ ਗਿਆ ਹੈ ਅਤੇ ਪ੍ਰਲੋਕ ਦੇ ਪਦਾਰਥਾਂ ਵਲੋਂ ਭੀ ਅਘਾਈ=ਰਜ ਗਿਆ ਹੈ॥ ੧੯॥

**ਏਕੰਕਾਰੁ ਨਿਰੰਜਨੁ ਨਿਰਭਉ ਸਭ ਜਲਿ ਥਲਿ ਰਹਿਆ ਸਮਾਈ॥ ੨੦॥**

ਉਹ ਏਕੰਕਾਰ ਪ੍ਰਭੂ ਨਿਰੰਜਨੁ=ਮਾਇਆ ਮਲ ਅਵਿਦਿਆ ਤੋਂ ਰਹਿਤ ਹੈ ਤੇ ਨਿਰਭਉ ਹੈ ਅਤੇ ਸਾਰਿਆਂ ਜਲਾਂ ਥਲਾਂ ਵਿਚ ਸਮਾਅ ਰਿਹਾ ਹੈ॥ ੨੦॥

**ਭਗਤਿ ਦਾਨੁ ਭਗਤਾ ਕਉ ਦੀਨਾ ਹਰਿ ਨਾਨਕ ਜਾਚੈ ਮਾਈ॥੨੧॥੧॥੬॥**

ਗੁਰੂ ਜੀ ਕਥਨ ਕਰਦੇ ਹਨ—ਉਸ ਨੇ ਆਪਣਿਆਂ ਭਗਤਾਂ ਨੂੰ ਭਗਤੀ ਦਾਨ ਦਿੱਤਾ ਹੈ, ਅਸੀਂ ਭੀ ਉਸ ਮਾਈ=ਮਾਇਆ ਪਤੀ ਪਰਮਾਤਮਾ ਤੋਂ ਹਰੀ ਨਾਮ ਜਾਚੈ=ਮੰਗਦੇ ਹਾਂ॥ ੨੧॥ ੧॥ ੬॥

**ਰਾਮਕਲੀ ਮਹਲਾ ੫ ਸਲੋਕੁ॥**

**ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ॥**

ਹੇ ਪਿਆਰਿਓ ! ਗੁਰ ਸ਼ਬਦ ਦਾ ਗੈਣ ਕਰਨਾ ਸਿਖੋ, ਜਨਮ ਮਰਨ ਵਿਚ ਕੀ ਟਿਕ ਰਹੇ ਹੋ।

*ਅਥਵਾ:-* ਹੇ ਪਿਆਰਿਓ ! ਗੁਰ ਉਪਦੇਸ਼ ਦਾ ਧਾਰਨਾ ਸਿਖੋ, ਜੋ ਉਪਦੇਸ਼ ਜਨਮ ਮਰਨ ਦੀ ਨਵਿਰਤੀ ਦਾ ਟੇਕ=ਆਸਰਾ ਰੂਪ ਹੈ।

**ਮੁਖੁ ਊਜਲੁ ਸਦਾ ਸੁਖੀ ਨਾਨਕ ਸਿਮਰਤ ਏਕ॥ ੧॥**

ਗੁਰੂ ਜੀ ਕਥਨ ਕਰਦੇ ਹਨ—ਇਕ ਨਾਮ ਦੇ ਸਿਮਰਨ ਕਰਨ ਨਾਲ, ਇਕ ਤਾਂ ਮੂੰਹ ਉਜਲਾ ਹੋਵੇਗਾ, ਦੂਜਾ ਸਦਾ ਸੁਖੀ ਰਹੋਗੇ॥ ੧॥

**ਮਨੁ ਤਨੁ ਰਾਤਾ ਰਾਮ ਪਿਆਰੇ**

**ਹਰਿ ਪ੍ਰੇਮ ਭਗਤਿ ਬਣਿ ਆਈ ਸੰਤਹੁ॥ ੧॥**

ਹੇ ਸੰਤੋ ! ਸਾਡਾ ਮਨ, ਤਨ ਪਿਆਰੇ ਰਾਮ ਵਿਚ ਰੱਤਾ ਗਿਆ ਹੈ, ਇਸੇ ਕਰਕੇ ਸਾਨੂੰ ਹਰੀ ਦੀ ਪ੍ਰੇਮਾ ਭਗਤੀ ਕਰਨੀ ਬਣ ਆਈ ਹੈ।

**ਸਤਿਗੁਰਿ ਖੇਪ ਨਿਬਾਹੀ ਸੰਤਹੁ॥**

ਹੇ ਸੰਤੋ ! ਸਤਿਗੁਰਾਂ ਨੇ ਸਾਡੀ ਜਪ, ਤਪ ਰੂਪੀ, *ਵਾ:-* ਭਗਤੀ ਰੂਪੀ ਖੇਪ ਨਿਬਾਹੀ=ਪੂਰੀ ਕਰ ਦਿੱਤੀ ਹੈ।

**ਹਰਿ ਨਾਮੁ ਲਾਹਾ ਦਾਸ ਕਉ ਦੀਆ**

**ਸਗਲੀ ਤ੍ਰਿਸਨ ਉਲਾਹੀ ਸੰਤਹੁ ॥੧॥ ਰਹਾਉ ॥**

ਹੇ ਸੰਤੋ ! ਹਰੀ ਨੇ ਮੈਂ ਦਾਸ ਨੂੰ ਨਾਮ ਦਾ ਲਾਭ ਦਿੱਤਾ ਹੈ ਅਤੇ ਪਦਾਰਥਾਂ ਦੀ ਸਾਰੀ ਤ੍ਰਿਸ਼ਨਾ ਉਲਾਹੀ=ਲਾਹ ਦਿੱਤੀ ॥ ੧॥ ਰਹਾਉ॥

**ਖੋਜਤ ਖੋਜਤ ਲਾਲੁ ਇਕੁ ਪਾਇਆ**

**ਹਰਿ ਕੀਮਤਿ ਕਹਣੁ ਨ ਜਾਈ ਸੰਤਹੁ ॥੨॥**

ਹੇ ਸੰਤੋ ! ਖੋਜਦਿਆਂ-ਖੋਜਦਿਆਂ ਮੈਂਨੇ ਇਕ ਲਾਲੁ=ਪਿਆਰੇ ਹਰੀ ਨੂੰ ਪਾਇਆ ਹੈ, ਪਰ ਉਸ ਹਰੀ ਦੀ ਕੀਮਤ ਕੁਝ ਕਥਨ ਨਹੀਂ ਕੀਤੀ ਜਾਂਦੀ॥ ੨॥

**ਚਰਨ ਕਮਲ ਸਿਉ ਲਾਗੋ ਧਿਆਨਾ ਸਾਚੈ ਦਰਸਿ ਸਮਾਈ ਸੰਤਹੁ ॥੩॥**

ਹੇ ਸੰਤੋ ! ਉਸ ਹਰੀ ਦੇ ਚਰਨ ਕਮਲਾਂ ਨਾਲ ਧਿਆਨ ਲੱਗ ਗਿਆ ਹੈ, ਇਸੇ ਕਰਕੇ ਸੱਚੇ ਦਰਸਿ=ਸਰੂਪ ਵਿਚ ਸਮਾਈ ਹੋਈ ਹੈ॥ ੩॥

**ਗੁਣ ਗਾਵਤ ਗਾਵਤ ਭਏ ਨਿਹਾਲਾ**

**ਹਰਿ ਸਿਮਰਤ ਤ੍ਰਿਪਤਿ ਅਘਾਈ ਸੰਤਹੁ ॥੪॥**

ਹੇ ਸੰਤੋ ! ਪ੍ਰਭੂ ਦੇ ਗੁਣਾਂ ਨੂੰ ਗਾਂਵਦਿਆਂ-ਗਾਂਵਦਿਆ ਅਸੀਂ ਨਿਹਾਲ ਹੋ ਗਏ ਹਾਂ ਅਤੇ ਹਰੀ ਨੂੰ ਸਿਮਰ ਕੇ ਤ੍ਰਿਪਤ ਹੋ ਕੇ ਅਘਾਈ=ਰਜ ਗਏ ਹਾਂ॥ ੪॥

**ਆਤਮ ਰਾਮੁ ਰਵਿਆ ਸਭ ਅੰਤਰਿ ਕਤ ਆਵੈ ਕਤ ਜਾਈ ਸੰਤਹੁ ॥੫॥**

ਹੇ ਸੰਤੋ ! ਜਾਂ ਆਤਮ ਰਾਮ ਸਭ ਦੇ ਅੰਦਰ ਰਵਿਆ ਹੋਇਆ ਹੈ ਤਾਂ ਕਿਸ ਵਾਸਤੇ ਕੋਈ ਆਉਂਦਾ ਤੇ ਕਿਸ ਵਾਸਤੇ ਕੋਈ ਜਾਂਦਾ ਹੈ, ਭਾਵ ਨਾ ਕੋਈ ਆਉਂਦਾ ਹੈ, ਨਾ ਕੋਈ ਜਾਂਦਾ ਹੈ।

*ਯਥਾ:-* ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥

*(ਗਉੜੀ ਸੁਖਮਨੀ ਪੰਨਾ ੨੮੧)*

**ਆਦਿ ਜੁਗਾਦੀ ਹੈ ਭੀ ਹੋਸੀ ਸਭ ਜੀਆ ਕਾ ਸੁਖਦਾਈ ਸੰਤਹੁ ॥੬॥**

ਹੇ ਸੰਤੋ ! ਆਦਿ ਜੁਗਾਦੀ=ਸਦਾ ਸਦਾ ਸਦਾ ਉਹ ਪ੍ਰਭੂ ਪਿਛੇ ਸੀ, ਹੁਣ ਹੈ, ਅਗੇ ਹੋਵੇਗਾ, ਪੁਨਾ ਓਹ ਸਾਰਿਆਂ ਜੀਵਾਂ ਦਾ ਸੁਖਦਾਈ ਹੈ॥ ੬॥

**ਆਪਿ ਬੇਅੰਤੁ ਅੰਤੁ ਨਹੀ ਪਾਈਐ ਪੂਰਿ ਰਹਿਆ ਸਭ ਠਾਈ ਸੰਤਹੁ ॥੭॥**

ਹੇ ਸੰਤੋ ! ਉਹ ਪ੍ਰਭੂ ਆਪ ਬੇਅੰਤ ਹੈ, ਉਸ ਦਾ ਅੰਤ ਨਹੀਂ ਪਾਇਆ ਜਾਂਦਾ, ਉਹ ਸਭ ਠਾਈ=ਸਾਰੀਆਂ ਜਗ੍ਹਾ 'ਪਰ ਪੂਰਨ ਹੋ ਰਿਹਾ ਹੈ॥ ੭॥

**ਮੀਤ ਸਾਜਨ ਮਾਲੁ ਜੋਬਨੁ ਸੁਤ**

**ਹਰਿ ਨਾਨਕ ਬਾਪੁ ਮੇਰੀ ਮਾਈ ਸੰਤਹੁ॥ ੮॥ ੨॥ ੭॥**

ਗੁਰੂ ਜੀ ਕਥਨ ਕਰਦੇ ਹਨ— ਹੇ ਸੰਤੋ ! ਮਿੱਤਰ, ਸੱਜਣ, ਮਾਲ, ਜੋਬਨ ਅਤੇ ਸੁਤ=ਪੁੱਤਰ ਮੇਰਾ ਸਭ ਕੁਝ ਹਰੀ ਹੈ, ਬਲਕਿ ਮੇਰੀ ਮਾਂ ਤੇ ਮੇਰਾ ਪਿਓ ਭੀ ਹਰੀ ਹੈ।

**ਰਾਮਕਲੀ ਮਹਲਾ ੫॥ ਮਨ ਬਚ ਕ੍ਰਮਿ ਰਾਮ ਨਾਮੁ ਚਿਤਾਰੀ॥**

ਮਨ, ਬਾਣੀ ਅਤੇ ਕ੍ਰਮਿ=ਸਰੀਰ ਕਰਕੇ ਰਾਮ ਨਾਮ ਨੂੰ ਚਿਤਾਰਨਾ ਕੀਤਾ ਹੈ।

**ਘੂਮਨ ਘੇਰਿ ਮਹਾ ਅਤਿ ਬਿਖੜੀ**
**ਗੁਰਮੁਖਿ ਨਾਨਕ ਪਾਰਿ ਉਤਾਰੀ॥ ੧॥ ਰਹਾਉ॥**

ਗੁਰੂ ਜੀ ਕਥਨ ਕਰਦੇ ਹਨ— ਤਿੰਨਾਂ ਗੁਣਾਂ ਰੂਪੀ ਘੂਮਣ ਘੇਰੀ ਜੋ ਅਤਸੇ ਕਰਕੇ ਨਵਿਰਤ ਹੋਣੀ ਮਹਾ ਬਿਖੜੀ=ਬੜੀ ਕਠਨ ਹੈ, ਮੁਖੀ ਗੁਰਾਂ ਨੇ ਕਿਰਪਾ ਕਰਕੇ ਉਸ ਤੋਂ ਪਾਰ ਉਤਾਰ ਦਿੱਤਾ ਹੈ॥ ੧॥ ਰਹਾਉ॥

**ਅੰਤਰਿ ਸੂਖਾ ਬਾਹਰਿ ਸੂਖਾ ਹਰਿ ਜਪਿ ਮਲਨ ਭਏ ਦੁਸਟਾਰੀ॥ ੧॥**

ਜਦ ਹਰੀ ਨਾਮ ਜਪਣ ਕਰਕੇ ਦੁਸਟਾਰੀ=ਦੁਸ਼ਟ ਕਾਮ ਆਦਿਕ ਮਾਰੀ ਮਲਨ ਭਏ=ਨਾਸ ਹੋ ਗਏ ਤਾਂ ਅੰਦਰ ਵੀ ਆਤਮ ਸੁਖ ਅਤੇ ਬਾਹਰ ਸੰਸਾਰਕ ਸੁਖ ਪ੍ਰਾਪਤ ਹੋਇਆ। *ਅਥਵਾ:-* ਅੰਤ੍ਰ ਮੁਖ ਬਿਰਤੀ ਵਿਚ ਸੁਖ ਤੇ ਬਾਹਰ ਵਿਹਾਰਾਂ ਕਾਲ ਬਿਰਤੀ ਵਿਚ ਵੀ ਸੁਖ ਪ੍ਰਾਪਤ ਹੋਇਆ॥ ੧॥

**ਜਿਸ ਤੇ ਲਾਗੇ ਤਿਨਹਿ ਨਿਵਾਰੇ ਪ੍ਰਭ ਜੀਉ ਅਪਣੀ ਕਿਰਪਾ ਧਾਰੀ॥ ੨॥**

ਜਿਸ ਪ੍ਰਭੂ ਦੇ ਹੁਕਮ ਨਾਲ ਵਿਕਾਰ ਲਗੇ ਸਨ, ਓਸੇ ਨੇ ਨਵਿਰਤ ਕੀਤੇ ਹਨ,

*ਅਥਵਾ:-* ਜਿਸ ਪ੍ਰਭੂ ਦੇ ਭੁਲਣ ਕਰਕੇ ਇਹ ਵਿਕਾਰ ਲਗੇ ਸਨ, ਓਸੇ ਨੇ ਨਵਿਰਤ ਕੀਤੇ ਹਨ, ਪ੍ਰਭੂ ਜੀ ਨੇ ਆਪਣਿਆਂ ਸੇਵਕਾਂ 'ਪਰ ਆਪਣੀ ਕਿਰਪਾ ਦ੍ਰਿਸ਼ਟੀ ਧਾਰੀ ਹੋਈ ਹੈ॥ ੨॥

**ਉਧਰੇ ਸੰਤ ਪਰੇ ਹਰਿ ਸਰਨੀ ਪਚਿ ਬਿਨਸੇ ਮਹਾ ਅਹੰਕਾਰੀ॥ ੩॥**

ਸੰਤ ਤਾਂ ਹਰੀ ਦੀ ਸ਼ਰਨ ਵਿਚ ਪੈ ਕੇ ਸੰਸਾਰ-ਸਮੁੰਦਰ ਤੋਂ ਤਰ ਗਏ ਹਨ ਅਤੇ ਜੋ ਮਹਾ=ਬੜੇ ਹੰਕਾਰੀ ਹਨ, ਉਹ ਸੰਸਾਰ ਵਿਚ ਹੀ ਪਚ ਕੇ ਬਿਨਸ ਗਏ ਹਨ॥ ੩॥

**ਸਾਧੂ ਸੰਗਤਿ ਇਹੁ ਫਲੁ ਪਾਇਆ ਇਕੁ ਕੇਵਲ ਨਾਮੁ ਅਧਾਰੀ॥ ੪॥**

ਸਾਧੂਆਂ ਦੀ ਸੰਗਤ ਵਿਚੋਂ ਇਹ ਫਲ ਪਾਇਆ ਹੈ, ਜਿਹੜਾ ਕੇਵਲ=ਫਕਤ ਇਕ ਸ਼ੁਧ ਨਾਮ ਦਾ ਅਧਾਰੀ=ਆਸਰਾ ਗ੍ਰਹਿਣ ਕੀਤਾ ਹੈ॥ ੪॥

**ਨ ਕੋਈ ਸੂਰੁ ਨ ਕੋਈ ਹੀਣਾ ਸਭ ਪ੍ਰਗਟੀ ਜੋਤਿ ਤੁਮ੍ਹਾਰੀ॥ ੫॥**

ਆਪਣੇ ਆਪ ਨਾਕੋਈ ਸੂਰਬੀਰ ਹੈ, ਨਾ ਹੀ ਕੋਈ ਹੀਣਾ=ਕਾਇਰ ਹੈ, ਸਾਰਿਆਂ ਵਿਚ, ਹੇ ਪ੍ਰਭੂ ! ਇਕ ਆਪ ਜੀ ਦੀ ਜੋਤਿ=ਸਤਾ ਪ੍ਰਗਟ ਹੋ ਰਹੀ ਹੈ॥ ੫॥

**ਤੁਮ੍ ਸਮਰਥ ਅਕਥ ਅਗੋਚਰ ਰਵਿਆ ਏਕੁ ਮੁਰਾਰੀ॥ ੬॥**

ਹੇ ਮੁਰਾਰੀ ! ਆਪ ਸਰਬ ਕਲਾ ਸਮਰੱਥ ਹੋ, ਅਕਥ=ਕਥਨ ਕਰਨੇ ਤੋਂ ਰਹਿਤ ਹੋ, ਅਗੋਚਰ=ਇੰਦ੍ਰੀਆਂ

ਕਰਕੇ ਅਵਿਸ਼ੇ ਹੋ ਅਤੇ ਸਾਰਿਆਂ ਵਿਚ ਇਕ ਆਪ ਹੀ ਰਵਿ ਰਹੇ ਹੋ॥ ੬॥

**ਕੀਮਤਿ ਕਉਣੁ ਕਰੇ ਤੇਰੀ ਕਰਤੇ ਪ੍ਰਭ ਅੰਤੁ ਨ ਪਾਰਾਵਾਰੀ॥ ੭॥**

ਹੇ ਕਰਤੇ ਪੁਰਖ ! ਤੇਰੀ ਕੀਮਤ ਨੂੰ ਕੌਣ ਪਾਣਾ ਕਰੇ, ਹੇ ਪ੍ਰਭੂ ! ਆਪ ਜੀ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ॥ ੭॥

**ਨਾਮ ਦਾਨੁ ਨਾਨਕ ਵਡਿਆਈ**
**ਤੇਰਿਆ ਸੰਤ ਜਨਾ ਰੇਣਾਰੀ॥ ੮॥ ੩॥ ੮॥ ੨੨॥**

ਗੁਰੂ ਜੀ ਕਥਨ ਕਰਦੇ ਹਨ—ਆਪ ਜੀ ਦੇ ਨਾਮ ਦਾਨ ਕਰਕੇ ਵਡਿਆਈ ਦੀ ਪ੍ਰਾਪਤੀ ਹੁੰਦੀ ਹੈ, ਨਾਮ ਦੀ ਪ੍ਰਾਪਤੀ ਵਾਸਤੇ ਮੈਂ ਤੇਰਿਆਂ ਸੰਤ ਜਨਾਂ ਦੀ ਰੇਣਾਰੀ=ਧੂੜ ਚਾਹੁੰਦਾ ਹਾਂ।

*ਅਥਵਾ–* ਮੈਂ ਆਪ ਜੀ ਦੇ ਨਾਮ ਦਾਨ ਤੇ ਤੇਰਿਆਂ ਸੰਤ ਜਨਾਂ ਦੀ ਧੂੜ ਵਡਿਆਈ ਨੂੰ ਚਾਹੁੰਦਾ ਹਾਂ ਆਪ ਕਿਰਪਾ ਕਰਕੇ ਦੇਣਾ ਕਰੋ॥ ੮॥ ੩॥ ੮॥ ੨੨॥



# ਸ੍ਰੀ ਗੁਰੂ ਅਮਰਦਾਸ ਜੀ ਦਾ ਮੰਗਲ

ਘਨਹਰ ਬੂੰਦ ਬਸੁਅ ਰੋਮਾਵਲਿ ਕੁਸਮ ਬਸੰਤ ਗਨੰਤ ਨ ਆਵੈ॥
ਰਵਿ ਸਸਿ ਕਿਰਣਿ ਉਦਰੁ ਸਾਗਰ ਕੋ ਗੰਗ ਤਰੰਗ ਅੰਤੁ ਕੋ ਪਾਵੈ॥
ਰੁਦ੍ਰ ਧਿਆਨ ਗਿਆਨ ਸਤਿਗੁਰ ਕੇ ਕਬਿ ਜਨ ਭਲ੍ਯ ਉਨਹ ਜੁੋ ਗਾਵੈ॥
ਭਲੇ ਅਮਰਦਾਸ ਗੁਣ ਤੇਰੇ ਤੇਰੀ ਉਪਮਾ ਤੋਹਿ ਬਨਿ ਆਵੈ॥ *(ਪੰਨਾ ੧੩੯੬)*

# ਦਸ ਗੁਰੂ ਸਾਹਿਬਾਨ ਦਾ ਮੰਗਲ

ਸ੍ਰੀ ਗੁਰੂ ਦੇਵ ਚਿਦਾ ਨੰਦੰ, ਸ੍ਵੰ ਪ੍ਰਕਾਸ਼ ਅਘ ਖੰਡਨਹ।
ਯਸਯ ਪਾਦੰ ਯੋਗੀ ਧਿਆਨੰ, ਤਸਜ ਪਾਦ ਨਮਾਮ ਮਮ।
ਦੁਤਿਯ ਗੁਰੰ ਪਾਦ ਬੰਦਨ ਚ ਗੁਰੰ ਤ੍ਰਿਤਿਯ ਪਾਦ ਨਮਸ ਕ੍ਰਿਤਿਯੰ।
ਗੁਰੰ ਰਾਮਦਾਸ ਸੁ ਆਸ ਪੂਰਨ, ਤਸਜ ਪਾਦ ਨਮਾਮ ਸਦ।
ਗੁਰੰ ਪੰਚਮ ਨਮਸ ਕ੍ਰਿਤਿਯੰ, ਗੁਰੰ ਖਸਟਮ ਸੁ ਬੰਦਨੰ।
ਗੁਰੰ ਸਪਤਮ ਨਮਸ ਚਈਵ, ਗੁਰੰ ਅਸਟਮ ਨਮੋ ਨਮ:।
ਸ੍ਰੀ ਗੁਰੂ ਤੇਗ ਬਹਾਦ੍ਰਸ਼ ਚ, ਗੁਰੂ ਗੋਬਿੰਦ ਮ੍ਰਿਗੰਦ ਨਮ:।
ਤਸ ਪਾਦ ਨਮਸ ਕ੍ਰਿਤਿਯੰ, ਸਰਬ ਪਾਪ ਵਿਨਸ਼ਤੀ।

# ਵਿਦਜਾ ਦਾਤੇ ਦੀ ਕ੍ਰਿਪਾਲਤਾ

ਅਨਦ ਦਾਇ 'ਅਨੰਦ' ਜੀ ਅਰੁ ਰਾਮਕਲੀ ਸੱਦ॥
ਟੀਕਾ ਕੀਓ ਸੰਪੂਰਨੰ ਯਥਾ ਬੋਧ ਵਿਚ ਗੱਦ॥ ੧॥
ਸੋਲਹੇ: 'ਅਚੁਤ ਪਾਰਬ੍ਰਹਮ' 'ਅਲਹ ਅਗਮ ਅਪਾਰ'॥
ਮਾਰੂ ਰਾਗ ਸੁਹਾਵਣੇ ਬਾਵਨ ਅਖਰੀ ਸੁਖਕਾਰ॥ ੨॥
ਪਾਂਚੋਂ ਇਹ ਕਲਜਾਨ-ਦਾ ਗੁਰ ਬਚ ਪਰਮ ਪਵਿਤ੍ਰ॥
ਕੀਰਤਿ ਸ੍ਰੀ ਨਿਰੰਕਾਰ ਦੀ ਉੱਚ ਆਨੂਪ ਵਚਿਤ੍ਰ॥ ੩॥
ਪਰਮ ਪੂਜ ਅਰ ਗਯਾਨ ਘਨ ਸ੍ਰੀ ਅਮੀਰ ਮਿਰਗੇਸ਼॥
ਵਿਦਜਾ ਦਾਤੇ ਕ੍ਰਿਪਾ ਕਰ ਭਏ ਕ੍ਰਿਪਾਲ ਵਿਸ਼ੇਸ਼॥ ੪॥
ਭਾਦ੍ਰੋਂ ਕੀ ਸਕ੍ਰਾਂਤਿ ਸ਼ੁਭ ਦਿਨ ਪੰਚਮੀ ਸੁਭੰਤ॥
ਵੀਹ ਸੌ ਬਾਈ ਬਿਕ੍ਰਮੀ ਪੂਰਨ ਅੰਤ ਪ੍ਰਯੰਤ॥ ੫॥

# ਅਨੰਦੁ ਸਾਹਿਬ ਸਟੀਕ

[ਪੰਨਾ ੯੧੭]

## ਰਾਮਕਲੀ ਮਹਲਾ ੩ ਅਨੰਦੁ

ੴ ਸਤਿਗੁਰ ਪ੍ਰਸਾਦਿ॥

## ਪਹਿਲੀ ਉਥਾਨਕਾ

ਇੱਕ ਸਮੇਂ ਗਣੇਸ਼ ਜੀ ਦੇ ਮਨ ਵਿਚ ਵਿਚਾਰ ਆਇਆ ਕਿ ਦੁਨੀਆਂ ਦੇ ਸਾਰੇ ਲੋਕ ਸ਼ਿਵਾਂ ਦੀ ਕਿਰਪਾ ਸੇ* ਸਭ ਕੰਮਾਂ ਦੇ ਆਰੰਭ ਵੇਲੇ ਮੇਰਾ ਪੂਜਨ ਕਰਦੇ ਹਨ। ਪਰ ਗੁਰੂ ਨਾਨਕ ਦੇਵ ਜੀ ਦੇ ਘਰ ਵਿਚ ਮੇਰਾ ਪੂਜਨ ਨਹੀਂ ਹੈ, ਸੋ ਹੋਣਾ ਚਾਹੀਦਾ ਹੈ। ਇਸ ਸੰਕਲਪ ਨੂੰ ਲੈ ਕੇ ਗਣੇਸ਼ ਸ੍ਰੀ ਗੋਇੰਦਵਾਲ ਵਿਚ ਆ ਕੇ ਸ੍ਰੀ ਗੁਰੂ ਅਮਰਦਾਸ ਜੀ ਦੇ ਚਰਨਾਂ ਵਿਖੇ ਨਮਸਕਾਰ ਕਰਕੇ ਸਨਮੁਖ ਬੈਠ ਗਿਆ, ਹਜ਼ੂਰ ਨੇ ਕਿਹਾ, 'ਆਓ! ਆਪ ਦਾ ਆਉਣਾ ਕਿਸ ਤਰ੍ਹਾਂ ਹੋਇਆ ਹੈ।' ਗਣੇਸ਼ ਨੇ ਕਿਹਾ, 'ਦੁਨੀਆਂ ਦੇ ਸਾਰੇ ਲੋਕ ਮੇਰਾ ਪੂਜਨ ਕਰਦੇ ਹਨ,

---

*ਇਕ ਸਮੇਂ ਦੇਵਤਿਆਂ ਦਾ ਆਪਸ ਵਿਚ ਵਿਵਾਦ ਹੋ ਗਿਆ, ਇੱਕ ਕਹੇ ਮੈਂ ਸਭ ਤੋਂ ਵੱਡਾ ਹਾਂ, ਦੂਜਾ ਕਹੇ ਮੈਂ ਵੱਡਾ ਹਾਂ ਤੀਜਾ ਕਹੇ ਮੈਂ ਵੱਡਾ ਹਾਂ। ਇੱਕ ਨੇ ਕਿਹਾ ਜੋ ਸ਼ਿਵ ਜੀ ਕਹਿਣ ਉਸ ਅਨੁਸਾਰ ਚਲੋ। ਸਰਬ ਸੰਮਤੀ ਅਨੁਸਾਰ ਜਦ ਸ਼ਿਵਾਂ ਪਾਸ ਆ ਕੇ ਪ੍ਰਾਰਥਨਾ ਕੀਤੀ ਤਾਂ ਸ਼ਿਵ ਜੀ ਨੇ ਕਿਹਾ, ਜੋ ਤ੍ਰਿਲੋਕੀ ਦੀ ਪ੍ਰਕਰਮਾਂ ਪਹਿਲੇ ਕਰ ਆਵੇ ਓਹੀ ਦੇਵਤਾ ਜਗਤ ਦਾ ਪੂਜਨੀਕ ਹੋਵੇਗਾ। ਇਹ ਗੱਲ ਸੁਣ ਕੇ ਸਭ ਦੇਵਤੇ ਆਪੋ ਅਪੁਣੇ ਵਾਹਨਾਂ ਉੱਪਰ ਅਸਵਾਰ ਹੋ ਕੇ ਟੁਰ ਪਏ ਤੇ ਰਾਹ ਵਿਚ ਆਪੋ ਅਪੁਣੀਆਂ ਨਿਸ਼ਾਨੀਆਂ ਸੁਟਦੇ ਜਾਣ ਕੋਈ ਸਰੋਂ ਕੋਈ ਤਿਲ। ਗਣੇਸ਼ ਵੀ ਗਿਆ ਪਰ ਇਹ ਅਪੁਣੀ ਅਸਮ੍ਰਥਾ ਦੇਖ ਕੇ ਅੱਧ ਵਿਚਕਾਰੋਂ ਮੁੜ ਆਇਆ। ਸ਼ਿਵ ਜੀ ਤਾਂ ਸਮਾਧੀ ਮੇਂ ਸਥਿਤ ਸਨ ਤੇ ਮਾਤਾ ਪਾਰਬਤੀ ਪਾਸ ਬੈਠੀ ਸੀ ਉਸ ਦੇ ਚਰਨਾਂ ਵਿਚ ਆ ਪਿਆ ਤੇ ਬੇਨਤੀ ਕੀਤੀ, ਹੇ ਮਾਤਾ ! ਮੇਰੀ ਲੱਜਿਆ ਤੈਨੂੰ ਹੈ ਮੇਰਾ ਖਿਆਲ ਤੁਸਾਂ ਨੇ ਕਰਨਾ ਹੈ ਹੋਰ ਸਾਰੇ ਅੱਗੇ ਅੱਗੇ ਦੌੜ ਗਏ ਹਨ ਮੈਂ ਪਿੱਛੇ ਰਹਿ ਗਿਆ ਸੀ ਅੱਧ ਵਿਚਕਾਰੋਂ ਮੁੜ ਆਇਆ ਹਾਂ। ਉਸ ਵੇਲੇ ਮਾਤਾ ਨੇ ਸ਼ਰਨ ਵਿਚ ਆਇਆ ਸਮਝ ਕੇ ਰਾਮ ਨਾਮ ਲਿਖ ਦਿੱਤਾ ਤੇ ਕਿਹਾ, ਹੇ ਪੁਤ੍ਰ ! ਤੂੰ ਅਪਨੇ ਵਾਹਨ 'ਤੇ ਬੈਠ ਕੇ ਏਸੇ ਨਾਮ ਨੂੰ ਜਪੀ ਜਾ ਤੇ ਏਸੇ ਦੀ ਪ੍ਰਕਰਮਾ ਕੀਤੀ ਜਾ, ਨਾਲ ਚਾਵਲ ਸੁਟਦਾ ਜਾ, ਗਣੇਸ਼ ਨੇ ਓਸੇ ਤਰ੍ਹਾਂ ਕੀਤਾ। ਇਸ ਦਾ ਕੀ ਅਸਰ ਹੋਇਆ ਕਿ ਜਿਹੜੇ ਦੇਵਤੇ ਪ੍ਰਕਰਮਾ ਨੂੰ ਤੁਰੇ ਹੋਏ ਸਨ। ਉਨ੍ਹਾਂ ਨੇ ਕੀ ਤੱਕਿਆ ਕਿ ਗਣੇਸ਼ ਦਾ ਵਾਹਨ ਜੋ ਚੂਹਾ ਹੈ, ਉਸ ਦੇ ਪੈਰ ਅੱਗੇ ਲਗੇ ਹੋਏ ਹਨ ਤੇ ਚਾਵਲਾਂ ਦੀ ਨਿਸ਼ਾਨੀ ਭੀ ਹੈ, ਵਿਚਾਰਿਆ ਕਿ ਗਣੇਸ਼ ਜੀ ਸਭ ਤੋਂ ਅੱਗੇ ਜਾ ਰਹੇ ਹਨ। ਜਦ ਸਾਰੇ ਦੇਵਤੇ ਪ੍ਰਕਰਮਾਂ ਕਰਕੇ ਆਏ ਤਾਂ ਗਣੇਸ਼ ਜੀ ਸਭ ਤੋਂ ਪਹਿਲੇ ਆਇ ਬੈਠੇ ਸਨ। ਸ਼ਿਵਾਂ ਨੇ ਸਮਾਧੀ ਤੋਂ ਉੱਠ ਕੇ ਕੀ ਦੇਖਿਆ ਕਿ ਗਣੇਸ਼ ਜੀ ਸਭ ਤੋਂ ਪਹਿਲਾਂ ਪ੍ਰਕਰਮਾ ਕਰ ਆਏ ਹਨ, ਉਸ ਵੇਲੇ ਸਭ ਦਾ ਪੂਜਕ ਗਣੇਸ਼ ਬਣਾ ਦਿੱਤਾ। ਇਹ ਸਾਖੀ ਸ਼ਿਵ ਸੰਹਿਤਾ ਗ੍ਰੰਥ ਵਿਚ ਲਿਖੀ ਹੋਈ ਹੈ। ਅੱਧੀ ਪ੍ਰਕਰਮਾ ਗਣੇਸ਼ ਦੀ ਕਹੀ ਹੈ, ਇਕ ਪ੍ਰਕਰਮਾ ਭਾਵ ਸਾਬਤ ਪ੍ਰਕਰਮਾ ਸ਼ਿਵਾਂ ਦੀ ਲਿਖੀ ਹੈ। ੨ ਪ੍ਰਕਰਮਾ ਬ੍ਰਹਮਾਂ ਦੀਆਂ ਹਨ। ੩ ਪ੍ਰਕਰਮਾ ਵਿਸ਼ਨੂੰ ਦੀਆਂ ਹਨ ਤੇ ਗੁਰੂ ਜੀ ਨੇ ਇਕ ਪ੍ਰਕਰਮਾ ਪ੍ਰਮੇਸ਼ਰ ਦੀ ਨਾਲ ਰਲਾ ਕੇ ਚਾਰ ਪ੍ਰਕਰਮਾ ਕਰ ਦਿੱਤੀਆਂ ਹਨ। ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜਦ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਹਰਿਮੰਦਰ ਦਾ ਦਰਸ਼ਨ ਕਰਨ ਜਾਂਦੇ ਸਨ ਤਾਂ ਪਹਿਲੇ ਅੰਦਰਲੀਆਂ ਛੋਟੀਆਂ ਪ੍ਰਕਰਮਾਂ ਚਾਰ ਕਰਦੇ ਸਨ। ਫੇਰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਅੰਦਰ ਪ੍ਰਕਾਸ਼ ਅਸਥਾਨ ਉੱਪਰ ਨਮਸ਼ਕਾਰ ਕਰਦੇ ਸਨ।

ਫੇਰ ਜਿਸ ਵੇਲੇ ਸੰਮਤ ੧੭੬੫ ਕੱਤਕ ਸੁਦੀ ਦੂਜ ਨੂੰ ਸ੍ਰੀ ਦਸਮੇਸ਼ ਪਿਤਾ ਕਲਗੀਧਰ ਜੀ ਨੇ ਸ੍ਰੀ ਹਜ਼ੂਰ ਸਾਹਿਬ ਤਖਤ ਸਾਹਿਬ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਾ ਕੇ ਪੰਜ ਪੈਸੇ ਨਰੀਏਲ ਤੇ ਕ੍ਰਿਪਾਨ ਰੱਖ ਕੇ ਗੁਰਿਆਈ-ਗੱਦੀ ਦਿੱਤੀ ਹੈ। ਉਸ ਵੇਲੇ ਹਜ਼ੂਰ ਨੇ ਆਪ ਪੰਜ ਪ੍ਰਕਰਮਾ ਕੀਤੀਆਂ ਸਨ, ਉਸ ਦਿਨ ਤੋਂ ਖਾਲਸੇ ਵਿਚ ਪੰਜ ਪ੍ਰਕਰਮਾ ਕਰਨੀਆਂ ਪ੍ਰਚਲੱਤ ਹੋਈਆਂ ਹਨ।

ਪਰੰਤੂ ਆਪ ਜੀ ਦੇ ਸੇਵਕਾਂ ਵਿਚ ਨਹੀਂ ਹੈ, ਇਹ ਸੰਕਲਪ ਮੇਰਾ ਆਪ ਪੂਰਾ ਕਰ ਦਿਓ।' ਹਜ਼ੂਰ ਨੇ ਕਿਹਾ, 'ਹੇ ਗਣੇਸ਼ ! ਅਸਾਡੇ ਘਰ ਵਿਚ ਇਕ ਅਕਾਲ ਪੁਰਖ ਦਾ ਪੂਜਨ ਹੈ, ਇੱਕ ਦਾ ਹੀ ਸਿਮਰਨ ਹੈ, ਹੋਰ ਕਿਸੇ ਦੇਵੀ ਦੇਵਤੇ ਦਾ ਨਹੀਂ ਹੈ।

**ਗਣੇਸ਼ ਵਾਚ:-** ਮੈਂ ਤਾਂ ਆਸਾ ਧਾਰ ਕੇ ਆਇਆ ਹਾਂ, ਆਪ ਕਿਰਪਾ ਕਰਕੇ ਮੇਰੀ ਆਸਾ ਪੂਰਨ ਕਰੋ ਤਾਂ ਫਿਰ ਹਜੂਰ ਨੇ ਕਿਹਾ, 'ਏਸ ਜਾਮੇ ਵਿਚ ਤੇਰਾ ਪੂਜਨ ਅਸਾਡੇ ਸਿੱਖ ਨਹੀਂ ਕਰ ਸਕਦੇ ਅਤੇ ਨਾ ਹੀ ਕਰਨਗੇ। ਜੇ ਤੇਰੇ ਮਨ ਵਿੱਚ ਇੱਛਾ ਹੈ ਤਾਂ ਅਸਾਡੇ ਘਰ ਵਿਚ ਆ ਕੇ ਜਨਮ ਲੈ ਫਿਰ ਤੇਰਾ ਪੂਜਨ ਕਰਨਗੇ।' ਉਸ ਨੇ ਕਿਹਾ, 'ਸਤਿਬਚਨ।' ਫਿਰ ਗਣੇਸ਼ ਸਮੇਂ ਅਨੁਸਾਰ ਪਹਿਲੇ ਚੋਲੇ ਨੂੰ ਤਿਆਗ ਕੇ ਗੁਰੂ ਅਮਰਦਾਸ ਜੀ ਦੇ ਘਰ ਵਿਚ ਗੁਰੂ ਜੀ ਦਾ ਪੋਤਰਾ ਆ ਕੇ ਜੰਮਿਆ ਬਾਬਾ ਮੋਹਰੀ ਜੀ ਦਾ ਪੁੱਤਰ ਹੋਇਆ। ਉਸ ਵੇਲੇ ਗੁਰੂ ਜੀ ਨੇ ਉਸ ਨੂੰ ਆਪਣੀ ਝੋਲੀ ਵਿਚ ਬਿਠਾ ਕੇ ਇਹ 'ਅਨੰਦ' ਨਾਮੇ ਬਾਣੀ ਉਚਾਰ ਕੇ ਉਸ ਦਾ ਨਾਮ ਅਨੰਦ ਰੱਖ ਦਿੱਤਾ ਤੇ ਸਭ ਸੰਗਤ ਨੂੰ ਹੁਕਮ ਦੇ ਦਿੱਤਾ ਕਿ ਸਾਰਿਆਂ ਕਾਰਜਾਂ ਤੋਂ ਪਹਿਲਾਂ 'ਅਨੰਦੁ' ਬਾਣੀ ਦਾ ਪਾਠ ਕਰ ਲੈਣਾ ਤਾਂ ਤੁਹਾਡੇ ਸਾਰੇ ਕੰਮ ਸਫਲਤਾ ਸਹਿਤ ਪੂਰਨ ਹੋਣਗੇ। ਇਸ ਤਰ੍ਹਾਂ ਗਣੇਸ਼ ਦੇ ਮਨ ਦੀ ਕਾਮਨਾ ਪੂਰੀ ਕੀਤਾ।

## ਦੂਸਰੀ ਉਥਾਨਕਾ

ਇੱਕ ਜੋਗੀ ਸੀ ਉਸ ਨੇ ਬਚਪਨ ਤੋਂ ਲੈ ਕੇ ਲਗਾਤਾਰ ਕਈ ਸਾਲ ਘੋਰ ਤਪੱਸਿਆ ਕੀਤੀ, ਉਸ ਦਾ ਉਸ ਨੂੰ ਇਹ ਫਲ ਮਿਲਿਆ ਕਿ ਰਿੱਧੀਆਂ ਸਿੱਧੀਆਂ ਪ੍ਰਾਪਤ ਹੋ ਗਈਆਂ। ਉਸ ਰਿੱਧੀਆ ਸਿੱਧੀਆਂ ਦੁਆਰੇ ਲੋਕਾਂ ਤੋਂ ਬੜੀ ਮਾਨਤਾ ਕਰਵਾਈ ਪਰੰਤੂ ਮਨ ਵਿਖੇ ਨਾ ਸ਼ਾਂਤੀ ਆਈ, ਨਾ ਹੀ ਬ੍ਰਹਮ ਗਿਆਨ ਪ੍ਰਾਪਤ ਹੋਇਆ। ਇੱਕ ਦਿਨ ਉਸ ਨੇ ਮਨ ਵਿੱਚ ਵਿਚਾਰਿਆ ਕਿ ਇਹ ਰਿੱਧੀਆ ਸਿੱਧੀਆਂ ਤਾਂ ਲੋਕਿਕ ਵਿਉਹਾਰ ਹੈ, ਇਸ ਕਰਕੇ ਜਨਮ ਮਰਨ ਬਣਿਆ ਰਹਿੰਦਾ ਹੈ। ਹੁਣ ਜਨਮ ਮਰਨ ਦੀ ਨਿਵਿਰਤੀ ਦਾ ਕੋਈ ਉਪਾਅ ਸੋਚਣਾ ਚਾਹੀਦਾ ਹੈ। ਆਪਣੇ ਮਨ ਦੀ ਵਿਚਾਰ ਦੁਆਰਾ ਹੀ ਫਿਰ ਉਹ ਸਾਧਨ ਕਰਨ ਲੱਗ ਪਿਆ ਅਤੇ ਕਈਆਂ ਦੇ ਪਾਸ ਭੀ ਗਿਆ ਪਰ ਉਸ ਦੀ ਨਿਸ਼ਾ ਨਾ ਹੋਈ। ਜਦ ਉਸ ਨੇ ਗੁਰੂ ਜੀ ਕੀ ਮਹਿਮਾਂ ਸੁਣੀ ਤਾਂ ਸ੍ਰੀ ਗੋਇੰਦਵਾਲ ਵਿਚ ਆ ਕੇ ਹਜੂਰ ਦੇ ਚਰਨ ਫੜ ਕੇ ਬੇਨਤੀ ਕੀਤੀ, ਸੱਚੇ ਪਾਤਸ਼ਾਹ ! ਜੰਗਲਾਂ ਵਿਚ ਰਹਿ ਕੇ ਕਠਨ ਤੋਂ ਕਠਨ ਸਾਧਨ ਭੀ ਕੀਤੇ ਹਨ ਪਰ ਅੱਜ ਦਿਨ ਤੱਕ ਨਾ ਹੀ ਅਨੰਦ ਅਤੇ ਨਾ ਹੀ ਬ੍ਰਹਮ ਗਿਆਨ ਪਰਾਪਤ ਹੋਇਆ ਹੈ, ਆਪ ਐਸੀ ਕਿਰਪਾ ਕਰੋ ਜੋ ਬ੍ਰਹਮ ਗਿਆਨ ਪਰਾਪਤ ਹੋ ਜਾਏ ਅਤੇ ਮੇਰਾ ਜਨਮ ਮਰਨ ਮਿਟ ਜਾਏ।

ਹਜ਼ੂਰ ਨੇ ਫੁਰਮਾਇਆ- ਹੇ ਜੋਗੀ ! ਤੇਰਾ ਕੋਈ ਪ੍ਰਾਲਬਧ ਕਰਮ ਐਸਾ ਹੈ, ਜਿਸ ਨੇ ਤੈਨੂੰ ਇੱਕ ਹੋਰ ਜਨਮ ਦੇਣਾ ਹੈ, ਉਹ ਜਿਸ ਵੇਲੇ ਹੋ ਜਾਏਗਾ ਫਿਰ ਤੈਨੂੰ ਬ੍ਰਹਮ ਗਿਆਨ ਦੀ ਪਰਾਪਤੀ ਹੋਵੇਗੀ ਇਸ ਜਨਮ ਵਿਖੇ ਤੈਨੂੰ ਬ੍ਰਹਮ ਗਿਆਨ ਨਹੀਂ ਹੋਵੇਗੀ ਕਿਉਂਕਿ ਜੇ ਪਹਿਲੇ ਹੀ ਬ੍ਰਹਮ ਗਿਆਨ ਹੋ ਜਾਵੇ ਤਾਂ ਫਿਰ ਜਨਮ ਨਹੀਂ ਪਾ ਸਕਦਾ* ਇਹ ਵੇਦ ਦਾ ਨਿਯਮ ਹੈ। ਇਸ ਕਰਕੇ ਜੋ ਈਸ਼ਵਰ ਇੱਛਾ ਹੋ ਚੁੱਕੀ ਹੈ, ਉਹ ਪਹਿਲੇ ਪੂਰੀ ਹੋ

---

**ਸੂਤ੍ਰਕਾਰ ਨੇ ਇਹ ਗੱਲ ਲਿਖੀ ਹੈ:-*

*ਗਿਆਨੀ ਦੇ ਜੋ ਸੰਚਿਤ ਕਰਮ ਹਨ-ਉਹ ਗਿਆਨ ਸੇ ਨਾਸ ਹੋ ਜਾਂਦੇ ਹਨ ਤੇ ਕਿਰੇਮਾਨ ਕਰਮਾਂ ਕਾ ਫਲ ਹੁੰਦਾ ਨਹੀਂ ਅਤੇ ਪ੍ਰਾਲਬਧ ਕਰਮਾਂ ਦਾ ਫਲ ਭੁਗਤ ਜਾਣ ਸੇ ਨਾਸ ਹੋ ਜਾਂਦੇ ਹਨ।*

*ਜਿਵੇਂ ਵਾਸਦੇਵ ਨੇ ਭੀ ਸ੍ਰਵਨ ਆਦਿਕ ਅਨੇਕ ਸਾਧਨ ਜਿਸ ਸਰੀਰ ਵਿਖੇ ਕੀਤੇ ਸਨ, ਉਸ ਸਰੀਰ ਵਿਖੇ ਉਸ ਨੂੰ ਬ੍ਰਹਮ ਗਿਆਨ ਨਹੀਂ ਹੋਇਆ ਕਿਉਂਕਿ ਪ੍ਰਾਲਬਧ ਕੇ ਅਨੁਸਾਰ ਉਸ ਦਾ ਭੀ ਇਕ ਸਰੀਰ ਹੋਰ ਰਹਿੰਦਾ ਸੀ ਜਦ ਉਸ ਦਾ ਦੂਜਾ ਸਰੀਰ ਹੋਇਆ ਤਾਂ ਪੂਰਬ ਕੀਤੇ ਹੋਇ ਸ੍ਰਵਨ ਆਦਿਕ ਸਾਧਨਾ ਕੇ ਬਲ ਸੇ ਉਸ ਨੂੰ ਸ਼ੀਘਰ ਬ੍ਰਹਮ ਗਿਆਨ ਕੀ ਪਰਾਪਤੀ ਹੋ ਗਈ। ਇਹ ਸਾਰਾ ਪ੍ਰਸੰਗ ਵਿਚਾਰ ਸਾਗਰ ਦੇ ਸਤਵੇਂ ਤਰੰਗ ਪੰਦਰ੍ਹਵੇਂ ਦੋਹਰੇ ਦੇ ਸਮਾਪਤੀ ਉੱਪਰ ਟੀਕੇ ਵਿਚ ਖੋਲ੍ਹ ਕੇ ਲਿਖਿਆ ਹੈ।*

ਲੇਵੇ ਤਾਂ ਤੈਨੂੰ ਬ੍ਰਹਮ ਗਿਆਨ ਹੋਵੇਗਾ।

ਫੇਰ ਜੋਗੀ ਨੇ ਕਿਹਾ, 'ਦੂਜੇ ਜਨਮ ਵਿਖੇ ਆਪ ਜੀ ਦਾ ਮਿਲਾਪ ਕੈਸੇ ਹੋਵੇਗਾ?'

ਹਜ਼ੂਰ ਨੇ ਕਿਹਾ, 'ਤੂੰ ਫਿਕਰ ਨਾ ਕਰ ਦੂਜਾ ਜਨਮ ਤੇਰਾ ਅਸਾਡੇ ਗ੍ਰਿਹਿ ਵਿੱਚ ਹੀ ਹੋਵੇਗਾ।'

ਜੋਗੀ ਆਗਿਆ ਲੈ ਕੇ ਚਲਾ ਗਿਆ ਪਰ ਮਨ ਉਸ ਦਾ ਗੁਰੂ ਜੀ ਦੇ ਚਰਨਾਂ ਵਿਚ ਹੀ ਰਿਹਾ। ਉਹ ਜੋਗੀ ਸਮੇਂ ਅਨੁਸਾਰ ਉਮਰ ਭੋਗ ਕੇ ਚੜ੍ਹਾਈ ਕਰ ਗਿਆ।

ਫਿਰ ਜਿਸ ਵੇਲੇ ਸ਼ੁਭ ਵਾਸ਼ਨਾ ਅਨੁਸਾਰ ਗੁਰੂ ਜੀ ਦੇ ਘਰ ਬਾਬਾ ਮੋਹਰੀ ਜੀ ਦੇ ਗ੍ਰਿਹਿ ਵਿਖੇ ਆ ਕੇ ਜਨਮਿਆ ਤੇ ਗੁਰੂ ਜੀ ਨੇ ਆਪਣੀ ਕੰਨੀ ਸੁਣਿਆ ਤਾਂ:-

ਬਲੂ ਸੋ ਫੁਰਮਾਵਨ ਕਿਯੋ। ਪੁਤ੍ਰ ਮੋਹਰੀ ਕੋ ਜੋ ਭਯੋ।
ਤਿਸ ਕੋ ਆਨਹੁ ਨਿਕਟ ਹਮਾਰੇ। ਜਨਮਯੋ ਜੋ ਅਨੰਦ ਇਛ ਧਾਰੇ।
ਸੁਨਤ ਦਾਸ ਗਮਨਯੋ ਤਿਸ ਥਾਨਾ। ਗੁਰ ਫੁਰਮਾਵਨ ਤਿਨਹੁ ਬਖਾਨਾ॥ ੯॥
ਆਇਸ ਮੇਟ ਸਕਹਿ ਨਹਿ ਕੋਈ। ਤੁਰਤ ਪ੍ਰਸੂਤ ਮ੍ਰਿਦੁਲ ਸਿਸ ਹੋਈ।
ਤੂਲਸੁ ਵਸਤ੍ਰ ਅਛਾਦਨ ਕਰਯੋ। ਲੇ ਬਲੂ ਨਿਜ ਹਾਥਨ ਧਰਯੋ॥ ੧੦॥
ਸਨੈ ਸਨੈ ਸਤਿਗੁਰ ਢਿਗ ਆਨਯੋ। ਇਹ ਬਡਪਾਗ ਸਭਨ ਮਨ ਜਾਨਯੋ।
ਪ੍ਰਭੂ ਨੇ ਪੋਤ੍ਰ ਲਿਯੋ ਨਿਜ ਗੋਦ। ਸਭਿ ਪ੍ਰਵਾਰ ਮੈਂ ਭਯੋ ਪ੍ਰਮੋਦ॥ ੧੧॥
ਬਲੂ ਸੋਂ ਬੋਲੇ ਭਗਵੰਤ। ਇਹ ਅਵਤਰਯੋ ਬਡੋ ਸ਼ੁਭ ਸੰਤ।
ਰਿਦੇ ਅਨੰਦ ਕੀ ਇਛਾ ਜਾਂਹੂ। ਲੀਨ ਜਨਮ ਹਮਰੇ ਕੁਲ ਮਾਂਹੂ॥ ੧੨॥
ਇਸ ਕੋ ਨਾਮ ਆਨੰਦ ਧਰੀਜੈ। ਮਹਾਂ ਪੁਰਖ ਹੋਇ ਗੁਨ ਸ਼ੁਭ ਲੀਜੈ।
ਹਮ ਭੀ ਇਸ ਕੋ ਦੇਹਿੰ ਉਪਾਇਨ। ਬਾਨੀ ਸੁੰਦਰ ਕਰਹਿੰ ਗੁਨਾਇਨ॥ ੧੩॥
ਨਾਮ ਅਨੰਦ ਤਾਂਹਿ ਕੋ ਰਾਖਹਿ। ਮਨ ਕਾਮਨ ਦਾਨੀ ਜੋ ਭਾਖਹਿ।
ਇਸ ਸਤਿਗੁਰ ਕਹਿ ਬਲੂ ਸੰਗ। ਲਗੇ ਬਨਾਵਨ ਗਿਰਾ ਉਮੰਗ॥ ੧੪॥
ਪੋਤ੍ਰ ਗੋਦ ਚਿਤ ਮੋਦ ਧਰੰਤੇ। ਬਾਨੀ ਕੋ ਰਸਨਾ ਉਚਰੰਤੇ।

ਉਸੀ ਵੇਲੇ ਲੋਕਾਂ ਨੇ ਭੀ ਆ ਕੇ ਵਧਾਈਆਂ ਦਿੱਤੀਆਂ ਤੇ ਕਿਹਾ, ਮਹਾਰਾਜ! ਇਸ ਵੇਲੇ ਆਪ ਜੀ ਨੂੰ ਤਾਂ ਬਹੁਤ ਅਨੰਦ ਹੈ ਪੋਤਰੇ ਦੀ ਖੁਸ਼ੀ ਵਿਚ* ਤਾਂ ਹਜ਼ੂਰ ਨੇ ਫੁਰਮਾਇਆ:-

**ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥**

ਹੇ ਮੇਰੇ ਭਾਈ ! ਮੈਨੂੰ ਆਨੰਦ ਤਾਂ ਓਸੇ ਦਿਨ ਤੋਂ ਪ੍ਰਾਪਤ ਹੋਇਆ ਹੈ, ਜਿਸ ਦਿਨ ਦਾ ਮੈਂਨੇ ਸਤਿਗੁਰੂ ਅੰਗਦ ਦੇਵ ਜੀ ਪਾਸੋਂ ਉਪਦੇਸ਼ ਪਾਇਆ ਹੈ, ਵਾ:- ਸਤਿਗੁਰੂ ਅੰਗਦ ਦੇਵ ਜੀ ਦਾ ਦਰਸ਼ਨ ਪਾਇਆ ਹੈ।

**ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥**

ਜਦ ਸਹਜ ਸੇਤੀ=ਗਿਆਨ ਸੰਯੁਕਤ ਸਤਿਗੁਰਾਂ ਨੂੰ ਪਾਇਆ, ਤਾਂ ਮੇਰੇ ਮਨ ਵਿਖੇ ਆਨੰਦ ਦੀਆਂ

*ਪਾਠਕਾਂ ਪਾਸ ਸਨਿਮ੍ਰ ਬੇਨਤੀ ਕੀਤੀ ਜਾਂਦੀ ਹੈ ਕਿ ਦੋਹਾਂ ਉਥਾਨਕਾਂ ਚੋਂ ਕੋਈ ਲਗਾ ਲਿਓ ਅਸਾਨੂੰ ਦੋਵੇਂ ਹੀ ਇਸ਼ਟ ਹਨ।

ਵਧਾਈਆਂ ਵਜੀਆਂ। ਵਾ:- ਸਤਿਗੁਰਾਂ ਦਾ ਉਪਦੇਸ਼ ਪਾਇਆ ਤਾਂ ਸਹਜ ਸੇਤੀ=ਗਿਆਨ ਦੇ ਸੰਯੁਕਤ ਹੋਇ ਅਤੇ ਮਨ ਵਿਚ ਅਨੰਦ ਦੀਆਂ ਵਧਾਈਆਂ ਵੱਜੀਆਂ।

## ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥

ਰਤਨ ਰੂਪ ਜੋ ਰਾਗ ਹਨ, ਪਰਵਾਰ ਜੋ ਰਾਗਾਂ ਦੇ ਪੁੱਤ੍ਰ ਹਨ, ਪਰੀਆ=ਰਾਗਾਂ ਦੀਆਂ ਇਸਤ੍ਰੀਆਂ ਇਹ ਸਭ ਸ਼ਬਦ ਗਾਵਣੇ ਆਈਆਂ ਹਨ, ਗੁਰਾਂ ਦੇ ਦਰਬਾਰ ਵਿਚ, ਵਾ:- ਰਾਗ=ਪ੍ਰੇਮ, ਰਤਨ=ਵੈਰਾਗ, ਪਰਵਾਰ= ਸਤ, ਸੰਤੋਖ, ਧੀਰਜ, ਧਰਮ, ਵਿਚਾਰ ਪਰੀਆ=ਕਰੁਣਾ, ਮੈਤ੍ਰੀ, ਮੁੱਦਤਾ ਇਹ ਸਭ ਪ੍ਰਾਪਤ ਹੋ ਆਈਆਂ ਹਨ -ਇੱਕ ਗੁਰਾਂ ਦਾ ਸ਼ਬਦ ਗਾਵਣੇ ਕਰਕੇ।

## ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ॥

ਜਿਨ੍ਹਾਂ ਗੁਰਮੁਖਾਂ ਨੇ ਅਪੁਣੇ ਮਨ ਵਿਚ ਵਸਾਇਆ ਹੈ, ਉਨ੍ਹਾਂ ਦੁਆਰੇ ਤੁਸੀਂ ਭੀ ਹਰੀ ਦੀ ਪ੍ਰਾਪਤੀ ਦਾ ਸ਼ਬਦ ਗਾਵਣਾ ਕਰੋ।

## ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ॥੧॥

ਗੁਰੂ ਜੀ ਆਖਦੇ ਹਨ—ਮੈਨੂੰ ਉਸ ਦਿਨ ਦਾ ਅਨੰਦੁ ਪ੍ਰਾਪਤ ਹੋਇਆ ਹੈ। ਜਿਸ ਦਿਨ ਦਾ ਮੈਂਨੇ ਸਤਿਗੁਰੂ ਅੰਗਦ ਦੇਵ ਜੀ ਨੂੰ ਪਾਵਣਾ ਕੀਤਾ ਹੈ, ਵਾ:- ਜਿਸ ਦਿਨ ਦਾ ਮੈਂਨੇ ਸਤਿਗੁਰਾਂ ਪਾਸੋਂ ਉਪਦੇਸ਼ ਪਾਇਆ ਹੈ॥ ੧॥ ਅਗਲੀ ਪੰਗਤੀ ਵਿਚ ਆਪਣੇ ਮਨ ਨੂੰ ਸਮਝਾਂਦੇ ਹਨ:-

## ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ॥

ਹੇ ਮੇਰੇ ਮਨ ! ਤੂੰ ਸਦੀਵ ਕਾਲ ਹਰੀ ਦੇ ਨਾਲ ਰਹਿਣਾ ਕਰ।

## ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ॥

ਹੇ ਮੇਰੇ ਮਨ ! ਤੂੰ ਹਰੀ ਦੇ ਨਾਲ ਰਹਿਣਾ ਕਰ ਜੋ ਹਰੀ ਸਭ ਦੁੱਖਾਂ ਦੇ ਵਿਸਾਰਨ ਵਾਲਾ ਹੈ। *ਪ੍ਰਸ਼ਨ*- ਉਸ ਨਾਲ ਰਹਿਣ ਦਾ ਕੀ ਫਲ ਹੈ? *ਉੱਤਰ*-

## ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ॥

ਉਹ ਹਰੀ ਇੱਕ ਤਾਂ ਤੇਰਾ ਅੰਗੀਕਾਰੁ=ਪੱਖ ਕਰੇਗਾ, ਪੁਨਾ ਤੇਰੇ ਸਾਰੇ ਕੰਮਾਂ ਨੂੰ ਸੁਆਰਨਾ ਕਰੇਗਾ।

## ਸਭਨਾ ਗਲਾ ਸਮਰਥੁ ਸੁਆਮੀ ਸੋ ਕਿਉ ਮਨਹੁ ਵਿਸਾਰੇ॥

ਜੋ ਸੁਆਮੀ ਸਾਰੀਆਂ ਗੱਲਾਂ ਕਰਨ ਨੂੰ ਸਮਰੱਥ ਹੈ ਉਸ ਨੂੰ ਮਨ 'ਚੋਂ ਕਿਸ ਵਾਸਤੇ ਵਿਸਾਰਨਾ ਹੈ।

## ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਹਰਿ ਨਾਲੇ॥੨॥

ਗੁਰੂ ਜੀ ਆਖਦੇ ਹਨ- ਹੇ ਮੇਰੇ ਮਨ ! ਤੂੰ ਸਦੀਵ ਕਾਲ ਹਰੀ ਨਾਲ ਰਹਿਣਾ ਕਰ॥ ੨॥

## ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ॥

ਐਸੇ ਪ੍ਰਾਰਥਨਾ ਕਰ, ਹੇ ਸੱਚੇ ਸਾਹਿਬ ਪਰਮਾਤਮਾ ! ਆਪ ਜੀ ਦੇ ਘਰ ਵਿਚ ਕੇਹੜੀ ਚੀਜ਼ ਨਹੀਂ ਹੈ, ਭਾਵ ਸਭ ਕੁਝ ਹੈ।

## ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ॥

ਹੇ ਵਾਹਿਗੁਰੂ ! ਆਪ ਜੀ ਦੇ ਘਰ ਵਿਚ ਤਾਂ ਸਭ ਕੁਛ ਪਦਾਰਥ ਹਨ, ਪਰੰਤੂ ਜਿਸ ਨੂੰ ਆਪ ਦੇਂਦੇ ਹੋ ਓਹੀ ਪੁਰਸ਼ ਪਾਂਵਦਾ ਹੈ।

## ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ॥

ਤੇਰੀ ਸਿਫ਼ਤ ਦੀ ਸ਼ਲਾਘਾ ਸਦਾ ਅਸੀਂ ਕਰਦੇ ਹਾਂ ਅਤੇ ਮਨ ਵਿਖੇ ਨਾਮ ਨੂੰ ਵਸਾਂਦੇ ਹਾਂ, ਵਾ:- ਮੁਸਲਮਾਨ ਲੋਕ ਤੇਰੀ ਸਦਾ ਸਿਫਤ ਕਰਦੇ ਹਨ, ਹਿੰਦੂ ਲੋਕ ਤੇਰੀ ਸਦਾ ਸ਼ਲਾਘਾ ਕਰਦੇ ਹਨ ਤੇ ਅਸੀਂ ਮਨ ਵਿਖੇ ਤੇਰੇ ਨਾਮ ਨੂੰ ਵਸਾਂਦੇ ਹਾਂ।

## ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ॥

ਜਿਨ੍ਹਾਂ ਦੇ ਮਨ ਵਿਖੇ ਤੇਰਾ ਨਾਮ ਵਸਿਆ ਹੈ, ਉਨ੍ਹਾਂ ਦੇ ਜਸ ਰੂਪ ਬਹੁਤੇ ਸਬਦ=ਵਾਜੇ ਵੱਜੇ ਹਨ, ਵਾ:- ਜਿਨ੍ਹਾਂ ਦੇ ਮਨ ਵਿਚ ਨਾਮ ਵਸਿਆ ਹੈ, ਉਨ੍ਹਾਂ ਨੂੰ ਘਣੇ ਸ਼ਬਦ-ਸੁਧੋਹੰ, ਬੁਧੋਹੰ ਆਦਿਕ ਵੱਜ ਆਏ ਹਨ।

## ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ॥ ੩ ॥

ਗੁਰੂ ਜੀ ਆਖਦੇ ਹਨ-ਹੇ ਸੱਚੇ ਸਾਹਿਬ ਪ੍ਰਮਾਤਮਾ ; ਤੇਰੇ ਘਰ ਵਿਖੇ ਕੀ ਕੀ ਚੀਜ਼ ਨਹੀਂ, ਭਾਵ ਸਭ ਕੁਝ ਹੈ॥ ੩ ॥

## ਸਾਚਾ ਨਾਮੁ ਮੇਰਾ ਆਧਾਰੋ॥

ਹੇ ਗੁਰਮੁਖੋ ! ਸੱਚਾ ਨਾਮ ਹੀ ਮੇਰਾ ਆਸਰਾ ਰੂਪ ਹੈ।

## ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥

ਸੱਚਾ ਨਾਮ ਹੀ ਮੇਰਾ ਆਸਰਾ ਰੂਪ ਹੈ, ਜਿਸ ਨਾਮ ਨੇ ਮੇਰੀਆਂ ਸਾਰੀਆਂ ਭੁੱਖਾਂ ਗੁਆ ਦਿੱਤੀਆਂ ਹਨ।

## ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ॥

ਜਿਸ ਨਾਮ ਕਰਿ=ਕਰਕੇ ਮਨ ਵਿਖੇ ਸ਼ਾਂਤੀ ਸੁਖ ਆ ਕੇ ਵਸਿਆ ਹੈ ਅਤੇ ਜਿਸ ਨਾਮ ਨੇ ਮਨ ਦੀਆਂ ਸਭ ਇੱਛਾਂ ਪੂਰਨ ਕੀਤੀਆਂ ਹਨ।

## ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ॥

ਮੈਂਨੇ ਆਪਣਾ ਆਪ ਸਦੀਵਕਾਲ ਗੁਰਾਂ ਦੇ ਉੱਪਰੋਂ ਬਲਿਹਾਰ ਕੁਰਬਾਣ ਕੀਤਾ ਹੈ, ਜਿਸ ਗੁਰੂ ਦੀਆਂ ਇਹ ਵਡਿਆਈਆਂ ਹਨ।

## ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ॥
## ਸਾਚਾ ਨਾਮੁ ਮੇਰਾ ਅਧਾਰੋ॥ ੪ ॥

ਗੁਰੂ ਜੀ ਆਖਦੇ ਹਨ—ਹੇ ਸੰਤੋ ! ਅਸਾਡਾ ਬਚਨ ਸੁਨਣਾ ਕਰੋ ਅਤੇ ਗੁਰ ਸ਼ਬਦ ਵਿਖੇ ਪਿਆਰ ਧਾਰਨਾ ਕਰੋ। ਸਾਚਾ ਨਾਮ ਹੀ ਮੇਰਾ ਅਧਾਰੋ=ਆਸਰਾ ਰੂਪ ਹੈ॥ ੪ ॥

## ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥

ਤਿਸ ਸਤਸੰਗਤ ਰੂਪ ਸਭਾਗੇ ਘਰ ਵਿਚ ਪੰਚ ਸਬਦ=ਸਰੇਸ਼ਟ ਵਾਜੇ ਵੱਜ ਰਹੇ ਹਨ।

## ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ ॥

ਤਿਸ ਸਤਸੰਗਤ ਰੂਪ ਸਭਾਗੇ ਘਰ ਵਿਖੇ ਸਬਦ=ਵਾਜੇ ਵੱਜ ਰਹੇ ਹਨ, ਭਾਵ ਕੀਰਤਨ ਦੀ ਧੁਨ ਹੋ ਰਹੀ ਹੈ। *ਅਥਵਾ:-* ਆਦ ਸੇ=ਤਿਸ ਸਤਸੰਗਤ ਵਾ ਸਰੀਰ ਰੂਪ ਸਭਾਗੇ ਘਰ ਵਿਚ ਸੁਧੋਹੰ, ਬੁਧੋਹੰ ਆਦਿਕ ਪੰਜ ਸ਼ਬਦ ਵਾਜੇ=ਉਚਾਰਨ ਹੋ ਰਹੇ ਹਨ। ਸਤਸੰਗਤ ਰੂਪ ਸਭਾਗੇ ਘਰ ਵਿਖੇ ਸੁਧੋਹੰ, ਬੁਧੋਹੰ ਆਦਿਕ ਸ਼ਬਦ ਵੱਜ ਰਹੇ ਹਨ। ਜਿਸ ਸਤਸੰਗ ਘਰ ਵਿਖੇ ਪਰਮਾਤਮਾ ਨੇ ਆਪਣੀ ਸ਼ਕਤੀ ਧਾਰੀ ਹੋਈ ਹੈ।

## ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ ॥

ਤੁਧੁ=ਤਿਸ ਪਰਮਾਤਮਾ ਦੇ ਭਰੋਸੇ ਸੰਤਾਂ ਨੇ ਪੰਜ ਕਾਮ ਆਦਿਕ ਦੂਤ ਵਸੀਕਾਰ ਕੀਤੇ ਹਨ ਅਤੇ ਕੰਟਕੁ=ਦੁਖਦਾਈ ਕਾਲ ਨੂੰ ਮਾਰਨਾ ਕੀਤਾ ਹੈ।

## ਧੁਰਿ ਕਰਮਿ ਪਾਇਆ ਤੁਧੁ ਜਿਨ ਕਉ ਸਿ ਨਾਮਿ ਹਰਿ ਕੈ ਲਾਗੇ ॥

ਤੁਧੁ=ਤਿਸ ਪਰਮਾਤਮਾ ਨੇ ਧੁਰੋਂ ਹੀ ਜਿਨ੍ਹਾਂ ਦੇ ਮੱਥੇ ਉੱਪਰ ਚੰਗੇ ਕਰਮਾਂ ਦਾ ਲੇਖ ਲਿਖ ਪਾਇਆ ਹੈ, ਸਿ=ਉਹ ਪੁਰਸ਼ ਹਰੀ ਦੇ ਨਾਮ ਵਿਖੇ ਲਗੇ ਹਨ।

## ਕਹੈ ਨਾਨਕੁ ਤਹ ਸੁਖੁ ਹੋਆ ਤਿਤੁ ਘਰਿ ਅਨਹਦ ਵਾਜੇ ॥ ੫ ॥

ਗੁਰੂ ਜੀ ਆਖਦੇ ਹਨ—ਤਿਨ੍ਹਾਂ ਨੂੰ ਸੁਖ ਪ੍ਰਾਪਤ ਹੋਇਆ ਹੈ ਅਤੇ ਤਿਨ੍ਹਾਂ ਦੇ ਸਰੀਰ ਘਰ ਵਿਚ ਹੀ ਅਨਹਦ=ਇੱਕ ਰਸ ਨਾਮਾਂ ਰੂਪ ਵਾਜੇ ਵੱਜ ਆਇ ਹਨ॥ ੫॥

## ਸਾਚੀ ਲਿਵੈ ਬਿਨੁ ਦੇਹ ਨਿਮਾਣੀ ॥

ਪਰਮੇਸ਼ਰ ਵਿਖੇ ਸੱਚੀ ਲਿਵ ਲਗਾਏ ਤੋਂ ਬਿਨਾਂ ਇਹ ਦੇਹ ਮਾਣ ਤੋਂ ਰਹਿਤ ਹੈ, ਇਸ ਨੂੰ ਕੋਈ ਮਾਣ ਨਹੀਂ ਦੇਂਦਾ।

## ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥

ਪਰਮਾਤਮਾ ਵਿਚ ਲਿਵ ਲਗਾਏ ਬਿਨਾਂ ਇਹ ਦੇਹ ਮਾਣ ਤੋਂ ਰਹਿਤ ਹੈ, ਇਹ ਵਿਚਾਰੀ ਦੇਹ ਆਪਣੇ ਆਪ ਕੀ ਕਰ ਸਕਦੀ ਹੈ।

## ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ ॥

ਹੇ ਪਰਮਾਤਮਾ ! ਇਸ ਦੇਹ ਨੂੰ ਸਫ਼ਲ ਕਰਨ ਲਈ ਤੇਰੇ ਬਿਨਾਂ ਹੋਰ ਕੋਈ ਸਮਰੱਥ ਨਹੀਂ, ਤਾਂ ਤੇ ਹੇ ਸੰਸਾਰ ਬਨ ਦੇ ਮਾਲਕ ਪਰਮਾਤਮਾ ! ਤੂੰ ਕਿਰਪਾ ਕਰ ਜਿਸ ਕਰਕੇ ਦੇਹ ਸਫਲ ਹੋ ਜਾਵੇ।

## ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ ॥

ਇਸ ਦੇਹ ਦੇ ਸਫ਼ਲ ਹੋਣ ਨੂੰ ਤੇਰੇ ਬਿਨਾਂ ਹੋਰ ਕੋਈ ਜਗ੍ਹਾ ਨਹੀਂ, ਗੁਰਮੁਖਾਂ ਨੇ ਗੁਰ ਸ਼ਬਦ ਵਿਖੇ ਲਗਾ ਕੇ ਆਪਣੀ ਦੇਹ ਸਵਾਰ ਲੀਤੀ ਹੈ।



## ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ ॥ ੬ ॥

ਗੁਰੂ ਜੀ ਆਖਦੇ ਹਨ—ਪਰਮੇਸ਼ਰ ਵਿਖੇ ਲਿਵ ਲਗਾਏ ਤੋਂ ਬਿਨਾਂ, ਇਹ ਦੇਹ ਵਿਚਾਰੀ ਜੜ ਆਪਣੇ ਆਪ ਕੀ ਕਰ ਸਕਦੀ ਹੈ॥ ੬ ॥

## ਆਨੰਦੁ ਆਨੰਦੁ ਸਭੁ ਕੋ ਕਹੈ ਆਨੰਦੁ ਗੁਰੂ ਤੇ ਜਾਣਿਆ ॥

ਸਭ ਕੋਈ ਐਸੇ ਕਹਿੰਦਾ ਹੈ ਕਿ ਮੈਨੂੰ ਅਨੰਦ ਦੀ ਪਰਾਪਤੀ ਹੈ, ਅਨੰਦ ਦੀ ਪਰਾਪਤੀ ਹੈ, ਪਰ ਅਸਲੀ ਸੱਚਾ ਅਨੰਦ ਕਿਸੇ ਨੂੰ ਪਰਾਪਤ ਨਹੀਂ।

ਮੋ ਕਉ ਕੁਸਲੁ ਬਤਾਵਹੁ ਕੋਈ॥
ਕੁਸਲੁ ਕੁਸਲੁ ਕਰਤੇ ਜਗੁ ਬਿਨਸੈ ਕੁਸਲੁ ਭੀ ਕੈਸੇ ਹੋਈ॥ *(ਗਉੜੀ ਕਬੀਰ ਪੰਨਾ ੩੩੨)*

ਅਸਲੀ ਸੱਚਾ ਬ੍ਰਹਮ ਦਾ ਅਨੰਦ ਅਸਾਂ ਨੇ ਆਪਣੇ ਗੁਰੂ ਪਾਸੋਂ ਜਾਣਿਆਂ ਹੈ।

## ਜਾਣਿਆ ਆਨੰਦੁ ਸਦਾ ਗੁਰ ਤੇ ਕ੍ਰਿਪਾ ਕਰੇ ਪਿਆਰਿਆ ॥

ਸਦਾ=ਨਿੱਤ ਰਹਿਣ ਵਾਲਾ ਬ੍ਰਹਮ ਕਾ ਅਨੰਦ ਅਸਾਂ ਨੇ ਗੁਰਾਂ ਪਾਸੋਂ ਜਾਣਿਆਂ ਹੈ।

*ਪ੍ਰਸ਼ਨ* - ਗੁਰੂ ਕਿਵੇਂ ਮਿਲਦੇ ਹਨ?

*ਉੱਤਰ:*- ਹੇ ਪਿਆਰੇ ! ਪਰਮੇਸ਼ਰ ਕਿਰਪਾ ਕਰੇ ਤਾਂ ਗੁਰੂ ਮਿਲਦੇ ਹਨ।

## ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥

ਗੁਰਾਂ ਨੇ ਕਿਰਪਾ ਕਰਕੇ ਸਭ ਪਾਪ ਕੱਟ ਦਿੱਤੇ ਹਨ ਅਤੇ ਬੁੱਧੀ ਰੂਪ ਅੱਖਾਂ ਵਿਚ ਗਿਆਨ ਰੂਪ ਅੰਜਨੁ=ਸੁਰਮਾ, ਸਾਰਿਆ=ਪਾਇਆ ਹੈ।

## ਅੰਦਰਹੁ ਜਿਨ ਕਾ ਮੋਹੁ ਤੁਟਾ ਤਿਨ ਕਾ ਸਬਦੁ ਸਚੈ ਸਵਾਰਿਆ ॥

ਜਿਨ੍ਹਾਂ ਦਾ ਅਪਣੇ ਹਿਰਦੇ ਅੰਦਰੋਂ ਮੋਹ ਟੁੱਟ ਗਿਆ ਹੈ, ਉਨ੍ਹਾਂ ਦਾ ਸਬਦੁ=ਵਾਕ ਸੱਚੇ ਪਰਮਾਤਮਾ ਨੇ ਸਵਾਰਿਆ, ਭਾਵ ਸਫਲਾ ਕੀਤਾ ਹੈ।

ਅਰਥਾਤ- ਆਪਣੇ ਵਾਕ ਨਾਲ ਚਾਹੇ ਵਰ ਦੇਣ, ਚਾਹੇ ਸਰਾਪ ਦੇਣ ਸਭ ਸਫਲ ਹੁੰਦੇ ਜਾਂਦੇ ਹਨ।

[ਪੰਨਾ ੯੧੮]

## ਕਹੈ ਨਾਨਕੁ ਏਹੁ ਅਨੰਦੁ ਹੈ ਆਨੰਦੁ ਗੁਰ ਤੇ ਜਾਣਿਆ ॥ ੭ ॥

ਗੁਰੂ ਜੀ ਆਖਦੇ ਹਨ- ਇਹ ਜੋ ਸਰੂਪ ਕਾ ਆਨੰਦ ਹੈ, ਉਹ ਆਨੰਦ ਗੁਰੂ ਦੀ ਕਿਰਪਾ ਨਾਲ ਜਾਣਿਆ ਹੈ॥ ੭ ॥

## ਬਾਬਾ ਜਿਸੁ ਤੂ ਦੇਹਿ ਸੋਈ ਜਨੁ ਪਾਵੈ ॥

ਬਾਬਾ=ਹੇ ਪਰਮਾਤਮਾ ! ਜਿਸ ਨੂੰ ਤੂੰ ਦੇਂਦਾ ਹੈਂ, ਉਹੀ ਪੁਰਸ਼ ਨਾਮ ਗਿਆਨ ਨੂੰ ਪਾਂਵਦਾ ਹੈ।

## ਪਾਵੈ ਤ ਸੋ ਜਨੁ ਦੇਹਿ ਜਿਸ ਨੋ ਹੋਰਿ ਕਿਆ ਕਰਹਿ ਵੇਚਾਰਿਆ ॥

ਉਹ ਪੁਰਸ਼ ਤਾਂ ਜ਼ਰੂਰ ਪਾਂਵਦੇ ਹਨ, ਜਿਸ ਨੂੰ ਤੂੰ ਦੇਂਦਾ ਹੈ, ਜਿਨ੍ਹਾਂ ਨੂੰ ਤੂੰ ਨਹੀਂ ਦੇਂਦਾ ਉਹ ਵਿਚਾਰੇ

ਹੋਰ ਕੀ ਕਰ ਸਕਦੇ ਹਨ।

**ਇਕਿ ਭਰਮਿ ਭੂਲੇ ਫਿਰਹਿ ਦਹ ਦਿਸਿ ਇਕਿ ਨਾਮਿ ਲਾਗਿ ਸਵਾਰਿਆ॥**

ਇੱਕ ਮਨਮੁਖ ਪੁਰਸ਼ ਭਰਮ ਵਿਚ ਭੁੱਲੇ ਹੋਏ ਦਸੋ ਦਿਸ਼ਾ ਵਿਚ ਭਟਕਦੇ ਫਿਰਦੇ ਹਨ, ਇੱਕ ਗੁਰਮੁਖਾਂ ਨੇ ਨਾਮ ਵਿਖੇ ਲੱਗ ਕੇ ਅਪੁਣਾ ਜਨਮ ਸਵਾਰਿਆ ਹੈ।

**ਗੁਰ ਪਰਸਾਦੀ ਮਨੁ ਭਇਆ ਨਿਰਮਲੁ ਜਿਨਾ ਭਾਣਾ ਭਾਵਏ॥**

ਗੁਰਾਂ ਦੀ ਕਿਰਪਾ ਕਰਕੇ ਜਿਨ੍ਹਾਂ ਨੂੰ ਪਰਮੇਸ਼ਰ ਦਾ ਭਾਣਾ ਮੰਨਣਾ ਭਾਂਵਦਾ ਹੈ, ਉਨ੍ਹਾਂ ਦਾ ਮਨ ਨਿਰਮਲ ਹੋਇਆ ਹੈ।

**ਕਹੈ ਨਾਨਕੁ ਜਿਸੁ ਦੇਹਿ ਪਿਆਰੇ ਸੋਈ ਜਨੁ ਪਾਵਏ॥ ੮॥**

ਗੁਰੂ ਜੀ ਆਖਦੇ ਹਨ- ਹੇ ਪਿਆਰੇ ਸਿੱਖਾ ! ਜਿਸ ਨੂੰ ਪਰਮੇਸ਼ਰ ਪਦਾਰਥ ਦੇਂਦਾ ਹੈ, ਓਹੀ ਪੁਰਸ਼ ਪਾਂਵਦਾ ਹੈ॥ ੮॥

**ਆਵਹੁ ਸੰਤ ਪਿਆਰਿਹੋ ਅਕਥ ਕੀ ਕਰਹ ਕਹਾਣੀ॥**

ਹੇ ਪਿਆਰ ਭਾਵ ਵਾਲੇ ਸੰਤੋ ਤੁਸੀਂ ਆਓ ! ਜੋ ਆਪਸ ਵਿਚ ਰਲ ਮਿਲ ਕੇ ਅਕਥ ਪਰਮਾਤਮਾ ਦੀ ਕਹਾਣੀ ਕਥਨ ਕਰੀਏ।

ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ਼ੇਖ ਬ੍ਰਹਮ ਨੂੰ ਕਿਹਾ ਸੀ:-

*ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ॥*
*ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ॥*

*(ਸਿਰੀ ਰਾਗ ਮਹਲਾ ੧ ਪੰਨਾ ੧੭)*

*ਤਥਾ:- ਸਾਜਨ ਸੰਤ ਕਰਹੁ ਇਹ ਕਾਮ॥ ਆਨ ਤਿਆਗ ਜਪਹੁ ਹਰਿ ਨਾਮ॥*

**ਕਰਹ ਕਹਾਣੀ ਅਕਥ ਕੇਰੀ ਕਿਤੁ ਦੁਆਰੈ ਪਾਈਐ॥**

ਅਕਥ=ਪਰਮਾਤਮਾ ਦੀ ਕਹਾਣੀ ਕਥਨ ਕਰੀਏ, *ਪ੍ਰਸ਼ਨ:-* ਕਿਸ ਸਾਧਨ ਦੁਆਰੇ ਉਹ ਪਰਮੇਸ਼ਰ ਪਾਈਦਾ ਹੈ। *ਉੱਤਰ:-*

**ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ॥**

ਅਪੁਣਾ ਤਨ, ਮਨ, ਧਨ ਸਾਰਾ ਗੁਰਾਂ ਨੂੰ ਸੌਂਪ ਦੇ ਅਤੇ ਹੁਕਮ ਨੂੰ ਮੰਨਣਾ ਕਰ ਤਾਂ ਪਰਮੇਸ਼ਰ ਪਾਈਦਾ ਹੈ।

**ਹੁਕਮੁ ਮੰਨਿਹੁ ਗੁਰੂ ਕੇਰਾ ਗਾਵਹੁ ਸਚੀ ਬਾਣੀ॥**

ਗੁਰਾਂ ਦਾ ਹੁਕਮ ਮੰਨਣਾ ਕਰੋ ਅਤੇ ਸੱਚੀ ਬਾਣੀ ਨੂੰ ਗਾਓ।

**ਕਹੈ ਨਾਨਕੁ ਸੁਣਹੁ ਸੰਤਹੁ ਕਥਿਹੁ ਅਕਥ ਕਹਾਣੀ॥ ੯॥**

ਗੁਰੂ ਜੀ ਆਖਦੇ ਹਨ-ਹੇ ਸੰਤੋ ! ਨਾਮ ਸੁਨਣਾ ਕਰੋ ਅਤੇ ਅਕਥ ਪਰਮੇਸ਼ਰ ਦੀ ਕਹਾਣੀ ਨੂੰ ਕਥਨ ਕਰੋ॥ ੯॥

ਜਿਵੇਂ ਸ੍ਰੀ ਗੁਰੂ ਅਮਰਦਾਸ ਜੀ ਨੇ ਸੰਤਾਂ ਨੂੰ ਬੁਲਾ ਕੇ ਪਰਮੇਸ੍ਵਰ ਦੀ ਕਥਾ ਕਰਨ ਦਾ ਵਿਚਾਰ ਕੀਤਾ ਹੈ, ਤਿਵੇਂ ਸ੍ਰੀ ਗੁਰੂ ਅਰਜਨ ਪਾਤਸ਼ਾਹ ਜੀ ਨੇ ਸੰਤਾਂ ਨੂੰ ਬੁਲਾ ਕੇ ਕਿਹਾ ਹੈ:-

ਯਥਾ:- *ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਨ ਸੁਨਾਵਨਾ॥ ੧॥ ਰਹਾਉ॥*
*ਤੁਧੁ ਆਵਤ ਮੇਰਾ ਮਨੁ ਤਨੁ ਹਰਿਆ ਹਰਿ ਜਸੁ ਤੁਮ ਸੰਗਿ ਗਾਵਨਾ ॥ ੧॥*
*ਸੰਤ ਕ੍ਰਿਪਾ ਤੇ ਹਿਰਦੈ ਵਾਸੈ ਦੂਜਾ ਭਾਉ ਮਿਟਾਵਨਾ॥ ੨॥*
*ਭਗਤ ਦਇਆ ਤੇ ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ॥ ੩॥*
*ਦਰਸਨੁ ਭੇਟਤ ਹੋਤ ਪੁਨੀਤਾ ਪੁਨਰਪਿ ਗਰਭਿ ਨ ਪਾਵਨਾ॥ ੪॥*
*ਨਉ ਨਿਧਿ ਰਿਧਿ ਸਿਧਿ ਪਾਈ ਜੋ ਤੁਮਰੈ ਮਨਿ ਭਾਵਨਾ॥ ੫॥*
*ਸੰਤ ਬਿਨਾ ਮੈ ਥਾਉ ਨ ਕੋਈ ਅਵਰ ਨ ਸੂਝੈ ਜਾਵਨਾ॥ ੬॥* *(ਪੰਨਾ੧੦੧੮)*

ਗਰੀਬ ਨਿਵਾਜ਼ ਸਤਿਗੁਰ ਦੇਵ ਜੀ ! ਸੰਤਾਂ, ਸਾਧਾਂ ਨਾਲ ਬਹੁਤ ਪਿਆਰ ਰੱਖਿਆ ਕਰਦੇ ਸਨ। ਇਸ ਵਾਸਤੇ ਸੰਤਾਂ ਨੂੰ ਆਪਣੇ ਪਾਸ ਬੁਲਾਂਦੇ ਹਨ।

ਸੁਨਹੁ ਸੰਤ ਪਿਆਰੇ ਬਿਨਉ ਹਮਾਰੇ ਜੀਉ॥ ਹਰਿ ਬਿਨੁ ਮੁਕਤਿ ਨ ਕਾਹੂ ਜੀਉ॥

*(ਧਨਾਸਰੀ ਮ: ੫ ਪੰਨਾ ੬੭੮)*

ਸੰਤਾਂ ਦੀ ਸੰਗਤ ਕਰਨ ਨਾਲ ਇਕ ਤਾਂ ਸੁਖ ਅਨੰਦ ਦੀ ਪ੍ਰਾਪਤੀ ਹੁੰਦੀ ਹੈ।

ਦੂਜਾ, ਸਿਮਰਨ ਅਤੇ ਭਗਤੀ ਵਿਚ ਮਨ ਜੁੜਦਾ ਹੈ।

ਤੀਜਾ, ਚਿੰਤਾ, ਸੋਗ ਫਿਕਰ ਸਭ ਦੂਰ ਹੁੰਦੇ ਹਨ।

*ਯਥਾ:-* ਅਨਦੁ ਸੰਤਨ ਕੈ ਭਗਤਿ ਗੋਵਿੰਦ॥ ਸੂਖੁ ਸੰਤਨ ਕੈ ਬਿਨਸੀ ਚਿੰਦ॥ ੨॥
ਜਹ ਸਾਧ ਸੰਤਨ ਹੋਵਹਿ ਇਕਤ੍ਰ॥ ਤਹ ਹਰਿ ਜਸੁ ਗਾਵਹਿ ਨਾਦ ਕਵਿਤ॥
ਸਾਧ ਸਭਾ ਮਹਿ ਅਨਦ ਬਿਸ੍ਰਾਮ॥ ਉਨ ਸੰਗੁ ਸੋ ਪਾਏ ਜਿਸੁ ਮਸਤਕਿ ਕਰਾਮ॥ ੩॥

*(ਧਨਾਸਰੀ ਮ: ੫ ਪੰਨਾ ੬੭੬)*

ਮਾਤਾ ਭਾਨੀ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇਹ ਅਸੀਸ ਦਿੱਤੀ ਹੈ ਕਿ ਸੰਤਾਂ ਨਾਲ ਤੇਰੀ ਪ੍ਰੀਤੀ ਬਣੀ ਰਹੇ।

*ਯਥਾ:-* ਪੂਤਾ ਮਾਤਾ ਕੀ ਆਸੀਸ॥ ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ॥
ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤਸੰਗਿ ਤੇਰੀ ਪ੍ਰੀਤਿ॥

*(ਗੂਜਰੀ ਮ: ੫ ਪੰਨਾ ੪੯੬)*

ਹੇਠ ਲਿਖੇ ਸ਼ਬਦ ਦੁਆਰਾ ਗਰੀਬ ਨਿਵਾਜ਼ ਨੇ ਦੱਸਿਆ ਹੈ ਕਿ ਅਸਾਡਾ ਜੋ ਭੀ ਵਿਹਾਰ ਹੈ, ਉਹ ਸਭ ਸੰਤਾਂ ਨਾਲ ਹੀ ਹੈ।

*ਯਥਾ:-* ਹਮ ਸੰਤਨ ਕੀ ਰੇਨੁ ਪਿਆਰੇ ਹਮ ਸੰਤਨ ਕੀ ਸਰਣਾ॥
ਸੰਤ ਹਮਾਰੀ ਓਟ ਸਤਾਣੀ ਸੰਤ ਹਮਾਰਾ ਗਹਣਾ॥ ੧॥
ਹਮ ਸੰਤਨ ਸਿਉ ਬਣਿ ਆਈ॥ ਪੂਰਬਿ ਲਿਖਿਆ ਪਾਈ॥
ਇਹੁ ਮਨੁ ਮੇਰਾ ਭਾਈ॥ ਰਹਾਉ॥ ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ॥
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ॥ ੨॥

ਸੰਤਨ ਮੋ ਕਉ ਪੂੰਜੀ ਸਉਪੀ ਤਉ ਉਤਰਿਆ ਮਨ ਕਾ ਧੋਖਾ॥
ਧਰਮ ਰਾਇ ਅਬ ਕਹਾ ਕਰੈਗੋ ਜਉ ਫਾਟਿਓ ਸਗਲੋ ਲੇਖਾ॥ ੩॥
ਮਹਾ ਅਨੰਦ ਭਏ ਸੁਖੁ ਪਾਇਆ ਸੰਤਨ ਕੈ ਪਰਸਾਦੇ॥
ਕਹੁ ਨਾਨਕ ਹਰਿ ਸਿਉ ਮਨੁ ਮਾਨਿਆ ਰੰਗਿ ਰਤੇ ਬਿਸਮਾਦੇ॥ ੪॥ ੮॥ ੧੯॥

*(ਸੋਰਠਿ ਮਹਲਾ ੫ ਪੰਨਾ ੬੧੪)*

*ਤਥਾ:-* ਭੇਟਤ ਸੰਗਿ ਪਾਰਬ੍ਰਹਮੁ ਚਿਤਿ ਆਇਆ॥ ਸੰਗਤਿ ਕਰਤ ਸੰਤੋਖੁ ਮਨਿ ਪਾਇਆ॥
ਸੰਤਹ ਚਰਨ ਮਾਥਾ ਮੇਰੋ ਪਉਤ॥ ਅਨਿਕ ਬਾਰ ਸੰਤਹ ਡੰਡਉਤ ॥ ੧॥
ਇਹੁ ਮਨੁ ਸੰਤਨ ਕੈ ਬਲਿਹਾਰੀ॥
ਜਾ ਕੀ ਓਟ ਗਹੀ ਸੁਖੁ ਪਾਇਆ ਰਾਖੇ ਕਿਰਪਾ ਧਾਰੀ॥ ੧॥ ਰਹਾਉ॥
ਸੰਤਹ ਚਰਣ ਧੋਇ ਧੋਇ ਪੀਵਾ॥ ਸੰਤਹ ਦਰਸੁ ਪੇਖਿ ਪੇਖਿ ਜੀਵਾ॥
ਸੰਤਹ ਕੀ ਮੈਰੈ ਮਨਿ ਆਸ॥ ਸੰਤ ਹਮਾਰੀ ਨਿਰਮਲ ਰਾਸਿ॥ ੨॥
ਸੰਤ ਹਮਾਰਾ ਰਾਖਿਆ ਪੜਦਾ॥ ਸੰਤ ਪ੍ਰਸਾਦਿ ਮੋਹਿ ਕਬਹੂ ਨ ਕੜਦਾ॥
ਸੰਤਹ ਸੰਗੁ ਦੀਆ ਕਿਰਪਾਲ॥ ਸੰਤ ਸਹਾਈ ਭਏ ਦਇਆਲ॥ ੩॥

*(ਰਾਮਕਲੀ ਮਹਲਾ ੫, ਪੰਨਾ ੮੮੯)*

ਜਗਿਆਸੂ ਨੇ ਬੇਨਤੀ ਕੀਤੀ, ਉਹ ਕੇਹੜੇ ਸੰਤ ਹਨ, ਜਿਨ੍ਹਾਂ ਦੀ ਮਹਿਮਾ ਆਪ ਨੇ ਉਚਾਰੀ ਹੈ?

*ਗੁਰ ਉੱਤਰ:-*

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥ ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥

*(ਗਉੜੀ ਵਾਰ ਸਲੋਕ ੮, ਪੰਨਾ ੩੧੯)*

ਚਿੜੀ ਚੁਹਕੀ ਪਹੁ ਫੁਟੀ ਵਗਨਿ ਬਹੁਤੁ ਤਰੰਗ॥ ਅਚਰਜ ਰੂਪ ਸੰਤਨ ਰਚੇ ਨਾਨਕ ਨਾਮਹਿ ਰੰਗ॥

*(ਗਉੜੀ ਵਾਰ ਸਲੋਕ ੬, ਪੰਨਾ ੩੧੯)*

ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ॥ ਹਰਿ ਗੁਣ ਗਾਵਹਿ ਰਸਨ ਰਸੇਰੇ॥

*(ਮਾਰੂ ਸੋਲਹੇ ਮ: ੧, ਪਨਾ ੧੦੨੫)*

ਸੰਤ ਉਧਰਣ ਦਇਆਲੰ ਆਸਰੰ ਗੋਪਾਲ ਕੀਰਤਨਹ॥
ਨਿਰਮਲੰ ਸੰਤ ਸੰਗੇਣ ਓਟ ਨਾਨਕ ਪਰਮੇਸੁਰਹ॥

*(ਜੈਤਸਰੀ ਵਾਰ ਸਲੋਕ ੧੭, ਪੰਨਾ ੭੦੯)*

ਸਲੋਕ॥ ਤਿਅਕਤ ਜਲੰ ਨਹ ਜੀਵ ਮੀਨੰ ਨਹ ਤਿਆਗਿ ਚਾਤ੍ਰਿਕ ਮੇਘ ਮੰਡਲਹ॥
ਬਾਣ ਬੇਧੰਚ ਕੁਰੰਕ ਨਾਦੰ ਅਲਿ ਬੰਧਨ ਕੁਸਮ ਬਾਸਨਹ॥
ਚਰਨ ਕਮਲ ਰਚੰਤਿ ਸੰਤਹ ਨਾਨਕ ਆਨ ਨ ਰੁਚਤੇ॥ ੧॥
ਮੁਖੁ ਡੇਖਾਊ ਪਲਕ ਛਡਿ ਆਨ ਨ ਡੇਊ ਚਿਤੁ॥
ਜੀਵਣ ਸੰਗਮੁ ਤਿਸੁ ਧਣੀ ਹਰਿ ਨਾਨਕ ਸੰਤਾਂ ਮਿਤੁ॥ ੨॥

ਪਉੜੀ॥ ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥
ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥
ਨਾਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥
ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥
ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥

*(ਜੈਤਸਰੀ ਵਾਰ ਸਲੋਕ ੧੨ ਪੰਨਾ ੭੦੮)*

ਆਠ ਪਹਰ ਨਿਕਟਿ ਕਰਿ ਜਾਨੈ॥ ਪ੍ਰਭ ਕਾ ਕੀਆ ਮੀਠਾ ਮਾਨੈ॥
ਏਕੁ ਨਾਮੁ ਸੰਤਨ ਆਧਾਰੁ॥ ਹੋਇ ਰਹੇ ਸਭ ਕੀ ਪਗ ਛਾਰੁ॥ ੧॥
ਸੰਤ ਰਹਤ ਸੁਨਹੁ ਮੇਰੇ ਭਾਈ॥ ਉਆ ਕੀ ਮਹਿਮਾ ਕਥਨੁ ਨ ਜਾਈ॥ ੧॥ ਰਹਾਉ॥
ਵਰਤਣਿ ਜਾ ਕੈ ਕੇਵਲ ਨਾਮ॥ ਅਨਦ ਰੂਪ ਕੀਰਤਨੁ ਬਿਸ੍ਰਾਮ॥
ਮਿਤ੍ਰ ਸਤ੍ਰੁ ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥ ੨॥
ਕੋਟਿ ਕੋਟਿ ਅਘ ਕਾਟਨਹਾਰਾ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥
ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥ ੩॥
ਤਾ ਕਾ ਸੰਗੁ ਬਾਛਹਿ ਸੁਰਦੇਵ ॥ ਅਮੋਘ ਦਰਸੁ ਸਫਲ ਜਾ ਕੀ ਸੇਵ॥
ਕਰ ਜੋੜਿ ਨਾਨਕੁ ਕਰੇ ਅਰਦਾਸਿ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥ ੪॥ ੩੭॥ ੮੮॥

*(ਆਸਾ ਮਹਲਾ ੫, ਪੰਨਾ ੩੯੨)*

ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ॥
ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ॥ ੧॥ *(ਰਾਮਕਲੀ ਮ: ੫ ਰੁਤੀ ਪੰਨਾ ੯੨੯)*
ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ॥

*(ਬਾਰਹ ਮਾਹ ਅਸੂ ਦਾ ਮਹੀਨਾ ਪੰਨਾ ੧੩੫)*

ਜੋ ਲੋੜੀਦੇ ਰਾਮ ਸੇਵਕ ਸੇਈ ਕਾਂਢਿਆ॥
ਨਾਨਕ ਜਾਣੇ ਸਤਿ ਸਾਂਈ ਸੰਤ ਨ ਬਾਹਰਾ॥ *(ਵਡਹੰਸ ਮਹਲਾ ੫, ਪੰਨਾ ੫੭੮)*
ਅਨਹਦ ਬਾਣੀ ਪੂੰਜੀ॥ ਸੰਤਨ ਹਥਿ ਰਾਖੀ ਕੂੰਜੀ॥ *(ਰਾਮਕਲੀ ਮ: ੫, ਪੰਨਾ ੮੯੩)*

ਏਹੋ ਜਿਹੇ ਲਖਸ਼ਣਾਂ ਵਾਲੇ ਸੰਤਾਂ ਦੀ ਚਰਨ ਧੂੜ ਦਿਓ-
*ਯਥਾ:-* ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥
ਨਾਨਕ ਦਾਸੁ ਇਹੈ ਸੁਖੁ ਮਾਗੈ ਮੋਕਉ ਕਰਿ ਸੰਤਨ ਕੀ ਧੂਰੇ॥

*(ਕੀਰਤਨ ਸੋਹਿਲਾ, ਪੰਨਾ ੧੩)*

## ਏ ਮਨ ਚੰਚਲਾ ਚਤੁਰਾਈ ਕਿਨੈ ਨ ਪਾਇਆ॥

ਹੇ ਚੰਚਲ ਮਨ ! ਚਤੁਰਾਈਆਂ ਦੇ ਕਰਨ ਨਾਲ ਪਰਮੇਸ਼ਰ ਨੂੰ ਕਿਸੀ ਨੇ ਪਾਇਆ ਨਹੀਂ।

*ਯਥਾ:-* ਚਤੁਰਾਈ ਸਿਆਣਪਾ ਕਿਤੈ ਕਾਮਿ ਨ ਆਈਐ॥
ਤੁਠਾ ਸਾਹਿਬੁ ਜੋ ਦੇਵੈ ਸੋਈ ਸੁਖੁ ਪਾਈਐ॥ *(ਆਸਾ ਮ:੫, ਪੰਨਾ ੩੯੬)*

## ਚਤੁਰਾਈ ਨ ਪਾਇਆ ਕਿਨੈ ਤੂ ਸੁਣਿ ਮੰਨ ਮੇਰਿਆ॥

ਹੇ ਮੇਰੇ ਮਨ ! ਤੂੰ ਸੁਣ ਚਤੁਰਾਈ ਕਰਕੇ ਪਰਮੇਸ਼ਰ ਨੂੰ ਕਿਸੀ ਨੇ ਪਾਇਆ ਨਹੀਂ । ਏਸੇ ਵਾਸਤੇ ਕਿਹਾ ਹੈ:-

ਸਸਾ ਸਿਆਨਪ ਛਾਡੁ ਇਆਨਾ॥ ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ॥
ਸਹਸ ਭਾਤਿ ਕਰਹਿ ਚਤੁਰਾਈ॥ ਸੰਗਿ ਤੁਹਾਰੈ ਏਕ ਨ ਜਾਈ॥
*(ਬਾਵਨ ਅਖਰੀ, ਪੰਨਾ ੨੬੦)*

*ਤਥਾ:-* ਛੋਡਿ ਸਿਆਣਪ ਬਹੁ ਚਤਰਾਈ॥ ਮਨ ਬਿਨੁ ਹਰਿ ਨਾਵੈ ਜਾਇ ਨ ਕਾਈ॥
*(ਰਾਮਕਲੀ ਮ: ੫, ਪੰਨਾ ੮੪੧)*

*ਤਥਾ:-* ਛਾਡਿ ਸਿਆਨਪ ਬਹੁ ਚਤਰਾਈ ਗੁਰ ਕਾ ਜਪਿ ਮੰਤੁ ਨਿਰਮਲ॥
*(ਰਾਮਕਲੀ ਮ: ੫, ਪੰਨਾ ੮੯੫)*

## ਏਹ ਮਾਇਆ ਮੋਹਣੀ ਜਿਨਿ ਏਤੁ ਭਰਮਿ ਭੁਲਾਇਆ॥

ਇਹ ਜੋ ਮੋਹਣੀ ਮਾਇਆ ਹੈ, ਜਿਸ ਮਾਇਆ ਨੇ ਏਤੁ=ਇਸ ਸੰਸਾਰ ਦੇ ਭਰਮ ਵਿਖੇ ਜੀਵ ਨੂੰ ਭੁਲਾਇਆ ਹੋਇਆ ਹੈ।

## ਮਾਇਆ ਤ ਮੋਹਣੀ ਤਿਨੈ ਕੀਤੀ ਜਿਨਿ ਠਗਉਲੀ ਪਾਈਆ॥

ਇਹ ਮੋਹਣੇ ਵਾਲੀ ਮਾਇਆ ਤਿਸ ਪ੍ਰਭੂ ਨੇ ਲਗਾਣਾ ਕੀਤੀ ਹੈ। ਜਿਸ ਨੇ ਮੋਹ ਰੂਪੀ ਠਗਉਲੀ=ਠੱਗ ਬੂਟੀ ਸਭ ਜੀਵਾਂ ਦੇ ਅੰਦਰ ਪਾਈ ਹੈ।

## ਕੁਰਬਾਣੁ ਕੀਤਾ ਤਿਸੈ ਵਿਟਹੁ ਜਿਨਿ ਮੋਹੁ ਮੀਠਾ ਲਾਇਆ॥

ਤਿਸ ਪ੍ਰਭੂ ਦੇ ਵਿਟਹੁ=ਉਪਰੋਂ ਮੈ ਅਪੁਣੇ ਆਪ ਨੂੰ ਕੁਰਬਾਣ ਕੀਤਾ ਹੈ, ਜਿਸ ਪ੍ਰਭੂ ਨੇ ਸਭ ਜੀਵਾਂ ਦੇ ਅੰਦਰ ਮੋਹ ਮਿੱਠਾ ਕਰਕੇ ਲਗਾਇਆ ਹੈ।

## ਕਹੈ ਨਾਨਕੁ ਮਨ ਚੰਚਲ ਚਤੁਰਾਈ ਕਿਨੈ ਨ ਪਾਇਆ॥੧੦॥

ਗੁਰੂ ਜੀ ਆਖਦੇ ਹਨ- ਹੇ ਚੰਚਲ ਮਨ ! ਤੂੰ ਸੁਣਨਾ ਕਰਕੇ ਚਤੁਰਾਈਆਂ ਨਾਲ ਪਰਮੇਸ਼ਰ ਨੂੰ ਕਿਸੀ ਨੇ ਪਾਇਆ ਨਹੀਂ॥ ੧੦॥

*ਯਥਾ:-* ਰੇ ਜਨ ਮਨੁ ਮਾਧਉ ਸਿਉ ਲਾਈਐ॥ ਚਤੁਰਾਈ ਨ ਚਤੁਰਭੁਜੁ ਪਾਈਐ॥
*(ਗਉੜੀ ਕਬੀਰ, ਪੰਨਾ ੩੨੪)*

*ਤਥਾ:-* ਛਾਡਿ ਸਿਆਨਪ ਬਹੁ ਚਤੁਰਾਈ॥ ਸੰਤਨ ਕੀ ਮਨ ਟੇਕ ਟਿਕਾਈ॥
*(ਬਾਵਨ ਅਖਰੀ, ਪੰਨਾ ੨੫੫)*

## ਏ ਮਨ ਪਿਆਰਿਆ ਤੂ ਸਦਾ ਸਚੁ ਸਮਾਲੇ॥

ਹੇ ਪਿਆਰੇ ਮਨ ! ਤੂੰ ਸਦਾ ਹੀ ਸੱਚੇ ਵਾਹਿਗੁਰੂ ਨੂੰ ਸੰਭਾਲਨਾ ਕਰ, ਕਿਉਂਕਿ ਉਸ ਵਾਹਿਗੁਰੂ ਤੋਂ ਬਿਨਾਂ-

## ਏਹੁ ਕੁਟੰਬੁ ਤੂ ਜਿ ਦੇਖਦਾ ਚਲੈ ਨਾਹੀ ਤੇਰੈ ਨਾਲੇ॥

ਇਹ ਜਿਹੜਾ ਕੁਟੰਬ ਤੂੰ ਵੇਖਦਾ ਹੈਂ, ਇਹ ਅੰਤ ਨੂੰ ਤੇਰੇ ਨਾਲ ਚਲੇਗਾ ਨਹੀਂ।

*ਯਥਾ:-* ਧਨੁ ਦਾਰਾ ਸੰਪਤਿ ਗ੍ਰੇਹ॥ ਕਛੁ ਸੰਗਿ ਨ ਚਾਲੈ ਸਮਝ ਲੇਹ॥

*(ਬਸੰਤੁ ਮਹਲਾ ੯, ਪੰਨਾ ੧੧੮੭)*

## ਸਾਥਿ ਤੇਰੈ ਚਲੈ ਨਾਹੀ ਤਿਸੁ ਨਾਲਿ ਕਿਉ ਚਿਤੁ ਲਾਈਐ॥

ਜਦ ਇਹ ਕੁਟੰਬ ਤੇਰੇ ਨਾਲ ਚਲਣਾ ਹੀ ਨਹੀਂ ਹੈ, ਤਾਂ ਤੂੰ ਤਿਸ ਕੁਟੰਬ ਨਾਲ ਕਿਸ ਲਈ ਚਿੱਤ ਲਗਾਂਵਦਾ ਹੈਂ।

## ਐਸਾ ਕੰਮੁ ਮੂਲੇ ਨ ਕੀਚੈ ਜਿਤੁ ਅੰਤਿ ਪਛੋਤਾਈਐ॥

ਹੇ ਪੁਰਸ਼ਾ ! ਅਜੇਹਾ ਕੰਮ ਮੂਲੇ=ਕਦਾਚਿਤ ਨਾ ਕਰ, ਜਿਸ ਕੰਮ ਕਰਕੇ ਅੰਤ ਸਮੇਂ ਪਛਤਾਪ ਕਰਨਾ ਪਵੇ।

## ਸਤਿਗੁਰੂ ਕਾ ਉਪਦੇਸੁ ਸੁਣਿ ਤੂ ਹੋਵੈ ਤੇਰੈ ਨਾਲੇ॥

ਹੇ ਭਾਈ ! ਤੂੰ ਸਤਿਗੁਰਾਂ ਦੇ ਉਪਦੇਸ਼ ਨੂੰ ਸੁਨਣਾ ਕਰ, ਜੋ ਤੇਰੇ ਨਾਲ ਸਹਾਇਕ ਹੋਵੇਗਾ।

## ਕਹੈ ਨਾਨਕੁ ਮਨ ਪਿਆਰੇ ਤੂ ਸਦਾ ਸਚੁ ਸਮਾਲੇ॥ ੧੧ ॥

ਗੁਰੂ ਜੀ ਆਖਦੇ ਹਨ—ਹੇ ਪਿਆਰੇ ਮਨ ! ਤੂੰ ਇਸ ਤਰ੍ਹਾਂ ਸਦਾ ਹੀ ਸੱਚੇ ਵਾਹਿਗੁਰੂ ਨੂੰ ਸੰਭਾਲਣਾ ਕਰ॥ ੧੧॥

## ਅਗਮ ਅਗੋਚਰਾ ਤੇਰਾ ਅੰਤੁ ਨ ਪਾਇਆ॥

ਹੇ ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ ਪਰਮਾਤਮਾ ! ਆਪ ਜੀ ਦਾ ਅੰਤ ਕਿਸੀ ਨੇ ਪਾਇਆ ਨਹੀਂ।

*ਯਥਾ:-* ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ॥ *(ਪੰਨਾ ੧੪੦੯)*

*ਤਥਾ:-* ਅਗਮ ਅਗੋਚਰੁ ਕੀਮਤਿ ਨਹੀ ਪਾਈ॥ ਜੀਵ ਜੰਤ ਤੇਰੀ ਸਰਣਾਈ॥
ਅਗਮ ਅਗੋਚਰੁ ਅਲਖ ਅਪਾਰਾ॥ ਕੋਇ ਨ ਜਾਣੈ ਤੇਰਾ ਪਰਵਾਰਾ॥

*(ਮਾਰੂ ਮਹਲਾ ੩, ਪੰਨਾ ੧੦੬੦)*

## ਅੰਤੋ ਨ ਪਾਇਆ ਕਿਨੈ ਤੇਰਾ ਆਪਣਾ ਆਪੁ ਤੂ ਜਾਣਹੇ॥

ਆਪ ਜੀ ਦਾ ਅੰਤ ਕਿਸੀ ਨੇ ਪਾਇਆ ਨਹੀਂ, ਤੂੰ ਆਪ ਹੀ ਆਪਣੇ ਆਪ ਨੂੰ ਜਾਣਦਾ ਹੈਂ।

*ਯਥਾ:-* ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥
ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥ ੧॥
ਅਪਨੀ ਗਤਿ ਆਪਿ ਜਾਨੈ॥ *(ਰਾਮਕਲੀ ਮ: ੫, ਪੰਨਾ ੮੯੪)*

*ਤਥਾ:-* ਈਸਰੁ ਬ੍ਰਹਮਾ ਦੇਵੀ ਦੇਵਾ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ॥
ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ॥

*(ਮਾਰੂ ਸੋਲਹੇ ਮ: ੧ ਪੰਨਾ ੧੦੩੪)*

## ਜੀਅ ਜੰਤ ਸਭਿ ਖੇਲੁ ਤੇਰਾ ਕਿਆ ਕੋ ਆਖਿ ਵਖਾਣਏ ॥

ਜਿਤਨੇ ਕੁ ਸੂਖਮ ਅਸਥੂਲ ਜੀਆ ਜੰਤ ਹਨ, ਇਹ ਸਾਰਾ ਤੇਰਾ ਹੀ ਖੇਲੁ ਰਚਿਆ ਹੋਇਆ ਹੈ, ਕੀ ਕੋਈ ਤੇਰੇ ਪ੍ਰਸੰਗਾਂ ਨੂੰ ਆਖਿ=ਮੂੰਹ ਨਾਲ ਕਥਨ ਕਰ ਸਕਦਾ ਹੈ।

## ਆਖਹਿ ਤ ਵੇਖਹਿ ਸਭੁ ਤੂਹੈ ਜਿਨਿ ਜਗਤੁ ਉਪਾਇਆ ॥

ਸਾਰਿਆਂ ਨੂੰ ਆਖਣ ਵਾਲਾ ਅਤੇ ਸਾਰਿਆਂ ਨੂੰ ਦੇਖਣ ਵਾਲਾ ਤੂੰਹੀ ਤੂੰਹੀ ਹੈਂ, ਜਿਸ ਆਪ ਨੇ ਸਾਰੇ ਜਗਤ ਨੂੰ ਪੈਦਾ ਕੀਤਾ ਹੈ।

## ਕਹੈ ਨਾਨਕੁ ਤੂ ਸਦਾ ਅਗੰਮੁ ਹੈ ਤੇਰਾ ਅੰਤੁ ਨ ਪਾਇਆ ॥ ੧੨ ॥

ਗੁਰੂ ਜੀ ਆਖਦੇ ਹਨ—ਹੇ ਵਾਹਿਗੁਰੂ ! ਤੂੰ ਨਿਤਾਪ੍ਰਤੀ ਗਮ=ਖੌਫ ਸੇ ਅ=ਰਹਿਤ ਹੈਂ, ਆਪ ਦਾ ਅੰਤ ਕਿਸੀ ਨੇ ਅੱਜ ਤੱਕ ਪਾਇਆ ਨਹੀਂ ॥ ੧੨ ॥

*ਯਥਾ:-* ਅਗਮ ਅਗੋਚਰੁ ਕੀਮਤਿ ਨਹੀ ਪਾਈ ॥ ਗੁਰ ਪਰਸਾਦੀ ਮੰਨਿ ਵਸਾਈ ॥
ਸਦਾ ਸਬਦਿ ਸਾਲਾਹੀ ਗੁਣਦਾਤਾ ਲੇਖਾ ਕੋਇ ਨ ਮੰਗੈ ਤਾਹਾ ਹੇ ॥ ੯ ॥
ਬ੍ਰਹਮਾ ਬਿਸਨੁ ਰੁਦ੍ਰੁ ਤਿਸ ਕੀ ਸੇਵਾ ॥ ਅੰਤੁ ਨ ਪਾਵਹਿ ਅਲਖ ਅਭੇਵਾ ॥

*(ਮਾਰੂ ਸੋਲਹੇ ਮ: ੩, ਪੰਨਾ ੧੦੫੩*

*ਤਥਾ:-* ਨਿਰਮਲ ਨਿਰਮਲ ਸੂਚਾ ਸੂਚੋ ਸੂਚਾ ਸੂਚੋ ਸੂਚਾ ॥
ਅੰਤ ਨ ਅੰਤਾ ਸਦਾ ਬੇਅੰਤਾ ਕਹੁ ਨਾਨਕ ਊਚੋ ਊਚਾ ॥

*(ਬਿਲਾਵਲ ਮ: ੫, ਪੰਨਾ ੮੨੧,*

ਤਥਾ- ਗੋਵਿਦ ਗਾਜੇ ਸਦਾ ਬਿਰਾਜੇ ਅਗਮ ਅਗੋਚਰੁ ਊਚਾ ॥
ਗੁਣ ਬੇਅੰਤ ਕਿਛੁ ਕਹਣੁ ਨ ਜਾਈ ਕੋਇ ਨ ਸਕੈ ਪਹੂਚਾ ॥

*(ਪੰਨਾ ੫੭੮)*

## ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ ਸੁ ਅੰਮ੍ਰਿਤੁ ਗੁਰ ਤੇ ਪਾਇਆ ॥

ਦੇਵਤਾ, ਮਨੁੱਖ ਅਤੇ ਮੁਨੀਜਨ ਜਿਸ ਅੰਮ੍ਰਿਤ ਨੂੰ ਖੋਜਦੇ ਹਨ, ਉਹ ਨਾਮ, *ਵਾ:-* ਆਤਮਕ ਅਨੰਦ ਰੂਪੀ ਅੰਮ੍ਰਿਤ ਮੈਂਨੇ ਗੁਰਾਂ ਪਾਸੋਂ ਪਾਇਆ ਹੈ।

*ਯਥਾ-* ਜਿਨ ਵਡਿਆਈ ਤੇਰੇ ਨਾਮ ਕੀ ਤੇ ਰਤੇ ਮਨ ਮਾਹਿ ॥
ਨਾਨਕ ਅੰਮ੍ਰਿਤੁ ਏਕੁ ਹੈ ਦੂਜਾ ਅੰਮ੍ਰਿਤੁ ਨਾਹਿ ॥
ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ ॥
ਤਿਨੀ ਪੀਤਾ ਰੰਗ ਸਿਉ ਜਿਨ੍ ਕਉ ਲਿਖਿਆ ਆਦਿ ॥ ੧ ॥

*(ਸਾਰੰਗ ਵਾਰ ਪੰਨਾ ੧੨੩੮*

## ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ ਸਚਾ ਮਨਿ ਵਸਾਇਆ ॥

ਜਦ ਗੁਰਾਂ ਨੇ ਕਿਰਪਾ ਕੀਤੀ ਤਾਂ ਸੱਚਾ ਨਾਮ ਮਨ ਵਿਖੇ ਵਸਾਇਆ ਤਾਂ ਹੀ ਆਤਮਕ ਅਨੰਦ ਰੂਪੀ

ਅੰਮ੍ਰਿਤ ਪਾਇਆ, ਵਾ:- ਜਦ ਗੁਰਾਂ ਨੇ ਕਿਰਪਾ ਕੀਤੀ ਤਾਂ ਆਤਮਕ ਅਨੰਦ ਰੂਪੀ ਅੰਮ੍ਰਿਤ ਪਾਇਆ, ਜਾਂ ਅੰਮ੍ਰਿਤ ਪਾਇਆ ਤਾਂ ਮਨ ਵਿਖੇ ਸੱਚਾ ਸੁਖ ਵਸਾਇਆ।

**ਜੀਅ ਜੰਤ ਸਭਿ ਤੁਧੁ ਉਪਾਏ ਇਕਿ ਵੇਖਿ ਪਰਸਣਿ ਆਇਆ॥**

ਸੂਖਸ਼ਮ ਅਸਥੂਲ ਜੀਅ ਜੰਤ ਸਾਰੇ ਤੈਂਨੇ ਹੀ ਉਤਪੰਨ ਕੀਤੇ ਹਨ। ਇਨ੍ਹਾਂ ਵਿੱਚੋਂ ਇੱਕ ਗੁਰਮੁਖ ਤੇਰੇ ਸਰੂਪ ਨੂੰ ਦੇਖਦੇ ਹਨ ਅਤੇ ਇੱਕ ਜਗਿਆਸੂ ਸਤਿਸੰਗ ਨੂੰ ਪ੍ਰਸਣੇ ਆਏ ਹਨ।

**ਲਬੁ ਲੋਭੁ ਅਹੰਕਾਰੁ ਚੂਕਾ ਸਤਿਗੁਰੂ ਭਲਾ ਭਾਇਆ॥**

ਤਿਸ ਦਾ ਲੱਬ ਪਦਾਰਥਾਂ ਦੇ ਖਾਣ ਦਾ, ਲੋਭ ਪਦਾਰਥਾਂ ਦੇ ਇਕੱਤ੍ਰ ਕਰਨ ਦਾ ਅਤੇ ਹੰਕਾਰ ਦੂਰ ਹੋ ਗਿਆ ਹੈ, ਜਿਸ ਨੂੰ ਸਤਿਗੁਰਾਂ ਦਾ ਉਪਦੇਸ਼ ਭਲਾ ਭਾਇਆ=ਚੰਗਾ ਲਗਾ ਹੈ।

**ਕਹੈ ਨਾਨਕੁ ਜਿਸ ਨੋ ਆਪਿ ਤੁਠਾ ਤਿਨਿ ਅੰਮ੍ਰਿਤੁ ਗੁਰ ਤੇ ਪਾਇਆ॥੧੩॥**

ਗੁਰੂ ਜੀ ਆਖਦੇ ਹਨ— ਜਿਸ ਉੱਤੇ ਪਰਮੇਸ਼ਰ ਆਪ ਹੀ ਤੁਠਾ=ਪ੍ਰਸੰਨ ਹੋਇਆ ਹੈ, ਉਸ ਨੇ ਗੁਰਾਂ ਪਾਸੋਂ ਆਤਮਾਨੰਦ ਵਾ ਨਾਮ ਰੂਪੀ ਅੰਮ੍ਰਿਤ ਪਾਇਆ ਹੈ। ਸਚਮੁਚ ਅੰਮ੍ਰਿਤ ਇੱਕ ਨਾਮ ਹੀ ਹੈ॥ ੧੩॥

*ਯਥਾ-* ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ॥
ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ॥

*(ਸਿਰੀਰਾਗ ਮ:੩, ਪੰਨਾ ੩੩)*

*ਤਥਾ-* ਸਤਿਗੁਰੁ ਸੇਵੈ ਸੋ ਜਨੁ ਸੋਹੈ॥ ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ॥

*(ਸਿਰੀ ਰਾਗ ਮਹਲਾ ੩, ਪੰਨਾ ੧੧੯)*

**ਭਗਤਾ ਕੀ ਚਾਲ ਨਿਰਾਲੀ॥**

ਪਰਮੇਸ਼ਰ ਦੇ ਜੋ ਭਗਤ ਹਨ, ਉਨ੍ਹਾਂ ਦੀ ਚਾਲ ਸੰਸਾਰੀ ਜੀਵਾਂ ਤੋਂ ਨਿਰਾਲੀ=ਅਸੰਗ ਹੁੰਦੀ ਹੈ, ਭਾਵ ਵੱਖਰੀ ਹੁੰਦੀ ਹੈ।

*ਯਥਾ-* ਸੰਤਾ ਕੀ ਇਹ ਰੀਤਿ ਨਿਰਾਲੀ॥ ਪਾਰਬ੍ਰਹਮ ਕਰਿ ਦੇਖਹਿ ਨਾਲੀ॥

*(ਮਾਰੂ ਮ: ੫, ਪੰਨਾ ੧੦੮੫)*

*ਤਥਾ-* ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ॥ *(ਪੰਨਾ ੧੪੫)*

ਭਗਤਾਂ ਦੀ ਨਿਰਾਲੀ ਚਾਲ ਏਹੋ ਹੈ ਜੋ ਬਾਲਕੇ ਦੀ ਨਯਾਈ ਹਰਖ, ਸ਼ੋਕ ਤੋਂ ਰਹਿਤ ਅਤੇ ਤਿੰਨਾਂ ਗੁਣਾਂ ਸੇ ਅਤੀਤ ਤੇ ਸੰਸਾਰ ਤੋਂ ਉਦਾਸ ਰਹਿੰਦੇ ਹਨ।

*ਯਥਾ-* ਹਰਿ ਕੇ ਭਗਤ ਸਦਾ ਸੁਖਵਾਸੀ॥ ਬਾਲ ਸੁਭਾਇ ਅਤੀਤ ਉਦਾਸੀ॥

*(ਪੰਨਾ ੧੦੭੬)*

**ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥**

ਸੰਸਾਰੀ ਪੁਰਸ਼ਾਂ ਨਾਲੋਂ ਭਗਤਾਂ ਦੀ ਚਾਲ ਵੱਖਰੀ ਹੈ, ਕਿਉਂਕਿ ਭਗਤ ਬਿਖਮ=ਕਠਨ ਮਾਰਗਿ=ਰਾਹ ਉੱਤੇ ਚਲਣਾ ਕਰਦੇ ਹਨ।

ਯਥਾ- ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥

ਉਸੁ ਊਪਰਿ ਹੈ ਮਾਰਗੁ ਮੇਰਾ॥ ਸੇਖ ਫਰੀਦਾ ਪੰਥੁ ਸਮ੍ਾਰਿ ਸਵੇਰਾ॥ (ਪੰਨਾ ੭੯੪)

## ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ॥

ਸੰਸਾਰੀ ਪੁਰਸ਼ ਤਾਂ ਲੱਬ, ਲੋਭ, ਹੰਕਾਰ ਕਰਦੇ ਹਨ, ਪਰੰਤੂ ਭਗਤਾਂ ਨੇ ਲੱਬ ਪਦਾਰਥਾਂ ਦੇ ਖਾਣ ਦਾ, ਲੋਭ ਪਦਾਰਥਾਂ ਦੇ ਇਕੱਤ੍ਰ ਕਰਨ ਦਾ, ਹੰਕਾਰ ਜਾਤੀ ਦਾ, ਵਾ ਵਿੱਦਿਆ ਦਾ ਅਤੇ ਪਰਾਪਤ ਹੋਈ ੨ ਵਸਤੂ ਦੀ ਹੋਰ ਇੱਛਾ ਰੂਪ ਤ੍ਰਿਸ਼ਨਾ ਨੂੰ ਤਿਆਗਣਾ ਕੀਤਾ ਹੈ।

ਸੰਸਾਰੀ ਪੁਰਸ਼ ਤਾਂ ਹਰ ਵਕਤ ਬੋਲਦੇ ਰਹਿੰਦੇ ਹਨ, ਪਰੰਤੂ ਪ੍ਰਭੂ ਦੇ ਭਗਤ ਬਹੁਤ ਬੋਲਣਾ ਨਹੀਂ ਕਰਦੇ।

## ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ॥

ਜਿਸ ਦੀ ਧਾਰਾ ਖੰਡੇ ਨਾਲੋਂ ਤ੍ਰਿਖੀ ਅਤੇ ਵਾਲ ਤੋਂ ਬਰੀਕ ਹੈ, ਏਤੁ ਮਾਰਗਿ=ਇਸ ਰਸਤੇ ਵਿਖੇ ਭਗਤਾਂ ਨੂੰ ਜਾਣਾ ਪੈਂਦਾ ਹੈ।

[ਪੰਨਾ ੯੧੯]

## ਗੁਰ ਪਰਸਾਦੀ ਜਿਨੀ ਆਪੁ ਤਜਿਆ ਹਰਿ ਵਾਸਨਾ ਸਮਾਣੀ॥

ਗੁਰਾਂ ਦੀ ਕਿਰਪਾ ਸੇ ਜਿਨ੍ਹਾਂ ਨੇ ਆਪਾ ਭਾ ਹੰਕਾਰ ਤਿਆਗਿਆ ਹੈ ਅਤੇ ਹਰਿ=ਤਮਾਮ ਵਾਸ਼ਨਾਂ ਨਾਸ਼ ਕੀਤੀਆਂ ਹਨ। ਅਥਵਾ- ਹਰੀ ਦੀ ਭਗਤੀ ਰੂਪ ਵਾਸ਼ਨਾ ਹਿਰਦੇ ਵਿਚ ਆ ਕੇ ਸਮਾਈ ਹੈ।

## ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ॥੧੪॥

ਗੁਰੂ ਜੀ ਆਖਦੇ ਹਨ—ਉਨ੍ਹਾਂ ਭਗਤਾਂ ਦੀ ਚਾਲ ਜੁਗਾਂ-ਜੁਗਾਂ ਵਿਚ ਨਿਰਾਲੀ=ਅਸੰਗ, ਭਾਵ ਸੰਸਾਰੀ ਜੀਵਾਂ ਤੋਂ ਅੱਡਰੀ ਹੈ॥ ੧੪॥

ਕਿਉਂਕਿ ਸੰਸਾਰੀ ਪੁਰਸ਼ ਪਰਮੇਸ਼ਰ ਦਾ ਹੁਕਮ ਨਹੀਂ ਮੰਨਦੇ ਅਤੇ ਭਗਤ ਪਰਮੇਸ਼ਰ ਦਾ ਹੁਕਮ ਮੰਨਦੇ ਹਨ।

ਯਥਾ- ਹੁਕਮੁ ਬੂਝਿ ਜਨ ਭਏ ਨਿਹਾਲਾ ਇਹ ਭਗਤਾ ਕੀ ਘਾਲਣਾ॥ (ਪੰਨਾ ੧੦੭੭)

ਹੁਣ ਪਰਮਾਤਮਾ ਅੱਗੇ ਬੇਨਤੀ ਕਰਦੇ ਹਨ:—

## ਜਿਉ ਤੂ ਚਲਾਇਹਿ ਤਿਵ ਚਲਹ ਸੁਆਮੀ ਹੋਰੁ ਕਿਆ ਜਾਣਾ ਗੁਣ ਤੇਰੇ।

ਹੇ ਸੁਆਮੀ ! ਜਿਵੇਂ ਆਪ ਚਲਾਂਦੇ ਹੋ ਤਿਵੇਂ ਅਸੀਂ ਚਲਦੇ ਹਾਂ, ਅਸੀਂ ਅਪੁਣੇ ਆਪ ਹੋਰ ਕੀ ਜਾਣੀਏ ਜੋ ਤੇਰੇ ਵਿਚ ਕਿਤਨੇ ਗੁਣ ਹੈਂ।

## ਜਿਵ ਤੂ ਚਲਾਇਹਿ ਤਿਵੈ ਚਲਹ ਜਿਨਾ ਮਾਰਗਿ ਪਾਵਹੇ॥

ਜਿਵੇਂ ਤੂੰ ਚਲਾਇਹਿ=ਟੋਰਦਾ ਹੈਂ, ਤਿਵੇਂ ਟੁਰ ਪੈਂਦੇ ਹਾਂ, ਜਿਨ੍ਹਾਂ ਨੂੰ ਚੰਗੇ ਰਸਤੇ ਪਾਂਦਾ ਹੈਂ ਓਹੀ ਪੈਂਦੇ ਹਨ

## ਕਰਿ ਕਿਰਪਾ ਜਿਨ ਨਾਮਿ ਲਾਇਹਿ ਸਿ ਹਰਿ ਹਰਿ ਸਦਾ ਧਿਆਵਹੇ॥

ਕਿਰਪਾ ਕਰਕੇ ਜਿਨ੍ਹਾਂ ਨੂੰ ਤੂੰ ਅਪੁਣੇ ਨਾਮ ਵਿਖੇ ਲਗਾ ਲੈਂਦਾ ਹੈਂ, ਓਹ ਸਦੀਵ ਕਾਲ ਤੈਨੂੰ ਹਰਿ ਹਰਿ ਕਰਕੇ ਧਿਆਉਂਦੇ ਹਨ।

## ਜਿਸ ਨੋ ਕਥਾ ਸੁਣਾਇਹਿ ਆਪਣੀ ਸਿ ਗੁਰਦੁਆਰੈ ਸੁਖੁ ਪਾਵਹੇ॥

ਗੁਰਾਂ ਦੁਆਰੇ ਜਿਸ ਨੂੰ ਤੂੰ ਅਪਣੀ ਕਥਾ ਸੁਨਾਂਦਾ ਹੈ, ਸਿ=ਓਹੀ ਪੁਰਸ਼ ਦੋਹਾਂ ਲੋਕਾਂ ਦਾ ਸੁਖ ਪਾਂਦਾ ਹੈ। ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸੁਖਮਨੀ ਸਾਹਿਬ ਵਿਚ ਕਿਹਾ ਹੈ—

*ਯਥਾ-* ਪਾਰਜਾਤੁ ਇਹੁ ਹਰਿ ਕੋ ਨਾਮ॥ ਕਾਮਧੇਨ ਹਰਿ ਹਰਿ ਗੁਣ ਗਾਮ॥
ਸਭ ਤੇ ਊਤਮ ਹਰਿ ਕੀ ਕਥਾ॥ ਨਾਮੁ ਸੁਨਤ ਦਰਦ ਦੁਖ ਲਥਾ॥

*(ਸੁਖਮਨੀ, ਪੰਨਾ ੨੬੫)*

*ਤਥਾ:-* ਨਿਰਗੁਣ ਕਥਾ ਕਥਾ ਹੈ ਹਰਿ ਕੀ॥ ਭਜੁ ਮਿਲਿ ਸਾਧੂ ਸੰਗਤਿ ਜਨ ਕੀ॥ *(ਪੰਨਾ ੧੬੪)*

ਕਥਾ ਦੇ ਸੁਨਣ ਨਾਲ ਸਾਰੇ ਪਾਪ ਨਿਵਿਰਤ ਹੋ ਜਾਂਦੇ ਹਨ।

*ਯਥਾ-* ਝਰਹਿ ਕਸੰਮਲ ਪਾਪ ਤੇਰੇ ਮਨੂਆ॥ ਅੰਮ੍ਰਿਤ ਕਥਾ ਸੰਤਸੰਗਿ ਸੁਨੂਆ॥ *(ਪੰਨਾ ੨੫੫)*

*ਤਥਾ-* ਸੁਣਿ ਹਰਿ ਕਥਾ ਉਤਾਰੀ ਮੈਲੁ॥ ਮਹਾ ਪੁਨੀਤ ਭਏ ਸੁਖ ਸੈਲੁ॥ *(ਪੰਨਾ ੧੭੮)*

ਜੀਵ ਨੂੰ ਉਤਮ ਕਰਨ ਵਾਲੀ ਇੱਕ ਕਥਾ ਹੀ ਹੈ, ਕਥਾ ਤੋਂ ਬਿਨਾਂ ਹੋਰ ਸਾਰੇ ਰਸ ਫਿੱਕੇ ਹਨ, ਗੁਰੂ ਅਰਜਨ ਪਾਤਸ਼ਾਹ ਜੀ ਫੁਰਮਾਦੇ ਹਨ-

*ਯਥਾ:-*ਨੀਕੀ ਜੀਅ ਕੀ ਹਰਿ ਕਥਾ ਊਤਮ ਆਨ ਸਗਲ ਰਸ ਫੀਕੀ ਰੇ॥ ੧॥ ਰਹਾਉ॥
ਬਹੁ ਗੁਨਿ ਧੁਨਿ ਮੁਨਿ ਜਨ ਖਟੁ ਬੇਤੇ ਅਵਰੁ ਨ ਕਿਛੁ ਲਾਈਕੀ ਰੇ॥ ੧॥
ਬਿਖਾਰੀ ਨਿਰਾਰੀ ਅਪਾਰੀ ਸਹਜਾਰੀ ਸਾਧਸੰਗਿ ਨਾਨਕ ਪੀਕੀ ਰੇ॥ ੨॥ ੪॥

*(ਆਸਾ ਮਹਲਾ ੫, ਪੰਨਾ ੪੦੪)*

## ਕਹੈ ਨਾਨਕੁ ਸਚੇ ਸਾਹਿਬ ਜਿਉ ਭਾਵੈ ਤਿਵੈ ਚਲਾਵਹੇ॥ ੧੫॥

ਗੁਰੂ ਜੀ ਆਖਦੇ ਹਨ—ਹੇ ਸੱਚੇ ਸਾਹਿਬ ! ਜਿਵੇਂ ਆਪ ਨੂੰ ਭਾਉਂਦਾ ਹੈ, ਤਿਵੇਂ ਤੂੰ ਜੀਵਾਂ ਨੂੰ ਚਲਾਉਂਦਾ ਹੈਂ॥ ੧੫॥

ਯਥਾ-ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥
ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥ ੭੪॥ *(ਪੰਨਾ ੧੩੬੮)*

*ਤਥਾ-*ਜਿਉ ਤੁਧੁ ਭਾਵੈ ਤਿਵੈ ਚਲਾਵਹਿ ਤੂ ਆਪੇ ਮਾਰਗਿ ਪਾਇਦਾ॥ *(ਪੰਨਾ ੧੦੮੦)*

## ਏਹੁ ਸੋਹਿਲਾ ਸਬਦੁ ਸੁਹਾਵਾ॥

ਇਹ ਗੁਰ ਉਪਦੇਸ਼ ਰੂਪ ਸੋਹਿਲਾ=ਮੰਗਲ ਦਾਇਕ ਗੀਤ, ਵਾ:- ਜਸ ਬਹੁਤ ਸ਼ੋਭਨੀਕ ਹੈ।

## ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ॥

ਗੁਰ ਉਪਦੇਸ਼ ਰੂਪ ਸੋਹਿਲਾ=ਗੀਤ, ਵਾ:- ਜਸ ਸਦਾ ਸ਼ੋਭਨੀਕ ਹੈ, ਸਤਿਗੁਰਾਂ ਨੇ ਸਿੱਖਾਂ ਤਾਈਂ ਸੁਣਾਵਣਾ ਕੀਤਾ ਹੈ।

## ਏਹੁ ਤਿਨ ਕੈ ਮੰਨਿ ਵਸਿਆ ਜਿਨ ਧੁਰਹੁ ਲਿਖਿਆ ਆਇਆ॥

ਇਹ ਸ਼ਬਦ ਰੂਪ ਸੋਹਿਲਾ ਉਨ੍ਹਾਂ ਦੇ ਮਨ ਵਿਚ ਵਸਿਆ ਹੈ, ਜਿਨ੍ਹਾਂ ਦੇ ਮੱਥੇ ਉੱਪਰ ਧੁਰੋਂ ਚੰਗਾ ਲੇਖ ਲਿਖਿਆ ਆਇਆ ਹੈ।

## ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ॥

ਇੱਕ ਐਸੇ ਮਨਮੁਖ ਪੁਰਸ਼ ਹਨ ਜੋ ਗੱਲਾਂ ਕਰਦੇ ਹੋਏ ਘਨਾ ਫਿਰਦੇ ਹਨ, ਪਰੰਤੂ ਗੱਲਾਂ ਕਰਨ ਨਾਲ ਕਿਸੇ ਨੇ ਪਰਮੇਸ਼ਰ ਨੂੰ ਨਹੀਂ ਪਾਇਆ।

## ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ॥ ੧੬॥

ਗੁਰੂ ਜੀ ਆਖਦੇ ਹਨ-ਇਹ ਸ਼ਬਦ ਰੂਪ ਸੋਹਿਲਾ=ਜਸ ਸਤਿਗੁਰਾਂ ਨੇ ਸਿੱਖਾਂ ਦੇ ਤਾਂਈ ਸੁਣਾਇਆ ਹੈ॥ ੧੬॥

## ਪਵਿਤੁ ਹੋਏ ਸੇ ਜਨਾ ਜਿਨੀ ਹਰਿ ਧਿਆਇਆ॥

ਜਿਨ੍ਹਾਂ ਪੁਰਸ਼ਾਂ ਨੇ ਪਰਮੇਸ਼ਰ ਨੂੰ ਧਿਆਇਆ ਹੈ, ਉਹ ਜਨ ਪਵਿੱਤ੍ਰ ਹੋਏ ਹਨ।

*ਯਥਾ-* ਨਾਮੇ ਰਾਤਾ ਪਵਿਤੁ ਸਰੀਰਾ॥ ਬਿਨੁ ਨਾਵੈ ਡੂਬਿ ਮੁਏ ਬਿਨੁ ਨੀਰਾ॥ *(ਪੰਨਾ ੧੦੫੨)*

## ਹਰਿ ਧਿਆਇਆ ਪਵਿਤੁ ਹੋਏ ਗੁਰਮੁਖਿ ਜਿਨੀ ਧਿਆਇਆ॥

ਜਿਨ੍ਹਾਂ ਨੇ ਹਰੀ ਨੂੰ ਧਿਆਇਆ ਹੈ ਉਹ ਪਵਿੱਤਰ ਹੋਏ ਹਨ, ਪਰੰਤੂ ਗੁਰਮੁਖ ਹੋ ਕੇ, ਵਾ:- ਗੁਰਾਂ ਦੁਆਰੇ ਜਿਨਾਂ ਨੇ ਛਿਆਇਆ ਹੈ ਉਨ੍ਹਾਂ ਦਾ ਧਿਆਉਣਾ ਸਫਲ ਹੈ।

## ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ॥

ਉਹ ਮਾਤਾ, ਪਿਤਾ ਦੇ ਸਹਿਤ ਵੀ ਪਵਿੱਤ੍ਰ ਹਨ ਅਤੇ ਕੁਟੰਬ ਦੇ ਸਿਉ=ਸੰਯੁਕਤ ਵੀ ਪਵਿੱਤ੍ਰ ਹਨ, ਉਸ ਦੀ ਸਾਰੀ ਸੰਗਤ ਭੀ ਪਵਿੱਤ੍ਰ ਹੋਈ ਹੈ।

## ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ॥

ਜੋ ਨਾਮ ਨੂੰ ਕਹਿੰਦੇ, ਭਾਵ ਜਪਦੇ ਹਨ ਉਹ ਪਵਿੱਤ੍ਰ ਹਨ, ਜੋ ਸ਼ਰਧਾ ਨਾਲ ਸੁਣਦੇ ਹਨ ਉਹ ਭੀ ਪਵਿੱਤਰ ਹਨ, ਜਿਨ੍ਹਾਂ ਨੇ ਮਨ ਵਿਚ ਨਾਮ ਵਸਾਇਆ ਹੈ ਉਹ ਵੀ ਪਵਿੱਤਰ ਹਨ।

*ਯਥਾ:-* ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ॥ *(ਪੰਨਾ ੮੧)*

ਨਾਮ ਜਪ ਕੇ ਬ੍ਰਹਮ ਨੂੰ ਜਾਨਣ ਵਾਲਾ ਪੁਰਸ਼ ਮਾਤਾ, ਪਿਤਾ ਆਦਿਕ ਸਾਰੇ ਪਰਵਾਰ ਨੂੰ ਪਵਿੱਤਰ ਕਰਕੇ ਸਾਰੀਆਂ ਕੁਲਾਂ ਤਾਰ ਦੇਂਦਾ ਹੈ।

ਪੈਂਗਲ ਉਪਨਿਸ਼ਦ ਧਿਆ ਚੌਥਾ ਸੁਰਤੀ ੧ ਵਿਚ ਲਿਖਿਆ ਹੈ:-

***ਬ੍ਰਹਮ ਵਿਤ ਮਾਤ੍ਰੇਣ ਏਕੋਤ੍ਰ ਸ਼ਤੰ ਕੁਲੰ ਤਾਰਯਤੀ।***

ਨਾਮ ਜਪ ਕੇ ਬ੍ਰਹਮ ਗਿਆਨੀ ਪੁਰਸ਼ ਬ੍ਰਹਮ ਦੇ ਜਾਨਣ ਮਾਤ੍ਰ ਸੇ ਹੀ ਆਪਣੀਆਂ ੧੦੧ ਕੁਲਾਂ* ਤਾਰ

---

***੧੦੧ ਕੁਲਾਂ ਦਾ ਵੇਰਵਾ ਇਹ ਹੈ:-*** *ਪਿਤਾ ਸਾਚ ਚੌਬੀਸ, ਬੀਸ ਮਾਤਾ ਕੇ ਜਾਣੋ। ਖੋੜਸ ਤੁਲਾ ਮਹਾਨ, ਦੁਆਦਸ ਸੁਤਾ ਪਛਾਨੋ। ਇਕਾਦਸ ਕੁਲ ਭੈਣ, ਦਸ ਭੂਆ ਕੇ ਲੇਖੇ। ਮਾਤਾ ਭੈਣ ਕੁਲ ਆਠ ਸੁਰਤੀ ਸਿਮ੍ਰਤੀ ਪੇਖੇ।*

***ਅਰਥ-*** *ਪਿਤਾ ਦੀਆਂ ੨੪ ਕੁਲਾਂ, ਮਾਤਾ ਦੀਆ ੨੦ ਕੁਲਾਂ, ਤੁਲਾ=ਲੜਕੀ ਦੀਆਂ ੧੬ ਕੁਲਾਂ, ਸੁਤਾ=ਪੁੱਤਰ ਦੀਆਂ ੧੨ ਕੁਲਾਂ, ਭੈਣ ਦੀਆਂ ੧੧ ਕੁਲਾਂ, ਭੂਆ ਦੀਆਂ ੧੦ ਕੁਲਾਂ, ਮਾਤਾ ਭੈਣ=ਮਾਸੀ ਦੀਆਂ ੮ ਕੁਲਾਂ। (ਜੋੜ ੧੦੧ ਕੁਲਾਂ)*

ਲੈਂਦਾ ਹੈ।

*ਤਥਾ*— ਕੁਲੰ ਪਵਿਤ੍ਰਮ ਜਨਨੀ ਕ੍ਰਿਤਾਰਥਾਂ ਬਸੁੰਧਰਾ ਪੁਣਯਵਤੀ ਚਤੇਨ। *(ਹਰੀ ਨਰਾਇਣ ਉਪਦੇਸ਼, ਪੰਨਾ ੩੩)*

## ਕਹੈ ਨਾਨਕੁ ਸੇ ਪਵਿਤੁ ਜਿਨੀ ਗੁਰਮੁਖਿ ਹਰਿ ਹਰਿ ਧਿਆਇਆ ॥ ੧੭ ॥

ਗੁਰੂ ਜੀ ਆਖਦੇ ਹਨ ! ਉਹ ਪੁਰਸ਼ ਪਵਿੱਤ੍ਰ ਹਨ, ਜਿਨ੍ਹਾਂ ਨੇ ਗੁਰਾਂ ਦੁਆਰੇ, ਵਾ:- ਗੁਰਮੁਖ ਹੋ ਕੇ ਹਰਿ ਹਰਿ ਨੂੰ ਧਿਆਇਆ=ਸਿਮਰਿਆ ਹੈ॥ ੧੭॥

## ਕਰਮੀ ਸਹਜੁ ਨ ਊਪਜੈ ਵਿਣੁ ਸਹਜੈ ਸਹਸਾ ਨ ਜਾਇ ॥

ਕਰਮਾਂ ਦੇ ਕਰਨ ਵਾਲੇ ਜੋ ਕਰਮ-ਕਾਂਡੀ ਹਨ, ਉਨ੍ਹਾਂ ਨੂੰ ਕਰਮਾਂ ਕਰਕੇ ਸਹਜੁ=ਗਿਆਨ ਨਹੀਂ ਪੈਦਾ ਹੁੰਦਾ ਤੇ ਸਹਜੇ=ਗਿਆਨ ਤੋਂ ਬਿਨਾਂ ਮਨ ਚੋਂ ਸੰਸਾ ਨਹੀਂ ਜਾਂਦਾ।

## ਨਹ ਜਾਇ ਸਹਸਾ ਕਿਤੈ ਸੰਜਮਿ ਰਹੇ ਕਰਮ ਕਮਾਏ ॥

ਗਿਆਨ ਤੋਂ ਬਿਨਾਂ ਹੋਰ ਕਿਸੇ ਸੰਜਮਿ=ਸਾਧਨ, ਭਾਵ ਜਤਨ ਨਾਲ ਸੰਸਾ ਦੂਰ ਨਹੀਂ ਹੁੰਦਾ, ਸੰਸਾਰੀ ਪੁਰਸ਼ ਬਹੁਤੇਰੇ ਕਰਮ ਕਮਾ ਰਹੇ ਹਨ।

## ਸਹਸੈ ਜੀਉ ਮਲੀਣੁ ਹੈ ਕਿਤੁ ਸੰਜਮਿ ਧੋਤਾ ਜਾਏ ॥

*ਪ੍ਰਸ਼ਨ*- ਸੰਸਿਆਂ ਕਰਕੇ ਮੈਲਾ ਜੋ ਜੀਵ ਹੈ, ਇਹ ਕਿਸ ਸਾਧਨ ਭਾਵ ਜਤਨ ਕਰਕੇ ਧੋਤਾ ਜਾਵੇ? *ਉੱਤਰ:-*

## ਮੰਨੁ ਧੋਵਹੁ ਸਬਦਿ ਲਾਗਹੁ ਹਰਿ ਸਿਉ ਰਹਹੁ ਚਿਤੁ ਲਾਇ ॥

ਹੇ ਪਿਆਰਿਓ ! ਗੁਰ ਸ਼ਬਦ ਵਿਚ ਲਗ ਕੇ ਪਰਮੇਸ਼ਰ ਨਾਲ ਚਿੱਤ ਨੂੰ ਲਗਾਈ ਰੱਖੋ, ਇਸ ਵਜ੍ਹਾ ਸੇ ਮਨ ਨੂੰ ਧੋਣਾ ਕਰੋ।

## ਕਹੈ ਨਾਨਕੁ ਗੁਰ ਪਰਸਾਦੀ ਸਹਜੁ ਉਪਜੈ ਇਹੁ ਸਹਸਾ ਇਵ ਜਾਇ ॥ ੧੮ ॥

ਗੁਰੂ ਜੀ ਆਖਦੇ ਹਨ-ਗੁਰਾਂ ਦੀ ਕਿਰਪਾ ਹੋਵੇ ਤਾਂ ਸਹਜੁ=ਗਿਆਨ ਪੈਦਾ ਹੁੰਦਾ ਹੈ, ਇਹ ਸੰਸਾ ਇਵ=ਇਸ ਪਰਕਾਰ ਸੇ ਦੂਰ ਹੋ ਜਾਂਦਾ ਹੈ॥ ੧੮॥

## ਜੀਅਹੁ ਮੈਲੇ ਬਾਹਰਹੁ ਨਿਰਮਲ ॥

ਕਰਮ-ਕਾਂਡੀ ਪੁਰਸ਼ ਬਾਹਰੋਂ ਤਾਂ ਸੁਚ ਪਵਿੱਤ੍ਰਾ ਕਰਨ ਕਰਕੇ ਨਿਰਮਲ ਰਹਿੰਦੇ ਹਨ, ਪਰ ਕਰਮਾਂ ਦੇ ਹੰਕਾਰ ਕਰਨ ਨਾਲ ਜੀਅ ਕਰਕੇ ਮੈਲੇ ਹਨ।

## ਬਾਹਰਹੁ ਨਿਰਮਲ ਜੀਅਹੁ ਤ ਮੈਲੇ ਤਿਨੀ ਜਨਮੁ ਜੂਐ ਹਾਰਿਆ ॥

ਜੇਹੜੇ ਕਰਮ-ਕਾਂਡੀ ਪੁਰਸ਼ ਬਾਹਰੋਂ ਨਿਰਮਲ ਰਹਿੰਦੇ, ਭਾਵ ਦੁੱਧ ਵਰਗੇ ਚਿੱਟੇ ਕੱਪੜੇ ਪਹਿਨਦੇ ਹਨ ਅਤੇ ਜੀਅ ਕਰਕੇ ਮੈਲੇ, ਭਾਵ ਦਿਲ ਦੇ ਕਪਟੀ ਹਨ,

ਜੈਸਾ ਕਿ- ਮੂੰਹ ਮੇਂ ਰਾਮ ਰਾਮ ਬਗੁਲ ਮੇਂ ਛੁਰੀ।

ਤਿਨ੍ਹਾਂ ਨੇ ਸੰਸਾਰ ਜੂਏ ਵਿਖੇ ਅਪੁਣੇ ਮਨੁੱਖ ਜਨਮ ਨੂੰ ਹਾਰ ਦਿੱਤਾ ਹੈ।

## ਏਹ ਤਿਸਨਾ ਵਡਾ ਰੋਗੁ ਲਗਾ ਮਰਣੁ ਮਨਹੁ ਵਿਸਾਰਿਆ ॥

ਮਾਇਆ ਦੀ ਜੇਹੜੀ ਤ੍ਰਿਸ਼ਨਾ ਹੈ, ਏਹੀ ਵੱਡਾ ਭਾਰੀ ਰੋਗ ਉਨ੍ਹਾਂ ਨੂੰ ਲੱਗਾ ਹੋਇਆ ਹੈ, ਏਸੇ ਕਰਕੇ ਉਨ੍ਹਾਂ

ਨੇ ਮਨ ਚੋਂ ਮਰਨਾ ਵਿਸਾਰ ਦਿੱਤਾ ਹੈ।

## ਵੇਦਾ ਮਹਿ ਨਾਮੁ ਉਤਮੁ ਸੋ ਸੁਣਹਿ ਨਾਹੀ ਫਿਰਹਿ ਜਿਉ ਬੇਤਾਲਿਆ॥

ਵੇਦਾਂ ਵਿਖੇ ਜੋ ਉੱਤਮ ਨਾਮ ਹੈ ਉਸ ਨੂੰ ਸੁਣਦਾ ਹੀ ਨਹੀਂ, ਏਹ ਮਨੁੱਖ ਬੇਤਾਲਿਆ=ਭੂਤਨਿਆਂ ਦੀ ਨਿਆਂਈ ਐਵੇਂ ਫਿਰਦਾ ਹੈ।

## ਕਹੈ ਨਾਨਕੁ ਜਿਨ ਸਚੁ ਤਜਿਆ
## ਕੂੜੇ ਲਾਗੇ ਤਿਨੀ ਜਨਮੁ ਜੂਐ ਹਾਰਿਆ॥੧੯॥

ਗੁਰੂ ਜੀ ਆਖਦੇ ਹਨ—ਜਿਨ੍ਹਾਂ ਨੇ ਸੱਚ ਨੂੰ ਤਿਆਗਿਆ ਹੈ ਤੇ ਝੂਠ ਵਿਚ ਲਗੇ ਹਨ, ਤਿਨ੍ਹਾਂ ਨੇ ਸੰਸਾਰ ਜੂਏ ਵਿਖੇ ਆਪਣੇ ਮਨੁੱਖ ਜਨਮ ਨੂੰ ਹਾਰ ਦਿੱਤਾ ਹੈ॥ ੧੯॥

## ਜੀਅਹੁ ਨਿਰਮਲ ਬਾਹਰਹੁ ਨਿਰਮਲ ॥

ਜੇਹੜੇ ਪੁਰਸ਼ ਜੀਅ ਕਰਕੇ ਨਿਰਮਲ ਹਨ ਅਤੇ ਬਾਹਰੋਂ ਤਨ ਕਰਕੇ ਵੀ ਨਿਰਮਲ ਹਨ, ਭਾਵ ਸਵੇਰੇ ਉੱਠ ਕੇ ਇਸ਼ਨਾਨ ਕਰਦੇ ਹਨ, ਨਾਮ ਜਪਦੇ ਹਨ, ਸੱਚ ਬੋਲਦੇ ਹਨ।

## ਬਾਹਰਹੁ ਤ ਨਿਰਮਲ ਜੀਅਹੁ ਨਿਰਮਲ ਸਤਿਗੁਰ ਤੇ ਕਰਣੀ ਕਮਾਣੀ॥

ਬਾਹਰੋਂ ਤਨ ਕਰਕੇ ਨਿਰਮਲ ਹਨ ਅਤੇ ਜੀਅਹੁ=ਮਨ ਕਰਕੇ ਵੀ ਨਿਰਮਲ ਹਨ। ਸਤਿਗੁਰਾਂ ਪਾਸੋਂ ਨਾਮ ਦੀ ਕਰਣੀ ਸਿੱਖ ਕੇ ਉਸ ਦੀ ਕਮਾਈ ਕੀਤੀ ਹੈ, ਵਾ:-ਸਤਿਗੁਰਾਂ ਪਾਸੋਂ ਉਪਦੇਸ਼ ਲੈ ਕੇ ਸ਼ੁਭ ਕਰਮਾਂ ਦੀ ਕਰਨੀ ਕਮਾਉਣਾ ਕੀਤੀ ਹੈ।

## ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥

ਜਿਨ੍ਹਾਂ ਪਾਸ ਝੂਠ ਦੀ ਸੋਇ=ਕਨਸੋ ਰਤੀ ਭਰ ਵੀ ਨਹੀਂ ਪਹੁੰਚਦੀ ਅਤੇ ਮਨਸਾ=ਬੁੱਧੀ ਵੀ ਸੱਚ ਵਿਖੇ ਸਮਾਈ ਹੋਈ ਹੈ।

## ਜਨਮੁ ਰਤਨੁ ਜਿਨਿ ਖਟਿਆ ਭਲੇ ਸੇ ਵਣਜਾਰੇ॥

ਜਿਨ੍ਹਾਂ ਨੇ ਅਪੁਣੇ ਰਤਨ ਵਾਙ ਅਮੋਲਕ ਮਨੁੱਖ ਜਨਮ ਨੂੰ ਖਟਿਆ=ਸਫਲ ਕੀਤਾ ਹੈ, ਉਹ ਵਣਜਾਰੇ ਜੀਵ ਭਲੇ ਹਨ।

## ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ॥੨੦॥

ਗੁਰੂ ਜੀ ਆਖਦੇ ਹਨ—ਹੇ ਭਾਈ ! ਜਿਨ੍ਹਾਂ ਦਾ ਮਨ ਨਿਰਮਲ ਹੋਇਆ ਹੈ, ਓਹ ਸਦੀਵ ਕਾਲ ਸਾਰਿਆਂ ਸੇ ਗੁਰ=ਵੱਡਾ ਜੋ ਪਰਮੇਸ਼ਰ ਹੈ ਉਸ ਦੇ ਨਾਲ ਰਹਿੰਦੇ ਹਨ, ਵਾ:- ਉਹ ਸਦਾ ਗੁਰ ਉਪਦੇਸ਼ ਦੇ ਨਾਲ ਰਹਿੰਦੇ ਹਨ॥ ੨੦॥

## ਜੇ ਕੋ ਸਿਖੁ ਗੁਰੂ ਸੇਤੀ ਸਨਮੁਖੁ ਹੋਵੈ॥

ਹੇ ਭਾਈ ! ਜੇਹੜਾ ਸਿੱਖ ਗੁਰੂ ਨਾਲ ਮਿਲ ਕੇ ਗੁਰਾਂ ਦੇ ਸਨਮੁਖ ਹੋਇਆ ਚਾਹੁੰਦਾ ਹੈ, ਵਾ:- ਜੇਹੜਾ ਕੋਈ ਸਿੱਖ ਸ਼ਰਧਾ ਨਾਲ ਗੁਰਾਂ ਦੇ ਸਨਮੁਖ ਹੋਇਆ ਚਾਹੁੰਦਾ ਹੈ।

## ਹੋਵੈ ਤ ਸਨਮੁਖੁ ਸਿਖੁ ਕੋਈ ਜੀਅਹੁ ਰਹੈ ਗੁਰ ਨਾਲੇ॥

ਜੇਹੜਾ ਕੋਈ ਸਿੱਖ ਗੁਰਾਂ ਦੇ ਸਨਮੁਖ ਹੋਣਾ ਚਾਹੁੰਦਾ ਹੈ ਤਾਂ ਫਿਰ ਇਹ ਸਾਧਨ ਕਰੇ ਕਿ ਜੀਅਹੁ=ਮਨ ਕਰਕੇ ਗੁਰਾਂ ਦੇ ਨਾਲ ਰਹਿਣਾ ਕਰੇ।

*ਯਥਾ-* ਗੁਰ ਸਭਾ ਏਵ ਨ ਪਾਈਐ ਨ ਨੇੜੈ ਨ ਦੂਰਿ॥
ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ॥

*(ਸਿਰੀਰਾਗ ਵਾਰ ਮ: ੩, ਪੰਨਾ ੮੪)*

## ਗੁਰ ਕੇ ਚਰਨ ਹਿਰਦੈ ਧਿਆਏ ਅੰਤਰ ਆਤਮੈ ਸਮਾਲੇ॥

ਗੁਰਾਂ ਦੇ ਚਰਨ ਹਿਰਦੇ ਵਿਚ ਧਿਆਉਣਾ ਕਰੇ ਅਤੇ ਹਿਰਦੇ ਅੰਦਰ ਆਤਮੈ ਸਮਾਲੇ=ਸ੍ਵੈ ਸਰੂਪ ਕਾ ਚਿੰਤਨ ਕਰਦਾ ਰਹੇ।

## ਆਪੁ ਛਡਿ ਸਦਾ ਰਹੈ ਪਰਣੈ ਗੁਰ ਬਿਨੁ ਅਵਰੁ ਨ ਜਾਣੈ ਕੋਏ॥

ਆਪਾ ਭਾਅ ਹੰਕਾਰ ਛੱਡ ਕੇ ਸਦਾ ਗੁਰੂ ਦੇ ਪਰਣੈ=ਆਸਰੇ ਰਹਿਣਾ ਕਰੇ, ਗੁਰੂ ਤੋਂ ਬਿਨਾਂ ਹੋਰ ਕਿਸੇ ਨੂੰ ਆਪਣਾ ਆਸਰਾ ਜਾਣਨਾ ਨਾ ਕਰੇ।

*ਯਥਾ-* ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ॥
ਸਤਿਗੁਰੁ ਸੇਵੀ ਅਵਰੁ ਨ ਦੂਜਾ॥ *(ਪੰਨਾ ੧੦੬੯)*

ਕਿਉਂਕਿ ਤਮਾਮ ਔਕੜਾਂ ਤੋਂ ਬਚਾ ਕੇ ਪਾਪਾਂ ਦੀ ਨਿਵਿਰਤੀ ਕਰਕੇ ਹਰ ਜਗ੍ਹਾਂ ਸਿੱਖ ਦੀ ਸਹਾਇਤਾ ਕਰਨ ਵਾਲਾ ਇੱਕੋ ਇੱਕ ਗੁਰੂ ਹੈ। ਇਸ ਵਾਸਤੇ ਸਿੱਖ ਦਾ ਫ਼ਰਜ਼ ਹੈ ਗੁਰਾਂ ਦੇ ਆਸ੍ਰਿਤ ਹੋ ਕੇ ਰਹਿਣਾ ਕਰੇ। ਜਿਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਅਪੁਣੇ ਮੁਖਾਰਬਿੰਦ ਤੋਂ ਫ਼ੁਰਮਾਂਦੇ ਹਨ:-

ੴ ਸਤਿਗੁਰ ਪ੍ਰਸਾਦਿ॥

(੧) ਗੁਰੁ ਗੋਪਾਲੁ ਗੁਰੁ ਗੋਵਿੰਦਾ॥
(੨) ਗੁਰੁ ਦਇਆਲੁ ਸਦਾ ਬਖਸਿੰਦਾ॥
(੩) ਗੁਰੁ ਸਾਸਤ ਸਿਮ੍ਰਿਤਿ ਖਟੁ ਕਰਮਾ ਗੁਰੁ ਪਵਿਤ੍ਰੁ ਅਸਥਾਨਾ ਹੇ॥ ੧॥
(੪) ਗੁਰੁ ਸਿਮਰਤ ਸਭਿ ਕਿਲਵਿਖ ਨਾਸਹਿ॥
(੫) ਗੁਰੁ ਸਿਮਰਤ ਜਮ ਸੰਗਿ ਨ ਫਾਸਹਿ॥
(੬) ਗੁਰੁ ਸਿਮਰਤ ਮਨੁ ਨਿਰਮਲੁ ਹੋਵੈ ਗੁਰੁ ਕਾਟੇ ਅਪਮਾਨਾ ਹੇ॥ ੨॥
(੭) ਗੁਰ ਕਾ ਸੇਵਕੁ ਨਰਕਿ ਨ ਜਾਏ॥
(੮) ਗੁਰ ਕਾ ਸੇਵਕੁ ਪਾਰਬ੍ਰਹਮੁ ਧਿਆਏ॥
(੯) ਗੁਰ ਕਾ ਸੇਵਕੁ ਸਾਧਸੰਗੁ ਪਾਏ ਗੁਰੁ ਕਰਦਾ ਨਿਤ ਜੀਅ ਦਾਨਾ ਹੇ॥ ੩॥
(੧੦) ਗੁਰ ਦੁਆਰੈ ਹਰਿ ਕੀਰਤਨੁ ਸੁਣੀਐ॥
(੧੧) ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥

(੧੨) ਕਲਿ ਕਲੇਸ ਮਿਟਾਏ ਸਤਿਗੁਰੁ ਹਰਿ ਦਰਗਹ ਦੇਵੈ ਮਾਨਾ ਹੇ॥ ੪॥

(੧੩) ਅਗਮੁ ਅਗੋਚਰੁ ਗੁਰੁ ਦਿਖਾਇਆ॥

(੧੪) ਭੂਲਾ ਮਾਰਗਿ ਸਤਿਗੁਰਿ ਪਾਇਆ॥

(੧੫) ਗੁਰ ਸੇਵਕ ਕਉ ਬਿਘਨੁ ਨ ਭਗਤੀ ਹਰਿ ਪੂਰ ਦ੍ਰਿੜ੍ਹਾਇਆ ਗਿਆਨਾ ਹੇ॥ ੫॥

(੧੬) ਗੁਰਿ ਦ੍ਰਿਸਟਾਇਆ ਸਭਨੀ ਠਾਂਈ॥

(੧੭) ਜਲਿ ਥਲਿ ਪੂਰਿ ਰਹਿਆ ਗੋਸਾਈ॥

(੧੮) ਊਚ ਊਨ ਸਭ ਏਕ ਸਮਾਨਾਂ ਮਨਿ ਲਾਗਾ ਸਹਜਿ ਧਿਆਨਾ ਹੇ॥ ੬॥

(੧੯) ਗੁਰਿ ਮਿਲਿਐ ਸਭ ਤ੍ਰਿਸਨ ਬੁਝਾਈ॥

(੨੦) ਗੁਰਿ ਮਿਲਿਐ ਨਹ ਜੋਹੈ ਮਾਈ॥

(੨੧) ਸਤੁ ਸੰਤੋਖੁ ਦੀਆ ਗੁਰਿ ਪੂਰੈ ਨਾਮੁ ਅੰਮ੍ਰਿਤੁ ਪੀ ਪਾਨਾਂ ਹੇ॥ ੭॥

(੨੨) ਗੁਰ ਕੀ ਬਾਣੀ ਸਭ ਮਾਹਿ ਸਮਾਣੀ॥

(੨੩) ਆਪਿ ਸੁਣੀ ਤੈ ਆਪਿ ਵਖਾਣੀ॥

(੨੪) ਜਿਨਿ ਜਿਨਿ ਜਪੀ ਤੇਈ ਸਭਿ ਨਿਸਤ੍ਰੇ ਤਿਨ ਪਾਇਆ ਨਿਹਚਲ ਥਾਨਾਂ ਹੇ॥ ੮॥

(੨੫) ਸਤਿਗੁਰ ਕੀ ਮਹਿਮਾ ਸਤਿਗੁਰੁ ਜਾਣੈ॥

(੨੬) ਜੋ ਕਿਛੁ ਕਰੇ ਸੁ ਆਪਣ ਭਾਣੈ॥

(੨੭) ਸਾਧੂ ਧੂਰਿ ਜਾਚਹਿ ਜਨ ਤੇਰੇ ਨਾਨਕ ਸਦ ਕੁਰਬਾਨਾਂ ਹੇ॥ ੯॥ ੧॥ ੪॥

*(ਮਾਰੂ ਮਹਲਾ ੫ ਸੋਹਲੇ, ਪੰਨਾ ੧੦੭੪)*

**ਅਰਥ–**

(੧) ਹਮਾਰੇ ਗੁਰੂ ਸਾਹਿਬ ਜੀ ਗੋਪਾਲ ਰੂਪ ਅਤੇ ਗੋਬਿੰਦ ਸਰੂਪ ਹੈਂ।

*ਅਥਵਾ:-* ਗੁਰੂ ਗੋਪਾਲ ਰੂਪ ਹੈ ਅਤੇ ਗੋਬਿੰਦ ਹੀ ਗੁਰੂ ਰੂਪ ਹੈ।

*ਅਥਵਾ:-* ਗੁਰੂ ਅਪੁਣੇ ਸਿੱਖ ਦੀ ਗੋਪਾਲੁ=ਬੁੱਧੀ ਰੂਪ ਪ੍ਰਿਥਵੀ ਦੇ ਪਾਲਣਹਾਰ ਹਨ।

*ਯਥਾ:-* ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ॥ ਸੇਵਕ ਕਉ ਗੁਰੁ ਸਦਾ ਦਇਆਲ॥ *(ਪੰਨਾ ੨੮੬)*

ਪੁਨਾ, ਗੁਰੂ ਸਾਹਿਬ ਜੀ ਗੋਵਿੰਦਾ=ਵੇਦਾਂ ਦਾ ਸਿਧਾਂਤ ਜਾਨਣਹਾਰੇ ਹਨ।

(੨) ਗੁਰੂ ਸਾਹਿਬ ਜੀ ਦਿਆਲੂ ਕਿਰਪਾਲੂ ਹਨ, ਪੁਨਾ ਸਿੱਖ ਦੇ ਔਗੁਣਾਂ ਨੂੰ ਸਦਾ ਬਖ਼ਸ਼ਣ ਵਾਲੇ ਹਨ।

(੩) ਹਮਾਰੇ ਗੁਰੂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਛੇ ਸ਼ਾਸਤ੍ਰ, ੨੭ ਸਿਮ੍ਰਿਤੀਆਂ ਦੇ ਸਿਧਾਂਤ ਜਾਨਣ ਵਾਲੇ ਹਨ। ਪੰਡਿਤਾਂ ਦੀ ਸ਼ਿਕਾਇਤ ਹੋਣ ਉੱਪਰ ਜਦ ਗੁਰੂ ਸਾਹਿਬ ਜੀ ਦੀ ਆਗਿਆ ਅਨੁਸਾਰ ਗੁਰੂ ਰਾਮਦਾਸ ਸਾਹਿਬ ਜੀ ਲਾਹੌਰ ਗਏ ਸਨ ਤਦ ਸੱਜੀ ਬਾਂਹ ਵੱਲ ਤੱਕ ਕੇ ਸਭ ਕੁਝ ਜ਼ਬਾਨੀ ਸੁਣਾਈ ਗਏ। ਫਿਰ ਗੁਰੂ ਸਾਹਿਬ ਜੀ ਸੰਧਿਆ ਆਦਿਕ ਖਟ ਕਰਮਾਂ ਨੂੰ ਭੀ ਜਾਣਦੇ ਹਨ ਅਤੇ ਗੁਰਾਂ ਦਾ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਸਾਰਿਆਂ ਤੋਂ ਊਚਾ ਹੈ।

*ਯਥਾ–* ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ॥

*ਅਥਵਾ:-* ਗੁਰੂ ਅਰਜਨ ਸਾਹਿਬ ਜੀ ਅਪਣਾ ਨਿਸਚਾ ਵਿਖਾਂਦੇ ਹਨ ਕਿ ਅਸਾਡਾ ਸਭ ਕੁਝ ਗੁਰੂ ਹੀ ਗੁਰੂ ਹੈ। ਹਮਾਰਾ ਸ਼ਾਸਤ੍ਰ ਵੀ ਗੁਰੂ ਹੀ ਹੈ, ਸਿਮ੍ਰਿਤੀਆਂ ਵੀ ਗੁਰੂ ਹੀ ਹੈ, ਖਟ ਕਰਮ ਵੀ ਗੁਰੂ ਹੀ ਹੈ, ਪਵਿੱਤ੍ਰਤਾਈ ਦਾ ਅਸਥਾਨ ਵੀ ਅਸਾਡਾ ਗੁਰੂ ਹੀ ਹੈ।

*ਅਥਵਾ:-* ਗੁਰਾਂ ਦੀ ਕਿਰਪਾ ਸੇ ਹਮ ਨੇ ਛੇ ਸ਼ਾਸਤ੍ਰ ਅਤੇ ਸਤਾਈ ਸਿਮ੍ਰਿਤੀਆਂ ਦਾ ਸਿਧਾਂਤ ਜਾਣਿਆ ਹੈ ਤੇ ਛੇ ਕਰਮਾਂ ਦਾ ਫਲ ਅਫਲ ਜਾਣਿਆ ਹੈ, ਗੁਰਾਂ ਦੀ ਕਿਰਪਾ ਸੇ ਹੀ ਅੰਤਹਕਰਨ ਰੂਪ ਅਸਥਾਨ ਪਵਿੱਤ੍ਰ ਹੋਇਆ ਹੈ।

(੪) ਗੁਰਾਂ ਦੁਆਰੇ ਸਿਮਰਨ ਕਰਨ ਨਾਲ ਸਾਰੇ ਕਿਲਵਿਖ=ਪਾਪ ਨੱਸ ਜਾਂਦੇ ਹਨ।

(੫) ਗੁਰਾਂ ਦੁਆਰੇ ਸਿਮਰਨ ਕਰਨ ਨਾਲ, ਵਾ:-ਗੁਰਾਂ ਦੇ ਸਿਮਰਨ ਕਰਨ ਨਾਲ ਜਮਾਂ ਦੀ ਫਾਹੀ ਵਿਚ ਨਹੀਂ ਫਸਦਾ।

(੬) ਗੁਰਾਂ ਦੁਆਰੇ ਸਿਮਰਨ ਕਰਨ ਨਾਲ, ਵਾ:-ਗੁਰਾਂ ਦੇ ਸਿਮਰਨ ਨਾਲ ਮਨ ਨਿਰਮਲ ਹੁੰਦਾ ਹੈ ਅਤੇ ਗੁਰੂ ਸਾਹਿਬ ਜੀ ਇਸ ਦੇ ਅਪਮਾਨਾ=ਨਿਰਾਦਰ ਨੂੰ ਕੱਟ ਕੇ ਉਸਤਤੀ ਕਰਾਂਦੇ ਹਨ,

*ਵਾ:*-ਨਿਰਾਦਰ ਕਰਨ ਵਾਲੇ ਜੋ ਜਮਦੂਤ ਹਨ, ਉਨ੍ਹਾਂ ਨੂੰ ਕੱਟ ਦੇਂਦੇ ਹਨ।

*ਵਾ:*-ਅਪ=ਨਿਰਾਦਰ ਅਤੇ ਮਾਨਾ=ਆਦਰ ਦੋਹਾਂ ਨੂੰ ਕੱਟ ਦੇਂਦੇ ਹਨ।

(੭) ਗੁਰਾਂ ਦੀ ਸੇਵਾ ਕਰਨ ਵਾਲਾ ਸੇਵਕ ਨਰਕ ਵਿਖੇ ਨਹੀਂ ਜਾਂਦਾ।

(੮) ਗੁਰਾਂ ਦੀ ਸੇਵਾ ਕਰਨ ਵਾਲਾ ਸੇਵਕ ਪਰਮੇਸ਼ਰ ਨੂੰ ਧਿਆਉਂਦਾ ਹੈ।

(੯) ਗੁਰਾਂ ਦੀ ਸੇਵਾ ਕਰਨ ਵਾਲਾ ਸੇਵਕ ਸਤਿਸੰਗ ਨੂੰ ਜ਼ਰੂਰ ਪਾਂਵਦਾ ਹੈ, ਕਿਉਂਕਿ ਸਾਰੀਆਂ ਮੌਜਾਂ ਸਤਿਸੰਗ ਕਰਨ ਨਾਲ ਹੁੰਦੀਆਂ ਹਨ।

*ਯਥਾ:-* ਖੋਦ ਖੋਦ ਕੇ ਮੂਸਾ ਮਰ ਗਿਆ, ਮੌਜ ਕੀਤੀ ਭੁਯੰਗੇ ਨੇ।
ਛਿਨਕ ਛਿਨਕ ਕੇ ਮਾਲੀ ਮਰ ਗਿਆ, ਮੌਜ ਕੀਤੀ ਭਵਰੰਗੇ ਨੇ।
ਸੰਚ ਸੰਚ ਕੇ ਕਿਰਪਨ ਮਰ ਗਿਆ, ਮੌਜ ਕੀਤੀ ਵਰਤੰਗੇ ਨੇ।
ਪਲਚ ਪਲਚ ਕੇ ਸਾਰੇ ਮਰ ਗਏ, ਮੌਜ ਕੀਤੀ ਸਤਸੰਗੇ ਨੇ।

*ਤਥਾ-* ਜਿਨਿ ਜਿਨਿ ਸਾਧਸੰਗ ਪਾਇਆ॥ ਸੋ ਪ੍ਰਭਿ ਆਪਿ ਤਰਾਇਆ॥

*(ਪੰਨਾ ੬੨੨)*

*ਤਥਾ-* ਬਿਸਰਿ ਗਈ ਸਭ ਤਾਤਿ ਪਰਾਈ॥ ਜਬ ਤੇ ਸਾਧਸੰਗਤਿ ਮੋਹਿ ਪਾਈ॥

*(ਪੰਨਾ ੧੨੯੯)*

ਗੁਰੂ ਸਾਹਿਬ ਜੀ ਨਿਤਾਪ੍ਰਤੀ ਜਗਿਆਸੂ ਨੂੰ ਜੀਵਣ ਦਾਨ ਦੇਂਦੇ ਹਨ,

*ਵਾ:*-ਜੀਵ ਨੂੰ ਨਾਮ ਦਾਨ ਦੇਂਦੇ ਹਨ।

(੧੦) ਗੁਰਾਂ ਦੁਆਰੇ ਹਰੀ ਦਾ ਕੀਰਤਨ ਸੁਨਣਾ ਕਰੀਏ।

(੧੧) ਗੁਰਾਂ ਨਾਲ ਮਿਲ ਕੇ ਮੂੰਹ ਸੇ ਹਰੀ ਦਾ ਜਸ ਕਥਨ ਕਰੀਏ।

(੧੨) ਸਤਿਗੁਰ ਦੇਵ ਜੀ ਕਲਪਨਾ ਅਤੇ ਕਲੇਸ਼ ਮਿਟਾ ਕੇ ਹਰੀ ਦੀ ਦਰਗਾਹ ਦਾ ਆਦਰ

ਦੇਂਦੇ ਹਨ॥ ੪॥

(੧੩) ਗੁਰਾਂ ਨੇ ਅਪੁਣੇ ਸੇਵਕ ਨੂੰ ਅਗਮ ਅਗੋਚਰ ਪਰਮਾਤਮਾ ਦਿਖਾਇਆ ਹੈ।

(੧੪) ਗੁਰਾਂ ਨੇ ਭੁੱਲੇ ਹੋਇ ਸਿੱਖ ਨੂੰ ਪਰਮੇਸ਼ਰ ਦੇ ਰਾਹੇ ਪਾਇਆ ਹੈ।

(੧੫) ਗੁਰਾਂ ਸਾਹਿਬ ਜੀ ! ਅਪੁਣੇ ਸੇਵਕ ਨੂੰ ਭਗਤੀ ਕਰਨ ਵਿਚ ਵਿਘਨ ਨਹੀਂ ਹੋਣ ਦੇਂਦੇ।

ਗੁਰਾਂ ਨੇ ਪੂਰਨ ਹਰੀ ਦਾ ਬ੍ਰਹਮ ਗਿਆਨ ਦ੍ਰਿੜ੍ਹ ਕਰਵਾਇਆ ਹੈ॥ ੫॥

(੧੬) ਗੁਰਾਂ ਨੇ ਸੇਵਕ ਨੂੰ ਸਾਰੀਆਂ ਜਗ੍ਹਾ ਪਰਮੇਸ਼ਰ ਦਿਖਾਇਆ ਹੈ।

(੧੭) ਕਿ ਉਹ ਗੋਸਾਂਈ ਜਲਾਂ ਥਲਾਂ ਵਿਚ ਪੂਰਨ ਹੋ ਰਿਹਾ ਹੈ।

(੧੮) ਊਚਿਆਂ ਅਤੇ ਊਨ=ਨੀਵਿਆਂ ਵਿਚ ਇੱਕ ਪਰਮੇਸ਼ਰ ਸਮਾਅ ਰਿਹਾ ਹੈ, ਮੇਰੇ ਮਨ ਵਿਖੇ ਸਹਿਜੇ ਉਸ ਦਾ ਧਿਆਨ ਲੱਗਾ ਹੈ॥ ੬॥

(੧੯) ਗੁਰਾਂ ਨਾਲ ਮਿਲ ਕੇ ਮੈਂਨੇ ਸਭ ਪਦਾਰਥਾਂ ਦੀ ਤ੍ਰਿਸ਼ਨਾ ਬੁਝਾ ਦਿੱਤੀ ਹੈ।

(੨੦) ਗੁਰਾਂ ਨਾਲ ਮਿਲਣ ਕਰਕੇ— ਮਾਇਆ ਟੇਢੀ ਨਿਗਾਹ ਨਾਲ ਦੇਖਦੀ ਨਹੀਂ।

(੨੧) ਪੂਰਿਆਂ ਗੁਰਾਂ ਨੇ ਮੇਰੇ ਅੰਦਰ ਸੱਤ, ਸੰਤੋਖ ਪ੍ਰਾਪਤ ਕਰ ਦਿੱਤਾ ਹੈ, ਪੂਰਿਆਂ ਗੁਰਾਂ ਦੀ ਕਿਰਪਾ ਸੇ ਮੈਂਨੇ ਪੀ-ਪੀਆ ਪਤੀ ਦੇ ਨਾਮ ਅੰਮ੍ਰਿਤ ਨੂੰ ਪੀਣਾ ਕੀਤਾ ਹੈ, ਵਾ:-ਆਪ ਪੀ=ਪੀਤਾ ਹੈ ਅਤੇ ਹੋਰਨਾਂ ਨੂੰ ਪਾਨਾ=ਪਿਲਾਇਆ ਹੈ॥ ੭॥

(੨੨) ਗੁਰਾਂ ਦੀ ਉਪਦੇਸ਼ ਬਾਣੀ ਸਭ ਅਧਿਕਾਰੀਆਂ ਵਿਖੇ ਸਮਾਅ ਰਹੀ ਹੈ, ਵਾ:-ਗੁਰਾਂ ਦੀ ਬਾਣੀ ਸੇ ਇਹ ਨਿਸਚੇ ਕੀਤਾ ਹੈ ਕਿ ਪ੍ਰਭੂ ਦੀ ਚੇਤਨ ਸੱਤਾ ਸਾਰਿਆਂ ਵਿਚ ਸਮਾਅ ਰਹੀ ਹੈ।

(੨੩) ਪ੍ਰਭੂ ਨੇ ਆਪ ਹੀ ਗੁਰੂ ਰੂਪ ਹੋ ਕੇ ਕਥਨ ਕੀਤੀ ਹੈ ਅਤੇ ਆਪ ਹੀ ਜਗਿਆਸੂ ਰੂਪ ਹੋ ਕੇ ਬਾਣੀ ਸੁਣੀ ਹੈ।

(੨੪) ਜਿਨ੍ਹਾਂ-ਜਿਨ੍ਹਾਂ ਪੁਰਸ਼ਾਂ ਨੇ ਕੰਨਾਂ ਦੁਆਰੇ ਸੁਣੀ ਹੈ ਅਤੇ ਜੀਭਾ ਦੁਆਰੇ ਜਪੀ=ਉਚਾਰੀ ਹੈ ਓਹ ਸਾਰੇ ਤਰ ਗਏ ਹਨ, ਤਿਨ੍ਹਾਂ ਨੇ ਨਿਸਚਲ ਅਸਥਾਨ=ਸਰੂਪ ਨੂੰ ਪਾਇਆ ਹੈ॥ ੮॥

(੨੫) ਸਤਿਗੁਰਾਂ ਦੀ ਮਹਿਮਾਂ ਨੂੰ ਸਤਿਗੁਰ ਦੇਵ ਜੀ ਹੀ ਜਾਣੇ ਹਨ।

(੨੬) ਗੁਰੂ ਜੋ ਕੁਛ ਭੀ ਕਰਦੇ ਹਨ, ਸੋ ਅਪੁਣੇ ਭਾਣੇ ਅਨੁਸਾਰ ਕਰਦੇ ਹਨ।

(੨੭) ਗੁਰੂ ਜੀ ਆਖਦੇ ਹਨ-ਹੇ ਪ੍ਰਭੂ ! ਮੈਂ ਤੇਰੇ ਸੰਤਾਂ ਦੀ ਚਰਨ ਧੂੜੀ ਚਾਹੁੰਦਾ ਹਾਂ ਅਤੇ ਸਦੀਵ ਕਾਲ ਸੰਤਾਂ ਤੋਂ ਬਲਿਹਾਰ ਜਾਂਦਾ ਹਾਂ॥ ੯॥ ੧॥ ੪॥

## [ਪੰਨਾ ੯੨੦]

## ਕਹੈ ਨਾਨਕੁ ਸੁਣਹੁ ਸੰਤਹੁ ਸੋ ਸਿਖੁ ਸਨਮੁਖੁ ਹੋਏ॥ ੨੧॥

ਗੁਰੂ ਜੀ ਆਖਦੇ ਹਨ-ਹੇ ਸੰਤੋ ! ਸੁਣੋਂ, ਫਿਰ ਉਹ ਸਿੱਖ ਗੁਰਾਂ ਦੇ ਸਨਮੁਖ ਹੁੰਦਾ ਹੈ, ਵਾ:-ਉਹ ਸਿੱਖ ਸਨਮੁਖੁ=ਗੁਰਮੁਖ ਹੁੰਦਾ ਹੈ॥ ੨੧॥

## ਜੇ ਕੋ ਗੁਰ ਤੇ ਵੇਮੁਖੁ ਹੋਵੈ ਬਿਨੁ ਸਤਿਗੁਰ ਮੁਕਤਿ ਨ ਪਾਵੈ॥

ਹੇ ਭਾਈ ! ਜੇਹੜਾ ਕੋਈ ਗੁਰੂ ਤੋਂ ਬੇਮੁਖ ਹੁੰਦਾ ਹੈ, ਨਿਯਮ ਸਮਝ ਲਿਓ ਉਹ ਪੁਰਸ਼ ਸਤਿਗੁਰਾਂ ਤੋਂ ਬਿਨਾਂ

ਹੋਰਥੇ ਮੁਕਤੀ ਨਹੀਂ ਪਾਂਦਾ।

*ਯਥਾ:-* ਸਤਿਗੁਰ ਬਾਝਹੁ ਸੰਗਤਿ ਨ ਹੋਈ॥ ਬਿਨੁ ਸਬਦੇ ਪਾਰੁ ਨ ਪਾਏ ਕੋਈ॥ *(ਪੰਨਾ ੧੦੬੮)*

*ਅਰਥ:-* ਪੂਰਨ ਗੁਰਾਂ ਤੋਂ ਬਿਨਾਂ ਸੰ=ਭਲੀ ਪ੍ਰਕਾਰ ਗਤਿ=ਮੁਕਤੀ ਨਹੀਂ ਹੁੰਦੀ।

**ਪਾਵੈ ਮੁਕਤਿ ਨ ਹੋਰ ਥੈ ਕੋਈ ਪੁਛਹੁ ਬਿਬੇਕੀਆ ਜਾਏ॥**

ਜੇਹੜਾ ਕੋਈ ਗੁਰਾਂ ਤੋਂ ਬੇਮੁਖ ਹੈ, ਉਹ ਹੋਰ ਥਾਂ ਤੋਂ ਮੁਕਤੀ ਨਹੀਂ ਪਾਏਗਾ, ਬੇਸ਼ੱਕ ਬਿਬੇਕੀਆ= ਗਿਆਨਵਾਨਾਂ ਪਾਸੋਂ ਜਾ ਕੇ ਪੁਛ ਲਿਓ, ਉਹ ਏਹੀ ਕਹਿਣਗੇ ਕਿ-

**ਅਨੇਕ ਜੂਨੀ ਭਰਮਿ ਆਵੈ ਵਿਣੁ ਸਤਿਗੁਰ ਮੁਕਤਿ ਨ ਪਾਏ॥**

ਬੇਮੁਖ ਪੁਰਸ਼ ਚਾਹੇ ਅਨੇਕ ਜੂਨੀਆਂ ਵਿਚ ਭਰਮ ਆਵੇ, ਤੌ ਭੀ ਸਤਿਗੁਰਾਂ ਬਿਨਾਂ ਮੁਕਤੀ ਨਹੀਂ ਪਾਉਂਦਾ।

*ਯਥਾ:-* ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ॥ ਗਿਆਨੀ ਧਿਆਨੀ ਪੂਛਹੁ ਕੋਈ॥

*(ਪੰਨਾ ੧੦੬੩)*

*ਤਥਾ:-* ਬਿਨੁ ਸਤਿਗੁਰ ਜੋ ਦੂਜੈ ਲਾਗੇ॥ ਆਵਹਿ ਜਾਹਿ ਭ੍ਰਮਿ ਮਰਹਿ ਅਭਾਗੇ॥

*(ਪੰਨਾ ੧੦੬੯)*

**ਫਿਰਿ ਮੁਕਤਿ ਪਾਏ ਲਾਗਿ ਚਰਣੀ ਸਤਿਗੁਰੂ ਸਬਦੁ ਸੁਣਾਏ॥**

ਜੇ ਫਿਰ ਗੁਰੂ ਦੀ ਚਰਨੀਂ ਆ ਲਗੇ ਤੇ ਸਤਿਗੁਰੂ ਦੇਵ ਜੀ ਪ੍ਰਸੰਨ ਹੋ ਕੇ ਇਸ ਨੂੰ ਉਪਦੇਸ਼ ਸੁਨਾਣ ਤਾਂ ਇਹ ਮੁਕਤੀ ਪਾਂਵਦਾ ਹੈ।

*ਯਥਾ:-*ਕੋਈ ਨਿੰਦਕੁ ਹੋਵੈ ਸਤਿਗੁਰੂ ਕਾ ਫਿਰਿ ਸਰਣਿ ਗੁਰ ਆਵੈ॥
ਪਿਛਲੇ ਗੁਨਹ ਸਤਿਗੁਰਿ ਬਖਸਿ ਲਏ ਸਤਸੰਗਤਿ ਨਾਲਿ ਰਲਾਵੈ॥ *(ਪੰਨਾ ੯੫੫)*

*ਤਥਾ:-* ਨਾਨਕ ਤਿਨ ਕੀ ਫਿਰਿ ਗਤਿ ਹੋਵੈ ਜਿ ਗੁਰਮੁਖਿ ਰਹਹਿ ਸਰਣਾਈ ਹੇ॥

*(ਪੰਨਾ ੧੦੬੯)*

**ਕਹੈ ਨਾਨਕੁ ਵੀਚਾਰਿ ਦੇਖਹੁ ਵਿਣੁ ਸਤਿਗੁਰ ਮੁਕਤਿ ਨ ਪਾਏ॥੨੨॥**

ਗੁਰੂ ਜੀ ਆਖਦੇ ਹਨ—ਹੇ ਭਾਈ ! ਵਿਚਾਰ ਕੇ ਦੇਖ ਲਿਓ, ਕਿ ਸਤਿਗੁਰਾਂ ਤੋਂ ਬਿਨਾਂ ਕੋਈ ਭੀ ਮੋਖਸ਼ ਨਹੀਂ ਪਾਂਦਾ॥ ੨੨॥

*ਯਥਾ:-* ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ॥ ਬਿਨੁ ਸਬਦੈ ਕੋਇ ਨ ਪਾਵੈ ਪਾਰਾ॥

*(ਪੰਨਾ ੧੦੫੪)*

*ਤਥਾ:-*ਲਖ ਪੀਰ ਪੈਕੰਬਰ ਔਲੀਏ ਲਖ ਬ੍ਰਹਮਾ ਬਿਸਨ ਮਹੇਸੁ॥
ਕਿਸੇ ਸ਼ਾਤ ਨ ਆਈਆ ਬਿਨੁ ਸਤਿਗੁਰ ਕੇ ਉਪਦੇਸੁ॥

*ਤਥਾ:-*ਬਿਨੁ ਗੁਰ ਦਾਤੇ ਕੋਇ ਨ ਪਾਏ॥ ਲਖ ਕੋਟੀ ਜੇ ਕਰਮ ਕਮਾਏ॥

*(ਪੰਨਾ ੧੦੫੭)*

*ਤਥਾ:-*ਸਾਸਤ ਬੇਦ ਸਿਮ੍ਰਿਤਿ ਸਭਿ ਸੋਧੇ ਸਭ ਏਕਾ ਬਾਤ ਪੁਕਾਰੀ॥
ਬਿਨੁ ਗੁਰ ਮੁਕਤਿ ਨ ਕੋਊ ਪਾਵੈ ਮਨਿ ਵੇਖਹੁ ਕਰਿ ਬੀਚਾਰੀ॥

ਅਠਸਠਿ ਮਜਨੁ ਕਰਿ ਇਸਨਾਨਾ ਭ੍ਰਮਿ ਆਏ ਧਰ ਸਾਰੀ॥
ਅਨਿਕ ਸੋਚ ਕਰਹਿ ਦਿਨ ਰਾਤੀ ਬਿਨੁ ਸਤਿਗੁਰ ਅੰਧਿਆਰੀ॥

*(ਗੂਜਰੀ ਮਹਲਾ ੫, ਪੰਨਾ ੪੯੫)*

ਗੁਰੂ ਦੇ ਸਬੰਧ ਵਿਚ ਜੋ ਪ੍ਰਮਾਣ ਹੈ ਉਹ ਆਸਾ ਦੀ ਵਾਰ ਸਟੀਕ ਦਾ ੧੨ ਪੰਨੇ ਤੋਂ ੨੨ ਤੱਕ ਪੜ੍ਹੋ। ਹੁਣ ਗੁਰਬਾਣੀ ਕਾ ਮਹਾਤਮ ਦੱਸਦੇ ਹਨ:-

**ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥**

ਹੇ ਸਤਿਗੁਰਾਂ ਦੇ ਪਿਆਰਿਓ ਸਿੱਖੋ ! ਆਓ ਆਪਸ ਵਿਚ ਰਲਕੇ ਸੱਚੀ ਬਾਣੀ ਗਾਓ।*

*ਯਥਾ:*-ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ॥

*(ਸਿਰੀਰਾਗ ਮ: ੩, ਪੰਨਾ ੬੭)*

**ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥**

ਬਾਣੀ ਤਾਂ ਗੁਰਾਂ ਦੀ ਹੀ ਗਾਵਣਾ ਕਰੋ, ਜੋ ਬਾਣੀਆਂ ਦੀ ਸਿਰਿ=ਸ਼੍ਰੋਮਣੀ ਬਾਣੀ ਹੈ।

*ਯਥਾ:*- ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥ *(ਪੰਨਾ ੯੮੨)*

*ਤਥਾ:*- ਧੁਰ ਕੀ ਬਾਣੀ ਆਈ ਤਿਨ ਸਗਲੀ ਚਿੰਤ ਮਿਟਾਈ॥

*ਤਥਾ:*- ਸਤਿਗੁਰ ਕੀ ਬਾਣੀ ਸਤਿ ਸਤਿ ਕਰ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਏ॥ *(ਗਉੜੀ ਵਾਰ, ਪੰਨਾ ੩੦੮)*

*ਤਥਾ:*- ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥

*(ਗਉੜੀ ਵਾਰ, ਪੰਨਾ ੩੦੪)*

---

*(੧) ਸੁਧਾ ਕੀ ਤਰੰਗਨੀ ਸੀ: ਰੋਗ ਭ੍ਰਮ ਭੰਗਨੀ ਹੈ, ਮਹਾ ਸ਼੍ਵੇਤ ਰੰਗਨੀ ਮਹਾਨ ਮਨ ਮਾਨੀ ਹੈ।
ਕਿਧੋ ਯਹ ਹੰਸਨੀ ਸੀ ਮਾਨਸ ਵਤੰਸਨੀ ਹੈ, ਗੁਨੀਨ ਪ੍ਰਸੰਸਨੀ ਸਰਬ ਜਗ ਜਾਨੀ ਹੈ।
ਕਿਧੋ ਚੰਦ ਚਾਂਦਨੀ ਸੀ, ਮੋਹਘਾਮ ਮੰਦਨੀ ਹੈ, ਰਿਦੇ ਕੀ ਅਨੰਦਨੀ ਸਦੀਵ ਸੁਖਦਾਨੀ ਹੈ।
ਪ੍ਰੇਮ ਪਟਰਾਨੀ ਸਯਾਨੀ ਗਿਆਨ ਕੀ ਜਨਨ ਜਾਨੀ, ਗੁਣੀ ਭਨੀ ਬਾਣੀ ਤਾ ਕੀ ਗੁਰੂ ਗੁਰਬਾਣੀ ਹੈ।*

*(ਨਾਨਕ ਪ੍ਰਕਾਸ਼ ਅਧਿ:੨੪)*

*(੨) ਤੀਨੋ ਲੋਕ ਦਸੋ ਦਿਸਾਂ ਚੌਦਾਂ ਹੀ ਭਵਨ ਵਿਚ, ਕੋਨ ਹੈ ਸਹਾਈ ਰਾਖਾ ਸਚਾ ਇਸ ਪ੍ਰਾਨੀ ਦਾ।
ਤਾਰਨਾ ਉਬਾਰਨਾ ਉਧਾਰਨਾ ਹੈ ਵਸ ਕਿਦੇ, ਲੋਕ ਪ੍ਰਲੋਕ ਵਿਚ ਜਿੰਦੜੀ ਨਿਮਾਣੀ ਦਾ।
ਇਕੋ ਸਮਰੱਥ ਗੁਰੂ ਗ੍ਰੰਥ ਸੰਸਾਰ ਵਿਚ, ਬਾਣੀ ਹੈਗੀ ਅੰਮ੍ਰਿਤ ਸ੍ਰੀ ਗੁਰੂ ਜੀ ਵਖਾਣੀ ਦਾ।
ਬਾਣੀ ਤਰਾਨੀ ਤੇ ਲੰਘਾਨੀ ਭਵ ਸਿੰਧ ਤਾਂਹੀ, ਫੜੋ ਜਗ ਆਓ ਸਹਾਰਾ ਗੁਰਬਾਣੀ ਦਾ।*

*(੩) ਪੰਚ ਬਾਰ ਗੰਗ ਜਾਇ, ਬਾਰ ਪੰਚ ਪ੍ਰਾਗ ਨ੍ਹਾਇ, ਤੈਸਾ ਪੁੰਨ ਏਕ ਗੁਰਸਿਖ ਕਉ ਨ੍ਹਵਾਏ ਕਾ।
ਸਿਖ ਕਉ ਪਿਲਾਇ ਪਾਨੀ ਭਾਉ ਕਰਿ ਕੁਰਖੇਤ, ਅਸ੍ਵਮੇਧ ਜਗ ਫਲ ਸਿਖ ਕਉ ਜਿਵਾਏ ਕਾ।
ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ, ਤੈਸਾ ਪੁੰਨ ਸਿਖ ਕਉ ਇਕ ਸਬਦ ਸਿਖਾਏ ਕਾ।
ਜੈਸੇ ਬੀਸ ਬਾਰ ਦਰਸਨ ਸਾਧ ਕੀਆ ਕਾਹੂ, ਤੈਸਾ ਫਲ ਸਿਖ ਕਉ ਚਾਪਿ ਪਗ ਸੁਆਏ ਕਾ॥ ੬੭੩॥*

*(ਕਬਿੱਤ ਭਾ: ਗੁਰਦਾਸ ਜੀ)*

ਤਥਾ:- ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥

(ਸਿਰੀਰਾਗ ਮ:੩ ਪੰਨਾਂ ੬੭)

ਤਥਾ:- ਸਤਿਗੁਰ ਕੀ ਬਾਣੀ ਸਤਿ ਸਤਿ ਕਰ ਮਾਨਹੁ ਇਉ ਆਤਮ ਰਾਮੈ ਲੀਨਾ ਹੇ॥

(ਮਾਰੂ ਸੋਲਹੇ ਮ: ੧, ਪੰਨਾ ੧੦੨੮)

ਤਥਾ:-ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ॥
ਗੁਰ ਪੂਰੇ ਕੀ ਬਾਣੀ ਜਪਿ ਅਨਦੁ ਕਰਹੁ ਨਿਤ ਪ੍ਰਾਣੀ॥

(ਸੋਰਠਿ ਮ: ੫, ਪੰਨਾ ੬੧੬)

ਤਥਾ:- ਜੀਉ ਪਿੰਡੁ ਸਭੁ ਹੈ ਤਿਸੁ ਕੇਰਾ॥ ਸਚਾ ਸਾਹਿਬੁ ਠਾਕੁਰੁ ਮੇਰਾ॥
ਨਾਨਕ ਗੁਰਬਾਣੀ ਹਰਿ ਪਾਇਆ ਹਰਿ ਜਪੁ ਜਾਪਿ ਸਮਾਹਾ ਹੇ॥

(ਪੰਨਾ ੧੦੫੮)

ਤਥਾ:- ਗੁਰਬਾਣੀ ਵਰਤੀ ਜਗ ਅੰਤਰਿ ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥

(ਪੰਨਾ ੧੦੬੬)

ਤਥਾ:-ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ॥

(ਪੰਨਾ ੧੦੬੫)

ਤਥਾ:- ਪੂਰੇ ਗੁਰ ਕੀ ਪੂਰੀ ਬਾਣੀ॥ ਪੂਰੈ ਲਾਗਾ ਪੂਰੇ ਮਾਹਿ ਸਮਾਣੀ॥
ਚੜੈ ਸਵਾਇਆ ਨਿਤ ਨਿਤ ਰੰਗਾ ਘਟੈ ਨਾਹੀ ਤੋਲੀਜਾ ਹੇ॥੧੫॥ (ਪੰਨਾ ੧੦੭੪)

ਤਥਾ:- ਊਤਮ ਬਾਣੀ ਗਾਉ ਗੋੁਪਾਲਾ॥ ਸਾਧਸੰਗਤਿ ਕੀ ਮੰਗਹੁ ਰਵਾਲਾ॥

(ਪੰਨਾ ੧੦੮੫

ਤਥਾ:- ਜਿਨ ਬਾਣੀ ਸਿਉ ਚਿਤੁ ਲਾਇਆ ਸੇ ਜਨ ਨਿਰਮਲ ਪਰਵਾਣੁ॥
ਨਾਨਕ ਨਾਮ ਤਿਨ੍ਾ ਕਦੇ ਨ ਵੀਸਰੈ ਸੇ ਦਰਿ ਸਚੇ ਜਾਣੁ॥

(ਆਸਾ ਮ: ੩, ਪੰਨਾ ੪੨੯)

## ਜਿਨ ਕਉ ਨਦਰਿ ਕਰਮੁ ਹੋਵੈ ਹਿਰਦੈ ਤਿਨਾ ਸਮਾਣੀ॥

ਜਿਨ੍ਹਾਂ ਉੱਤੇ ਨਦਰਿ=ਨਦਰੀ ਪਰਮਾਤਮਾ ਦੀ ਬਖ਼ਸ਼ਿਸ਼ ਤੇ ਮੇਹਰ ਦੀ ਦ੍ਰਿਸ਼ਟੀ ਹੁੰਦੀ ਹੈ, ਇਹ ਗੁਰਬਾਣੀ ਉਨ੍ਹਾਂ ਦੇ ਹਿਰਦੇ ਵਿਚ ਸਮਾਉਂਦੀ ਹੈ ਅਤੇ ਉਹ ਤਦ ਰੂਪ ਹੋ ਕੇ ਗੁਰਬਾਣੀ ਦਾ ਹੀ ਰਸ ਮਾਣਦੇ ਰਹਿੰਦੇ ਹਨ।

## ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ॥

ਗੁਰਬਾਣੀ ਦੇ ਆਸ੍ਰਿਤ ਹੋ ਕੇ ਨਾਮ ਅੰਮ੍ਰਿਤ ਨੂੰ ਪੀਵੋ ਤੇ ਸਦਾ ਹਰੀ ਦੇ ਰੰਗਿ=ਆਨੰਦ ਵਿਚ ਰਵੋ, ਹਮੇਸ਼ਾਂ ਸਾਰਿਗਪਾਣੀ=ਪਰਮੇਸ਼ਰ ਨੂੰ ਜਪਦੇ ਰਹੋ।

## ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ॥੨੩॥

ਗੁਰੂ ਜੀ ਆਖਦੇ ਹਨ— ਹੇ ਭਾਈ ! ਇਸ ਸੱਚੀ ਗੁਰਬਾਣੀ ਨੂੰ ਸਦਾ ਗਾਂਵਦੇ ਰਹੋ॥ ੨੩॥

ਇਹ ਸ਼ਬਦ ਬਾਣੀ ਦੇ ਸੁਨਣ ਕਰਕੇ ਕਾਲ ਤੋਂ ਬਚ ਜਾਂਦਾ ਹੈ।

ਯਥਾ-ਅਫਰਿਓ ਜਮੁ ਮਾਰਿਆ ਨ ਜਾਈ॥ ਗੁਰ ਕੇ ਸਬਦੈ ਨੇੜਿ ਨ ਆਈ॥

ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ॥

(ਪੰਨਾ ੧੦੫੪

## ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥

ਸਤਿਗੁਰਾਂ ਦੀ ਬਾਣੀ ਤੋਂ ਬਿਨਾਂ ਹੋਰ ਸਭ ਬਾਣੀ ਕੱਚੀ ਹੈ, ਕਿਉਂਕਿ ਇਹ ਬਾਣੀ ਈਸ਼ਵਰ ਰਚਤ ਹੈ ਬਾਕੀ ਬਾਣੀ ਮਨੁੱਖ ਰਚਤ ਹੈ।

ਯਥਾ:- ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥

(ਸੂਹੀ ਮ: ੫, ਪੰਨਾ ੭੬੩)

ਤਥਾ- ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥

(ਤਿਲੰਗ ਮ: ੧, ਪੰਨਾ ੭੨੨)

ਵਾ:- ਸਤਿ=ਤ੍ਰੈ ਕਾਲ ਅਬਾਧ ਗੁਰੂ=ਪੂਜਨੀਕ ਚੇਤਨ ਜੋ ਪਰਮੇਸ਼ਰ ਹੈ ਉਸ ਦੇ ਨਾਮ ਤੋਂ ਬਿਨਾਂ ਹੋਰ ਸਭ ਬਾਣੀ ਕੱਚੀ ਹੈ। ਜਿਸ ਬਾਣੀ ਵਿਖੇ ਗੁਰੂ ਅਤੇ ਪਰਮੇਸ਼ਰ ਦੀ ਮਹਿਮਾ ਨਹੀਂ ਹੈ। ਉਹ ਅਧੋਗਤੀ ਨੂੰ ਪਹੁੰਚਾਣ ਵਾਲੀ ਹੈ, ਇਸੀ 'ਤੇ ਉਹ ਬਾਣੀ ਕੱਚੀ ਕਹੀ ਹੈ।

## ਬਾਣੀ ਤ ਕਚੀ ਸਤਿਗੁਰੂ ਬਾਝਹੁ ਹੋਰ ਕਚੀ ਬਾਣੀ॥

ਸਤਿਗੁਰੂ ਤੋਂ ਬਿਨਾਂ ਹੋਰ ਤਾਂ ਸਭ ਬਾਣੀ ਕੱਚੀ ਹੈ, ਸਚਮੁਚ ਹੋਰ ਸਭ ਬਾਣੀ ਕੱਚੀ ਹੈ, ਕਿਉਂਕਿ ਕਮਾਈ ਵਾਲਿਆਂ ਨੇ ਨਹੀਂ ਕਥਨ ਕੀਤੀ ਹੋਈ ਤੇ ਗੁਰਾਂ ਨੇ ਪਹਿਲੇ ਆਪ ਕਮਾਈ ਕਰਕੇ ਆਪਣੇ ਆਪ ਨੂੰ ਸਾਧਨਾਂ ਨਾਲ ਘੜ ਕੇ, ਜਪ ਤਪ ਕਰਕੇ, ਸੇਵਾ ਦੀ ਕਮਾਈ ਘਾਲ ਕੇ, ਅੰਮ੍ਰਿਤ ਵੇਲੇ ਨਾਮ ਜਪ ਕੇ, ਸਤ ਸੰਤੋਖ ਵਿਚ ਰਹਿ ਕੇ ਪਰਮੇਸ਼ਰ ਦੇ ਭਾਣੇ ਉੱਪਰ ਅਟੱਲ ਨਿਸਚਾ ਰਖਦਿਆਂ ਹੋਇਆਂ ਆਪਣੇ ਆਪ ਨੂੰ ਕੰਚਨ ਵਰਗਾ ਸ਼ੁੱਧ ਕਰਕੇ ਇਹ ਬਾਣੀ ਉਚਾਰੀ ਹੈ।

ਇਸ ਕਰਕੇ ਗੁਰਾਂ ਦੀ ਬਾਣੀ ਸੱਚੀ ਹੈ।

## ਕਹਦੇ ਕਚੇ ਸੁਣਦੇ ਕਚੇ ਕਚੀਂ ਆਖਿ ਵਖਾਣੀ॥

ਹੋਰ ਬਾਣੀ ਦੇ ਕਹਿਣ ਵਾਲੇ, ਭਾਵ ਪੜ੍ਹਨ ਵਾਲੇ ਪੁਰਸ਼ ਕੱਚੇ ਹਨ, ਸੁਨਣ ਵਾਲੇ ਭੀ ਕੱਚੇ ਹਨ, ਕਿਉਂਕਿ ਉਹ ਬਾਣੀ ਕਚੀਂ=ਕਚਿਆਂ ਨੇ ਭਾਵ ਧਾਰਨਾ ਤੋਂ ਬਿਨਾਂ ਜਿਨ੍ਹਾਂ ਨੇ ਕਮਾਈ ਨਹੀਂ ਕੀਤੀ ਹੋਈ ਉਨ੍ਹਾਂ ਨੇ ਆਖ ਕੇ ਵਰਨਣ ਕੀਤੀ ਹੈ।

ਯਥਾ-ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ॥

(ਨਟ ਮਹਲਾ ੪, ਪੰਨਾ ੯੮੧)

## ਹਰਿ ਹਰਿ ਨਿਤ ਕਰਹਿ ਰਸਨਾ ਕਹਿਆ ਕਛੂ ਨ ਜਾਣੀ॥

ਉਹ ਨਾਮ ਅਭਿਆਸੀ ਨਹੀਂ ਹਨ, ਪਰੰਤੂ ਲੋਕਾਂ ਨੂੰ ਦਿਖਾਣ ਵਾਸਤੇ ਐਵੇਂ ਕਥਨੀ ਮਾਤ੍ਰ ਜੀਭ ਸੇ ਨਿਤ੍ਯ ਪ੍ਰਤੀ ਹਰਿ ਹਰਿ ਉਚਾਰਣਾ ਕਰਦੇ ਹਨ, ਉਨ੍ਹਾਂ ਨੇ ਬਾਣੀ ਵਿੱਚ ਜੋ ਕੁਝ ਕਿਹਾ ਹੈ, ਉਸ ਨੂੰ ਆਪ ਤਾਂ ਕੁਝ ਜਾਣਦੇ ਭਾਵ ਸਮਝਦੇ ਨਹੀਂ ਹਨ ਤੇ ਬਰੋਬਰੀ ਵੱਡਿਆਂ ਦੀ ਕਰਦੇ ਹਨ, ਪਰੰਤੂ ਉਹ ਬਰੋਬਰੀ ਕਰਨ ਵਾਲੇ

ਪੁਰਸ਼ ਕੱਚੇ ਪਿੱਲੇ ਹਨ।

*ਯਥਾ-* ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥
ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ ਸੇ ਕੂੜਿਆਰ ਕੂੜੇ ਝੜਿ ਪੜੀਐ॥
ਓਨ੍ਾ ਅੰਦਰਿ ਹੋਰੁ ਮੁਖਿ ਹੋਰੁ ਹੈ ਬਿਖੁ ਮਾਇਆ ਨੋ ਝਖਿ ਮਰਦੇ ਕੜੀਐ॥
*(ਗਉੜੀ ਵਾਰ ਪਉੜੀ ੯ ਪੰਨਾ ੩੦੪)*

## ਚਿਤੁ ਜਿਨ ਕਾ ਹਿਰਿ ਲਇਆ ਮਾਇਆ ਬੋਲਨਿ ਪਏ ਰਵਾਣੀ॥

ਜਿਨ੍ਹਾਂ ਦਾ ਦਿਲ ਮਾਇਆ ਨੇ ਹਿਰਿ ਲਇਆ=ਚੁਰਾ ਲਿਆ, ਭਾਵ ਖੋਹ ਲਿਆ ਹੈ, ਉਹ ਰਵਾਣੀ=ਪੌਣ ਦੇ ਬੁੱਲਿਆਂ ਵਾਂਗੂ ਵਿਅਰਥ ਬਚਨਾਂ ਦੇ ਬੋਲਣੇ ਵਿਖੇ ਪਏ ਹੋਇ ਹੈਂ।

## ਕਹੈ ਨਾਨਕੁ ਸਤਿਗੁਰੂ ਬਾਝਹੁ ਹੋਰ ਕਚੀ ਹੈ ਬਾਣੀ॥੨੪॥

ਗੁਰੂ ਜੀ ਕਹਿੰਦੇ ਹਨ— ਹੇ ਭਾਈ ! ਸਤਿਗੁਰਾਂ ਦੀ ਬਾਣੀ ਤੋਂ ਬਿਨਾਂ ਹੋਰ ਸਭ ਬਾਣੀ ਕੱਚੀ ਹੈ॥ ੨੪॥

## ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ॥

ਗੁਰਾਂ ਦਾ ਉਪਦੇਸ਼ ਗਹਿਣਾ ਹੈ, ਜਿਸ ਗੁਰ ਉਪਦੇਸ਼ ਰੂਪ ਗਹਿਣੇ ਵਿੱਚ ਹੀਰੇ=ਨਾਮ ਅਤੇ ਰਤੰਨੁ=ਵੈਰਾਗ ਆਦਿਕ ਸ਼ੁਭ ਗੁਣ ਜੜਤਕਾਰੀ ਹਨ।

*ਵਾ:-* ਗੁਰਾਂ ਦਾ ਸ਼ਬਦ ਰਤਨ ਰੂਪ ਹੈ, ਜਿਸ ਵਿੱਚ ਨਾਮਾ ਰੂਪ ਹੀਰੇ ਜੜਤਕਾਰੀ ਹਨ।

## ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ॥

ਜਿਸ ਵੇਲੇ ਰਤਨ ਰੂਪ ਗੁਰ ਉਪਦੇਸ਼ ਵਿਖੇ ਮਨ ਲੱਗਾ, ਤਿਸ ਵੇਲੇ ਏਹੁ=ਇਸ ਜੀਵ ਦਾ ਬ੍ਰਹਮ ਵਿਖੇ ਸਮਾਉਣਾ ਹੋਇਆ।

*ਵਾ:-* ਏਹੁ=ਇਸ ਜੀਵ ਨੂੰ ਬੜਾ ਭਾਰੀ ਸਮਾਉ=ਸਮੁਾੜਾ ਭਾਵ ਅਨੰਦ ਪ੍ਰਾਪਤ ਹੋਇਆ।

## ਸਬਦ ਸੇਤੀ ਮਨੁ ਮਿਲਿਆ ਸਚੈ ਲਾਇਆ ਭਾਉ॥

ਜਿਸ ਦਾ ਗੁਰਾਂ ਦੇ ਉਪਦੇਸ਼ ਨਾਲ ਮਨ ਮਿਲਿਆ ਹੈ ਉਸ ਨੇ ਸੱਚੇ ਪਰਮਾਤਮਾ ਵਿਖੇ ਭਾਉ=ਪ੍ਰੇਮ ਲਗਾਇਆ ਹੈ।

## ਆਪੇ ਹੀਰਾ ਰਤਨੁ ਆਪੇ ਜਿਸ ਨੋ ਦੇਇ ਬੁਝਾਇ॥

ਜਿਸ ਨੂੰ ਪਰਮਾਤਮਾ ਆਪ ਸਮਝਾ ਦੇਂਦਾ ਹੈ, ਉਹ ਐਸੇ ਨਿਸਚੇ ਕਰਦਾ ਹੈ ਕਿ ਉਹ ਆਪ ਹੀ ਹੀਰਾ ਰੂਪ ਹੈ ਆਪ ਹੀ ਰਤਨ ਰੂਪ ਹੈ।

*ਵਾ:-* ਆਪ ਹੀ ਹੀਰਾ=ਨਾਮ ਅਤੇ ਆਪ ਹੀ ਰਤਨ=ਵੈਰਾਗ ਰੂਪ ਹੈ।

## ਕਹੈ ਨਾਨਕੁ ਸਬਦੁ ਰਤਨੁ ਹੈ ਹੀਰਾ ਜਿਤੁ ਜੜਾਉ॥੨੫॥

ਗੁਰੂ ਜੀ ਆਖਦੇ ਹਨ— ਹੇ ਪਿਆਰਿਓ ! ਗੁਰਾਂ ਦਾ ਸ਼ਬਦ ਰਤਨ ਰੂਪ ਹੈ, ਜਿਸ ਵਿਚ ਨਾਮਾ ਰੂਪ ਹੀਰੇ ਜੜਤਕਾਰੀ ਹਨ॥ ੨੫॥

## ਸਿਵ ਸਕਤਿ ਆਪਿ ਉਪਾਇ ਕੈ ਕਰਤਾ ਆਪੇ ਹੁਕਮੁ ਵਰਤਾਏ ॥

ਹੇ ਭਾਈ ! ਉਹ ਸਿਵ=ਕਲਿਆਣ ਰੂਪ ਪਰਮਾਤਮਾ ਸਕਤੀ=ਮਾਯਾ ਦੁਆਰੇ ਆਪ ਜਗਤ ਨੂੰ ਉਤਪੰਨ ਕਰਕੇ, ਫੇਰ ਕਰਤਾ ਪੁਰਖ ਵਾਹਿਗੁਰੂ ਉਨ੍ਹਾਂ ਉੱਤੇ ਆਪ ਹੁਕਮ ਵਰਤਾਉਂਦਾ ਹੈ।

ਸਾਰੀ ਦੁਨੀਆਂ ਉਸ ਦੇ ਹੁਕਮ ਵਿਚ ਹੈ।

*ਯਥਾ:-* ਹੁਕਮੇ ਆਇਆ ਹੁਕਮਿ ਸਮਾਇਆ ॥ ਹੁਕਮੇ ਦੀਸੈ ਜਗਤੁ ਉਪਾਇਆ ॥
ਹੁਕਮੇ ਸੁਰਗੁ ਮਛੁ ਪਇਆਲਾ ਹੁਕਮੇ ਕਲਾ ਰਹਾਇਦਾ ॥ ੧੦ ॥
ਹੁਕਮੇ ਧਰਤੀ ਧਉਲ ਸਿਰਿ ਭਾਰੰ ॥ ਹੁਕਮੇ ਪਉਣ ਪਾਣੀ ਗੈਣਾਰੰ ॥
ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖਿਲਾਇਦਾ ॥ ੧੧ ॥
ਹੁਕਮੇ ਆਡਾਣੇ ਆਗਾਸੀ ॥ ਹੁਕਮੇ ਜਲ ਥਲ ਤ੍ਰਿਭਵਣ ਵਾਸੀ ॥
ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ ॥ ੧੨ ॥
ਹੁਕਮਿ ਉਪਾਏ ਦਸ ਅਉਤਾਰਾ ॥ ਦੇਵ ਦਾਨਵ ਅਗਣਤ ਅਪਾਰਾ ॥

*(ਮਾਰੂ ਸੋਲਹੇ, ਪੰਨਾ ੧੦੩੭)*

ਉਸ ਪ੍ਰਭੂ ਨੇ ਦਸ ਅਵਤਾਰ ਭੀ ਅਪੁਣੇ ਹੁਕਮ ਵਿਚ ਪੈਦਾ ਕੀਤੇ ਹਨ।

*ਪ੍ਰਸ਼ਨ-* ਦਸ ਅਵਤਾਰਾਂ ਦੇ ਨਾਮ ਕੀ ਹਨ?

*ਉੱਤਰ-* ਦੋ ਬਨ ਚਰ, ਦੋ ਬਾਰ ਚਰ, ਚਾਰ ਬਿਪਰ, ਦੁਇ ਭੂਪ ॥
ਇਨ ਦਸਹਨ ਕੋ ਬੰਦ ਕੇ, ਤੁਲਸੀ ਤਰ ਭਵ ਸਿੰਧ ॥

*ਅਰਥ-* ਬਨ ਵਿਖੇ ਵਿਚਰਨ ਵਾਲੇ ਦੋ ਅਵਤਾਰ ਬਰਾਹ ਤੇ ਨਰ ਸਿੰਘ। ਬਾਰ=ਜਲ ਵਿਚ ਵਿਚਰਨ ਵਾਲੇ ਦੋ ਅਵਤਾਰ ਮੱਛ, ਕੱਛ। ਚਾਰ ਅਵਤਾਰ ਬ੍ਰਾਹਮਣ ਜਾਤੀ ਚੋਂ ਹੋਇ:- ਬੋਧਾ ੧, ਬਾਵਨ ੨, ਪਰਸ ਰਾਮ ੩, ਨਿਹਕਲੰਕ ੪। ਦੋ ਅਵਤਾਰ ਭੂਪ=ਰਾਜਾ ਰੂਪ ਹੋਇ ਹਨ:- ਸ੍ਰੀ ਰਾਮ ਚੰਦ੍ਰ ਅਤੇ ਕ੍ਰਿਸ਼ਨ ਜੀ ਇਹ ਦਸ ਅਵਤਾਰ ਹੋਇ ਹਨ।

## ਹੁਕਮੁ ਵਰਤਾਏ ਆਪਿ ਵੇਖੈ ਗੁਰਮੁਖਿ ਕਿਸੈ ਬੁਝਾਇ ॥

ਆਪ ਹੁਕਮ ਵਰਤਾਉਂਦਾ ਹੈ, ਆਪ ਹੀ ਜੀਵਾਂ ਦੇ ਕਰਮ ਦੇਖਦਾ ਹੈ, ਆਪ ਹੀ ਕਿਸੇ ਵਿਰਲੇ ਗੁਰਮੁਖ ਨੂੰ ਆਪਣਾ ਹੁਕਮ ਸਮਝਾਉਂਦਾ ਹੈ।

## ਤੋੜੇ ਬੰਧਨ ਹੋਵੈ ਮੁਕਤੁ ਸਬਦੁ ਮੰਨਿ ਵਸਾਏ ॥

ਜੋ ਗੁਰਮੁਖ ਗੁਰ ਸ਼ਬਦ ਨੂੰ ਮਨ ਵਿਖੇ ਵਸਾਂਦਾ ਹੈ, ਉਹ ਸੰਸਾਰਕ ਹਉਮੈ ਦੇ ਅਤੇ ਜਨਮ ਮਰਨ ਦੇ ਬੰਧਨ ਤੋੜ ਕੇ ਮੁਕਤ ਰੂਪ ਹੁੰਦਾ ਹੈ।

## ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵ ਲਾਏ ॥

ਉਹ ਪੁਰਸ਼ ਗੁਰਮੁਖ ਹੁੰਦਾ ਹੈ, ਜਿਸ ਨੂੰ ਪਰਮਾਤਮਾ ਆਪ ਕਰਦਾ ਹੈ। ਉਹ ਫਿਰ ਇੱਕ ਪਰਮੇਸ਼ਰ ਵਿਖੇ

ਲਿਵ ਲਗਾਂਦਾ ਹੈ।

## ਕਹੈ ਨਾਨਕੁ ਆਪਿ ਕਰਤਾ ਆਪੇ ਹੁਕਮੁ ਬੁਝਾਏ॥੨੬॥

ਗੁਰੂ ਜੀ ਆਪਣੇ ਹਨ— ਉਹ ਆਪ ਹੀ ਸਾਰਿਆਂ ਦਾ ਕਰਤਾ ਹੈ ਅਤੇ ਆਪ ਹੀ ਅਪੁਣਾ ਹੁਕਮ ਸਮਝਾਂਦਾ ਹੈ, ਭਾਵ ਹੁਕਮ ਮੰਨਣ ਦੀ ਸੋਝੀ ਬਖ਼ਸ਼ਦਾ ਹੈ॥ ੨੬॥

## ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥

ਸੰਸਾਰੀ ਜੀਵ ਸਤਾਈ ਸਿੰਮ੍ਰਿਤੀਆਂ, ਖਟ ਸ਼ਾਸਤ੍ਰਾਂ ਨੂੰ ਪੜ੍ਹ ਕੇ, ਪੁੰਨਾਂ ਪਾਪਾਂ ਦਾ ਹੀ ਵੀਚਾਰ ਕਰਦੇ ਹਨ, ਤੱਤ ਸਰੂਪ ਦੀ ਸੰਭਾਲ ਨਹੀਂ ਜਾਣਦੇ।

*ਯਥਾ*- ਸਿਮ੍ਰਿਤਿ ਸਾਸਤ ਅੰਤੁ ਨ ਜਾਣੈ॥ ਮੂਰਖੁ ਅੰਧਾ ਤਤੁ ਨ ਪਛਾਣੈ॥

*(ਪੰਨਾ ੧੦੬੧)*

*ਤਥਾ*-ਬੇਦ ਪੜਹਿ ਹਰਿ ਨਾਮੁ ਨ ਬੂਝਹਿ॥ ਮਾਇਆ ਕਾਰਣਿ ਪੜਿ ਪੜਿ ਲੂਝਹਿ॥
ਅੰਤਰਿ ਮੈਲੁ ਅਗਿਆਨੀ ਅੰਧਾ ਕਿਉ ਕਰਿ ਦੁਤਰੁ ਤਰੀਜੈ ਹੇ॥ ੧੪॥
ਬੇਦ ਬਾਦ ਸਭਿ ਆਖਿ ਵਖਾਣਹਿ॥ ਨ ਅੰਤਰੁ ਭੀਜੈ ਨ ਸਬਦੁ ਪਛਾਣਹਿ॥

*(ਮਾਰੂ ਸੋਲਹੇ ਮ: ੩, ਪੰਨਾ ੧੦੫੦)*

*ਤਥਾ*- ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ॥ ਵਾਦੁ ਵਖਾਣਹਿ ਤਤੁ ਨ ਜਾਣਾ॥
ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ॥ ੪॥

*(ਮਾਰੂ ਸੋਹਲੇ ਮ: ੧, ਪੰਨਾ ੧੦੩੨)*

## ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ॥

ਪੂਰਨ ਗੁਰਾਂ ਤੋਂ ਬਿਨਾਂ ਤੱਤ ਸਰੂਪ ਪਰਮਾਤਮਾ ਦੀ ਸਾਰ ਨਹੀਂ ਜਾਣੀ ਜਾਂਦੀ।

ਸੱਚਮੁਚ ਤੱਤ ਸਰੂਪ ਦੀ ਸਾਰ ਨਹੀਂ ਜਾਣੀ ਜਾਂਦੀ।

*ਯਥਾ:*- ਵਾਚਹਿ ਪੁਸਤਕ ਵੇਦ ਪੁਰਾਨਾਂ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾਂ॥
ਅਜਗਰ ਕਪਟੁ ਕਹਹੁ ਕਿਉ ਖੁਲੈ ਬਿਨੁ ਸਤਿਗੁਰ ਤਤੁ ਨ ਪਾਇਆ॥

*(ਮਾਰੂ ਸੋਲਹੇ ਮ: ੧, ਪੰਨਾ ੧੦੪੩)*

## ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥

ਸਾਰਾ ਸੰਸਾਰ ਤਿੰਨਾਂ ਗੁਣਾਂ ਕਰਕੇ ਭਰਮ ਵਿਚ ਸੁੱਤਾ ਪਿਆ ਹੈ, ਸੁੱਤਿਆਂ ਹੋਇਆਂ ਹੀ ਸਾਰੀ ਅਵਸਥਾ ਰੂਪ ਰਾਤ ਵਿਹਾਣੀ=ਬੀਤ ਗਈ।

## ਗੁਰ ਕਿਰਪਾ ਤੇ ਸੇ ਜਨ ਜਾਗੇ
## ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥

ਗੁਰੂ ਦੀ ਕਿਰਪਾ ਨਾਲ ਉਹ ਪੁਰਸ਼ ਜਾਗੇ ਹਨ, ਜਿਨ੍ਹਾਂ ਦੇ ਮਨ ਵਿਚ ਹਰੀ ਵਸ ਗਿਆ ਹੈ ਅਤੇ ਮੂੰਹੋਂ ਭੀ ਨਾਮ ਰੂਪ ਅੰਮ੍ਰਿਤ ਬਾਣੀ ਨੂੰ ਬੋਲਦੇ ਹਨ।

## ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ॥ ੨੭॥

ਗੁਰੂ ਜੀ ਆਖਦੇ ਹਨ-ਉਹ ਆਦਮੀ ਤੱਤ ਸਰੂਪ ਪਰਮਾਤਮਾ ਨੂੰ ਪਾਂਦਾ ਹੈ, ਜਿਸ ਨੂੰ ਹਰੀ ਰਾਤ ਦਿਨ ਲਿਵ ਲਾਗੈ=ਬਿਰਤੀ ਜੋੜਨ ਵਿਚ ਲਗਾਂਦਾ ਹੈ ਅਤੇ ਜਿਸ ਦੀ ਭਜਨ ਵਿਚ ਜਾਗਦਿਆਂ ਹੋਇਆਂ ਸਾਰੀ ਪ੍ਰਤੱਖ, ਵਾ:-ਅਵਸਥਾ ਰੂਪੀ ਰਾਤ ਵਿਹਾਣੀ=ਬੀਤਦੀ ਹੈ॥ ੨੭॥

## ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ॥

ਹੇ ਭਾਈ ! ਜੋ ਪਰਮਾਤਮਾ ਮਾਤਾ ਦੇ ਪੇਟ ਵਿਚ ਪ੍ਰਤਿਪਾਲਾ ਕਰਦਾ ਹੈ, ਉਸ ਨੂੰ ਮਨ ਚੋਂ ਕਿਉਂ ਵਿਸਾਰਨਾ=ਭੁਲਾਵਨਾ ਹੈ।

*ਯਥਾ:-* ਸਭਨਾ ਪ੍ਰਤਿਪਾਲ ਕਰੇ ਜਗਜੀਵਨੁ ਦੇਦਾ ਰਿਜਕੁ ਸੰਬਾਹਾ ਹੇ॥ ੨॥ *(ਪੰਨਾ ੧੦੫੫)*

*ਤਥਾ:-* ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥

*(ਸੋਰਠਿ ਮ: ੫ ਪੰਨਾ ੬੧੩)*

## ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ॥

ਏਡੇ ਵੱਡੇ ਦਾਤੇ ਪਰਮਾਤਮਾ ਨੂੰ ਮਨ ਵਿਚੋਂ ਕਿਉਂ ਭੁਲਾਵਨਾ ਹੈ, ਜੇਹੜਾ ਜਠਰ ਅਗਨੀ ਵਿਚ ਹੁੰਦਿਆਂ ਭੀ ਆਹਾਰੁ=ਭੋਜਨ ਪਹੁੰਚਾਂਦਾ ਹੈ।

ਯਥਾ- ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ॥ ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ॥

ਸਦਾ ਸਦਾ ਜਪੀਐ ਸੋ ਪ੍ਰੀਤਮੁ ਵਡੀ ਜਿਸੁ ਵਡਿਆਈ ਹੇ॥ ੩॥

*(ਪੰਨਾ ੧੦੭੧)*

## ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ॥

ਉਸ ਪੁਰਸ਼ ਨੂੰ ਕੋਈ ਪੋਹ ਨਹੀਂ ਸਕਦਾ, ਅਰਥਾਤ :- ਕੋਈ ਦੁਸ਼ਮਨ ਵਾਰ ਨਹੀਂ ਕਰ ਸਕਦਾ, ਜਿਸ ਨੂੰ ਪ੍ਰਮੇਸ਼ੂਰ ਆਪਣੀ ਲਿਵ ਵਿਚ ਲਗਾ ਲੈਂਦਾ ਹੈ।

[ਪੰਨਾ ੯੨੧]

## ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ।

ਆਪਣੀ ਲਿਵ ਵਿਖੇ ਉਹ ਪਰਮਾਤਮਾ ਆਪ ਹੀ ਲਗਾਂਵਦਾ ਹੈ, ਤਾਂ ਤੇ ਚਾਹੀਦਾ ਹੈ ਗੁਰਮੁਖਿ ਹੋ ਕੇ ਗੁਰਾਂ ਦੁਆਰੇ ਉਸ ਨੂੰ ਸਦਾ ਯਾਦ ਕਰੀਏ।

## ਕਹੈ ਨਾਨਕੁ ਏਵਡੁ ਦਾਤਾ ਸੋ ਕਿਉ ਮਨਹੁ ਵਿਸਾਰੀਐ॥ ੨੮॥

ਗੁਰੂ ਸਾਹਿਬ ਜੀ ਕਹਿੰਦੇ ਹਨ-ਹੇ ਪਿਆਰਿਓ ! ਏਡਾ ਵੱਡਾ ਜੋ ਪ੍ਰਮੇਸ਼ਰ ਹੈ, ਉਸ ਨੂੰ ਮਨ ਵਿਚੋਂ ਕਿਉਂ ਭੁਲਾਵਣਾ ਹੈ ਉਸ ਨੂੰ ਸਦਾ ਚੇਤੇ ਰੱਖੋ।

ਯਥਾ:-ਤੇਰੀ ਦਾਤਿ ਤੁਝੈ ਤੇ ਹੋਵੈ॥ ਦੇਹਿ ਦਾਨੁ ਸਭਸੈ ਜੰਤ ਲੋਐ॥
ਤੋਟਿ ਨ ਆਵੈ ਪੂਰ ਭੰਡਾਰੈ ਤ੍ਰਿਪਤਿ ਰਹੇ ਆਘੀਜਾ ਹੇ॥ ੮॥
ਜਾਚਹਿ ਸਿਧ ਸਾਧਿਕ ਬਨਵਾਸੀ॥ ਜਾਚਹਿ ਜਤੀ ਸਤੀ ਸੁਖਵਾਸੀ॥
ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ ਹੇ॥ ੯॥

(ਮਾਰੂ ਸੋਲਹੇ ਮ: ੫, ਪੰਨਾ ੧੦੭੪)

## ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥

ਹੇ ਭਾਈ ! ਜੇਹੋ ਜੇਹੀ ਜਠਰ ਅਗਨੀ ਮਾਤਾ ਦੇ ਪੇਟ ਵਿਚ ਹੈ, ਤੇਹੋ ਜੇਹੀ ਬਾਹਰ ਮਾਇਆ ਰੂਪ ਅਗਨੀ ਪਰਜੂਲਤ ਹੈ।

## ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥

ਪ੍ਰਤੱਖ ਮਾਇਆ ਅਤੇ ਅਗਨੀ ਸਭ ਪ੍ਰਕਾਰ ਸੇ ਇੱਕੋ ਜੇਹੀ ਹੈ ਸਾੜਨੇ ਨੂੰ, ਕਰਤੇ ਪੁਰਖ ਨੇ ਇਹ ਖੇਲ ਹੀ ਐਸਾ ਰਚਾਇਆ ਹੈ। ਜਿਵੇਂ ਜਠਰ ਅਗਨੀ ਖਾਧੇ ਹੋਇ ਅੰਨ ਨੂੰ ਭਸਮ ਕਰਦੀ ਹੈ, ਤਿਵੇਂ ਪ੍ਰਤੱਖ ਮਾਇਆ ਜੀਵ ਨੂੰ ਤ੍ਰਿਸ਼ਨਾ ਵਿਚ ਪਾ ਕੇ ਅੰਤਹਕਰਨ ਨੂੰ ਸਾੜਦੀ ਹੈ।

## ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥

ਜਾਂ ਉਸ ਪ੍ਰਮੇਸ਼ਰ ਦਾ ਭਾਣਾ=ਹੁਕਮ ਹੁੰਦਾ ਹੈ, ਤਾਂ ਜੀਵ ਜੰਮਦਾ ਹੈ ਅਤੇ ਪਰਵਾਰ ਵਿਖੇ ਸਾਰਿਆਂ ਨੂੰ ਭਲਾ ਭਾਇਆ=ਚੰਗਾ ਲਗਦਾ ਹੈ।

## ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥

ਮਾਤਾ ਦੇ ਪੇਟ ਤੋਂ ਬਾਹਰ ਨਿਕਲਣ ਕਰਕੇ ਜਦ ਪਰਮਾਤਮਾ ਵੱਲੋਂ ਲਿਵ ਛੁੜਕ ਗਈ ਤੇ ਮਾਇਆ ਨੇ ਅਪਣਾ ਅਮਰੁ=ਹੁਕਮ ਵਰਤਾਇਆ ਤਾਂ ਤ੍ਰਿਸ਼ਨਾ ਲੱਗ ਪਈ।

ਪ੍ਰਸ਼ਨ- ਮਾਇਆ ਕੀ ਹੈ, ਮਾਇਆ ਕਿਸ ਨੂੰ ਕਹਿੰਦੇ ਹਨ? ਉੱਤਰ-

## ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥

ਏਹੀ ਮਾਇਆ ਹੈ ਜਿਸ ਕਰਕੇ ਹਰੀ ਨਾਮ ਵਿਸਰ ਜਾਂਦਾ ਹੈ ਤੇ ਸੰਬੰਧੀਆਂ ਦਾ ਮੋਹ ਉਪਜਦਾ ਹੈ, ਵਾ:- ਪ੍ਰਤੱਖ ਮਾਯਾ ਦਾ ਮੋਹ ਉਪਜਦਾ ਹੈ, ਜਿਸ ਮੋਹ ਨੇ, ਵਾ:- ਮਾਇਆ ਨੇ ਇਸ ਨੂੰ ਦ੍ਵੈਤ ਭਾਅ ਵਿਖੇ ਲਗਾਇਆ ਹੈ।

## ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ॥ ੨੯॥

ਗੁਰੂ ਜੀ ਆਖਦੇ ਹਨ— ਗੁਰੂ ਦੀ ਕਿਰਪਾ ਕਰਕੇ ਜਿਨ੍ਹਾਂ ਦੀ ਪਰਮੇਸ਼ਰ ਵਿਖੇ ਲਿਵ ਲੱਗ ਗਈ ਹੈ, ਤਿਨ੍ਹਾਂ ਨੇ ਮਾਇਆ ਦੇ ਵਿਚ ਹੀ ਰਹਿ ਕੇ ਪ੍ਰਭੂ ਨੂੰ ਪਾਇਆ ਹੈ॥ ੨੯॥

ਯਥਾ- ਬਿਆਪਤ ਹਰਖ ਸੋਗ ਬਿਸਥਾਰ॥ ਬਿਆਪਤ ਸੁਰਗ ਨਰਕ ਅਵਤਾਰ॥
ਬਿਆਪਤ ਧਨ ਨਿਰਧਨ ਪੇਖਿ ਸੋਭਾ॥ ਮੂਲੁ ਬਿਆਧੀ ਬਿਆਪਸਿ ਲੋਭਾ॥ ੧॥



ਮਾਇਆ ਬਿਆਪਤ ਬਹੁ ਪਰਕਾਰੀ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ॥ ੧॥ ਰਹਾਉ॥
ਬਿਆਪਤ ਅਹੰਬੁਧਿ ਕਾ ਮਾਤਾ॥ ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ॥
ਬਿਆਪਤ ਹਸਤਿ ਘੋੜੇ ਅਰੁ ਬਸਤਾ॥ ਬਿਆਪਤ ਰੂਪ ਜੋਬਨ ਮਦ ਮਸਤਾ॥ ੨॥
ਬਿਆਪਤ ਭੂਮਿ ਰੰਕ ਅਰੁ ਰੰਗਾ॥ ਬਿਆਪਤ ਗੀਤ ਨਾਦੁ ਸੁਣਿ ਸੰਗਾ॥
ਬਿਆਪਤ ਸੇਜ ਮਹਲ ਸੀਗਾਰ॥ ਪੰਚ ਦੂਤ ਬਿਆਪਤ ਅੰਧਿਆਰ॥ ੩॥
ਬਿਆਪਤ ਕਰਮ ਕਰੈ ਹਉ ਫਾਸਾ॥ ਬਿਆਪਤਿ ਗਿਰਸਤ ਬਿਆਪਤ ਉਦਾਸਾ॥
ਆਚਾਰ ਬਿਉਹਾਰ ਬਿਆਪਤ ਇਹ ਜਾਤਿ॥ ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ॥ ੪॥
ਸੰਤਨ ਕੇ ਬੰਧਨ ਕਾਟੇ ਹਰਿ ਰਾਇ॥ ਤਾ ਕਉ ਕਹਾ ਬਿਆਪੈ ਮਾਇ॥
ਕਹੁ ਨਾਨਕ ਜਿਨਿ ਧੂਰਿ ਸੰਤ ਪਾਈ॥ ਤਾ ਕੈ ਨਿਕਟਿ ਨ ਆਵੈ ਮਾਈ॥ ੫॥

*(ਗਉੜੀ ਗੁਆਰੇਰੀ ਮਹਲਾ ੫, ਪੰਨਾ ੧੮੧)*

## ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ॥

ਹਰਿ ਆਪ ਅਮੋਲਕ ਹੈ, ਉਹ ਕਿਸੇ ਮੁੱਲ ਕਰਕੇ ਭਾਵ, ਧਨ ਪਦਾਰਥ ਨਾਲ ਨਹੀਂ ਪਾਇਆ ਜਾਂਦਾ।

*ਯਥਾ-* ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥ ੧॥

*(ਪੰਨਾ ੩੨੭)*

## ਮੁਲਿ ਨ ਪਾਇਆ ਜਾਇ ਕਿਸੈ ਵਿਟਹੁ ਰਹੇ ਲੋਕ ਵਿਲਲਾਇ॥

ਉਹ ਪਰਮਾਤਮਾ ਕਿਸੇ ਮੁੱਲ ਨਾਲ ਭੀ ਕਿਸੇ ਵਿਟਹੁ=ਪਾਸੋਂ ਨਹੀਂ ਪਾਇਆ ਜਾਂਦਾ, ਬਹੁਤ ਸਾਰੇ ਲੋਕ ਵਿਲਲਾਇ=ਬਿਰਲਾਪ ਕਰ ਰਹੇ ਹਨ।

## ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ॥

ਜੈਸਾ ਹਰੀ ਅਮੋਲਕ ਹੈ, ਏਹੋ ਜੇਹੇ ਸਤਿਗੁਰੂ ਅਮੋਲਕ ਹਨ, ਜੇ ਉਹ ਮਿਲ ਜਾਣ ਤਾਂ ਤਿਸ ਗੁਰੂ ਨੂੰ ਅਪੁਣਾ ਸਿਰ ਅਰਪਣ ਕਰ ਦੇਈਏ ਜਿਸ 'ਤੇ ਹਿਰਦੇ ਚੋਂ ਆਪਾ ਭਾਅ ਹੰਕਾਰ ਚਲਿਆ ਜਾਵੇ।

## ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ॥

ਜੀਵ ਦੇ ਮਨ ਵਿਚ ਹਰੀ ਨਾਮ ਆ ਕੇ ਵਸ ਜਾਵੇ ਤਾਂ ਜਿਸ ਦਾ ਇਹ ਜੀਵ ਹੈ, ਤਿਸ ਪ੍ਰਭੂ ਨਾਲ ਮਿਲ ਪੈਂਦਾ ਹੈ।

## ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ
## ਜਿਨ ਹਰਿ ਪਲੈ ਪਾਇ॥ ੩੦॥

ਗੁਰੂ ਜੀ ਕਥਨ ਕਰਦੇ ਹਨ— ਓਹ ਹਰੀ ਆਪ ਅਮੋਲਕ ਹੈ, ਤਿਨ੍ਹਾਂ ਪੁਰਸ਼ਾਂ ਦੇ ਭਾਗ ਸਭ ਤੋਂ ਚੰਗੇ ਹਨ, ਜਿਨ੍ਹਾਂ ਦੇ ਬੁੱਧੀ ਰੂਪ ਪੱਲੇ ਵਿਖੇ ਹਰੀ ਆ ਕੇ ਪ੍ਰਾਪਤ ਹੋਇਆ ਹੈ॥ ੩੦॥

## ਹਰਿ ਰਾਸਿ ਮੇਰੀ ਮਨੁ ਵਣਜਾਰਾ॥

ਹੇ ਭਾਈ ! ਹਰੀ ਮੇਰੀ ਰਾਸ ਹੈ ਤੇ ਮੇਰਾ ਮਨ ਉਸ ਦਾ ਵਣਜਾਰਾ ਹੈ,

ਵਾ:- ਹਰੀ ਦੀ ਪ੍ਰਾਪਤੀ ਦੀ ਮੇਰੀ ਸ਼ਰਧਾ ਰੂਪ ਪੂੰਜੀ ਮੇਰੇ ਪਾਸ ਹੈ ਅਤੇ ਮੇਰਾ ਮਨ ਵਣਜਾਰਾ ਹੈ।

## ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ॥

ਹਰੀ ਮੇਰੀ ਰਾਸ ਹੈ, ਮੇਰਾ ਮਨ ਵਣਜਾਰਾ ਹੈ, ਪਰ ਇਹ ਗੱਲ ਕਿ ਹਰੀ ਮੇਰੀ ਰਾਸ ਹੈ, ਮੈਂ ਸਤਿਗੁਰਾਂ ਤੋਂ ਜਾਣੀ ਹੈ, ਵਾ:- ਸ਼ਰਧਾ ਰੂਪੀ ਰਾਸ ਸਤਿਗੁਰਾਂ ਤੋਂ ਜਾਣੀ ਹੈ।

## ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ॥

ਹੇ ਜੀਵੋ ! ਨਿਤਾਪ੍ਰਤੀ ਹਰਿ ਹਰਿ ਨਾਮ ਨੂੰ ਜਪਣਾ ਕਰੋ, ਮਨੁੱਖਾ ਦੇਹ ਰੂਪ ਦਿਹਾੜੀ ਦਾ ਇਹ ਲਾਭ ਖੱਟਣਾ ਕਰੋ।

*ਯਥਾ*-ਮੇਰੇ ਮਨ ਜਪੁ ਜਪਿ ਹਰਿ ਨਾਰਾਇਣ॥

ਕਬਹੂ ਨ ਬਿਸਰਹੁ ਮਨ ਮੇਰੇ ਤੇ ਆਠ ਪਹਰ ਗੁਨ ਗਾਇਣ॥ ੧॥

*(ਨਟ ਮ: ੫, ਪੰਨਾ ੯੭੯)*

## ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ॥

ਇਹ ਹਰੀ ਨਾਮ ਰੂਪੀ ਧਨ ਜੋ ਕਿਸੇ ਜਤਨ ਨਾਲ ਨਹੀਂ ਮਿਲਦਾ, ਇਹ ਤਾਂ ਉਹਨਾਂ ਨੂੰ ਮਿਲਦਾ ਹੈ, ਜਿਨਾਂ ਨੂੰ ਹਰੀ ਆਪ ਦੇਣਾ ਭਾਣਾ=ਚਾਹੁੰਦਾ ਹੈ।

## ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ॥ ੩੧॥

ਗੁਰੂ ਜੀ ਆਖਦੇ ਹਨ— ਹੇ ਭਾਈ ! ਹਰੀ ਮੇਰੀ ਰਾਸ ਹੈ, ਵਾ:- ਹਰੀ ਦੀ ਪ੍ਰਾਪਤੀ ਦੀ ਸ਼ਰਧਾ ਰੂਪ ਪੂੰਜੀ ਮੇਰੇ ਪਾਸ ਤੇ ਮੇਰਾ ਮਨ ਵਣਜਾਰਾ ਹੋ ਰਿਹਾ ਹੈ॥ ੩੧॥

## ਏ ਰਸਨਾ ਤੂ ਅਨ ਰਸਿ ਰਾਚਿ ਰਹੀ ਤੇਰੀ ਪਿਆਸ ਨ ਜਾਇ॥

ਹੇ ਰਸਨਾ ! ਹਰੀ ਸਿਮਰਨ ਦਾ ਰਸ ਛੱਡ ਕੇ ਤੂੰ ਅਨ=ਹੋਰ ਦੁਨੀਆਂ ਦੇ ਰਸਾਂ ਵਿਖੇ ਰਚ ਰਹੀ ਹੈਂ, ਇਸ ਕਰਕੇ ਤੇਰੀ ਤ੍ਰੇਹ ਨਹੀਂ ਜਾਂਦੀ।

*ਯਥਾ*- ਅਨ ਰਸ ਰਾਤੀ ਰਸਨਾ ਫੀਕੀ ਬੋਲੇ ਹਰਿ ਰਸੁ ਮੂਲਿ ਨ ਤਾਹਾ ਹੇ॥ *(ਪੰਨਾ ੧੦੫੮)*

ਏਸੇ ਵਾਸਤੇ ਕਿਹਾ ਹੈ- ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ॥ *(ਪੰਨਾ ੧੨੯੮)*

*ਤਥਾ*- ਆਠ ਪਹਰ ਜਿਹਵੇ ਆਰਾਧਿ॥ ਪਾਰਬ੍ਰਹਮ ਠਾਕੁਰ ਆਗਾਧਿ॥ *(ਗਉੜੀ ਮ: ੫, ਪੰਨਾ ੧੮੦)*

## ਪਿਆਸ ਨ ਜਾਇ ਹੋਰਤੁ ਕਿਤੈ ਜਿਚਰੁ ਹਰਿ ਰਸੁ ਪਲੈ ਨ ਪਾਇ॥

ਹੋਰ ਕਿਸੇ ਰਸ ਕਰਕੇ ਤੇਰੀ ਪਿਆਸ=ਤ੍ਰੇਹ ਨਹੀਂ ਜਾਵੇਗੀ, ਜਿੰਨਾਂ ਚਿਰ ਤੂੰ ਬੁੱਧੀ ਰੂਪੀ ਪੱਲੇ ਵਿਚ ਹਰੀ ਰਸ ਨੂੰ ਨਹੀਂ ਪਾਵੇਂਗੀ।

ਯਥਾ- ਆਨ ਰਸਾ ਜੇਤੇ ਤੈ ਚਾਖੇ॥ ਨਿਮਖ ਨ ਤ੍ਰਿਸਨਾ ਤੇਰੀ ਲਾਥੇ॥

ਹਰਿ ਰਸ ਕਾ ਤੂੰ ਚਾਖਹਿ ਸਾਦੁ॥ ਚਾਖਤ ਹੋਇ ਰਹਹਿ ਬਿਸਮਾਦੁ॥ ੧॥

ਅੰਮ੍ਰਿਤੁ ਰਸਨਾ ਪੀਉ ਪਿਆਰੀ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ॥ ੧॥ ਰਹਾਉ॥

ਹੇ ਜਿਹਵੇ ਤੂੰ ਰਾਮ ਗੁਣ ਗਾਉ॥ ਨਿਮਖ ਨਿਮਖ ਹਰਿ ਹਰਿ ਹਰਿ ਧਿਆਉ॥

*(ਗਉੜੀ ਮ: ੫, ਪੰਨਾ ੧੮੦)*

## ਹਰਿ ਰਸੁ ਪਾਇ ਪਲੈ ਪੀਐ ਹਰਿ ਰਸੁ ਬਹੁੜਿ ਨ ਤ੍ਰਿਸਨਾ ਲਾਗੈ ਆਇ॥

ਜੇ ਤੂੰ ਬੁੱਧੀ ਰੂਪ ਪੱਲੇ ਵਿਖੇ ਹਰੀ ਨਾਮ ਰਸ ਨੂੰ ਪਾਣਾ ਕਰੇਂ ਅਤੇ ਹਰੀ ਨਾਮ ਰਸ ਨੂੰ ਹੀ ਪੀਣਾ ਕਰੇਂ ਤਾਂ ਫਿਰ ਤੈਨੂੰ ਮਾਇਆ ਦੀ ਤ੍ਰਿਸ਼ਨਾ ਆ ਕੇ ਨਹੀਂ ਲਗੇਗੀ।

## ਏਹੁ ਹਰਿ ਰਸੁ ਕਰਮੀ ਪਾਈਐ ਸਤਿਗੁਰੁ ਮਿਲੈ ਜਿਸੁ ਆਇ॥

ਇਸ ਹਰੀ ਨਾਮ ਰਸ ਨੂੰ ਉਹ ਕਰਮੀ=ਭਾਗਾਂ ਵਾਲਾ ਜੀਵ ਪਾਂਦਾ ਹੈ, ਜਿਸ ਨੂੰ ਪੂਰਨ ਸਤਿਗੁਰ ਦੇਵ ਜੀ ਆ ਮਿਲਦੇ ਹਨ।

*ਵਾ:-* ਪਰਮੇਸ਼ਰ ਦੀ ਕਰਮੀ=ਕਿਰਪਾ ਕਰਕੇ ਜਿਸ ਨੂੰ ਸਤਿਗੁਰ ਦੇਵ ਜੀ ਆ ਕੇ ਮਿਲਦੇ ਹਨ, ਉਹ ਪੁਰਸ਼ ਇਸ ਹਰੀ ਨਾਮ ਰਸ ਨੂੰ ਪਾਂਵਦਾ ਹੈ।

## ਕਹੈ ਨਾਨਕੁ ਹੋਰਿ ਅਨ ਰਸ ਸਭਿ ਵੀਸਰੇ
## ਜਾ ਹਰਿ ਵਸੈ ਮਨਿ ਆਇ॥ ੩੨॥

ਗੁਰੂ ਜੀ ਆਖਦੇ ਹਨ— ਹੇ ਭਾਈ ! ਜਾਂ ਮਨ ਵਿਖੇ ਹਰੀ ਨਾਮ ਰਸ ਆ ਕੇ ਵਸ ਜਾਵੇ ਤਾਂ ਅਨ ਰਸ=ਦ੍ਵੈਤ ਦੇ ਹੋਰ ਸਾਰੇ ਰਸ, *ਵਾ:-* ਹੋਰ ਅਨ ਰਸ=ਕੁ-ਰਸ ਸਾਰੇ ਵਿਸਰ ਜਾਂਦੇ ਹਨ॥ ੩੨॥

## ਏ ਸਰੀਰਾ ਮੇਰਿਆ ਹਰਿ ਤੁਮ ਮਹਿ ਜੋਤਿ ਰਖੀ
## ਤਾ ਤੂ ਜਗ ਮਹਿ ਆਇਆ॥

ਹੇ ਮੇਰੇ ਸਰੀਰ ! ਜਦ ਹਰੀ ਨੇ ਤੇਰੇ ਵਿਚ ਆਪਣੀ ਜੋਤ ਰੱਖੀ ਹੈ, ਤਾਂਹੀ ਤੂੰ ਇਸ ਜਗਤ ਵਿਖੇ ਆਇਆ ਹੈਂ।

## ਹਰਿ ਜੋਤਿ ਰਖੀ ਤੁਧੁ ਵਿਚਿ ਤਾ ਤੂ ਜਗ ਮਹਿ ਆਇਆ॥

ਪਰਮੇਸ਼ਰ ਨੇ ਤੇਰੇ ਵਿਚ ਆਪਣੀ ਜੋਤਿ=ਸਤਾ ਰੱਖੀ ਹੈ, ਤਾਂਹੀ ਤੂੰ ਇਸ ਜਗਤ ਵਿਖੇ ਆਇਆ ਹੈਂ।

## ਹਰਿ ਆਪੇ ਮਾਤਾ ਆਪੇ ਪਿਤਾ ਜਿਨਿ ਜੀਉ ਉਪਾਇ ਜਗਤੁ ਦਿਖਾਇਆ।

ਸਰੀਰ ਦੀ ਉਤਪਤੀ ਜਿਵੇਂ ਪਰਤੱਖ ਮਾਤਾ ਪਿਤਾ ਤੋਂ ਹੁੰਦੀ ਹੈ। ਤਿਵੇਂ ਹਰੀ ਆਪ ਹੀ ਮਾਤਾ ਰੂਪ ਹੈ ਆਪ ਹੀ ਪਿਤਾ ਰੂਪ। ਹੇ ਜੀਵ! ਜਿਸ ਨੇ ਤੈਨੂੰ ਪੈਦਾ ਕਰਕੇ ਇਹ ਸਾਰਾ ਸੰਸਾਰ ਦਿਖਾਇਆ ਹੈ।

*ਯਥਾ:-* ਪਉੜੀ॥ ਹਰਿ ਜੀ ਮਾਤਾ ਹਰਿ ਜੀ ਪਿਤਾ ਹਰਿ ਜੀਉ ਪ੍ਰਤਿਪਾਲਕ॥
ਹਰਿ ਜੀ ਮੇਰੀ ਸਾਰ ਕਰੇ ਹਮ ਹਰਿ ਕੇ ਬਾਲਕ॥

*(ਮਾਰੂ ਵਾਰ ਡਖਣੇ ਸਲੋਕ ੨੧, ਪੰਨਾ ੧੧੦੧*

## ਗੁਰ ਪਰਸਾਦੀ ਬੁਝਿਆ ਤਾ ਚਲਤੁ ਹੋਆ ਚਲਤੁ ਨਦਰੀ ਆਇਆ॥

ਇਹ ਜੋ ਚਲਤੁ ਹੋਆ=ਕੌਤਕ ਰੂਪ ਸੰਸਾਰ ਉਤਪੰਨ ਹੋਇਆ ੨ ਸੱਤ ਰੂਪ ਪ੍ਰਤੀਤ ਹੋ ਰਿਹਾ ਸੀ ਜਾਂ ਗੁਰ ਦੀ ਕਿਰਪਾ ਨਾਲ ਵਾਹਿਗੁਰੂ ਨੂੰ ਬੁਝਿਆ=ਜਾਣਿਆਂ, ਤਾਂ ਇਹ ਚਲਤੁ ਨਦਰੀ ਆਇਆ=ਕੌਤਕ ਰੂਪ ਹੀ

ਭਾਵ ਬਾਜੀਗਰ ਦੀ ਬਾਜੀ ਵਾਂਙ ਮਿਥਿਆ ਰੂਪ ਨਿਗਾਹ ਆਇਆ।

## ਕਹੈ ਨਾਨਕੁ ਸ੍ਰਿਸਟਿ ਕਾ ਮੂਲੁ ਰਚਿਆ
## ਜੋਤਿ ਰਾਖੀ ਤਾ ਤੂ ਜਗ ਮਹਿ ਆਇਆ ॥ ੩੩ ॥

ਗੁਰੂ ਜੀ ਆਖਦੇ ਹਨ— ਹੇ ਭਾਈ ! ਸਾਰੀ ਸ੍ਰਿਸ਼ਟੀ ਦਾ ਮੂਲੁ=ਕਾਰਨ ਜੋ ਅਗਿਆਨ ਹੈ, ਉਸ ਕਰਕੇ ਜਗਤ ਨੂੰ ਰਚਿਆ ਹੈ। ਪੁਨਾ, ਤੇਰੇ ਸਰੀਰ ਵਿਚ ਜਦ ਉਸ ਨੇ ਆਪਣੀ ਜੋਤਿ=ਸਤਾ ਰੱਖੀ ਤਾਂਹੀ ਤੂੰ ਜਗਤ ਵਿਖੇ ਆਇਆ ਹੈਂ॥ ੩੩ ॥

## ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥

ਜਿਸ ਵੇਲੇ ਅਸਾਂ ਨੇ ਪ੍ਰਭੂ ਦਾ ਆਉਣਾ ਸੁਣ ਲਿਆ ਤਾਂ ਮਨ ਵਿਖੇ ਬੜਾ ਚਾਉ=ਉਤਸ਼ਾਹ ਹੋਇਆ।

## ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥

ਹੇ ਸਖੀਓ=ਸੰਤੋ ! ਤੁਸੀਂ ਭੀ ਹਰੀ ਦੇ ਮੰਗਲਾਂ ਨੂੰ ਗਾਓ, ਕਿਉਂਕਿ ਹਰੀ ਦੇ ਮੰਗਲ ਦਾਇਕ ਗੀਤ ਗੈਣ ਕਰਨੇ ਨਾਲ ਹੀ ਪਰਤੱਖ ਘਰ ਤੇ ਮੰਦਰ, ਵਾ:- ਸਰੀਰ ਘਰ ਅਤੇ ਹਿਰਦਾ ਰੂਪ ਮੰਦਰ ਸ਼ੋਭਨੀਕ ਬਣਿਆ ਹੈ।

## ਹਰਿ ਗਾਉ ਮੰਗਲੁ ਨਿਤ ਸਖੀਏ ਸੋਗੁ ਦੂਖੁ ਨ ਵਿਆਪਏ ॥

ਹੇ ਸਖੀਏ=ਸੰਤੋ ! ਨਿਤਾਪ੍ਰਤੀ ਹਰੀ ਦੇ ਮੰਗਲ ਗੈਣ ਕਰੋ, ਤਾਂ ਤੁਹਾਨੂੰ ਕੋਈ ਸੋਗੁ=ਫਿਕਰ ਅਤੇ ਦੁੱਖ ਨਹੀਂ ਵਿਆਪੇਗਾ।

## ਗੁਰ ਚਰਨ ਲਾਗੇ ਦਿਨ ਸਭਾਗੇ ਆਪਣਾ ਪਿਰੁ ਜਾਪਏ ॥

ਸਭਾਗੇ ਦਿਨਾਂ ਦੇ ਅਨੁਸਾਰ, ਅਰਥਾਤ ਭਾਗਾਂ ਵਾਲੇ ਦਿਨ ਆਏ ਤੇ ਆਪਣੇ ਗੁਰਾਂ ਦੇ ਚਰਨੀਂ ਲਗੇ ਤਾਂ ਆਪਣੇ ਪਰਮੇਸਰੁ ਨੂੰ ਜਾਪਏ=ਜਾਣ ਲਿਆ।

## ਅਨਹਤ ਬਾਣੀ ਗੁਰ ਸਬਦਿ ਜਾਣੀ ਹਰਿ ਨਾਮੁ ਹਰਿ ਰਸੁ ਭੋਗੋ ॥

ਅਨਹਤ=ਇੱਕ ਰਸ ਗੁਰਾਂ ਦੀ ਉਪਦੇਸ਼ ਬਾਣੀ ਜਾਣੀ ਤਾਂ ਹੀ ਹਰਿ ਹਰਿ ਦੇ ਨਾਮ ਰਸ ਨੂੰ ਭੋਗਣਾ ਕੀਤਾ।

## ਕਹੈ ਨਾਨਕੁ ਪ੍ਰਭੁ ਆਪਿ ਮਿਲਿਆ ਕਰਣ ਕਾਰਣ ਜੋਗੋ ॥ ੩੪ ॥

ਗੁਰੂ ਜੀ ਆਖਦੇ ਹਨ— ਹੇ ਭਾਈ ! ਉਹ ਪ੍ਰਭੂ ਆਪ ਆ ਕੇ ਅਸਾਨੂੰ ਮਿਲ ਪਿਆ ਹੈ, ਜੋ ਸਭ ਕਾਰਨ ਕਾਰਜ ਦੇ ਕਰਨੇ ਜੋਗੋ=ਲਾਇਕ ਹੈ।

ਵਾ:- ਜੋ ਕਾਰਨ ਰੂਪ ਬ੍ਰਹਮਾ ਆਦਿਕਾਂ ਦੇ ਕਰਨੇ ਜੋਗ ਹੈ॥ ੩੪ ॥

[ਪੰਨਾ ੯੨੨]

## ਏ ਸਰੀਰਾ ਮੇਰਿਆ ਇਸੁ ਜਗ ਮਹਿ ਆਇ ਕੈ
## ਕਿਆ ਤੁਧੁ ਕਰਮ ਕਮਾਇਆ ॥

ਹੇ ਮੇਰੇ ਸਰੀਰਾ ! ਇਸ ਸੰਸਾਰ ਵਿੱਚ ਆ ਕੇ- ਤੈਂਨੇ ਕੇਹੜਾ ਸ਼ੁਭ ਕਰਮ ਕਮਾਇਆ ਹੈ।

*ਯਥਾ:-* ਮਨੁ ਤਨੁ ਥਾਪਿ ਕੀਆ ਸਭੁ ਅਪਨਾ ਏਹੋ ਆਵਣ ਜਾਣਾ॥

*(ਪੰਨਾ ੮੮੨)*

**ਕਿ ਕਰਮ ਕਮਾਇਆ ਤੁਧੁ ਸਰੀਰਾ ਜਾ ਤੂ ਜਗ ਮਹਿ ਆਇਆ॥**

ਹੇ ਸਰੀਰਾ ! ਜਾਂ ਤੂੰ ਸੰਸਾਰ ਵਿੱਚ ਆਇਆ ਹੈਂ ਤਾਂ ਤੈਂਨੇ ਕੇਹੜਾ ਸ਼ੁਭ ਕਰਮ ਕਮਾਇਆ ਹੈ।

**ਜਿਨਿ ਹਰਿ ਤੇਰਾ ਰਚਨੁ ਰਚਿਆ ਸੋ ਹਰਿ ਮਨਿ ਨ ਵਸਾਇਆ॥**

ਜਿਸ ਪਰਮੇਸ਼ਰ ਨੇ ਤੇਰੀ ਬਣਾਵਟ ਨੂੰ ਬਣਾਇਆ ਹੈ, ਉਸ ਪਰਮੇਸ਼ਰ ਨੂੰ ਭੀ ਤੈਂਨੇ ਮਨ ਵਿੱਚ ਨਹੀਂ ਵਸਾਇਆ।

*ਯਥਾ:-* ਜਿਸਹਿ ਸਾਜਿ ਨਿਵਾਜਿਆ ਤਿਸਹਿ ਸਿਉ ਰੁਚ ਨਾਹਿ॥
ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ॥

*(ਮਾਰੂ ਮ: ੫, ਪੰਨਾ ੧੦੦੨)*

**ਗੁਰ ਪਰਸਾਦੀ ਹਰਿ ਮੰਨਿ ਵਸਿਆ ਪੂਰਬਿ ਲਿਖਿਆ ਪਾਇਆ॥**

ਗੁਰਾਂ ਦੀ ਕਿਰਪਾ ਕਰਕੇ ਜਿਨ੍ਹਾਂ ਦੇ ਮਨ ਵਿੱਚ ਹਰੀ ਵਸਿਆ ਹੈ, ਸੋ ਉਨ੍ਹਾਂ ਨੇ ਪੂਰਬਲੇ ਕਰਮਾਂ ਦੇ ਲਿਖੇ ਅਨੁਸਾਰ ਹੀ ਪਾਇਆ ਹੈ।

*ਯਥਾ-* ਜਿਨ ਕਉ ਪੂਰਬਿ ਲਿਖਿਆ ਤਿਨ ਸਚੁ ਕਮਾਇਆ॥

*(ਮਾਰੂ ਵਾਰ ਸਲੋਕ ੨੧, ਪੰਨਾ ੧੦੯੩)*

**ਕਹੈ ਨਾਨਕੁ ਏਹੁ ਸਰੀਰੁ ਪਰਵਾਣੁ ਹੋਆ**
**ਜਿਨਿ ਸਤਿਗੁਰ ਸਿਉ ਚਿਤੁ ਲਾਇਆ॥ ੩੫॥**

ਗੁਰੂ ਜੀ ਆਖਦੇ ਹਨ— ਹੇ ਭਾਈ ! ਉਨ੍ਹਾਂ ਪੁਰਸ਼ਾਂ ਦਾ ਇਹ ਮਨੁੱਖਾ ਸਰੀਰ ਪ੍ਰਮਾਣੀਕ, ਭਾਵ ਸਫਲਾ ਹੋਇਆ ਹੈ, ਜਿਨ੍ਹਾਂ ਨੇ ਸਤਿਗੁਰਾਂ ਨਾਲ ਚਿੱਤ ਨੂੰ ਲਾਇਆ ਹੈ॥ ੩੫॥

**ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ**
**ਹਰਿ ਬਿਨੁ ਅਵਰੁ ਨ ਦੇਖਹੁ ਕੋਈ॥**

ਹੇ ਮੇਰੇ ਨੇਤ੍ਰੋ ! ਤੁਹਾਡੇ ਵਿੱਚ ਪਰਮੇਸ਼ਰ ਨੇ ਪ੍ਰਕਾਸ਼ ਰੂਪ ਜੋਤਿ ਰੱਖੀ ਹੈ ਇਸ ਕਰਕੇ ਇਨ੍ਹਾਂ ਨਾਲ ਉਸ ਹਰੀ ਤੋਂ ਬਿਨਾਂ ਹੋਰ ਕਿਸੇ ਨੂੰ ਨਾ ਦੇਖੋ।

**ਹਰਿ ਬਿਨੁ ਅਵਰੁ ਨ ਦੇਖਹੁ ਕੋਈ ਨਦਰੀ ਹਰਿ ਨਿਹਾਲਿਆ॥**

ਹਰੀ ਤੋਂ ਬਿਨਾਂ ਕਿਸੇ ਹੋਰ ਨੂੰ ਨਾ ਦੇਖੋ। ਨਦਰੀ=ਕਿਰਪਾ ਦ੍ਰਿਸ਼ਟੀ ਦੇ ਕਰਨ ਵਾਲਾ ਜੋ ਹਰੀ ਹੈ, ਉਸ ਨੂੰ ਹੀ ਨਿਹਾਲਿਆ=ਦੇਖਣਾ ਚਾਹੀਦਾ ਹੈ।

**ਏਹੁ ਵਿਸੁ ਸੰਸਾਰੁ ਤੁਮ ਦੇਖਦੇ**
**ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ॥**

ਇਹ ਜੋ ਵਿਸੁ=ਜ਼ਹਿਰ ਯਾਨੇ ਦੁੱਖ ਰੂਪ ਸੰਸਾਰ ਦੇਖਦੇ ਹੋ, ਇਹ ਹਰੀ ਦਾ ਰੂਪ ਹੈ, ਸੱਚ-ਮੁੱਚ ਗਿਆਨਵਾਨਾਂ ਨੂੰ ਸੰਸਾਰ ਹਰੀ ਰੂਪ ਹੀ ਨਦਰੀ=ਨਿਗਾਹ ਆਇਆ ਹੈ।

**ਗੁਰ ਪਰਸਾਦੀ ਬੁਝਿਆ ਜਾ ਵੇਖਾ ਹਰਿ ਇਕੁ ਹੈ**
**ਹਰਿ ਬਿਨੁ ਅਵਰੁ ਨ ਕੋਈ॥**

ਗੁਰਾਂ ਦੀ ਕਿਰਪਾ ਨਾਲ ਅਸਾਂ ਨੇ ਭੀ ਬੁਝਿਆ=ਜਾਣ ਲਿਆ ਹੈ ਜਾਂ ਦੇਖਿਆ ਤਾਂ ਇੱਕ ਹਰੀ ਹੀ ਹੈ, ਉਸ ਹਰੀ ਤੋਂ ਬਿਨਾਂ ਹੋਰ ਕੋਈ ਨਹੀਂ।

**ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ**
**ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥ ੩੬॥**

ਗੁਰੂ ਜੀ ਆਖਦੇ ਹਨ— ਹੇ ਭਾਈ ! ਹਰੀ ਦੇ ਦਰਸ਼ਨਾਂ ਵੱਲੋਂ ਇਹ ਨੇਤ੍ਰ ਅੰਨ੍ਹੇ ਸਨ, ਵਾ:- ਅੰਨ੍ਹਿਆਂ ਸ੍ਰੀਖੇ ਸਨ ਪਰ ਸਤਿਗੁਰਾਂ ਨਾਲ ਮਿਲਣ ਕਰਕੇ ਦਿਬ ਦ੍ਰਿਸ਼ਟੀ=ਗਿਆਨ ਦ੍ਰਿਸ਼ਟੀ, ਅਰਥਾਤ ਪਰਮਾਤਮਾ ਨੂੰ ਅਨਭਵ ਕਰਨ ਵਾਲੀ ਅੰਦਰਲੀ ਸ਼ਕਤੀ ਪ੍ਰਾਪਤ ਹੋਈ ਹੈ॥ ੩੬॥

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ॥**

ਹੇ ਮੇਰੇ ਕੰਨੋ ! ਸੱਚੇ ਪਰਮੇਸ਼ਰ ਨੇ ਨਾਮ ਸੁਨਣ ਵਾਸਤੇ ਹੀ ਸੰਸਾਰ ਵਿੱਚ ਤੁਹਾਨੂੰ ਪਠਾਏ=ਭੇਜਿਆ ਹੈ।

**ਸਾਚੈ ਸੁਨਣੈ ਨੋ ਪਠਾਏ ਸਰੀਰਿ ਲਾਏ ਸੁਣਹੁ ਸਤਿ ਬਾਣੀ॥**

ਸੱਚੇ ਪਰਮੇਸ਼ਰ ਨੇ ਨਾਮ ਸੁਣਨ ਲਈ ਭੇਜਿਆ ਹੈ ਅਤੇ ਤੁਹਾਨੂੰ ਸਰੀਰ ਦੇ ਨਾਲ ਲਗਾਇਆ ਹੈ ਇਸ ਲਈ ਤੁਸੀਂ ਸੱਚੀ ਬਾਣੀ ਨੂੰ ਸੁਣੋ।

*ਯਥਾ:-* ਮੇਰੇ ਮਨ ਕਰਨ ਸੁਣਿ ਹਰਿ ਨਾਮੁ॥
ਮਿਟਹਿ ਅਘ ਤੇਰੇ ਜਨਮ ਜਨਮ ਕੇ ਕਵਨੁ ਬਪੁਰੋ ਜਾਮੁ॥ *(ਮਾਰੂ ਮ: ੫, ਪੰਨਾ ੧੦੦੬)*

**ਜਿਤੁ ਸੁਣੀ ਮਨੁ ਤਨੁ ਹਰਿਆ ਹੋਆ ਰਸਨਾ ਰਸਿ ਸਮਾਣੀ॥**

ਜਿਸ ਸੱਚੀ ਬਾਣੀ ਦੇ ਸੁਨਣ ਨਾਲ ਮਨ ਤਨ ਸ਼ੁਭ ਗੁਣਾਂ ਨਾਲ ਹਰਿਆ ਹੁੰਦਾ ਹੈ ਅਤੇ ਜਿਸ ਦੇ ਜਪਣ ਨਾਲ ਰਸਨਾ ਆਤਮ ਰਸ ਵਿਚ ਸਮਾਣੀ=ਮਗਨ ਹੁੰਦੀ ਹੈ।

**ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ॥**

ਉਹ ਵਿਡਾਣੀ=ਅਸਚਰਜ ਸਰੂਪ ਸੱਚਾ ਪਰਮਾਤਮਾ ਮਨ ਬੁੱਧੀ ਆਦਿਕਾਂ ਕਰਕੇ ਅਲੱਖ ਹੈ, ਜਾਣਿਆਂ ਨਹੀਂ ਜਾਂਦਾ, ਨਾ ਹੀ ਉਸ ਦੀ ਗਤੀ ਕਥਨ ਕੀਤੀ ਜਾ ਸਕਦੀ ਹੈ।

*ਯਥਾ:-* ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ॥

*(ਬਿਲਾਵਲ ਮ: ੫, ਪੰਨਾ ੮੨੨)*

*ਤਥਾ:-* ਹਰਿ ਕੀ ਗਤਿ ਨਹਿ ਕੋਊ ਜਾਨੈ॥ ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥ ੧॥

*(ਬਿਹਾਗੜਾ ਮ: ੯, ਪੰਨਾ ੫੩੭)*

## ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ ॥ ੩੭ ॥

ਗੁਰੂ ਜੀ ਕਥਨ ਕਰਦੇ ਹਨ— ਹੇ ਮੇਰੇ ਕੰਨੋ ! ਤੁਸੀਂ ਨਾਮ ਅੰਮ੍ਰਿਤ ਨੂੰ ਸੁਣੋ, ਸੁਣ ਕੇ ਪਵਿੱਤ੍ਰ ਹੋ ਜਾਓ ਕਿਉਂਕਿ ਸੱਚੇ ਪਰਮੇਸ਼ਰ ਨੇ ਤੁਹਾਨੂੰ ਨਾਮ ਸੁਣਨੇ ਵਾਸਤੇ ਹੀ ਸੰਸਾਰ ਵਿੱਚ ਪਠਾਏ=ਭੇਜਿਆ ਹੈ॥ ੩੭॥

## ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥

ਹੇ ਪਿਆਰੇ ! ਹਰਿ ਜੀ ਪਰਮਾਤਮਾ ਨੇ ਜੀਵ ਨੂੰ ਮਾਤਾ ਦੇ ਉਦਰ ਰੂਪ ਗੁਫਾ ਅੰਦਰ ਰੱਖ ਕੇ, ਪ੍ਰਸੂਤ ਪੌਣ ਰੂਪ ਵਾਜੇ ਨੂੰ ਵਜਾਇਆ ਹੈ।

## ਵਜਾਇਆ ਵਾਜਾ ਪਉਣ ਨਉ ਦੁਆਰੇ ਪਰਗਟੁ ਕੀਏ ਦਸਵਾ ਗੁਪਤੁ ਰਖਾਇਆ ॥

ਪ੍ਰਸੂਤ ਪੌਣ ਰੂਪ ਵਾਜੇ ਨੂੰ ਵਜਾ ਕੇ- ਨਉ ਗੋਲਕਾਂ ਵਾਲੇ ਸਰੀਰ ਨੂੰ ਬਾਹਰ ਪ੍ਰਗਟ ਕੀਤਾ ਅਤੇ ਦਸਵਾਂ ਦੁਆਰ ਗੁਪਤ ਰੱਖਿਆ ਹੈ।

*ਅਥਵਾ:-* ਹਰਿ ਜੀ ਪਰਮਾਤਮਾ ਨੇ ਜੀਵ ਨੂੰ ਸਰੀਰ ਗੁਫਾ ਦੇ ਅੰਦਰ ਰੱਖ ਕੇ ਤੇ ਪਉਣ=ਸ੍ਵਾਸਾਂ ਰੂਪੀ ਵਾਜੇ ਨੂੰ ਵਜਾਇਆ ਹੈ।

ਅਰਥਾਤ, ਸ੍ਵਸਾਂ ਦੁਆਰੇ ਸਰੀਰ ਦੀ ਸਾਰੀ ਚੇਸਟਾ ਕਰਾ ਰਿਹਾ ਹੈ। ਪਉਣ=ਸ੍ਵਾਸਾਂ ਰੂਪੀ ਵਾਜੇ ਨੂੰ ਵਜਾਇਆ ਹੈ, ਇਸ ਸਰੀਰ ਵਿਖੇ ਦੋ ਅੱਖਾਂ, ਦੋ ਕੰਨ, ਦੋ ਨਾਸਾਂ, ਮੂੰਹ, ਸਿਸਨ ਅਤੇ ਗੁਦਾ ਇਹ ਨੌਂ ਦਰਵਾਜ਼ੇ ਪ੍ਰਗਟ ਰੱਖੇ ਹਨ, ਪਰ ਦਸਵਾਂ ਦਰਵਾਜ਼ਾ ਗੁਪਤ ਰੱਖਿਆ ਹੈ, ਇਸ ਦਸਮ ਦੁਆਰ ਦਾ ਬਾਹਰੋਂ ਕੋਈ ਰਸਤਾ ਨਿਗਾਹ ਨਹੀਂ ਔਂਦਾ।

## ਗੁਰਦੁਆਰੈ ਲਾਇ ਭਾਵਨੀ ਇਕਨਾ ਦਸਵਾ ਦੁਆਰੁ ਦਿਖਾਇਆ ॥

ਜਿਨ੍ਹਾਂ ਨੇ ਗੁਰਾਂ ਦੁਆਰੇ ਭਾਵਨੀ=ਸ਼ਰਧਾ ਲਾਈ ਹੈ, ਉਨ੍ਹਾਂ ਇਕਨਾਂ ਨੂੰ ਦਸਮਾ ਦੁਆਰ ਪਰਤੱਖ ਦਿਖਾ ਦਿੱਤਾ ਹੈ, *ਵਾ:-* ਦਸਾਂ ਦੁਆਰਿਆਂ ਵਿੱਚ ਪੂਰਨ ਜੋ ਪਰਮੇਸ਼ਰ ਹੈ ਉਹ ਪਰਤੱਖ ਦਿਖਾਇਆ ਹੈ।

## ਤਹ ਅਨੇਕ ਰੂਪ ਨਾਉ ਨਵ ਨਿਧਿ ਤਿਸ ਦਾ ਅੰਤੁ ਨ ਜਾਈ ਪਾਇਆ ॥

ਤਿਸ ਦਸਮ ਦੁਆਰ ਵਿੱਚ ਅਨੇਕ ਤਰ੍ਹਾਂ ਦਾ ਨਾਉ ਰੂਪ=ਨਾਮ ਰੂਪ ਪ੍ਰਪੰਚ ਹੈ ਅਤੇ ਨੌਂ ਨਿਧੀਆਂ ਦਾ ਕਰਤਾ ਹੈ, ਤਿਸ ਕਰਤੇ ਦਾ ਅੰਤ ਨਹੀਂ ਪਾਇਆ ਜਾਂਦਾ, *ਵਾ:-* ਤਿਸ ਦਸਮ ਦੁਆਰ ਵਿੱਚ ਅਨੇਕਾਂ ਰੂਪ, ਨਾਮ ਅਤੇ ਨੌਂ ਨਿਧੀਆਂ ਹਨ, ਜਿਸ ਦਾ ਅੰਤ ਨਹੀਂ ਪਾਇਆ ਜਾਂਦਾ।

## ਕਹੈ ਨਾਨਕੁ ਹਰਿ ਪਿਆਰੈ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ ॥ ੩੮ ॥

ਗੁਰੂ ਜੀ ਆਖਦੇ ਹਨ— ਪਿਆਰੇ ਹਰਿ ਜੀ ਨੇ ਜੀਵ ਨੂੰ ਸਰੀਰ ਗੁਫ਼ਾ ਦੇ ਅੰਦਰ ਰੱਖ ਕੇ ਪਵਣੁ=ਸ੍ਵਾਸਾਂ ਰੂਪ ਵਾਜੇ ਨੂੰ ਵਜਾਇਆ ਹੈ॥ ੩੮॥

ਇਥੋਂ ਤੱਕ ਸ੍ਰੀ ਗੁਰੂ ਅਮਰਦਾਸ ਜੀ ੩੮ ਪਉੜੀਆਂ ਜੋਗੀ ਪਰਥਾਇ ਉਚਾਰ ਕੇ ਅਨੰਦ ਕਰ ਦਿੱਤਾ, ਫਿਰ ਬੱਲੂ ਦੇ ਹੱਥ ਹੀ ਘਰ ਭੇਜ ਦਿੱਤਾ, ਜਿਸ ਵੇਲੇ ਬਾਲਕੇ ਨੂੰ ਘਰ ਦੇ ਕੇ ਬੱਲੂ ਵਾਪਸ ਆਇਆ ਤਾਂ ਹਜ਼ੂਰ ਨੇ ਇਸ ਬਾਣੀ ਦਾ ਮਹਾਤਮ ਸੁਣਾਇਆ।

*ਯਥਾ:-* ਪੌੜੀ ਕਰੀ ਦੋਇ ਕਮ ਚਾਲੀ। ਨਿਜ ਪੋਤ੍ਰੇ ਪਰਿਥਾਇ ਬਿਸਾਲੀ॥ ੧੫॥
ਪੌਤ੍ਰ ਸੁ ਬਾਨੀ ਕੋ ਆਨੰਦ। ਨਾਮ ਧਰਯੋ ਗੁਰ ਭਯੋ ਅਨੰਦ।
ਪੁਨ ਬੱਲੂ ਕੋ ਦੀਨਿਸ ਬਾਲਕ। ਲੇ ਘਰ ਕੋ ਗਮਨਯੋ ਤਤਕਾਲਕ॥ ੧੬॥
ਤਿਸ ਮਾਤਾ ਕੀ ਦਿਯੋ ਸੁ ਗੋਦ। ਦੇਖਿ ਪੁਤ੍ਰ ਕੋ ਮਹਾਂ ਪ੍ਰਮੋਦ।
ਜਬਿ ਬੱਲੂ ਗੁਰ ਕੇ ਢਿਗ ਆਯੋ। ਮੰਗਲ ਮੂਲ ਸੁ ਬਾਕ ਸੁਨਾਯੋ॥ ੧੭॥
ਲਿਹੁ ਢੋਲਕ ਅਬਿ ਅਪਨੇ ਹਾਥ। ਚਢਿ ਕੋਠੈ ਪਰ ਬਡ ਸੁਰ ਸਾਥ।
ਗਾਵਹੁ ਅਨੰਦ ਬਜਾਵਹੁ ਜਾਵਹੁ। ਹਰਖਾਵਹੁ ਬਹੁ ਨਰਿਨ ਸੁਨਾਵਹੁ॥ ੧੮॥
ਇਹੁ ਬਾਨੀ ਸੁੰਦਰ ਗੁਨ ਭਰੀ। ਸੁਨਹਿਂ ਜੁ ਪਾਇ ਕਾਮਨਾ ਧਰੀ।
ਨਿਤਿ ਇਸ ਪਠਨ ਨੇਮ ਨਿਰਬਾਹੇ। ਅਲਭ ਨ ਵਸਤੁ ਹੋਤਿ ਜਿਹ ਚਾਹੇ॥ ੧੯॥
ਭੁਕਤਿ ਮੁਕਤਿ ਕੀ ਇਹ ਫਲਦਾਇਕ। ਪਾਯ ਪਦਾਰਥ ਸਹਿਜ ਸੁਭਾਇਕ।
ਰਚੀ ਹੇਤੁ ਸਿੱਖਯਨ ਕਲਯਾਨ। ਪਠਹਿਂ ਸੁਨਹਿਂ ਸੂਖ ਲਹਹਿਂ ਮਹਾਨ॥ ੨੦॥
ਸਭਿ ਕਾਰਜ ਕੀ ਸਿਧੀ ਦੇਤਿ। ਜੋ ਇਸਿ ਧਾਰਹਿ ਪ੍ਰੇਮ ਸਮੇਤ।
ਸਭਿ ਮੰਗਲ ਕੇ ਆਦਿ ਪਢੀਜੈ। ਪੂਰਨ ਹ੍ਵੈ ਨਿਰ ਵਿਘਨ ਲਹੀਜੈ॥ ੨੧॥
ਗੁਰ ਆਇਸੁ ਤੇਸ ਬੱਲੂ ਦਾਸ। ਲੇਕਰਿ ਢੋਲਕ ਅਪਨੇ ਪਾਸ।
ਕੋਠੇ ਪਰ ਚਢਿ ਕੈ ਤਤਕਾਲਾ। ਕੀਨ ਬਜਾਵਨਿ ਧੁਨਿ ਬਿਸਾਲਾ॥ ੨੨॥
ਆਠਤੀਸ ਪੌੜੀ ਸਭਿ ਗਾਈ। ਧੁਨਿ ਊਚੀ ਸੋਂ ਨਰਨ ਸੁਨਾਈ।
ਜਿਨ ਜਿਨ ਸੁਨਯੋ ਕਾਨ ਮਹਿ ਤਬੈ। ਭਾਉ ਭਗਤਿ ਪ੍ਰਗਟੀ ਉਰ ਸਬੈ॥ ੨੩॥

*(ਗੁਰ ਪ੍ਰਤਾਪ ਸੂਰਜ ਰਾਸ ੧ ਅੰਸੂ ੫੯)*

ਹੁਣ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਅਨੰਦੁ ਸਾਹਿਬ ਜੀ ਦੇ ਮਹਾਤਮ ਦੀ ੩੯ਵੀਂ ਪਉੜੀ ਉਚਾਰਦੇ ਹਨ:-

## ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ॥

ਹੇ ਭਾਈ ! ਇਹ ਜੋ ਸੱਚਾ ਸੋਹਿਲਾ=ਅਨੰਦ ਸਾਹਿਬ ਹੈ, ਸੋਹਿਲਾ=ਜਸ ਰੂਪ, ਇਸ ਨੂੰ ਸੱਚੇ ਸਤਿਸੰਗ ਰੂਪ ਘਰ ਵਿੱਚ ਬੈਠ ਕੇ ਗਾਵਣਾ ਕਰੋ।

## ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ॥

ਸੱਚੇ ਘਰ ਸਤਿਸੰਗ ਵਿਖੇ ਬੈਠ ਕੇ- ਇਸ ਸੋਹਿਲਾ=ਅਨੰਦ ਸਾਹਿਬ ਨੂੰ ਗਾਵੋ, ਜਿਥੈ=ਜਿਸ ਸਤਿਸੰਗ ਘਰ ਵਿਖੇ ਗੁਰਮੁਖ ਜਨ ਸਦੀਵ ਕਾਲ ਸੱਚੇ ਪ੍ਰਮੇਸ਼ਰ ਨੂੰ ਧਿਆਉਂਦੇ ਹਨ।

## ਸਚੋ ਧਿਆਵਹਿ ਜਾ ਤੁਧੁ ਭਾਵਹਿ ਗੁਰਮੁਖਿ ਜਿਨਾ ਬੁਝਾਵਹੇ॥

ਹੇ ਪਰਮਾਤਮਾ ! ਜਾਂ ਤੈਨੂੰ ਭਾਅ ਜਾਣ, ਤਾਂ ਤੇਰੇ ਸੱਚ ਸਰੂਪ ਨੂੰ ਧਿਆਉਂਦੇ ਹਨ, ਅਸਲੀ ਗੁਰਮੁਖ ਓਹੀ ਹਨ, ਜਿਨ੍ਹਾਂ ਨੂੰ ਤੂੰ ਸਮਝਾ ਦੇਂਦਾ ਹੈਂ। ਵਾ:- ਗੁਰਾਂ ਦੁਆਰੇ ਜਿਨ੍ਹਾਂ ਨੂੰ ਤੂੰ ਸਮਝਾ ਦੇਂਦਾ ਹੈਂ, ਓਹੀ ਸਮਝਦੇ ਹਨ।

## ਇਹੁ ਸਚੁ ਸਭਨਾ ਕਾ ਖਸਮੁ ਹੈ ਜਿਸੁ ਬਖਸੇ ਸੋ ਜਨੁ ਪਾਵਹੇ॥

ਇਹ ਸਚੁ=ਪਰਮਾਤਮਾ ਸਾਰਿਆਂ ਦਾ ਮਾਲਕ ਹੈ, ਜਿਸ ਨੂੰ ਅਨੰਦ ਸਾਹਿਬ ਜੀ ਦੇ ਪੜ੍ਹਣ ਦਾ ਉੱਦਮ ਬਖਸ਼ਦਾ ਹੈ, ਉਹੀ ਪਾਂਵਦਾ ਹੈ।

## ਕਹੈ ਨਾਨਕੁ ਸਚੁ ਸੋਹਿਲਾ ਸਚੈ ਘਰਿ ਗਾਵਹੇ॥ ੩੯॥

ਗੁਰੂ ਜੀ ਆਖਦੇ ਹਨ— ਇਹ ਜੋ ਸੱਚਾ ਸੋਹਿਲਾ=ਅਨੰਦ ਸਾਹਿਬ ਹੈ, ਇਸ ਨੂੰ ਸਤਿਸੰਗ ਘਰ ਵਿੱਚ ਬੈਠ ਕੇ ਗਾਵੇ॥ ੩੯॥

ਹੁਣ ਅੱਗੋਂ ਸ੍ਰੀ ਗੁਰੂ ਅਰਜਨ ਸਾਹਿਬ ਜੀ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ ਅਨੰਦ ਸਾਹਿਬ ਜੀ ਦੇ ਮਹਾਤਮ ਦੀ ਚਾਲੀਵੀਂ ਪਉੜੀ ਉਚਾਰ ਕੇ ਅਨੰਦ ਸਾਹਿਬ ਦੀ ਸਮਾਪਤੀ ਕਰਦੇ ਹਨ:-

## ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥

ਹੇ ਵਡਭਾਗੀਹੋ=ਵੱਡੇ ਭਾਗਾਂ ਵਾਲਿਓ! ਤੁਸੀਂ ਅਨੰਦ ਨਾਮੇ ਬਾਣੀ ਨੂੰ ਸੁਣੋ, ਤਾਂ ਤੁਹਾਡੇ ਸਾਰੇ ਮਨੋਰਥ=ਸੰਕਲਪ ਪੂਰੇ ਹੋ ਜਾਣਗੇ।

## ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥

ਜਿਨ੍ਹਾਂ ਨੇ ਇਸ ਬਾਣੀ ਨੂੰ ਸੁਣਿਆ ਹੈ, ਉਨ੍ਹਾਂ ਨੇ ਪ੍ਰਭੂ=ਰਖਯੱਕ ਪਾਰਬ੍ਰਹਮ ਨੂੰ ਪਾਇਆ ਹੈ ਅਤੇ ਉਨ੍ਹਾਂ ਦੇ ਸਾਰੇ ਵਿਸੂਰੇ=ਝੋਰੇ ਉਤਰ ਗਏ ਹਨ।

*ਅਥਵਾ*- ਪ੍ਰਭੂ ਪਾਰਬ੍ਰਹਮ ਨੂੰ ਅਸੀਂ ਪਾ ਲਿਆ ਹੈ, ਜਿਸ 'ਤੇ ਸਾਰੇ ਵਿਸੂਰੇ=ਝੋਰੇ, ਉਤਰੇ=ਦੂਰ ਹੋ ਗਏ ਹਨ।

## ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥

ਜਿਨ੍ਹਾਂ ਨੇ ਇਹ ਸੱਚੀ ਅਨੰਦ ਸਾਹਿਬ ਦੀ ਬਾਣੀ ਸੁਣੀ ਹੈ, ਉਨ੍ਹਾਂ ਦੇ ਦੁੱਖ ਜਨਮ ਮਰਨ ਦੇ ਰੋਗ ਸਰੀਰਕ, ਅਤੇ ਸੰਤਾਪ ਮਨ ਦੇ ਸਭ ਉਤਰ ਗਏ ਹਨ।

## ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ॥

ਪੂਰਿਆਂ ਗੁਰਾਂ ਤੋਂ ਜਦ ਅਸਾਂ ਨੇ ਇਸ ਬਾਣੀ ਦੀ ਮਹਿਮਾ ਜਾਣੀ ਤਦ ਸ਼ੁਭ ਗੁਣਾਂ ਰੂਪੀ ਸੰਤ ਸੱਜਣ ਸਰਸੇ ਭਏ=ਅਧਿਕ ਹੋਏ।

*ਅਥਵਾ:*- ਪੂਰਿਆਂ ਗੁਰਾਂ ਤੋ ਜਦ ਇਸ ਬਾਣੀ ਦੀ ਮਹਿਮਾ ਜਾਣੀ ਤਾਂ ਸੱਜਣ ਜੋ ਸੰਤ ਹਨ, ਉਹ ਸਰਸੇ=ਸਹਿਤ ਰਸ ਦੇ ਹੋਇ, ਵਾ:- ਸਰਸੇ=ਅਨੰਦ ਹੋਇ।

## ਸੁਣਤੇ ਪੁਨੀਤ ਕਹਤੇ ਪਵਿਤੁ ਸਤਿਗੁਰੁ ਰਹਿਆ ਭਰਪੂਰੇ॥

ਇਸ ਬਾਣੀ ਦੇ ਸੁਣਨ ਵਾਲੇ ਪਵਿੱਤ੍ਰ ਹਨ ਅਤੇ ਕਹਿਣ ਵਾਲੇ ਭੀ ਪਵਿੱਤ੍ਰ ਹਨ।

*ਯਥਾ:-* ਕਹਤੇ ਪਵਿਤ੍ਰ ਸੁਨਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ॥

*(ਸਿਰੀਰਾਗ ਛੰਤ ਮਹਲਾ ੫, ਪੰਨਾ ੮੧)*

*ਤਥਾ:-* ਕਹਤ ਪਵਿਤ੍ਰ ਸੁਣਤ ਪੁਨੀਤ॥ ਗੁਣ ਗੋਵਿੰਦ ਗਾਵਹਿ ਨਿਤ ਨੀਤ॥

*(ਗਉੜੀ ਮ: ੫, ਪੰਨਾ ੧੮੩)*

*ਤਥਾ:-* ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ॥

*(ਰਾਮਕਲੀ ਮ: ੩ ਅਨੰਦ, ਪੰਨਾ ੯੧੯)*

ਕਿਉਂਕਿ ਇਸ ਬਾਣੀ ਵਿਖੇ ਸਤਿਗੁਰਾਂ ਦਾ ਜਸ ਭਰਪੂਰ ਹੋ ਰਿਹਾ ਹੈ।

*ਅਥਵਾ-* ਇਸ ਬਾਣੀ ਵਿਖੇ ਸਤਿ=ਤ੍ਰੈ ਕਾਲ ਅਬਾਧ, ਗੁਰੁ=ਚੇਤਨ ਪਰਮਾਤਮਾ ਦਾ ਜਸ ਵਾ ਨਾਮ ਭਰਪੂਰ ਹੋ ਰਿਹਾ ਹੈ।

## ਬਿਨਵੰਤਿ ਨਾਨਕੁ ਗੁਰ ਚਰਣ ਲਾਗੇ ਵਾਜੇ ਅਨਹਦ ਤੂਰੇ॥੪੦॥੧॥

ਗੁਰੂ ਜੀ ਆਖਦੇ ਹਨ— ਜਦ ਦੇ ਅਸੀਂ ਗੁਰਾਂ ਦੇ ਚਰਨਾਂ ਨਾਲ ਲਗੇ ਹਾਂ, ਤਦ ਦੇ ਅਨਹਦ=ਇੱਕ ਰਸ ਜਸ ਰੂਪ ਤੂਰੇ=ਵਾਜੇ ਆਏ ਹਨ।

ਤੁਸੀਂ ਭੀ ਗੁਰਾਂ ਦੇ ਚਰਨਾਂ ਨਾਲ ਲੱਗ ਕੇ ਇਸ ਬਾਣੀ ਨੂੰ ਸੁਣ ਕੇ ਨਾਮ ਜਪੋ ਤਾਂ ਤੁਹਾਡੇ ਭੀ ਜਸ ਰੂਪ ਵਾਜੇ ਵੱਜਣਗੇ॥ ੪੦॥ ੧॥

ਵਾਕਿਆ ਹੀ ਇਹ ਬਾਣੀ ਅਨੰਦ ਸਰੂਪ ਹੈ, ਇਸ ਦਾ ਨਾਮ ਅਨੰਦ ਹੈ ਤੇ ਪਾਠਕਾਂ ਨੂੰ ਆਨੰਦ ਹੀ ਦੇਣ ਵਾਲੀ ਹੈ, ਮੰਨਨ ਕਰਨ ਵਾਲਿਆਂ ਨੂੰ ਭਗਤੀ ਤੇ ਵੈਰਾਗ ਦੇਣ ਵਾਲੀ ਹੈ, ਨਿਧਿਆਸਣ ਕਰਨ ਵਾਲਿਆਂ ਨੂੰ ਮੁਕਤੀ ਤੇ ਗੋਬਿੰਦ ਦੀ ਪ੍ਰਾਪਤੀ ਕਰਨ ਵਾਲੀ ਹੈ।

*ਯਥਾ:-* ਅਨੰਦ ਮੂਲ ਬਾਣੀ ਸੁਭ ਕਰੀ। ਭਗਤਿ ਵਿਰਾਗ ਗਜਾਨ ਸੋਂ ਭਰੀ।
ਚਤੁਰਥ ਪਾਤਸਾਹ ਜਬਿ ਭਏ। ਇਕ ਪੌੜੀ ਤਿਨਹੂੰ ਰਚਿ ਕਏ॥ ੨੪॥
ਇਕ ਸ੍ਰੀ ਅਰਜਨ ਤਿਹ ਸੰਗ ਜੋੜੀ। ਅਨੰਦ ਮਹਾਤਮ ਚਾਲਿਸ ਪੌੜੀ।
ਅੰਮ੍ਰਿਤੁ ਸਮੈਂ ਜੁ ਪਠਹਿ ਅਨੰਦ। ਮਿਲਹਿ ਗੁਬਿੰਦ ਮੁਕੰਦ ਅਨੰਦ॥ ੨੫॥

*(ਸੂਰਜ ਪ੍ਰਤਾਪ ਰਾਸਿ ੧, ਅੰਸੂ ੫੯)*

*ਯਥਾ:-* ਗੁਰੁ ਅਮਰਦਾਸੁ ਪਰਸੀਐ ਪੁਹਮਿ ਪਾਤਿਕ ਬਿਨਾਸਹਿ॥
ਗੁਰੁ ਅਮਰਦਾਸੁ ਪਰਸੀਐ ਸਿਧ ਸਾਧਿਕ ਆਸਾਸਹਿ॥
ਗੁਰੁ ਅਮਰਦਾਸੁ ਪਰਸੀਐ ਧਿਆਨੁ ਲਹੀਐ ਪਉ ਮੁਕਿਹਿ॥
ਗੁਰੁ ਅਮਰਦਾਸੁ ਪਰਸੀਐ ਅਭਉ ਲਭੈ ਗਉ ਚੁਕਿਹਿ॥
ਇਕੁ ਬਿੰਨਿ ਦੁਗਣ ਜੁ ਤਉ ਰਹੈ ਜਾ ਸੁਮੰਤ੍ਰਿ ਮਾਨਵਹਿ ਲਹਿ॥
ਜਾਲਪਾ ਪਦਾਰਥ ਇਤੜੇ ਗੁਰ ਅਮਰਦਾਸਿ ਡਿਠੈ ਮਿਲਹਿ॥ ੫॥ ੧੪॥

*ਭਾਵ ਅਰਥ:-* ਜਿਸ ਉੱਤੇ ਸ੍ਰੀ ਗੁਰੂ ਅਮਰਦਾਸ ਜੀ ਦੀ ਪ੍ਰਸੰਨਤਾ ਹੁੰਦੀ ਹੈ, ਉਸ ਨੂੰ ਦੁੱਖ, ਭੁੱਖ, ਚਿੰਤਾ ਵਗੈਰਾ ਦਾ ਕੋਈ ਲੇਪ ਨਹੀਂ ਹੁੰਦਾ ਅਤੇ ਉਸ ਅੱਗੇ ਹਜ਼ਾਰਾਂ ਪਦਾਰਥ ਆਪੇ ਤੁਰੇ ਆਉਂਦੇ ਹਨ।

*ਯਥਾ-* ਤਿ ਨਰ ਦੁਖ ਨਹ ਭੁਖ ਤਿ ਨਰ ਨਿਧਨ ਨਹੁ ਕਹੀਅਹਿ॥
ਤਿ ਨਰ ਸੋਕੁ ਨਹੁ ਹੁਐ, ਤਿ ਨਰ ਸੇ ਅੰਤੁ ਨ ਲਹੀਅਹਿ॥
ਤਿ ਨਰ ਸੇਵ ਨਹੁ ਕਰਹਿ, ਤਿ ਨਰ ਸਯ ਸਹਸ ਸਮਪਹਿ॥
ਤਿ ਨਰ ਦੁਲੀਚੈ ਬਹਹਿ, ਤਿ ਨਰ ਉਥਪਿ ਬਿਥਪਹਿ॥
ਸੁਖ ਲਹਹਿ ਤਿ ਨਰ ਸੰਸਾਰ ਮਹਿ ਅਭੈ ਪਟੁ ਰਿਪ ਮਧਿ ਤਿਹ॥
ਸਕਯਥ ਤਿ ਨਰ ਜਾਲਪੁ ਭਣੈ ਗੁਰ ਅਮਰਦਾਸੁ ਸੁਪ੍ਰਸੰਨੁ ਜਿਹ॥ ੨॥ ੧੧॥

*(ਸਵਯੇ ਮ: ੩, ਪੰਨਾ ੧੩੯੪)*

## (ਅਨੰਦੁ ਸਾਹਿਬ ਸਮਾਪਤੰ)

[ਪੰਨਾ ੯੨੩]

# ਰਾਮਕਲੀ ਸਦੁ

## ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ–** ਜਿਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਪੋਥੀਆਂ ਲੈਣ ਵਾਸਤੇ ਗੋਇੰਦਵਾਲ ਗਏ ਹਨ ਤੇ ਬਾਬੇ ਮੋਹਨ ਜੀ ਪਾਸੋਂ ਪੋਥੀਆਂ ਲੈ ਕੇ ਵਾਪਸ ਤੁਰਨ ਲਗੇ ਹਨ। ਉਸ ਵੇਲੇ ਬਾਬਾ ਮੋਹਰੀ ਜੀ ਨੇ ਦੋ ਹੱਥ ਜੋੜ ਕੇ ਬੇਨਤੀ ਕੀਤੀ, 'ਹੇ ਸਤਿਗੁਰੂ ਜੀ ! ਆਪ ਕਿਰਪਾ ਕਰਕੇ ਦਾਸ ਦੇ ਘਰ ਚਲੋ।'

*ਯਥਾ:-* ਸ੍ਰੀ ਅਰਜਨ ਗੁਰ ਗਜਾਨ ਉਦਾਰੇ ਕ੍ਰਿਪਾ ਕਰਹੁ ਘਰ ਚਲਹੁ ਹਮਾਰੇ॥ ੬॥
ਜਥਾ ਬਿਦਰ ਕੇ ਗਏ ਨਿਕੇਤ। ਦਈ ਬਡਾਈ ਪ੍ਰੀਤਿ ਸਮੇਤ।
ਪ੍ਰੇਮ ਰਿਦੇ ਕੋ ਦੇਖਨਿ ਕਰੋ। ਯਾਂਤੇ ਦੀਨ ਧਾਮ ਪਗ ਧਰੋ॥ ੭॥

ਤਿਸ ਵੇਲੇ ਮੋਹਰੀ ਜੀ ਦੇ ਪ੍ਰੇਮ ਨੂੰ ਦੇਖ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਉਸ ਦੇ ਘਰ ਚਲੇ ਗਏ। ਘਰ ਗਿਆਂ ਹੋਇਆਂ ਮੋਹਰੀ ਜੀ ਨੇ ਸਤਿਕਾਰ ਕੀਤਾ ਅਤੇ ਬੜੇ ਪਦਾਰਥ ਗੁਰੂ ਜੀ ਤੋਂ ਨਿਛਾਵਰ ਕਰਕੇ ਗਰੀਬਾਂ ਨੂੰ ਦਿੱਤੇ। ਬਾਅਦ ਵਿੱਚ ਮੋਹਰੀ ਜੀ ਦੀ ਸੁਪਤਨੀ ਨੇ ਕੀਰਨੇ ਰਸ ਵਿੱਚ ਹੋ ਕੇ ਕਿਹਾ, 'ਕਿ ਜਦ ਦੇ ਸ੍ਰੀ ਗੁਰੂ ਰਾਮਦਾਸ ਜੀ ਤੇ ਬੀਬੀ ਭਾਨੀ ਜੀ ਸੱਚਖੰਡ ਗਏ ਹਨ। ਤਦ ਤੋਂ ਤੁਸਾਂ ਨੇ ਅਸਾਨੂੰ ਭੁਲਾ ਦਿੱਤਾ ਹੈ, ਕਦੇ ਸੁਨੇਹਾ ਭੀ ਨਹੀਂ ਭੇਜਿਆਂ ਅਤੇ ਪ੍ਰੇਮ ਨਾਲ ਕਦੇ ਆ ਕੇ ਮਿਲੇ ਭੀ ਨਹੀਂ', ਇਸ ਤਰ੍ਹਾਂ ਦੇ ਬਚਨ ਕਹਿ ਕੇ ਬੜਾ ਰੁਦਨ ਕੀਤਾ। ਉਸ ਵੇਲੇ ਗੁਰੂ ਜੀ ਨੇ ਅਪੁਣੇ ਮਨੋਹਰ ਬਚਨਾਂ ਦੁਆਰੇ ਧੀਰਜ ਦੇ ਕੇ ਮਾਮੀ ਜੀ ਨੂੰ ਚੁੱਪ ਕਰਾਇਆ। ਇਤਨੇ ਨੂੰ ਬਾਬੇ ਮੋਹਰੀ ਜੀ ਦਾ ਪੁਤ੍ਰ ਅਨੰਦ ਜੀ ਤੇ ਪੋਤਰਾ ਸੁੰਦਰ ਜੀ ਦੋਨੋਂ ਆ ਮਿਲੇ, ਗੁਰੂ ਜੀ ਨੇ ਉਨ੍ਹਾਂ ਨੂੰ ਪਿਆਰ ਦੇ ਕੇ ਸਤਿਕਾਰਿਆ। ਇਤਨੇ ਨੂੰ ਭੋਜਨ ਤਿਆਰ ਹੋ ਗਿਆ ਪਹਿਲੇ ਗੁਰੂ ਜੀ ਨੂੰ ਬੜੇ ਪ੍ਰੇਮ ਨਾਲ ਭੋਜਨ ਛਕਾਇਆ, ਫਿਰ ਸਾਰੇ ਪਰਵਾਰ ਨੇ ਛਕਿਆ। ਸੁੰਦਰ ਪਲੰਘ ਵਿਛਾ ਕੇ ਮੋਹਰੀ ਜੀ ਨੇ ਗੁਰੂ ਜੀ ਅੱਗੇ ਬੇਨਤੀ ਕਰਕੇ ਸੁਵਾਇਆ। ਅੰਮ੍ਰਿਤ ਵੇਲੇ ਉੱਠ ਕੇ ਗੁਰੂ ਜੀ ਨੇ ਪਹਿਲੇ ਸ੍ਰੀ ਬਾਵਲੀ ਸਾਹਿਬ ਇਸ਼ਨਾਨ ਕੀਤਾ। ਫੇਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਧਿਆਨ ਵਿੱਚ ਮਸਤ ਹੋ ਕੇ ਸ੍ਰੀ ਜਪੁਜੀ ਸਾਹਿਬ ਦਾ ਪਾਠ ਕੀਤਾ। ਉਸ ਵੇਲੇ ਉੱਠ ਕੇ ਬਾਬੇ ਮੋਹਰੀ ਜੀ ਨੂੰ ਨਾਲ ਲੈ ਕੇ ਬਿਆਸਾ ਨਦੀ ਉੱਪਰ ਚਲੇ ਗਏ, ਜਾ ਕੇ ਅਪੁਣੇ ਪਿਤਾ ਜੀ ਦੇ ਅਤੇ ਅਪੁਣੀ ਮਾਤਾ ਜੀ ਦੇ ਪਿਤਾ ਦੇ ਦੇਹੁਰਿਆਂ ਦੇ ਦਰਸ਼ਨ ਕੀਤੇ। ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਅਤੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਸਿਮਰਦਿਆਂ ਹੋਇਆਂ ਅੱਖਾਂ 'ਚੋਂ ਜਲ ਚਲ ਪਿਆ।

ਪਹਿਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦੇਹੁਰੇ ਉੱਪਰ ਪੁਨਾ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਦੇਹੁਰੇ ਉੱਪਰ ਨਮਸਕਾਰ ਕਰਕੇ ਪਰਕਰਮਾ ਕੀਤੀ ਤੇ ਮੱਥੇ ਉੱਪਰ ਚਰਨ ਧੂੜ ਲਾਈ। ਫਿਰ ਉਥੇ ਬੈਠ ਕੇ ਕੜਾਹ ਪ੍ਰਸ਼ਾਦ ਦੀ ਦੇਗ ਮੰਗਵਾਈ ਅਰਦਾਸਾ ਕਰਕੇ ਸਾਰਿਆਂ ਨੂੰ ਵਰਤਾਇਆ।

ਪੁਨਾ, ਭਾਈ ਸੁੰਦਰ ਜੀ ਨੂੰ ਅਪਣੇ ਪਾਸ ਬੈਠਾ ਦੇਖ ਕੇ ਕਿਹਾ, 'ਹੇ ਸ਼ੁਭਮਤੀ ! ਸ੍ਰੀ ਗੁਰੂ ਅਮਰਦਾਸ ਜੀ ਨੇ ਜਿਸ ਪ੍ਰਕਾਰ ਹਮਾਰੇ ਪਿਤਾ ਜੀ ਨੂੰ ਗੁਰਤਾ ਦਾ ਤਿਲਕ ਦਿੱਤਾ ਹੈ, ਔਰ ਅੰਤਮ ਸਮੇਂ ਜੋ ਜੋ ਬਚਨ ਕਹੇ ਹਨ, ਵੁਹ ਅਸਾਂ ਨੂੰ ਸਾਰੇ ਸੁਨਾਉਣਾ ਕਰੋ* ਉਸ ਵੇਲੇ ਭਾਈ ਸੁੰਦਰ ਜੀ ਨੇ ਕਿਹਾ-

ਯਥਾ-ਨਿਕਟਿ ਦੇਖਿ ਸੁੰਦਰ ਕੋ ਕਹਜੋ। ਹੇ ਸ਼ੁਭਮਤਿ ਤੁਮ ਸਭਿ ਕਿਛੁ ਲਹਜੋ॥ ੪੬॥
ਸ੍ਰੀ ਗੁਰੁ ਅਮਰਦਾਸ ਜਿਸ ਭਾਂਤੀ। ਗੁਰਤਾ ਤਿਲਕ ਦੀਨਿ ਸੁਖ ਸ਼ਾਤੀ॥
ਗੁਰੂ ਭਏ ਜਿਮ ਪਿਤਾ ਹਮਾਰੇ। ਸੋ ਬਨਾਇ ਅਬਿ ਕਰਹੁ ਉਚਾਰੇ॥ ੪੭॥
ਸੁਨਿ ਸੁੰਦਰ ਨੇ ਸੱਦ ਬਨਾਵਾ। ਸ੍ਰੀ ਅਰਜਨ ਕੋ ਸਕਲ ਸੁਨਾਵਾ॥

*(ਸੂਰਜ ਪ੍ਰਤਾਪ ਰਾਸਿ ੩, ਅੰਸੂ ੩੬)*

ਹੇ ਗੁਰੂ ਜੀ ! ਜਿਵੇਂ ਮੈਂਨੇ ਵੱਡਿਆਂ ਤੋਂ ਸੁਣਿਆਂ ਹੈ, ਤਿਵੇਂ ਆਪ ਜੀ ਦੇ ਹੁਕਮ ਅਨੁਸਾਰ ਮੈਂ ਸੁਣਾਂਦਾ ਹਾਂ।

**ਸਦੁ-** ਇਸ ਬਾਣੀ ਦਾ ਸਿਰਲੇਖ ਹੈ, ਜਿਸ ਵਿਖੇ ਅਕਾਲ ਪੁਰਖ ਦਾ ਸੱਦਾ ਯਾਨੇ ਹੁਕਮਨਾਮਾ ਹੋਵੇ ਅੰਤ ਸਮੇਂ ਦਾ, ਸੋ ਕਹੀਏ ਸਦੁ, ਵਾ ਸਦੁ=ਛੰਦ ਦੀ ਚਾਲ ਹੈ, ਇਸ ਵਿਖੇ ਛੰਦਾਂ ਦੇ ਅਨੇਕ ਰੂਪ ਹੋਇਆ ਕਰਦੇ ਹਨ।

ਇਹ 'ਸਦ' ਹੁਲਾਸ ਛੰਦ ਦੇ ਅਨੁਸਾਰ ਮਿਲਦਾ ਜੁਲਦਾ ਹੈ। ਇਕ ਸਦ, ਦਸਮੇਸ਼ ਪਿਤਾ ਜੀ ਨੇ ਭੀ ਦਸਮ ਸ੍ਰੀ ਗ੍ਰੰਥ ਸਾਹਿਬ ਜੀ ਵਿਖੇ ਲਿਖਿਆ ਹੈ। ਜਿਸ ਵੇਲੇ ਮੁਕਤਸਰ ਜੰਗ ਕਰਕੇ ਤੇ ਚਾਲੀ ਮੁਕਤੇ ਸ਼ਹੀਦ ਕਰਾ ਕੇ ਚਲੇ ਆਉਂਦੇ ਸਨ ਤਾਂ ਪੋਠੋਹਾਰ ਦੀ ਸੰਗਤ ਨੇ ਸੁਣਿਆ ਕਿ ਗੁਰੂ ਸਾਹਿਬ ਜੀ ਇਕੱਲੇ ਚਲੇ ਜਾ ਰਹੇ ਹਨ ਨਾਲ ਕੋਈ ਨਹੀਂ ਉਸੀ ਵੇਲੇ ਸੰਗਤ ਨੇ ਆਪਸ ਵਿੱਚ ਵਿਚਾਰ ਕੀਤਾ ਤੇ ਇੱਕ ਲੱਖ ੧੦੦੦੦੦ ਖਾਲਸਾ ਆ ਮਿਲਿਆ ਜਿੱਥੇ ਹੁਣ ਲੱਖੀ ਜੰਗਲ ਹੈ ਆਉਂਦਿਆਂ ਸਾਰ ਸ੍ਰੀ ਵਾਹਿਗੁਰੂ ਜੀ ਕੀ ਫ਼ਤਹ ਬੁਲਾ ਕੇ ਨਮਸ਼ਕਾਰ ਕੀਤੀ। ਇੱਕ ਲੱਖ ਸਿੰਘਾਂ ਦੇ ਆਣ 'ਤੇ ਇਸ ਦਾ ਨਾਮ ਗੁਰੂ ਜੀ ਨੇ ਲੱਖੀ ਜੰਗਲ ਰੱਖ ਦਿੱਤਾ। ਦੂਜਾ ਕਾਰਨ ਇਹ ਭੀ ਹੈ ਕਿ ਇੱਥੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਵਾ ਲੱਖ ਸ੍ਰੀ ਜਪੁਜੀ ਸਾਹਿਬ ਜੀ ਦਾ ਪਾਠ ਕੀਤਾ ਹੈ। ਫੇਰ ਸਿੰਘਾਂ ਦੇ ਪ੍ਰੇਮ ਨੂੰ ਵੇਖ ਕੇ ਗੁਰੂ ਜੀ ਨੇ ਇਹ ਸਦ ਉਚਾਰਿਆ:-

---

**ਜੇ ਕੋਈ ਸ਼ੰਕਾ ਕਰੇ ਕਿ ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਏ ਸਨ, ਉਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਜੀ ਗੋਇੰਦਵਾਲ ਹੀ ਸਨ, ਇਨ੍ਹਾਂ ਨੇ ਹੁਣ ਸੁੰਦਰ ਜੀ ਪਾਸੋਂ ਕਿਉਂ ਪੁੱਛਿਆ ਹੈ?*

*ਇਸ ਦਾ ਉੱਤਰ ਇਹ ਹੈ ਕਿ ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ੧੬੩੧ ਭਾਦਰੋਂ ਸੁਦੀ ਪੂਰਨਮਾਸ਼ੀ ਨੂੰ ਜੋਤੀ ਜੋਤ ਸਮਾਏ ਹਨ। ਉਸ ਵੇਲੇ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦੀ ਉਮਰ ੧੧ ਸਾਲ ਦੀ ਸੀ ਕਿਉਂਕਿ ਇਨ੍ਹਾਂ ਦਾ ਅਵਤਾਰ ੧੬੨੦ ਵਿਖੇ ਹੋਇਆ ਸੀ। ਉਸ ਵੇਲੇ ਦਾ ਸਮਾਂ ਨਾ ਯਾਦ ਰਹਿਣ ਕਰਕੇ ਗੁਰੂ ਜੀ ਨੇ ਹੁਣ ਸੁੰਦਰ ਜੀ ਤੋਂ ਪੁੱਛਿਆ ਹੈ। ਦੂਜਾ ਇਹ ਭੀ ਕਾਰਨ ਹੈ ਕਿ ਭੱਲਿਆਂ ਪਾਸੋਂ ਸੁਨਣਾ ਚਾਹੁੰਦੇ ਸਨ ਕਿਉਂਕਿ ਉਨ੍ਹਾਂ ਦੇ ਘਰੋਂ ਜੋ ਗੱਦੀ ਸੋਢੀ ਬੰਸ ਵਿਖੇ ਆਈ ਹੈ।*

*ਨੋਟ:- ਸਭ ਤੋਂ ਵੱਡੇ ਪ੍ਰਿਥੀਚੰਦ ਜੀ ਸਨ, ਇਨ੍ਹਾਂ ਦਾ ਜਨਮ ੧੬੧੫ ਵਿਖੇ ਹੋਇਆ ਹੈ।*
*ਇਨ੍ਹਾਂ ਤੋਂ ਛੋਟੇ ਮਹਾਂਦੇਵ ਜੀ ਸਨ, ਇਨ੍ਹਾਂ ਦਾ ਜਨਮ ੧੬੧੮ ਵਿਖੇ ਹੋਇਆ ਹੈ।*
*ਬਾਬਾ ਸੁੰਦਰ ਜੀ ਦਾ ਜਨਮ ੧੬੧੪ ਵਿਖੇ ਹੋਇਆ ਸੀ। ਜਿਸ ਵੇਲੇ ਗੁਰੂ ਅਮਰਦਾਸ ਜੀ ਜੋਤੀ ਜੋਤ ਸਮਾਏ ਹਨ, ਉਸ ਵੇਲੇ ਬਾਬਾ ਸੁੰਦਰ ਜੀ ਆਪ ੧੭ ਸਾਲ ਦੇ ਸਨ।*

*ਸ੍ਰੀ ਗੁਰੂ ਅਰਜਨ ਦੇਵ ਜੀ ਜਦ ਗੋਇੰਦਵਾਲ ੧੬੫੯ ਵਿੱਚ ਪੋਥੀਆਂ ਲੈਣ ਗਏ ਸਨ, ਓਸ ਮੌਕੇ ਹਜ਼ੂਰ ਨੇ ਭਾਈ ਸੁੰਦਰ ਪਾਸੋਂ ਸੁਣ ਕੇ ਤੇ ਸਦੁ ਦੀ ਰਚਨਾ ਆਪਣੇ ਮੁਖ ਤੋਂ ਉਚਾਰੀ ਹੈ ਸੁਣਾਇਆ ਭਾਈ ਸੁੰਦਰ ਨੇ ਹੈ ਤੇ ਅੱਖਰਾਂ ਦੀ ਯੋਜਨਾ ਹਜ਼ੂਰ ਨੇ ਜੋੜੀ ਹੈ। ਉਸ ਵੇਲੇ ਗੁਰੂ ਜੀ ਆਪ ੩੯ ਸਾਲ ਦੇ ਸਨ ਅਤੇ ਭਾਈ ਸੁੰਦਰ ਜੀ ੪੫ ਸਾਲ ਦੇ ਸਨ। ਜਿਸ ਵੇਲੇ ਗੁਰਿਆਈ ਗੱਦੀ ਮਿਲੀ ਹੈ ਉਸ ਵੇਲੇ ਆਪ ੧੮ ਸਾਲ ਦੇ ਸਨ ਤੇ ਸੰਮਤ ੧੬੩੮ ਸੀ।*

*ਯਥਾ:*-ਲਖੀ ਜੰਗਲ ਖਾਲਸਾ ਆਦਿ ਦੀਦਾਰ ਦਿਤੋ ਨੇ।
ਸੁਨ ਕੇ ਸਦ ਮਾਹੀ ਦਾ ਮੇਹੀ ਪਾਣੀ ਘਾਹ ਮੁਤੋ ਨੇ।
ਕਿਸਹੀ ਨਾਲ ਨ ਰਲੀਆਂ ਕਾਈ, ਕੋਈ ਜੋ ਸੌਂਕ ਪਿਯੋ ਨੇ।
ਗਯਾ ਫਿਰਾਕ ਮਿਲਾ ਮਿਤ ਮਾਹੀ, ਤਾਹੀ ਸ਼ੁਕਰ ਕਿਤੋ ਨੇ।

***ਅਰਥ:***- ਲੱਖੀ ਜੰਗਲ ਵਿਖੇ ਲੱਖ ਖਾਲਸੇ ਨੇ ਆ ਕੇ ਦਰਸ਼ਨ ਦਿੱਤੇ ਮੇਹੀ=ਮਹੀਆਂ ਵਾਂਗੂੰ ਜੋ ਸੰਗਤ ਹੈ, ਉਸ ਨੇ ਪਿਆਰੇ ਦਾ ਸ਼ਬਦ ਸੁਣ ਕੇ ਪਾਣੀ ਤੇ ਘਾਹ ਮੁਤੋ ਨੇ=ਛੱਡ ਦਿੱਤਾ। ਭਾਵ, ਪਦਾਰਥਾਂ ਦੇ ਖਾਣ ਦਾ ਕੋਈ ਧਿਆਨ ਨਹੀਂ, ਜਿਵੇਂ ਰਾਂਝੇ ਦੀ ਬਾਂਸਰੀ ਸੁਣ ਕੇ ਮਝੀਆਂ ਘਾਹ ਚੁਗਣਾ ਅਤੇ ਪਾਣੀ ਪੀਣਾ ਛੱਡ ਕੇ ਰਾਂਝੇ ਪਿੱਛੇ ਤੁਰ ਪੈਂਦੀਆਂ ਸਨ। ਤਿਵੇਂ ਪੋਠੋਹਾਰ ਦੀਆਂ ਸਾਰੀਆਂ ਸੰਗਤਾਂ ਕਲਗੀਆਂ ਵਾਲੇ ਪਾਤਸ਼ਾਹ ਪਿੱਛੇ ਤੁਰੀਆਂ ਰਹੀਆਂ।

ਐਸਾ ਜੋ ਕੋਈ ਸ਼ੌਕ ਹਰ ਇੱਕ ਦੇ ਅੰਦਰ ਪਿਆ ਹੈ, ਇਸ ਵਾਸਤੇ ਕਿਸੇ ਨਾਲ ਕੋਈ ਰਲਦਾ ਨਹੀਂ। ਮਾਹੀ=ਮੱਝੀਆਂ ਵਾਲਾ ਪਿਆਰਾ ਮਿੱਤ੍ਰ ਜਿਸ ਨੂੰ ਮਿਲਿਆ ਹੈ, ਉਸ ਦਾ ਫਿਰਾਕ=ਵਿਛੋੜਾ ਚਲਾ ਗਿਆ ਤਾਂ ਹੀ ਸਾਰਿਆਂ ਨੇ ਸ਼ੁਕਰਾਨਾ ਕੀਤਾ।

ਹੁਣ ਭਾਈ ਸੁੰਦਰ ਜੀ ਸੁਣਾਂਦੇ ਹਨ:-

## ਆਇਆ ਹਕਾਰਾ

ਜਿਸ ਵੇਲੇ ਗੁਰੂ ਜੀ ਨੂੰ ਹਕਾਰਾ=ਸੱਦਾ ਆਇਆ, ਕਿਸ ਦਾ ਸੱਦਾ ਆਇਆ? *ਉੱਤਰ:*-

## ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥

ਜੋ ਤਿੰਨ ਲੋਕ ਰੂਪ ਸਾਰੇ ਜਗਤ ਦੇ ਜੀਆਂ ਦਾ ਦਾਤਾ ਹੈ, ਭਾਵ ਸਾਰਿਆਂ ਨੂੰ ਖਾਣ ਪਾਣ ਪਹਿਰਾਣ ਦੇਣ ਵਾਲਾ ਹੈ ਅਤੇ ਭਗਤਾਂ ਦਾ ਵਛਲੁ=ਪਿਆਰਾ ਹੈ, ਸੋਇ=ਉਸ ਪਰਮਾਤਮਾ ਦਾ ਹਕਾਰਾ ਆਇਆ।

*ਪ੍ਰਸ਼ਨ:*- ਉਸ ਪਰਮਾਤਮਾ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? *ਉੱਤਰ:*-

## ਗੁਰ ਸਬਦਿ ਸਮਾਵਏ ਅਵਰੁ ਨ ਜਾਣੈ ਕੋਇ ਜੀਉ ॥

ਗੁਰ ਸ਼ਬਦ ਵਿਖੇ ਸਮਾਣ ਕਰਕੇ ਉਸ ਦੀ ਪ੍ਰਾਪਤੀ ਹੁੰਦੀ ਹੈ, ਗੁਰ ਸ਼ਬਦ ਤੋਂ ਬਿਨਾਂ ਉਸ ਨੂੰ ਹੋਰ ਕੋਈ ਜਾਣ ਨਹੀਂ ਸਕਦਾ।

## ਅਵਰੋ ਨ ਜਾਣਹਿ ਸਬਦਿ ਗੁਰ ਕੈ ਏਕੁ ਨਾਮੁ ਧਿਆਵਹੇ ॥

ਸੱਚਮੁਚ ਉਸ ਨੂੰ ਹੋਰ ਕੋਈ ਜਾਣ ਨਹੀਂ ਸਕਦਾ, ਗੁਰਾਂ ਦੇ ਉਪਦੇਸ਼ ਦੁਆਰਾ—ਇੱਕ ਨਾਮ ਨੂੰ ਧਿਆਉਂਣਾ ਕਰੇ।

## ਪਰਸਾਦਿ ਨਾਨਕ ਗੁਰੂ ਅੰਗਦ ਪਰਮ ਪਦਵੀ ਪਾਵਹੇ ॥

ਉਹ ਪਰਮੇਸ਼ਰ ਹੀ ਗੁਰੂ ਨਾਨਕ ਰੂਪ ਹੋਇਆ ਹੈ।

*ਯਥਾ*-ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ ॥

*(ਸਵਯੇ ਮ: ੩ ਕੇ, ਪੰਨਾ ੧੩੯੫)*

ਉਸ ਗੁਰੂ ਨਾਨਕ ਦੀ ਪਰਸਾਦਿ=ਕਿਰਪਾ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪਰਮ ਪਦਵੀ ਨੂੰ ਪਾਣਾ ਕੀਤਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪਰਸਾਦਿ=ਕਿਰਪਾ ਨਾਲ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਪਰਮ ਪਦਵੀ ਨੂੰ ਪਾਣਾ ਕੀਤਾ ਹੈ।

## ਆਇਆ ਹਕਾਰਾ

ਉਸ ਪਰਮਾਤਮਾ ਦਾ ਹਕਾਰਾ=ਸੱਦਾ, ਭਾਵ ਹੁਕਮਨਾਮਾ ਆਇਆ, ਸੱਦਾ ਵੀ ਐਸਾ ਆਇਆ ਕਿ:-

## ਚਲਣਵਾਰਾ

ਸੰਸਾਰ ਤੋਂ ਚਲੇ ਜਾਣ ਵਾਲਾ।

## ਹਰਿ ਰਾਮ ਨਾਮਿ ਸਮਾਇਆ ॥

ਸ੍ਰੀ ਗੁਰੂ ਅਮਰਦਾਸ ਜੀ ਦਾ ਮਨ ਹਰੀ ਰਾਮ ਦੇ ਨਾਮ ਵਿਖੇ ਸਮਾਇਆ ਹੋਇਆ ਹੈ।

*ਅਥਵਾ:-* ਜੋ ਹਰੀ ਸਾਰੇ ਸਮਾਇਆ ਹੋਇਆ ਹੈ, ਰਾਮ ਹੈ ਨਾਮ ਜਿਸ ਦਾ। ਉਸ ਦਾ ਹਕਾਰਾ=ਹੁਕਮਨਾਮਾ ਆਇਆ, ਫੇਰ ਹੁਕਮਨਾਮਾ ਐਸਾ ਨਹੀਂ ਆਇਆ ਜੋ ਮੋੜ ਦੇਈਏ ਇਹ ਚਲੇ ਜਾਣ ਵਾਲਾ ਆਇਆ ਹੈ।

*ਪ੍ਰਸ਼ਨ-* ਉਹ ਪਰਮਾਤਮਾ ਕੈਸਾ ਹੈ? *ਉੱਤਰ:-*

## ਜਗਿ ਅਮਰੁ ਅਟਲੁ ਅਤੋਲੁ ਠਾਕੁਰੁ

ਉਹ ਠਾਕੁਰ ਸਾਰਿਆਂ ਦਾ ਸੁਆਮੀ ਪਰਮਾਤਮਾ ਜਗਤ ਵਿੱਚ ਅਮਰੁ=ਮਰਨੇ ਤੋਂ ਰਹਿਤ ਹੈ, ਅਟੱਲ ਹੈ, ਫੇਰ ਤੋਲ ਤੋਂ ਰਹਿਤ ਹੈ।

## ਭਗਤਿ ਤੇ ਹਰਿ ਪਾਇਆ ॥ ੧ ॥

ਭਗਤੀ ਕਰਕੇ ਗੁਰਮੁਖਾਂ ਨੇ ਉਸ ਹਰੀ ਨੂੰ ਪਾਇਆ ਹੈ॥ ੧ ॥

## ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥

ਭਾਈ ਸੁੰਦਰ ਜੀ ਸੁਣਾਂਦੇ ਹਨ—ਹੇ ਸ੍ਰੀ ਗੁਰੂ ਅਰਜਨ ਦੇਵ ਜੀ ! ਜਿਸ ਵੇਲੇ ਹਰੀ ਦਾ ਭਾਣਾ ਮੰਨਣਾ ਗੁਰਾਂ ਨੂੰ ਚੰਗਾ ਲੱਗਾ ਤਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਹਰੀ ਪ੍ਰਭੂ ਪਾਸ ਜਾਣ ਲਈ ਤਿਆਰ ਹੋ ਗਏ।

## ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ ॥

ਉਸ ਵੇਲੇ ਸਤਿਗੁਰੂ ਅਮਰਦਾਸ ਸਾਹਿਬ ਜੀ ਹਰੀ ਪਾਸ ਬੇਨਤੀ ਕਰਦੇ ਹੋਇ, ਕਿ ਹੇ ਹਰੀ ! ਅਸਾਡੀ ਏਹ ਅਰਦਾਸ ਹੈ ਕਿ ਮੇਰੀ ਪੱਤ ਅਬਰੋ ਰੱਖਣੀ। ਇਹ ਗੁਰੂ ਸਾਹਿਬ ਜੀ ਨੇ ਗਰੀਬੀ ਵਿੱਚ ਇਸਥਿਤ ਹੋ ਕੇ ਅੰਤਮ ਅਰਦਾਸ ਕੀਤੀ ਹੈ। ਇਸ ਤੋਂ ਇਹ ਸਿੱਖਿਆ ਹੈ ਕਿ ਜਦ ਵੀ ਅਪਣਾ ਅੰਤਮ ਸਮਾਂ ਆਵੇ ਤਾਂ ਪਰਮੇਸ਼ਰ ਅੱਗੇ ਅਰਦਾਸ ਕਰੋ।

## ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥

ਹੇ ਹਰੀ ! ਅਸਾਂ ਜਨਾਂ ਦੀ ਪੈਜ ਆਪ ਜੀ ਨੇ ਰੱਖਣੀ ਹੈ, ਹੇ ਹਰੀ ! ਮਾਇਆ ਮਲ ਤੋਂ ਰਹਿਤ ਕਰਨ ਵਾਲਾ ਜੋ ਆਪ ਜੀ ਦਾ ਨਾਮ ਹੈ, ਉਹ ਆਪਣਾ ਨਾਮ ਦੇਣਾ ਕਰੋ।

## ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥

ਅੰਤਿ=ਪ੍ਰਾਣਾਂ ਦੇ ਵਿਜੋਗ ਕਾਲ- ਪ੍ਰਲੋਕ ਰਸਤੇ ਵਿੱਚ ਚਲਦਿਆਂ ਹੋਇਆਂ ਜੋ ਨਾਮ ਸਹਾਇਕ ਹੁੰਦਾ ਹੈ, ਅਤੇ ਜੋ ਨਾਮ ਜਮਕਾਲ ਦੇ ਦੂਤਾਂ ਨੂੰ ਨਿਖੰਜਨੋ=ਨਾਸ ਕਰਨ ਵਾਲਾ ਹੈ।

## ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥

ਸਤਿਗੁਰਾਂ ਦੀ ਬੇਨਤੀ=ਅਰਦਾਸ, ਪਾਈ=ਕੀਤੀ, ਹੋਈ- ਹਰੀ ਪ੍ਰਭੂ ਨੇ ਅਰਦਾਸ ਸੁਣ ਲੀਤੀ।

## ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ
## ਧਨੁ ਧਨੁ ਕਹੈ ਸਾਬਾਸਿ ਜੀਉ ॥ ੨ ॥

ਤਿਸ ਵੇਲੇ ਹਰੀ ਨੇ ਕਿਰਪਾ ਦ੍ਰਿਸ਼ਟੀ ਧਾਰ ਕੇ ਸਤਿਗੁਰਾਂ ਨੂੰ ਅਪਣੇ ਨਾਲ ਮਿਲਾ ਲੀਤਾ ਤਾਂ ਸਾਬਾਸਿ=ਧੰਨਤਾ ਦੇ ਜੋਗ ਜੋ ਸਤਿਗੁਰੂ ਹਨ, ਉਨ੍ਹਾਂ ਨੂੰ ਸਭ ਲੋਕ ਧੰਨ-ਧੰਨ ਕਹਿਣ ਲਗੇ॥ ੨ ॥

## ਦੂਜਾ ਅਰਥ

ਹੁਣ ਸਾਰੀ ਸੰਗਤ ਵੱਲੋਂ ਬਾਬਾ ਬੁੱਢਾ ਜੀ ਤੇ ਮੋਹਰੀ ਜੀ ਆਗੂ ਹੋ ਕੇ ਗੁਰਾਂ ਅੱਗੇ ਬੇਨਤੀ ਕਰਦੇ ਹਨ:-

***ਹਰਿ ਭਾਣਾ ਗੁਰ ਭਾਇਆ ਗੁਰੁ ਜਾਵੈ ਹਰਿ ਪ੍ਰਭ ਪਾਸਿ ਜੀਉ ॥***

ਜਿਸ ਵੇਲੇ ਹਰੀ ਦਾ ਭਾਣਾ ਮੰਨਣਾ ਗੁਰਾਂ ਨੂੰ ਚੰਗਾ ਲੱਗਾ ਤਾਂ ਬਾਬਾ ਬੁੱਢਾ ਜੀ ਤੇ ਮੋਹਰੀ ਜੀ ਹਰੀ, ਪ੍ਰਭੂ ਸਰੂਪ ਸ੍ਰੀ ਗੁਰੂ ਅਮਰਦਾਸ ਜੀ ਪਾਸ ਜਾਂਦੇ ਹੋਇ।

***ਸਤਿਗੁਰੁ ਕਰੇ ਹਰਿ ਪਹਿ ਬੇਨਤੀ ਮੇਰੀ ਪੈਜ ਰਖਹੁ ਅਰਦਾਸਿ ਜੀਉ ॥***

ਹਰੀ ਸਰੂਪ ਸਤਿਗੁਰੂ ਅਮਰਦਾਸ ਸਾਹਿਬ ਜੀ ਪਾਸ ਬੇਨਤੀ ਕਰਦੇ ਹੋਇ ਅਸਾਡੀ ਅਰਦਾਸ ਹੈ ਕਿ ਅਸਾਂ ਦੀ ਪਤ ਅਬਰੋ ਰੱਖਣਾ ਕਰੋ।

***ਪੈਜ ਰਾਖਹੁ ਹਰਿ ਜਨਹ ਕੇਰੀ ਹਰਿ ਦੇਹੁ ਨਾਮੁ ਨਿਰੰਜਨੋ ॥***

ਹੇ ਹਰੀ ਸਰੂਪ ਸਤਿਗੁਰੋ ! ਅਸਾਂ ਜਨਾਂ ਦੀ ਪਤ ਅਬਰੋ ਰੱਖਣਾ ਕਰੋ, ਹਰੀ ਨਿਰੰਜਨ ਦਾ ਨਾਮ ਦੇ ਕਰਕੇ।

***ਅੰਤਿ ਚਲਦਿਆ ਹੋਇ ਬੇਲੀ ਜਮਦੂਤ ਕਾਲੁ ਨਿਖੰਜਨੋ ॥***

ਅੰਤਿ=ਪ੍ਰਾਣਾਂ ਦੇ ਵਿਜੋਗ, ਕਾਲ=ਪਰਲੋਕ ਰਸਤੇ ਵਿਚ ਚਲਦਿਆਂ ਹੋਇਆਂ ਜੋ ਨਾਮ ਜੀਵ ਦਾ ਮਿੱਤਰ ਹੁੰਦਾ ਹੈ ਅਤੇ ਜਮਕਾਲ ਦੇ ਦੂਤਾਂ ਨੂੰ ਜੋ ਨਿਖੰਜਨੋ=ਅਸਮਰਥ ਕਰ ਦੇਂਦਾ ਹੈ।

***ਸਤਿਗੁਰੂ ਕੀ ਬੇਨਤੀ ਪਾਈ ਹਰਿ ਪ੍ਰਭਿ ਸੁਣੀ ਅਰਦਾਸਿ ਜੀਉ ॥***

ਜਿਸ ਵੇਲੇ ਸਤਿਗੁਰੂ ਅਮਰਦਾਸ ਸਾਹਿਬ ਜੀ ਅੱਗੇ ਬਾਬਾ ਮੋਹਰੀ ਜੀ ਨੇ ਸੰਗਤ ਦੀ ਬੇਨਤੀ ਪਾਈ=ਕੀਤੀ ਤਾਂ ਹਰੀ ਪ੍ਰਭੂ ਸਰੂਪ ਸਤਿਗੁਰਾਂ ਨੇ ਅਰਦਾਸ ਸੁਣ ਲੀਤੀ।

***ਹਰਿ ਧਾਰਿ ਕਿਰਪਾ ਸਤਿਗੁਰੁ ਮਿਲਾਇਆ ਧਨੁ ਧਨੁ ਕਹੈ ਸਾਬਾਸਿ ਜੀਉ ॥ ੨ ॥***

ਸਤਿਗੁਰਾਂ ਨੇ ਕਿਰਪਾ ਦ੍ਰਿਸ਼ਟੀ ਧਾਰ ਕੇ ਹਰੀ ਨਾਮ ਨਾਲ ਮਿਲਾ ਦਿੱਤਾ, ਉਸ ਵੇਲੇ ਸਾਰੀ ਸੰਗਤ ਮਨ ਬਾਣੀ ਸਰੀਰ ਕਰ ਕੇ ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ, ਧੰਨ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਕਹਿੰਦੀ

ਹੋਈ॥ ੨॥

ਪੁਨਾ ਸੰਗਤ ਨੇ ਬੇਨਤੀ ਕੀਤੀ, ਹੇ ਗੁਰੂ ਜੀ ! ਇਤਨੀ ਕਾਹਲੀ ਨਾ ਕਰੋ ਕੁਝ ਦਿਨ ਠਹਿਰਕੇ ਸੰਗਤਾਂ ਨੂੰ ਨਿਹਾਲ ਕਰੋ ਤਾਂ ਗੁਰੂ ਜੀ ਨੇ ਕਿਹਾ-

**ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ॥**

ਹੇ ਸਿੱਖਿਆ ਦੇ ਲੈਣ ਵਾਲੇ ਸਿੱਖੋ ! ਹੇ ਮੇਰੇ ਪੁੱਤਰੋ ਮੋਹਨ ਤੇ ਮੋਹਰੀ ਜੀ ! ਹੇ ਮੇਰੇ ਭਰਾਵੋ* ਤੁਸੀਂ ਸੁਣੋ ਹਰੀ ਦਾ ਇਹ ਭਾਣਾ=ਹੁਕਮ ਹੈ ਕਿ ਹੁਣ ਮੇਰੇ ਪਾਸ ਆ ਜਾਓ।

**ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ॥**

ਗੁਰੂ ਜੀ ਕਥਨ ਕਰਦੇ ਹਨ—ਹੁਣੇ ਤਾਂ ਹਰੀ ਦਾ ਭਾਣਾ=ਹੁਕਮ ਮੰਨਣਾ ਹੀ ਅਸਾਂ ਨੂੰ ਭਾਇਆ=ਚੰਗਾ ਲਗਦਾ ਹੈ, ਕਿਉਂਕਿ ਇਸ ਵੇਲੇ ਹਰੀ ਪ੍ਰਭੂ ਮੈਨੂੰ ਧੰਨਤਾ ਦੇ ਜੋਗ ਕਰਨੇ ਲੱਗਾ ਹੈ, ਭਾਵ ਅਪੁਣੇ ਵਿਖੇ ਅਭੇਦ ਕਰਨੇ ਲੱਗਾ ਹੈ।

ਪੁਨਾ, ਸੰਗਤ ਨੇ ਕਿਹਾ- ਹੇ ਸਤਿਗੁਰੂ ਜੀ ! ਅਸਾਡੀ ਬੇਨਤੀ ਮੰਨ ਕੇ ਕੁਝ-ਕੁ ਸਮਾਂ ਤਾਂ ਠਹਿਰੋ? ਉੱਤਰ-

**ਭਗਤੁ ਸਤਿਗੁਰੁ ਪੁਰਖੁ ਸੋਈ ਜਿਸੁ ਹਰਿ ਪ੍ਰਭ ਭਾਣਾ ਭਾਵਏ॥**

ਪੂਰਾ ਸਤਿਗੁਰੂ ਭੀ ਓਹੀ ਹੈ, ਅਸਲ ਭਗਤ ਭੀ ਓਹੀ ਹੈ, ਪੂਰਨ ਪੁਰਖ ਭੀ ਓਹੀ ਹੈ, ਜਿਸ ਨੂੰ ਹਰੀ ਪ੍ਰਭੂ ਦਾ ਭਾਣਾ ਮੰਨਣਾ ਭਾਂਵਦਾ ਹੈ। ਜੇ ਭਾਣਾ ਨਹੀਂ ਮੰਨਣਾ ਤਾਂ ਉਹ ਗੁਰੂ ਭੀ ਨਹੀਂ, ਭਗਤ ਭੀ ਨਹੀਂ, ਪੂਰਨ ਪੁਰਖ ਭੀ ਨਹੀਂ ਹੈ, ਵਾ:-ਜਿਸ ਨੂੰ ਹਰੀ ਪ੍ਰਭੂ ਦਾ ਭਾਣਾ ਮੰਨਣਾ ਭਾਂਵਦਾ ਹੈ, ਓਹੀ ਪੁਰਸ਼ ਸਤਿਗੁਰਾਂ ਦਾ ਸ੍ਰੇਸਟ ਭਗਤ ਹੈ।

ਹੁਣ ਭਾਣੇ ਮੰਨਣ ਦਾ ਮਹਾਤਮ ਦੱਸਦੇ ਹਨ:-

**ਆਨੰਦ ਅਨਹਦ ਵਜਹਿ ਵਾਜੇ ਹਰਿ ਆਪਿ ਗਲਿ ਮੇਲਾਵਏ॥**

ਭਾਣੇ ਮੰਨਣ ਕਰਕੇ ਅਨਹਦ=ਇੱਕ ਰਸ ਆਨੰਦ ਦਾਇਕ ਜਸ ਰੂਪ ਵਾਜੇ ਵੱਜਦੇ ਹਨ, ਪੁਨਾ ਹਰੀ ਆਪਣੇ ਗਲ ਨਾਲ ਮਿਲਾ ਲੈਂਦਾ ਹੈ।

**ਤੁਸੀ ਪੁਤ ਭਾਈ ਪਰਵਾਰੁ ਮੇਰਾ ਮਨਿ ਵੇਖਹੁ ਕਰਿ ਨਿਰਜਾਸਿ ਜੀਉ॥**

ਤੁਸੀਂ ਮੇਰੇ ਪੁੱਤਰ, ਭਰਾ ਅਤੇ ਪਰਵਾਰ ਹੋ, ਪਰੰਤੂ ਮਨ ਵਿਖੇ ਨਿਰਜਾਸਿ=ਨਿਰਣਾ ਕਰਕੇ ਵੇਖੋ, ਕਿ-

**ਧੁਰਿ ਲਿਖਿਆ ਪਰਵਾਣਾ ਫਿਰੈ ਨਾਹੀ**
**ਗੁਰੁ ਜਾਇ ਹਰਿ ਪ੍ਰਭ ਪਾਸਿ ਜੀਉ॥ ੩॥**

ਜੋ ਧੁਰ ਦਰਗਾਹ ਦਾ ਪਰਵਾਣਾ=ਹੁਕਮ ਲਿਖਿਆ ਆ ਗਿਆ ਹੈ, ਉਹ ਅਸਾਂ ਫਿਰੈ ਨਾਹੀ=ਫੇਰਨਾ ਨਹੀਂ, ਹੁਣ ਤਾਂ ਗੁਰਾਂ ਨੇ ਹਰੀ ਪ੍ਰਭੂ ਦੇ ਪਾਸ ਜ਼ਰੂਰ ਜਾਣਾ ਹੈ॥ ੩॥

---

*ਗੁਰੂ ਜੀ ਚਾਰ ਭਰਾ ਸਨ—ਸਭ ਤੋਂ ਵੱਡੇ ਈਸ਼ਰ ਦਾਸ ਜੀ, ਜਿਸ ਦੇ ਪੁੱਤਰ ਭਾਈ ਗੁਰਦਾਸ ਜੀ ਸਨ।*
*ਉਸ ਤੋਂ ਛੋਟੇ-ਖੇਮ ਰਾਇ ਜੀ, ਜਿਸ ਦੇ ਪੁੱਤਰ ਭਾਈ ਸਾਵਣ ਮੱਲ ਜੀ ਸਨ।*
*ਭਾਈ ਖੇਮ ਰਾਇ ਜੀ ਤੋਂ ਛੋਟੇ-ਮਾਨਕ ਚੰਦ ਜੀ ਸਨ ਅਤੇ ਉਨ੍ਹਾਂ ਤੋਂ ਛੋਟੇ-ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਆਪ ਸਨ।*

## ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ॥

ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਬੈਠ ਕੇ ਅਪਣੇ ਹੁਕਮ ਸੇ ਸਾਰੇ ਪਰਵਾਰ ਨੂੰ ਸਦਾਇਆ=ਸੱਦਾ ਲਿਆ ਅਤੇ ਸਾਰਿਆਂ ਨੂੰ ਇਹ ਹੁਕਮ ਦਿੱਤਾ, ਕਿ:-

## ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥

ਅਸਾਡੇ ਪਿੱਛੇ ਮਤਾਂ ਕੋਈ ਰੋਣਾ ਕਰੇ, ਜੇ ਕੋਈ ਰੋਵੇਗਾ ਉਹ ਮੈਨੂੰ ਕਦੇ ਵੀ ਚੰਗਾ ਨਹੀਂ ਲੱਗੇਗਾ।

*ਯਥਾ-* ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥

ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥ ੧੯॥ *(ਪੰਨਾ ੧੩੬੫)*

## ਮਿਤੁ ਪੈਝੈ ਮਿਤੁ ਬਿਗਸੈ ਜਿਸੁ ਮਿਤ ਕੀ ਪੈਜ ਭਾਵਏ॥

ਮਿੱਤਰ ਨੂੰ ਜਿਸ ਮਿੱਤਰ ਦੀ ਪੈਜ ਭਾਂਵਦੀ ਹੈ, ਉਹ ਮਿੱਤਰ ਜਿਸ ਵੇਲੇ ਕੋਈ ਪਾਤਸ਼ਾਹੀ ਖਿਲਤ ਪਹਿਰਦਾ ਹੈ ਤਾਂ ਉਹ ਮਿੱਤਰ ਬਿਗਸੈ=ਅਨੰਦ ਹੁੰਦਾ ਹੈ, ਐਸੇ ਤੁਸੀਂ ਭੀ ਅਨੰਦ ਹੋਵੋ। ਤਾਂ ਕਿਸੀ ਨੇ ਕਿਹਾ, ਮਹਾਰਾਜ ! ਆਪ ਤਾਂ ਜੋਤੀ ਜੋਤ ਸਮਾਣ ਲਗੇ ਹੋ, ਆਪ ਕੋਈ ਪੁਸ਼ਾਕ ਤਾਂ ਨਹੀਂ ਪਹਿਰਣ ਲਗੇ, ਤਾਂ ਗੁਰੂ ਜੀ ਨੇ ਕਿਹਾ-

## ਤੁਸੀ ਵੀਚਾਰਿ ਦੇਖਹੁ ਪੁਤ ਭਾਈ ਹਰਿ ਸਤਿਗੁਰੂ ਪੈਨਾਵਏ॥

ਹੇ ਪੁੱਤਰੋ ! ਹੇ ਭਾਈਓ ! ਤੁਸੀਂ ਵਿਚਾਰ ਕੇ ਦੇਖਣਾ ਕਰੋ, ਹੁਣ ਹਰੀ ਸਤਿਗੁਰਾਂ ਨੂੰ ਭਾਵ ਅਸਾਨੂੰ ਜਸ ਰੂਪੀ ਪੁਸ਼ਾਕ ਪਹਿਨਾ ਰਿਹਾ ਹੈ, ਭਾਵ ਨਿਰ-ਉਪਾਧਕ ਆਨੰਦ ਦੇ ਰਿਹਾ ਹੈ, ਇਸ ਵਾਸਤੇ ਤੁਸੀਂ ਪ੍ਰਸੰਨ ਹੋਵੋ।

ਪੁਨਾ, ਸੰਗਤ ਨੇ ਬੇਨਤੀ ਕੀਤੀ, ਗਰੀਬ ਨਿਵਾਜ ਜੀਓ ! ਆਪਣੀ ਥਾਂ ਉਪਰ ਕਿਸ ਨੂੰ ਛੱਡ ਚਲੇ ਹੋ?

## ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ॥

ਉਸ ਵੇਲੇ ਸਤਿਗੁਰੂ ਅਮਰਦਾਸ ਸਾਹਿਬ ਜੀ ਨੇ ਆਪਣੇ ਪਰਤੱਖ ਹੁੰਦਿਆਂ ਸ੍ਰੀ ਗੁਰੂ ਰਾਮਦਾਸ ਜੀ ਨੂੰ ਗੁਰਿਆਈ ਗੱਦੀ ਰੂਪ ਰਾਜ ਸਿੰਘਾਸਣ ਉੱਪਰ ਬਿਠਾ ਕੇ ਆਪ ਟਿਕਾਅ ਦਿੱਤਾ। ਅਤੇ-

## ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ॥ ੪॥

ਸਾਰਿਆਂ ਸਿੱਖਾਂ, ਸੰਬੰਧੀਆਂ, ਪੁੱਤਰਾਂ, ਭਾਈਆਂ ਨੂੰ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਚਰਨੀਂ ਪਾ ਦਿੱਤਾ ॥ ੪॥

## ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ

*ਪਹਿਲਾ ਅਰਥ—*

ਅੰਤੇ=ਜੋਤੀ ਜੋਤ ਸਮਾਣ ਲਗਿਆਂ, ਸਤਿਗੁਰਾਂ ਨੇ ਇਹ ਬਚਨ ਬੋਲਿਆ ਕਿ ਮੇਰੇ ਪਿਛੋਂ ਨਿਰਬਾਣੁ=ਇੱਕ ਰਸ ਕੀਰਤਨ ਕਰਨਾ।

## ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥

ਕੇਸੋ ਗੋਪਾਲ ਨਾਮੇ ਜੋ ਪੰਡਿਤ ਹੈ, ਉਸ ਨੂੰ ਸੱਦ ਲੈਣਾ, ਉਹ ਪੁਰਾਨ ਵਿੱਚੋਂ ਹਰਿ ਹਰਿ ਸਬੰਧੀ ਕਥਾ ਨੂੰ ਪੜ੍ਹਣਾ ਕਰੇ, (ਇਹ ਪੰਡਿਤ ਗੁਰੂ ਜੀ ਦਾ ਸਿੱਖ ਸੀ) *ਵਾ:-*ਹਰ ਪੁਰਾਨ ਕਹੀਏ ਗਰੁੜ ਪੁਰਾਨ ਚੋਂ ਹਰੀ ਸਬੰਧੀ

ਕਥਾ ਨੂੰ ਪੜ੍ਹੇ।

**ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ ॥**

ਹਰੀ ਸਬੰਧੀ ਕਥਾ ਪੜ੍ਹਸੀ, ਹਰੀ ਨਾਮ ਨੂੰ ਸੁਨਣਾ, ਹਰੇ ਰੰਗ ਵਾਲਾ *ਬਿਬਾਣ ਗੁਰਾਂ ਨੂੰ ਭਾਂਵਦਾ ਹੈ। ਭਾਵ ਅਸਾਡੇ ਉੱਤੇ ਹਰੇ ਰੰਗ ਦਾ ਕੱਪੜਾ ਪਾਣਾ।

**ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ ॥**

ਪਿੰਡ ਭਰਾਨੇ, ਪਤਲਾਂ ਦੇਣੀਆਂ, ਕਿਰਿਆ ਕਰਮ ਕਰਨਾ, ਦੀਵਾ ਜਗਾਨਾ ਅਤੇ ਫੁੱਲ ਹਰਿ ਸਰਿ=ਦੇਵ ਨਦੀ* ਭਾਵ ਗੰਗਾ ਵਿਖੇ ਪਾਣੇ।

***ਦੂਜਾ ਅਰਥ—***

ਹੁਣ ਗੁਰਮਤਿ ਅਨੁਸਾਰ ਗੁਰਬਾਣੀ ਦੇ ਪ੍ਰਮਾਣਾਂ ਅਨੁਸਾਰ ਅਰਥ ਚਲੇਗਾ।

ਜੋ ਰਸਮ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਪਿਤਾ ਕਾਲੂ ਜੀ ਦੇ ਵੇਲੇ ਸਿੱਖਾਂ ਨੂੰ ਸੁਣਾਈ ਸੀ।

***ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ ॥***

ਅੰਤੇ=ਜੋਤੀ ਜੋਤ ਸਮਾਣ ਲਗਿਆਂ ਸਤਿਗੁਰਾਂ ਨੇ ਇਹ ਬਚਨ ਬੋਲਿਆ, ਅਸਾਡੇ ਪਿੱਛੋਂ ਨਿਰ+ ਬਾਣੁ=ਬਾਣੀ ਸੇ ਕਥਨ ਕਰਨੇ ਤੋਂ ਰਹਿਤ ਜੋ ਪਰਮੇਸ਼ਰ ਹੈ ਉਸ ਦਾ ਕੀਰਤਨ ਕਰਨਾ।

***ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ ॥***

ਕੇਸੋ ਨਾਮ ਪਰਮਾਤਮਾ ਦਾ ਹੈ !

*ਯਥਾ-* ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ ॥
ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ ॥ ੨੨੩ ॥ *(ਪੰਨਾ ੧੩੭੬)*

*ਤਥਾ-* ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥
ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥ ੯੬ ॥ *(ਪੰਨਾ ੧੩੬੯)*

ਗੋਪਾਲ ਨਾਮ ਪਰਮਾਤਮਾ ਦਾ ਹੈ !

*ਯਥਾ-* ਗੋਪਾਲ ਤੇਰਾ ਆਰਤਾ ॥ *(ਪੰਨਾ ੬੯੫)*

*ਤਥਾ-*ਹੇ ਗੋਬਿੰਦ ਹੇ ਗੋਪਾਲ ਹੇ ਦਇਆਲ ਲਾਲ ॥ ੧ ॥ *(ਪੰਨਾ ੧੨੭੩)*

*ਤਥਾ-*ਗੋਪਾਲ ਕੋ ਜਸੁ ਗਾਉ ਪ੍ਰਾਣੀ ॥ ਅਕਥ ਕਥਾ ਸਾਚੀ ਪ੍ਰਭ ਪੂਰਨ ਜੋਤੀ ਜੋਤਿ ਸਮਾਣੀ ॥ ੧ ॥

*(ਰਾਮਕਲੀ ਮ: ੫, ਪੰਨਾ ੮੯੭)*

---

**ਭਲਿਆਂ ਵਿਚ ਹੁਣ ਤੱਕ ਇਹ ਰਿਵਾਜ ਚਲੀ ਆਉਂਦੀ ਹੈ ਕਿ ਜਦ ਕੋਈ ਪਰਾਣੀ ਗੁਜ਼ਰਦਾ ਹੈ ਤਾਂ ਬਿਬਾਣ ਉੱਤੇ ਹਰੇ ਰੰਗ ਦਾ ਕੱਪੜਾ ਪਾਉਂਦੇ ਹਨ।*

**ਕਈ ਸੱਜਣ ਹਰਿ ਸਰਿ ਦਾ ਅਰਥ ਗੰਗਾ ਨਹੀਂ ਕਰਦੇ। ਉਨ੍ਹਾਂ ਦੀ ਗਿਆਤ ਲਈ ਬੇਨਤੀ ਹੈ ਕਿ ਉਹ ਮਹਾਨ ਕੋਸ਼ ਦੇ ੭੮੯ ਪੰਨੇ ਉੱਪਰ ਪੜ੍ਹਕੇ ਦੇਖਣ ਯਾਂ ਸ੍ਰੀ ਮਾਨ ਪੰਡਿਤ ਤਾਰਾ ਸਿੰਘ ਜੀ ਦੇ ਗ੍ਰਿਹਾਰਥ ਕੋਸ਼ ਦੇ ੩੫੫ ਪੰਨਾ ਉੱਪਰ ਦੇਖਣ। ਇਹਨਾਂ ਦੋਹਾਂ ਨੇ ਹਰਿ ਸਰਿ ਦਾ ਅਰਥ ਗੰਗਾ ਕੀਤਾ ਹੈ। ਇਹ ਅਰਥ ਪੁਰਾਣਕ ਮੱਤ ਅਨੁਸਾਰ ਪਿਛਲੀ ਰਸਮ ਅਨੁਸਾਰ ਹੈ।*

*ਤਥਾ-* ਟੂਟੀ ਗਾਢਨਹਾਰ ਗੋੁਪਾਲ॥ ਸਰਬ ਜੀਆ ਆਪੇ ਪ੍ਰਤਿਪਾਲ॥

*(ਗਉੜੀ ਸੁਖਮਨੀ ਮ: ੫, ਪੰਨਾ ੨੮੨)*

*ਤਥਾ-* ਰਸਨਾ ਰਾਮ ਰਾਮ ਬਖਾਨੁ॥ ਗੁਨ ਗੋੁਪਾਲ ਉਚਾਰੁ ਦਿਨੁ ਰੈਨਿ ਭਏ ਕਲਮਲ ਹਾਨ॥ ਰਹਾਉ॥

*(ਕੇਦਾਰਾ ਮਹਲਾ ੫, ਪੰਨਾ ੧੧੨੧)*

ਪੰਡਿਤ ਨਾਮ ਪਰਮਾਤਮਾ ਦਾ ਹੈ!

*ਯਥਾ-* ਜੁਗੁ ਜੁਗੁ ਜੋਗੀ ਖਾਣੀ ਭੋਗੀ ਪੜਿਆ ਪੰਡਿਤੁ ਆਪਿ ਥੀਆ॥ ੯॥

*(ਆਸਾ ਮਹਲਾ ੧ ਪਟੀ, ਪੰਨਾ ੪੩੨)*

*ਅਰਥ-*ਅਸਲੀ ਪੰਡਿਤ ਜੋ ਕੇਸੋ ਗੋਪਾਲ ਪਰਮੇਸ਼ਰ ਹੈ, ਜਿਸ ਨੇ ਚਾਰ ਬੇਦਾਂ ਨੂੰ ਰਚਨਾ ਕੀਤਾ ਹੈ ਉਸ ਨੂੰ ਸੱਦਣਾ, ਭਾਵ ਉਸ ਦੇ ਨਾਮ ਨੂੰ ਉਚਾਰਣਾ।

ਪੁਰਾਣੁ=ਪੁਰਾਤਨ ਅਨਾਦੀ ਜੋ ਹਰਿ ਹਰਿ ਹੈ ਉਸ ਦੀ ਕਥਾ ਨੂੰ ਪੜ੍ਹਣਾ।

***ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥***

ਹਰੀ ਦੀ ਕਥਾ ਨੂੰ ਪੜ੍ਹਣਾ, ਹਰੀ ਨਾਮ ਨੂੰ ਸੁਨਣਾ, ਹਰੀ ਵਿਖੇ ਜੇਹੜਾ ਰੰਗੁ=ਪ੍ਰੇਮ ਕਰਨਾ ਹੈ ਏਹੀ ਬਿਬਾਣ ਗੁਰਾਂ ਨੂੰ ਭਾਂਵਦਾ ਹੈ।

***ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥***

ਪਰਮਾਤਮਾ ਦੀ ਬਖ਼ਸ਼ਸ਼ ਰੂਪ ਪਿੰਡ ਹੈ।

*ਯਥਾ:-*ਨਾਨਕ ਪਿੰਡੁ ਬਖਸੀਸ ਕਾ ਕਬਹੂੰ ਨਿਖੂਟਸਿ ਨਾਹਿ॥

*(ਆਸਾ ਮ: ੧, ਪੰਨਾ ੩੫੮)*

ਫਿਰ ਦੇਖੋ ਜਿਵੇਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਸਾ ਰਾਗ ਵਿੱਚ ਕਥਨ ਕੀਤਾ ਹੈ, ਓਸੇ ਆਸ਼ੇ ਅਨੁਸਾਰ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਸਿੱਖਾਂ ਨੂੰ ਹੁਕਮ ਦਿੰਦੇ ਹਨ, ਉਂਞ ਵੀ ਤੀਜੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ ਦੀ ਮਰਯਾਦਾ ਤੋਂ ਉਲਟ ਕਿਵੇਂ ਕਹਿ ਸਕਦੇ ਸਨ।

*ਯਥਾ:-* ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥ *(ਪੰਨਾ ੩੫੮)*

ਕੇਸੋ ਕੇਸੋ ਨਾਮ ਜਪਣਾ ਇਹ ਪਿੰਡ ਭਰਾਣੇ। ਸੱਚ ਨਾਮ ਜਪਣਾ ਇਹ ਪਤਲਾਂ ਦੇਣੀਆਂ।

ਕਰਤਾਰ ਕਰਤਾਰ ਉਚਾਰਨਾ ਇਹ ਕਿਰਿਆ ਕਰਨੀ।

*ਯਥਾ:-* ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਹੈ:-

ਪਿੰਡੁ ਪਤਲਿ ਮੇਰੀ ਕੇਸਉ ਕਿਰਿਆ ਸਚੁ ਨਾਮੁ ਕਰਤਾਰੁ॥ ਦੀਵਾ=ਨਾਮ ਰੂਪ ਦੀਵਾ ਜਗਾਣਾ।

*ਯਥਾ:-* ਦੀਵਾ ਮੇਰਾ ਏਕੁ ਨਾਮੁ ਦੁਖੁ ਵਿਚਿ ਪਾਇਆ ਤੇਲੁ॥

ਉਨਿ ਚਾਨਣਿ ਓਹੁ ਸੋਖਿਆ ਚੂਕਾ ਜਮ ਸਿਉ ਮੇਲੁ॥ ੧॥ *(ਪੰਨਾ ੩੫੮)*

ਫੁੱਲਾਂ ਨੂੰ ਹਰਿ ਸਰਿ=ਦੇਵ ਨਦੀ ਭਾਵ ਸਾਧ ਸੰਗਤ ਰੂਪ ਗੰਗਾ ਵਿੱਚ ਪਾਣਾ। ਅਰਥਾਤ, ਸਾਧ ਸੰਗਤ ਦੇ ਚਰਨਾਂ ਦੀ ਧੂੜ ਵਿੱਚ ਰਲਾ ਦੇਣਾ।

ਜਿਵੇਂ ਪਹਿਲੇ ਪੁਜਾਰੀਆਂ ਵੇਲੇ ਜਦ ਵੱਡੀ ਚੌਂਕੀ ਅੰਮ੍ਰਿਤਸਰ ਸ੍ਰੀ ਹਰਿਮੰਦਰ ਸਾਹਿਬ ਜੀ ਦੀ ਵੱਡੀ

ਪਰਕਰਮਾ ਵਿਖੇ ਜਾਂਦੀ ਸੀ ਤਿਸ ਵੇਲੇ ਸ਼ਰਧਾਲੂ ਪੁਰਸ਼ ਫੁੱਲਾਂ ਨੂੰ ਪੀਹ ਕੇ ਉਹਨਾਂ ਦੇ ਅਗੇ ਧੂੜੀ ਜਾਂਦੇ ਸਨ। ਨਹੀਂ ਤਾਂ ਪਰਮਾਤਮਾ ਦੀ ਸਿਫ਼ਤ ਰੂਪ ਗੰਗਾ ਬਣਾ ਲੈਣੀ।

*ਯਥਾ:-* ਗੰਗ ਬਨਾਰਸਿ ਸਿਫਤਿ ਤੁਮਾਰੀ ਨਾਵੈ ਆਤਮ ਰਾਉ॥ *(ਪੰਨਾ ੩੫੮)*

*ਤੀਜਾ ਅਰਥ—*

***ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥***

ਅੰਤੇ=ਜੋਤੀ ਜੋਤ ਸਮਾਣ ਲਗਿਆਂ ਸਤਿਗੁਰਾਂ ਨੇ ਇਹ ਬਚਨ ਬੋਲਿਆ ਕਿ ਅਸਾਡੇ ਪਿੱਛੋਂ ਬਾਣੀ ਦੁਆਰਾ ਕਥਨ ਕਰਨ ਤੋਂ ਰਹਿਤ ਜੋ ਪਰਮਾਤਮਾ ਹੈ ਉਸ ਦਾ ਕੀਰਤਨ ਕਰਨਾ।*

**ਕੇਸੋ=** ਕੇਸੋ ਕੇਸੋ ਨਾਮ ਜਪਣਾ, ਇਹ **ਪਿੰਡੁ=** ਪਿੰਡ ਭਰਾਣਾ, **ਗੋਪਾਲ=** ਗੋਪਾਲ ਗੋਪਾਲ ਨਾਮ ਜਪਣਾ- ਇਹ **ਪਤਲਿ=** ਪੱਤਲਾਂ ਦੇਣੀਆਂ, **ਪੰਡਿਤ ਸਦਿਅਹੁ=** ਤਤਵੇਤਾ ਮਹਾਤਮਾ ਨੂੰ ਸੱਦਣਾ ਇਹ **ਕਿਰਿਆ=**ਕਿਰਿਆ ਕਰਮ ਕਰਨਾ।

**ਹਰਿ ਨਾਮੁ=**ਹਰੀ ਦਾ ਜੋ ਨਾਮ ਜਪਣਾ ਹੈ- ਇਹ **ਦੀਵਾ=**ਦੀਵਾ ਜਗਾਣਾ।

**ਫੁਲ ਹਰਿ ਸਰਿ ਪਾਵਏ॥**

ਫੁਲ=ਪ੍ਰਫੁੱਲਤ ਹੋ ਕੇ ਹਰੀ ਦੇ ਸਰੋਵਰ- ਸਾਧ ਸੰਗਤ ਦੀ ਪਾਵਏ=ਪ੍ਰਾਪਤੀ ਕਰਨੀ।

(ਬਾਕੀ ਦੇ ਜੋ ਅੱਖਰ ਰਹਿ ਗਏ ਹਨ ਉਹ ਹੁਣ ਲਗਾਓ।)

**ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥**

ਪੁਰਾਣਾਂ ਦੀ ਜਗ੍ਹਾ ਤੁਸੀਂ ਹਰਿ ਹਰਿ ਦੀ ਕਥਾ ਪੜ੍ਹਨੀ।

**ਹਰਿ ਕਥਾ ਪੜੀਐ ਸੁਣੀਐ॥**

ਹਰਿ ਦੀ ਕਥਾ ਨੂੰ ਹੀ ਤੁਸੀਂ ਪੜ੍ਹਨਾ ਸੁਨਣਾ।

**ਬੇਬਾਣੁ ਹਰਿ ਰੰਗੁ ਗੁਰ ਭਾਵਏ॥**

ਜੋ ਪੁਰਸ਼ ਬੇ ਬਾਣੁ=ਦ੍ਵੈਤ ਦੀ ਬਾਣੀ ਤੋਂ ਰਹਿਤ ਹੈ ਅਤੇ ਹਰੀ ਵਿਖੇ ਰੰਗੁ=ਪ੍ਰੇਮ ਕਰਦਾ ਹੈ, ਉਹ ਗੁਰਾਂ ਨੂੰ ਭਾਂਵਦਾ ਹੈ, ਵਾ:- ਹਰੀ ਵਿਖੇ ਜੋ ਪ੍ਰੇਮ ਕਰਨਾ ਹੈ ਏਹੀ ਬਿਬਾਣ ਗੁਰਾਂ ਨੂੰ ਭਾਂਵਦਾ ਹੈ।

*ਚੌਥਾ ਅਰਥ—*

***ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥***

ਅੰਤੇ=ਜੋਤੀ ਜੋਤ ਸਮਾਣ ਵੇਲੇ ਸਤਿਗੁਰੂ ਅਮਰਦਾਸ ਜੀ ਨੇ ਇਹ ਬਚਨ ਬੋਲਿਆ ਕਿ ਅਸਾਡੇ ਪਿਛੋਂ ਬੰਧਨਾਂ ਤੋਂ ਰਹਿਤ ਜੋ ਪਰਮਾਤਮਾ ਹੈ ਉਸ ਦਾ ਕੀਰਤਨ ਕਰਨਾ।

***ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥***

---

**ਇਕ ਖੰਡਕ ਅੰਨਵੇਂ ਹੁੰਦਾ ਹੈ। ਦੂਜਾ ਦੰਡਕ ਅੰਨਵੇਂ ਹੁੰਦਾ ਹੈ। ਭਾਵ:-ਟੁਕੜੇ ਟੁਕੜੇ ਕਰਕੇ ਜੇਹੜਾ ਅੱਖਰਾਂ ਨੂੰ ਲਗਾਵਣਾ ਹੈ, ਉਸ ਨੂੰ ਖੰਡਕ ਅੰਨਵੇਂ ਕਹਿੰਦੇ ਹਨ। ਜੇਹੜਾ ਲਾਇਨਾਂ ਨੂੰ ਹੇਠ ਉੱਪਰ ਕਰਕੇ ਲਗਾਣਾ ਹੈ ਉਸ ਨੂੰ ਦੰਡਕ ਅੰਨਵੇਂ ਕਹਿੰਦੇ ਹਨ। ਹੁਣ ਇਸ ਅਰਥ ਵਿੱਚ ਖੰਡਕ ਅੰਨਵੇਂ ਨਾਲ ਅੱਖਰਾਂ ਦੀ ਲਵੰਤਾ ਲਗਾਣੀ ਹੈ।*

ਕੇਸੋ ਗੋਪਾਲ ਜੋ ਪਰਮਾਤਮਾ ਹੈ ਉਸ ਦੇ ਜਾਨਣ ਵਾਲੇ ਜੋ ਪੰਡਿਤ=ਤਤਵੇਤਾ ਮਹਾਤਮਾ ਹਨ, ਉਹਨਾਂ ਨੂੰ ਆਪਣੇ ਪਾਸ ਸੱਦ ਲੈਣਾ ਤੇ ਰਲ ਕੇ ਕੀਰਤਨ ਕਰਨਾ ਅਤੇ ਹਰਿ ਹਰਿ ਨਾਮ ਦਾ ਜੋ ਉਚਾਰਣਾ ਹੈ ਏਹੀ ਪੁਰਾਣਾਂ ਦੀ ਕਥਾ ਨੂੰ ਪੜ੍ਹਣਾ।

***ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥***

ਹਰਿ ਕਥਾ ਨੂੰ ਪੜ੍ਹਣਾ, ਹਰੀ ਨਾਮ ਨੂੰ ਸੁਨਣਾ, ਸਿੱਖਾਂ ਨੇ ਕਿਹਾ, ਤੁਸਾਂ ਪੁਰਾਤਨ ਮਰਯਾਦਾ ਛੱਡ ਕੇ ਕੇਵਲ ਨਾਮ ਦਾ ਹੀ ਉਪਦੇਸ਼ ਦੇ ਦਿੱਤਾ ਹੈ, ਇਸ ਦਾ ਕੀ ਕਾਰਨ ਹੈ?

*ਉੱਤਰ-* ਹੁਣ ਕਲਜੁਗ ਦਾ ਸਮਾਂ ਬੜਾ ਭਿਆਨਕ ਹੈ।

*ਯਥਾ-* ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ॥
ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ॥ ੪॥ ੧੦॥ ੩੦॥

*(ਗਉੜੀ ਮ: ੩, ਪੰਨਾ ੧੬੧)*

ਇਸ ਲਈ ਨਾਮ ਦਾ ਉਪਦੇਸ਼ ਦਿੱਤਾ ਹੈ। ਹਰੀ ਨਾਮ ਵਿਖੇ ਜਿਹੜਾ ਪ੍ਰੇਮ ਕਰਨਾ ਹੈ ਏਹੀ ਗੁਰਾਂ ਨੂੰ ਬਿਬਾਣ ਭਾਂਵਦਾ ਹੈ, ਹੋਰ ਰੰਗਦਾਰ ਕੱਪੜਾ ਪ੍ਰਤੱਖ ਕੋਈ ਨਹੀਂ ਭਾਂਵਦਾ।

ਕਿਉਂਕਿ ਮਹਾਰਾਜ ਰੰਗਦਾਰ ਕੱਪੜਾ ਕੋਈ ਪਸੰਦ ਹੀ ਨਹੀਂ ਕਰਦੇ ਸਨ।

## ਸਾਖੀ-ਹਰੀ ਪੁਰ ਦੇ ਰਾਜਾ ਦੀ

ਜਿਸ ਵੇਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਦੇ ਦਰਸ਼ਨਾਂ ਨੂੰ ਹਰੀ ਪੁਰ ਦਾ ਰਾਜਾ ਆਇਆ ਤਾਂ ਸਾਵਣ ਮੱਲ ਨੇ ਹੱਥ ਜੋੜ ਕੇ ਬੇਨਤੀ ਕੀਤੀ- ਹੇ ਗੁਰੂ ਜੀ ! ਆਪ ਜੀ ਦੇ ਦਰਸ਼ਨਾਂ ਨੂੰ ਰਾਜਾ ਪਰਵਾਰ ਦੇ ਸਹਿਤ ਅਤੇ ਰਾਣੀਆਂ ਤੇ ਮੰਤ੍ਰੀਆਂ ਦੇ ਸਹਿਤ ਆਇਆ ਹੈ, ਹੁਕਮ ਹੋਵੇ ਤਾਂ ਆ ਕੇ ਦਰਸ਼ਨ ਕਰ ਜਾਵੇ। ਹਜ਼ੂਰ ਨੇ ਫੁਰਮਾਇਆ, ਪੁਰਸ਼ ਮਾਤ੍ਰ ਸਾਰੇ ਲੰਗਰ ਵਿੱਚੋਂ ਪ੍ਰਸ਼ਾਦਿ ਛਕ ਕੇ ਆ ਕੇ ਦਰਸ਼ਨ ਕਰ ਲੈਣ ਪਰ ਇਸਤ੍ਰੀਆਂ ਨਾ ਆਵਣ।

ਇਹ ਗੱਲ ਸੁਣ ਕੇ 'ਸਾਵਣ ਮੱਲ' ਨੇ ਬੇਨਤੀ ਕੀਤੀ, ਗਰੀਬ ਨਿਵਾਜ ਜੀਓ ! ਉਹ ਤਾਂ ਬਹੁਤ ਆਸਾ ਧਾਰ ਕੇ ਪ੍ਰੇਮ ਸਹਿਤ ਆਈਆਂ ਹਨ, ਆਪ ਉਹਨਾਂ ਦੀ ਆਸਾ ਪੂਰਨ ਕਰੋ ਨਹੀਂ ਤਾਂ ਝੂਰਦੀਆਂ ਹੋਈਆਂ ਦੁੱਖ ਨੂੰ ਪਾਣਗੀਆਂ।

*ਯਥਾ-* ਦਯਾ ਕਰਨ ਕੋ ਬਿਰਦ ਸੰਭਾਰਹੁ, ਆਇਸੁ ਦੇਹੁ ਸਕਲ ਦਰਸਾਹਿਂ॥
ਧਰੈਂ ਭਾਵਨੀ ਸਕਲ *ਭਾਮਨੀ, ਗੁਰ ਜੀ ਪਠਵਹੁ ਤਿਨੈ ਬੁਲਾਇ॥ ੫॥
ਤਬਿ ਸਤਿਗੁਰ ਆਇਸੁ ਇਮਿ ਕੀਨਸਿ, ਜਿਤਕ ਭਾਰਜਾ ਨ੍ਰਿਪ ਕੀ ਹੋਇ॥
ਦਾਸੀ ਆਦਿ ਅਪਰ ਜੇ ਦਾਰਾ, ਰੰਗਦਾਰ ਬਸਤ੍ਰ ਲੇ ਜੋਇ॥
ਸਭਿ ਸੋਂ ਕਹਹੁ ਸ੍ਵੇਤ ਕਰ ਪੋਸ਼ਿਸ਼, ਮੁਖ ਕੋ ਨਹੀਂ ਛੁਪਾਵਹਿ ਕੋਇ॥
ਦਰਸ਼ਨਿ ਕਰਿ ਕਰਿ ਸਗਰੀ ਗਮਨਹਿ, ਇਸ ਪ੍ਰਕਾਰ ਕੀ ਬਨਿ ਕੈ ਸੋਇ॥ ੬॥

ਇਸ ਤਰ੍ਹਾਂ ਗੁਰੂ ਜੀ ਦਾ ਹੁਕਮ ਸੀ ਕਿ ਰੰਗਦਾਰ ਕੱਪੜੇ ਪਾ ਕੇ ਅਸਾਡੇ ਦਰਸ਼ਨਾਂ ਨੂੰ ਕੋਈ ਨਾ ਆਵੇ, ਸਫੈਦ ਕੱਪੜੇ ਪਾ ਕੇ ਦਰਸ਼ਨਾਂ ਨੂੰ ਆਵੇ। ਉਸ ਵੇਲੇ ਸਭ ਰਾਣੀਆਂ ਅਤੇ ਦਾਸੀਆਂ ਚਿੱਟੇ ਕੱਪੜੇ ਪਾ ਕੇ ਦਰਸ਼ਨਾਂ

---

**ਇਸਤ੍ਰੀਆਂ।*

ਨੂੰ ਆਈਆਂ।

(ਇਹ ਪ੍ਰਸੰਗ ਸੂਰਜ ਪ੍ਰਤਾਪ ਰਾਸ ੧ ਅੰਸੂ ੩੩ ਵਿਖੇ ਹੈ।)

***ਪਿੰਡੁ ਪਤਲਿ ਕਿਰਿਆ ਦੀਵਾ ਫੁਲ ਹਰਿ ਸਰਿ ਪਾਵਏ॥***

ਪਿੰਡ ਭਰਾਣੇ,ਪਤਲਾਂ ਦੇਣੀਆਂ, ਕ੍ਰਿਆ ਕਰਮ ਕਰਨਾ, ਦੀਵਾ ਜਗਾਣਾ, ਫੁੱਲ ਚੁਣਨੇ ਇਹ ਸਾਰੇ ਕਰਮ ਹਰੀ ਨਾਮ ਦੇ ਸਰਿ=ਸਦਰਸ਼ ਪਾ ਦਿਓਗੇ, ਕਿੰਤੂ ਨਹੀਂ।

ਕਿਉਂਕਿ- ਨਾਮ ਤੁਲਿ ਕਛੁ ਅਵਰੁ ਨ ਹੋਇ॥ ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ॥ ੮॥ ੨॥

*(ਗਉੜੀ ਸੁਖਮਨੀ, ਪੰਨਾ ੨੬੫)*

ਨਾਮ ਦੇ ਸਦਰਸ਼ ਕੋਈ ਕਰਮ ਅਤੇ ਕੋਈ ਸਾਧਨ ਨਹੀਂ ਹੈ।

*ਯਥਾ-* ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ ੫॥

*(ਸਿਰੀਰਾਗੁ ਮ: ੫, ਪੰਨਾ ੬੨)*

*ਤਥਾ-* ਅਸੁਮੇਧ ਜਗਨੇ॥ ਤੁਲਾ ਪੁਰਖ ਦਾਨੇ॥ ਪ੍ਰਾਗ ਇਸਨਾਨੇ॥ ੧॥

ਤਉ ਨ ਪੁਜਹਿ ਹਰਿ ਕੀਰਤਿ ਨਾਮਾ॥

*(ਰਾਗੁ ਗੋਂਡ ਨਾਮਦੇਵ, ਪੰਨਾ ੮੭੩)*

ਇਸ ਕਰਕੇ ਹੋਰ ਸਾਰੇ ਕਰਮ ਛੱਡ ਕੇ ਤੁਸੀਂ ਕੇਵਲ ਨਾਮ ਜਪਣਾ।

***ਪੰਜਵਾਂ ਅਰਥ—***

***ਅੰਤੇ ਸਤਿਗੁਰੁ ਬੋਲਿਆ ਮੈ ਪਿਛੈ ਕੀਰਤਨੁ ਕਰਿਅਹੁ ਨਿਰਬਾਣੁ ਜੀਉ॥***

ਅੰਤੇ=ਜੋਤੀ ਜੋਤ ਸਮਾਣ ਲੱਗਿਆਂ ਸਤਿਗੁਰੂ ਅਮਰਦਾਸ ਜੀ ਨੇ ਇਹ ਬਚਨ ਬੋਲਿਆ ਕਿ ਅਸਾਡੇ ਪਿੱਛੋਂ ਬਾਣੁ=ਦੁੱਖਾਂ ਤੋਂ ਨਿਰ=ਰਹਿਤ ਜੋ ਪਰਮਾਤਮਾ ਹੈ ਉਸ ਦਾ ਕੀਰਤਨ ਕਰਨਾ।

***ਕੇਸੋ ਗੋਪਾਲ ਪੰਡਿਤ ਸਦਿਅਹੁ ਹਰਿ ਹਰਿ ਕਥਾ ਪੜਹਿ ਪੁਰਾਣੁ ਜੀਉ॥***

ਕੇ+ਸੋ=ਜਲ ਵਿੱਚ ਸੈਨ ਕਰਨ ਵਾਲਾ, ਗੋਪਾਲ=ਪ੍ਰਿਥਵੀ ਪਾਲਕ, ਪੰਡਿਤ=ਪੰਡਾ ਬੁੱਧੀ ਨੂੰ ਕੁਸ਼ਲਤਾ ਭਾਵ ਚਤੁਰ ਕਰਨ ਵਾਲਾ ਜੋ ਪਰਮਾਤਮਾ ਹੈ ਉਸ ਨੂੰ ਸੱਦਣਾ ਭਾਵ ਅਵਾਹਨ ਕਰਨਾ ਅਰਥਾਤ ਬੁਲਾਣਾ ਕਿ ਅਸਾਨੂੰ ਪ੍ਰਾਪਤ ਹੋ। (ਨੋਟ- ਸੰਸਕ੍ਰਿਤ ਵਿਖੇ ਪੰਡਾ ਨਾਮ ਬੁੱਧੀ ਦਾ ਹੈ।)

ਯਥਾ- ਪਡੀਆ ਕਵਨ ਕੁਮਤਿ ਤੁਮ ਲਾਗੇ॥

ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ॥ ੧॥ ਰਹਾਉ॥

*(ਰਾਗੁ ਮਾਰੂ ਕਬੀਰ ਜੀ, ਪੰਨਾ ੧੧੦੩)*

ਹੇ ਬੁੱਧੀਵਾਨ ! ਆਪ ਕਿਸ ਖੋਟੀ ਸਿੱਖਿਆ ਵਿਖੇ ਲੱਗ ਰਹੇ ਹੋ।

ਪੁਰਾਣੁ=ਪੂਰਨ ਹਰਿ ਹਰਿ ਦੀ ਕਥਾ ਨੂੰ ਪੜ੍ਹਣਾ।

***ਹਰਿ ਕਥਾ ਪੜੀਐ ਹਰਿ ਨਾਮੁ ਸੁਣੀਐ ਬੇਬਾਣੁ ਹਰਿ ਰੰਗੁ ਗੁਰ ਭਾਵਏ॥***

ਹਰੀ ਕਥਾ ਨੂੰ ਪੜ੍ਹਣਾ, ਹਰੀ ਨਾਮ ਨੂੰ ਸੁਣਨਾ, ਖੋਟੀ ਬਾਣ=ਆਦਤ ਤੋਂ ਬੇ=ਰਹਿਤ ਹੋ ਕੇ ਹਰੀ ਦਾ

ਰੰਗੁ=ਆਨੰਦ ਲੈਣਾ ਤਾਂ ਤੁਸੀਂ ਗੁਰਾਂ ਨੂੰ ਭਾਅ ਜਾਓਗੇ।

**ਪਿੰਡੁ ਪਤ ਲਿ**=ਪਤੀ ਪਰਮਾਤਮਾ ਨੂੰ ਲਿ=ਲੈਣ ਵਾਸਤੇ ਆਪਣੇ ਪਿੰਡੁ=ਸਰੀਰ ਨੂੰ ਪਤਲਿ=ਪਤਲਾ ਯਾਨੇ ਸੂਖਮ ਅਰਥਾਤ ਅਭਿਮਾਨ ਤੋਂ ਰਹਿਤ ਕਰਨਾ।

**ਕਿਰਿਆ ਦੀਵਾ**=ਗਿਆਨ ਰੂਪ ਦੀਵੇ ਦੀ ਪਰਾਪਤੀ ਵਾਸਤੇ ਸਾਧਨਾਂ ਦੀ ਕਿਰਿਆ ਕਰਨੀ।

*ਪ੍ਰਸ਼ਨ-* ਕੇਹੜੀ ਕਿਰਿਆ ਕਰੀਏ?

*ਉੱਤਰ-* ਪੋਥੀ ਪੁਰਾਣ ਕਮਾਈਐ॥ ਭਉ ਵਟੀ ਇਤੁ ਤਨਿ ਪਾਈਐ॥ ਸਚੁ ਬੂਝਣੁ ਆਣਿ ਜਲਾਈਐ॥ ੨॥
ਇਹੁ ਤੇਲੁ ਦੀਵਾ ਇਉ ਜਲੈ॥ ਕਰਿ ਚਾਨਣੁ ਸਾਹਿਬ ਤਉ ਮਿਲੈ॥ ੧॥ ਰਹਾਉ॥

*(ਸਿਰੀ ਰਾਗੁ ਮ: ੧, ਪੰਨਾ ੨੫)*

***ਫੂਲ ਹਰਿ ਸਰਿ ਪਾਵਏ॥***

ਤਾਂ ਫਿਰ ਗਿਆਨ ਦੀ ਬਹੁਲਤਾ ਕਰਕੇ ਫੂਲ=ਪ੍ਰਫੁੱਲਤ ਹੋ ਕੇ ਹਰੀ ਨੂੰ ਪਾ ਕੇ ਹਰੀ ਦੇ ਸਰਿ=ਸਦਰਸ਼ ਹੁੰਦਾ ਹੈ।

ਯਥਾ- ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ॥ *(ਦਸਮ ਗ੍ਰੰਥ)*

ਪੁਨਾ- ਸਿੱਖਾਂ ਨੇ ਬੇਨਤੀ ਕੀਤੀ, ਆਪ ਜੀ ਨੇ ਪੁਰਾਤਨ ਮਰਯਾਦਾ ਛੱਡ ਕੇ ਹੋਰ ਹੀ ਬਚਨ ਕਹੇ ਹਨ। ਉੱਤਰ:-

**ਹਰਿ ਭਾਇਆ ਸਤਿਗੁਰੁ ਬੋਲਿਆ ਹਰਿ ਮਿਲਿਆ ਪੁਰਖੁ ਸੁਜਾਣੁ ਜੀਉ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਜੋ ਹਰੀ ਨੂੰ ਭਾਇਆ ਹੈ ਅਸਾਂ ਨੇ ਓਹੀ ਬਚਣ ਬੋਲਿਆ ਹੈ, ਜਿਨ੍ਹਾਂ ਨੇ ਇਸ ਬਚਨ ਨੂੰ ਮੰਨਿਆਂ ਹੈ ਉਹ ਸੁਜਾਣੁ=ਚਤੁਰ ਹਰੀ ਪੁਰਖ ਨਾਲ ਮਿਲ ਗਿਆ ਹੈ।

*ਅਥਵਾ-* ਜੋ ਹਰੀ ਸੁਜਾਣੁ ਪੁਰਖ ਸਾਰੇ ਮਿਲਿਆ ਹੋਇਆ ਹੈ, ਉਸ ਹਰੀ ਨੂੰ ਜੋ ਭਾਇਆ ਹੈ, ਸੁੰਦਰ ਜੀ ਕਹਿੰਦੇ ਹਨ ਓਹੀ ਬਚਨ ਸਤਿਗੁਰਾਂ ਨੇ ਬੋਲਿਆ ਹੈ।

ਜਿਨ੍ਹਾਂ ਸਿੱਖਾਂ ਨੂੰ ਨਹੀਂ ਪਤਾ ਸੀ ਉਨ੍ਹਾਂ ਨੇ ਫਿਰ ਪੁੱਛਿਆ ਤਿਲਕ ਕਿਸ ਨੂੰ ਦਿੱਤਾ ਹੈ? ਉੱਤਰ-

**ਰਾਮਦਾਸ ਸੋਢੀ ਤਿਲਕੁ ਦੀਆ ਗੁਰ ਸਬਦੁ ਸਚੁ ਨੀਸਾਣੁ ਜੀਉ॥ ੫॥**

ਸੋਢੀ ਜਾਤ(ਗੋਤ) ਦੇ ਜੋ ਸ੍ਰੀ ਗੁਰੂ ਰਾਮਦਾਸ ਜੀ ਸਨ ਉਹਨਾਂ ਨੂੰ ਤਿਲਕ ਦਿੱਤਾ ਹੈ। ਸੱਚ ਦੀ ਪ੍ਰਾਪਤੀ ਦਾ ਜੋ ਸਬਦੁ=ਉਪਦੇਸ਼ ਸ੍ਰੀ ਗੁਰੂ ਅੰਗਦ ਦੇਵ ਜੀ ਪਾਸੋਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੂੰ ਮਿਲਿਆ ਸੀ ਓਹੀ ਸਬਦੁ=ਉਪਦੇਸ਼ ਸ੍ਰੀ ਗੁਰੂ ਰਾਮਦਾਸ ਜੀ ਦੇ ਹਿਰਦੇ ਵਿੱਚ ਨੀਸਾਣੁ=ਪਰਗਟ ਕਰ ਦਿੱਤਾ।

*ਅਥਵਾ:-* ਸ੍ਰੀ ਗੁਰੂ ਅਮਰਦਾਸ ਜੀ ਦੇ ਸ਼ਬਦ ਕਰਕੇ ਸੱਚਾ ਬ੍ਰਹਮ ਸ੍ਰੀ ਗੁਰੂ ਰਾਮਦਾਸ ਜੀ ਨੂੰ ਨੀਸਾਣੁ=ਪ੍ਰਗਟ ਹੋਇਆ, *ਵਾ:-* ਗੁਰਾਂ ਨੇ ਸੱਚਾ ਸ਼ਬਦ ਰੂਪ ਨੀਸਾਣੁ=ਪ੍ਰਵਾਨਾ ਅਰਥਾਤ ਟੋਬੂੰ (ਰਾਹਦਾਰੀ) ਦਿੱਤਾ ਹੈ।

*ਯਥਾ-* ਗੁਰ ਕਾ ਸਬਦੁ ਗੁਰ ਥੈ ਟਿਕੈ ਹੋਰ ਥੈ ਪਰਗਟੁ ਨ ਹੋਇ॥

*(ਸਲੋਕ ਮ:੩, ਪੰਨਾ ੧੨੪੯)*

ਭਾਈ ਸੁੰਦਰ ਜੀ ਸੁਣਾਉਂਦੇ ਹਨ ਹੇ ਸਤਿਗੁਰੂ ਜੀ !

[ਪੰਨਾ ੯੨੪]

## ਸਤਿਗੁਰੁ ਪੁਰਖੁ ਜਿ ਬੋਲਿਆ ਗੁਰਸਿਖਾ ਮੰਨਿ ਲਈ ਰਜਾਇ ਜੀਉ ॥

ਜਿ=ਜਿਸ ਵੇਲੇ ਸਤਿਗੁਰੁ ਪੁਰਖੁ=ਸ੍ਰੀ ਗੁਰੂ ਅਮਰਦਾਸ ਜੀ ਨੇ ਬਚਨ ਬੋਲਿਆ ਕਿ ਸ੍ਰੀ ਗੁਰੂ ਰਾਮਦਾਸ ਜੀ ਦੀ ਚਰਨੀਂ ਪੈ ਜਾਓ, ਤਿਸ ਵੇਲੇ ਸਭ ਗੁਰਸਿੱਖਾਂ ਨੇ ਰਜਾਇ=ਆਗਿਆ ਮੰਨ ਲੀਤੀ।

## ਮੋਹਰੀ ਪੁਤੁ ਸਨਮੁਖੁ ਹੋਇਆ ਰਾਮਦਾਸੈ ਪੈਰੀ ਪਾਇ ਜੀਉ ॥

ਸਭ ਤੋਂ ਪਹਿਲਾਂ ਮੋਹਰੀ ਪੁੱਤਰ ਸਾਮ੍ਹਣੇ ਖੜ੍ਹਾ ਹੋਇਆ ਤਾਂ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਪੁੱਛਿਆ ਕਿਸ ਇੱਛਾ ਨੂੰ ਲੈ ਕੇ ਖੜ੍ਹਾ ਹੋਇਆ ਹੈਂ, ਕੋਈ ਵਸਤੂ ਚਾਹੀਦੀ ਹੈ? ਤਾਂ ਮੋਹਰੀ ਜੀ ਨੇ ਕਿਹਾ, ਸਿੱਖੀ ਦਾਨ ਚਾਹੀਦਾ ਹੈ। ਇਹ ਗੱਲ ਸੁਣ ਕੇ ਸ੍ਰੀ ਗੁਰੂ ਅਮਰਦਾਸ ਜੀ ਨੇ ਬਾਂਹ ਤੋਂ ਫੜ ਕੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨੀਂ ਪਾ ਦਿੱਤਾ ਤੇ ਕਿਹਾ ਇਹਨਾਂ ਦੇ ਚਰਨੀਂ ਲਗਾ ਰਹੀਂ।

## ਸਭ ਪਵੈ ਪੈਰੀ ਸਤਿਗੁਰੂ ਕੇਰੀ ਜਿਥੈ ਗੁਰੂ ਆਪੁ ਰਖਿਆ ॥

ਪਿੱਛੋਂ ਸਾਰੀ ਸੰਗਤ ਸਤਿਗੁਰੂ=ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੇ ਚਰਨੀਂ ਪੈਂਦੀ ਹੋਈ ਜਿਥੇ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣਾ ਆਪ ਰੱਖਿਆ ਹੈ ਭਾਵ, ਸਭ ਕੁਝ ਆਪਣਾ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਸੌਂਪ ਦਿੱਤਾ ਹੈ।

## ਕੋਈ ਕਰਿ ਬਖੀਲੀ ਨਿਵੈ ਨਾਹੀ ਫਿਰਿ ਸਤਿਗੁਰੂ ਆਣਿ ਨਿਵਾਇਆ ॥

ਭਾਈ ਸੁੰਦਰ ਜੀ ਸੁਣਾਂਦੇ ਹਨ- ਹੇ ਪੰਚਮ ਗੁਰੋ ! ਜੇ ਕੋਈ ਉਸ ਵੇਲੇ ਬਖੀਲੀ=ਈਰਖਾ ਕਰਕੇ ਨਹੀਂ ਨਿੰਵਿਆ; ਤਾਂ ਉਸ ਨੂੰ ਕੁਝ ਸਮੇਂ ਪਿੱਛੋਂ ਫਿਰ ਸਤਿਗੁਰੂ ਅਮਰਦਾਸ ਜੀ ਨੇ ਆਪ ਜੀ ਦੇ ਚਰਨੀਂ ਨਿਵਾਵਣਾ ਕੀਤਾ।

ਇਹ ਇਸ਼ਾਰਾ ਬਾਬਾ ਮੋਹਨ ਜੀ ਵੱਲ ਹੈ। ਉਸ ਵੇਲੇ ਬਾਬਾ ਮੋਹਨ ਜੀ ਈਰਖਾ ਕਰਕੇ ਨਹੀਂ ਨਿਵੇਂ ਸਨ। ਆਖਦੇ ਸਨ ਅਸੀਂ ਗੁਰਾਂ ਦੇ ਸਪੁੱਤ੍ਰ ਹਾਂ ਇਹ ਅਸਾਡਾ ਦਾਸ ਹੈ, ਇਸ ਦੇ ਪੈਰੀਂ ਅਸੀਂ ਕਿਵੇਂ ਪਈਏ। ਹੰਕਾਰ ਵਿੱਚ ਮਸਤ ਹੋ ਕੇ ਘਰ ਆ ਗਏ ਪਰ ਉਸ ਦਿਨ ਤੋਂ ਕਲਪਦੇ ਹੀ ਰਹੇ ਮਨ ਵਿਖੇ ਸ਼ਾਂਤੀ ਨਾ ਆਈ। ਜਦ ਸ੍ਰੀ ਗੁਰੂ ਅਮਰਦਾਸ ਜੀ ਨੇ ਬਿਲਕੁਲ ਜਾਣ ਦੀ ਤਿਆਰੀ ਕਰ ਲਈ ਤਾਂ ਫਿਰ ਬਾਬਾ ਮੋਹਨ ਜੀ ਨੇ ਆ ਕੇ ਕਿਹਾ, ਮਹਾਰਾਜ ਜੀ ! ਜਿਸ ਦਿਨ ਦਾ ਆਪ ਜੀ ਦਾ ਬਚਨ ਨਹੀਂ ਮੰਨਿਆ ਉਸੇ ਦਿਨ ਦਾ ਮਨ ਕਲਪਦਾ ਪਿਆ ਹੈ ਸਮਾਧੀ ਭੀ ਲਗਾਈ ਹੈ ਪਰ ਸ਼ਾਂਤੀ ਨਹੀਂ ਆਉਂਦੀ। ਹੁਣ ਜੋ ਆਪ ਹੁਕਮ ਕਰੋ ਮੰਨਣ ਨੂੰ ਤਿਆਰ ਹਾਂ, ਆਪ ਜੀ ਦੀ ਆਗਿਆ ਹੋਵੇ ਤਾਂ ਹੁਣ ਚਰਨੀਂ ਪੈ ਜਾਂਦਾ ਹਾਂ। ਤਿਸ ਵੇਲੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਕਿਹਾ ਹੇ ਮੋਹਨ ਜੀ ! ਸੰਸਾਰਕ, ਨਿਗਾਹ ਨੂੰ ਲੈ ਕੇ ਤੁਸੀਂ ਭਾਵੇਂ ਅਸਾਡੇ ਪੁੱਤਰ ਹੋ, ਪ੍ਰੰਤੂ ਇਹ ਗੁਰੂ ਨਾਨਕ ਦੀ ਗੱਦੀ ਨਿੰਮ੍ਰਤਾ ਦੀ ਹੈ।

*ਯਥਾ:-* ਜਿਸੁ ਘਰਿ ਵਿਰਤੀ ਸੋਈ ਜਾਣੈ ਜਗਤ ਗੁਰ ਨਾਨਕ ਪੂਛਿ ਕਰਹੁ ਬੀਚਾਰਾ ॥
ਚਹੁ ਪੀੜੀ ਆਦਿ ਜੁਗਾਦਿ ਬਖੀਲੀ ਕਿਨੈ ਨ ਪਾਇਓ,
ਹਰਿ ਸੇਵਕ ਭਾਇ ਨਿਸਤਾਰਾ ॥ ੪ ॥ ੨ ॥ ੯ ॥ *(ਸੂਹੀ ਮਹਲਾ ੪, ਪੰਨਾ ੭੩੩)*

ਹੁਣ ਇਨ੍ਹਾਂ ਦੇ ਸਪੁੱਤ੍ਰ ਜੋ ਗੁਰੂ ਅਰਜਨ ਦੇਵ ਜੀ ਹਨ ਜਦ ਓਹ ਗੁਰਿਆਈ ਗੱਦੀ 'ਤੇ ਬੈਠਣਗੇ ਤੇ ਤੁਸੀਂ ਉਨ੍ਹਾਂ ਦੇ ਚਰਨੀਂ ਪਵੋਗੇ ਤਾਂ ਤੁਹਾਡੇ ਮਨ ਨੂੰ ਸ਼ਾਂਤੀ ਆਵੇਗੀ। ਫਿਰ ਬਾਬਾ ਮੋਹਨ ਜੀ ਨੇ ਪੁੱਛਿਆ, ਮੈਂ ਤਾਂ ਹਰ ਵੇਲੇ ਸਮਾਧੀ ਵਿੱਚ ਇਸਥਿਤ ਰਹਿੰਦਾ ਹਾਂ, ਮੈਨੂੰ ਉਨ੍ਹਾਂ ਦਾ ਮਿਲਾਪ ਕਿਵੇਂ ਹੋਵੇਗਾ? ਹਜ਼ੂਰ ਨੇ ਕਿਹਾ, ਤੁਸੀਂ ਆਪਣੇ ਪੁੱਤਰ ਸੰਸਰਾਮ ਪਾਸੋਂ ਚਾਰੇ ਪਾਤਸ਼ਾਹਾਂ ਜੀ ਦੀ ਬਾਣੀ ਇਕੱਤ੍ਰ ਕਰਵਾ ਰੱਖਣੀ ਉਸ ਬਾਣੀ ਨੂੰ ਜਦ ਲੈਣ ਵਾਸਤੇ ਆਵਣਗੇ ਤਦ ਤੁਸੀਂ ਪਹਿਲਾਂ ਚਰਨੀਂ ਪੈ ਕੇ ਫਿਰ ਬਾਣੀ ਦੇਣੀ।

## ਹਰਿ ਗੁਰਹਿ ਭਾਣਾ ਦੀਈ ਵਡਿਆਈ
## ਧੁਰਿ ਲਿਖਿਆ ਲੇਖੁ ਰਜਾਇ ਜੀਉ ॥

ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਹਰੀ ਦੇ ਭਾਣੇ ਅਨੁਸਾਰ ਗੁਰੂ ਰਾਮਦਾਸ ਜੀ ਨੂੰ ਵਡਿਆਈ ਦਿੱਤੀ ਹੈ। ਰਜਾਇ=ਆਗਿਆ ਕਰਨ ਵਾਲੇ ਪਰਮਾਤਮਾ ਨੇ ਧੁਰੋਂ ਲੇਖ ਹੀ ਐਸਾ ਲਿਖਿਆ ਹੋਇਆ ਸੀ ਕਿ ਗੁਰਿਆਈ ਗੱਦੀ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਦੇਣੀ।

ਭਾਈ ਗੁਰਦਾਸ ਜੀ ਨੇ ਵਾਰ ਪਹਿਲੀ ਪੌੜੀ ੪੭ ਵਿੱਚ ਲਿਖਿਆ ਹੈ-

*ਯਥਾ:-* ਦਿਚੈ ਪੂਰਬਿ ਦੇਵਣਾ ਜਿਸ ਦੀ ਵਸਤੁ ਤਿਸੈ ਘਰਿ ਆਵੈ।
ਬੈਠਾ ਸੋਢੀ ਪਾਤਿਸਾਹੁ ਰਾਮਦਾਸੁ ਸਤਿਗੁਰੂ ਕਹਾਵੈ।
ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ।
ਉਲਟਾ ਖੇਲੁ ਖਸੰਮ ਦਾ ਉਲਟੀ ਗੰਗ ਸਮੁੰਦ੍ਰਿ ਸਮਾਵੈ।
ਦਿਤਾ ਲਈਯੇ ਆਪਣਾ ਅਣਿਦਿਤਾ ਕਛੁ ਹਥਿ ਨਾ ਆਵੈ।
ਫਿਰਿ ਆਈ ਘਰਿ ਅਰਜਣੇ ਪੁਤੁ ਸੰਸਾਰੀ ਗੁਰੂ ਕਹਾਵੈ।
ਜਾਣਿ ਨ ਦੇਸਾਂ ਸੋਢੀਓਂ ਹੋਰਸਿ ਅਜਰੁ ਨ ਜਰਿਆ ਜਾਵੈ
ਘਰ ਹੀ ਕੀ ਵਥੁ ਘਰੇ ਰਹਾਵੈ॥ ੪੭॥

'ਦਿਚੈ ਪੂਰਬਿ ਦੇਵਣਾ' ਦੇ ਵਿਚਾਰ ਅਨੁਸਾਰ ਇਹ ਪ੍ਰਸੰਗ ਦਸਮ ਗ੍ਰੰਥ ਵਿੱਚ ਇਸ ਤਰ੍ਹਾਂ ਹੈ—ਜਿਸ ਵੇਲੇ ਸ੍ਰਿਸ਼ਟੀ ਦੀ ਉਤਪਤੀ ਤੋਂ ਪਹਿਲਾਂ ਓਅੰਕਾਰ ਸ਼ਬਦ ਉਚਾਰਿਆ ਤਾਂ ਤਿੰਨੇ ਵਿਸ਼ਨੂੰ, ਬ੍ਰਹਮਾ, ਸ਼ਿਵ ਪੈਦਾ ਹੋਏ।

ਫੇਰ- ਏਕ ਸ੍ਰਵਣ ਤੇ ਮੈਲ ਨਿਕਾਰਾ॥ ਤਾ ਤੇ ਮਧੁ ਕੀਟਭ ਤਨ ਧਾਰਾ॥
ਦੁਤੀਅ ਕਾਨ ਤੇ ਮੈਲੁ ਨਿਕਾਰੀ॥ ਤਾ ਤੇ ਭਈ ਸ੍ਰਿਸਟਿ ਇਹ ਸਾਰੀ॥ ੧੩॥

*(ਦਸਮ ਗ੍ਰੰਥ, ਪੰਨਾ ੪੭)*

ਪੁਨਾ, ਭਗਵਾਨ ਨੇ ਮਧੁ ਕੀਟਭ ਦੇ ਨਾਲ ਬੜਾ ਭਾਰੀ ਜੰਗ ਕੀਤਾ। ਤਿਸ ਦੀ ਮਿੱਝ ਨਿਕਲ ਕੇ ਸਮੁੰਦਰ 'ਤੇ ਤਰਨ ਲੱਗ ਪਈ। ਜਿਸ ਤੋਂ ਇਸ ਪ੍ਰਿਥਵੀ ਦਾ ਨਾਮ ਮੇਧਾ ਹੋਇਆ, ਤਿਸ ਤੋਂ ਬਹੁਤ ਸਾਰੇ ਰਾਜੇ ਹੁੰਦੇ ਆਏ। ਜਿਨ੍ਹਾਂ 'ਚੋਂ 'ਦੱਛ ਪਰਜਾਪਤਿ' ਰਾਜਾ ਹੋਇਆ।

*ਯਥਾ:-* ਤਿਨ ਤੇ ਹੋਤ ਬਹੁਤ ਨ੍ਰਿਪ ਆਏ॥ ਦੱਛ ਪਰਜਾਪਤਿ ਜਿਨ ਉਪਜਾਏ॥ ੧੬॥
ਦਸ ਸਹੰਸ੍ਰ ਤਿਹਿ ਗ੍ਰਿਹ ਭਈ ਕੰਨਿਆ॥ ਜਿਹ ਸਮਾਨ ਕਹ ਲਗੈ ਨ ਅੰਨਿਆ॥
ਕਾਲ ਕ੍ਰਿਆ ਐਸੀ ਤਹ ਭਈ॥ ਤੇ ਸਭ ਬਿਆਹ ਨਰੇਸਨ ਦਈ॥ ੧੭॥

ਸਮੇਂ ਦੇ ਅਨੁਸਾਰ ਰਾਜਾ ਨੇ ਓਹ ਸਭ ਕੰਨਿਆਂ ਵਿਵਾਹ ਦਿੱਤੀਆ ਤੇ ਚਾਰ ਕੰਨਿਆਂ ਕੱਛਪ ਰਿਖੀ ਨੇ ਵਿਆਹ ਲੀਤੀਆਂ। ੧ ਬਨਤਾ, ੨ ਕਦਰੂ, ੩ ਅਦਿੱਤੀ ਤੇ ੪ ਦਿਤੀ।

ਬਨਤਾ 'ਚੋਂ ਗਰੁੜ ਹੋਇਆ, ਕਦਰੂ 'ਚੋਂ ਸੱਪ ਹੋਏ, ਅਦਿੱਤੀ ਵਿਚੋਂ ਦੇਵਤੇ, ਦਿਤੀ 'ਚੋਂ ਦੈਂਤ ਹੋਏ। ਦੇਵਤਿਆਂ ਵਿੱਚੋਂ ਜਦ ਸੂਰਜ ਦੇਵਤਾ ਉਤਪੰਨ ਹੋਯਾ ਤਾਂ ਉਸ ਦੇ ਪ੍ਰਤਾਪ ਨਾਲ ਸੂਰਜ ਬੰਸ ਜਗਤ ਵਿੱਚ ਪ੍ਰਚੱਲਤ ਹੋ ਗਈ। ਪੁਨਾ- ਉਸੇ ਸੂਰਜ ਬੰਸ ਵਿੱਚੋਂ 'ਅਜ' ਰਾਜਾ ਹੋਇਆ। ਅਜ ਰਾਜੇ ਦਾ ਪੁਤ੍ਰ 'ਰਾਜਾ ਦਸਰਥ' ਹੋਇਆ। ਤਿਸ ਨੇ ਤਿੰਨ ਲੜਕੀਆਂ ਵਿਆਹੀਆਂ,

੧) ਕੁਸ਼ਲਿਆ,
੨) ਸੁਮਿੱਤ੍ਰਾ,
੩) ਕੇਕਈ।

ਕੁਸ਼ਲਿਆਂ ਵਿੱਚੋਂ ਸ੍ਰੀ ਰਾਮ ਚੰਦ੍ਰ ਜੀ ਹੋਏ, ਸੁਮਿੱਤ੍ਰਾ ਵਿੱਚੋਂ ਲਛਮਣ ਤੇ ਸ਼ਤ੍ਰੂਘਨ, ਕਕੇਈ ਵਿੱਚੋਂ ਭਰਥ ਹੋਇਆ। ਸਮੇਂ ਅਨੁਸਾਰ ਇਹਨਾਂ ਨੇ ਕਾਫੀ ਰਾਜ ਭਾਗ ਕਮਾਇਆ। ਪੁਨਾ, ਸਮਾਂ ਪਾ ਕੇ ਸਾਰੇ ਸੁਰਗਪੁਰੀ ਚਲੇ ਗਏ। ਬਾਅਦ ਵਿਚ ਸੀਤਾ ਦੇ ਪੁੱਤਰ ਲਊ ਤੇ ਕੁਸ਼ੂ ਬੜੇ ਧਨੁਖ ਧਾਰੀ ਯੋਧਾ ਹੋਏ, ਰਾਜ ਸਿੰਘਾਸਣ ਦਾ ਕੰਮ ਇਹਨਾਂ ਦੇ ਸਿਰ 'ਤੇ ਆ ਗਿਆ। ਲਊ ਨੇ ਲਾਹੌਰ ਬਣਾਇਆ, ਕੁਸ਼ੂ ਨੇ ਕਸੂਰ ਬਣਾਇਆ। ਦੋਹਾਂ ਨੇ ਦੋਨੋਂ ਪੁਰੀਆਂ ਐਸੀਆਂ ਬਣਾਈਆਂ ਜਿਨ੍ਹਾਂ ਨੂੰ ਦੇਖ ਕੇ ਸਵਰਗ ਪੁਰੀ ਵੀ ਸ਼ਰਮਸਾਰ ਹੋ ਗਈ।

ਯਥਾ-ਤਹੀ ਤਿਨੈ ਬਾਂਧੇ ਦੁਇ ਪੁਰਵਾ॥ ਏਕ ਕਸੂਰ ਦੁਤੀਯ ਲਹੁਰਵਾ॥
ਅਧਿਕ ਪੁਰੀ ਤੇ ਦੋਊ ਬਿਰਾਜੀ॥ ਨਿਰਖ ਲੰਕ 'ਅਮਰਾਵਤਿ' ਲਾਜੀ॥ ੨੪॥

*(ਦਸਮ ਗ੍ਰੰਥ, ਪੰਨਾ ੪੮)*

ਸਮੇਂ ਅਨੁਸਾਰ ਓਹ ਵੀ ਕਾਲਾਂਤਰ ਹੋ ਗਏ। ਪੁਨਾ, ਉਨ੍ਹਾਂ ਦੇ ਪੁੱਤਰ, ਪੋਤਰੇ, ਪੜਪੋਤਰੇ ਰਾਜ ਭਾਗ ਕਰਦੇ ਹੋਏ, ਪੁਨਾ ਕੁਸ਼ੂ ਦੀ ਕੁਲ ਵਿੱਚੋਂ 'ਕਾਲ ਕੇਤ' ਹੋਇਆ ਅਤੇ ਲਊ ਦੀ ਕੁਲ ਵਿੱਚੋਂ 'ਕਾਲ ਰਾਇ' ਪੈਦਾ ਹੋਯਾ। ਸਮੇਂ ਅਨੁਸਾਰ-

ਕਾਲਕੇਤ ਭਯੋ ਬਲੀ ਅਪਾਰਾ॥ ਕਾਲਰਾਇ ਜਿਨਿ ਨਗਰ ਨਿਕਾਰਾ॥
ਉਹ ਫਿਰ- ਭਾਜ ਸਨੌਢ ਦੇਸ ਤੇ ਗਏ॥ ਤਹੀ ਭੂਪ ਜਾ ਬਿਆਹਤ ਭਏ॥ ੨੮॥
ਤਿਹ ਤੇ ਪੁਤ੍ਰ ਭਯੋ ਜੋ ਧਾਮਾ॥ ਸੋਢੀਰਾਇ ਧਰਾ ਤਿਹਿ ਨਾਮਾ॥
ਬੰਸ ਸਨੌਢ ਤ ਦਿਨ ਤੇ ਥੀਆ॥ ਪਰਮ ਪਵਿੱਤ੍ਰ ਪੁਰਖ ਜੂ ਕੀਆ॥ ੨੯॥

ਜਦ ਸਮੇਂ ਅਨੁਸਾਰ ਇਨ੍ਹਾਂ ਸੋਢੀਆਂ ਦੀ ਕੁਲ ਬਹੁਤ ਸਾਰੀ ਵਧ ਗਈ, ਨਾਲ ਹੀ ਧਨ ਦੌਲਤ ਭੀ ਕਾਫੀ ਵਧ ਗਿਆ। ਫਿਰ ਇਹਨਾਂ ਨੇ ਰਾਜ ਭਾਗ ਕਰਦਿਆਂ ਹੋਇਆਂ ਰਾਜਸੂ ਵਗੈਰਾ ਕਈ ਯੱਗ ਕੀਤੇ। ਪਰੰਤੂ ਕਾਲ ਦੇ ਚੱਕਰ ਅਨੁਸਾਰ—

ਬਹੁਰ ਬੰਸ ਮੈ ਬਢੋ ਬਿਖਾਧਾ॥ ਮੇਟ ਨ ਸਕਾ ਕੋਊ ਤਿੱਹ ਸਾਧਾ॥

ਇਨ੍ਹਾਂ ਦਾ ਆਪਸ ਵਿਚ ਇਤਨਾ ਵੈਰ ਭਾਵ ਵਧ ਗਿਆ ਜਿਸ ਨੂੰ ਕੋਈ ਹਟਾ ਨਾ ਸਕਿਆ। ਕਾਫੀ ਆਪਸ ਵਿਚ ਜੰਗ ਹੋਇਆ ਆਖਿਰਕਾਰ 'ਲਊ' ਦੀ ਕੁਲ ਵਾਲੇ ਸੋਢੀ ਸਾਰੇ ਜਿੱਤ ਗਏ, 'ਕੁਸ਼ੂ ਦੀ ਕੁਲ ਵਾਲੇ ਸਾਰੇ ਹਾਰ ਗਏ। ਬਹੁਤ ਸਾਰੇ ਤਾਂ ਮਰ ਗਏ ਬਾਕੀ ਜੇਹੜੇ ਬਚੇ ਸਨ ਉਹ ਪ੍ਰਾਣਾਂ ਨੂੰ ਲੈ ਕੇ ਕਾਂਸ਼ੀ ਜਾ ਵਸੇ ਓਥੇ ਬਹੁਤ

ਸਮਾਂ ਰਹਿ ਕੇ ਬੇਦ ਪੜ੍ਹਨਾ ਕੀਤੇ।

*ਯਥਾ:-* (ਬਚਿੱਤ੍ਰ ਨਾਨਕ ਧਿਆ: ੨ ਪੰਨਾ ੪੯)

ਚਉਪਈ:- ਇਹ ਬਿਧ ਮਚਾ ਘੋਰ ਸੰਗ੍ਰਾਮਾ॥ ਸਿਧਏ ਸੂਰਿ ਸੂਰਿ ਕੇ ਧਾਮਾ॥
ਕਹਾ ਲਗੈ ਵਹ ਕਥੋਂ ਲਰਾਈ॥
ਆਪਨ ਪ੍ਰਭਾ ਨ ਬਰਨੀ ਜਾਈ॥

ਭੁਜੰਗ ਪ੍ਰਯਾਤ ਛੰਦ॥ ਲਵੀ ਸਰਬ ਜੀਤੇ ਕੁਸ਼ੀ ਸਰਬ ਹਾਰੇ॥
ਬਚੇ ਜੇ ਬਲੀ ਪ੍ਰਾਨ ਲੈ ਕੇ ਸਿਧਾਰੇ॥
ਚਤੁਰ ਬੇਦ ਪਠਿਯੰ ਕੀਯੇ ਕਾਸ਼ਿ ਬਾਸੰ॥
ਘਨੈ ਬਰਖ ਕੀਨੇ ਤਹਾਂ ਹੀ ਨਿਵਾਸੰ॥ ੫੨॥

*(ਬਚਿੱਤ੍ਰ ਨਾਟਕ ਧਿਆ: ੩)*

ਭੁਯੰਗ ਪ੍ਰਯਾਤ ਛੰਦ॥ ਜਿਨੈ ਬੇਦ ਪਠਿਓ ਸੁ ਬੇਦੀ ਕਹਾਏ॥ ਤਿਨੈ ਧਰਮ ਕੇ ਕਰਮ ਨੀਕੇ ਚਲਾਏ॥

ਪੁਨਾ- ਸੋਢੀਆਂ ਨੇ ਵੈਰ ਭਾਵ ਵਿਸਾਰ ਕੇ ਬੇਦੀਆਂ ਵੱਲ ਚਿੱਠੀ ਪਾਈ ਕਿ ਤੁਸੀਂ ਹੁਣ ਆ ਜਾਓ, ਅਸੀਂ ਭਾਈ ਭਾਈ ਰਲ ਕੇ ਰਹੀਏ।

ਏਸ ਤਰ੍ਹਾਂ ਦੀ ਚਿੱਠੀ ਪੜ੍ਹ ਕੇ ਬੇਦੀਆਂ ਨੇ ਭੀ ਵੈਰ ਭਾਵ ਵਿਸਾਰ ਦਿੱਤਾ ਤੇ ਬਿਸਤਰੇ ਗੋਲ ਕਰਕੇ ਸੋਢੀਆਂ ਪਾਸ ਆ ਪਹੁੰਚੇ, ਆਪਸ ਵਿਚ ਭਰਾ ਭਰਾ ਮਿਲ ਕੇ ਬਹੁਤ ਆਨੰਦ ਪ੍ਰਸੰਨ ਹੋਏ। ਪੁਨਾ, ਸੋਢੀਆਂ ਦੇ ਰਾਜਾ ਨੇ ਕਹਿ ਕੇ ਬੇਦੀਆਂ ਪਾਸੋਂ ਬੇਦਾਂ ਦੀ ਧੁਨ ਕਰਵਾਈ, ਪਹਿਲੇ ਸ਼ਾਮ ਬੇਦ, ਫੇਰ ਰਿਗ ਬੇਦ, ਪੁਨਾ ਯਜੁਰ ਬੇਦ ਸੁਣਾਇਆ ਤਦ ਸੋਢੀ ਰਾਜਾ ਬਹੁਤ ਪਰਸੰਨ ਹੋਇਆ ਜਦ ਬੇਦੀਆਂ ਨੇ ਚੌਥਾ ਅਥਰਬਣ ਬੇਦ ਸੁਣਾਇਆ ਤਦ ਸੋਢੀ ਰਾਜਾ ਆਪਣਾ ਰਾਜ ਭਾਗ ਸਾਰਾ ਬੇਦੀਆਂ ਨੂੰ ਸਮਰਪਣ ਕਰਕੇ, ਆਪ ਬਨ ਵਿਖੇ ਜਾਣ ਨੂੰ ਤਿਆਰ ਹੋ ਗਿਆ। ਉਸ ਵੇਲੇ ਬੇਦੀਆਂ ਨੇ ਬਹੁਤ ਪ੍ਰਸੰਨ ਹੋ ਕੇ ਅਸੀਸ ਦਿੱਤੀ।

*ਯਥਾ-* ਅੜਿਲ॥ ਬੇਦੀ ਭਯੋ ਪ੍ਰਸੰਨ ਰਾਜ ਕਹ ਪਾਇ ਕੈ॥
ਦੇਤ ਭਯੋ ਬਰ ਦਾਨ ਹੀਐ ਹੁਲਸਾਇ ਕੈ॥
ਜਬ ਨਾਨਕ ਕਲ ਮੈ ਹਮ ਆਨ ਕਹਾਇ ਹੈ॥
ਹੋ ਜਗਤ ਪੂਜ ਕਰਿ ਤੋਹਿ ਪਰਮਪਦ ਪਾਇ ਹੈ॥ ੭॥

ਕਿ, ਜਿਸ ਵੇਲੇ ਓਹ ਪ੍ਰਮੇਸ਼ਰ ਅਸਾਡੀ ਕੁਲ ਅਰਥਾਤ ਬੇਦੀ ਬੰਸ ਵਿਚ ਆ ਕੇ ਸ੍ਰੀ ਗੁਰੂ ਨਾਨਕ ਰੂਪ ਕਹਾਏਗਾ, ਤਿਸੀ ਵੇਲੇ ਤੁਹਾਡੀ ਕੁਲ ਵਾਲਿਆਂ ਭਾਵ ਸੋਢੀਆਂ ਨੂੰ ਜਗਤ ਦਾ ਪੂਜਨੀਕ ਕਰੇਗਾ ਅਤੇ ਤੁਹਾਡੀ ਕੁਲ ਵਾਲੇ ਸਾਰੇ ਪੁਰਸ਼ ਪਰਮ ਪਦਵੀ ਨੂੰ ਪਾਵਣਗੇ'

ਚਉਪਈ॥ ਤ੍ਰਿਤਿਯ ਬੇਦ ਸੁਨਬੇ ਤੁਮ ਕੀਆ॥
ਚਤੁਰ ਬੇਦ ਸੁਨਿ ਭੂਅ ਕੋ ਦੀਆ॥
ਤੀਨ ਜਨਮ ਹਮਹੂੰ ਜਬ ਧਰਿ ਹੈ॥
ਚੌਥੇ ਜਨਮ ਗੁਰੂ ਤੁਹਿ ਕਰ॥ ੯॥ *(ਦਸਮ ਗ੍ਰੰਥ ਬਚਿੱਤ੍ਰ ਨਾਟਕ ਧਿਆ: ੪ ਪੰਨਾ ੫੩)*

ਜਿਸ ਵੇਲੇ ਪ੍ਰਮੇਸ਼ਰ ਤੀਨ ਜਨਮ=ਤਿੰਨ ਅਵਤਾਰ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ ਅਸਾਡੀ ਕੁਲ ਭਾਵ ਬੇਦੀ ਬੰਸ ਵਿਚ ਧਾਰੇਗਾ ਤਾਂ ਚੌਥੇ ਜਨਮ=ਚੌਥਾ ਅਵਤਾਰ ਤੁਹਾਡੀ ਸੋਢੀ ਕੁਲ ਵਿਚ ਹੋਵੇਗਾ, ਤੁਹਾਡੀ ਕੁਲ ਵਾਲਿਆਂ ਨੂੰ, ਭਾਵ ਸੋਢੀ ਕੁਲ ਵਾਲਿਆਂ ਨੂੰ ਗੁਰੂ ਕਰੇਗਾ।

ਧੁਰਿ ਲਿਖਿਆ ਲੇਖੁ ਰਜਾਇ ਜੀਉ=ਇਸ ਵਜ੍ਹਾ ਕਰਕੇ ਗੁਰਿਆਈ ਗੱਦੀ ਦੀ ਪ੍ਰਾਪਤੀ ਦਾ ਲੇਖ ਰਜਾਇ=ਪਰਮਾਤਮਾ ਨੇ ਧੁਰੋਂ ਹੀ ਲਿਖਿਆ ਹੋਇਆ ਸੀ।

**ਕਹੈ ਸੁੰਦਰੁ ਸੁਣਹੁ ਸੰਤਹੁ ਸਭੁ ਜਗਤੁ ਪੈਰੀ ਪਾਇ ਜੀਉ ॥੬॥੧॥**

ਭਾਈ ਸੁੰਦਰ ਜੀ ਕਥਨ ਕਰਦੇ ਹਨ-ਹੇ ਸੰਤਹੁ=ਸ਼ਾਂਤ ਆਤਮਾ ਸਤਿਗੁਰੂ ਅਰਜਨ ਦੇਵ ਸਹਿਬ ਜੀ ! ਆਪ ਸੁਨਣਾ ਕਰੋ ਇਸ ਵਜ੍ਹਾ ਕਰਕੇ ਸਾਰੇ ਸੰਸਾਰ ਨੂੰ ਸ੍ਰੀ ਰਾਮਦਾਸ ਸਾਹਿਬ ਜੀ ਦੇ ਪੈਰੀ ਪਾਇ=ਚਰਨੀਂ ਪਾ ਦਿੱਤਾ॥ ੬ ॥ ੧ ॥

## ॥ ਰਾਮਕਲੀ ਸਦੁ ਸਮਾਪਤੰ ॥

# ਰਾਮਕਲੀ ਛੰਤ

## ਰਾਮਕਲੀ ਮਹਲਾ ੫ ਛੰਤ ੧ੴ ਸਤਿਗੁਰ ਪ੍ਰਸਾਦਿ ॥

ਹੁਣ ਗੁਰੂ ਸਾਹਿਬ ਜੀ ਅਪੁਣੇ ਪਵਿੱਤ੍ਰ ਮੁਖਾਰਬਿੰਦ ਤੋਂ ਛੰਤਾਂ ਦੇ ਰੂਪ ਵਿਚ ਬਾਣੀ ਉਚਾਰ ਕੇ ਸਿੱਖਾਂ ਨੂੰ ਉਪਦੇਸ਼ ਦੇਂਦੇ ਹਨ। (ਸਾਜਨੜਾ ਮੇਰਾ ਸਾਜਨੜਾ) ਅਤੇ (ਜਾਨੀਅੜਾ ਹਰਿ ਜਾਨੀਅੜਾ) ਇਤਿਆਦਿਕ ਜੇਹੜੇ ਦੋ ਵਾਰ ਜਾਂ ਤਿੰਨ ਵਾਰ ਸ਼ਬਦ ਆਉਣੇ ਹਨ। ਇਹ ਇੱਕ ਛੰਤਾਂ ਦੀ ਚਾਲ ਹੈ, ਇਸ ਵਿਚ ਪੁਨਰੁਕਤੀ ਦੋਸ਼ ਨਾ ਸਮਝਣਾ।

### ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥

ਮੇਰਾ ਸਾਜਨੜਾ=ਮਿੱਤਰ ਪਰਮਾਤਮਾ ਪਿਛੇ ਸਾਰਿਆਂ ਦੇ ਨਿਕਟਿ=ਪਾਸ ਖੜ੍ਹਾ ਸੀ, ਹੁਣ ਭੀ ਮੇਰਾ ਸਾਜਨੜਾ=ਮਿੱਤਰ ਪਰਮਾਤਮਾ ਸਾਰਿਆ ਦੇ ਪਾਸ ਖੜ੍ਹਾ ਹੈ, ਅੱਗੇ ਭੀ ਮੇਰਾ ਸਾਜਨੜਾ=ਮਿੱਤਰ ਪਰਮਾਤਮਾ ਸਾਰਿਆਂ ਦੇ ਪਾਸ ਖੜ੍ਹਾ ਹੋਵੇਗਾ। ਅਰਥਾਤ ਭੂਤ, ਵਰਤਮਾਨ, ਭਵਿੱਖਤ ਵਿਖੇ ਪਰੀ ਪੂਰਨ ਹੈ।

*ਅਥਵਾ:*-ਮੇਰਾ ਸੱਜਣ ਪਰਮਾਤਮਾ ਮਨ ਦੇ ਨਿਕਟਿ=ਖਾਸ ਖੜ੍ਹਾ ਹੈ,

ਮੇਰਾ ਸੱਜਣ ਪਰਮਾਤਮਾ ਬਾਣੀ ਦੇ ਪਾਸ ਖੜ੍ਹਾ ਹੈ,

ਮੇਰਾ ਸੱਜਣ ਪਾਰਮਾਤਮਾ ਤਨ (ਸਰੀਰ) ਦੇ ਪਾਸ ਭੀ ਖੜ੍ਹਾ ਹੈ।

ਅਰਥਾਤ-ਮਨ, ਬਾਣੀ, ਸਰੀਰ ਵਿਚ ਵਿਆਪਕ ਹੈ।

*ਅਥਵਾ:*- ਤਮਾਮ ਸੱਜਣਾਂ ਵਿੱਚੋਂ ਜੋ ਮੇਰਾ ਅਸਲੀ ਸੱਜਣ ਪਰਮਾਤਮਾ ਹੈ, ਉਹ ਮੇਰਾ ਸੱਜਣ ਸਾਰਿਆਂ ਦੇ ਨਿਕਟਿ=ਪਾਸ ਖੜ੍ਹਾ ਹੈ॥

### ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ ॥

ਜਾਨੀਅੜਾ=ਪਿਆਰੇ ਹਰੀ ਨੂੰ ਨੈਣ=ਅੱਖਾਂ ਨਾਲ ਅਲੋਇਅੜਾ=ਵੇਖਦੇ ਹਾਂ,

ਜਾਨੀਅੜਾ=ਪਿਆਰੇ ਹਰੀ ਨੂੰ ਅੱਖਾਂ ਨਾਲ ਵੇਖਦੇ ਹਾਂ,

ਜਾਨੀਅੜਾ=ਪਿਆਰੇ ਹਰੀ ਨੂੰ ਅੱਖਾਂ ਨਾਲ ਵੇਖਦੇ ਹਾਂ, ਨਿਸਚੇ ਕਰਕੇ।

*ਅਥਵਾ:*- ਜਾਨੀਅੜਾ=ਪਿਆਰਿਆਂ ਵਿਚੋਂ ਅਸਲੀ ਜਾਨੀਅੜਾ=ਪਿਆਰਾ ਜੋ ਹਰੀ ਹੈ, ਤਿਸ ਜਾਨੀਅੜਾ=ਪਿਆਰੇ ਹਰੀ ਨੂੰ ਅਸੀਂ ਅੱਖਾਂ ਨਾਲ ਵੇਖਦੇ ਹਾਂ।

*ਅਥਵਾ:*- ਜੋ ਜਾਨੀਅੜਾ=ਜਾਨ ਵਿਖੇ ਅੜਿਆ ਹੋਇਆ ਹੈ,

*ਪ੍ਰਸ਼ਨ:*- ਕਿਸ ਦੀ ਜਾਨ ਵਿਖੇ ਅੜਿਆ ਹੋਇਆ ਹੈ?

*ਉੱਤਰ:*- ਜੋ ਹਰਿ ਜਾਨੀਅੜਾ=ਹਰ ਇੱਕ ਦੀ ਜਾਨ-ਜ਼ਿੰਦਗੀ ਵਿਚ ਅੜਿਆ ਹੋਇਆ ਹੈ, ਉਸ ਹਰੀ

ਜਾਨੀਅੜੈ ਨੂੰ ਅਸਾਂ ਨੇ ਅੱਖਾਂ ਨਾਲ ਵੇਖਿਆ ਹੈ।

**ਨੈਣ ਅਲੋਇਆ ਘਟਿ ਘਟਿ ਸੋਇਆ ਅਤਿ ਅੰਮ੍ਰਿਤ ਪ੍ਰਿਅ ਗੂੜਾ॥**

ਉਸ ਨੂੰ ਨੈਣ+ਅਲੋਇਆ=ਅੱਖਾਂ ਨਾਲ ਵੇਖਿਆ ਹੈ ਜੋ ਘਟਾਂ ਘਟਾਂ ਵਿਚ ਸੋਇਆ=ਸ਼ੋਭ ਰਿਹਾ ਹੈ, ਜੋ ਪ੍ਰਿਅ=ਪਤੀ ਪਰਮਾਤਮਾ ਅੰਮ੍ਰਿਤ ਰੂਪ ਹੈ ਤੇ ਅਤਿ ਗੂੜਾ=ਬੜਾ ਗੁੱਝ ਹੈ।

**ਨਾਲਿ ਹੋਵੰਦਾ ਲਹਿ ਨ ਸਕੰਦਾ ਸੁਆਉ ਨ ਜਾਣੈ ਮੂੜਾ॥**

ਉਹ ਪ੍ਰਭੂ ਅਪੁਣੇ ਨਾਲ ਹੀ ਹੁੰਦਾ ਹੈ ਪਰ ਅਗਿਆਨੀ ਪੁਰਸ਼ ਉਸ ਨੂੰ ਲਹਿ+ਨ ਸਕੰਦਾ=ਲਖ (ਜਾਣ) ਨਹੀਂ ਸਕਦਾ, ਕਿਉਂਕਿ ਮੂੜਾ=ਮੂਰਖ ਉਸ ਦੇ ਨਾਮ ਸੁਆਦ ਨੂੰ ਨਹੀਂ ਜਾਣਦਾ॥

**ਮਾਇਆ ਮਦਿ ਮਾਤਾ ਹੋਛੀ ਬਾਤਾ ਮਿਲਣੁ ਨ ਜਾਈ ਭਰਮ ਧੜਾ॥**

ਮਾਇਆ ਦੇ ਮਦ ਵਿਚ ਮਸਤਿਆ ਹੋਇਆ ਹੋਛੀ ਬਾਤਾ=ਤੁਛ ਗੱਲਾਂ ਕਰਦਾ ਹੈ, ਭਰਮ ਰੂਪ ਜੋ ਕਰਮ ਹਨ ਉਨ੍ਹਾਂ ਕਰਮਾਂ ਦੇ ਧੜਾ=ਪੱਖ ਵਿਚ ਖਲੋਣ ਕਰਕੇ ਪ੍ਰਭੂ ਨਾਲ ਮਿਲਿਆ ਨਹੀਂ ਜਾਂਦਾ।

**ਕਹੁ ਨਾਨਕ ਗੁਰ ਬਿਨੁ ਨਾਹੀ ਸੂਝੈ ਹਰਿ ਸਾਜਨੁ ਸਭ ਕੈ ਨਿਕਟਿ ਖੜਾ॥੧॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਜੋ ਹਰੀ ਸੱਜਣ ਸਾਰਿਆਂ ਦੇ ਨਿਕਟਿ=ਪਾਸ ਖੜ੍ਹਾ ਹੋ ਰਿਹਾ ਹੈ, ਉਹ ਪੂਰਨ ਗੁਰਾਂ ਤੋਂ ਬਿਨਾਂ ਨਹੀਂ ਨਿਗਾਹ ਆਉਂਦਾ॥ ੧॥

**ਗੋਬਿੰਦਾ ਮੇਰੇ ਗੋਬਿੰਦਾ ਪ੍ਰਾਣ ਅਧਾਰਾ ਮੇਰੇ ਗੋਬਿੰਦਾ॥**

ਮੇਰਾ ਗੋਬਿੰਦ ਪਿੱਛੇ ਪਰਾਣਾਂ ਦਾ ਅਧਾਰਾ=ਆਸਰਾ ਸੀ, ਮੇਰਾ ਗੋਬਿੰਦ ਹੁਣ ਭੀ ਪਰਾਣਾਂ ਦਾ ਆਸਰਾ ਹੈ, ਮੇਰਾ ਗੋਬਿੰਦ ਅੱਗੇ ਭੀ ਪਰਾਣਾਂ ਦਾ ਆਸਰਾ ਹੋਵੇਗਾ।

*ਅਥਵਾ:-* ਮਨ, ਬਾਣੀ, ਸਰੀਰ ਕਰਕੇ ਉਹ ਗੋਬਿੰਦ ਮੇਰੇ ਪਰਾਣਾਂ ਦਾ ਆਸਰਾ ਹੈ।

**ਕਿਰਪਾਲਾ ਮੇਰੇ ਕਿਰਪਾਲਾ ਦਾਨ ਦਾਤਾਰਾ ਮੇਰੇ ਕਿਰਪਾਲਾ॥**

ਉਹ ਦਾਨ ਦੇ ਦੇਣ ਵਾਲਾ ਦਾਤਾਰ ਪ੍ਰਭੂ ਮਨ ਕਰਕੇ ਮੇਰੇ 'ਤੇ ਕ੍ਰਿਪਾਲੂ ਹੈ, ਬਾਣੀ ਕਰਕੇ ਮੇਰੇ 'ਤੇ ਕ੍ਰਿਪਾਲੂ ਹੈ, ਸਰੀਰ ਕਰਕੇ ਮੇਰੇ 'ਤੇ ਕ੍ਰਿਪਾਲੂ ਹੈ।

*ਅਥਵਾ:-* ਮੇਰੇ ਸੁਆਮੀ ਪਿੱਛੇ ਕਿਰਪਾਲੂ ਸਨ, ਮੇਰੇ ਸੁਆਮੀ ਹੁਣ ਭੀ ਕਿਰਪਾਲੂ ਹਨ, ਸਭ ਜੀਵਾਂ ਨੂੰ ਦਾਨ ਦੇਣ ਵਾਲੇ ਮੇਰੇ ਸੁਆਮੀ, ਅੱਗੇ ਭੀ ਕਿਰਪਾਲੂ ਹੋਣਗੇ।

**ਦਾਨ ਦਾਤਾਰਾ ਅਪਰ ਅਪਾਰਾ ਘਟ ਘਟ ਅੰਤਰਿ ਸੋਹਨਿਆ॥**

ਉਹ ਸਭਨਾਂ ਨੂੰ ਦਾਨ ਦੇਣ ਵਾਲਾ ਦਾਤਾ ਹੈ, ਅਪਰ=ਬ੍ਰਹਮਾ ਆਦਿਕ ਦੇਵਤਿਆਂ ਤੋਂ ਭੀ ਅਪਾਰ ਹੈ, ਫਿਰ ਸਾਰਿਆਂ ਘਟਾਂ ਘਟਾਂ ਵਿੱਚ ਸ਼ੋਭਨੀਕ ਹੋ ਰਿਹਾ ਹੈ।

**ਇਕ ਦਾਸੀ ਧਾਰੀ ਸਬਲ ਪਸਾਰੀ ਜੀਅ ਜੰਤ ਲੈ ਮੋਹਨਿਆ॥**

ਉਸ ਪਰਮਾਤਮਾ ਨੇ ਸੰਸਾਰ ਪਸਾਰੇ ਵਿੱਚ ਇੱਕ ਦਾਸੀ=ਮਾਇਆ, ਸ+ਬਲ=ਸਹਿਤ ਬਲ ਦੇ ਧਾਰ ਰੱਖੀ ਹੈ, ਜਿਸ ਦਾਸੀ ਨੇ ਸੂਖਮ ਸਥੂਲ ਸਾਰਿਆਂ ਜੀਆਂ ਜੰਤਾਂ ਨੂੰ ਮੋਹ ਲੀਤਾ ਹੈ।

## ਜਿਸ ਨੋ ਰਾਖੈ ਸੋ ਸਚੁ ਭਾਖੈ ਗੁਰ ਕਾ ਸਬਦੁ ਬੀਚਾਰਾ॥

ਜਿਸ ਗੁਰਮੁਖ ਜਗਿਆਸੂ ਨੂੰ ਮਾਇਆ ਤੋਂ ਬਚਾਅ ਰੱਖਦਾ ਹੈ, ਉਹ ਸੱਚ ਨਾਮ ਨੂੰ ਭਾਖੈ=ਕਥਨ ਕਰਦਾ ਹੈ, ਅਤੇ ਓਹੀ ਗੁਰਾਂ ਦਾ ਉਪਦੇਸ਼ ਵਿਚਾਰਦਾ ਹੈ।

## ਕਹੁ ਨਾਨਕ ਜੋ ਪ੍ਰਭ ਕਉ ਭਾਣਾ ਤਿਸ ਹੀ ਕਉ ਪ੍ਰਭੁ ਪਿਆਰਾ॥ ੨ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਜੋ ਪ੍ਰਭੂ ਨੂੰ ਭਾਅ ਗਿਆ ਹੈ,

*ਅਥਵਾ:-* ਜੋ ਪ੍ਰਭੂ ਦਾ ਭਾਣਾ ਮੰਨਦਾ ਹੈ, ਓਸੇ ਨੂੰ ਪ੍ਰਭੂ ਪਿਆਰਾ ਲਗਾ ਹੈ॥ ੨ ॥

## ਮਾਣੋ ਪ੍ਰਭ ਮਾਣੋ ਮੇਰੇ ਪ੍ਰਭ ਕਾ ਮਾਣੋ॥

ਮਨ ਕਰਕੇ ਮੇਰੇ ਪ੍ਰਭੂ ਦਾ ਆਨੰਦ ਮਾਣੋ, ਬਾਣੀ ਕਰਕੇ ਮੇਰੇ ਪ੍ਰਭੂ ਦਾ ਆਨੰਦ ਮਾਣੋ, ਸਰੀਰ ਕਰਕੇ ਮੇਰੇ ਪ੍ਰਭੂ ਦਾ ਅਨੰਦ ਮਾਣੋ=ਭੋਗੋ।

*ਅਥਵਾ:-* ਪਿੱਛੇ ਮੈਨੂੰ ਪ੍ਰਭੂ ਦਾ ਮਾਣ ਸੀ, ਹੁਣ ਭੀ ਮੈਨੂੰ ਪ੍ਰਭੂ ਦਾ ਮਾਣ ਹੈ, ਅੱਗੇ ਭੀ ਮੈਨੂੰ ਪ੍ਰਭੂ ਦਾ ਮਾਨ ਹੋਵੇਗਾ।

## ਜਾਣੋ ਪ੍ਰਭੁ ਜਾਣੋ ਸੁਆਮੀ ਸੁਘੜੁ ਸੁਜਾਣੋ॥

ਉਸ ਪ੍ਰਭੂ ਨੂੰ ਜਾਨਣਾ ਕਰੋ, ਉਸ ਪ੍ਰਭੂ ਨੂੰ ਜਾਨਣਾ ਕਰੋ ਜੋ ਸੁਆਮੀ ਸੁਘੜੁ ਸੁਜਾਣੋ=ਚਤੁਰਾਂ ਤੋਂ ਭੀ ਚਤੁਰ ਹੈ।

*ਅਥਵਾ:-* ਜਾਨਣੇ ਜੋਗ ਪ੍ਰਭੂ ਨੂੰ ਜਾਨਣਾ ਕਰੋ, ਜੋ ਸੁਆਮੀ ਸੁਘੜੁ=ਸ੍ਰੇਸ਼ਟ ਘਾੜਤ ਦੇ ਘੜਨ ਵਾਲਾ ਤੇ ਸੁਜਾਣੋ=ਚਤੁਰ ਹੈ।

## ਸੁਘੜ ਸੁਜਾਨਾ ਸਦ ਪਰਧਾਨਾ ਅੰਮ੍ਰਿਤੁ ਹਰਿ ਕਾ ਨਾਮਾ॥

ਉਹ ਸੁਘੜ ਸੁਜਾਣ ਸਦਾ ਹੀ ਪਰਧਾਨਾ=ਮੁਖੀ ਹੈ, ਉਸ ਹਰੀ ਦਾ ਨਾਮ ਅੰਮ੍ਰਿਤ ਰੂਪ ਹੈ, *ਅਥਵਾ:-* ਮਿਰਤੂ ਤੋਂ ਰਹਿਤ ਕਰਨ ਵਾਲਾ ਹੈ।

## ਚਾਖਿ ਅਘਾਣੇ ਸਾਰਿਗਪਾਣੇ ਜਿਨ ਕੈ ਭਾਗ ਮਥਾਨਾ॥

ਜਿਸ ਦੇ ਮੱਥੇ ਦੇ ਭਾਗ ਚੰਗੇ ਹਨ, ਉਹ ਗੁਰਮੁਖ ਜਗਿਆਸੂ ਸਾਰਿਗਪਾਣੇ=ਪਰਮਾਤਮਾ ਦੇ ਨਾਮ ਰਸ ਨੂੰ ਚੱਖ ਕੇ ਅਘਾਣੇ=ਰੱਜ ਗਏ ਹਨ!

## ਤਿਨ ਹੀ ਪਾਇਆ ਤਿਨਹਿ ਧਿਆਇਆ ਸਗਲ ਤਿਸੈ ਕਾ ਮਾਣੋ॥

ਜਿਸ ਦੇ ਭਾਗ ਚੰਗੇ ਹਨ ਓਸੇ ਨੇ ਪ੍ਰਭੂ ਨੂੰ ਪਾਇਆ ਹੈ, ਓਸੇ ਨੇ ਨਾਮ ਨੂੰ ਧਿਆਉਣਾ ਕੀਤਾ ਹੈ, ਓਸੇ ਨੂੰ ਸਭ ਤਰ੍ਹਾਂ ਕਰਕੇ ਤਿਸ ਪਰਮਾਤਮਾ ਦਾ ਮਾਣ ਹੈ।

*ਅਥਵਾ:-* ਦੁਨੀਆਂ ਦੇ ਸਾਰੇ ਜੀਵ ਤਿਸ ਦਾ ਮਾਣੋ=ਆਦਰ ਕਰਦੇ ਹਨ।

## ਕਹੁ ਨਾਨਕ ਥਿਰੁ ਤਖਤਿ ਨਿਵਾਸੀ ਸਚੁ ਤਿਸੈ ਦੀਬਾਣੋ॥ ੩ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਥਿਰੁ=ਅਚੱਲ ਸਤਿਸੰਗ ਰੂਪ ਤਖ਼ਤ ਕਾ ਨਿਵਾਸੀ ਜੋ ਪਰਮੇਸ਼ਰ ਹੈ,

ਤਿਸ ਦਾ ਦੀਬਾਣੋ=ਆਸਰਾ ਸੱਚਾ ਹੈ॥ ੩॥

## ਮੰਗਲਾ ਹਰਿ ਮੰਗਲਾ ਮੇਰੇ ਪ੍ਰਭ ਕੈ ਸੁਣੀਐ ਮੰਗਲਾ॥

ਮਨ, ਬਾਣੀ, ਸਰੀਰ ਕਰਕੇ ਮੇਰੇ ਹਰੀ ਪ੍ਰਭੂ ਦੇ ਮੰਗਲਾਂ ਨੂੰ ਸੁਨਣਾ ਕਰੋ।

*ਅਥਵਾ:-* ਭੂਤ, ਭਵਿੱਖਤ, ਵਰਤਮਾਨ ਰੂਪ ਤਿੰਨਾਂ ਕਾਲਾਂ ਵਿਚ ਮੇਰੇ ਹਰੀ ਪ੍ਰਭੂ ਦੇ ਮੰਗਲਾਂ ਨੂੰ ਸੁਨਣਾ ਕਰੋ। *ਅਥਵਾ:-* ਮੰਗਲਾਂ ਚੋਂ ਜੋ ਮੰਗਲ ਰੂਪ ਹਰੀ ਹੈ ਤਿਸ ਮੇਰੇ ਹਰੀ ਪ੍ਰਭੂ ਦੇ ਮੰਗਲਾਂ ਨੂੰ ਸੁਨਣਾ ਕਰੋ।

## ਸੋਹਿਲੜਾ ਪ੍ਰਭ ਸੋਹਿਲੜਾ ਅਨਹਦ ਧੁਨੀਐ ਸੋਹਿਲੜਾ॥

ਮਨ ਕਰਕੇ ਪ੍ਰਭੂ ਦੇ ਸੋਹਿਲੜਾ=ਜਸ ਨੂੰ, ਬਾਣੀ ਦੁਆਰਾ ਪ੍ਰਭੂ ਦੇ ਸੋਹਿਲੜਾ=ਜਸ ਨੂੰ, ਤਨ ਕਰਕੇ ਪ੍ਰਭੂ ਦੇ ਸੋਹਿਲੜਾ=ਜਸ ਨੂੰ, ਅਣਹਦ ਧੁਨੀਐ=ਇੱਕ ਰਸ ਉਚਾਰਣਾ ਕਰੀਏ।

## ਅਨਹਦ ਵਾਜੇ ਸਬਦ ਅਗਾਜੇ ਨਿਤ ਨਿਤ ਜਿਸਹਿ ਵਧਾਈ॥

ਗੁਰਾਂ ਦੇ ਸਬਦ=ਉਪਦੇਸ਼ ਕਰਕੇ ਅਗਾਜੇ=ਪਰਗਟ ਅਨਹਦ ਵਾਜੇ=ਇੱਕ ਰਸ ਨਾਮਾਂ ਰੂਪ ਵਾਜੇ ਵੱਜਦੇ ਹਨ, ਜਿਸ ਦੇ ਸਤਿਸੰਗ ਘਰ ਵਿਚ ਨਿਤਾਪ੍ਰਤੀ ਵਧਾਈ ਰਹਿੰਦੀ ਹੈ।

## ਸੋ ਪ੍ਰਭੁ ਧਿਆਈਐ ਸਭੁ ਕਿਛੁ ਪਾਈਐ ਮਰੈ ਨ ਆਵੈ ਜਾਈ॥

ਜੇਕਰ ਉਸ ਪ੍ਰਭੂ ਨੂੰ ਧਿਆਉਂਣਾ ਕਰੀਏ ਤਾਂ ਸਭ ਕੁਝ ਪਾ ਲਈਦਾ ਹੈ, ਉਹ ਪ੍ਰਭੂ ਨਾ ਮਰਦਾ ਹੈ ਨਾ ਹੀ ਕਿਧਰੇ ਆਉਂਦਾ ਜਾਂਦਾ ਹੈ।

## ਚੂਕੀ ਪਿਆਸਾ ਪੂਰਨ ਆਸਾ ਗੁਰਮੁਖਿ ਮਿਲੁ ਨਿਰਗੁਨੀਐ॥

ਜੇਹੜਾ ਗੁਰਮੁਖਿ ਗੁਰਾਂ ਦੁਆਰੇ ਨਿਰਗੁਣ ਬ੍ਰਹਮ ਨਾਲ ਮਿਲਿਆ ਹੈ, ਉਸ ਦੀ ਆਸਾ ਪੂਰਨ ਹੋਈ ਹੈ ਅਤੇ ਹੋਰ ਦੁਨਿਆਵੀ ਪਿਆਸ ਚੂਕੀ=ਦੂਰ ਹੋ ਗਈ ਹੈ।

## ਕਹੁ ਨਾਨਕ ਘਰਿ ਪ੍ਰਭ ਮੇਰੇ ਕੈ ਨਿਤ ਨਿਤ ਮੰਗਲੁ ਸੁਨੀਐ॥ ੪॥ ੧॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਮੇਰੇ ਪ੍ਰਭੂ ਦੇ ਸਤਿਸੰਗ ਘਰ ਵਿਚ ਨਿਤਾਪ੍ਰਤੀ ਅਨੰਦ ਦਾਇਕ ਮੰਗਲ ਸੁਣੀਂਦੇ ਹਨ॥ ੪॥ ੧॥

[ਪੰਨਾ ੯੨੫]

## ਰਾਮਕਲੀ ਮਹਲਾ ੫॥

## ਹਰਿ ਹਰਿ ਧਿਆਇ ਮਨਾ ਖਿਨੁ ਨ ਵਿਸਾਰੀਐ॥

ਹੇ ਮਨ ! ਤੂੰ ਹਰਿ ਹਰਿ ਨਾਮ ਨੂੰ ਧਿਆਉਂਣਾ ਕਰ, ਇੱਕ ਖਿਨ ਮਾਤ੍ਰ ਭੀ ਨਾਮ ਨੂੰ ਭੁਲਣਾ ਨਾ ਕਰ।

## ਰਾਮ ਰਾਮਾ ਰਾਮ ਰਮਾ ਕੰਠਿ ਉਰ ਧਾਰੀਐ॥

ਰਾਮਾ=ਹੇ ਭਾਈ ! ਰਾਮ ਜੋ ਰਮਨ ਕਰਨੇ ਜੋਗ ਹੈ, ਰਮਾ=ਸੁੰਦਰ ਉਸ ਨੂੰ ਕੰਠਿ+ਉਰ=ਗਲ ਵਿਚ ਧਾਰਨਾ ਕਰ।

## ਉਰ ਧਾਰਿ ਹਰਿ ਹਰਿ ਪੁਰਖੁ ਪੂਰਨੁ ਪਾਰਬ੍ਰਹਮੁ ਨਿਰੰਜਨੋ॥

ਹਿਰਦੇ ਵਿਚ ਉਸ ਹਰਿ ਹਰਿ ਨੂੰ ਧਾਰਨਾ ਕਰ, ਜੋ ਪੂਰਨ ਪੁਰਖ ਹੈ ਅਤੇ ਜੋ ਪਾਰਬ੍ਰਹਮ ਨਿਰੰਜਨੋ=ਮਾਇਆ ਮਲ ਅਵਿੱਦਿਆਂ ਤੋਂ ਰਹਿਤ ਹੈ।

*ਅਥਵਾ:-* ਜੋ ਨਿਰੰਜਨ ਪਾਰਬ੍ਰਹਮ ਪੂਰਨ ਪੁਰਖ ਹੈ, ਉਸ ਹਰਿ ਹਰਿ ਨੂੰ ਹਿਰਦੇ ਵਿੱਚ ਧਾਰਨਾ ਕਰ।

## ਭੈ ਦੂਰਿ ਕਰਤਾ ਪਾਪ ਹਰਤਾ ਦੁਸਹ ਦੂਖ ਭਵ ਖੰਡਨੋ॥

ਉਹ ਪ੍ਰਭੂ ਭੈ ਦੇ ਦੂਰ ਕਰਨ ਵਾਲਾ ਹੈ, ਸਾਰਿਆਂ ਪਾਪਾਂ ਦੇ ਹਰਤਾ=ਨਾਸ ਕਰਨ ਵਾਲਾ ਹੈ ਅਤੇ ਭਵ=ਸੰਸਾਰ ਦੇ ਦੁਸਹ ਦੂਖ=ਕਠਨ ਦੁੱਖਾਂ ਨੂੰ ਖੰਡਨੋ=ਅਭਾਵ ਕਰਨ ਵਾਲਾ ਹੈ।

## ਜਗਦੀਸ ਈਸ ਗੁੋਪਾਲ ਮਾਧੋ ਗੁਣ ਗੋਵਿੰਦ ਵੀਚਾਰੀਐ॥

ਜਗਤ ਦਾ ਈਸ਼ਰ ਜੋ ਬ੍ਰਹਮਾ ਹੈ, ਤਿਸ ਦਾ ਉਹ ਈਸ=ਸੁਆਮੀ ਹੈ, ਗੋ+ਪਾਲ=ਪ੍ਰਿਥਵੀ ਦੇ ਪਾਲਣ ਵਾਲਾ ਹੈ, ਮਾ+ਧੋ=ਮਾਇਆ ਦਾ ਪਤੀ ਹੈ, ਅਜੇਹੇ ਗੋਬਿੰਦ ਦੇ ਗੁਣਾਂ ਨੂੰ ਵਿਚਾਰਨਾ ਕਰੋ।

## ਬਿਨਵੰਤਿ ਨਾਨਕ ਮਿਲਿ ਸੰਗਿ ਸਾਧੂ ਦਿਨਸੁ ਰੈਣਿ ਚਿਤਾਰੀਐ॥੧॥

ਗੁਰੂ ਸਾਹਿਬ ਜੀ ਬਿਨਵੰਤਿ=ਕਥਨ ਕਰਦੇ ਹਨ—ਸਾਧੂਆਂ ਦੇ ਨਾਲ ਮਿਲ ਕੇ ਦਿਨ ਰਾਤ ਪਰਮੇਸ਼ਰ ਦੇ ਗੁਣਾਂ ਨੂੰ ਚਿਤਾਰੀਐ=ਯਾਦ ਕਰੀਏ॥ ੧॥

ਅਗਲੀ ਪੌੜੀ ਵਿਚ ਇਹ ਦੱਸਦੇ ਹਨ ਕਿ ਸੰਤਾਂ ਦਾ ਸਭ ਕੁਝ ਪਰਮੇਸ਼ਰ ਹੀ ਹੈ।

## ਚਰਨ ਕਮਲ ਆਧਾਰੁ ਜਨ ਕਾ ਆਸਰਾ॥

ਪ੍ਰਭੂ ਦੇ ਪਵਿੱਤ੍ਰ ਚਰਨ ਕਵਲਾਂ ਦਾ ਜੋ ਆਧਾਰੁ=ਆਸਰਾ ਗ੍ਰਹਿਣ ਕੀਤਾ ਹੈ, ਸੰਤ ਜਨਾਂ ਦਾ ਅਸਲੀ ਆਸਰਾ ਏਹੋ ਹੈ।

*ਅਥਵਾ:-* ਸੰਤ ਜਨਾਂ ਦੇ ਸਰੀਰ ਦਾ ਆਸਰਾ ਅਤੇ ਮਨ ਦਾ ਅਧਾਰ ਪ੍ਰਭੂ ਦੇ ਚਰਨ ਕਮਲ ਹੀ ਹਨ।

## ਮਾਲੁ ਮਿਲਖ ਭੰਡਾਰ ਨਾਮੁ ਅਨੰਤ ਧਰਾ॥

ਅਨੰਤ=ਬਿਅੰਤ ਰੂਪ ਪਰਮਾਤਮਾ ਦੇ ਨਾਮ ਨੂੰ ਜੋ ਹਿਰਦੇ ਵਿੱਚ ਧਾਰਿਆ ਹੈ, ਏਹੋ ਸੰਤਾਂ ਦਾ ਹਾਥੀ, ਘੋੜੇ ਆਦਿਕ ਮਾਲ ਹੈ, ਏਹੋ ਮਿਲਖ=ਜਗੀਰਾਂ ਹਨ, ਏਹੋ ਭੰਡਾਰੇ ਹਨ।

## ਨਾਮੁ ਨਰਹਰ ਨਿਧਾਨੁ ਜਿਨ ਕੈ ਰਸ ਭੋਗ ਏਕ ਨਰਾਇਣਾ॥

ਨਰਹਰ=ਪਰਮਾਤਮਾ ਦਾ ਨਾਮ ਹੀ ਜਿਨ੍ਹਾਂ ਸੰਤਾਂ ਦੇ ਨਿਧਾਨੁ=ਖ਼ਜ਼ਾਨੇ ਹਨ ਅਤੇ ਸੰਤਾਂ ਨੇ ਇੱਕ ਨਰਾਇਣ ਦੇ ਰਸ=ਪ੍ਰੇਮ ਨੂੰ ਭੋਗਿਆ ਹੈ।

## ਰਸ ਰੂਪ ਰੰਗ ਅਨੰਤ ਬੀਠਲ ਸਾਸਿ ਸਾਸਿ ਧਿਆਇਣਾ॥

ਅਨੰਤ ਬੀਠਲ=ਬਿਅੰਤ ਰੂਪ ਪਰਮਾਤਮਾ ਦੇ ਨਾਮਾਂ ਨੂੰ ਜੋ ਸੁਾਸ-ਸੁਾਸ ਧਿਆਉਂਣਾ ਕੀਤਾ ਹੈ, ਸੰਤਾਂ ਨੇ ਏਹੋ ਸਾਰੇ ਰਸ ਰੂਪ ਰੰਗ ਨਿਸਚੇ ਕੀਤੇ ਹਨ।

ਫਿਰ ਸੰਤਾਂ ਨੇ ਇਹ ਨਿਸਚੇ ਕੀਤਾ ਹੈ ਕਿ:-

## ਕਿਲਵਿਖ ਹਰਣਾ ਨਾਮ ਪੁਨਹ ਚਰਣਾ ਨਾਮੁ ਜਮ ਕੀ ਤ੍ਰਾਸ ਹਰਾ॥

ਸਾਰਿਆਂ ਕਿਲਵਿਖ=ਪਾਪਾਂ ਦੇ ਹਰਣਾ=ਦੂਰ ਕਰਨੇ ਨੂੰ ਪ੍ਰਭੂ ਦਾ ਨਾਮ ਹੀ ਪੁਨਹ ਚਰਣਾ=ਪ੍ਰਾਸਚਿਤ

ਹੈ ਅਤੇ ਪ੍ਰਭੂ ਦਾ ਨਾਮ ਹੀ ਜਮਾਂ ਦੀ ਤ੍ਰਾਸ=ਖ਼ੌਫ਼ਤਾਈ ਨੂੰ ਹਰ=ਦੂਰ ਕਰਨ ਵਾਲਾ ਹੈ।

**ਬਿਨਵੰਤਿ ਨਾਨਕ ਦਾਸਿ ਜਨ ਕੀ ਚਰਨ ਕਮਲਹ ਆਸਰਾ ॥ ੨ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਸੰਤ ਜਨਾਂ ਦੀ ਪੂੰਜੀ ਭੀ ਏਹੋ ਹੈ,
ਜੋ ਉਨ੍ਹਾਂ ਨੇ ਪ੍ਰਭੂ ਦੇ ਚਰਨ ਕਵਲਾਂ ਦਾ ਆਸਰਾ ਗ੍ਰਹਿਣ ਕੀਤਾ ਹੈ॥ ੨॥
ਅਗਲੀ ਪਉੜੀ ਵਿਚ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ।

**ਗੁਣ ਬੇਅੰਤ ਸੁਆਮੀ ਤੇਰੇ ਕੋਇ ਨ ਜਾਨਈ॥**

ਹੇ ਸੁਆਮੀ=ਪਰਮਾਤਮਾ ! ਤੇਰੇ ਵਿੱਚ ਬਿਅੰਤ ਗੁਣ ਹਨ, ਇਸ ਕਰਕੇ ਕੋਈ ਜਾਣ ਨਹੀਂ ਸਕਦਾ।

**ਦੇਖਿ ਚਲਤ ਦਇਆਲ ਸੁਣਿ ਭਗਤ ਵਖਾਨਈ॥**

ਹੇ ਦਿਆਲੂ ਪਰਮਾਤਮਾ ! ਤੇਰੇ ਚਲਿਤ੍ਰਾਂ ਨੂੰ ਦੇਖ ਅਤੇ ਸੁਣ ਕੇ ਭਗਤ ਲੋਕ ਵਖਾਨਈ=ਕਥਨ ਕਰਦੇ ਹਨ।

**ਜੀਅ ਜੰਤ ਸਭਿ ਤੁਝੁ ਧਿਆਵਹਿ ਪੁਰਖ ਪਤਿ ਪਰਮੇਸਰਾ॥**

ਹੇ ਸਾਰਿਆਂ ਪੁਰਖਾਂ ਦੇ ਪਤੀ ਪ੍ਰਮਾਤਮ ਦੇਵ ! ਸੂਖਮ ਸਥੂਲ ਸਾਰੇ ਜੀਵ ਤੈਨੂੰ ਧਿਆਉਂਦੇ ਹਨ।

**ਸਰਬ ਜਾਚਿਕ ਏਕੁ ਦਾਤਾ ਕਰੁਣਾਮੈ ਜਗਦੀਸਰਾ॥**

ਹੇ ਕਰੁਣਾ+ਮੈ=ਕਿਰਪਾ ਸਰੂਪ ਸਾਰੇ ਜਗਤ ਦੇ ਮਾਲਕ ਪ੍ਰਭੂ ! ਇੱਕ ਤੂੰਹੀ ਦਾਤਾ ਹੈਂ, ਹੋਰ ਸਾਰੇ ਜਾਚਿਕ=ਮੰਗਤੇ ਹਨ।

**ਸਾਧੂ ਸੰਤੁ ਸੁਜਾਣੁ ਸੋਈ ਜਿਸਹਿ ਪ੍ਰਭ ਜੀ ਮਾਨਈ॥**

ਸਾਧੂ=ਸਰੇਸ਼ਟ ਸੰਤ ਓਹੀ ਹੈ ਅਤੇ ਸੁਜਾਣੁ=ਚਤੁਰ ਭੀ ਓਹੀ ਹੈ, ਹੇ ਪ੍ਰਭੂ ਜੀ ! ਜਿਸ ਦੀ ਭਗਤੀ ਕੀਤੀ ਹੋਈ ਨੂੰ ਆਪ ਮੰਨਦੇ ਹੋ।

**ਬਿਨਵੰਤਿ ਨਾਨਕ ਕਰਹੁ ਕਿਰਪਾ ਸੋਇ ਤੁਝਹਿ ਪਛਾਨਈ॥ ੩ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਜਿਸ ਉੱਤੇ ਆਪ ਕਿਰਪਾ ਕਰਦੇ ਹੋ, ਉਹ ਆਪ ਜੀ ਨੂੰ ਪਛਾਣਦਾ ਹੈ॥ ੩॥

**ਮੋਹਿ ਨਿਰਗੁਣ ਅਨਾਥੁ ਸਰਣੀ ਆਇਆ॥**

ਹੇ ਪ੍ਰਭੂ ! ਮੈਂ ਨਿਰਗੁਣ ਅਨਾਥੁ=ਗਰੀਬ ਤੇਰੀ ਸ਼ਰਨ ਵਿਚ ਆਇਆ ਹਾਂ।

**ਬਲਿ ਬਲਿ ਬਲਿ ਗੁਰਦੇਵ ਜਿਨਿ ਨਾਮੁ ਦ੍ਰਿੜਾਇਆ॥**

ਬਲਿ ਬਲਿ=ਪ੍ਰਕਾਸ਼ ਰੂਪ ਜੋ ਗੁਰਦੇਵ ਜੀ ਹਨ, ਜਿਨ੍ਹਾਂ ਨੇ ਮੈਨੂੰ ਨਾਮ ਦ੍ਰਿੜ੍ਹ ਕਰਵਾਇਆ ਹੈ, ਉਨ੍ਹਾਂ ਤੋਂ ਮੈਂ ਮਨ ਕਰਕੇ ਬਲਿਹਾਰ, ਬਾਣੀ ਦੁਆਰਾ ਬਲਿਹਾਰ, ਤਨ ਕਰਕੇ ਬਲਿਹਾਰ ਜਾਂਦਾ ਹਾਂ।

**ਗੁਰਿ ਨਾਮੁ ਦੀਆ ਕੁਸਲੁ ਥੀਆ ਸਰਬ ਇਛਾ ਪੁੰਨੀਆ॥**

ਜਿਸ ਵੇਲੇ ਗੁਰਾਂ ਨੇ ਨਾਮ ਦਾਨ ਦਿੱਤਾ ਤਾਂ ਸਭ ਤਰ੍ਹਾਂ ਨਾਲ ਕੁਸਲੁ ਥੀਆ=ਸੁਖ ਹੋਇਆ ਅਤੇ ਮਨ

ਦੀਆਂ ਸਾਰੀਆਂ ਇੱਛਾਂ ਪੂਰਨ ਹੋ ਗਈਆਂ।

**ਜਲਨੇ ਬੁਝਾਈ ਸਾਂਤਿ ਆਈ ਮਿਲੇ ਚਿਰੀ ਵਿਛੁੰਨਿਆ॥**

ਜਿਸ ਤੇ ਪਦਾਰਥਾਂ ਦੀ ਤ੍ਰਿਸ਼ਨਾ ਰੂਪ ਜਲਨੇ=ਅਗਨੀ ਬੁਝ ਗਈ, ਤਿਸ 'ਤੇ ਸ਼ਾਂਤੀ ਆ ਗਈ ਚਿਰੰਕਾਲ ਦੇ ਵਿੱਛੁੜੇ ਹੋਏ ਆਪ ਜੀ ਨਾਲ ਮਿਲ ਗਏ।

**ਆਨੰਦ ਹਰਖ ਸਹਜ ਸਾਚੇ ਮਹਾ ਮੰਗਲ ਗੁਣ ਗਾਇਆ॥**

ਸੱਤ, ਚਿੱਤ, ਅਨੰਦ ਰੂਪ ਸੱਚੇ ਪ੍ਰਭੂ ਦੇ ਮਹਾਂ ਮੰਗਲ ਦਾਇਕ ਗੁਣਾਂ ਨੂੰ ਗਾਇਆ ਤਾਂ ਸਹਜੇ ਹਰਖ=ਪ੍ਰਸੰਨਤਾ ਹੋਈ।

**ਬਿਨਵੰਤਿ ਨਾਨਕ ਨਾਮੁ ਪ੍ਰਭ ਕਾ ਗੁਰ ਪੂਰੇ ਤੇ ਪਾਇਆ॥ ੪॥ ੨॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਪ੍ਰਭੂ ਦਾ ਨਾਮ ਮੈਂਨੇ ਪੂਰਿਆਂ ਗੁਰਾਂ ਤੋਂ ਪਾਇਆ ਹੈ॥ ੪॥ ੨॥

**ਰਾਮਕਲੀ ਮਹਲਾ ੫॥**

**ਰੁਣਝੁਣੋ ਸਬਦੁ ਅਨਾਹਦੁ ਨਿਤ ਉਠਿ ਗਾਈਐ ਸੰਤਨ ਕੈ॥**

ਨਿਤਾਪ੍ਰਤੀ ਅੰਮ੍ਰਿਤ ਵੇਲੇ ਉੱਠ ਕੇ ਸੰਤਾਂ ਨਾਲ ਮਿਲ ਕੇ ਰੁਣਝੁਣੋ=ਅਨੰਦ ਦਾਇਕ ਸ਼ਬਦਾਂ ਨੂੰ ਅਨਾਹਦੁ=ਇੱਕ ਰਸ ਗਾਵਣਾ ਕਰੋ।

**ਕਿਲਵਿਖ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ॥**

ਚਾਰੇ ਕਿਲਵਿਖਾਂ ਨੂੰ ਤੇ ਸਾਰਿਆਂ ਦੋਸ਼ਾਂ ਨੂੰ ਨਾਸ ਕਰਨ ਵਾਲਾ ਜੋ ਹਰੀ ਨਾਮ ਹੈ, ਉਸ ਨੂੰ ਗੁਰਮੰਤ੍ਰ ਦੁਆਰਾ ਜਪਣਾ ਕਰੋ।

**ਹਰਿ ਨਾਮੁ ਲੀਜੈ ਅਮਿਉ ਪੀਜੈ ਰੈਣਿ ਦਿਨਸੁ ਅਰਾਧੀਐ॥**

ਅਪੁਣੇ ਮੂੰਹ ਨਾਲ ਜੋ ਹਰੀ ਦਾ ਨਾਮ ਲੈਣਾ ਹੈ, ਏਹੋ ਅੰਮ੍ਰਿਤ ਪੀਣਾ ਕਰੋ, ਬਲਕਿ ਰਾਤ ਦਿਨੇ ਨਾਮਾਂ ਨੂੰ ਅਰਾਧਣਾ ਕਰੋ।

**ਜੋਗ ਦਾਨ ਅਨੇਕ ਕਿਰਿਆ ਲਗਿ ਚਰਣ ਕਮਲਹ ਸਾਧੀਐ॥**

ਗੁਰੂ ਸਾਹਿਬਾਂ ਦੇ ਚਰਨ ਕਵਲਾਂ ਨਾਲ ਲਗ ਕੇ ਹਠ ਜੋਗ, ਭਗਤੀ ਜੋਗ, ਸ਼ੁਭ ਦਾਨ ਆਦਿਕ ਅਨੇਕ ਪ੍ਰਕਾਰ ਦੀ ਕਿਰਿਆ ਦਾ ਫਲ ਸਾਧੀਐ=ਪਰਾਪਤ ਕਰੋ।

**ਭਾਉ ਭਗਤਿ ਦਇਆਲ ਮੋਹਨ ਦੂਖ ਸਗਲੇ ਪਰਹਰੈ॥**

ਦਿਆਲੂ ਮੋਹਨ ਦੀ ਜੋ ਪ੍ਰੇਮਾ ਭਗਤੀ ਹੈ, ਏਹ ਸਾਰਿਆਂ ਦੁੱਖਾਂ ਨੂੰ ਪਰਹਰੈ=ਨਿਵਿਰਤ ਕਰ ਦੇਂਦੀ ਹੈ॥

**ਬਿਨਵੰਤਿ ਨਾਨਕ ਤਰੈ ਸਾਗਰੁ ਧਿਆਇ ਸੁਆਮੀ ਨਰਹਰੈ॥ ੧॥**

ਗੁਰੂ ਜੀ ਬਿਨਵੰਤਿ=ਕਥਨ ਕਰਦੇ ਹਨ—ਉਹ ਸੰਸਾਰ ਸਮੁੰਦ੍ਰ ਤੋਂ ਤਰ ਜਾਂਦਾ ਹੈ, ਜਿਸ ਨੇ ਨਰਹਰਿ ਸੁਆਮੀ ਦੇ ਨਾਮ ਨੂੰ ਧਿਆਉਣਾ ਕੀਤਾ ਹੈ॥ ੧॥

**ਸੁਖ ਸਾਗਰ ਗੋਬਿੰਦ ਸਿਮਰਣੁ ਭਗਤ ਗਾਵਹਿ ਗੁਣ ਤੇਰੇ ਰਾਮ ॥**

ਹੇ ਗੋਬਿੰਦ ! ਆਪ ਜੀ ਦਾ ਸਿਮਰਨ ਸੁਖਾਂ ਦਾ ਸਮੁੰਦਰ ਹੈ, ਹੇ ਰਾਮ ! ਭਗਤ ਜਨ ਆਪ ਜੀ ਦੇ ਹੀ ਗੁਣਾਂ ਨੂੰ ਗਾਂਵਦੇ ਹਨ।

**ਅਨਦ ਮੰਗਲ ਗੁਰ ਚਰਣੀ ਲਾਗੇ ਪਾਏ ਸੂਖ ਘਨੇਰੇ ਰਾਮ ॥**

ਹੇ ਰਾਮ ! ਅਨੰਦ ਦਾਇਕ ਮੰਗਲਾਂ ਦੇ ਕਰਨ ਵਾਲੇ ਜੋ ਗੁਰੂ ਹਨ, ਉਨ੍ਹਾਂ ਦੇ ਚਰਨੀਂ ਲੱਗ ਕੇ ਭਗਤਾਂ ਨੇ ਘਣੇ ਸੁਖ ਪਾਏ ਹਨ।

**ਸੁਖ ਨਿਧਾਨੁ ਮਿਲਿਆ ਦੂਖ ਹਰਿਆ ਕ੍ਰਿਪਾ ਕਰਿ ਪ੍ਰਭਿ ਰਾਖਿਆ ॥**

ਹੇ ਪ੍ਰਭੂ ! ਆਪ ਜੀ ਨੇ ਕਿਰਪਾ ਦ੍ਰਿਸ਼ਟੀ ਕਰਕੇ ਜਿਨ੍ਹਾਂ ਨੂੰ ਰੱਖਿਆ ਹੈ, ਉਨ੍ਹਾਂ ਨੂੰ ਸੁਖ ਰੂਪ ਨਿਧਾਨੁ= ਖ਼ਜ਼ਾਨਾ ਮਿਲਿਆ ਹੈ ਅਤੇ ਉਸ ਨੇ ਸਾਰਿਆਂ ਦੁੱਖਾਂ ਨੂੰ ਹਰਿਆ=ਦੂਰ ਕੀਤਾ ਹੈ।

**ਹਰਿ ਚਰਣ ਲਾਗਾ ਭ੍ਰਮੁ ਭਉ ਭਾਗਾ ਹਰਿ ਨਾਮੁ ਰਸਨਾ ਭਾਖਿਆ ॥**

ਹੇ ਹਰੀ ! ਆਪ ਜੀ ਦੇ ਪਵਿੱਤ੍ਰ ਚਰਨਾਂ ਨਾਲ ਲਗ ਕੇ ਜਿਸ ਵੇਲੇ ਰਸਨਾ=ਜੀਭ ਨਾਲ ਹਰੀ ਨਾਮ ਨੂੰ ਭਾਖਿਆ=ਉਚਾਰਿਆਂ ਤਾਂ *ਪੰਜ ਪ੍ਰਕਾਰ ਦਾ ਭਰਮ ਅਤੇ ਜਮਾਂ ਦਾ ਡਰ ਭੱਜ ਗਿਆ।

**ਹਰਿ ਏਕੁ ਚਿਤਵੈ ਪ੍ਰਭੁ ਏਕੁ ਗਾਵੈ ਹਰਿ ਏਕੁ ਦ੍ਰਿਸਟੀ ਆਇਆ ॥**

ਹੇ ਹਰੀ ! ਅਸੀਂ ਇੱਕ ਆਪ ਜੀ ਨੂੰ ਚਿਤਵਦੇ ਹਾਂ, ਹੇ ਪ੍ਰਭੂ! ਇੱਕ ਆਪ ਜੀ ਦੇ ਜਸ ਨੂੰ ਗਾਂਵਦੇ ਹਾਂ, ਹੇ ਹਰੀ ! ਇੱਕ ਤੂੰਹੀ ਸਾਰੇ ਨਿਗਾਹ ਆਇਆ ਹੈਂ।

**ਬਿਨਵੰਤਿ ਨਾਨਕ ਪ੍ਰਭਿ ਕਰੀ ਕਿਰਪਾ ਪੂਰਾ ਸਤਿਗੁਰੁ ਪਾਇਆ ॥ ੨ ॥**

ਗੁਰੂ ਜੀ ਬਿਨਵੰਤਿ=ਕਥਨ ਕਰਦੇ ਹਨ-ਹੇ ਪ੍ਰਭੂ ! ਜਿਨ੍ਹਾਂ ਉੱਤੇ ਆਪ ਜੀ ਨੇ ਕਿਰਪਾ ਦ੍ਰਿਸ਼ਟੀ ਕੀਤੀ ਹੈ, ਉਨ੍ਹਾਂ ਨੇ ਬ੍ਰਹਮ ਨੇਸ਼ਟੀ ਬ੍ਰਹਮ ਸਰੋਤ੍ਰੀ ਪੂਰਿਆਂ ਗੁਰਾਂ ਨੂੰ ਪਾਉਣਾ ਕੀਤਾ ਹੈ॥ ੨ ॥

[ਪੰਨਾ ੯੨੬]

**ਮਿਲਿ ਰਹੀਐ ਪ੍ਰਭ ਸਾਧ ਜਨਾ ਮਿਲਿ ਹਰਿ ਕੀਰਤਨੁ ਸੁਨੀਐ ਰਾਮ ॥**

ਪ੍ਰਭੂ ਦੇ ਸੰਤ ਜਨਾਂ ਨਾਲ ਮਿਲ ਕੇ ਰਹਿਣਾ ਕਰੋ, ਮਿਲ ਕੇ ਹਰੀ ਰਾਮ ਦੇ ਕੀਰਤਨ ਨੂੰ ਸੁਨਣਾ ਕਰੋ।

**ਦਇਆਲ ਪ੍ਰਭੂ ਦਾਮੋਦਰ ਮਾਧੋ ਅੰਤੁ ਨ ਪਾਈਐ ਗੁਨੀਐ ਰਾਮ ॥**

ਜੋ ਰਾਮ ਦਿਆਲੂ ਸੁਭਾਅ ਵਾਲਾ ਹੈ, ਸਾਰਿਆਂ ਦਾ ਪ੍ਰਭੂ=ਸੁਆਮੀ ਹੈ, ਦਾਮੋਦਰ=ਜਿਸ ਦੇ ਉਦਰ ਵਿਚ ਮਾਇਆ ਰੂਪ ਦਾਮ=ਰੱਸੀ ਹੈ ਅਤੇ ਮਾ+ਧੋ=ਮਾਇਆ ਪਤੀ ਹੈ, ਉਸ ਦੇ ਗੁਣਾਂ ਦਾ ਅੰਤ ਨਹੀਂ ਪਾਇਆ ਜਾਂਦਾ।

---

*ਪੰਜ ਪ੍ਰਕਾਰ ਦਾ ਭਰਮ:- *ਭੇਦ ਭਰਮ, ਕਰਤਤ ਭਰਮ, ਪੁਨ ਸੰਗ ਭਰਮ ਵਿਕਾਰ।*
*ਬ੍ਰਹਮ ਇਤਰ ਜਗ ਸਤ ਹੈ ਪਾਚੋਂ ਭਰਮ ਸੰਸਾਰ ॥*

*ਭਰਮ ਨਿਵਿਰਤੀ ਦੇ ਸਾਧਨ ਇਹ ਹਨ:- ਬਿੰਬ ਪ੍ਰਤਿਬਿੰਬ, ਲੋਹ ਸਫੱਟਕ ਘਟਾ ਕਾਸ ਗੁਨਮਾਰ।*
*ਕਨਕ ਕੁੰਡਲ ਦ੍ਰਿਸਟਾਂਤ ਦੇ ਪਾਚੋਂ ਭਰਮ ਨਿਵਾਰ ॥*

**ਦਇਆਲ ਦੁਖ ਹਰ ਸਰਣਿ ਦਾਤਾ ਸਗਲ ਦੋਖ ਨਿਵਾਰਣੋ॥**

ਫਿਰ ਉਹ ਦਿਆਲੂ ਦੁੱਖਾਂ ਦੇ ਹਰ=ਨਾਸ ਕਰਨ ਵਾਲਾ ਹੈ, ਸ਼ਰਨ ਆਇਆਂ ਨੂੰ ਸੁਖਾਂ ਦਾ ਦਾਤਾ ਹੈ, ਅਤੇ ਸਾਰਿਆਂ ਦੋਸ਼ਾਂ ਦੇ ਨਿਵਿਰਤ ਕਰਨ ਵਾਲਾ ਹੈ।

**ਮੋਹ ਸੋਗ ਵਿਕਾਰ ਬਿਖੜੇ ਜਪਤ ਨਾਮ ਉਧਾਰਣੋ॥**

ਸੰਸਾਰ ਸਮੁੰਦ੍ਰ ਤੋਂ ਉਧਾਰਣੋ=ਤਾਰਨ ਵਾਲਾ ਜੋ ਨਾਮ ਹੈ, ਉਸ ਦੇ ਜਪਣ ਕਰਕੇ ਮੋਹ, ਸੋਗ ਤੇ ਵਿਸ਼ੇ ਵਿਕਾਰ ਜੋ ਨਿਵਿਰਤ ਹੋਣੇ ਬੜੇ ਬਿਖੜੇ=ਕਠਨ ਹਨ, ਉਹ ਸਾਰੇ ਜਪਤ=ਲੋਪ ਹੋ ਜਾਂਦੇ ਹਨ।

**ਸਭਿ ਜੀਅ ਤੇਰੇ ਪ੍ਰਭੂ ਮੇਰੇ ਕਰਿ ਕਿਰਪਾ ਸਭ ਰੇਣ ਥੀਵਾ॥**

ਹੇ ਮੇਰੇ ਪ੍ਰਭੂ ! ਇਹ ਸਾਰੇ ਜੀਵ ਤੇਰੇ ਕੀਤੇ ਹੋਏ ਹਨ, ਤੁਸੀਂ ਮੇਰੇ ਉੱਤੇ ਇਹ ਕਿਰਪਾ ਕਰੋ, ਜੋ ਮੈਂ ਸਾਰਿਆਂ ਦੀ ਚਰਨ ਧੂੜੀ ਥੀਵਾ=ਹੋ ਜਾਵਾਂ।

**ਬਿਨਵੰਤਿ ਨਾਨਕ ਪ੍ਰਭ ਮਇਆ ਕੀਜੈ ਨਾਮੁ ਤੇਰਾ ਜਪਿ ਜੀਵਾ॥ ੩ ॥**

ਗੁਰੂ ਜੀ ਕਥਨ ਕਰਦੇ ਹਨ-ਹੇ ਪ੍ਰਭੂ ! ਮੇਰੇ ਉੱਪਰ ਕਿਰਪਾ ਕਰ, ਜੋ ਅੱਠੇ ਪਹਿਰ ਆਪ ਜੀ ਦੇ ਨਾਮ ਨੂੰ ਜਪ ਕੇ ਜਿਉਂਦਾ ਰਹਾਂ॥ ੩ ॥

**ਰਾਖਿ ਲੀਏ ਪ੍ਰਭਿ ਭਗਤ ਜਨਾ ਅਪਣੀ ਚਰਣੀ ਲਾਏ ਰਾਮ॥**

ਰਾਮ ਪ੍ਰਭੂ ਨੇ ਭਗਤ ਜਨਾਂ ਨੂੰ ਅਪੁਣੀ ਚਰਨੀਂ ਲਗਾ ਕੇ ਸੰਸਾਰ ਵੱਲੋਂ ਰੱਖ ਲੀਤਾ ਹੈ।

**ਆਠ ਪਹਰ ਅਪਨਾ ਪ੍ਰਭੁ ਸਿਮਰਹ ਏਕੋ ਨਾਮੁ ਧਿਆਏ ਰਾਮ॥**

ਭਗਤ ਜਨ ਅੱਠੇ ਪਹਿਰ ਅਪੁਣੇ ਪ੍ਰਭੂ ਨੂੰ ਸਿਮਰਦੇ ਰਹਿੰਦੇ ਹਨ ਅਤੇ ਇੱਕ ਰਾਮ ਦੇ ਨਾਮ ਨੂੰ ਧਿਆਉਂਦੇ ਹਨ।

**ਧਿਆਇ ਸੋ ਪ੍ਰਭੁ ਤਰੇ ਭਵਜਲ ਰਹੇ ਆਵਣ ਜਾਣਾ॥**

ਉਸ ਪ੍ਰਭੂ ਨੂੰ ਧਿਆ ਕੇ ਸੰਸਾਰ ਸਮੁੰਦਰ ਤੋਂ ਤਰ ਗਏ ਹਨ, ਇਸੀ ਕਰਕੇ ਜਨਮ ਮਰਨ ਵੱਲੋਂ ਰਹਿ ਗਏ ਹਨ।

**ਸਦਾ ਸੁਖੁ ਕਲਿਆਣ ਕੀਰਤਨੁ ਪ੍ਰਭ ਲਗਾ ਮੀਠਾ ਭਾਣਾ॥**

ਸਦਾ ਸੁਖੁ=ਨਿੱਤ ਸੁਖ ਸਰੂਪ ਪਰਮੇਸ਼ਰ ਦੇ ਕਲਿਆਣ ਰੂਪ ਕੀਰਤਨ ਨੂੰ ਕਰਦੇ ਹਨ, ਉਨ੍ਹਾਂ ਨੂੰ ਪ੍ਰਭੂ ਦਾ ਭਾਣਾ ਹਮੇਸ਼ਾ ਮਿੱਠਾ ਲਗਦਾ ਹੈ।

**ਸਭ ਇਛ ਪੁੰਨੀ ਆਸ ਪੂਰੀ ਮਿਲੇ ਸਤਿਗੁਰ ਪੂਰਿਆ॥**

ਬ੍ਰਹਮ ਨੇਸ਼ਟੀ ਸਰੋਤ੍ਰੀ ਪੂਰਿਆਂ ਸਤਿਗੁਰਾਂ ਨਾਲ ਮਿਲਣ ਕਰਕੇ ਇਸ ਲੋਕ ਵਿਚ ਜੋ ਧਨ, ਪੁਤ੍ਰ ਆਦਿਕਾਂ ਦੀ ਇੱਛਾ ਸੀ, ਉਹ ਸਾਰੀ ਪੂਰੀ ਹੋ ਗਈ ਅਤੇ ਪ੍ਰਲੋਕ ਸੁਖ ਦੀ ਜੋ ਆਸਾ ਸੀ ਉਹ ਭੀ ਪੂਰੀ ਹੋ ਗਈ।

*ਅਥਵਾ:-* ਪੂਰਿਆਂ ਸਤਿਗੁਰਾਂ ਨਾਲ ਮਿਲਣ ਕਰਕੇ ਇਛਪੁੰਨੀ=ਪਰਮਾਤਮਾ ਨੇ ਸਾਰੀ ਆਸਾ ਪੂਰੀ ਕਰ ਦਿੱਤੀ।

**ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ ਫਿਰਿ ਨਾਹੀ ਦੂਖ ਵਿਸੂਰਿਆ ॥੪ ॥੩ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਜਿਸ ਨੂੰ ਪ੍ਰਭੂ ਨੇ ਅਪੁਣੇ ਨਾਲ ਮੇਲਿਆ ਹੈ, ਉਹ ਫਿਰ ਦੁੱਖਾਂ

ਵਿਚ ਝੂਰਦਾ ਨਹੀਂ ਹੈ।

*ਅਥਵਾ:-* ਉਸ ਨੂੰ ਫਿਰ ਵਿਸੂਰਿਆ=ਝੋਰਿਆਂ ਦਾ ਕੋਈ ਦੁੱਖ ਨਹੀਂ ਹੁੰਦਾ॥ ੪॥ ੩॥

## ਰਾਮਕਲੀ ਮਹਲਾ ੫ ਛੰਤ॥

**ਸਲੋਕੁ॥ ਚਰਨ ਕਮਲ ਸਰਣਾਗਤੀ ਅਨਦ ਮੰਗਲ ਗੁਣ ਗਾਮ॥**

ਚਰਨ ਕਵਲਾਂ ਦੀ ਸ਼ਰਨ ਵਿਚ ਆਗਤੀ=ਆ ਕੇ ਅਨੰਦ ਰੂਪ ਪਰਮੇਸ਼ਰ ਦੇ ਮੰਗਲ ਦਾਇਕ ਗੁਣਾਂ ਨੂੰ ਗਾਮ=ਗਾਵਣਾ ਕਰੋ।

**ਨਾਨਕ ਪ੍ਰਭੁ ਆਰਾਧੀਐ ਬਿਪਤਿ ਨਿਵਾਰਣ ਰਾਮ॥ ੧॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਉਸ ਪ੍ਰਭੂ ਨੂੰ ਆਰਾਧਣਾ ਕਰੋ, ਜੋ ਰਾਮ ਬਿਪਤਾ ਦੇ ਨਿਵਿਰਤ ਕਰਨ ਵਾਲਾ ਹੈ॥ ੧॥

**ਛੰਤੁ॥ ਪ੍ਰਭੁ ਬਿਪਤਿ ਨਿਵਾਰਣੋ ਤਿਸੁ ਬਿਨੁ ਅਵਰੁ ਨ ਕੋਇ ਜੀਉ॥**

ਬਿਪਤਾ ਦੇ ਨਿਵਿਰਤ ਕਰਨ ਨੂੰ ਤਿਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਸਮਰੱਥ ਨਹੀਂ ਹੈ।

**ਸਦਾ ਸਦਾ ਹਰਿ ਸਿਮਰੀਐ ਜਲਿ ਥਲਿ ਮਹੀਅਲਿ ਸੋਇ ਜੀਉ॥**

ਸਦਾ=ਨਿੱਤ ਰੂਪ ਹਰੀ ਨੂੰ ਸਦੀਵ ਕਾਲ ਸਿਮਰਨਾ ਕਰੋ, ਉਹ ਹਰੀ ਜਲਾਂ, ਥਲਾਂ ਮਹੀ=ਪ੍ਰਿਥਵੀ, ਅਲਿ=ਅਕਾਸ਼ ਵਿਚ ਪੂਰਨ ਹੈ।

**ਜਲਿ ਥਲਿ ਮਹੀਅਲਿ ਪੂਰਿ ਰਹਿਆ ਇਕ ਨਿਮਖ ਮਨਹੁ ਨ ਵੀਸਰੈ॥**

ਜਲਾਂ, ਥਲਾਂ, ਪ੍ਰਿਥਵੀ, ਅਕਾਸ਼ ਵਿਚ ਪੂਰਨ ਹੋ ਰਿਹਾ ਹੈ, ਅਜੇਹਾ ਪ੍ਰੇਮ ਰੱਖੋ ਜੋ ਇੱਕ ਨਿਮਖ ਮਾਤ੍ਰ ਮਨ ਵਿਚੋਂ ਨਾ ਭੁੱਲੇ।

**ਗੁਰ ਚਰਨ ਲਾਗੇ ਦਿਨ ਸਭਾਗੇ ਸਰਬ ਗੁਣ ਜਗਦੀਸਰੈ॥**

ਜਿਸ ਦਿਨ ਤੋਂ ਅਸੀਂ ਗੁਰ ਚਰਨਾਂ ਨਾਲ ਲਗੇ ਹਾਂ, ਉਸ ਦਿਨ ਤੋਂ ਲੈ ਕੇ ਅਸੀਂ ਭਾਗਾਂ ਦੇ ਸਹਿਤ ਹੋਏ ਹਾਂ, ਹੁਣ ਸਾਰੇ ਮਾਨ ਪ੍ਰਤਿਸ਼ਟਾ (ਇੱਜ਼ਤ) ਹੋ ਰਹੀ ਹੈ, ਪਰ ਇਹ ਸਾਰੇ ਗੁਣ ਜਗਦੀਸਰੈ=ਜਗਤ ਦੇ ਮਾਲਕ ਵਾਹਿਗੁਰੂ ਵਿਚ ਹਨ।

**ਕਰਿ ਸੇਵ ਸੇਵਕ ਦਿਨਸੁ ਰੈਣੀ ਤਿਸੁ ਭਾਵੈ ਸੋ ਹੋਇ ਜੀਉ॥**

ਹੇ ਭਾਈ ! ਤੂੰ ਭੀ ਸੇਵਕ ਹੋ ਕੇ ਰਾਤ ਦਿਨ ਗੁਰਾਂ ਦੀ ਸੇਵਾ ਕਰ, ਜੋ ਉਸ ਪ੍ਰਭੂ ਨੂੰ ਭਾਉਂਦਾ ਹੈ, ਓਹੀ ਕੁਝ ਹੁੰਦਾ ਹੈ, ਭਾਵ:-ਤੇਰਾ ਵਿਹਾਰ ਪਰਾਲਬਧ ਅਨੁਸਾਰ ਆਪੇ ਚਲਦਾ ਰਵੇਗਾ।

**ਬਲਿ ਜਾਇ ਨਾਨਕੁ ਸੁਖਹ ਦਾਤੇ ਪਰਗਾਸੁ ਮਨਿ ਤਨਿ ਹੋਇ ਜੀਉ॥ ੧॥**

ਗੁਰੂ ਜੀ ਕਥਨ ਕਰਦੇ ਹਨ—ਸੁਖਾਂ ਦੇ ਦਾਤੇ ਪਰਮਾਤਮਾ ਤੋਂ ਬਲਿਹਾਰ ਜਾਣਾ ਕਰ, ਜਿਸ ਦੀ ਕਿਰਪਾ ਨਾਲ ਮਨ, ਤਨ ਵਿਖੇ ਪ੍ਰਕਾਸ਼ ਹੁੰਦਾ ਹੈ॥ ੧॥

**ਸਲੋਕੁ॥ ਹਰਿ ਸਿਮਰਤ ਮਨੁ ਤਨੁ ਸੁਖੀ ਬਿਨਸੀ ਦੁਤੀਆ ਸੋਚ॥**

ਹਰੀ ਦਾ ਸਿਮਰਨ ਕਰਨ ਵਾਲੇ ਦਾ ਮਨ, ਤਨ ਸੁਖੀ ਹੋਇਆ ਹੈ, ਦੁਤੀਆ ਸੋਚ=ਦੂਜੀ ਚਿੰਤਾ ਬਿਨਸ ਗਈ ਹੈ।

**ਨਾਨਕ ਟੇਕ ਗੁੋਪਾਲ ਕੀ ਗੋਵਿੰਦ ਸੰਕਟ ਮੋਚ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਅਸਾਂ ਨੇ ਗੋਪਾਲ ਦੀ ਟੇਕ=ਓਟ ਫੜੀ ਹੈ, ਉਹ ਗੋਬਿੰਦ ਸੰਕਟ ਮੋਚ=ਦੁੱਖਾਂ ਦੇ ਨਾਸ ਕਰਨਾ ਵਾਲਾ ਹੈ॥ ੧॥

**ਛੰਤੁ ॥ ਭੈ ਸੰਕਟ ਕਾਟੇ ਨਾਰਾਇਣ ਦਇਆਲ ਜੀਉ ॥**

ਦਿਆਲੂ ਨਰਾਇਣ ਜੀ ਨੇ ਭੈ ਦਾਇਕ ਜਨਮ ਮਰਨ ਦੇ ਸੰਕਟ=ਦੁੱਖ ਕੱਟ ਦਿੱਤੇ ਹਨ।

**ਹਰਿ ਗੁਣ ਆਨੰਦ ਗਾਏ ਪ੍ਰਭ ਦੀਨਾ ਨਾਥ ਪ੍ਰਤਿਪਾਲ ਜੀਉ ॥**

ਜੋ ਪ੍ਰਭੂ ਦੀਨਾ ਨਾਥ=ਗਰੀਬਾਂ ਦਾ ਸੁਆਮੀ ਹੈ ਅਤੇ ਸਾਰਿਆਂ ਜੀਵਾਂ ਦੀ ਪ੍ਰਤਿਪਾਲ ਕਰਨ ਵਾਲਾ ਹੈ, ਉਸ ਹਰੀ ਦੇ ਅਨੰਦ ਦਾਇਕ ਗੁਣ ਅਸਾਂ ਨੇ ਗਾਏ ਹਨ।

**ਪ੍ਰਤਿਪਾਲ ਅਚੁਤ ਪੁਰਖੁ ਏਕੋ ਤਿਸਹਿ ਸਿਉ ਰੰਗੁ ਲਾਗਾ ॥**

ਸਾਰਿਆਂ ਦੀ ਪਾਲਣਾ ਕਰਨ ਵਾਲਾ ਜੋ ਇੱਕ ਅਚੁਤ=ਅਗਿੜ ਪੁਰਖ ਹੈ, ਉਸ ਨਾਲ ਅਸਾਡਾ ਰੰਗੁ=ਪ੍ਰੇਮ ਲੱਗਾ ਹੈ।

**ਕਰ ਚਰਨ ਮਸਤਕੁ ਮੇਲਿ ਲੀਨੇ ਸਦਾ ਅਨਦਿਨੁ ਜਾਗਾ ॥**

ਜਿਸ ਵੇਲੇ ਚਰਨਾਂ ਨਾਲ ਕਰ=ਹੱਥ ਛੁਹਾ ਕੇ ਮੱਥੇ ਨਾਲ ਮੇਲ ਲੀਤਾ,

*ਅਥਵਾ:-* ਕਰ=ਹੱਥ ਤੇ ਮੱਥਾ ਦੋਹਾਂ ਨੂੰ ਚਰਨਾਂ ਨਾਲ ਲਗਾ ਦਿੱਤਾ,

*ਅਥਵਾ:-* ਜਿਸ ਵੇਲੇ ਅਪੁਣਾ ਮਸਤਕ ਚਰਨਾਂ ਉੱਪਰ ਰੱਖਣਾ ਕੀਤਾ, ਤਾਂ ਪ੍ਰਭੂ ਨੇ ਮੇਲ ਲੀਤਾ ਫਿਰ ਮੈਂ ਸਦਾ ਹੀ ਰਾਤ ਦਿਨੇ ਗਿਆਨ ਜਾਗ੍ਰਤ ਵਿਚ ਜਾਗ ਪਿਆ।

ਅਤੇ ਇੰਝ ਅਪੁਣੇ ਮਨ ਵਿਚ ਨਿਸਚੇ ਕੀਤਾ ਕਿ:-

**ਜੀਉ ਪਿੰਡੁ ਗ੍ਰਿਹੁ ਥਾਨੁ ਤਿਸ ਕਾ ਤਨੁ ਜੋਬਨੁ ਧਨੁ ਮਾਲੁ ਜੀਉ ॥**

ਜੀਵ ਨੂੰ ਪਿੰਡੁ=ਸਰੀਰ, ਗ੍ਰਿਹੁ=ਘਰ, ਥਾਨੁ=ਅਸਥਾਨ, ਤਨੁ=ਸੂਖਮ ਸਰੀਰ, ਜੁਆਨੀ, ਪ੍ਰਤੱਖ ਧਨ ਅਤੇ ਹਾਥੀ, ਘੋੜੇ ਆਦਿਕ ਮਾਲ ਸਭ ਕੁਝ ਤਿਸ ਦਾ ਦਿੱਤਾ ਹੋਇਆ ਹੈ।

**ਸਦ ਸਦਾ ਬਲਿ ਜਾਇ ਨਾਨਕੁ ਸਰਬ ਜੀਆ ਪ੍ਰਤਿਪਾਲ ਜੀਉ ॥ ੨ ॥**

ਗੁਰੂ ਜੀ ਕਥਨ ਕਰਦੇ ਹਨ—ਜੋ ਸਾਰਿਆਂ ਜੀਵਾਂ ਦੀ ਪ੍ਰਤਿਪਾਲਾ ਕਰਨ ਵਾਲਾ ਹੈ, ਉਸ ਹਰੀ ਤੋਂ ਮੈਂ ਸਦਾ ਸਦਾ ਬਲਿਹਾਰ ਜਾਂਦਾ ਹਾਂ॥ ੨॥

**ਸਲੋਕੁ ॥ ਰਸਨਾ ਉਚਰੈ ਹਰਿ ਹਰੇ ਗੁਣ ਗੋਵਿੰਦ ਵਖਿਆਨ ॥**

ਗੁਰਮੁਖ ਜਨ ਰਸਨਾ ਦੁਆਰੇ ਹਰਿ ਹਰਿ ਨਾਮਾਂ ਨੂੰ ਉਚਾਰਦੇ ਹਨ ਅਤੇ ਗੋਬਿੰਦ ਦੇ ਗੁਣਾਂ ਦਾ ਵਖਿਆਣ ਕਰਦੇ ਹਨ।

**ਨਾਨਕ ਪਕੜੀ ਟੇਕ ਏਕ ਪਰਮੇਸਰੁ ਰਖੈ ਨਿਦਾਨ॥੧॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਗੁਰਮੁਖਾਂ ਨੇ ਉਸ ਇੱਕ ਦੀ ਟੇਕ=ਓਟ ਫੜੀ ਹੈ, ਜੋ ਪਰਮੇਸ਼ਰ ਨਿਦਾਨ=ਅੰਤ ਨੂੰ ਹੱਥ ਦੇ ਕੇ ਰੱਖਦਾ ਹੈ॥ ੧॥

**ਛੰਤੁ॥ ਸੋ ਸੁਆਮੀ ਪ੍ਰਭੁ ਰਖਕੋ ਅੰਚਲਿ ਤਾ ਕੈ ਲਾਗੁ ਜੀਉ॥**

ਉਹ ਪ੍ਰਭੂ ਸੁਆਮੀ ਸਾਰਿਆਂ ਦਾ ਰੱਖਕ ਹੈ, ਹੇ ਜੀਵ! ਉਸ ਦੇ ਨਾਮ ਰੂਪ ਅੰਚਲਿ=ਪੱਲੇ ਨਾਲ ਤੂੰ ਲਗਣਾ ਕਰ।

**ਭਜੁ ਸਾਧੂ ਸੰਗਿ ਦਇਆਲ ਦੇਵ ਮਨ ਕੀ ਮਤਿ ਤਿਆਗੁ ਜੀਉ॥**

ਹੇ ਜੀਵ! ਅਪੁਣੀ ਮਨ ਮੱਤ ਨੂੰ ਤਿਆਗ ਕੇ ਸਾਧੂਆਂ ਦੀ ਸੰਗਤ ਵਿਚ ਮਿਲ ਕੇ ਦੇਵ=ਪ੍ਰਕਾਸ਼ ਰੂਪ ਦਿਆਲੂ ਨੂੰ ਭਜਨਾ ਕਰ।

ਅਤੇ-

[ਪੰਨਾ ੯੨੭]

**ਇਕ ਓਟ ਕੀਜੈ ਜੀਉ ਦੀਜੈ ਆਸ ਇਕ ਧਰਣੀ ਧਰੈ॥**

ਇੱਕ ਪ੍ਰਭੂ ਦੀ ਓਟ ਲੈਣਾ ਕਰ, ਇੱਕ ਨੂੰ ਹੀ ਅਪੁਣਾ ਜੀਅ ਅਰਪ ਦੇ, ਇੱਕ ਧਰਣੀ ਧਰ ਪ੍ਰਭੂ ਦੀ ਚਿੱਤ ਵਿਚ ਆਸ ਰੱਖਣਾ ਕਰ।

**ਸਾਧਸੰਗੇ ਹਰਿ ਨਾਮ ਰੰਗੇ ਸੰਸਾਰੁ ਸਾਗਰੁ ਸਭੁ ਤਰੈ॥**

ਜੋ ਸਤਸੰਗ ਦੁਆਰਾ ਹਰੀ ਨਾਮ ਵਿਚ ਰੰਗੇ=ਪ੍ਰੇਮ ਕਰਦਾ ਹੈ, ਉਹ ਸਰਬ ਪ੍ਰਕਾਰ ਕਰਕੇ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ।

**ਜਨਮ ਮਰਣ ਬਿਕਾਰ ਛੂਟੇ ਫਿਰਿ ਨ ਲਾਗੈ ਦਾਗੁ ਜੀਉ॥**

ਜਨਮ ਮਰਨ ਆਦਿਕ ਜੋ ਸਰੀਰ ਦੇ *ਛੇ ਵਿਕਾਰ ਹਨ, ਇਹ ਉਨ੍ਹਾਂ ਦੇ ਨਿਵਿਰਤ ਹੋ ਜਾਂਦੇ ਹਨ, ਉਸ ਜੀਵ ਨੂੰ ਫਿਰ ਕੋਈ ਦਾਗੁ=ਕਲੰਕ ਨਹੀਂ ਲਗਦਾ।

**ਬਲਿ ਜਾਇ ਨਾਨਕੁ ਪੁਰਖ ਪੂਰਨ ਥਿਰੁ ਜਾ ਕਾ ਸੋਹਾਗੁ ਜੀਉ॥ ੩॥**

ਗੁਰੂ ਜੀ ਕਥਨ ਕਰਦੇ ਹਨ-ਪੂਰਨ ਪੁਰਖ ਪਰਮਾਤਮਾ ਤੋਂ ਬਲਿਹਾਰ ਜਾਣਾ ਕਰ, ਜਿਸ ਦਾ ਸੋਹਾਗੁ=ਆਨੰਦ ਇਸਥਿਤ ਰੂਪ ਹੈ॥ ੩॥

---

*ਜਨਮ ਅਸਤ ਅਰੁ ਬ੍ਰਿਧ ਪੁਨ, ਬ੍ਰਿਪਨ ਖਜ ਤਨ ਨਾਸ॥
ਖਟ ਵਿਕਾਰ ਹੈਂ ਦੇਹਿ ਕੇ ਆਤਮ ਸੂਯੰ ਪ੍ਰਕਾਸ਼॥ (ਅਧਿਯਾਤਮ ਪ੍ਰਕਾਸ਼,

## ਸਲੋਕੁ ॥ ਧਰਮ ਅਰਥ ਅਰੁ ਕਾਮ ਮੋਖ ਮੁਕਤਿ ਪਦਾਰਥ ਨਾਥ ॥

ਆਮ ਗਰੰਥਾਂ ਵਿਚ ਚਾਰ ਪਦਾਰਥ ਲਿਖੇ ਹਨ:- ਧਰਮ, ਅਰਥ, ਕਾਮ, ਮੋਖ।

**ਧਰਮ:-** ਧਰਮ ਉਹ ਚੀਜ਼ ਹੈ ਜਿਸ ਦੇ ਆਸਰੇ ਸਾਰੀ ਦੁਨੀਆਂ ਖੜ੍ਹੀ ਹੈ,

*ਯਥਾ:-* ਧੌਲੁ ਧਰਮੁ ਦਇਆ ਕਾ ਪੂਤੁ ॥ *(ਜਪੁਜੀ ਸਾਹਿਬ, ਪੰਨਾ ੩)*

*ਤਥਾ:-* ਬਲਿਓ ਚਰਾਗੁ ਅੰਧ੍ਯਾਰ ਮਹਿ ਸਭ ਕਲਿ ਉਧਰੀ ਇਕ ਨਾਮ 'ਧਰਮ' ॥

*(ਸੁਯੇ ਸ੍ਰੀ ਮੁਖਵਾਕ ਮ: ੫, ਪੰਨਾ ੧੩੮੭)*

*ਤਥਾ:-* ਸੰਤ ਕਾ ਮਾਰਗੁ ਧਰਮ ਕੀ ਪਉੜੀ ਕੋ ਵਡਭਾਗੀ ਪਾਏ ॥

*(ਸੋਰਠਿ ਮ: ੫, ਪੰਨਾ ੬੨੨)*

**ਅਰਥ:-** ਸ਼ਬਦ ਦੇ ਭਾਵ ਨੂੰ ਅਰਥ ਕਹਿੰਦੇ ਹਨ ਅਤੇ ਪਰਯੋਜਨ ਯਾਨੇ ਮਤਲਬ ਨੂੰ ਭੀ ਅਰਥ ਕਹਿੰਦੇ ਹਨ।

*ਯਥਾ:-* ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ ॥

*(ਸਿਰੀਰਾਗੁ ਕੀ ਵਾਰ, ਪੰਨਾ ੯੧)*

*ਅਰਥ-* ਪਦਾਰਥ ਨੂੰ ਭੀ ਆਖਦੇ ਹਨ,

*ਯਥਾ:-* ਤਨੁ ਧਨੁ ਆਪਨ ਥਾਪਿਓ ਹਰਿ ਜਪ ਨ ਨਿਮਖ ਜਾਪਿਓ ॥

'ਅਰਥੁ' ਦ੍ਰਬੁ ਦੇਖੁ ਕਛੁ ਸੰਗਿ ਨਾਹੀ ਚਲਨਾ ॥ ੧ ॥ *(ਧਨਾਸਰੀ ਮ: ੫, ਪੰਨਾ ੬੭੮)*

**ਕਾਮ:-** ਕਾਮਨਾ, ਸੰਕਲਪ ਅਤੇ ਕਾਮ ਚੇਸ਼ਟਾ ਅਰਥਾਤ ਵਿਸ਼ੇ ਸੁਖ।

**ਮੋਖ:-** ਬੰਧਨਾਂ ਤੋਂ ਰਹਿਤ ਹੋਣਾ।

*ਯਥਾ:-* ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥ ੩ ॥ *(ਸੁਖਮਨੀ ਪੰਨਾ ੨੮੦)*

ਉਹ ਪ੍ਰਭੂ ਇਸ ਤਰ੍ਹਾਂ ਦੇ ਧਰਮ, ਅਰਥ, ਕਾਮ, ਮੋਖ ਆਦਿਕ ਚਾਰ ਪਦਾਰਥਾਂ ਦੇ ਦੇਣ ਵਾਲਾ ਹੈ ਅਤੇ ਅਸਲ ਜੋ ਕੈਵਲ ਮੁਕਤੀ ਹੈ, ਉਸ ਦਾ ਭੀ ਉਹ ਨਾਥ=ਸੁਆਮੀ ਹੈ, ਅਰਥਾਤ ਕੈਵਲ ਮੁਕਤੀ ਭੀ ਦੇਂਦਾ ਹੈ।

*ਯਥਾ:-* ਅਰਥ ਧਰਮ ਕਾਮ ਮੋਖ ਕਾ ਦਾਤਾ ॥ ਪੂਰੀ ਭਈ ਸਿਮਰਿ ਸਿਮਰਿ ਬਿਧਾਤਾ ॥ ੩ ॥

*(ਬਿਲਾਵਲੁ ਮ: ੫, ਪੰਨਾ ੮੦੫)*

## ਸਗਲ ਮਨੋਰਥ ਪੂਰਿਆ ਨਾਨਕ ਲਿਖਿਆ ਮਾਥ ॥ ੧ ॥

ਜਿਸ ਵੇਲੇ ਮੱਥੇ ਦਾ ਲੇਖ ਲਿਖਿਆ ਹੋਇਆ ਫਲ ਦੇਣ ਨੂੰ ਪਰਗਟ ਹੋਇਆ ਤਾਂ ਪ੍ਰਭੂ ਨੇ ਸਾਰਿਆਂ ਮਨੋਰਥ=ਸੰਕਲਪਾਂ ਨੂੰ ਪੂਰਾ ਕਰ ਦਿੱਤਾ ॥ ੧ ॥

## ਛੰਤੁ ॥ ਸਗਲ ਇਛ ਮੇਰੀ ਪੁੰਨੀਆ ਮਿਲਿਆ ਨਿਰੰਜਨ ਰਾਇ ਜੀਉ ॥

ਹੇ ਭਾਈ ! ਨਿਰੰਜਨ ਰਾਇ ਦੇ ਮਿਲਣ ਕਰਕੇ ਮੇਰੀਆਂ ਸਭ ਇੱਛਾਂ ਪੁੰਨੀਆਂ=ਪੂਰੀਆਂ ਹੋਈਆਂ ਹਨ।

**ਅਨਦੁ ਭਇਆ ਵਡਭਾਗੀਹੋ ਗ੍ਰਿਹਿ ਪ੍ਰਗਟੇ ਪ੍ਰਭ ਆਇ ਜੀਉ ॥**

ਹੇ ਵਡਭਾਗੀਓ ! ਬੜਾ ਹੀ ਆਨੰਦ ਹੋਇਆ ਹੈ, ਜੋ ਅੰਤਹਕਰਨ ਰੂਪੀ ਘਰ ਵਿਚ ਪ੍ਰਭੂ ਆ ਕੇ ਪਰਗਟ ਹੋਏ ਹਨ।

**ਗ੍ਰਿਹਿ ਲਾਲ ਆਏ ਪੁਰਬਿ ਕਮਾਏ ਤਾ ਕੀ ਉਪਮਾ ਕਿਆ ਗਣਾ ॥**

ਪੂਰਬਲੇ ਸ਼ੁਭ ਕਰਮਾਂ ਦੇ ਕਮਾਏ ਅਨੁਸਾਰ ਅੰਤਹਕਰਨ ਰੂਪ ਘਰ ਵਿਚ ਲਾਲ=ਪਿਆਰੇ ਪ੍ਰਭੂ ਆਏ ਹਨ, ਮੈਂ ਉਸ ਦੀ ਕੀ ਉਪਮਾ ਗਿਣਾ।

**ਬੇਅੰਤ ਪੂਰਨ ਸੁਖ ਸਹਜ ਦਾਤਾ ਕਵਨ ਰਸਨਾ ਗੁਣ ਭਣਾ ॥**

ਉਹ ਬਿਅੰਤ ਗੁਣਾਂ ਕਰਕੇ ਪੂਰਨ ਹੈ, ਸੁਖ ਸਹਜ ਦਾਤਾ=ਅਚੁਤ ਸੁਖ ਦਾ, ਵਾ:-ਗਿਆਨ ਸੁਖ ਦਾ ਦਾਤਾ ਹੈ, ਕਿਸ ਰਸਨਾ ਨਾਲ ਮੈਂ ਉਸ ਦੇ ਗੁਣਾਂ ਨੂੰ ਭਣਾ=ਕਥਨ ਕਰਾਂ।

*ਅਥਵਾ:-* ਰਸਨਾ ਨਾਲ ਉਸ ਦੇ ਕਵਨ=ਕੇਹੜੇ ਗੁਣ ਉਚਾਰਾਂ।

**ਆਪੇ ਮਿਲਾਏ ਗਹਿ ਕੰਠਿ ਲਾਏ ਤਿਸੁ ਬਿਨਾ ਨਹੀ ਜਾਇ ਜੀਉ ॥**

ਪ੍ਰਭੂ ਨੇ ਗਹਿ=ਫੜ ਕੇ ਗਲ ਨਾਲ ਲਗਾ ਕੇ ਆਪਣੇ ਨਾਲ ਮਿਲਾ ਲੀਤਾ ਹੈ, ਤਿਸ ਵਾਹਿਗੁਰੂ ਤੋਂ ਬਿਨਾਂ ਹੋਰ ਕੋਈ ਸੁਖ ਦੀ ਜਗ੍ਹਾ ਨਹੀਂ ਹੈ।

**ਬਲਿ ਜਾਇ ਨਾਨਕੁ ਸਦਾ ਕਰਤੇ**
**ਸਭ ਮਹਿ ਰਹਿਆ ਸਮਾਇ ਜੀਉ ॥ ੪ ॥ ੪ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਜੋ ਪ੍ਰਭੂ ਸਾਰਿਆਂ ਵਿਚ ਸਮਾਅ ਰਿਹਾ ਹੈ, ਉਸ ਕਰਤੇ ਪੁਰਖ ਤੋਂ ਅਸੀਂ ਸਦਾ ਬਲਿਹਾਰ ਜਾਂਦੇ ਹਾਂ॥ ੪ ॥ ੪ ॥

**ਰਾਗੁ ਰਾਮਕਲੀ ਮਹਲਾ ੫ ॥**
***ਰਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ ॥**

ਹੇ ਸਖੀਓ ! ਸੰਤੋ ਤੁਸੀਂ ਹਰੀ ਦੇ ਰਣਝੁੰਝਨੜਾ=ਜਸ ਨੂੰ ਗਾਵਣਾ ਕਰੋ ਅਤੇ ਇੱਕ ਹਰੀ ਨੂੰ ਧਿਆਉਣਾ ਕਰੋ।

*ਅਥਵਾ:-* ਹੇ ਸਖੀਓ ! ਰਣਝੁੰਝਨੜਾ=ਇੱਕ ਰਸ ਅਨੰਦ ਗਾਵਣੇ ਜੋਗ ਜੋ ਹਰੀ ਹੈ, ਉਸ ਇੱਕ ਨੂੰ ਧਿਆਉਂਣਾ ਕਰੋ।

*ਅਥਵਾ:-* ਕਾਮ ਆਦਿਕ ਦੁਸ਼ਮਨਾਂ ਨਾਲ ਰਣ ਪਾ ਕੇ ਝੁੰਝਨੜਾ=ਜੁੱਧ ਕਰੋ ਤੇ ਗਾਵਣੇ ਜੋਗ ਇੱਕ ਹਰੀ ਨੂੰ ਧਿਆਉਣਾ ਕਰੋ।

---

**ਖੁਸ਼ੀ ਦੇ ਮੌਕੇ ਜੋ ਢੋਲਕ, ਟੱਲੀਆਂ, ਛੈਣੇ ਆਦਿਕ ਸਾਜ਼ ਲੈ ਕੇ ਕੁਲਾਹਲ ਦੇ ਗੀਤ ਗਾਏ ਜਾਂਦੇ ਹਨ, ਉਸ ਨੂੰ 'ਰਣ ਝੁੰਝਨੜਾ' ਆਖਦੇ ਹਨ।*

## ਸਤਿਗੁਰੁ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ॥

ਹੇ ਸਖੀਓ! ਤੁਸੀਂ ਸਤਿਗੁਰਾਂ ਨੂੰ ਸੇਵਨਾ ਕਰੋ, ਸੇਵਾ ਕਰ ਕੇ ਮਨ ਇੱਛਤ ਫਲ ਪਾਉਣਾਂ ਕਰੋ*।

---

*ਏਹ ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਦੋ ਪੰਗਤੀਆਂ ਹੀ ਸਿਧਾਂਤ ਰੂਪ ਕਥਨ ਕੀਤੀਆਂ ਹਨ ਤੇ ਭਾਈ ਬੰਨੋ ਜੀ ਨੇ ਆਪਣੀ ਬੀੜ ਵਿਚ ਇਸ ਤਰ੍ਹਾਂ ਆਪਣੇ ਵੱਲੋਂ ਲਿਖ ਕੇ ਛੰਤ ਪੂਰਾ ਕੀਤਾ ਹੋਇਆ ਹੈ:-

ਰਾਮਕਲੀ ਮਹਲਾ ੫

ਰੁਣ ਝੁੰਝਨੜਾ ਗਾਉ ਸਖੀ ਹਰਿ ਏਕੁ ਧਿਆਵਹੁ॥
ਸਤਿਗੁਰ ਤੁਮ ਸੇਵਿ ਸਖੀ ਮਨਿ ਚਿੰਦਿਅੜਾ ਫਲੁ ਪਾਵਹੁ॥
ਸਤਿਗੁਰੁ ਧਿਆਇਆ ਕਰਮਿ ਪਾਇਆ ਅਨੂਪ ਬਾਲਕ ਜੰਮਿਆ॥
ਸਤਿਗੁਰ ਸਾਚੈ ਭੇਜਿ ਦੀਆ ਚਿਰਜੀਵਨ ਵਡ ਪੁੰਨਿਆ॥
ਮਹਾ ਅਨੰਦੁ ਹੋਆ ਸਦਾ ਮੰਗਲੁ ਹਰਿ ਗੁਣ ਗਾਵਹੋ॥
ਜਨੁ ਕਹੈ ਨਾਨਕੁ ਸਫਲ ਜਾੜ੍ਹਾ ਸਤਿਗੁਰੁ ਪੁਰਖੁ ਧਿਆਵਹੋ॥ ੧॥
ਅੰਮ੍ਰਿਤੁ ਭੋਜਨੁ ਇਕਤ੍ਰ ਕਰੇ ਪਰਵਾਰੁ ਬੁਲਾਇਆ॥
ਸਤਿਗੁਰ ਬਹਿਕੈ ਵੰਡਿ ਕੀਨੀ ਸਗਲ ਭਾਉ ਦਿਵਾਇਆ॥
ਕਰਮਾ ਉਪਰਿ ਵੰਡ ਹੋਈ ਖਾਲੀ ਕੋਇ ਨ ਜਾਇਆ॥
ਸਭਿ ਸਿਖ ਸੰਗਤਿ ਭਈ ਇਕਤ੍ਰਾ ਮਹਾ ਅਨੰਦ ਸਮਾਇਆ॥
ਬਿਨਵੰਤਿ ਨਾਨਕ ਸਾਮੁ ਹਰਿ ਕੀ ਸਰਬ ਸੁਖ ਮੈ ਪਾਇਆ॥ ੨॥
ਰੀਤੀ ਸਗਲ ਕਰਾਈਆ ਹਰਿ ਸਿਉ ਲਿਵਲਾਈ॥
ਭਦਣ ਉਨੇਤੁ ਕਰਾਇਆ ਗੁਰ ਗਿਆਨ ਜਪਾਈ॥
ਗੁਰ ਗਿਆਨੁ ਜਪਿਆ ਸੁਖਹਦਾਤਾ ਚਟਸਾਲ ਬਾਲਕੁ ਪਾਇਆ॥
ਸਗਲ ਵਿਦਿਆ ਸੰਪੂਰਨ ਪੜਿਆ ਗੋਵਿੰਦੁ ਰਿਦੈ ਮਨਾਇਆ॥
ਜੇਵਣਵਾਰ ਨਾਮੁ ਕਰਣਾ ਬਿਰਥਾ ਕੋਇ ਨ ਜਾਈ॥
ਬਿਨਵੰਤਿ ਨਾਨਕ ਦਾਸੁ ਹਰਿ ਕਾ ਮੇਰਾ ਪ੍ਰਭੁ ਅੰਤਿ ਸਖਾਈ॥ ੩॥
ਸਾਧ ਸੰਤ ਇਕਤ੍ਰ ਕਰੇ ਬਾਲਕ ਕਰਹੁ ਮੰਗੇਵਾ॥
ਲਧੇ ਸੁਜਨ ਜਨ ਕੁੜਮ ਭਲੇ ਵੰਡਿਅਹੁ ਅੰਮ੍ਰਿਤ ਮੇਵਾ॥
ਅੰਮ੍ਰਿਤ ਪਾਇਆ ਗੁਰ ਗਿਆਨ ਦ੍ਰਿੜਾਇਆ ਸਗਲ ਦੂਖੁ ਮਿਟਾਇਆ॥
ਸਗਣੁ ਲਿਖਾਇਆ ਧੁਰਹੁ ਆਇਆ ਵੀਆਹੁ ਕੁੜਮਿ ਦਿਵਾਇਆ॥
ਅਚਰਜ ਜੰਞ ਬਣਾਈ ਠਾਕੁਰਿ ਮੁਨਿਜਨ ਢੁਕੇ ਸਭ ਦੇਵ ਸੁਰਾ॥
ਜਨ ਕਹੈ ਨਾਨਕੁ ਕਾਜੁ ਹੋਆ ਵਜੇ ਅਨਹਦ ਤੂਰਾ॥ ੪॥ ੫॥

# ਰਾਮਕਲੀ ਰੁਤੀ ਸਲੋਕੁ

## ਰਾਮਕਲੀ ਮਹਲਾ ੫ ਰੁਤੀ ਸਲੋਕੁ

## ੧ੴ ਸਤਿਗੁਰ ਪ੍ਰਸਾਦਿ ॥

ਸਤਿਗੁਰੂ ਅਰਜਨ ਸਾਹਿਬ ਜੀ ਦੇ ਚਰਨਾਂ ਵਿਚ ਸਿੱਖਾਂ ਨੇ ਬੇਨਤੀ ਕੀਤੀ ਛੇ ਰੁੱਤਾਂ ਵਿਚ ਜੀਵ ਨੂੰ ਕੀ ਕਰਤੱਬ ਕਰਨਾ ਚਾਹੀਦਾ ਹੈ? *ਗੁਰ ਉੱਤਰ:-*

**ਕਰਿ ਬੰਦਨ ਪ੍ਰਭ ਪਾਰਬ੍ਰਹਮ ਬਾਛਉ ਸਾਧਹ ਧੂਰਿ ॥**

ਹੇ ਭਾਈ ! ਪਾਰਬ੍ਰਹਮ ਪ੍ਰਭੂ ਨੂੰ ਬੰਦਨ=ਨਮਸ਼ਕਾਰ ਕਰ ਅਤੇ ਸੰਤਾਂ ਦੇ ਚਰਨਾਂ ਦੀ ਧੂੜੀ ਬਾਛਉ= ਚਾਹੁਣਾ ਕਰ।

**ਆਪੁ ਨਿਵਾਰਿ ਹਰਿ ਹਰਿ ਭਜਉ ਨਾਨਕ ਪ੍ਰਭ ਭਰਪੂਰਿ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਆਪਾ ਭਾਅ ਹੰਕਾਰ ਨੂੰ ਦੂਰ ਕਰਕੇ ਜੋ ਪ੍ਰਭੂ ਸਾਰੇ ਭਰਪੂਰ ਹੈ, ਉਸਦੇ ਹਰਿ ਹਰਿ ਨਾਮਾਂ ਨੂੰ ਭਜਨਾ ਕਰੋ॥ ੧ ॥

**ਕਿਲਵਿਖ ਕਾਟਣ ਭੈ ਹਰਣ ਸੁਖ ਸਾਗਰ ਹਰਿ ਰਾਇ ॥**

ਉਹ ਹਰੀ ਰਾਜਾ ਕਿਲ ਵਿਖ=ਪਾਪਾਂ ਦੇ ਕੱਟਣੇ ਵਾਲਾ ਹੈ, ਜਮਾਂ ਦਾ ਭੈ ਹਰਨੇ ਵਾਲਾ ਹੈ ਅਤੇ ਸੁਖਾਂ ਦਾ ਸਾਗਰ=ਸਮੁੰਦਰ ਹੈ।

**ਦੀਨ ਦਇਆਲ ਦੁਖ ਭੰਜਨੋ ਨਾਨਕ ਨੀਤ ਧਿਆਇ ॥ ੨ ॥**

ਗਰੀਬਾਂ ਉੱਪਰ ਦਿਆਲੂ ਹੈ, ਦੁੱਖਾਂ ਦੇ ਅਭਾਵ ਕਰਨ ਵਾਲਾ ਹੈ, ਗੁਰੂ ਜੀ ਕਥਨ ਕਰਦੇ ਹਨ-ਉਸ ਪ੍ਰਭੂ ਨੂੰ ਨਿਤਾਪ੍ਰਤੀ ਅਰਥਾਤ ਹਮੇਸ਼ਾ ਧਿਆਉਣਾ ਕਰ॥ ੨ ॥

**ਛੰਤੁ ॥ ਜਸੁ ਗਾਵਹੁ ਵਡਭਾਗੀਹੋ ਕਰਿ ਕਿਰਪਾ ਭਗਵੰਤ ਜੀਉ ॥**

ਹੇ ਵਡਭਾਗੀ ਪੁਰਸ਼ੋ ! ਭਗਵੰਤ ਦਾ ਜਸ ਗਾਵਣਾ ਕਰੋ,

*ਪ੍ਰਸ਼ਨ:-* ਉਸ ਦੇ ਜਸ ਗਾਵਣ ਦਾ ਕੀ ਫਲ ਹੈ? *ਗੁਰ ਉੱਤਰ-*

ਉਹ ਭਗਵੰਤ ਤੁਹਾਡੇ 'ਤੇ ਕਿਰਪਾ ਕਰੇਗਾ।

**ਰੁਤੀ ਮਾਹ ਮੂਰਤ ਘੜੀ ਗੁਣ ਉਚਰਤ ਸੋਭਾਵੰਤ ਜੀਉ ॥**

ਛੇ ਰੁੱਤਾਂ ਵਿਚ, ਬਾਰ੍ਹਾਂ ਮਹੀਨਿਆਂ ਵਿਚ, ਮੂਰਤ=ਦੋ ਘੜੀਆਂ ਅਤੇ ਇੱਕ ਘੜੀ ਵਿਚ ਪ੍ਰਭੂ ਦੇ ਗੁਣ ਉਚਾਰਣ ਤੇ ਇਹ ਜੀਵ ਸ਼ੋਭਾ ਵਾਲਾ ਹੁੰਦਾ ਹੈ।

**ਗੁਣ ਰੰਗਿ ਰਾਤੇ ਧੰਨਿ ਤੇ ਜਨ ਜਿਨੀ ਇਕ ਮਨਿ ਧਿਆਇਆ ॥**

ਜੋ ਪ੍ਰਭੂ ਦੇ ਗੁਣ ਗਾਇਣ ਕਰਨ ਦੇ ਪ੍ਰੇਮ ਵਿਚ ਰੱਤੇ ਹਨ ਅਤੇ ਜਿਨ੍ਹਾਂ ਨੇ ਇਕਾਗਰ ਮਨ ਹੋ ਕੇ ਵਾਹਿਗੁਰੂ ਨੂੰ ਧਿਆਇਆ ਹੈ, ਉਹ ਪੁਰਸ਼ ਧੰਨਤਾ ਦੇ ਜੋਗ ਹਨ।

**ਸਫਲ ਜਨਮੁ ਭਇਆ ਤਿਨ ਕਾ ਜਿਨੀ ਸੋ ਪ੍ਰਭੁ ਪਾਇਆ ॥**

ਜਿਨ੍ਹਾਂ ਨੇ ਉਸ ਪ੍ਰਭੂ ਨੂੰ ਪਾਇਆ ਹੈ, ਉਨ੍ਹਾਂ ਦਾ ਮਨੁੱਖਾ ਜਨਮ ਸਫਲ ਹੋਇਆ ਹੈ।

**ਪੁੰਨ ਦਾਨ ਨ ਤੁਲਿ ਕਿਰਿਆ ਹਰਿ ਸਰਬ ਪਾਪਾ ਹੰਤ ਜੀਉ ॥**

ਚਾਹੇ ਕਿਤਨੇ ਪੁੰਨ ਦਾਨ ਕਰ ਲੇਵੇ ਅਤੇ ਕਰਮਾਂ ਦੀ ਕਿਰਿਆ ਕਰ ਲੇਵੇ, ਪਰ ਨਾਮ ਦੇ ਤੁੱਲ ਕੋਈ ਸਾਧਨ ਨਹੀਂ, ਹਰੀ ਦਾ ਨਾਮ ਸਾਰਿਆਂ ਪਾਪਾਂ ਦੇ ਹੰਤ=ਨਾਸ ਕਰਨ ਵਾਲਾ ਹੈ।

**ਬਿਨਵੰਤਿ ਨਾਨਕ ਸਿਮਰਿ ਜੀਵਾ ਜਨਮ ਮਰਣ ਰਹੰਤ ਜੀਉ ॥ ੧ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਜੋ ਪ੍ਰਭੂ ਜਨਮ ਮਰਨ ਤੋਂ ਰਹਿਤ ਹੈ, ਉਸ ਨੂੰ ਸਿਮਰ ਕੇ ਮੈਂ ਜਿਉਂਦਾ ਹਾਂ ॥ ੧ ॥

**ਸਲੋਕ ॥ ਉਦਮੁ ਅਗਮੁ ਅਗੋਚਰੋ ਚਰਨ ਕਮਲ ਨਮਸਕਾਰ ॥**

ਹੇ ਭਾਈ ! ਗੁਰਾਂ ਦੇ ਚਰਨ ਕਵਲਾਂ ਉੱਪਰ ਮੱਥਾ ਟੇਕ ਕੇ, ਅਗਮ-ਅਗੋਚਰ ਦੇ ਸਿਮਰਨ ਦਾ, ਅਥਵਾ:- ਉਸ ਦੀ ਪਰਾਪਤੀ ਦਾ ਉੱਦਮ ਕਰ।

**ਕਥਨੀ ਸਾ ਤੁਧੁ ਭਾਵਸੀ ਨਾਨਕ ਨਾਮ ਅਧਾਰ ॥ ੧ ॥**

ਉਹ ਕਥਨੀ ਸਫਲ ਹੈ ਜੇਹੜੀ ਤਿਸ ਪ੍ਰਭੂ ਨੂੰ ਭਾਂਵਦੀ ਹੈ, ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਨਾਮ ਦਾ ਆਸਰਾ ਗ੍ਰਹਿਣ ਕਰ ॥ ੧ ॥

**ਸੰਤ ਸਰਣਿ ਸਾਜਨ ਪਰਹੁ ਸੁਆਮੀ ਸਿਮਰਿ ਅਨੰਤ ॥**

ਸੱਜਣ ਸੰਤਾਂ ਦੀ ਸ਼ਰਣ ਵਿਚ ਪੈਣਾ ਕਰੋ ਅਤੇ ਬਿਅੰਤ ਸੁਆਮੀ ਨੂੰ ਸਿਮਰਨਾ ਕਰੋ।

**ਸੂਕੇ ਤੇ ਹਰਿਆ ਥੀਆ ਨਾਨਕ ਜਪਿ ਭਗਵੰਤ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-ਪਰਮੇਸ਼ਰ ਨੂੰ ਜਪ ਕੇ ਅਸਾਡਾ ਮਨ ਸੁੱਕੇ ਤੋਂ ਹਰਿਆ ਹੋ ਗਿਆ ਹੈ, ਅਰਥਾਤ ਸ਼ੁਭ ਗੁਣਾਂ ਤੋਂ ਰਹਿਤ ਸੀ, ਹੁਣ ਸ਼ੁਭ ਗੁਣਾਂ ਕਰਕੇ ਹਰਿਆ ਹੋ ਗਿਆ ਹੈ ॥ ੨ ॥

**ਛੰਤੁ ॥ ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ ॥**

ਬਸੰਤ ਰੁੱਤ ਸਭ ਤੋਂ ਸਰਸ=ਸ੍ਰੇਸ਼ਟ ਹੈ, ਇਸ ਰੁੱਤ ਵਿਚ ਚੇਤ੍ਰ ਦਾ ਮਾਹ=ਮਹੀਨਾ ਅਤੇ ਵੈਸਾਖ ਦਾ ਮਾਸੁ=ਮਹੀਨਾ ਜੀਵ ਨੂੰ ਸੁਖਦਾਇਕ ਹੈ।

**ਹਰਿ ਜੀਉ ਨਾਹੁ ਮਿਲਿਆ ਮਉਲਿਆ ਮਨੁ ਤਨੁ ਸਾਸੁ ਜੀਉ ॥**

ਇਸ ਰੁੱਤ ਵਿਚ ਹਰਿ ਜੀਉ ਪਤੀ ਦੇ ਮਿਲਣ ਕਰਕੇ ਜੀਵ ਦੇ ਸ੍ਵਾਸ ਅਤੇ ਮਨ, ਤਨ ਆਦਿਕ ਸਭ ਕੁਝ ਮਉਲਿਆ=ਹਰਿਆ, ਭਾਵ ਸਫਲ ਹੋਇਆ ਹੈ।

## ਘਰਿ ਨਾਹੁ ਨਿਹਚਲੁ ਅਨਦੁ ਸਖੀਏ ਚਰਨ ਕਮਲ ਪ੍ਰਫੁਲਿਆ ॥

ਹੇ ਸਖੀਏ ! ਅੰਤਹਕਰਨ ਰੂਪ ਘਰ ਵਿਚ ਨਿਹਚਲੁ ਨਾਹੁ=ਅਚੱਲ ਪਤੀ ਦੇ ਸਖਿਆਤ ਹੋਣ ਕਰਕੇ ਅਨੰਦ ਹੋਇਆ ਹੈ ਅਤੇ ਚਰਨ ਕਵਲਾਂ ਦਾ ਧਿਆਨ ਕਰਨ ਨਾਲ ਹਿਰਦਾ ਕੌਲ ਪ੍ਰਫੁੱਲਤ ਹੋਇਆ ਹੈ।

[ਪੰਨਾ ੯੨੮]

## ਸੁੰਦਰੁ ਸੁਘੜੁ ਸੁਜਾਣੁ ਬੇਤਾ ਗੁਣ ਗੋਵਿੰਦ ਅਮੁਲਿਆ ॥

ਜੋ ਸੁੰਦਰ ਸਰੂਪ ਸੁਘੜੁ=ਸ੍ਰੇਸ਼ਟ ਘਾੜਤ ਦੇ ਘੜਨ ਵਾਲਾ, ਸੁਜਾਣੁ ਬੇਤਾ=ਚਤੁਰ ਵਕਤਾ ਹੈ, ਉਸ ਗੋਬਿੰਦ ਦੇ ਗੁਣ ਅਮੋਲਕ ਹਨ।

## ਵਡਭਾਗਿ ਪਾਇਆ ਦੁਖੁ ਗਵਾਇਆ ਭਈ ਪੂਰਨ ਆਸ ਜੀਉ ॥

ਉਸ ਗੋਬਿੰਦ ਨੂੰ ਵੱਡਿਆਂ ਭਾਗਾਂ ਕਰਕੇ ਹੀ ਪਾਇਆ ਹੈ, ਜਨਮ ਮਰਨ ਰੂਪ ਦੁੱਖ ਨੂੰ ਗਵਾ ਦਿੱਤਾ ਹੈ ਅਤੇ ਮਨ ਦੀ ਸਭ ਆਸ ਪੂਰਨ ਹੋ ਗਈ ਹੈ।

## ਬਿਨਵੰਤਿ ਨਾਨਕ ਸਰਣਿ ਤੇਰੀ ਮਿਟੀ ਜਮ ਕੀ ਤ੍ਰਾਸ ਜੀਉ ॥ ੨ ॥

ਗੁਰੂ ਸਾਹਿਬ ਜੀ ਬਿਨਵੰਤਿ=ਕਥਨ ਕਰਦੇ ਹਨ— ਤੇਰੀ=ਤਿਸ ਗੋਬਿੰਦ ਦੀ ਸ਼ਰਣ ਗ੍ਰਹਿਣ ਕਰਨ ਨਾਲ ਜਮ ਦੀ ਤ੍ਰਾਸ=ਖੌਫ਼ਤਾਈ ਮਿਟ ਗਈ ਹੈ॥ ੨ ॥

## ਸਲੋਕ ॥ ਸਾਧਸੰਗਤਿ ਬਿਨੁ ਭ੍ਰਮਿ ਮੁਈ ਕਰਤੀ ਕਰਮ ਅਨੇਕ ॥

ਸਤ ਸੰਗਤ ਤੋਂ ਬਿਨਾਂ ਜੀਵ ਰੂਪ ਇਸਤ੍ਰੀ ਅਨੇਕ ਪਰਕਾਰ ਦੇ ਕਰਮ ਕਰਦੀ ਹੋਈ ਭਰਮਾਂ ਵਿਚ ਹੀ ਮਰ ਗਈ ਹੈ।

## ਕੋਮਲ ਬੰਧਨ ਬਾਧੀਆ ਨਾਨਕ ਕਰਮਹਿ ਲੇਖ ॥ ੧ ॥

ਗੁਰੂ ਜੀ ਕਥਨ ਕਰਦੇ ਹਨ—ਕਰਮਹਿ ਲੇਖ=ਕਰਮਾਂ ਦੇ ਲਿਖੇ ਅਨੁਸਾਰ, *ਅਥਵਾ:-* ਕਰ ਮਹਿ ਲੇਖ=ਹੱਥ ਵਿਚ ਜੋ ਰੇਖਾਂ ਲਿਖੀਆਂ ਹੋਈਆਂ ਹਨ, ਉਸ ਅਨੁਸਾਰ ਇਸਤ੍ਰੀ, ਪੁਤ੍ਰ ਆਦਿਕਾਂ ਦੇ ਮੋਹ ਰੂਪ ਕੋਮਲ ਬੰਧਨਾਂ ਵਿਚ ਬੱਧੀ ਗਈ ॥ ੧ ॥

## ਜੋ ਭਾਣੇ ਸੇ ਮੇਲਿਆ ਵਿਛੋੜੇ ਭੀ ਆਪਿ ॥

ਜੋ ਪ੍ਰਭੂ ਨੂੰ ਭਾਅ ਗਏ ਹਨ, ਉਨ੍ਹਾਂ ਨੂੰ ਅਪਣੇ ਨਾਲ ਮੇਲ ਲੀਤਾ ਹੈ,
ਜੋ ਨਹੀਂ ਭਾਏ ਉਨ੍ਹਾਂ ਨੂੰ ਵਿਛੋੜ ਭੀ ਆਪ ਦਿੱਤਾ ਹੈ।

## ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪੁ ॥ ੨ ॥

ਗੁਰੂ ਜੀ ਕਥਨ ਕਰਦੇ ਹਨ—ਅਸੀਂ ਉਸ ਪ੍ਰਭੂ ਦੀ ਸ਼ਰਨ ਨੂੰ ਪਰਾਪਤ ਹੋਏ ਹਾਂ, ਜਿਸ ਪ੍ਰਭੂ ਦਾ ਪਰਤਾਪ ਸਾਰਿਆਂ ਤੋਂ ਬੜਾ ਹੈ॥ ੨ ॥

## ਛੰਤੁ ॥ ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ ॥

ਗ੍ਰੀਖਮ ਰੁੱਤ ਬੜੀ ਕਠਨ ਹੈ ਕਿਉਂਕਿ ਜੇਠ ਤੇ ਅਖਾੜੈ=ਹਾੜ ਵਿਚ ਬੜੀ ਘਾਮ=ਧੁੱਪ ਹੁੰਦੀ ਹੈ।

**ਪ੍ਰੇਮ ਬਿਛੋਹੁ ਦੁਹਾਗਣੀ ਦ੍ਰਿਸਟਿ ਨ ਕਰੀ ਰਾਮ ਜੀਉ॥**

ਜਿਨ੍ਹਾਂ ਦੁਹਾਗਣੀ=ਛੁੱਟੜ ਔਰਤਾਂ ਨੂੰ ਪ੍ਰੇਮ ਦਾ ਵਿਛੋੜਾ ਹੈ, ਉਨ੍ਹਾਂ ਉੱਤੇ ਰਾਮ ਕਿਰਪਾ ਦ੍ਰਿਸ਼ਟੀ ਨਹੀਂ ਕਰਦਾ।

**ਨਹ ਦ੍ਰਿਸਟਿ ਆਵੈ ਮਰਤ ਹਾਵੈ ਮਹਾ ਗਾਰਬਿ ਮੁਠੀਆ॥**

ਉਨ੍ਹਾਂ ਉੱਪਰ ਰਾਮ ਦੀ ਕਿਰਪਾ ਦ੍ਰਿਸ਼ਟੀ ਨਹੀਂ ਆਉਂਦੀ, ਇਸ ਹਾਵੈ=ਹੌਕੇ (ਝੋਰੇ) ਕਰਕੇ ਮਰਦੀ ਹੈ ਅਤੇ ਬੜੇ ਹੰਕਾਰ ਵਿਚ ਮੁਠੀਆ=ਲੁੱਟੀ ਗਈ ਹੈ।

ਪੁਨਾ, ਉਹ ਇਸ ਤਰ੍ਹਾਂ ਦੁੱਖੀ ਰਹਿੰਦੀ ਹੈ-

**ਜਲ ਬਾਝੁ ਮਛੁਲੀ ਤੜਫੜਾਵੈ ਸੰਗਿ ਮਾਇਆ ਰੁਠੀਆ॥**

ਜਿਵੇਂ ਜਲ ਤੋਂ ਬਿਨਾਂ ਮੱਛੀ ਤੜਫਦੀ ਹੈ, ਪੁਨਾ ਉਹ ਮਾਇਆ ਰੂਪ ਅੱਗ ਨਾਲ ਰੁਠੀਆ=ਲੁਠੀਆ (ਸੜ) ਗਈ ਹੈ।

**ਕਰਿ ਪਾਪ ਜੋਨੀ ਭੈ ਭੀਤ ਹੋਈ ਦੇਇ ਸਾਸਨ ਜਾਮ ਜੀਉ॥**

ਪਾਪ ਕਰਮਾਂ ਨੂੰ ਕਰਕੇ ਜੂਨੀਆਂ ਵਿਚ ਭੈ ਭੀਤ=ਭੈ ਸੰਯੁਕਤ ਹੋਈ ਹੈ, ਜਮ ਇਸ ਨੂੰ ਸਾਸਨ=ਤਾੜਨਾ ਦੇਂਦੇ ਹਨ।

**ਬਿਨਵੰਤਿ ਨਾਨਕ ਓਟ ਤੇਰੀ ਰਾਖੁ ਪੂਰਨ ਕਾਮ ਜੀਉ॥ ੩ ॥**

ਗੁਰੂ ਸਾਹਿਬ ਜੀ ਬਿਨਵੰਤਿ=ਕਥਨ ਕਰਦੇ ਹਨ—ਹੇ ਪ੍ਰਭੂ ! ਅਸਾਂ ਨੇ ਆਪ ਜੀ ਦੀ ਓਟ ਗ੍ਰਹਿਣ ਕੀਤੀ ਹੈ, ਹੇ ਸਾਰਿਆਂ ਕੰਮਾਂ ਦੇ ਪੂਰਨ ਕਰਨ ਵਾਲੇ ਵਾਹਿਗੁਰੂ ! ਆਪ ਅਸਾਨੂੰ ਰੱਖ ਲੇਵੋ॥ ੩ ॥

**ਸਲੋਕ॥ ਸਰਧਾ ਲਾਗੀ ਸੰਗਿ ਪ੍ਰੀਤਮੈ ਇਕੁ ਤਿਲੁ ਰਹਣੁ ਨ ਜਾਇ॥**

ਪ੍ਰੀਤਮੈ=ਪਰਮਾਤਮਾ ਦੇ ਨਾਲ ਅਸਾਡੀ ਸ਼ਰਧਾ ਲਗੀ ਹੈ, ਉਸ ਪ੍ਰੀਤਮ ਤੋਂ ਬਿਨਾਂ ਇੱਕ ਤਿਲ ਮਾਤ੍ਰ, ਅਰਥਾਤ ਥੋੜਾ ਚਿਰ ਭੀ ਵਿੱਛੁੜ ਕੇ ਅਸਾਡੇ ਪਾਸੋਂ ਰਿਹਾ ਨਹੀਂ ਜਾਂਦਾ।

**ਮਨ ਤਨ ਅੰਤਰਿ ਰਵਿ ਰਹੇ ਨਾਨਕ ਸਹਜਿ ਸੁਭਾਇ॥ ੧ ॥**

ਉਹ ਪ੍ਰੀਤਮੁ ਪ੍ਰਭੂ ਮਨ, ਤਨ ਅੰਦਰ ਪਰੀਪੂਰਨ ਹੋ ਰਹੇ ਹਨ, ਇਸ ਤਰ੍ਹਾਂ ਜਾਨਣ ਕਰਕੇ ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਅਸੀਂ ਸਹਜਿ ਸੁਭਾਇ=ਸ਼ਾਂਤੀ ਸੁਭਾਅ ਵਾਲੇ ਹੋ ਗਏ ਹਾਂ॥ ੧ ॥

**ਕਰੁ ਗਹਿ ਲੀਨੀ ਸਾਜਨਹਿ ਜਨਮ ਜਨਮ ਕੇ ਮੀਤ॥**

ਸੱਜਣ ਪਰਮਾਤਮਾ ਨੇ ਮੈਨੂੰ ਕਰੁ=ਹੱਥ ਨਾਲ ਫੜ ਲੀਤਾ ਹੈ, ਜੋ ਜਨਮਾਂ ਜਨਮਾਂਤਰਾਂ ਦਾ ਮਿੱਤਰ ਹੈ।

**ਚਰਨਹ ਦਾਸੀ ਕਰਿ ਲਈ ਨਾਨਕ ਪ੍ਰਭ ਹਿਤ ਚੀਤ॥ ੨ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਪ੍ਰਭੂ ਨੇ ਚਿੱਤ ਦੇ ਹਿਤ=ਪ੍ਰੇਮ ਕਰਕੇ ਆਪਣੇ ਚਰਨਾਂ ਦੀ ਦਾਸੀ ਕਰ ਲਈ ਹੈ॥ ੨ ॥

**ਛੰਤੁ॥ ਰੁਤਿ ਬਰਸੁ ਸੁਹੇਲੀਆ ਸਾਵਣ ਭਾਦਵੇ ਆਨੰਦ ਜੀਉ॥**

ਬਰਸੁ=ਵਰਖਾ ਰੁਤ, ਸੁਹੇਲੀਆ=ਸ਼ੋਭਨੀਕ, ਵਾ:- ਸੁਖਦਾਇਕ ਹੈ ਕਿਉਂਕਿ ਇਸ ਰੁੱਤ ਵਿਚ ਸਾਵਣ ਤੇ

ਭਾਦਰੋਂ ਦਾ ਮਹੀਨਾ ਅਨੰਦ ਦਾਇਕ ਹੈ।

**ਘਣ ਉਨਵਿ ਵੁਠੇ ਜਲ ਥਲ ਪੂਰਿਆ ਮਕਰੰਦ ਜੀਉ ॥**

ਵਰਖਾ ਰੁੱਤ ਵਿਚ ਘਣ=ਬੱਦਲ, ਉਨਵਿ=ਝੁਕ ਕੇ ਵਰਸਦੇ ਹਨ, ਜਿਸ ਕਰਕੇ ਜਲਾਂ ਥਲਾਂ ਵਿਚ ਮਕਰੰਦ=ਪਾਣੀ ਪੂਰਨ ਹੋ ਰਹਿੰਦਾ ਹੈ।

ਏਸੇ ਤਰ੍ਹਾਂ ਜਦ ਗੁਰੂ ਰੂਪ ਬੱਦਲ ਝੁਕ ਕੇ ਭਾਵ ਅਤੀ ਕਿਰਪਾਲੂ ਹੋ ਕੇ ਉਪਦੇਸ਼ ਜਲ ਨੂੰ ਵਰਸਦੇ ਹੋਏ ਤਾਂ ਜਲਾਂ ਥਲਾਂ ਵਿਚ ਪਰਮੇਸ਼ਰ ਰੂਪ ਮਕਰੰਦ=ਜਲ ਨੂੰ ਪੂਰਨ ਹੋਇਆ ਨਿਸ਼ਚੇ ਕੀਤਾ।

**ਪ੍ਰਭੁ ਪੂਰਿ ਰਹਿਆ ਸਰਬ ਠਾਈ ਹਰਿ ਨਾਮ ਨਵ ਨਿਧਿ ਗ੍ਰਿਹ ਭਰੇ ॥**

ਪ੍ਰਭੂ ਨੂੰ ਸਾਰਿਆਂ ਅਸਥਾਨਾਂ 'ਤੇ ਪੂਰਨ ਹੋ ਰਿਹਾ ਵੇਖਿਆ, ਨੌ ਨਿਧੀਆਂ ਦਾ ਦਾਤਾ ਜੋ ਹਰੀ ਨਾਮ ਹੈ, ਤਿਸ ਕਰਕੇ ਅੰਤਹਕਰਨ ਰੂਪੀ ਘਰ ਭਰ ਗਏ।

**ਸਿਮਰਿ ਸੁਆਮੀ ਅੰਤਰਜਾਮੀ ਕੁਲ ਸਮੂਹਾ ਸਭਿ ਤਰੇ ॥**

ਜਿਸ ਨੇ ਅੰਤਰਜਾਮੀ ਸੁਆਮੀ ਨੂੰ ਸਿਮਰਿਆ ਹੈ, ਉਸ ਦੀਆਂ ਸਮੂਹ ਕੁਲਾਂ ਦੇ ਸਾਰੇ ਜੀਵ ਤਰ ਗਏ ਹਨ।

**ਪ੍ਰਿਅ ਰੰਗਿ ਜਾਗੇ ਨਹ ਛਿਦ੍ਰ ਲਾਗੇ ਕ੍ਰਿਪਾਲੁ ਸਦ ਬਖਸਿੰਦੁ ਜੀਉ ॥**

ਜੋ ਪਤੀ ਪਰਮੇਸ਼ਰ ਦੇ ਰੰਗਿ=ਪ੍ਰੇਮ ਵਿਚ ਜਾਗੇ ਹਨ, ਉਨ੍ਹਾ ਨੂੰ ਕੋਈ ਦੋਸ਼ ਨਹੀਂ ਲਗਦਾ, ਉਹ ਕਿਰਪਾਲੂ ਪਰਮਾਤਮਾ ਸਦਾ ਔਗੁਣਾਂ ਦੇ ਬਖਸ਼ਣ ਵਾਲਾ ਹੈ।

**ਬਿਨਵੰਤਿ ਨਾਨਕ ਹਰਿ ਕੰਤੁ ਪਾਇਆ ਸਦਾ ਮਨਿ ਭਾਵੰਦੁ ਜੀਉ ॥ ੪ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਅਸਾਂ ਨੇ ਹਰੀ ਪਤੀ ਨੂੰ ਪਾਇਆ ਹੈ, ਜੋ ਸਦਾ ਹੀ ਮਨ ਵਿਚ ਭਾਂਵਦਾ ਹੈ॥ ੪ ॥

**ਸਲੋਕ ॥ ਆਸ ਪਿਆਸੀ ਮੈ ਫਿਰਉ ਕਬ ਪੇਖਉ ਗੋਪਾਲ ॥**

ਆਸਾ ਦੀ ਪਿਆਸੀ=ਚਾਹਵਾਨ ਹੋਈ ਮੈਂ ਫਿਰ ਰਹੀ ਹਾਂ, ਮੈਂ ਗੋਪਾਲ ਨੂੰ ਕਦੋਂ ਵੇਖਾਂਗੀ।

**ਹੈ ਕੋਈ ਸਾਜਨੁ ਸੰਤ ਜਨੁ ਨਾਨਕ ਪ੍ਰਭ ਮੇਲਣਹਾਰ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਅਜੇਹਾ ਕੋਈ ਸੰਤ ਜਨ ਸੱਜਣ ਹੈ ਜੋ ਪ੍ਰਭੂ ਨਾਲ ਮੇਲਣ ਵਾਲਾ ਹੋਵੇ? ॥ ੧ ॥

**ਬਿਨੁ ਮਿਲਬੇ ਸਾਂਤਿ ਨ ਊਪਜੈ ਤਿਲੁ ਪਲੁ ਰਹਣੁ ਨ ਜਾਇ ॥**

ਉਸ ਨਾਲ ਮਿਲੇ ਬਿਨਾਂ ਸ਼ਾਂਤੀ ਨਹੀਂ ਉਪਜਦੀ ਅਤੇ ਪਲ ਦਾ ਤਿਲ ਜਿੰਨਾ ਸਮਾਂ ਭੀ ਮਿਲੇ ਬਗੈਰ ਰਿਹਾ ਨਹੀਂ ਜਾਂਦਾ? *ਉੱਤਰ:-*

**ਹਰਿ ਸਾਧਹ ਸਰਣਾਗਤੀ ਨਾਨਕ ਆਸ ਪੁਜਾਇ ॥ ੨ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਹਰੀ ਦੇ ਸੰਤਾਂ ਦੀ ਚਰਨ ਸ਼ਰਣ ਵਿਚ ਪਰਾਪਤ ਹੋ, ਉਹ ਤੇਰੀਆਂ

ਆਸਾ ਨੂੰ ਪੁਜਾਹਿ=ਪੂਰਨ ਕਰਨਗੇ॥ ੨॥

## ਛੰਤੁ॥ ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ॥

ਹੁਣ ਸਰਦ ਰੁੱਤ ਦਾ ਸੋਹਣਾ ਅਡੰਬਰੋ=ਬਣਾਉ ਬਣਿਆ ਹੈ, ਅਸੂ ਤੇ ਕੱਤਕ ਦੇ ਮਹੀਨੇ ਵਿਚ ਹਰੀ ਦੇ ਦਰਸ਼ਨਾਂ ਦੀ ਪਿਆਸ ਲੱਗ ਰਹੀ ਹੈ। ਗੁਰਮੁਖ ਇਸਤ੍ਰੀ ਆਖਦੀ ਹੈ:-

## ਖੋਜੰਤੀ ਦਰਸਨੁ ਫਿਰਤ ਕਬ ਮਿਲੀਐ ਗੁਣਤਾਸ ਜੀਉ॥

ਮੈਂ ਉਸ ਦੇ ਦਰਸ਼ਨ ਨੂੰ ਖੋਜਦੀ ਫਿਰਦੀ ਹਾਂ, ਸ਼ੁਭ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਨੂੰ ਮੈਂ ਕਦ ਮਿਲਣਾ ਕਰਾਂ।

## ਬਿਨ ਕੰਤ ਪਿਆਰੇ ਨਹ ਸੂਖ ਸਾਰੇ ਹਾਰ ਕੰਙਣ ਧ੍ਰਿਗੁ ਬਨਾ॥

ਪਿਆਰੇ ਪਤੀ ਤੋਂ ਬਿਨਾਂ ਕੋਈ ਸਾਰੇ ਸੁਖ ਨਹੀਂ ਦੇਂਦਾ, ਪਤੀ ਤੋਂ ਬਿਨਾਂ ਹਾਰ ਤੇ ਕੰਙਣ ਆਦਿਕ ਬਣੇ ਹੋਏ ਗਹਿਣਿਆਂ ਨੂੰ ਧ੍ਰਿਕਾਰ ਹੈ।

*ਅਥਵਾ:-* ਹਰਿ ਹਰਿ ਕਰਨੇ ਰੂਪ ਹਾਰ, ਕਰ ਕਰ ਕਰਤਾ ਕੰਙਣ ਪਹਿਰੇ, ਇਤਆਦਿਕ ਬਣੇ ਸਾਧਨਾਂ ਨੂੰ ਧ੍ਰਿਕਾਰ ਹੈ।

## ਸੁੰਦਰਿ ਸੁਜਾਣਿ ਚਤੁਰਿ ਬੇਤੀ ਸਾਸ ਬਿਨੁ ਜੈਸੇ ਤਨਾ॥

ਚਾਹੇ ਮੈਂ ਸਰੀਰ ਕਰਕੇ ਸੁੰਦਰ ਹਾਂ, ਬੁੱਧੀ ਕਰਕੇ ਸੁਜਾਣ ਹਾਂ, ਵਾਕਾਂ ਨਾਲ ਚਤੁਰ ਹਾਂ, ਬੇਤੀ=ਸ਼ਾਸਤ੍ਰ ਗਿਆਤ ਭੀ ਹੈ, ਪਰ ਪਤੀ ਤੋਂ ਬਿਨਾਂ ਸਭ ਕੁਝ ਨਿਸਫਲ ਹੈ, ਜਿਵੇਂ ਸੁਆਸਾਂ ਤੋਂ ਬਿਨਾਂ ਸਰੀਰ ਨਿਸਫਲ ਹੈ।

## ਈਤ ਉਤ ਦਹ ਦਿਸ ਅਲੋਕਨ ਮਨਿ ਮਿਲਨ ਕੀ ਪ੍ਰਭ ਪਿਆਸ ਜੀਉ॥

ਮਨ ਵਿੱਚ ਪ੍ਰਭੂ ਨਾਲ ਮਿਲਣ ਦੀ ਪਿਆਸ ਹੋਣ ਕਰਕੇ ਇੱਧਰ ਉੱਧਰ ਦਸੋ-ਦਿਸਾਂ ਵੱਲ ਅਲੋਕਨ=ਵੇਖਣਾ ਕਰਦੀ ਹਾਂ।

## ਬਿਨਵੰਤਿ ਨਾਨਕ ਧਾਰਿ ਕਿਰਪਾ ਮੇਲਹੁ ਪ੍ਰਭ ਗੁਣਤਾਸ ਜੀਉ॥ ੫॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਉਹ ਗੁਰਮੁਖ ਇਸਤ੍ਰੀ ਇਸ ਤਰ੍ਹਾਂ ਕਹਿੰਦੀ ਹੈ, ਹੇ ਸ਼ੁਭ ਗੁਣਾਂ ਦੇ ਖ਼ਜ਼ਾਨੇ ਪ੍ਰਭੂ ! ਕਿਰਪਾ ਦ੍ਰਿਸ਼ਟੀ ਧਾਰ ਕੇ ਮੈਨੂੰ ਆਪਣੇ ਨਾਲ ਮੇਲ ਲਿਓ॥ ੫॥

## ਸਲੋਕ॥ ਜਲਣਿ ਬੁਝੀ ਸੀਤਲ ਭਏ ਮਨਿ ਤਨਿ ਉਪਜੀ ਸਾਂਤਿ॥
## ਨਾਨਕ ਪ੍ਰਭ ਪੂਰਨ ਮਿਲੇ ਦੁਤੀਆ ਬਿਨਸੀ ਭ੍ਰਾਂਤਿ॥ ੧॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਸੀਤਲ ਰੂਪ ਨਾਮ ਦੇ ਪਰਾਪਤ ਹੋਣ ਨਾਲ ਜਾਂ ਮਾਇਆ ਦੀ ਤ੍ਰਿਸ਼ਨਾ ਰੂਪ ਜਲਣਿ=ਅਗਨ ਬੁਝ ਗਈ ਅਤੇ ਦੁਤੀਆ=ਦਵੈਤ ਭਾਅ ਦੇ ਸਹਿਤ ਭਰਾਂਤੀ ਬਿਨਸ ਗਈ ਤਾਂ ਪੂਰਨ ਪ੍ਰਭੂ ਮਿਲ ਪਏ, ਪ੍ਰਭੂ ਦੇ ਮਿਲਣ ਨਾਲ ਮਨ ਤਨ ਵਿਖੇ ਸ਼ਾਂਤੀ ਉਤਪੰਨ ਹੋਈ॥ ੧॥

[ਪੰਨਾ ੯੨੯]

## ਸਾਧ ਪਠਾਏ ਆਪਿ ਹਰਿ ਹਮ ਤੁਮ ਤੇ ਨਾਹੀ ਦੂਰਿ॥

ਆਪ ਹਰੀ ਨੇ ਇਸ ਤਰ੍ਹਾਂ ਕਹਿ ਕੇ ਸੰਤ ਪਠਾਏ=ਭੇਜੇ ਹਨ, ਕਿ ਮੈਂ ਤੁਹਾਡੇ ਪਾਸੋਂ ਦੂਰ ਨਹੀਂ ਹਾਂ।

## ਨਾਨਕ ਭ੍ਰਮ ਭੈ ਮਿਟਿ ਗਏ ਰਮਣ ਰਾਮ ਭਰਪੂਰਿ ॥ ੨ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਭਰਪੂਰ ਰਾਮ ਦੇ ਰਮਣ=ਉਚਾਰਣ 'ਤੇ ਭਰਮ ਭੈ ਆਦਿਕ ਸਾਰੇ ਵਿਕਾਰ ਮਿਟ ਗਏ ਹਨ॥ ੨ ॥

## ਛੰਤੁ ॥ ਰੁਤਿ *ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥

ਮੱਘਰ ਤੇ ਪੋਹ ਦੇ ਮਹੀਨੇ ਨੂੰ ਹਿਮਕਰ ਰੁੱਤ ਆਖਦੇ ਹਨ, ਇਹ ਹਿਮਕਰ ਰੁੱਤ ਬਹੁਤ ਹੀ ਸੀਤਲ ਹੈ ਇਸ ਰੁੱਤ ਵਿੱਚ ਗੁਰਮੁਖਾਂ ਨੂੰ ਹਰੀ ਪਰਗਟ ਹੋਇਆ ਹੈ।

## ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ ॥

ਮਾਇਆ ਦੀ ਤ੍ਰਿਸ਼ਨਾ ਰੂਪ ਜਲਨਿ=ਅਗਨੀ ਬੁਝ ਜਾਣ 'ਤੇ ਪ੍ਰਭੂ ਦਾ ਦਰਸ਼ਨ ਪਾਇਆ ਤਾਂ ਮਾਇਆ ਦੇ ਧ੍ਰੋਹ=ਛਲ ਆਦਿਕ ਵਿਕਾਰ ਸਾਰੇ ਬਿਨਸ ਗਏ।

## ਸਭਿ ਕਾਮ ਪੂਰੇ ਮਿਲਿ ਹਜੂਰੇ ਹਰਿ ਚਰਣ ਸੇਵਕਿ ਸੇਵਿਆ ॥

ਹਰੀ ਦੇ ਚਰਨਾਂ ਦੇ ਜੋ ਸੇਵਕ ਮਹਾਤਮਾਂ ਹਨ ਜਾਂ ਉਨ੍ਹਾਂ ਨੂੰ ਸੇਵਿਆ ਤਾਂ ਹਰੀ ਦੇ ਕੋਲ ਮਿਲ ਗਏ, ਉਸ ਨਾਲ ਮਿਲਣ ਕਰਕੇ ਸਾਰੇ ਕੰਮ ਪੂਰੇ ਹੋ ਗਏ।

## ਹਾਰ ਡੋਰ ਸੀਗਾਰ ਸਭਿ ਰਸ ਗੁਣ ਗਾਉ ਅਲਖ ਅਭੇਵਿਆ ॥

ਹਰਿ ਹਰਿ ਕਰਨੇ ਰੂਪ ਹਾਰ, ਡੋਰ=ਬਿਰਤੀ ਲਗਾਣੀ, ਜਪ ਤਪ ਰੂਪੀ ਸ਼ਿੰਗਾਰ, ਰਸਿ=ਪ੍ਰੇਮ ਦੀਆਂ ਗੱਲਾਂ ਇਤਿਆਦਿਕ ਸਾਰੇ ਸਾਧਨ ਅਲਖ ਅਭੇਵ ਪ੍ਰਭੂ ਦੇ ਗੁਣ ਗਾਇਣ ਕਰਨ ਨਾਲ ਸਫਲ ਹੁੰਦੇ ਹਨ।

ਨੋਟ:- ਡੋਰ=ਪਰਾਂਦੇ ਨੂੰ ਕਹਿੰਦੇ ਹਨ।

## ਭਾਉ ਭਗਤਿ ਗੋਵਿੰਦ ਬਾਂਛਤ ਜਮੁ ਨ ਸਾਕੈ ਜੋਹਿ ਜੀਉ ॥

ਗੋਬਿੰਦ ਦੀ ਭਾਉ ਭਗਤ=ਪ੍ਰੇਮਾ ਭਗਤੀ, ਬਾਂਛਤ=ਚਾਹੁਣ ਕਰਕੇ ਜਮ ਇਸ ਨੂੰ ਜੋਹਿ=ਦੇਖ ਨਹੀਂ ਸਕਦਾ।

## ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੀ ਤਹ ਨ ਪ੍ਰੇਮ ਬਿਛੋਹ ਜੀਉ ॥ ੬ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਜੇਹੜੀ ਇਸਤ੍ਰੀ ਪ੍ਰਭੂ ਨੇ ਆਪਣੇ ਨਾਲ ਮੇਲੀ ਹੈ, ਉਸ ਨੂੰ ਫਿਰ ਪ੍ਰੇਮ ਦਾ ਬਿਛੋਹ=ਵਿਛੋੜਾ ਨਹੀਂ ਹੁੰਦਾ॥ ੬ ॥

## ਸਲੋਕ ॥ ਹਰਿ ਧਨੁ ਪਾਇਆ ਸੋਹਾਗਣੀ ਡੋਲਤ ਨਾਹੀ ਚੀਤ ॥

ਜਿਸ ਸੁਹਾਗਣ ਇਸਤ੍ਰੀ ਨੇ ਹਰੀ ਰੂਪ ਧਨ ਪਾਇਆ ਹੈ, ਉਸ ਦਾ ਚਿੱਤ ਕਦੇ ਡੋਲਦਾ ਨਹੀਂ ਹੈ।

## ਸੰਤ ਸੰਜੋਗੀ ਨਾਨਕਾ ਗ੍ਰਿਹਿ ਪ੍ਰਗਟੇ ਪ੍ਰਭ ਮੀਤ ॥ ੧ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ-ਜੋ ਸੰਤਾਂ ਦਾ ਸੰਜੋਗੀ ਹੋਇਆ ਹੈ, ਉਸ ਦੇ ਅੰਤਹਕਰਨ ਰੂਪ ਘਰ ਵਿਚ ਪ੍ਰਭੂ ਮਿੱਤਰ ਪ੍ਰਗਟੇ ਹਨ॥ ੧ ॥

---

** ਜ਼ਰੂਰੀ ਨੋਟ-ਅਰਥ ਕਰਨ ਵੇਲੇ ਸਿਸੀਅਰ ਦੀ ਜਗ੍ਹਾ ਹਿਮਕਰ ਪੜ੍ਹ ਕੇ ਅਰਥ ਕਰਨਾ ਅਤੇ ਹਿਮਕਰ ਦੀ ਜਗ੍ਹਾ ਅਰਥ ਵੇਲੇ ਸਿਸੀਅਰ ਪੜ੍ਹ ਕੇ ਅਰਥ ਕਰਨਾ ਹੈ।*

## ਨਾਦ ਬਿਨੋਦ ਅਨੰਦ ਕੋਡ ਪ੍ਰਿਅ ਪ੍ਰੀਤਮ ਸੰਗਿ ਬਨੇ॥
## ਮਨ ਬਾਂਛਤ ਫਲ ਪਾਇਆ ਹਰਿ ਨਾਨਕ ਨਾਮ ਭਨੇ॥੨॥

(ਅੰਨਵੇਂ ਅੱਖਰਾਂ ਵੱਲ ਧਿਆਨ ਰੱਖਣਾ)- ਪ੍ਰਿਅ ਪ੍ਰੀਤਮ ਸੰਗਿ ਬਨੇ=ਪਿਰੀ ਪਰਮਾਤਮਾ ਦੇ ਪ੍ਰੀਤਮ ਜੋ ਸੰਤ ਹਨ, ਉਨ੍ਹਾਂ ਦੀ ਸੰਗਤ ਵਿਚ ਅਧਿਕਾਰੀ ਬਣ ਕੇ ਜਦ, ਹਰਿ ਨਾਨਕ ਨਾਮ ਭਨੇ=ਹਰੀ ਦੇ ਨਾਮ ਕਥਨ ਕੀਤੇ ਤਦ ਮਨ ਇੱਛਤ ਫਲ ਪਾਵਣਾ ਕੀਤਾ ਅਤੇ ਨਾਦ=ਸ੍ਰਵਨਾ ਨੰਦ, ਬਿਨੋਦ=ਦਰਸ਼ਨਾ ਨੰਦ, ਕੋਡ=ਭੋਗਾ ਨੰਦ ਇਨ੍ਹਾਂ ਸਾਰਿਆਂ ਅਨੰਦਾਂ ਨੂੰ ਲੈਣਾ ਕੀਤਾ॥ ੨॥

## ਛੰਤੁ॥ ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ॥

(ਅਰਥ ਕਰਨ ਲਗਿਆਂ ਹਿਮਕਰ ਦੀ ਜਗ੍ਹਾ ਸਿਸੀਅਰ ਪੜ੍ਹ ਕੇ ਅਰਥ ਕਰਨਾ।)

ਮਾਘ ਤੇ ਫੱਗਣ ਦੇ ਮਹੀਨੇ ਨੂੰ ਸਿਸੀਅਰ ਰੁੱਤ ਆਖਦੇ ਹਨ,

ਇਹ ਸਿਸੀਅਰ ਰੁੱਤ ਉਸ ਦੇ ਮਨ ਨੂੰ ਭਾਂਵਦੀ ਹੈ, ਜੋ ਜੀਵ ਸ਼ੁਭ ਗੁਣਾਂ ਵਾਲਾ ਹੈ।

## ਸਖੀ ਸਹੇਲੀ ਗਾਉ ਮੰਗਲੋ ਗ੍ਰਿਹਿ ਆਏ ਹਰਿ ਕੰਤ ਜੀਉ॥

ਹੇ ਸਹੇਲੀ=ਪਿਆਰੀਆਂ ਸਖੀਓ ! ਤੁਸੀਂ ਮੰਗਲਾਂ ਨੂੰ ਗਾਵਣਾ ਕਰੋ, ਕਿਉਂਕਿ ਮੇਰੇ ਅੰਤਹਕਰਨ ਰੂਪ ਘਰ ਵਿਚ ਹਰੀ ਆ ਕੇ ਸਖਿਆਤਕਾਰ ਹੋਏ ਹਨ।

## ਗ੍ਰਿਹਿ ਲਾਲ ਆਏ ਮਨਿ ਧਿਆਏ ਸੇਜ ਸੁੰਦਰਿ ਸੋਹੀਆ॥

ਜਿਸ ਨੂੰ ਮਨ ਵਿਚ ਧਿਆਉਂਦਾ ਸਾਂ, ਉਹ ਪਿਆਰੇ ਪਤੀ ਸਰੀਰ ਰੂਪ ਘਰ ਵਿਚ ਆਏ ਹਨ, ਇਸੇ ਕਰਕੇ ਮੇਰੀ ਅੰਤਹ ਕਰਨ ਰੂਪ ਸੇਹਜਾ ਸੁੰਦਰ ਸ਼ੋਭਨੀਕ ਹੋਈ ਹੈ।

## ਵਣੁ ਤ੍ਰਿਣੁ ਤ੍ਰਿਭਵਣ ਭਏ ਹਰਿਆ ਦੇਖਿ ਦਰਸਨ ਮੋਹੀਆ॥

ਜਿਸ ਦੀ ਸਤਾ ਨੂੰ ਪਾ ਕੇ ਪ੍ਰਤੱਖ ਵਣ ਤ੍ਰਿਣ ਤੇ ਤਿੰਨੇ ਭਵਨ ਹਰੇ ਹੋ ਰਹੇ ਹਨ,

*ਅਥਵਾ:-* ਜਿਸ ਦੀ ਸਤਾ ਨੂੰ ਪਾ ਕੇ ਵਣੁ=ਅੰਤਹ ਕਰਨ, ਤ੍ਰਿਣੁ=ਇੰਦ੍ਰੇ, ਤ੍ਰਿਭਵਣ=ਤਿੰਨੇ ਸਰੀਰ, ਸਥੂਲ, ਸੂਖਮ ਕਾਰਨ ਭਏ ਹਰਿਆ=ਅਨੰਦ ਹੋ ਰਹੇ ਹਨ। ਉਸ ਪ੍ਰਭੂ ਦੇ ਦਰਸ਼ਨ ਨੂੰ ਵੇਖ ਕੇ ਮੈਂ ਮੋਹਤ ਹੋਈ ਹਾਂ।

## ਮਿਲੇ ਸੁਆਮੀ ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ ਜੀਉ॥

ਜਿਸ ਵੇਲੇ ਮਨ ਵਿਚ ਗੁਰਾਂ ਦੇ ਨਿਰਮਲ ਮੰਤ੍ਰ ਨੂੰ ਜਪਿਆ ਤੇ ਸੁਆਮੀ ਪਰਮਾਤਮਾ ਮਿਲੇ ਤਾਂ ਮਨ ਦੀਆਂ ਸਭ ਇੱਛਾ ਪੂਰਨ ਹੋ ਗਈਆਂ।

## ਬਿਨਵੰਤਿ ਨਾਨਕ ਨਿਤ ਕਰਹੁ ਰਲੀਆ ਹਰਿ ਮਿਲੇ ਸ੍ਰੀਧਰ ਕੰਤ ਜੀਉ॥੭॥

ਗੁਰੂ ਸਾਹਿਬ ਜੀ ਬਿਨਵੰਤਿ=ਕਥਨ ਕਰਦੇ ਹਨ-ਮੈਂ ਨਿਤਾਪ੍ਰਤੀ ਖੁਸ਼ੀਆਂ ਕਰਦੀ ਹਾਂ, ਕਿਉਂਕਿ ਸ੍ਰੀ+ਧਰ=ਸੋਭਾ ਦੇ ਧਾਰਨ ਵਾਲੇ,

*ਅਥਵਾ:-* ਲਛਿਮੀ ਦੇ ਧਾਰਨ ਵਾਲੇ ਹਰੀ ਪਤੀ ਮੈਨੂੰ ਮਿਲੇ ਹਨ॥ ੭॥

## ਸਲੋਕੁ॥ ਸੰਤ ਸਹਾਈ ਜੀਅ ਕੇ ਭਵਜਲ ਤਾਰਣਹਾਰ

ਸੰਤ ਹੀ ਇਸ ਜੀਵ ਦੇ ਸਹਾਇਕ ਹਨ ਅਤੇ ਜੀਵ ਨੂੰ ਸੰਸਾਰ-ਸਮੁੰਦਰ ਤੋਂ ਤਾਰਣ ਵਾਲੇ ਹਨ।

## ਸਭ ਤੇ ਊਚੇ ਜਾਣੀਅਹਿ ਨਾਨਕ ਨਾਮ ਪਿਆਰ ॥ ੧ ॥

ਗੁਰੂ ਜੀ ਕਥਨ ਕਰਦੇ ਹਨ— ਵਾਹਿਗੁਰੂ ਨਾਮ ਨਾਲ ਪਿਆਰ ਹੋਣ ਕਰਕੇ ਸੰਤ ਸਾਰਿਆਂ ਤੋਂ ਉਚੇ ਜਾਣੇ ਜਾਂਦੇ ਹਨ॥ ੧ ॥

## ਜਿਨ ਜਾਨਿਆ ਸੇਈ ਤਰੇ ਸੇ ਸੂਰੇ ਸੇ ਬੀਰ ॥

ਜਿਨ੍ਹਾਂ ਨੇ ਵਾਹਿਗੁਰੂ ਨੂੰ ਜਾਣਿਆ ਹੈ, ਉਹ ਸੰਸਾਰ ਸਮੁੰਦ੍ਰ ਤੋਂ ਤਰੇ ਹਨ ਅਤੇ ਸੇਈ ਸੇਈ ਸੂਰਬੀਰ ਹਨ, *ਅਥਵਾ:-* ਉਹ ਇਸ ਲੋਕ ਵਿਚ ਸੂਰਬੀਰ ਹਨ ਅਤੇ ਪਰਲੋਕ ਵਿਚ ਭੀ ਸੂਰਬੀਰ ਹਨ।

## ਨਾਨਕ ਤਿਨ ਬਲਿਹਾਰਣੈ ਹਰਿ ਜਪਿ ਉਤਰੇ ਤੀਰ ॥ ੨ ॥

ਗੁਰੂ ਜੀ ਕਥਨ ਕਰਦੇ ਹਨ— ਅਸੀਂ ਉਨ੍ਹਾਂ ਤੋਂ ਬਲਿਹਾਰ ਜਾਂਦੇ ਹਾਂ, ਜੇਹੜੇ ਹਰੀ ਨਾਮ ਨੂੰ ਜਪ ਕੇ ਸੰਸਾਰ ਦੇ ਪਾਰਲੇ ਕਿਨਾਰੇ ਜਾ ਉਤਰੇ ਹਨ॥ ੨ ॥

## ਛੰਤੁ ॥ ਚਰਣ ਬਿਰਾਜਿਤ ਸਭ ਊਪਰੇ ਮਿਟਿਆ ਸਗਲ ਕਲੇਸੁ ਜੀਉ ॥

ਜਿਨ੍ਹਾਂ ਦੇ ਹਿਰਦੇ ਵਿਚ ਪ੍ਰਭੂ ਦੇ ਚਰਨ ਬਿਰਾਜਦੇ ਹਨ, ਉਹ ਸਾਰਿਆਂ ਤੋਂ ਉੱਪਰ ਹਨ, ਉਨ੍ਹਾਂ ਦੇ ਜੀਅ ਦਾ ਸੰਪੂਰਨ ਕਲੇਸ਼ ਮਿਟ ਗਿਆ ਹੈ।

## ਆਵਣ ਜਾਵਣ ਦੂਖ ਹਰੇ ਹਰਿ ਭਗਤਿ ਕੀਆ ਪਰਵੇਸੁ ਜੀਉ ॥

ਆਵਣ ਜਾਵਣ=ਜਨਮ ਮਰਨ ਦੇ ਦੁੱਖ ਹਰੇ ਗਏ ਹਨ ਅਤੇ ਉਨ੍ਹਾਂ ਦੇ ਹਿਰਦੇ ਵਿੱਚ ਹਰੀ ਦੀ ਭਗਤੀ ਨੇ ਪਰਵੇਸ਼ ਕੀਤਾ ਹੈ।

## ਹਰਿ ਰੰਗਿ ਰਾਤੇ ਸਹਜਿ ਮਾਤੇ ਤਿਲੁ ਨ ਮਨ ਤੇ ਬੀਸਰੈ ॥

ਉਹ ਹਰੀ ਦੇ ਰੰਗਿ=ਪ੍ਰੇਮ ਵਿੱਚ ਰੱਤੇ ਹੋਏ ਸਹਜਿ=ਗਿਆਨ ਵਿੱਚ ਮਸਤ ਹਨ, ਉਨ੍ਹਾਂ ਦੇ ਮਨ ਚੋਂ ਇੱਕ ਤਿਲ ਮਾਤ੍ਰ ਭੀ ਪ੍ਰਭੂ ਭੁੱਲਦਾ ਨਹੀ ਹੈ।

## ਤਜਿ ਆਪੁ ਸਰਣੀ ਪਰੇ ਚਰਨੀ ਸਰਬ ਗੁਣ ਜਗਦੀਸਰੈ ॥

ਆਪਾ ਭਾਅ ਹੰਕਾਰ ਨੂੰ ਤਜਿ=ਤਿਆਗ ਕੇ, ਉਸ ਪ੍ਰਭੂ ਦੇ ਚਰਨਾਂ ਦੀ ਸ਼ਰਣ ਵਿੱਚ ਪਏ ਰਹਿੰਦੇ ਹਨ, ਜਿਸ ਜਗਦੀਸਰੈ=ਜਗਤ ਦੇ ਮਾਲਕ ਪ੍ਰਭੂ ਵਿੱਚ ਸਾਰੇ ਗੁਣ ਹਨ। ਉਸ ਪ੍ਰਭੂ ਨੂੰ ਇਸ ਤਰ੍ਹਾਂ ਕਵੋ:-

## ਗੋਵਿੰਦ ਗੁਣ ਨਿਧਿ ਸ੍ਰੀਰੰਗ ਸੁਆਮੀ ਆਦਿ ਕਉ ਆਦੇਸੁ ਜੀਉ ॥

ਹੇ ਗੋਵਿੰਦ=ਵੇਦਾਂ ਕਰਕੇ ਜਾਨਣੇ ਜੋਗ, ਗੁਣ ਨਿਧਿ=ਸ਼ੁਭ ਗੁਣਾਂ ਦੇ ਖ਼ਜ਼ਾਨੇ, ਸ੍ਰੀ ਰੰਗ ਸੁਆਮੀ=ਸੁਆਮੀ ਬਣ ਕੇ ਲਛਿਮੀ ਨੂੰ ਆਨੰਦ ਦੇਣ ਵਾਲੇ, ਹੇ ਸਾਰਿਆਂ ਦੀ ਆਦਿ ਰੂਪ ਪ੍ਰਭੂ ! ਆਪ ਜੀ ਨੂੰ ਅਸਾਡੀ ਆਦੇਸੁ=ਨਮਸ਼ਕਾਰ ਹੋਵੇ।

## ਬਿਨਵੰਤਿ ਨਾਨਕ ਮਇਆ ਧਾਰਹੁ ਜੁਗੁ ਜੁਗੋ ਇਕ ਵੇਸੁ ਜੀਉ ॥੮ ॥੧ ॥੬ ॥੮ ॥

ਗੁਰੂ ਸਾਹਿਬ ਜੀ ਬਿਨਵੰਤਿ=ਕਥਨ ਕਰਦੇ ਹਨ-ਅਸਾਡੇ ਉੱਪਰ ਅਜੇਹੀ ਕਿਰਪਾ ਦ੍ਰਿਸ਼ਟੀ ਧਾਰੋ ਜੋ ਜੁਗਾਂ ਜੁਗਾਂ ਵਿੱਚ ਆਪ ਜੀ ਦੇ ਇੱਕ ਅਦੁੱਤੀ ਸਰੂਪ ਨੂੰ ਹੀ ਜਾਨਣਾ ਕਰਾਂ॥ ੮॥ ੧॥ ੬॥ ੮॥

## ਰਾਮਕਲੀ ਛੰਤ ਤੇ ਰੁਤੀ ਸਲੋਕਾਂ ਦੀ ਸਮਾਪਤੀ

# ਦਖਣੀ ਓਅੰਕਾਰੁ

## ਰਾਮਕਲੀ ਮਹਲਾ ੧ ਦਖਣੀ ਓਅੰਕਾਰੁ

## ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ:-** 'ਦਖਣੀ ਓਅੰਕਾਰ', ਇਸ ਬਾਣੀ ਦਾ ਨਾਮ ਹੈ।

ਸੰਪ੍ਰਦਾ ਅਨੁਸਾਰ ਇਸ ਦੀ **ਉਥਾਨਕਾ** ਐਸੇ ਹੈ, ਕਿ ਦੱਖਣ ਦੇਸ਼ ਵਿਚ 'ਨਰਬਦਾ' ਨਦੀ ਦੇ ਕਿਨਾਰੇ 'ਓਅੰਕਾਰ' ਨਾਮੇ ਇੱਕ ਮਹਾਂਦੇਵ ਜੀ ਦਾ ਮੰਦਰ ਹੈ। ਸ਼ਿਵਾਂ ਦੇ ਅਰਾਧਨ ਕਰਕੇ ਜਦ ਗੁਰੂ ਸਾਹਿਬ ਜੀ ਓਥੇ ਜਾ ਪਹੁੰਚੇ, ਅਗੇ ਇਕ ਪਾਂਧਾ ਲੜਕਿਆਂ ਨੂੰ ਅੱਖਰ ਪੜ੍ਹਾ ਰਿਹਾ ਸੀ, ਗੁਰੂ ਜੀ ਨੇ ਪੁੱਛਿਆ, ਹੇ ਭਾਈ ! ਨਿਰੇ ਅੱਖਰ ਪੜ੍ਹਾਉਣੇ ਜਾਣਦਾ ਹੈਂ ਕਿ ਇਨ੍ਹਾਂ ਦਾ ਅਰਥ ਵੀ ਜਾਣਦਾ ਹੈਂ? ਪਾਂਧੇ ਨੇ ਕਿਹਾ, ਇਨ੍ਹਾਂ ਦਾ ਅਰਥ ਆਪ ਕਿਰਪਾ ਕਰਕੇ ਸੁਣਾਓ ਮੈਂ ਨਹੀਂ ਜਾਣਦਾ। ਤਿਸ ਵੇਲੇ ਗੁਰੂ ਜੀ ਨੇ ਪੱਟੀ ਦੇ ਉੱਪਰ "ਓਅੰ ਨਮਹ ਸੀਧੰ" ਇਹ ਅੱਖਰ ਲਿਖੇ ਹੋਏ ਪੜ੍ਹ ਕੇ ਪਹਿਲੇ ਇਨ੍ਹਾਂ ਦਾ ਹੀ ਸਿਧਾਂਤ ਦੱਸਦੇ ਹਨ, ਕਿਉਂਕਿ ਪਹਿਲੇ ਸਮੇਂ ਵਿਚ ਇਹ ਮੰਗਲ ਰੂਪ ਵਾਕ ਪੱਟੀ ਦੇ ਆਦ ਵਿਚ ਲਿਖਦੇ ਹੁੰਦੇ ਸਨ।

### ਓਅੰਕਾਰਿ ਬ੍ਰਹਮਾ ਉਤਪਤਿ॥ ਓਅੰਕਾਰੁ ਕੀਆ ਜਿਨਿ ਚਿਤਿ॥

ਓਅੰਕਾਰਿ=ਮੰਗਲ ਸਰੂਪ ਪਰਮਾਤਮਾ ਤੋਂ ਪਹਿਲੇ ਬ੍ਰਹਮਾ ਦੀ ਉਤਪਤੀ ਹੋਈ*। ਤਿਸ ਵੇਲੇ ਬ੍ਰਹਮਾ ਨੂੰ ਹੰਕਾਰ ਹੋ ਗਿਆ, ਕਿ ਮੇਰਾ ਕਰਤਾ ਕੋਈ ਨਹੀਂ ਹੈ, ਮੈਂ ਖੁਦ- ਬਖੁਦ ਹਾਂ, ਤਦ ਅਕਾਸ਼ ਬਾਣੀ ਹੋਈ ਤੇਰਾ ਕਰਤਾ ਏਹ ਕੌਲ ਫੁੱਲ ਹੈ, ਵੇਖ ਕੇ ਹੈਰਾਨ ਹੋ ਗਿਆ ਤੇ ਆਖਦਾ ਹੈ ਏਸ ਨਿਕੇ ਜੇਹੇ ਕੌਲ ਤੋਂ ਮੇਰੀ ਉਤਪਤੀ ਕਿਵੇਂ ਹੋ ਸਕਦੀ ਹੈ, ਜਦ ਗੁੱਸੇ ਵਿਚ ਆ ਕੇ ਲੱਤ ਮਾਰੀ ਤਾਂ ਬ੍ਰਹਮਾ ਕੌਲ ਦੇ ਵਿਚ ਹੀ ਪ੍ਰਵੇਸ਼ ਕਰ ਗਿਆ। ਬਸ ਫਿਰ ਤਾਂ ਅਠਾਸੀ ਹਜ਼ਾਰ ਜੁਗ ਚੌਕੜੀ ਵਿਚੇ ਹੀ ਭਰਮਦਾ ਰਿਹਾ ਪਰ ਕੌਲ ਦਾ ਅੰਤ ਨਾ ਪਾਇਆ। ਤਿਸ ਵੇਲੇ ਪੁਨਾ ਅਕਾਸ਼ ਬਾਣੀ ਹੋਈ ਕਿ ਤਪ ਕਰ, ਤਪ ਕਰ, ਤਪ ਕਰ। ਉਸ ਵੇਲੇ ਭੈ ਭੀਤ ਹੋ ਕੇ ਜਿਸ ਬ੍ਰਹਮਾ ਨੇ ਓਅੰਕਾਰੁ=ਮੰਗਲ ਸਰੂਪ ਪਰਮਾਤਮਾ ਨੂੰ ਚਿਤਿ ਕੀਆ=ਚੇਤੇ ਕੀਤਾ, ਵਾ:- ਓਅੰਕਾਰੁ=ਮੰਗਲ ਸਰੂਪ ਪਰਮਾਤਮਾ ਨੇ ਚਿਤਿ=ਚੇਤਨਤਾ ਨੂੰ ਰਚਨਾ ਕੀਤਾ।

---

*ਯਥਾ ਦਸਮੇਸ਼ ਪਿਤਾ ਜੀ ਨੇ ਲਿਖਿਆ ਹੈ- ਪ੍ਰਿਥਮ ਕਾਲ ਜਬ ਕਰਾ ਪਸਾਰਾ॥ ਓਅੰਕਾਰ ਤੇ ਸ੍ਰਿਸ਼ਟਿ ਉਪਾਰਾ॥ ਕਾਲਸੈਣ[1] ਪ੍ਰਥਮੈ ਭਇਓ ਭੂਪਾ॥ ਅਧਿਕ ਅਤੁਲ ਬਲ ਰੂਪ ਅਨੂਪਾ॥ ਕਾਲਕੇਤ[2] ਦੂਸਰ ਭੂਅ ਭਇਓ॥ ਕ੍ਰੂਰ[3] ਬਰਸ ਤੀਸਰ ਜਗ ਠਯੋ॥ (ਦਸਮ ਗ੍ਰੰਥ ਪੰਨਾ ੪੩)

---

੧. ਵਿਸ਼ਨੂੰ। ੨. ਬ੍ਰਹਮਾ। ੩. ਸ਼ਿਵ।

## ਓਅੰਕਾਰਿ ਸੈਲ ਜੁਗ ਭਏ ॥

੧. ਮੰਗਲ ਸਰੂਪ ਪਰਮਾਤਮਾ ਤੋਂ ਜੁਗ ਸੈਲ=ਚਾਰ ਪ੍ਰਬਤ ਹੋਇ—ਉਦਿਆਚਲ, ਅਸਥਾਚਲ, ਬਿੰਧਿਆਚਲ, ਮੰਦ੍ਰਾਚਲ ਤੇ ਸੁਮੇਰ ਪ੍ਰਬਤ ਮੱਧ ਵਿਚਕਾਰ ਇਸਥਿਤ ਹੈ।

੨. ਵਾ:-ਮੰਗਲ ਸਰੂਪ ਪਰਮਾਤਮਾ ਤੋਂ ਸੈਲ=ਪ੍ਰਬਤ ਤੇ ਚਾਰੇ ਜੁਗ ਉਤਪਤ ਹੋਏ—ਸਤਜੁਗ, ਤ੍ਰੇਤਾ, ਦੁਆਪਰ, ਕਲਜੁਗ।

੩. ਵਾ:-ਮੰਗਲ ਸਰੂਪ ਪਰਮਾਤਮਾ ਤੋਂ ਸੈਲ=ਜੜ੍ਹ ਤੇ ਜੁਗ=ਜੰਗਮ, ਭਾਵ ਚੇਤਨ ਪੈਦਾ ਹੋਇ।

[ਪੰਨਾ ੯੩੦]

## ਓਅੰਕਾਰਿ ਬੇਦ ਨਿਰਮਏ ॥ ਓਅੰਕਾਰਿ ਸਬਦਿ ਉਧਰੇ ॥
## ਓਅੰਕਾਰਿ ਗੁਰਮੁਖਿ ਤਰੇ ॥

ਮੰਗਲ ਸਰੂਪ ਪਰਮਾਤਮਾ ਤੋਂ ਚਾਰੇ ਬੇਦ ਨਿਰਮਏ=ਉਤਪੰਨ ਹੋਇ। ਓਅੰਕਾਰ ਸ਼ਬਦ ਦੁਆਰਾ ਕਈ ਜੀਵ ਉਧਰ ਗਏ, ਵਾ:-ਦੈਤਾਂ ਦੇ ਹਰੇ ਹੋਇ ਸਬਦਿ=ਬੇਦ ਮੰਗਲ ਰੂਪ ਪਰਮਾਤਮਾ ਨੇ ਉਧਾਰਨਾ ਕੀਤੇ, ਲਿਆਉਣਾ ਕੀਤੇ।

*ਯਥਾ*- ਸੰਖਾਸੁਰ ਮਾਰੇ ਬੇਦ ਉਧਾਰੇ ॥

ਕਈ ਗੁਰਮੁਖ ਜਨ ਗੁਰਾਂ ਦੁਆਰੇ ਓਅੰਕਾਰ ਨੂੰ ਜਪ ਕੇ ਸੰਸਾਰ ਸਮੁੰਦਰ ਤੋਂ ਤਰ ਗਏ। ਇੱਥੋਂ ਤੱਕ 'ਓਅੰ, ਸ਼ਬਦ ਦਾ ਸਿਧਾਂਤ ਕਿਹਾ ਹੈ। ਅੱਗੇ ਨਮਹ ਦਾ ਕਹਿੰਦੇ ਹਨ:-

## ਓਨਮ ਅਖਰ ਸੁਣਹੁ ਬੀਚਾਰੁ ॥ ਓਨਮ ਅਖਰੁ ਤ੍ਰਿਭਵਣ ਸਾਰੁ ॥ ੧ ॥

(ਓ+ਨਮ ਅੱਖਰ) ਓ=ਮੰਗਲ ਸਰੂਪ, ਨਮ=ਨਮਸ਼ਕਾਰ ਕਰਨੇ ਜੋਗ, ਅਖਰ=ਖਿਰਨੇ ਤੋਂ ਰਹਿਤ ਜੋ ਪਰਮਾਤਮਾ ਹੈ, ਹੁਣ ਉਸ ਦਾ ਵਿਚਾਰ ਸੁਣੋ:- ਓਨਮ ਅੱਖਰ ਤਿੰਨਾਂ ਭਵਨਾਂ ਦਾ ਸਾਰੁ=ਸਿਧਾਂਤ ਰੂਪ ਹੈ।

*ਅਥਵਾ:*- ਓ=ਮੰਗਲ ਸਰੂਪ ਤੇ ਨਮਸ਼ਕਾਰ ਕਰਨੇ ਜੋਗ, ਅਖਰ=ਖਿਰਨੇ ਤੋ ਰਹਿਤ ਪਰਮਾਤਮਾ ਤਿੰਨਾਂ ਭਵਨਾਂ ਵਿਚ ਸਾਰੁ=ਸ੍ਰੇਸ਼ਟ ਹੈ ॥ ੧ ॥

## ਮਨ ਪਾਡੇ ਕਿਆ ਲਿਖਹੁ ਜੰਜਾਲਾ ॥
## ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥ ੧ ॥ ਰਹਾਉ ॥

ਹੇ ਪਾਂਡੇ ! ਸੁਣ, ਤੂੰ ਕੀ ਜੰਜਾਲ ਲਿਖ ਰਿਹਾ ਹੈਂ, ਭਾਵ ਬੱਚਿਆਂ ਨੂੰ ਫਸਾਵਨ ਵਾਲੀ ਵਿੱਦਿਆ ਕੀ ਪੜ੍ਹਾ ਰਿਹਾ ਹੈਂ, ਵਾ:-ਕਰਮ ਕਾਂਡ ਰੂਪੀ ਜੰਜਾਲ ਕੀ ਲਿਖ ਰਿਹਾ ਹੈਂ। ਗੁਰਾਂ ਦੁਆਰੇ ਗੋਪਾਲ ਦਾ ਰਾਮ ਨਾਮ ਲਿਖਣਾ ਕਰ ॥ ੧ ॥ ਰਹਾਉ ॥

ਸੀਧੰ=ਇਨ੍ਹਾਂ ਦੋ ਅੱਖਰਾਂ ਵਿਚੋਂ ਪਹਿਲੇ ਸੱਸੇ ਅੱਖਰ ਦਾ ਸਿਧਾਂਤ ਦੱਸਦੇ ਹਨ।

## ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ ॥

ਸੱਸੇ ਅੱਖਰ ਦੁਆਰਾ ਕਥਨ ਕਰਦੇ ਹਨ-ਇੱਕ ਜੋਤੀ ਸਰੂਪ ਪਰਮਾਤਮਾ ਨੇ ਤਿੰਨ ਭਵਨ ਰੂਪ ਸਾਰੇ ਜਗਤ

ਨੂ ਸਹਜੇ, ਅਰਥਾਤ ਨਿਰਯਤਨ ਪੈਦਾ ਕੀਤਾ ਹੈ। ਇਸ ਦੇ ਉਤਪੰਨ ਕਰਨ ਵਿਚ ਕੋਈ ਜਤਨ ਨਹੀਂ ਕੀਤਾ।

*ਯਥਾ-* ਜਬ ਉਦਕਰਖ ਕਰਾ ਕਰਤਾਰਾ॥ ਪ੍ਰਜਾ ਧਰਤ ਤਬ ਦੇਹ ਅਪਾਰਾ॥ *(ਦਸਮ ਗ੍ਰੰਥ)*

*ਤਥਾ-* ਤਦੀਖਿਅਤ ਬਹੁ ਸ਼ਜਾਮ ਪਰਜਾ ਯੇਯ॥ *(ਸੁਰਤੀ)*

*ਪ੍ਰਸ਼ਨ:-* ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? *ਗੁਰ ਉੱਤਰ:-*

## ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ॥

ਹੇ ਭਾਈ ! ਗੁਰਾਂ ਦੁਆਰੇ ਮਾਣਕ=ਸ੍ਰਵਨ, ਮਨਨ, ਨਿਧਿਆਸਣ, ਮੋਤੀ=ਸੁੱਧਤਾ, ਰਤਨ=ਵੈਰਾਗ, ਲਾਲ=ਪ੍ਰੇਮ, ਜਵਾਹਰ=ਗਿਆਨ, ਇਤਿਆਦੀ ਸ਼ੁਭ ਗੁਣਾਂ ਨੂੰ ਚੁਣ ਲੈਣਾ ਕਰ ਤਾਂ ਪਰਮੇਸ਼ਰ ਦੀ ਪ੍ਰਾਪਤੀ ਰੂਪ ਆਤਮ ਵਸਤੂ ਪ੍ਰਾਪਤ ਹੁੰਦੀ ਹੈ।

## ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ॥

ਗਰੰਥਾਂ ਨੂੰ ਪੜ੍ਹ ਪੜ੍ਹਾ ਕੇ ਗੁਰਾਂ ਤੋਂ ਬੂਝੇ, ਫਿਰ ਉਨ੍ਹਾਂ ਦੇ ਉਪਦੇਸ਼ ਨੂੰ ਸਮਝੇ ਤਾਂ ਸਾਰਿਆਂ ਦੇ ਅੰਤਿ=ਅੰਦਰ, ਨਿਰੰਤਰਿ=ਇੱਕ ਰਸ ਸੱਚਾ ਪਰਮੇਸ਼ਰ ਸੁੱਝ ਔਂਦਾ ਹੈ।

## ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ॥੨॥

ਗੁਰਮੁਖਿ=ਗੁਰਾਂ ਦੁਆਰੇ ਸੱਚ ਨਾਮ ਨੂੰ ਸੰਮਾਲੇ, ਤਾਂ ਅਪੁਣਾ ਆਪ ਰੂਪ ਪਰਮੇਸ਼ਰ ਨੂੰ ਦੇਖ ਲੈਂਦਾ ਹੈ, ਵਾ:-ਗੁਰਾਂ ਦੁਆਰੇ ਸੱਚ ਨਾਮ ਨੂੰ ਸੰਮਾਲੇ, ਤਾਂ ਪ੍ਰਤੱਖ ਦੇਖਦਾ ਹੈ ਕਿ ਸੱਚੇ ਤੋਂ ਬਿਨਾਂ ਸਾਰਾ ਜਗਤ ਕੱਚਾ ਹੈ॥੨॥ ਹੁਣ ਧੱਧੇ ਅੱਖਰ ਦਾ ਸਿਧਾਂਤ ਦੱਸਦੇ ਹਨ:-

## ਧਧੈ ਧਰਮੁ ਧਰੇ ਧਰਮਾ ਪੁਰਿ ਗੁਣਕਾਰੀ ਮਨੁ ਧੀਰਾ॥

ਧੱਧੇ ਦੁਆਰਾ ਕਥਨ ਕਰਦੇ ਹਨ-ਧਰਮਾਂ ਕਰਕੇ ਪੂਰਨ ਤੇ ਗੁਣਾਂ ਦੇ ਕਾਰੀ=ਕਰਨ ਵਾਲਾ, ਵਾ:-ਗੁਣ ਜਿਸ ਦੇ ਕਾਰੀ=ਔਸ਼ਧੀ ਰੂਪ ਹਨ ਤੇ ਜੋ ਮਨ ਦਾ ਧੀਰਜ ਵਾਨ ਹੈ, ਉਸ ਪਰਮੇਸ਼ਰ ਪ੍ਰਾਪਤੀ ਦੇ ਧਰਮ ਨੂੰ ਧਾਰੇ ਤਾਂ ਇਹ ਜੀਵ ਵੀ ਧਰਮਾਂ ਕਰਕੇ ਪੂਰਨ ਤੇ ਸ਼ੁਭ ਗੁਣਾਂ ਦੇ ਧਾਰਨ ਕਰਨ ਵਾਲਾ ਅਤੇ ਮਨ ਦਾ ਧੀਰਜਵਾਨ ਹੋ ਜਾਂਦਾ ਹੈ।

*ਪ੍ਰਸ਼ਨ:-* ਤਰਨ ਦਾ ਕੋਈ ਸੁਖੈਨ ਉਪਾਅ ਦੱਸੋ? *ਉੱਤਰ:-*

## ਧਧੈ ਧੂਲਿ ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ॥

ਧੱਧੇ ਦੁਆਰਾ ਕਥਨ ਕਰਦੇ ਹਨ-ਮੁਖੀ ਸੰਤ ਜਨਾਂ ਦੇ ਚਰਨਾਂ ਦੀ ਧੂੜ ਮੱਥੇ ਉੱਪਰ ਪਵੇ, ਵਾ:-ਮੂੰਹ ਉੱਪਰ ਤੇ ਮੱਥੇ ਉੱਪਰ ਚਰਨ ਧੂੜੀ ਪਵੇ, ਤਾਂ ਮਨੂਰਾ=ਲੋਹਿ ਦੀ ਮੈਲਵੱਤ ਜੋ ਨਿਕੰਮੇ ਪੁਰਸ਼ ਸਨ, ਉਹ ਕੰਚਨ=ਸੋਨੇ ਵਾਂਙੂ ਸ਼ੁਧ ਤੇ ਕੀਮਤੀ ਹੋ ਜਾਂਦੇ ਹਨ।

## ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ॥

ਧਰਨੀ ਧਰ ਜੋ ਪਰਮਾਤਮਾ ਹੈ, ਅਜੋਨੀ=ਜੂਨੀਆਂ ਤੋਂ ਰਹਿਤ ਉਹ ਧੰਨਤਾ ਜੋਗ ਹੈ, ਉਸ ਦਾ ਤੋਲ ਵੀ ਪੂਰਾ ਤੇ ਬੋਲ ਵੀ ਸੱਚਾ ਹੈ, ਵਾ:-ਉਸ ਦਾ ਤੋਲ=ਵਿਚਾਰ ਵੀ ਸੱਚਾ ਹੈ ਤੇ ਅਵਤਾਰ ਧਾਰ ਕੇ ਜੋ ਬਚਨ ਬੋਲਦਾ ਹੈ ਉਹ ਪੂਰਾ ਹੈ।

*ਅਥਵਾ:-* ਧਰਨੀ ਧਰ ਜੋ ਆਪ ਅਜੋਨੀ ਪਰਮਾਤਮਾ ਹੈ, ਉਹ ਪਰਮੇਸ਼ਰ ਰੂਪੀ ਧਨ ਜਿਸ ਨੂੰ ਪ੍ਰਾਪਤ ਹੋਇਆ ਹੈ, ਉਸ ਦਾ ਤੋਲਿ=ਵਿਚਾਰ ਵੀ ਪੂਰਾ ਹੈ ਤੇ ਬੋਲ ਵੀ ਸੱਚਾ ਹੈ।

## ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ ॥ ੩ ॥

ਕਰਤੇ=ਪਰਮੇਸ਼ਰ ਦੀ ਮਰਯਾਦਾ ਨੂੰ ਕਰਤਾ ਆਪ ਹੀ ਜਾਣਦਾ ਹੈ, ਕੈ=*ਅਥਵਾ* (ਜਾਂ) ਉਸ ਦਾ ਸਰੂਪ ਜੋ ਗੁਰੂ ਜੀ ਹਨ, ਉਹ ਉਸ ਮਰਯਾਦਾ ਨੂੰ ਜਾਣਦੇ ਹਨ॥ ੩ ॥

## ਗਿਆਨੁ ਗਵਾਇਆ ਦੂਜਾ ਭਾਇਆ ਗਰਬਿ ਗਲੇ ਬਿਖੁ ਖਾਇਆ ॥

**ਪਹਿਲਾ ਅਰਥ:-** ਜਿਸ ਨੇ ਗਿਆਨ ਨੂੰ ਗੁਆ ਲਿਆ ਹੈ, ਉਸ ਨੂੰ ਦੂਜਾ ਭਾਅ ਭਾਇਆ ਹੈ, ਜਿਸ ਨੂੰ ਦ੍ਵੈਤ ਭਾਅ ਭਾਇਆ ਹੈ, ਉਹ ਗਰਬਿ=ਹੰਕਾਰ ਵਿਚ ਗਲਿਆ ਹੈ, ਜੋ ਹੰਕਾਰ ਵਿਚ ਗਲਿਆ ਹੈ, ਉਸ ਨੇ ਬਿਖ ਖਾਇਆ=ਵਿਸ਼ਿਆ ਨੂੰ ਧਾਰਿਆ ਹੈ।

**ਦੂਜਾ ਅਰਥ:-** ਜਿਸ ਨੂੰ ਦ੍ਵੈਤ ਭਾਅ ਭਾਇਆ ਹੈ, ਉਸ ਨੇ ਗਿਆਨ ਨੂੰ ਗੁਆ ਲਿਆ ਹੈ। ਜਿਸ ਨੇ ਵਿਸ਼ਿਆਂ ਨੂੰ ਖਾਧਾ ਹੈ, ਉਹ ਗਰਬਿ=ਹੰਕਾਰ ਵਿਚ ਗਲਿਆ ਹੈ।

**ਤੀਜਾ ਅਰਥ:-** ਜਾਂ ਵਿਸ਼ਿਆਂ ਰੂਪ ਜ਼ਹਿਰ ਨੂੰ ਖਾਇਆ ਤੇ ਦੂਜਾ ਭਾਅ ਭਾਇਆ ਤੇ ਗਿਆਨ ਗਵਾਇਆ ਤਾਂ ਮਾਤਾ ਦੇ ਗਰਬ ਵਿਚ ਗਲ ਗਏ।

## ਗੁਰ ਰਸੁ ਗੀਤ ਬਾਦ ਨਹੀ ਭਾਵੈ ਸੁਣੀਐ ਗਹਿਰ ਗੰਭੀਰੁ ਗਵਾਇਆ ॥

ਜਿਨ੍ਹਾਂ ਨੂੰ ਰਸੁ=ਪ੍ਰੇਮ ਪੂਰਬਕ ਗੁਰਾਂ ਦਾ ਗੀਤ=ਉਪਦੇਸ਼, ਬਾਦ=ਕਥਨ ਕੀਤਾ ਹੋਇਆ ਸੁਣਿਆ ਨਹੀਂ ਭਾਉਂਦਾ, *ਅਥਵਾ:-* ਜਿਨ੍ਹਾਂ ਨੂੰ ਰਸੁ=ਪ੍ਰੇਮ ਪੂਰਬਕ ਗੁਰਾਂ ਦਾ ਗੀਤ=ਜਸ ਸੁਣਿਆ ਨਹੀਂ ਭਾਉਂਦਾ ਤੇ ਬਾਦ=ਝਗੜੇ ਕਰਨੇ ਭਾਂਵਦੇ ਹਨ, ਉਹਨਾਂ ਨੇ ਗਹਿਰ ਗੰਭੀਰ ਪਰਮਾਤਮਾ ਨੂੰ ਗੁਆ ਲਿਆ ਹੈ।

## ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ ਮਨਿ ਤਨਿ ਸਾਚੁ ਸੁਖਾਇਆ ॥

ਗੁਰਾਂ ਨੇ ਸੱਚਾ ਉਪਦੇਸ਼ ਕਿਹਾ, ਤਾਂ ਮਨ, ਤਨ ਵਿਚ ਸੱਚ ਨਾਮ ਸੁਖਾਇਆ, ਜਾਂ ਮਨ ਤਨ ਵਿਚ ਸੱਚ ਨਾਮ ਸੁਖਾ ਗਿਆ ਤਾਂ ਬ੍ਰਹਮਾ ਨੰਦ ਰੂਪੀ ਅੰਮ੍ਰਿਤ ਲੈ ਲਿਆ। ਉਨ੍ਹਾਂ ਨੂੰ ਫਿਰ ਇਹ ਪ੍ਰਤੀਤ ਹੁੰਦਾ ਹੈ।

## ਆਪੇ ਗੁਰਮੁਖਿ ਆਪੇ ਦੇਵੈ ਆਪੇ ਅੰਮ੍ਰਿਤੁ ਪੀਆਇਆ ॥ ੪ ॥

ਕਿ ਉਹ ਪਰਮੇਸ਼ਰ ਆਪ ਹੀ ਮੁਖੀ ਗੁਰੂ ਰੂਪ ਹੋ ਕੇ ਆਪ ਹੀ ਨਾਮ ਅੰਮ੍ਰਿਤ ਦੇਂਦਾ ਹੈ ਅਤੇ ਆਪ ਹੀ ਜਗਿਆਸੂ ਰੂਪ ਹੋ ਕੇ ਉਸ ਨਾਮ ਅੰਮ੍ਰਿਤ ਦੇ ਪੀਣੇ ਵਿਖੇ ਆਉਂਦਾ ਹੈ॥ ੪ ॥

## ਏਕੋ ਏਕੁ ਕਹੈ ਸਭੁ ਕੋਈ ਹਉਮੈ ਗਰਬੁ ਵਿਆਪੈ ॥

ਕਹਿਣ ਨੂੰ ਤਾਂ ਸਭ ਕੋਈ ਇੱਕੋ ਇੱਕ ਵਾਹਿਗੁਰੂ ਨੂੰ ਕਹਿੰਦਾ ਹੈ? ਪਰ ਤਰਦਾ ਇਸ ਕਰਕੇ ਨਹੀਂ, ਜੋ ਹਉਮੈ ਅਤੇ ਗਰਬੁ=ਹੰਕਾਰ ਵਿਖੇ ਵਿਆਪ ਰਹੇ ਹਨ।

*ਪ੍ਰਸ਼ਨ-* ਸਰੂਪ ਨੂੰ ਕਿਵੇਂ ਪਛਾਣੇ? *ਉੱਤਰ-*

## ਅੰਤਰਿ ਬਾਹਰਿ ਏਕੁ ਪਛਾਣੈ ਇਉ ਘਰੁ ਮਹਲੁ ਸਿਞਾਪੈ ॥

ਜੇ ਕੋਈ ਸੱਚੀ ਮੁਚੀ ਸਰੀਰ ਦੇ ਅੰਦਰ ਬਾਹਰ, ਤਥਾ ਬ੍ਰਹਿਮਾਂਡ ਦੇ ਅੰਦਰ ਬਾਹਰ ਉਸ ਇੱਕ ਨੂੰ ਪਛਾਣ

ਲੇਵੇ, ਤਾਂ ਇਸ ਵਜ੍ਹਾ ਸੇ ਅੰਤਹ ਕਰਨ ਰੂਪੀ ਘਰ ਵਿਚ ਮਹਲੁ=ਸਰੂਪ ਨੂੰ ਸਿਆਣ ਲੈਂਦਾ ਹੈ।

**ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ॥**

ਉਹ ਪ੍ਰਭੂ ਨੇੜੇ ਹੈ, ਉਸ ਹਰੀ ਪ੍ਰਭੂ ਨੂੰ ਦੂਰ ਨ ਜਾਣੋ, ਸਾਰੀ ਸ੍ਰਿਸ਼ਟੀ ਵਿਚ ਇੱਕ ਓਹੋ ਹਰੀ ਹੈ।

**ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ॥ ੫॥**

ਉਸ ਇੱਕ ਓਅੰਕਾਰ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ, ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਸਾਰਿਆਂ ਵਿਚ ਇੱਕ ਉਹੋ ਸਮਾਅ ਰਿਹਾ ਹੈ।

*ਅਥਵਾ:-* ਜੋ ਮਨੁੱਖ ਨਾਮ ਜਪਦਾ ਹੈ, ਉਹ ਇੱਕ ਵਿਚ ਸਮਾਅ ਜਾਂਦਾ ਹੈ॥ ੫॥

**ਇਸੁ ਕਰਤੇ ਕਉ ਕਿਉ ਗਹਿ ਰਾਖਉ ਅਫਰਿਓ ਤੁਲਿਓ ਨ ਜਾਈ॥**

ਪਰ ਤੁਸੀਂ ਇਸ ਕਰਤੇ ਪਰਮਾਤਮਾ ਨੂੰ ਕਿਸ ਪ੍ਰਕਾਰ ਫੜ ਕੇ ਰੱਖੋਗੇ, ਕਿਉਂਕਿ ਦੋ ਬੜੀਆਂ ਭਾਰੀਆਂ ਮੁਸ਼ਕਲਾਂ ਹਨ। ਇੱਕ ਤਾਂ ਇਹ ਹੈ ਓਹ ਪਰਮਾਤਮਾ ਅਫਰਿਓ=ਅਫੜ ਹੈ, ਫੜਿਆ ਨਹੀਂ ਜਾ ਸਕਦਾ, ਕਿਉਂਕਿ ਕਿਸੇ ਇੰਦਰੇ ਦਾ ਵਿਸ਼ਾ ਨਹੀਂ। ਪੁਨਾ, ਓਹ ਤੋਲਿਆ ਨਹੀਂ ਜਾਂਦਾ, *ਅਥਵਾ:-* ਵਿਚਾਰਿਆਂ ਜਾਂਦਾ।

*ਅਥਵਾ:-*ਇਸ ਕਰਤੇ ਭੋਗਤੇ ਮਨ ਨੂੰ ਕਿਸ ਵਜ੍ਹਾ ਸੇ ਫੜ ਰੱਖੋਗੇ, ਕਿਉਂਕਿ ਇਹ ਮਨ ਅਫਰਿਉ=ਆਫਰਿਆ ਹੋਇਆ ਭਾਵ ਹੰਕਾਰੀ ਹੈ ਅਤੇ ਤੋਲਿਆ ਨਹੀਂ ਜਾਂਦਾ, ਕਿਉਂਕਿ ਖਿਨ ਤੋਲਾ ਖਿਨ ਮਾਸਾ ਹੋ ਜਾਂਦਾ ਹੈ।

**ਮਾਇਆ ਕੇ ਦੇਵਾਨੇ ਪ੍ਰਾਣੀ ਝੂਠਿ ਠਗਉਰੀ ਪਾਈ॥**

ਏਹ ਪ੍ਰਾਣੀ ਮਾਇਆ ਦੇ ਮਗਰ ਲੱਗ ਕੇ ਦੇਵਾਨੇ=ਝੱਲੇ ਹੋ ਰਹੇ ਹਨ, ਇਨ੍ਹਾਂ ਉੱਤੇ ਮਾਇਆ ਨੇ ਝੂਠੀ ਹੀ ਮੋਹ ਰੂਪ ਠੱਗਬੂਟੀ ਪਾਈ ਹੋਈ ਹੈ।

**ਲਬਿ ਲੋਭਿ ਮੁਹਤਾਜਿ ਵਿਗੂਤੇ ਇਬ ਤਬ ਫਿਰਿ ਪਛੁਤਾਈ॥**

ਲਬਿ=ਪਦਾਰਥਾਂ ਦੇ ਖਾਣ ਵਿਖੇ, ਲੋਭ=ਪਦਾਰਥਾਂ ਦੇ ਇਕੱਤ੍ਰ ਕਰਨ ਵਿਖੇ, ਪੁਨਾ ਪਰਾਏ ਦੀ ਮੁਹਤਾਜਿ=ਮੁਥਾਜੀ (ਅਧੀਨਗੀ) ਵਿਚ ਵਿਗੂਤੇ=ਖਰਾਬ ਹੋ ਰਹੇ ਹਨ, ਇਬ=ਇਸ ਲੋਕ ਵਿਚ, ਤਬ=ਅੰਤ ਨੂੰ ਪ੍ਰਲੋਕ ਵਿਖੇ ਫਿਰ ਪਛਤਾਪ ਕਰਦੇ ਹਨ।

**ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ॥ ੬॥**

ਇੱਕ ਪਰਮੇਸ਼ਰ ਨੂੰ ਸੇਵੇ ਤਾਂ ਉਸ ਦੀ ਗਤਿ ਮਿਤਿ=ਪ੍ਰਾਪਤੀ ਦੀ ਮਰਯਾਦਾ ਨੂੰ ਪਾਂਵਦਾ ਹੈ ਅਤੇ ਉਸ ਦਾ ਆਉਣਾ ਜਾਣਾ ਭਾਵ ਜੰਮਨਾਂ ਮਰਨਾ ਰਹਿ ਜਾਂਦਾ ਹੈ॥ ੬॥

ਹੁਣ ਪਰਮਾਤਮਾ ਨੂੰ ਸਰਬ ਰੂਪ ਵਰਨਣ ਕਰਦੇ ਹਨ।

**ਏਕੁ ਅਚਾਰੁ ਰੰਗੁ ਇਕੁ ਰੂਪੁ॥ ਪਉਣ ਪਾਣੀ ਅਗਨੀ ਅਸ ਰੂਪੁ॥**

ਇੱਕ ਪਰਮਾਤਮਾ ਹੀ ਅਚਾਰੁ=ਸਰੇਸ਼ਟ ਕਰਤੱਬ ਤੇ ਸਰਬ ਰੰਗ ਰੂਪ ਹੋ ਰਿਹਾ ਹੈ। ਇੱਕ ਪਰਮਾਤਮਾ ਹੀ ਪਉਣ, ਪਾਣੀ, ਅਗਨੀ ਐਸੇ ਰੂਪ ਹੋ ਰਿਹਾ ਹੈ, *ਵਾ:-*ਇੱਕ ਪਰਮੇਸ਼ਰ ਦੀ ਪ੍ਰਾਪਤੀ ਦੇ ਸਰੇਸ਼ਟ ਕਰਤਬਜ ਨੂੰ ਕਰੇ, ਇੱਕ ਵਿਚ ਰੰਗੁ=ਪ੍ਰੇਮ ਕਰੇ ਅਤੇ ਇੱਕ ਦੇ ਹੀ ਸਫ਼ਾਈ ਰੂਪੀ ਰੂਪ ਨੂੰ ਗ੍ਰਹਿਣ ਕਰੇ। ਪੁਨਾ, ਇੱਕ ਦੀ ਪ੍ਰਾਪਤੀ

ਵਾਸਤੇ ਪਉਣ=ਪ੍ਰਾਣਾਯਾਮ ਨੂੰ ਕਰੇ, ਤਥਾ ਵਾਸ਼ਨਾ ਦਾ ਤਿਆਗ ਕਰੇ, ਪੁਨਾ ਪੱਖਾ ਫੇਰਨਾ ਕਰੇ। ਪਾਣੀ=ਪਦਾਰਥਾਂ ਦਾ ਤਿਆਗ ਕਰੇ, ਵਾ ਜਲਧਾਰਾ ਸਹਾਰਨਾ ਕਰੇ, ਵਾ ਜਲ ਪਿਲਾਣਾ ਕਰੋ, ਤਥਾ ਨਾਮ ਜਲ ਕੋ ਗ੍ਰਹਿਣ ਕਰੇ। ਅਗਨੀ=ਤ੍ਰਿਸ਼ਨਾ ਅਗਨੀ ਦਾ ਤਿਆਗ ਕਰੇ, ਤਥਾ ਬ੍ਰਹਮ ਦ੍ਰਿਸ਼ਟੀ ਰੂਪ ਅਗਨੀ ਨੂੰ ਗ੍ਰਹਿਣ ਕਰੇ, ਵਾ ਅੱਗ ਬਾਲ ਕੇ ਸੰਤਾਂ ਨੂੰ ਸੇਕਾਵੇ। ਵਾ ਅਗਨੀ ਬਾਲ ਕੇ ਪੰਜ ਧੂਣੀਆਂ ਤਪਨਾ ਕਰੇ।

*ਅਥਵਾ:-* ਪਉਣ ਪਾਣੀ ਅਗਨੀ=ਰਜੋਗੁਣ, ਸਤੋਗੁਣ, ਤਮੋਗੁਣ ਇਨ੍ਹਾਂ ਦਾ ਅਭਾਵ ਕਰੇ, ਤਾਂ ਇਹ ਜੀਵ ਬ੍ਰਹਮ ਰੂਪ ਹੋ ਜਾਂਦਾ ਅਸ=ਹੈ।

**ਏਕੋ ਭਵਰੁ ਭਵੈ ਤਿਹੁ ਲੋਇ॥ ਏਕੋ ਬੂਝੈ ਸੂਝੈ ਪਤਿ ਹੋਇ॥**

ਇੱਕ ਪਰਮਾਤਮਾ ਹੀ ਜੀਵ ਰੂਪ ਭੌਰਾ ਹੋ ਕੇ ਤਿੰਨਾਂ ਲੋਕਾਂ ਵਿਚ ਭਵੇ=ਫਿਰ ਰਿਹਾ ਹੈ, ਵਾ:-ਇੱਕ ਚੇਤਨ ਦੇਵ ਰੂਪ ਭੌਰਾ ਤਿੰਨਾਂ ਲੋਕਾਂ ਵਿਚ ਫਿਰ ਰਿਹਾ ਹੈ।

ਗੁਰਾਂ ਪਾਸੋਂ ਇੱਕ ਨੂੰ ਬੁੱਝੇ ਤਾਂ ਪਰਮਾਤਮਾ ਸੁੱਝਦਾ ਹੈ, ਤਾਂ ਹੀ ਇਸ ਦੀ ਪਤ ਅਬਰੋ ਹੁੰਦੀ ਹੈ।

**ਗਿਆਨੁ ਧਿਆਨੁ ਲੇ ਸਮਸਰਿ ਰਹੈ॥ ਗੁਰਮੁਖਿ ਏਕੁ ਵਿਰਲਾ ਕੋ ਲਹੈ॥**

ਕੋਈ ਇੱਕ ਵਿਰਲਾ ਹੀ ਗੁਰਮੁਖ ਮੁਖੀ ਗੁਰਾਂ ਦੇ ਧਿਆਨ ਨੂੰ ਲੈ ਕੇ ਤੇ ਸਰੂਪ ਗਿਆਨ ਨੂੰ ਲੈ ਕੇ ਸਮਦ੍ਰਿਸ਼ਟੀ ਹੋ ਰਹਿੰਦਾ ਹੈ।

**ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ॥ ਗੁਰੂ ਦੁਆਰੈ ਆਖਿ ਸੁਣਾਏ॥ ੭॥**

ਪ੍ਰੰਤੂ ਜਿਸ ਨੂੰ ਪਰਮੇਸ਼ਰ ਇਹ ਦਾਤ ਦੇਂਦਾ ਹੈ, ਉਹ ਪੁਰਸ਼ ਉਸ ਦੀ ਕਿਰਪਾ 'ਤੇ ਸੁਖ ਪਾਂਵਦਾ ਹੈ। ਪਰ ਇਹ ਉਪਦੇਸ਼ ਉਸ ਨੂੰ ਪਰਮੇਸ਼ਰ ਗੁਰਾਂ ਦੁਆਰੇ ਆਖ ਕੇ ਸੁਣਾਉਂਦਾ ਹੈ॥ ੭॥

**ਊਰਮ ਧੂਰਮ ਜੋਤਿ ਉਜਾਲਾ॥ ਤੀਨਿ ਭਵਣ ਮਹਿ ਗੁਰ ਗੋਪਾਲਾ॥**

ਊਰਮ=ਪ੍ਰਿਥਵੀ, ਧੂਰਮ=ਅਕਾਸ਼, ਵਾ ਧੂਰਮ=ਪ੍ਰਿਥਵੀ ਤੇ ਊਰਮ=ਅਕਾਸ਼ ਮੇ ਜੋਤੀ ਪਰਮਾਤਮਾ ਦਾ ਉਜਾਲਾ=ਪ੍ਰਕਾਸ਼ ਹੋ ਰਿਹਾ ਹੈ। ਤੀਜਾ ਭਵਨ ਜੋ ਪਤਾਲ ਹੈ, ਉਸ ਵਿਚ ਗੁਰ=ਚੇਤਨ ਗੋਪਾਲ ਦਾ ਪ੍ਰਕਾਸ਼ ਹੈ।

*ਪ੍ਰਸ਼ਨ:-* ਤਿੰਨਾਂ ਭਵਨਾਂ ਵਿਖੇ ਜਿਸ ਜੋਤੀ ਦਾ ਪ੍ਰਕਾਸ਼ ਹੈ, ਪ੍ਰੰਤੂ ਤੁਹਾਡੇ ਅਸਾਡੇ ਹਿਰਦੇ ਵਿਚ ਤਾਂ ਨਹੀਂ ਹੋਵੇਗਾ?

*ਉੱਤਰ:-* ਤਿੰਨਾਂ ਭਵਨਾਂ ਵਿਖੇ ਜਿਸ ਜੋਤੀ ਦਾ ਪ੍ਰਕਾਸ਼ ਹੋ ਰਿਹਾ ਹੈ, ਯਦੀ ਗੁਰਾਂ ਦੁਆਰੇ ਉਸ ਗੋਪਾਲ ਦਾ ਨਾਮ ਜਪਿਆ ਤਾਂ ਪਰਮਾਤਮਾ ਨੂੰ ਊਰਮ=ਊਰ ਮਧੂ ਰਮ=ਹਿਰਦੇ ਦੇ ਵਿਚ ਰਮਿਆ ਹੋਇਆ ਨਿਸਚੇ ਕੀਤਾ। ਭਾਵ, ਸਮਸਟੀ ਵਿਅੱਸਟੀ ਰੂਪ ਓਹੀ ਹੋ ਰਿਹਾ ਹੈ।

**ਊਗਵਿਆ ਅਸ ਰੂਪੁ ਦਿਖਾਵੈ॥ ਕਰਿ ਕਿਰਪਾ ਅਪੁਨੈ ਘਰਿ ਆਵੈ॥**

ਜਦ ਬੱਦਲ ਕਿਰਪਾ ਕਰਕੇ ਅਪਣੇ ਘਰ ਅਕਾਸ਼ ਵਿਚ ਆਉਂਦਾ ਹੈ, ਤਾਂ ਉਗਵਿਆ=ਪਰਗਟ ਹੋ ਕੇ ਅਪਣਾ ਜੋ ਰੂਪ ਅਸ=ਹੈ ਉਸ ਨੂੰ ਵਿਖਾਂਦਾ ਹੈ।

**ਊਨਵਿ ਬਰਸੈ ਨੀਝਰ ਧਾਰਾ॥ ਊਤਮ ਸਬਦਿ ਸਵਾਰਣਹਾਰਾ॥**

ਤੇ ਊਨਵਿ=ਝੁਕ ਕਰਕੇ ਨੀਝਰ=ਇੱਕ ਰਸ ਜਲ ਦੀ ਧਾਰਾ ਵਰਸਦਾ ਹੈ। ਉਹ ਉੱਤਮ ਸਬਦਿ=ਜਲ

ਖੇਤੀਆਂ ਦੇ ਸਵਾਰਨ ਵਾਲਾ ਹੁੰਦਾ ਹੈ। ਏਸੇ ਤਰ੍ਹਾਂ ਜਿਸ ਵੇਲੇ ਗੁਰੂ ਰੂਪ ਬੱਦਲ ਕਿਰਪਾ ਕਰਕੇ ਅਪਣੇ ਸਤਿਸੰਗ ਘਰ ਵਿਚ ਆਉਂਦੇ ਹਨ। ਤਦ ਉਗਵਿਆ=ਪਰਗਟ ਹੋ ਕੇ ਅਪਣਾ ਜੋ ਸੁੰਦਰ ਸਰੂਪ ਹੈ, ਉਸ ਨੂੰ ਗੱਦੀ ਉੱਪਰ ਬੈਠ ਕੇ ਵਿਖਾਉਂਦੇ ਹਨ। ਫਿਰ ਊਨਵਿ=ਝੁਕ ਕੇ ਭਾਵ ਅਤਿਅੰਤ ਕਿਰਪਾਲੂ ਹੋ ਕੇ ਨੀਝਰ=ਇੱਕ ਰਸ ਉਪਦੇਸ਼ ਜਲ ਦੀ ਧਾਰਾ ਨੂੰ ਵਰਸਦੇ ਹਨ। ਉਹ ਉੱਤਮ ਸਬਦਿ=ਉਪਦੇਸ਼ ਰੂਪੀ ਜਲ ਜਗਿਆਸੂ ਦੇ ਅੰਤਹ ਕਰਨ ਨੂੰ ਸਵਾਰਨ ਵਾਲਾ ਹੈ।

## ਇਸੁ ਏਕੇ ਕਾ ਜਾਣੈ ਭੇਉ ॥ ਆਪੇ ਕਰਤਾ ਆਪੇ ਦੇਉ ॥ ੮ ॥

ਇਸ ਆਤਮਾ ਅਭਿੰਨ ਇੱਕ ਪਰਮਾਤਮਾ ਦਾ ਜੋ ਪੁਰਸ਼ ਭੇਦ ਜਾਨਣਾ ਹੈ। ਉਹ ਆਪੇ ਆਪ ਕਰਤੇ ਦੇਉ ਦਾ ਸਰੂਪ ਹੋਇਆ ਹੈ। *ਅਥਵਾ:-* ਉਹ ਐਸੇ ਨਿਸਚੇ ਕਰਦਾ ਹੈ ਕਿ ਉਹ ਪਰਮਾਤਮਾ ਆਪ ਹੀ ਸਭ ਦੀ ਉਤਪਤੀ ਕਰਨ ਵਾਲਾ ਹੈ ਅਤੇ ਆਪ ਹੀ ਖਾਣ ਪੀਣ ਦੇਣ ਵਾਲਾ ਹੈ। *ਵਾ:-*ਉਹ ਆਪ ਹੀ ਕਰਤਾ=ਸਰਗੁਣ ਰੂਪ ਹੋ ਰਿਹਾ ਹੈ, ਆਪ ਹੀ ਦੇਉ=ਨ੍ਰਿਗੁਣ ਰੂਪ ਹੋ ਰਿਹਾ ਹੈ॥ ੮॥

## ਉਗਵੈ ਸੂਰੁ ਅਸੁਰ ਸੰਘਾਰੈ ॥ ਊਚਉ ਦੇਖਿ ਸਬਦਿ ਬੀਚਾਰੈ ॥

ਦੈਂਤ ਸੂਰਜ ਨੂੰ ਉਦੇ ਨਹੀਂ ਹੋਣ ਦੇਂਦੇ ਕਿਉਂਕਿ ਉਨ੍ਹਾਂ ਦਾ ਤਾਤ ਪਰਜ ਇਹ ਹੈ ਕਿ ਨਾ ਸੂਰਜ ਉਦੇ ਹੋਵੇ, ਤੇ ਨਾ ਹੀ ਜਗਤ ਦੀ ਮਰਯਾਦਾ ਚਲੇ, ਨਾ ਹੀ ਕੋਈ ਅਹੂਤੀਆਂ ਦੇਵੇ, ਦੇਵਤੇ ਭੁੱਖੇ ਮਰ ਜਾਵਣ।

ਪਰੰਤੂ ਜਗਤ ਦੀ ਮਰਯਾਦਾ ਕਾਇਮ ਰੱਖਣ ਵਾਸਤੇ ਜਦ ਵੀ ਸੂਰਜ ਉਦੇ ਹੁੰਦਾ ਹੈ ਤਾਂ ਰੋਜ਼ ਹੀ ਚੌਦਾਂ ਹਜ਼ਾਰ ਦੈਂਤਾਂ ਨੂੰ ਸੰਘਾਰੈ=ਮਾਰ ਕੇ ਚੜ੍ਹਦਾ ਹੈ ਤਾਂ ਫਿਰ ਉਚੇ ਅਕਾਸ਼ ਵਿਚ ਦਿਖਾਈ ਦੇਂਦਾ ਹੈ।

*ਪ੍ਰਸ਼ਨ:-* ਇਸ ਗੱਲ ਨੂੰ ਕੌਣ ਕਹਿੰਦਾ ਹੈ?

*ਉੱਤਰ:-* ਇਸ ਵਿਚਾਰ ਨੂੰ ਸਬਦਿ=ਬੇਦ ਕਥਨ ਕਰਦਾ ਹੈ, ਇਸੀ ਪ੍ਰਕਾਰ ਗੁਰ ਉਪਦੇਸ਼ ਦੇ ਵੀਚਾਰ ਦੁਆਰਾ ਅਸੁਰ ਸੰਘਾਰੇ=ਚੌਦਾਂ ਦੈਂਤਾਂ ਦਾ ਦਸ ਇੰਦ੍ਰੀਏ ਮਨ, ਬੁਧ, ਚਿਤ, ਹੰਕਾਰ ਦਾ ਅਭਾਵ ਕਰੇ, ਤਾਂ ਬ੍ਰਹਮ ਗਿਆਨ ਰੂਪੀ ਸੂਰਜ ਉਦੇ ਹੁੰਦਾ ਹੈ ਜਾਂ ਗਿਆਨ ਰੂਪੀ ਸੂਰਜ ਉਦੇ ਹੋਵੇ ਤਾਂ ਸਾਰਿਆਂ ਸੇ ਉਚਾ ਜੋ ਪਰਮਾਤਮਾ ਹੈ, ਉਸ ਨੂੰ ਦੇਖ ਲੈਂਦਾ ਹੈ।

ਇਨ੍ਹਾਂ ਅੱਖਰਾਂ ਦੀ ਦੂਜੀ ਲਵੰਤਾ ਐਸੇ ਭੀ ਕਰਦੇ ਹਨ ਕਿ, ਦਸ ਇੰਦ੍ਰੀਏ, ਮਨ, ਬੁਧ, ਚਿਤ, ਹੰਕਾਰ ਇਨ੍ਹਾਂ ਚੌਦਾਂ ਦੈਂਤਾਂ ਨੂੰ ਮਾਰੇ ਤਾਂ ਗਿਆਨ ਰੂਪੀ ਸੂਰਜ ਉਦੇ ਹੁੰਦਾ ਹੈ। ਵਿਚਾਰਨਾ ਕਰੋ ਤਦ ਸਾਰਿਆਂ ਸੇ ਉਚਾ ਜੋ ਸਬਦਿ=ਬ੍ਰਹਮ ਹੈ ਉਸ ਨੂੰ ਦੇਖਦਾ ਹੈ।

## ਊਪਰਿ ਆਦਿ ਅੰਤਿ ਤਿਹੁ ਲੋਇ ॥ ਆਪੇ ਕਰੈ ਕਥੈ ਸੁਣੈ ਸੋਇ ॥

ਆਦਿ ਅੰਤਿ=ਸਦਾ ਸਦਾ ਉਹ ਪਰਮੇਸ਼ਰ (ਤਿਹੁ ਲੋਇ) ਤਿੰਨਾਂ ਲੋਕਾਂ ਸੇ ਉਪਰ ਹੈ। ਉਹ ਪਰਮੇਸ਼ਰ ਆਪ ਹੀ ਗੁਰੂ ਰੂਪ ਹੋ ਕੇ ਕਥਨ ਕਰਦਾ ਹੈ, ਆਪ ਹੀ ਜਗਿਆਸੂ ਰੂਪ ਹੋ ਕੇ ਸੁਣਦਾ ਹੈ।

[ਪੰਨਾ ੯੩੧]

## ਓਹੁ ਬਿਧਾਤਾ ਮਨੁ ਤਨੁ ਦੇਇ ॥ ਓਹੁ ਬਿਧਾਤਾ ਮਨਿ ਮੁਖਿ ਸੋਇ ॥

ਉਹ ਬਿਧਾਤਾ=ਫਲਬਰ ਦਾਤਾ ਪਰਮਾਤਮਾ ਮਨ ਅਤੇ ਤਨ ਦਾ ਦਾਤਾ ਹੈ। ਉਹ ਬਿਧਾਤਾ=ਪਰਮਾਤਮਾ ਮਨ ਵਿਚ ਤੇ ਮੁਖ ਵਿਚ ਵਿਆਪਕ ਹੈ। *ਪ੍ਰਸ਼ਨ-* ਜੀਵ ਨੂੰ ਕੀ ਕਰਤੱਬ ਕਰਨਾ ਜੋਗ ਹੈ? *ਉੱਤਰ:-* ਉਸ

ਬਿਧਾਤੇ ਨੂੰ ਅਪੁਣਾ ਮਨ, ਤਨ ਅਰਪ ਦੇਣਾ ਕਰੇ। ਉਸ ਵਿਧਾਤੇ ਨੂੰ ਮਨ ਅਤੇ ਮੂੰਹ ਵਿਚ ਵਸਾਣਾ ਕਰੇ।

**ਪ੍ਰਭੁ ਜਗਜੀਵਨੁ ਅਵਰੁ ਨ ਕੋਇ॥ ਨਾਨਕ ਨਾਮਿ ਰਤੇ ਪਤਿ ਹੋਇ॥ ੯॥**

ਉਹ ਪ੍ਰਭੂ ਜਗਤ ਦਾ ਜੀਵਨ ਰੂਪ ਹੈ, ਉਸ ਤੋਂ ਬਿਨਾਂ ਹੋਰ ਕੋਈ ਨਹੀਂ। ਸਤਿਗੁਰ ਦੇਵ ਜੀ ਕਥਨ ਕਰਦੇ ਹਨ-ਉਸ ਦੇ ਨਾਮ ਵਿਚ ਤਦਾਕਾਰ ਹੋਣ ਨਾਲ ਪਤੀ ਦੀ ਪ੍ਰਾਪਤੀ, ਵਾ ਪਤ ਅਬਰੋ ਹੁੰਦੀ ਹੈ॥ ੯॥

**ਰਾਜਨ ਰਾਮ ਰਵੈ ਹਿਤਕਾਰਿ॥ ਰਣ ਮਹਿ ਲੂਝੈ ਮਨੂਆ ਮਾਰਿ॥**

ਰਾਜਨ=ਪ੍ਰਕਾਸ਼ ਰੂਪ ਰਾਮ ਨੂੰ ਹਿਤ+ਕਾਰਿ=ਪ੍ਰੇਮ ਕਰਕੇ, ਰਵੈ=ਉਚਾਰਨਾ ਕਰੇ।

ਕਾਮ ਆਦਿਕਾਂ ਦੇ ਰਣ ਵਿਚ ਲੂਝੈ=ਲੜ ਕੇ, ਮਨ ਰੂਪ ਸ਼ੱਤਰੂ ਨੂੰ ਮਾਰਨਾ ਕਰੇ।

**ਰਾਤਿ ਦਿਨੰਤਿ ਰਹੈ ਰੰਗਿ ਰਾਤਾ॥ ਤੀਨਿ ਭਵਨ ਜੁਗ ਚਾਰੇ ਜਾਤਾ॥**

ਫਿਰ ਰਾਤ ਦਿਨੇ ਵਾਹਿਗੁਰੂ ਦੇ ਪ੍ਰੇਮ ਵਿਚ ਰੱਤਾ ਰਹੇ। ਤਿੰਨਾਂ ਭਵਨਾਂ ਤੇ ਚਾਰੇ ਜੁਗਾਂ ਵਿਚ ਪਰਮੇਸ਼ਰ ਨੂੰ ਪੂਰਨ ਜਾਨਣਾ ਕਰੇ।

**ਜਿਨਿ ਜਾਤਾ ਸੋ ਤਿਸ ਹੀ ਜੇਹਾ॥ ਅਤਿ ਨਿਰਮਾਇਲੁ ਸੀਝਸਿ ਦੇਹਾ॥**

ਜਿਸ ਨੇ ਪਰਮੇਸਰ ਨੂੰ ਜਾਣ ਲਿਆ ਹੈ, ਉਹ ਉਸੇ ਵਰਗਾ ਹੀ ਹੈ। ਉਸ ਦਾ ਅੰਤਹਕਰਨ ਅਤੀਅੰਤ ਸ਼ੁੱਧ ਹੋ ਗਿਆ ਹੈ ਅਤੇ ਦੇਹ ਵਾਲਾ ਪਰਮੇਸ਼ਰ ਸੀਝਸਿ=ਪ੍ਰਗਟ ਹੋ ਆਇਆ ਹੈ, ਵਾ:-ਦੇਹ ਦੇ ਵਿਚ ਹੀ ਸੀਝਸਿ=ਕਲਿਆਣ ਹੋ ਗਿਆ ਹੈ।

**ਰਹਸੀ ਰਾਮੁ ਰਿਦੈ ਇਕ ਭਾਇ॥ ਅੰਤਰਿ ਸਬਦੁ ਸਾਚਿ ਲਿਵ ਲਾਇ॥੧੦॥**

ਅੰਨਵੇਂ ! ਸੱਚੇ ਗੁਰਾਂ ਦੇ ਸ਼ਬਦ ਅੰਦਰ ਲਿਵ ਲਗਾ ਕੇ ਹਿਰਦੇ ਦੇ ਭਾਇ=ਪ੍ਰੇਮ ਕਰਕੇ ਇੱਕ ਰਾਮ ਨਾਮ ਨੂੰ ਜਪੇ ਤਾਂ ਰਹਸੀ=ਆਨੰਦ ਹੁੰਦਾ ਹੈ॥ ੧੦॥

**ਰੋਸੁ ਨ ਕੀਜੈ ਅੰਮ੍ਰਿਤੁ ਪੀਜੈ ਰਹਣੁ ਨਹੀ ਸੰਸਾਰੇ॥**

ਹੇ ਭਾਈ ! ਗੁੱਸਾ ਨਾ ਕਰ, ਨਾਮ ਅੰਮ੍ਰਿਤ ਨੂੰ ਪੀਣਾ ਕਰ, ਕਿਉਂਕਿ ਸੰਸਾਰ ਵਿਚ ਸਦਾ ਕਿਸੀ ਨੇ ਨਹੀਂ ਰਹਿਣਾ।

**ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ॥**

ਹੋਰ ਕੀ ਕਹਿਣਾ ਹੈ ਰਾਜੇ, ਰਾਇ=ਟਿੱਕੇ, ਰੰਕ=ਕੰਗਾਲੇ ਗਰੀਬ ਕਿਸੇ ਨੇ ਭੀ ਨਹੀਂ ਰਹਿਣਾ, ਏਸੇ ਤਰ੍ਹਾਂ ਚਾਰੇ ਹੀ ਜੁਗਾਂ ਵਿਚ ਜੀਵ ਆਉਂਦੇ ਜਾਂਦੇ ਰਹਿੰਦੇ ਹਨ, ਵਾ:-ਚਾਰੇ ਜੁਗ ਵੀ ਔਣ ਜਾਣ ਵਾਲੇ ਹਨ।

**ਰਹਣ ਕਹਣ ਤੇ ਰਹੈ ਨ ਕੋਈ ਕਿਸੁ ਪਹਿ ਕਰਉ ਬਿਨੰਤੀ॥**

ਅਸਾਂ ਨੇ ਸੰਸਾਰ ਵਿਚ ਰਹਿਣਾ ਹੈ, ਐਸੇ ਕਹਿਣ ਨਾਲ ਰਹਿੰਦਾ ਕੋਈ ਨਹੀਂ। ਭਾਵ ਕਹਿੰਦੇ ਤਾਂ ਸਾਰੇ ਹਨ ਕਿ ਅਸਾਂ ਨੇ ਸੰਸਾਰ ਵਿਚ ਰਹਿਣਾ ਹੈ, ਪਰ ਰਹਿੰਦਾ ਕੋਈ ਨਹੀਂ, ਸਭ ਮਰ ਜਾਂਦੇ ਹਨ, ਇਸ 'ਤੇ ਮੈਂ ਕਿਸ ਦੇ ਪਾਸ ਬੇਨਤੀ ਕਰਾਂ। *ਅਥਵਾ:-* ਆਪਣੀ ਕਹਿਣੀ ਦੀ ਰਹਿਣੀ 'ਤੇ ਕੋਈ ਰਹਿੰਦਾ ਨਹੀਂ, ਇਸ ਲਈ ਮੈਂ ਕਿਸ ਦੇ ਪਾਸ ਬੇਨਤੀ ਕਰਾਂ।

## ਏਕੁ ਸਬਦੁ ਰਾਮ ਨਾਮ ਨਿਰੋਧਰੁ ਗੁਰੁ ਦੇਵੈ ਪਤਿ ਮਤੀ ॥ ੧੧ ॥

ਇੱਕ ਰਾਮ ਨਾਮ ਰੂਪੀ ਸ਼ਬਦ ਨਿਰ+ਉਧਰ=ਨਿਰਾ ਉਧਾਰ ਕਰਨ ਵਲਾ ਹੈ, ਵਾ:-ਨਿ=ਵਿਸ਼ੇਸ਼ ਕਰਕੇ ਉਧਾਰ ਕਰਨ ਵਾਲਾ ਹੈ, ਵਾ:-ਇੱਕ ਉਪਦੇਸ਼ ਦੁਆਰਾ ਨਿਰੋਧਰੁ=ਇੰਦ੍ਰੀਆਂ ਦੇ ਦਮਨ ਸਹਤ ਰਾਮ ਨਾਮ ਦਾ ਮੰਤ੍ਰ ਜੇ ਗੁਰੂ ਸਾਹਿਬ ਜੀ ਮੱਤੀ ਵਿਚ ਦੇ ਦੇਵਣ ਤਾਂ ਪਤ ਅਬਰੋ ਹੁੰਦੀ ਹੈ॥ ੧੧ ॥

## ਲਾਜ ਮਰੰਤੀ ਮਰਿ ਗਈ ਘੂਘਟੁ ਖੋਲਿ ਚਲੀ ॥

ਸੰਸਾਰਕ ਲੱਜਾ ਜੋ ਮਾਰਨੇ ਵਾਲੀ ਸੀ, ਉਹ ਜਿਸ ਵੇਲੇ ਮਰ ਗਈ ਤਾਂ ਲੋਕ ਮੁਹਲਾਜੇ ਰੂਪੀ ਘੁੰਡ ਨੂੰ ਖੋਹਲ ਕੇ ਪਿਆਰੇ ਵੱਲ ਟੁਰ ਪਈ।

## ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥

ਅਵਿੱਦਿਆ ਰੂਪੀ ਸੱਸ ਜੋ ਝੱਲਿਆਂ ਕਰਨ ਵਾਲੀ ਸੀ, ਉਹ ਆਪ ਹੀ ਦਿਵਾਨੀ=ਬਾਵਰੀ ਹੋ ਗਈ ਅਤੇ ਸਿਰ ਤੋਂ ਜਨਮ ਮਰਨ ਰੂਪ, ਵਾ:- ਅਸੁਰੀ ਸੰਪਦਾ ਰੂਪ ਸ਼ੰਕਾ ਟਲ ਗਈ।

## ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਅਨੰਦੁ ॥

ਜਿਸ ਵੇਲੇ ਪ੍ਰੇਮ ਵਿਚ ਬੁਲਾਈ ਗਈ, ਤਾਂ ਮਨ ਵਿਚ ਅਨੰਦ ਦਾਇਕ ਗੁਰਾਂ ਦਾ ਸਬਦੁ=ਉਪਦੇਸ਼ ਮਿਲਿਆ ਜਾਂ ਉਪਦੇਸ਼ ਮਿਲਿਆ ਤਾਂ ਰਲੀ ਸਿਉ=ਖੁਸ਼ੀਆਂ ਦੇ ਸਹਿਤ ਹੋ ਗਈ।

## ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ ॥ ੧੨ ॥

ਲਾਲਿ ਰਤਿ=ਪ੍ਰੇਮ ਵਿਚ ਰੱਤੀ ਹੋਈ, ਜਦ ਲਾਲੀ ਭਈ=ਦਾਸੀ ਹੋਈ, ਵਾ:-ਗਾਹੜੇ ਰੰਗ ਵਾਲੀ ਹੋਈ ਤਦ ਗੁਰਾਂ ਦੁਆਰੇ ਨਿਚਿੰਦੁ=ਨਿਸਚਿੰਤ ਹੋ ਗਈ॥ ੧੨ ॥

## ਲਾਹਾ ਨਾਮੁ ਰਤਨੁ ਜਪਿ ਸਾਰੁ ॥ ਲਬੁ ਲੋਭੁ ਬੁਰਾ ਅਹੰਕਾਰੁ ॥

ਰਤਨ ਰੂਪ ਨਾਮ ਦੇ ਜਪਣ ਕਰਕੇ ਸਰੁ=ਸ੍ਰੇਸ਼ਟ ਲਾਭ ਹੁੰਦਾ ਹੈ। ਲਬੁ, ਪਦਾਰਥਾਂ ਦੇ ਖਾਣ ਦਾ, ਲੋਭ, ਪਦਾਰਥਾਂ ਦੇ ਇਕੱਤ੍ਰ ਕਰਨ ਦਾ ਅਤੇ ਹੰਕਾਰ ਇਤ ਆਦੀ ਸਭ ਵਿਕਾਰ ਬੁਰੇ ਹਨ, ਵਾ:-ਇਨ੍ਹਾਂ ਵਿਕਾਰਾਂ ਕਰ ਕੇ ਜੀਵ ਬੁਰਾ ਹੋ ਰਿਹਾ ਹੈ।

## ਲਾੜੀ ਚਾੜੀ ਲਾਇਤਬਾਰੁ ॥ ਮਨਮੁਖੁ ਅੰਧਾ ਮੁਗਧੁ ਗਵਾਰੁ ॥

ਲਾੜੀ=ਇਸਤ੍ਰੀ ਵਿਚ ਲਗ ਕੇ ਇਹ ਮਨਮੁਖ ਅੰਧਾ ਹੋ ਰਿਹਾ ਹੈ, ਚਾੜੀ ਦੇ ਖੇਡ ਵਿਚ ਲੱਗ ਕੇ ਮੁਗਧ ਹੋ ਰਿਹਾ ਹੈ, ਲਾਇਤਬਾਰੁ=ਚੁਗਲੀਆਂ ਦੇ ਲਗਾਣ ਵਿਚ ਇਹ ਮਨਮੁਖ ਗਵਾਰ ਹੋ ਰਿਹਾ ਹੈ ! *ਅਥਵਾ:-* ਲਾੜੀ ਚਾੜੀ=ਨਿੰਦਿਆ, ਉਸਤਤੀ ਅਤੇ ਤਬਾਰੁ=ਚੁਗਲੀ ਦੇ ਲਗਾਣ ਵਿਚ ਇਹ ਜੀਵ ਤਤਪਰ ਹੋ ਰਿਹਾ ਹੈ। ਇਸੀ ਦੇ ਅੰਧਾ ਮਨਮੁਖ ਮੂਰਖ ਤੇ ਗਵਾਰ=ਚੰਡਾਲ ਹੋ ਰਿਹਾ ਹੈ, ਵਾ:-ਵਿਹਾਰਕ ਮੱਤਿ ਤੋਂ ਰਹਿਤ ਹੋਣ ਕਰਕੇ ਮਨਮੁਖ ਹੈ, ਗਿਆਨ ਵੈਰਾਗ ਰੂਪੀ ਨੇਤਰਾਂ ਤੋਂ ਰਹਿਤ ਹੋਣ ਕਰਕੇ ਅੰਧਾ ਹੈ, ਸ਼ਾਸਤ੍ਰ ਮਤਿ ਤੋਂ ਹੀਨ ਹੋਣ ਕਰਕੇ ਮੁਗਧ ਹੋ ਰਿਹਾ ਹੈ, ਪਰਮਾਰਥ ਮਤਿ ਤੋਂ ਹੀਣ ਹੋਣ ਕਰਕੇ ਗਵਾਰ ਹੋ ਰਿਹਾ ਹੈ।

## ਲਾਹੇ ਕਾਰਣਿ ਆਇਆ ਜਗਿ ॥ ਹੋਇ ਮਜੂਰੁ ਗਇਆ ਠਗਾਇ ਠਗਿ ॥

ਜਗਤ ਵਿਚ ਆਇਆ ਤਾਂ ਸੀ ਲਾਭ ਲੈਣ ਵਾਸਤੇ। ਪ੍ਰੰਤੂ ਇਸਤ੍ਰੀ ਪੁੱਤ੍ਰ ਆਦਿਕਾਂ ਦਾ ਮਜ਼ਦੂਰ ਹੋ ਕੇ

ਕਾਮ ਆਦਿਕ ਠੱਗਾਂ ਪਾਸੋਂ ਹੀ ਠੱਗਾ ਗਿਆ।

*ਯਥਾ:*-ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ॥
ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ॥
ਮਨਮੁਖਾ ਦੈ ਸਿਰਿ ਜੋਰਾ ਅਮਰੁ ਹੈ ਨਿਤ ਦੇਵਹਿ ਭਲਾ॥
ਜੋਰਾ ਦਾ ਆਖਿਆ ਪੁਰਖ ਕਮਾਵਦੇ ਸੇ ਅਪਵਿਤ ਅਮੇਧ ਖਲਾ॥
ਕਾਮਿ ਵਿਆਪੇ ਕੁਸੁਧ ਨਰ ਸੇ ਜੋਰਾ ਪੁਛਿ ਚਲਾ॥

*(ਗਉੜੀ ਵਾਰ, ਪੰਨਾ ੩੦੪)*

## ਲਾਹਾ ਨਾਮੁ ਪੂੰਜੀ ਵੇਸਾਹੁ॥
## ਨਾਨਕ ਸਚੀ ਪਤਿ ਸਚਾ ਪਾਤਿਸਾਹੁ॥੧੩॥

ਸ਼ਰਧਾ ਰੂਪ ਪੂੰਜੀ ਕਰਕੇ ਨਾਮ ਨੂੰ ਵੇਸਾਹੁ=ਖਰੀਦਣਾ ਕਰ ਤਾਂ ਆਤਮ ਲਾਭ ਹੋਵੇਗਾ। ਜਿਸ ਨੂੰ ਆਤਮ ਲਾਭ ਹੋਇਆ ਹੈ, ਓਹੀ ਸੱਚਾ ਪਾਤਸ਼ਾਹ ਹੈ ਓਸੇ ਦੀ ਸੱਚੀ ਪਤ ਅਬਰੋ ਹੁੰਦੀ ਹੈ॥ ੧੩॥

## ਆਇ ਵਿਗੂਤਾ ਜਗੁ ਜਮ ਪੰਥੁ॥ ਆਈ ਨ ਮੇਟਣ ਕੋ ਸਮਰਥੁ॥

ਇਹ ਜਗੁ=ਜੀਵ ਜਗਤ ਵਿਚ ਆ ਕੇ, ਨਾਮ ਜਾਪ ਤੋਂ ਬਿਨਾਂ ਵਿਗੂਤਾ=ਖਰਾਬ ਹੋਇਆ ਜਮ ਰਸਤੇ ਵਿਚ ਜਾਂਦਾ ਹੈ। ਜਿਸ ਵੇਲੇ ਮੌਤ ਆਈ, *ਤਥਾ:*-ਭਾਵੀ ਆਈ *ਵਾ ਮੋਹਨੇ ਵਾਲੀ ਮਾਇਆ ਆਈ, ਤਾਂ ਉਸ ਦੇ ਮੇਟਣੇ ਨੂੰ ਕੋਈ ਸਮਰੱਥ ਨਹੀਂ।

## ਆਥਿ ਸੈਲ ਨੀਚ ਘਰਿ ਹੋਇ॥ ਆਥਿ ਦੇਖਿ ਨਿਵੈ ਜਿਸੁ ਦੋਇ॥

ਆਥਿ=ਮਾਇਆ ਦਾ ਸੈਲ=ਸੁਖ ਨੀਚ ਪੁਰਸ਼ ਦੇ ਘਰ ਵਿਚ ਭੀ ਹੋ ਜਾਵੇ, ਤਾਂ ਜਿਸ ਆਥਿ=ਮਾਇਆ ਨੂੰ ਦੇਖ ਕੇ ਦੋ ਹਿੰਦੂ ਮੁਸਲਮਾਣ, ਗੁਰਮੁਖ ਮਨਮੁਖ, ਸਾਧੂ ਗ੍ਰਿਹਿਸਤੀ, ਪਾਪੀ ਪੁੰਨੀ ਆਦਿ ਸਭ ਨਿਵਦੇ ਹਨ।

## ਆਥਿ ਹੋਇ ਤਾ ਮੁਗਧੁ ਸਿਆਨਾ॥ ਭਗਤਿ ਬਿਹੂਨਾ ਜਗੁ ਬਉਰਾਨਾ॥

ਆਥਿ=ਮਾਇਆ ਜੇਕਰ ਮੂਰਖ ਦੇ ਘਰ ਹੋਵੇ ਤਾਂ ਉਹ ਮੂਰਖ ਭੀ ਸਿਆਣਾ ਗਿਣੀਂਦਾ ਹੈ। ਪ੍ਰੰਤੂ ਭਗਤੀ ਤੋਂ ਬਿਨਾਂ ਹੋਣ ਕਰਕੇ, ਝੂਠੀ ਮਾਇਆ ਦੇ ਮਗਰ ਲਗ ਕੇ ਸਾਰਾ ਜਗਤ ਬਾਵਰਾ ਹੋ ਰਿਹਾ ਹੈ। (ਚਾਰ ਤੁਕਾਂ ਦਾ ਅਰਥ ਫੇਰ ਕਰਨਾ, ਆਥਿ ਸੈਲ ਨੀਚ ਘਰਿ ਹੋਇ।)

ਭਗਤੀ ਰੂਪ ਮਾਇਆ ਦਾ ਸੁਖ ਨੀਚ ਜਾਤੀ ਵਾਲੇ ਪੁਰਸ਼ ਦੇ ਘਰ ਵਿਚ ਹੋਵੇ, ਤੋਂ ਭੀ ਉਹ ਪੂਜਨੀਕ ਹੋ ਜਾਂਦਾ ਹੈ।

*ਯਥਾ*- ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥

*(ਭਗਤ ਰਵਿਦਾਸ ਜੀ ਪੰਨਾ ੧੨੯੩)*

ਭਗਤੀ ਰੂਪ ਮਾਇਆ ਵੇਖ ਕੇ ਜਿਸ ਨੂੰ ਦੋਨੋਂ ਪੁਰਸ਼ ਨਿਵਦੇ ਹਨ। ਹਿੰਦੂ ਮੁਸਲਮਾਣ ਸਾਧੂ ਗ੍ਰਿਹਸਤੀ ਵਗੈਰਾ। ਭਗਤੀ ਰੂਪ ਮਾਇਆ ਹੋਵੇ, ਤਾਂ ਮੂਰਖ ਪੁਰਸ਼ ਨੂੰ ਭੀ ਸਿਆਣਾ ਕਹਿੰਦੇ ਹਨ, (ਦੇਖੋ ਧੰਨਾ ਜੱਟ ਐਡਾ

---

*ਭਾਵੀ 'ਪਰ ਸਾਖੀ ਆਫਲਾਤੁ ਦੀ ਅਤੇ ਰਾਜੇ ਜਨਮੇਜੇ ਦੀ।

ਮੂਰਖ ਜੋ ਗੋਹਿ ਦਾ ਧੂਪ ਧੁਖਾਵੇ, ਨਾਮਦੇਵ ਮੰਦਰ ਵਿਚ ਜਾ ਕੇ ਜੁੱਤੀਆਂ ਪਿਆ ਖੜਕਾਵੇ।) ਪ੍ਰੰਤੂ ਭਗਤੀ ਦੇ ਪ੍ਰਭਾਵ ਕਰਕੇ ਇਹ ਭਗਤ ਪੂਜਨੀਕ ਗਿਣੇ ਗਏ। ਭਗਤੀ ਤੋਂ ਬਿਨਾਂ ਸਾਰਾ ਜਗਤ ਬਾਵਰਾ ਹੋ ਰਿਹਾ ਹੈ।

*ਯਥਾ:-* ਸੁਖੁ ਨਾਹੀ ਰੇ ਹਰਿ ਭਗਤਿ ਬਿਨਾ॥ *(ਪੰਨਾ ੨੧੦)*

## ਸਭ ਮਹਿ ਵਰਤੈ ਏਕੋ ਸੋਇ॥
## ਜਿਸ ਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ॥੧੪॥

ਸਾਰਿਆਂ ਵਿਚ ਇੱਕ ਉਹੋ ਪਰਮੇਸ਼ਰ ਵਰਤ ਰਿਹਾ ਹੈ। ਜਿਸ ਉੱਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ, ਤਿਸ ਨੂੰ ਪਰਗਟ ਹੁੰਦਾ ਹੈ। ਜਿਸ ਨੂੰ ਪ੍ਰਗਟ ਹੁੰਦਾ ਹੈ ਉਹੋ ਪੁਰਸ਼ ਆਈ ਭਾਵੀ, ਮਾਇਆ ਤੋਂ ਫ਼ਤੇ ਪਾਂਦਾ ਹੈ॥ ੧੪॥

## ਜੁਗਿ ਜੁਗਿ ਥਾਪਿ ਸਦਾ ਨਿਰਵੈਰੁ॥ ਜਨਮਿ ਮਰਣਿ ਨਹੀ ਧੰਧਾ ਧੈਰੁ॥

ਹਰ ਏਕ ਜੁਗ ਜੁਗ ਵਿਚ ਜੀਵਾਂ ਦੇ ਥਾਪਨੇ ਵਾਲਾ ਪਰਮੇਸ਼ਰ ਸਦਾ ਨਿਰਵੈਰ ਹੈ, *ਵਾ:-*ਸਤਿਜੁਗ ਆਦੀ ਚਾਰ ਜੁਗਾਂ ਵਿਚ ਜੁਗਿ=ਚਾਰ ਵੇਦਾਂ ਦੇ ਥਾਪਨੇ ਵਾਲਾ ਪਰਮੇਸ਼ਰ ਸਦਾ ਨਿਰਵੈਰ ਹੈ। ਉਸ ਵਿਚ ਜਨਮ ਮਰਨ ਨਹੀਂ ਹੈ।

*ਯਥਾ:-* ਜਨਮ ਮਰਣ ਤੇ ਰਹਤ ਨਾਰਾਇਣ॥ *(ਭੈਰਉ ਮਹਲਾ ੫, ਪੰਨਾ ੧੧੩੬)*

ਅਤੇ ਨਾ ਹੀ ਉਹ ਧੰਧਿਆਂ ਵਿਚ ਧੈਰੁ=ਦੌੜਦਾ ਹੈ, ਵਾ:-ਜਨਮ ਮਰਨ ਦਾ ਧੰਧਾ ਉਸ ਵਿਚ ਨਹੀਂ ਹੈ, ਕੇਵਲ ਉਹ ਧੈਰੁ=ਧੀਰਜਵਾਨ ਹੈ।

## ਜੋ ਦੀਸੈ ਸੋ ਆਪੇ ਆਪਿ॥ ਆਪਿ ਉਪਾਇ ਆਪੇ ਘਟ ਥਾਪਿ॥

ਜੋ ਕੁਝ ਦਿੱਸ ਰਿਹਾ ਹੈ, ਸੋ ਆਪੇ ਆਪ ਹੀ ਪਰਮੇਸ਼ਰ ਹੈ। ਉਹ ਪਰਮੇਸ਼ਰ ਆਪ ਹੀ ਸਭ ਘਟਾਂ ਨੂੰ ਉਤਪਤ ਕਰਦਾ ਹੈ, ਆਪ ਹੀ ਥਾਪਿ=ਪਾਲਦਾ ਹੈ, ਪੁਨਾ ਆਪ ਹੀ ਲੈਤਾ ਕਰਦਾ ਹੈ।

## ਆਪਿ ਅਗੋਚਰੁ ਧੰਧੈ ਲੋਈ॥ ਜੋਗ ਜੁਗਤਿ ਜਗਜੀਵਨੁ ਸੋਈ॥

ਉਹ ਪਰਮੇਸ਼ਰ ਆਪ ਅਗੋਚਰੁ=ਇੰਦ੍ਰੀਆਂ ਦੇ ਅਵਿਸ਼ੇ ਹੈ ਤੇ ਹੋਰ ਸਾਰੀ ਲੁਕਾਈ ਧੰਧਿਆਂ ਵਿਚ ਲਾ ਰੱਖੀ ਹੈ।

ਪੁਨਾ- ਉਹ ਜਗਜੀਵਨ ਪਰਮਾਤਮਾ ਆਪ ਜੀ ਜੋਗ ਵਿਚ ਜੁਗਤਿ=ਜੁੜ ਰਿਹਾ ਹੈ।

*ਅਥਵਾ:-* ਉਹ ਜਗਜੀਵਨ ਪਰਮਾਤਮਾ ਜਿਸ ਉੱਤੇ ਕਿਰਪਾ ਕਰਦਾ ਹੈ, ਓਹੀ ਭਗਤੀ ਜੋਗ ਵਿਚ ਜੁੜਦਾ ਹੈ।

## ਕਰਿ ਆਚਾਰੁ ਸਚੁ ਸੁਖੁ ਹੋਈ॥ ਨਾਮ ਵਿਹੂਣਾ ਮੁਕਤਿ ਕਿਵ ਹੋਈ॥੧੫॥

ਸੱਚ ਨਾਮ ਰੂਪ ਸ੍ਰੇਸ਼ਟ ਕਰਤੱਬ ਦੇ ਕਰਨ ਨਾਲ ਸੱਚਾ ਸੁਖ ਹੁੰਦਾ ਹੈ। ਪਰਮੇਸ਼ਰ ਨਾਮ ਤੋਂ ਬਿਨਾਂ ਭਲਾ ਮੁਕਤੀ ਦੀ ਪ੍ਰਾਪਤੀ ਕਿਵੇਂ ਹੋ ਸਕਦੀ ਹੈ॥ ੧੫॥

## ਵਿਣੁ ਨਾਵੈ ਵੇਰੋਧੁ ਸਰੀਰ॥ ਕਿਉ ਨ ਮਿਲਹਿ ਕਾਟਹਿ ਮਨ ਪੀਰ॥

ਨਾਮ ਜਪੇ ਤੋਂ ਬਿਨਾਂ, ਸਰੀਰ ਨੂੰ ਵੇਰੋਧੁ=ਦੁੱਖ ਹੀ ਰਹਿੰਦਾ ਹੈ। ਹੇ ਭਾਈ! ਮਨ ਦੀ ਪੀੜਾ ਦੇ ਕੱਟਣ ਵਾਲਾ ਜੋ ਪਰਮੇਸ਼ਰ ਹੈ ਉਸ ਨਾਲ ਤੂੰ ਕਿਉਂ ਨਹੀਂ ਮਿਲਦਾ।

## ਵਾਟ ਵਟਾਊ ਆਵੈ ਜਾਇ ॥ ਕਿਆ ਲੇ ਆਇਆ ਕਿਆ ਪਲੈ ਪਾਇ ॥

ਰਸਤੇ ਦੇ ਵਟਾਊ=ਰਾਹੀ (ਮੁਸਾਫ਼ਰ) ਵਾਂਙੂ ਆਉਂਦਾ ਤੇ ਚਲਾ ਜਾਂਦਾ ਹੈ। ਦੱਸੋ ਖਾਂ ਜੀਵ ਲੈ ਕੇ ਕੀ ਆਇਆ ਤੇ ਪੱਲੇ ਵਿਚ ਕੀ ਪਾ ਕੇ ਲੈ ਜਾਂਦਾ ਹੈ। ਭਾਵ, ਖਾਲੀ ਆਉਂਦਾ ਹੈ ਤੇ ਖਾਲੀ ਚਲਾ ਜਾਂਦਾ ਹੈ। *ਅਥਵਾ:-* ਇਹ ਜੀਵ ਲੈ ਕੇ 'ਕੀ' ਆਇਆ?

*ਉੱਤਰ-* ਸ੍ਵਾਸ ਤਥਾ ਪੁੰਨ ਲੈ ਕੇ ਆਇਆ ਹੈ ਅਤੇ ਪੱਲੇ ਕੀ ਪਾ ਲੈ ਜਾਂਦਾ ਹੈ?

*ਉੱਤਰ-* ਪਾਪ ਤੇ ਦੁੱਖ ਲੈ ਕੇ ਜਾਂਦਾ ਹੈ।

## ਵਿਣੁ ਨਾਵੈ ਤੋਟਾ ਸਭ ਥਾਇ ॥ ਲਾਹਾ ਮਿਲੈ ਜਾ ਦੇਇ ਬੁਝਾਇ ॥

ਹਰੀ ਨਾਮ ਤੋਂ ਬਿਨਾਂ ਸਭ ਥਾਈਂ ਤੋਟਾ ਹੀ ਪੱਲੇ ਪੈਂਦਾ ਹੈ ਜਾਂ ਸਤਿਗੁਰ ਦੇਵ ਜੀ ਕਿਰਪਾ ਨਾਲ ਬੁਝਾ ਦੇਵਣ ਤਾਂ ਨਾਮ ਦਾ ਲਾਭ ਮਿਲਦਾ ਹੈ।

## ਵਣਜੁ ਵਾਪਾਰੁ ਵਣਜੈ ਵਾਪਾਰੀ ॥ ਵਿਣੁ ਨਾਵੈ ਕੈਸੀ ਪਤਿ ਸਾਰੀ ॥ ੧੯ ॥

ਵਣਜਣੇ ਵਾਲਾ ਹੋ ਕੇ ਇਹ ਵਾਪਾਰੀ ਬਾਹਜ਼ ਵਾਪਾਰ ਨੂੰ ਵਣਜਦਾ ਹੈ।

*ਅਥਵਾ:-* ਜੋ ਵਾਪਾਰੀ ਵਣਜਣੇ ਵਾਲਾ ਹੋ ਕੇ ਸ਼ੁਭ ਗੁਣਾਂ ਰੂਪੀ ਵਾਪਾਰ ਨੂੰ ਵਣਜਦਾ ਹੈ, ਓਹੀ ਤਰਦਾ ਹੈ। ਹੇ ਭਾਈ ! ਇਸ ਗੱਲ ਨੂੰ ਸੋਚ, ਹਰੀ ਨਾਮ ਤੋਂ ਬਿਨਾਂ ਵਾਪਾਰੀ ਜਗਿਆਸੂ ਦੀ ਸਾਰੀ ਪਤਿ=ਅਰਥਾਤ ਪੂਰੀ ਇੱਜ਼ਤ ਕਿਸ ਤਰ੍ਹਾਂ ਬਣੇਗੀ, *ਵਾ:-* ਸਾਰੀ=ਸ੍ਰੇਸ਼ਟ ਪਤ ਅਬਰੋ ਕਿਵੇਂ ਹੋਵਗੀ, *ਵਾ:-*ਸਾਰੀ ਸ੍ਰਿਸ਼ਟੀ ਵਿਚ ਪਤ ਅਬਰੋ ਕਿਵੇਂ ਹੋਵੇਗੀ ॥ ੧੯ ॥

## ਗੁਣ ਵੀਚਾਰੇ ਗਿਆਨੀ ਸੋਇ ॥ ਗੁਣ ਮਹਿ ਗਿਆਨੁ ਪਰਾਪਤਿ ਹੋਇ ॥

ਜੋ ਸੱਤ, ਸੰਤੋਖ ਆਦੀ ਗੁਣਾਂ ਨੂੰ ਵਿਚਾਰਦਾ ਹੈ, ਓਹੀ ਪੁਰਸ਼ ਗਿਆਨੀ ਹੈ। ਸੱਤ, ਸੰਤੋਖ ਆਦੀ ਗੁਣਾਂ ਦੇ ਧਾਰਨ ਵਿਚ ਸਰੂਪ ਗਿਆਨ ਦੀ ਪ੍ਰਾਪਤੀ ਹੁੰਦੀ ਹੈ, *ਵਾ:-*ਹਿਰਦੇ ਵਿਚ ਗੁਣ ਹੋਣ ਨਾਲ ਗਿਆਨ ਦੀ ਪ੍ਰਾਪਤੀ ਹੁੰਦੀ ਹੈ।

## ਗੁਣਦਾਤਾ ਵਿਰਲਾ ਸੰਸਾਰਿ ॥ ਸਾਚੀ ਕਰਣੀ ਗੁਰ ਵੀਚਾਰਿ ॥

ਸੰਸਾਰ ਵਿਚ ਸ਼ੁਭ ਗੁਣਾਂ ਕਾ ਦਾਤਾ ਕੋਈ ਵਿਰਲਾ ਪੁਰਸ਼ ਹੀ ਹੈ। ਗੁਰਾਂ ਦੇ ਉਪਦੇਸ਼ ਦਾ ਜੇਹੜਾ ਵੀਚਾਰ ਕਰਨਾ ਹੈ ਏਹੀ ਇੱਕ ਸੱਚੀ ਕਰਨੀ ਹੈ।

[ਪੰਨਾ ੯੩੨]

## ਅਗਮ ਅਗੋਚਰੁ ਕੀਮਤਿ ਨਹੀ ਪਾਇ ॥ ਤਾ ਮਿਲੀਐ ਜਾ ਲਏ ਮਿਲਾਇ ॥

ਓਹ ਪਰਮੇਸ਼ਰ ਮਨ ਕਰਕੇ ਅਗਮ ਅਤੇ ਇੰਦ੍ਰੀਆਂ ਦਾ ਵਿਸ਼ਾ ਨਹੀਂ, ਇਸ ਕਰਕੇ ਉਸ ਦੀ ਮਹਿਮਾ, ਗੁਣ ਵਡਿਆਈ ਦੀ ਕੀਮਤ ਨਹੀਂ ਪੈਂਦੀ। ਉਸ ਨਾਲ ਮੇਲਾਪ ਤਦ ਹੁੰਦਾ ਹੈ, ਜਦ ਆਪ ਮਿਲਾ ਲੇਵੇ।

## ਗੁਣਵੰਤੀ ਗੁਣ ਸਾਰੇ ਨੀਤ ॥ ਨਾਨਕ ਗੁਰਮਤਿ ਮਿਲੀਐ ਮੀਤ ॥ ੧੭ ॥

ਗੁਣਾਂ ਵਾਲੀਆਂ ਮਹਾਤਮਾ ਰੂਪ ਸਖੀਆਂ ਨਿਤਾਪ੍ਰਤੀ ਪਰਮੇਸ਼ਰ ਪਤੀ ਦੇ ਗੁਣਾਂ ਨੂੰ ਸਾਰੇ=ਸੰਭਾਲਦੀਆਂ

ਹਨ। ਤਾਂ ਤੇ ਤੂੰ ਭੀ ਗੁਰਾਂ ਦੀ ਸਿੱਖਿਆ ਦੁਆਰੇ ਮੀਤ=ਮਿੱਤਰ ਪਰਮਾਤਮਾ ਨਾਲ ਮਿਲਣਾ ਕਰ, ਵਾ:- ਹੇ ਮਿੱਤਰ ! ਤੂੰ ਭੀ ਗੁਰਾਂ ਦੀ ਸਿੱਖਿਆਂ ਵਿਚ ਮਿਲਣਾ ਕਰ॥ ੧੭॥

## ਕਾਮੁ ਕ੍ਰੋਧੁ ਕਾਇਆ ਕਉ ਗਾਲੈ॥ ਜਿਉ ਕੰਚਨ ਸੋਹਾਗਾ ਢਾਲੈ॥

ਕਾਮ, ਕ੍ਰੋਧ ਆਦਿ ਵਿਕਾਰ ਕਾਂਇਆਂ ਨੂੰ ਐਉਂ ਗਾਲਦੇ ਹਨ, ਜਿਵੇਂ ਸੋਹਾਗਾ ਸੋਨੇ ਨੂੰ ਢਾਲ ਦੇਂਦਾ ਹੈ।

*ਪ੍ਰਸ਼ਨ*- ਜੀਵ ਨੂੰ ਫਿਰ ਕੀ ਕਰਤਬ ਕਰਨਾ ਚਾਹੀਦਾ ਹੈ? *ਗੁਰ ਉੱਤਰ:-* .

ਕਾਮ, ਕ੍ਰੋਧ ਆਦਿ ਵਿਸ਼ਿਆਂ ਨੂੰ ਅਤੇ ਕਾਇਆ=ਦੇਹ ਅਧਿਆਸ ਨੂੰ ਐਉਂ ਗਾਲਣਾ ਕਰੇ,

*ਵਾ:*- ਕਾਇਆ=ਬੁੱਧੀ ਵਿੱਚੋਂ ਕਾਮ, ਕ੍ਰੋਧ ਆਦਿਕਾਂ ਨੂੰ ਇੰਝ ਗਾਲਣਾ ਕਰੇ, ਜਿਵੇਂ ਸੋਹਾਗਾ ਸੋਨੇ ਨੂੰ ਢਾਲ ਦੇਂਦਾ ਹੈ।

## ਕਸਿ ਕਸਵਟੀ ਸਹੈ ਸੁ ਤਾਉ॥ ਨਦਰਿ ਸਰਾਫ ਵੰਨੀਸ ਚੜਾਉ॥

ਕਸਿ=ਕਸੀਸ (ਤਾੜਨਾ) ਰੂਪ ਕਸਵੱਟੀ ਦੇ ਤਾਉ ਨੂੰ ਸਹਾਰਨਾ ਕਰੇ।

ਭਾਈ ਮਾਂਹ ਸਿੰਘ ਵਾਂਗੂੰ ਬਿਦਾਵੇ ਲਿਖ ਕੇ ਨਾ ਦੇ ਦੇਵੇ। ਗੁਰੂ ਰੂਪ ਸਰਾਫ਼ ਦੀ ਜੇਕਰ ਕਿਰਪਾ ਦ੍ਰਿਸ਼ਟੀ ਹੋ ਜਾਵੇ, ਤਾਂ ਫਿਰ ਚਤੁਰਥ ਭੂਮਿਕਾ ਰੂਪੀ ਵੰਨੀ ਦਾ ਚੜ੍ਹਾਉ ਚੜ੍ਹਦਾ ਹੈ ਅਤੇ ਇਸ ਨੂੰ ਸਰੂਪ ਰੂਪੀ ਖਜ਼ਾਨੇ ਵਿਚ ਪਾ ਲੈਂਦੇ ਹਨ।

## ਜਗਤੁ ਪਸੂ ਅੰਹਕਾਲੁ ਕਸਾਈ॥ ਕਰਿ ਕਰਤੈ ਕਰਣੀ ਕਰਿ ਪਾਈ॥

ਜਗਤ ਪਸ਼ੂ ਸਮਾਨ ਹੈ, ਹੰਗਤਾ ਵਾਲਾ ਕਾਲ ਕਸਾਈ ਹੈ, ਜੋ ਜੀਵਾਂ ਨੂੰ ਵੇਖ ਕੇ ਆਖਦਾ ਹੈ, ਏਹ ਮੇਰਾ ਭੱਖ ਹੈ।

*ਅਥਵਾ:*- ਹੰਗਤਾ ਵਾਲਾ ਜਗਤੁ=ਜੀਵ ਪਸ਼ੂ ਸਮਾਨ ਅਗਿਆਨੀ ਹੈ ਤੇ ਕਾਲ ਇਸ ਦਾ ਕਸਾਈ ਹੈ। ਕਰਤੈ=ਪ੍ਰਮੇਸ਼ਰ ਨੇ ਜੈਸੀ ਕਰਨੀ ਇਸ ਜੀਵ ਦੇ ਕਰਿ=ਹੱਥ ਵਿਚ ਲਿਖ ਪਾਈ ਹੈ, ਇਹ ਜੀਵ ਤੈਸੇ ਹੀ ਕਰਮ ਕਰਦਾ ਹੈ।

## ਜਿਨਿ ਕੀਤੀ ਤਿਨਿ ਕੀਮਤਿ ਪਾਈ॥
## ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ॥ ੧੮॥

ਜਿਸ ਨੇ ਸ੍ਰਿਸ਼ਟੀ ਰਚਨਾ ਕੀਤੀ ਹੈ, ਤਿਸੀ ਨੇ ਜੀਵਾਂ ਦੇ ਕਰਮਾਂ ਕੀ ਕੀਮਤ ਪਾਈ ਹੈ,

*ਵਾ:*- ਜੀਵਾਂ ਨੂੰ ਖਾਣ ਪਾਣ ਦੇਣ ਦੀ ਕੀਮਤ ਪਾਈ ਹੈ, *ਵਾ:*- ਸਤਾ ਰੂਪੀ ਕੀਮਤ ਪਾਈ ਹੈ। ਹੋਰ ਕੀ ਕਹੀਏ, ਕੁਛ ਕਿਹਾ ਨਹੀਂ ਜਾ ਸਕਦਾ॥ ੧੮॥

## ਖੋਜਤ ਖੋਜਤ ਅੰਮ੍ਰਿਤੁ ਪੀਆ॥ ਖਿਮਾ ਗਹੀ ਮਨੁ ਸਤਿਗੁਰਿ ਦੀਆ॥

ਖੋਜਦਿਆਂ ਖੋਜਦਿਆਂ ਜਦ ਸਤਿਗੁਰੂ ਮਿਲ ਪਏ ਤੇ ਉਨ੍ਹਾਂ ਨੂੰ ਮਨ ਅਰਪਣ ਕਰ ਦਿੱਤਾ, ਤਾਂ ਉਨ੍ਹਾਂ ਦੀ ਕਿਰਪਾ ਕਰਕੇ ਨਾਮ ਅੰਮ੍ਰਿਤ ਪੀਤਾ ਤਾਂ ਖਿਮਾ ਗ੍ਰਹਿਣ ਕੀਤੀ।

*ਅਥਵਾ:*- ਖੋਜਦਿਆਂ ਖੋਜਦਿਆਂ ਜਦ ਸਤਿਗੁਰ ਮਿਲੇ ਤੇ ਉਨ੍ਹਾਂ ਨੇ ਅਪਣਾ ਮਨੁ ਦੀਆ=ਮੰਤ੍ਰ ਦਿੱਤਾ ਤਾਂ ਖਿਮਾ ਗਹੀ ਜਾਂ ਖਿਮਾ ਗ੍ਰਹਿਣ ਕੀਤੀ ਤਾਂ ਬ੍ਰਹਮਾਨੰਦ ਰੂਪ ਅੰਮ੍ਰਿਤ ਪੀਤਾ।

## ਖਰਾ ਖਰਾ ਆਖੈ ਸਭੁ ਕੋਇ॥ ਖਰਾ ਰਤਨੁ ਜੁਗ ਚਾਰੇ ਹੋਇ॥

ਉਸ ਨੂੰ ਫਿਰ ਸਭ ਕੋਈ ਖਰਾ ਖਰਾ=ਚੰਗਾ ਚੰਗਾ ਕਰਕੇ ਆਖਦਾ ਹੈ, *ਵਾ:-* ਤਿਸ ਚੰਗੇ ਨੂੰ ਸਭ ਕੋਈ ਚੰਗਾ ਕਰਕੇ ਆਖਦਾ ਹੈ। ਪ੍ਰਸ਼ਨ:- ਕਿਸ ਤਰ੍ਹਾਂ ਚੰਗਾ ਕਰਕੇ ਆਖਦਾ ਹੈ?

*ਉੱਤਰ:-* ਜਿਵੇਂ ਚਾਰੇ ਜੁਗਾਂ ਵਿਚ ਰਤਨ ਖਰਾ ਹੁੰਦਾ ਹੈ।

## ਖਾਤ ਪੀਅੰਤ ਮੂਏ ਨਹੀ ਜਾਨਿਆ॥
## ਖਿਨ ਮਹਿ ਮੂਏ ਜਾ ਸਬਦੁ ਪਛਾਨਿਆ॥

**ਪਹਿਲਾ ਅਰਥ**—ਜੋ ਖਾਣੇ ਪੀਣੇ ਵਿਚ ਲੱਗ ਕੇ ਮਰੇ ਹਨ, ਉਨ੍ਹਾਂ ਨੇ ਪਰਮੇਸ਼ਰ ਨੂੰ ਨਹੀਂ ਜਾਣਿਆ ਜਾਂ ਸਬਦੁ=ਸੰਸਾਰ ਨੂੰ ਤਥਾ ਪਦਾਰਥਾਂ ਨੂੰ ਸੱਤ ਰੂਪ ਕਰਕੇ ਪਛਾਣਿਆ ਤਾਂ ਇੱਕ ਪਲ ਵਿਚ ਹੀ ਮਰ ਗਏ।

**ਦੂਜਾ ਅਰਥ**- ਜੋ ਖਾਣ ਪੀਣ ਦੇ ਪਦਾਰਥਾਂ ਵਿਚ ਲਗ ਕੇ ਨਹੀਂ ਮਰਦੇ, ਉਨ੍ਹਾਂ ਨੇ ਪਰਮੇਸ਼ਰ ਨੂੰ ਜਾਣਿਆ ਹੈ ਜਾਂ ਗੁਰਾਂ ਦੇ ਉਪਦੇਸ਼ ਨੂੰ ਪਛਾਣਿਆ ਤਾਂ ਇੱਕ ਪਲ ਦੇ ਵਿਚ ਹੀ ਜੀਵਤ ਭਾਅ ਤੋਂ ਮਰ ਗਏ।

## ਅਸਥਿਰੁ ਚੀਤੁ ਮਰਨਿ ਮਨੁ ਮਾਨਿਆ॥
## ਗੁਰ ਕਿਰਪਾ ਤੇ ਨਾਮੁ ਪਛਾਨਿਆ॥੧੯॥

ਜਿਨ੍ਹਾਂ ਦਾ ਮਨ ਜੀਵਤ ਭਾਅ ਦੇ ਮਰਨ ਉੱਪਰ ਮੰਨਿਆ ਗਿਆ ਹੈ, ਉਨ੍ਹਾਂ ਦਾ ਚਿੱਤ ਇਸਥਿਤ ਹੋ ਗਿਆ। ਗੁਰਾਂ ਦੀ ਕਿਰਪਾ ਨਾਲ ਗੁਰਮੁਖਾਂ ਨੇ ਵਾਹਿਗੁਰੂ ਨਾਮ ਨੂੰ ਪਛਾਣ ਲਿਆ ਹੈ॥ ੧੯॥

*ਪ੍ਰਸ਼ਨ-* ਉਹ ਪਰਮਾਤਮਾ ਕਿੱਥੇ ਵਸ ਰਿਹਾ ਹੈ? *ਉੱਤਰ:-*

## ਗਗਨ ਗੰਭੀਰੁ ਗਗਨੰਤਰਿ ਵਾਸੁ॥ ਗੁਣ ਗਾਵੈ ਸੁਖ ਸਹਜਿ ਨਿਵਾਸੁ॥

ਉਹ ਗੰਭੀਰੁ ਗਗਨ=ਨਿਰਹੱਲ, ਚੇਤਨ ਗਗਨੰਤਰਿ=ਹਿਰਦੇ ਅਕਾਸ਼ ਅੰਦਰ ਵਸ ਰਿਹਾ ਹੈ, *ਵਾ:-* ਅਕਾਸ਼ ਆਦਿਕ ਤੱਤਾਂ ਦੇ ਅੰਦਰ ਵਸ ਰਿਹਾ ਹੈ। ਜੋ ਪੁਰਸ਼ ਉਸ ਦੇ ਗੁਣਾਂ ਨੂੰ ਗਾਂਵਦਾ ਹੈ, ਉਸ ਦਾ ਸਹਜਿ=ਅਚੁੱਤ ਸੁਖ ਵਿਚ ਨਿਵਾਸ ਹੁੰਦਾ ਹੈ।

## ਗਇਆ ਨ ਆਵੈ ਆਇ ਨ ਜਾਇ॥ ਗੁਰ ਪਰਸਾਦਿ ਰਹੈ ਲਿਵ ਲਾਇ॥

ਇੱਕ ਵੇਰ ਅਗਿਆਨ ਚਲਿਆ ਜਾਵੇ, ਤਾਂ ਫਿਰ ਗਇਆ ਹੋਇਆ ਅਗਿਆਨ ਮੁੜ ਕੇ ਆਉਂਦਾ ਨਹੀਂ, ਤੇ ਆਇਆ ਹੋਇਆ ਗਿਆਨ ਜਾਇ ਨ=ਜਾਂਦਾ ਨਹੀਂ।

*ਅਥਵਾ:-* ਪਰਮੇਸ਼ੁਰ ਦੀ ਤਰਫ਼ ਗਿਆ ਹੋਇਆ ਜੀਵ ਮੁੜ ਕੇ ਨਹੀਂ ਆਉਂਦਾ, ਕਿਉਂਕਿ ਮੁੜ ਕੇ ਆਇਆ ਜੋ ਨਹੀਂ ਜਾਂਦਾ। ਜਿਵੇਂ ਕੋਈ 'ਕਾਕਾ ਦਿਵਾਲ' ਦੀ ਤਰਫ਼ ਜਾਏ ਤਾਂ ਮੁੜ ਕੇ ਕੋਈ ਨਹੀਂ ਔਂਦਾ। ਫਿਰ ਗੁਰੂ ਦੀ ਮਿਹਰ ਨਾਲ ਲਿਵ ਲਗਾਈ ਰਹਿੰਦਾ ਹੈ।

## ਗਗਨੁ ਅਗੰਮੁ ਅਨਾਥੁ ਅਜੋਨੀ॥ ਅਸਥਿਰੁ ਚੀਤੁ ਸਮਾਧਿ ਸਗੋਨੀ॥

ਉਹ ਗਗਨੁ=ਚੇਤਨ ਦੇਵ, ਅ+ਗੰਮੁ=ਖੌਫ਼ ਤੋਂ ਰਹਿਤ ਹੈ, ਅਨਾਥੁ=ਨਾਥ ਤੋਂ ਰਹਿਤ ਹੈ, ਉਸ ਦਾ ਸੁਆਮੀ ਕੋਈ ਨਹੀਂ, ਪੁਨਾ ਅ+ਜੋਨੀ=ਜੂਨੀਆਂ ਤੋਂ ਰਹਿਤ ਹੈ। ਉਸ ਪਰਮਾਤਮਾ ਵਿਚ ਉਸ ਜੀਵ ਦੀ ਸੌ ਗੁਣਾਂ ਵਧ ਕੇ ਸਮਾਧੀ ਲਗਦੀ ਹੈ, ਜਿਸ ਦਾ ਚਿੱਤ ਇਸਥਿਤ ਹੋਇਆ ਹੈ, *ਵਾ:-*ਚਿੱਤ ਇਸਥਿਤ ਹੋਵੇ, ਤਾਂ

ਸਗੋਨੀ=ਸ੍ਰਗੁਣ ਪ੍ਰਮਾਤਮਾ ਵਿਚ ਸਮਾਧੀ ਲਗਦੀ ਹੈ। *ਤਥਾ:-* ਸਮਾਧੀ ਵਿਚ ਚਿੱਤ ਇਸਥਿਤ ਹੋਵੇ ਤਾਂ ਇਹ ਮਨੁੱਖ ਸ+ਗੋਨੀ=ਸਹਿਤ ਗੁਣਾਂ ਦੇ ਹੁੰਦਾ ਹੈ।

**ਹਰਿ ਨਾਮੁ ਚੇਤਿ ਫਿਰਿ ਪਵਹਿ ਨ ਜੂਨੀ॥**
**ਗੁਰਮਤਿ ਸਾਰੁ ਹੋਰ ਨਾਮ ਬਿਹੂਨੀ॥੨੦॥**

ਹੇ ਪੰਡਿਤ ! ਹਰੀ ਨਾਮ ਨੂੰ ਚੇਤਨਾ ਕਰ, ਤਾਂ ਫਿਰ ਜੂਨੀਆਂ ਵਿਖੇ ਨਹੀਂ ਪਵੇਂਗਾ। ਗੁਰਾਂ ਦੁਆਰੇ ਨਾਮ ਜਪਣ ਵਾਲੀ ਮਤੀ ਸ੍ਰੇਸ਼ਟ ਹੈ, ਨਾਮ ਸਿਮਰਨ ਤੋਂ ਬਿਨਾਂ ਹੋਰ ਸਭ ਮਤੀਆਂ ਅਸਾਰ=ਨਿਸਫਲ ਹਨ॥ ੨੦॥

**ਘਰ ਦਰ ਫਿਰਿ ਥਾਕੀ ਬਹੁਤੇਰੇ॥ ਜਾਤਿ ਅਸੰਖ ਅੰਤ ਨਹੀ ਮੇਰੇ॥**

ਮੈਂ ਇਸਤ੍ਰੀ ਰੂਪ ਹੋ ਕੇ ਪਤੀ ਪ੍ਰਮੇਸ਼ਰ ਦੀ ਢੂੰਡ ਵਿਚ ਬਥੇਰੇ ਪ੍ਰਤੱਖ ਘਰਾਂ ਦਰਾਂ ਵਿਚ, ਵਾ:- ਜੂਨੀਆਂ ਰੂਪੀ ਘਰਾਂ ਦੇ ਅੰਦਰ ਫਿਰ ਕੇ ਥੱਕ ਗਈ ਹਾਂ। ਅਸੰਖ=ਬਿਅੰਤ ਹੀ ਜਾਤਿ=ਜਨਮ ਹੋਇ, ਜੋ ਮੇਰੇ ਜਨਮਾਂ ਦਾ ਕੁਝ ਅੰਤ ਨਹੀਂ ਔਂਦਾ।

**ਕੇਤੇ ਮਾਤ ਪਿਤਾ ਸੁਤ ਧੀਆ॥ ਕੇਤੇ ਗੁਰ ਚੇਲੇ ਫੁਨਿ ਹੂਆ॥**

ਕਿਤਨੇ ਵਾਰੀ ਮਾਤਾ ਪਿਤਾ ਰੂਪ ਹੋਇ, ਕਿਤਨੇ ਵੇਰ ਧੀਆਂ ਪੁੱਤਰ ਹੋਇ। ਕਿਤਨੇ ਵੇਰੀ ਗੁਰੂ ਰੂਪ ਹੋਇ, ਪੁਨਾ, ਕਿਤਨੇ ਵੇਰੀ ਚੇਲੇ ਰੂਪ ਹੋਇ।

**ਕਾਚੇ ਗੁਰ ਤੇ ਮੁਕਤਿ ਨ ਹੂਆ॥ ਕੇਤੀ ਨਾਰਿ ਵਰੁ ਏਕੁ ਸਮਾਲਿ॥**

ਪਰ ਕੱਚੇ ਗੁਰਾਂ ਤੋਂ ਕੋਈ ਭੀ ਮੁਕਤ ਨਹੀਂ ਹੋਇਆ। ਕਿਤਨੀਆਂ ਹੀ ਉਹ ਜਗਿਆਸੂ ਰੂਪ ਨਾਰੀਆਂ ਹਨ, ਜੋ ਇੱਕ ਪਤੀ ਨੂੰ ਸੰਭਾਲਦੀਆਂ ਹਨ, *ਵਾ:*-ਕਿਤਨੀਆਂ ਅਜੇਹੀਆਂ ਨਾਰੀਆਂ ਹਨ, ਜਿਨ੍ਹਾਂ ਦੀ ਸਾਰ ਸੰਭਾਲ ਇੱਕ ਪਤੀ ਪਰਮਾਤਮਾ ਆਪ ਕਰਦਾ ਹੈ।

**ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ॥ ਦਹ ਦਿਸ ਢੂਢਿ ਘਰੈ ਮਹਿ ਪਾਇਆ॥**
**ਮੇਲੁ ਭਇਆ ਸਤਿਗੁਰੂ ਮਿਲਾਇਆ॥੨੧॥**

ਗੁਰਮੁਖਾਂ ਦਾ ਮਰਨਾ ਜਿਊਂਣਾ ਪ੍ਰਭੂ ਦੇ ਨਾਲ ਹੈ,

*ਯਥਾ:-* ਆਖਾ ਜੀਵਾ ਵਿਸਰੈ ਮਰਿ ਜਾਉ॥

*ਵਾ:*-ਜੋ ਪੁਰਸ਼ ਗੁਰਾਂ ਦੁਆਰੇ ਜੀਵਤ ਭਾਅ ਸੇ ਮਰਨਾ ਕਰਦਾ ਹੈ, ਉਹ ਪ੍ਰਭੂ ਨੂੰ ਨਾਲ ਹੀ ਨਿਸਚੇ ਕਰਦਾ ਹੈ। ਆਪਣੇ ਆਪ ਦਸੋ ਦਿਸ਼ਾ ਵਿਚ ਢੂੰਢਿਆ ਪਰ ਨਾ ਪ੍ਰਾਪਤ ਹੋਇਆ, ਜਦੀ ਸਤਿਗੁਰਾਂ ਨਾਲ ਮੇਲ ਹੋਇਆ ਤਾਂ ਉਨ੍ਹਾਂ ਨੇ ਪਰਮੇਸ਼ਰ ਨਾਲ ਮਿਲਾਇਆ, ਤਾਂ ਅੰਤਹ ਕਰਨ ਰੂਪੀ ਘਰ ਦੇ ਵਿਚ ਹੀ ਪਾਵਣਾ ਕੀਤਾ॥ ੨੧॥

*ਪ੍ਰਸ਼ਨ-* ਗੁਰਮੁਖ ਜਨ ਅਪਣੀ ਉਮਰਾ ਨੂੰ ਕਿਵੇਂ ਬਿਤੀਤ ਕਰਦੇ ਹਨ? *ਉੱਤਰ:-*

**ਗੁਰਮੁਖਿ ਗਾਵੈ ਗੁਰਮੁਖਿ ਬੋਲੈ॥ ਗੁਰਮੁਖਿ ਤੋਲਿ ਤੁੋਲਾਵੈ ਤੋਲੈ॥**

ਕਦੇ ਤਾਂ ਗੁਰਮੁਖ ਰਾਗ ਵਿਚ ਪਾ ਕੇ ਹਰੀ ਜਸ ਗਾਉਂਦਾ ਹੈ, ਕਦੇ ਗੁਰਮੁਖ ਬ੍ਰਹਮ ਗਿਆਨ ਦੀਆਂ ਗੱਲਾਂ ਬੋਲਦਾ ਹੈ।

ਯਥਾ:- ਜਾ ਬੋਲੇ ਤਾ ਬ੍ਰਹਮ ਗਿਆਨ॥

ਗੁਰਮੁਖ ਜਨ ਆਪ ਸੱਤ ਅਸੱਤ ਦਾ ਤੋਲਿ=ਵਿਚਾਰ ਕਰਦਾ ਹੈ ਅਤੇ ਹੋਰਨਾਂ ਪਾਸੋਂ ਵਿਚਾਰ ਵਿਚਰਾਂਦਾ ਹੈ।

**ਗੁਰਮੁਖਿ ਆਵੈ ਜਾਇ ਨਿਸੰਗੁ॥ ਪਰਹਰਿ ਮੈਲੁ ਜਲਾਇ ਕਲੰਕੁ॥**

ਗੁਰਮੁਖ ਜਨ ਹਰ ਥਾਂ 'ਤੇ ਨਿਸੰਕ ਹੋ ਕੇ ਔਂਦਾ ਦਾ ਹੈ, ਵਾ:-ਗੁਰਮੁਖ ਜਨ ਆਵਣ ਜਾਣ ਭਾਵ ਜਨਮ ਮਰਨ ਵੱਲੋਂ ਨਿਸੰਗੁ=ਰਹਿਤ ਹੈ। ਰਾਗ ਦ੍ਵੈਖ ਰੂਪ ਮੈਲ ਨੂੰ ਪਰਹਰਿ=ਤਿਆਗ ਕੇ ਅਵਿੱਦਿਆ ਤਥਾ ਅਗਿਆਨ ਰੂਪ ਕਲੰਕ ਨੂੰ ਜਲਾ ਦਿੱਤਾ ਹੈ।

**ਗੁਰਮੁਖਿ ਨਾਦ ਬੇਦ ਬੀਚਾਰੁ॥ ਗੁਰਮੁਖਿ ਮਜਨੁ ਚਜੁ ਅਚਾਰੁ॥**

ਗੁਰਮੁਖ ਦਾ ਨਾਦ=ਉਪਦੇਸ਼ ਹੀ ਵੇਦਾਂ ਦਾ ਵਿਚਾਰ ਰੂਪ ਹੈ, ਵਾ:-ਗੁਰਮੁਖਿ ਕਦੀ ਨਾਦ ਨੂੰ ਵਜਾਂਦਾ ਹੈ, ਕਦੇ ਵੇਦਾਂ ਦਾ ਵਿਚਾਰ ਕਰਦਾ ਹੈ, ਵਾ:-ਗੁਰਮੁਖ ਜਨ ਵੇਦਾਂ ਦੁਆਰੇ ਨਾਦ=ਬ੍ਰਹਮ ਦਾ ਵਿਚਾਰ ਕਰਦਾ ਹੈ। ਗੁਰਮੁਖ ਜਨ ਚਜੁ ਅਚਾਰੁ=ਸ੍ਰੇਸ਼ਟ ਕਰਤੱਬ ਕਰਨੇ ਰੂਪ ਮਜਨੁ=ਇਸ਼ਨਾਨ ਨੂੰ ਕਰਦਾ ਹੈ।

**ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ॥ ਨਾਨਕ ਗੁਰਮੁਖਿ ਪਾਵੈ ਪਾਰੁ॥੨੨॥**

ਮੁਖੀ ਗੁਰਾਂ ਦਾ ਸਬਦੁ=ਉਪਦੇਸ਼ ਅੰਮ੍ਰਿਤ ਵਾਂਙੂ ਸਾਰੁ=ਸ੍ਰੇਸ਼ਟ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਗੁਰਮੁਖ ਹੀ ਸੰਸਾਰ ਸਮੁੰਦ੍ਰ ਤੋਂ ਪਾਰ ਹੋਣਾ ਪਾਂਵਦਾ ਹੈ॥ ੨੨॥

**ਚੰਚਲੁ ਚੀਤੁ ਨ ਰਹਈ ਠਾਇ॥ ਚੋਰੀ ਮਿਰਗੁ ਅੰਗੂਰੀ ਖਾਇ॥**

ਚਿੱਤ ਬਹੁਤ ਹੀ ਚੰਚਲ ਹੈ, ਟਿਕਾਣੇ ਸਿਰ ਟਿਕ ਕੇ ਨਹੀਂ ਰਹਿੰਦਾ, ਵਾ:- ਅੰਤ੍ਰ ਮੁਖ ਬਿਰਤੀ ਕਰਨੇ ਰੂਪ, ਵਾ:- ਸਰੂਪ ਰੂਪ ਠਾਂ ਵਿਚ ਨਹੀਂ ਰਹਿੰਦਾ।

ਕਾਮ ਆਦਿਕਾਂ ਰੂਪੀ ਹਰਨ ਵਿਸ਼ਿਆਂ ਰੂਪੀ ਅੰਗੂਰੀ ਨੂੰ ਚੋਰੀ ਖਾਈ ਜਾਂਦੇ ਹਨ।

ਅਥਵਾ:- ਮਨ ਰੂਪੀ ਹਰਨ, ਸੁਭ ਗੁਣਾਂ ਰੂਪੀ ਅੰਗੂਰੀ ਚੋਰੀ ਖਾ ਰਿਹਾ ਹੈ।

**ਚਰਨ ਕਮਲ ਉਰ ਧਾਰੇ ਚੀਤ॥ ਚਿਰੁ ਜੀਵਨੁ ਚੇਤਨੁ ਨਿਤ ਨੀਤ॥**

ਚਿੱਤ ਦੇ ਉਰ=ਵਿਚ ਗੁਰਾਂ ਦੇ ਚਰਨ ਕਵਲਾਂ ਨੂੰ ਧਾਰਨਾ ਕਰੇ, ਵਾ:-ਚੀਤ=ਚੇਤਨ ਸਰੂਪ ਗੁਰਾਂ ਦੇ ਚਰਨ ਕਵਲ ਹਿਰਦੇ ਵਿਚ ਧਾਰਨਾ ਕਰੇ। ਉਹ ਚੇਤਨ ਨਿਤਾਪ੍ਰਤੀ ਚਿਰੰਜੀਵੀ ਹੈ,

ਵਾ:-ਨਿੱਤ ਚੇਤਨ ਨਿਤਾਪ੍ਰਤੀ ਚਿਰੰਜੀਵੀ ਹੈ।

**ਚਿੰਤਤ ਹੀ ਦੀਸੈ ਸਭੁ ਕੋਇ॥ ਚੇਤਹਿ ਏਕੁ ਤਹੀ ਸੁਖੁ ਹੋਇ॥**

ਸਭ ਕੋਈ ਚਿੰਤਤ=ਚਿੰਤਾਵਾਨ ਹੀ ਦਿੱਸਦਾ ਹੈ। ਅਥਵਾ:- ਸਭ ਕੋਈ ਦੇਵੀ ਦੇਵਤਿਆਂ ਦੇ ਚਿੰਤਨ ਕਰਨ ਵਿਚ ਨਿਗ੍ਹਾ ਆਉਂਦਾ ਹੈ, ਇਸ ਕਰਕੇ ਤਰਦਾ ਕੋਈ ਨਹੀਂ। ਜੇ ਕੋਈ ਇੱਕ ਵਾਹਿਗੁਰੂ ਨੂੰ ਚੇਤਹਿ=ਸਿਮਰਨਾ ਕਰੇ ਤਾਂ ਉਸ ਨੂੰ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਚਿਤਿ ਵਸੈ ਰਾਚੈ ਹਰਿ ਨਾਇ॥**

**ਮੁਕਤਿ ਭਇਆ ਪਤਿ ਸਿਉ ਘਰਿ ਜਾਇ॥੨੩॥**

ਚਿੱਤ ਵਿਚ ਗੁਰਾਂ ਦਾ ਉਪਦੇਸ਼ ਵਸੇ, ਤਾਂ ਹਰੀ ਨਾਮ ਵਿਚ ਰਚਦਾ ਹੈ,

*ਤਥਾ-* ਹਰੀ ਨਾਮ ਵਿਚ ਰਚੇ ਤਾਂ ਚਿੱਤ ਵਸੀਕਾਰ ਹੁੰਦਾ ਹੈ। ਤਾਂ ਹੀ ਮੁਕਤ ਰੂਪ ਹੋਇਆਂ ਪਤਿ ਅਬਰੋ ਦੇ ਨਾਲ ਸਰੂਪ ਘਰ ਵਿਚ ਜਾਂਦਾ ਹੈ॥ ੨੩॥

**ਛੀਜੈ ਦੇਹ ਖੁਲੈ ਇਕ ਗੰਢਿ॥ ਛੇਆ ਨਿਤ ਦੇਖਹੁ ਜਗਿ ਹੰਢਿ॥**

ਇੱਕ ਪ੍ਰਾਣ ਅਪਾਣ ਦੀ ਗੰਢ ਖੁਲ੍ਹ ਜਾਣ ਨਾਲ ਦੇਹ ਛੀਜੈ=ਨਾਸ ਹੋ ਜਾਂਦੀ ਹੈ। *ਅਥਵਾ:-* ਇੱਕ ਚਿਦ ਜੜ੍ਹ ਦੀ ਗੰਢ ਖੁਲ੍ਹ ਜਾਣ ਨਾਲ ਦੇਹ ਅਧਿਆਸ ਛੀਜੈ=ਨਾਸ ਹੋ ਜਾਂਦਾ ਹੈ। ਹੰਢਿ=ਫਿਰਕੇ ਸਾਰੇ ਜਗਤ ਵਿਚ ਦੇਖ ਲੇਵੋ, ਜੋ ਕਿ ਨਿੱਤ ਛੇਆ=ਬਿਨਾਸ ਹੀ ਹੋ ਰਿਹਾ ਹੈ।

**ਧੂਪ ਛਾਵ ਜੇ ਸਮ ਕਰਿ ਜਾਣੈ॥ ਬੰਧਨ ਕਾਟਿ ਮੁਕਤਿ ਘਰਿ ਆਣੈ॥**

ਜੇਕਰ ਜੀਵ ਧੂਪ ਛਾਪ=ਦੁੱਖ ਸੁਖ ਨੂੰ ਸਮ ਕਰਕੇ ਜਾਨਣਾ ਕਰੇ। ਤਾਂ ਮਨ ਨੂੰ ਸੰਸਾਰਕ ਬੰਧਨਾਂ ਵੱਲੋਂ ਕੱਟ ਕੇ ਮੁਕਤੀ ਘਰ ਵਿਚ ਲਿਆਂਵਦਾ ਹੈ।

**ਛਾਇਆ ਛੂਛੀ ਜਗਤੁ ਭੁਲਾਨਾ॥ ਲਿਖਿਆ ਕਿਰਤੁ ਧੁਰੇ ਪਰਵਾਨਾ॥**

ਛੂਛੀ ਛਾਇਆ=ਤੁੱਛ ਅਵਿੱਦਿਆ ਵਿਚ ਸਾਰਾ ਜਗਤ ਭੁੱਲਿਆ ਫਿਰਦਾ ਹੈ। ਕਿਰਤੁ=ਕਰਮਾਂ ਦਾ ਪਰਵਾਨਾ ਤਾਂ ਧੁਰ ਤੋਂ ਹੀ ਲਿਖਿਆ ਗਿਆ ਹੈ, ਓਸੇ ਅਨੁਸਾਰ ਹੀ ਭੱਜਾ ਫਿਰਦਾ ਹੈ।

**ਛੀਜੈ ਜੋਬਨੁ ਜਰੂਆ ਸਿਰਿ ਕਾਲੁ॥**

ਜੋਬਨ ਅਵਸਥਾ ਦੇ ਛਿਜਣੇ ਕਰਕੇ ਜਦ ਜਰੂਆ=ਬੁਢੇਪਾ ਆਉਂਦਾ ਹੈ, ਤਾਂ ਨਿਸਚੇ ਕਰੇ ਕਿ ਹੁਣ ਮੇਰੇ ਸਿਰ 'ਤੇ ਕਾਲ ਆ ਗਿਆ ਹੈ।

[ਪੰਨਾ ੯੩੩]

**ਕਾਇਆ ਛੀਜੈ ਭਈ ਸਿਬਾਲੁ॥ ੨੪॥**

ਬੁਢੇਪੇ ਨਾਲ ਕਾਇਆ ਛੀਜੈ=ਸਿਥਲ ਹੋ ਕੇ ਸਿਬਾਲੁ=ਜਾਲੇ ਵਾਂਙੂ ਖਾਲੀ ਹੋ ਜਾਂਦੀ ਹੈ॥ ੨੪॥

**ਜਾਪੈ ਆਪਿ ਪ੍ਰਭੂ ਤਿਹੁ ਲੋਇ॥ ਜੁਗਿ ਜੁਗਿ ਦਾਤਾ ਅਵਰੁ ਨ ਕੋਇ॥**

ਉਹ ਪ੍ਰਭੂ ਤਿੰਨਾਂ ਲੋਕਾਂ ਨੂੰ ਆਪ ਹੀ ਖਾਣ ਪਾਣ ਦੇਣਾ ਜਾਪੈ=ਜਾਣਦਾ ਹੈ। ਜੁਗਾਂ ਜੁਗਾਂ ਵਿਚ ਇੱਕ ਓਹੀ ਦਾਤਾ ਹੈ, ਉਸ ਤੋਂ ਬਿਨਾਂ ਹੋਰ ਕੋਈ ਨਹੀਂ।

**ਜਿਉ ਭਾਵੈ ਤਿਉ ਰਾਖਹਿ ਰਾਖੁ॥ ਜਸੁ ਜਾਚਉ ਦੇਵੈ ਪਤਿ ਸਾਖੁ॥**

ਜਿਵੇਂ ਉਸ ਨੂੰ ਭਾਵੇ, ਤਿਵੇਂ ਉਹ ਰੱਖਿਆ ਕਰਨ ਵਾਲਾ ਵਾਹਿਗੁਰੂ ਰੱਖਦਾ ਹੈ। ਜੋ ਇਸ ਲੋਕ ਵਿਚ ਪਤ ਅਬਰੋ ਤੇ ਪ੍ਰਲੋਕ ਵਿਚ ਸਾਖੁ=ਉਗਾਹੀ ਦੇਂਦਾ ਹੈ, ਉਸ ਦੇ ਜਸ ਨੂੰ ਮੈਂ ਜਾਚਉ=ਮੰਗਦਾ ਹਾਂ।

**ਜਾਗਤੁ ਜਾਗਿ ਰਹਾ ਤੁਧੁ ਭਾਵਾ॥ ਜਾ ਤੂ ਮੇਲਹਿ ਤਾ ਤੁਝੈ ਸਮਾਵਾ॥**

ਹੇ ਪ੍ਰਭੂ ! ਆਪ ਨੂੰ ਭਾਵਾਂ ਤਾਂ ਗਿਆਨ ਜਾਗ੍ਰਤ ਵਿਚ ਜਾਗ ਰਹਿਣਾ ਕਰਾਂ। ਜਾਂ ਤੂੰ ਅਪੁਣੇ ਨਾਲ ਮੇਲੇ, ਤਾਂ ਹੀ ਆਪ ਦੇ ਵਿਚ ਸਮਾਣਾ ਹੁੰਦਾ ਹੈ।

**ਜੈ ਜੈ ਕਾਰੁ ਜਪਉ ਜਗਦੀਸ ॥ ਗੁਰਮਤਿ ਮਿਲੀਐ ਬੀਸ ਇਕੀਸ ॥ ੨੫ ॥**

ਹੇ ਜਗਦੀਸ਼ ! ਤੇਰਾ ਹੀ ਜੈ ਜੈ ਕਾਰ ਕਰਾਂ ਅਤੇ ਤੇਰਾ ਹੀ ਜਾਪ ਜਪਾਂ। ਗੁਰਾ ਦੀ ਸਿੱਖਿਆ ਦੁਆਰੇ ਹੀ ਬੀਸ ਬਿਸਵੇ, ਭਾਵ ਨਿਸਚੇ ਕਰਕੇ ਇੱਕ ਈਸ਼੍ਵਰ ਨਾਲ ਮਿਲ ਪਈਂਦਾ ਹੈ॥ ੨੫ ॥

**ਝਖਿ ਬੋਲਣੁ ਕਿਆ ਜਗ ਸਿਉ ਵਾਦੁ ॥ ਝੂਰਿ ਮਰੈ ਦੇਖੈ ਪਰਮਾਦੁ ॥**

ਝਖਾਂ ਬੋਲਣ ਅਤੇ ਜਗਤ ਨਾਲ ਝਗੜੇ ਕਰਨ ਦਾ ਕੀ ਲਾਭ ਹੈ। ਜੋ ਪਰਮਾਦੀ ਦੇਖਣ ਵਿਚ ਔਂਦਾ ਹੈ, ਉਹ ਝੂਰ ਕਰਕੇ ਮਰਦਾ ਹੈ।*

**ਜਨਮਿ ਮੂਏ ਨਹੀ ਜੀਵਣ ਆਸਾ ॥ ਆਇ ਚਲੇ ਭਏ ਆਸ ਨਿਰਾਸਾ ॥**

ਉਨ੍ਹਾਂ ਨੂੰ ਜੀਵਨ ਰੂਪ ਪਰਮਾਤਮਾ ਦੀ ਆਸਾ ਨਹੀਂ ਹੈ, ਇਸ ਕਰਕੇ ਉਹ ਜੰਮਦੇ ਮਰਦੇ ਹਨ। ਉਹ ਆਏ ਸਨ ਆਸਾ ਧਾਰ ਕੇ, ਪਰ ਨਿਰਾਸ ਹੋ ਕੇ ਚਲੇ ਜਾਂਦੇ ਹਨ, *ਵਾ:*-ਆ ਕੇ ਚਲੇ ਜਾਣ ਵਾਲੇ ਜੋ ਪਦਾਰਥ ਹੈਂ ਤਿਨਾਂ ਦੀ ਆਸਾ ਤੋਂ ਉਹ ਨਿਰਾਸ ਹੋਇ ਹਨ, ਭਾਵ ਉਨ੍ਹਾਂ ਦੀ ਆਸਾ ਪੂਰੀ ਨਹੀਂ ਹੁੰਦੀ।

**ਝੂਰਿ ਝੂਰਿ ਝਖਿ ਮਾਟੀ ਰਲਿ ਜਾਇ ॥ ਕਾਲੁ ਨ ਚਾਂਪੈ ਹਰਿ ਗੁਨ ਗਾਇ ॥**

ਝੂਰ ਝੂਰ ਕੇ ਖਪ ਖਪ ਕੇ ਅੰਤ ਨੂੰ ਮਿੱਟੀ ਵਿਚ ਰਲ ਜਾਂਦਾ ਹੈ। ਹਰੀ ਗੁਣਾਂ ਦੇ ਨਾ ਗੈਣ ਕਰਨੇ ਕਰਕੇ ਕਾਲ ਉਸ ਨੂੰ ਦਬਾਉਂਦਾ ਹੈ।

ਇਸ ਪਉੜੀ ਦਾ ਦੂਜਾ ਅਰਥ ਕਰਨਾ:-

**ਝਖਿ ਬੋਲਣੁ ਕਿਆ ਜਗ ਸਿਉ ਵਾਦੁ**=ਨਾਮ ਜਪਣ ਵਾਲੇ ਪੁਰਸ਼, ਕਿਆ ਝਖਾਂ ਨੂੰ ਬੋਲਦੇ ਹਨ, ਕਿਆ ਜਗਤ ਨਾਲ ਝਗੜੇ ਕਰਦੇ ਹਨ ਕਿਤੂੰ ਨਹੀਂ ਕਰਦੇ। **ਝੂਰਿ ਮਰੈ**=ਉਸ ਦਾ ਝੁਰਨਾ ਮਰ ਗਿਆ ਹੈ, ਉਹ ਪਰਮ ਆਦਿ ਰੂਪ ਪਰਮਾਤਮਾ ਨੂੰ ਦੇਖਦਾ ਹੈ। **ਜਨਮਿ ਮੂਏ ਨਹੀ**=ਉਹ ਜੰਮਦੇ ਮਰਦੇ ਨਹੀਂ, ਕਿਉਂਕਿ ਉਨ੍ਹਾਂ ਨੂੰ **ਜੀਵਣ ਆਸਾ**=ਜੀਵਣ ਰੂਪ ਪਰਮਾਤਮਾਂ ਦੀ ਆਸਾ ਲੱਗ ਰਹੀ ਹੈ। **ਆਇ ਚਲੇ ਭਏ ਆਸ ਨਿਰਾਸਾ**=ਆ ਕੇ ਚਲੇ ਜਾਣ ਵਾਲੇ ਜੋ ਪਦਾਰਥ ਹਨ, ਉਨ੍ਹਾਂ ਦੀ ਆਸਾ ਤੋਂ ਨਿਰਾਸ਼ ਹੋਇ ਹਨ। **ਝੂਰਿ ਝੂਰਿ ਝਖਿ ਮਾਟੀ ਰਲਿ ਜਾਇ**=ਜਿਨ੍ਹਾਂ ਝੋਰਿਆਂ ਕਰਕੇ ਝੁਰਦੇ ਸਨ, ਉਹ ਝੋਰਾ ਉਨ੍ਹਾਂ ਦਾ ਖਿੜ ਕੇ ਮਿੱਟੀ ਵਿਚ ਰਲ ਗਿਆ ਹੈ।

*ਅਥਵਾ:*- ਮਾਟੀ ਕਹੀਏ ਪ੍ਰਿਥਵੀਂ, ਪ੍ਰਿਥਵੀਂ ਨਾਂ ਭੂਮਾਂ ਦਾ ਭੂਮਾਂ ਨਾਂ ਬ੍ਰਹਮ ਦਾ, ਉਸ ਬ੍ਰਹਮ ਵਿਚ ਉਹ ਰਲ ਜਾਂਦਾ ਹੈ। **ਕਾਲੁ ਨ ਚਾਂਪੈ ਹਰਿ ਗੁਨ ਗਾਇ**=ਹਰੀ ਗੁਣਾਂ ਦੇ ਗੈਣ ਕਰਨੇ ਕਰਕੇ ਕਾਲ ਉਸ ਨੂੰ ਦਬਾਉਂਦਾ ਨਹੀਂ, *ਵਾ:*- ਉਸ ਨੇ ਕਾਲ ਨੂੰ ਦਬਾ ਲੀਤਾ ਹੈ।

**ਪਾਈ ਨਵ ਨਿਧਿ ਹਰਿ ਕੈ ਨਾਇ ॥ ਆਪੇ ਦੇਵੈ ਸਹਜਿ ਸੁਭਾਇ ॥ ੨੬ ॥**

ਹਰੀ ਨਾਮ ਨੂੰ ਜਪ ਕੇ ਨੌ ਨਿਧੀ ਪਾਵਣਾ ਕੀਤੀ। ਹਰੀ ਆਪ ਹੀ ਸਹਜਿ ਸੁਭਾਇ=ਸ਼ਾਂਤੀ ਸੁਭਾਅ ਦੇਂਦਾ ਹੈ॥ ੨੬ ॥

**ਵਿਆਨੋ ਬੋਲੈ ਆਪੇ ਬੂਝੈ ॥ ਆਪੇ ਸਮਝੈ ਆਪੇ ਸੂਝੈ ॥**

---

**ਜਿਸ ਕਰਮ ਦੇ ਕਰਨ ਦੀ ਇੱਛਾ ਹੋਵੇ ਉਸ ਨੂੰ ਨਾ ਕਰੇ ਉਸ ਨੂੰ ਪ੍ਰਮਾਦੀ ਕਹਿੰਦੇ ਹਨ।*

*ਯਥਾ:- ਜਾਨਿ ਬੂਝ ਕੈ ਬਾਵਰੇ ਤੈ ਕਾਜੁ ਬਿਗਾਰਿਓ ॥ (ਪੰਨਾ ੭੨੭)*

ਆਪ ਹੀ ਗੁਰੂ ਰੂਪ ਹੋ ਕੇ ਗਿਆਨ ਨੂੰ ਬੋਲਦਾ ਹੈ, ਆਪ ਹੀ ਜਗਿਆਸੂ ਰੂਪ ਹੋ ਕੇ ਬੁੱਝਦਾ ਹੈ। ਆਪ ਹੀ ਸਮਝਦਾ ਹੈ ਤੁਯੰਪਦ ਨੂੰ, ਆਪ ਹੀ ਸੁੱਝਦਾ ਹੈ ਤਤਪਦ ਨੂੰ, ਵਾ:- ਆਪ ਹੀ ਸਮਝਦਾ ਹੈ ਧਰਮ ਅਧਰਮ ਨੂੰ, ਆਪ ਹੀ ਸੁੱਝਦਾ ਹੈ ਉਨ੍ਹਾਂ ਦੇ ਫਲ ਨੂੰ।

## ਗੁਰ ਕਾ ਕਹਿਆ ਅੰਕਿ ਸਮਾਵੈ ॥ ਨਿਰਮਲ ਸੂਚੇ ਸਾਚੋ ਭਾਵੈ ॥

ਗੁਰਾਂ ਦਾ ਕਿਹਾ ਹੋਇਆ ਉਪਦੇਸ਼ ਅੰਕਿ=ਹਿਰਦੇ ਵਿਚ ਸਮਾਵੇ ਤਾਂ ਮਨ ਬੁੱਧ ਆਦਿਕ ਚਤੁਸਟੇ ਅੰਤਹ ਕਰਨ ਨਿਰਮਲ ਤੇ ਸੂਚੇ=ਪਵਿੱਤ੍ਰ ਹੁੰਦੇ ਹਨ, ਜਿਵੇਂ ਕਾਲੀ ਲੋਈ ਪਵਿੱਤ੍ਰ ਤਾਂ ਹੈ ਪਰ ਨਿਰਮਲ ਨਹੀਂ। ਪਰ ਉਹ ਅੰਤਹ ਕਰਨ ਨਿਰਮਲ ਵੀ ਹੁੰਦਾ ਹੈ ਅਤੇ ਪਵਿੱਤ੍ਰ ਵੀ ਹੁੰਦਾ ਹੈ, ਇਸੀ ਤੇ ਉਹ ਸੱਚੇ ਨੂੰ ਭਾਂਵਦਾ ਹੈ।

## ਗੁਰੁ ਸਾਗਰੁ ਰਤਨੀ ਨਹੀ ਤੋਟ ॥ ਲਾਲ ਪਦਾਰਥ ਸਾਚੁ ਅਖੋਟ ॥

ਗੁਰੂ ਸਮੁੰਦਰ ਵਾਂਙੂ ਹਨ, ਉਨ੍ਹਾਂ ਵਿਚ ਸ਼ੁਭ ਗੁਣਾਂ ਰੂਪੀ ਰਤਨਾਂ ਦਾ ਘਾਟਾ ਨਹੀਂ ਹੁੰਦਾ। ਗੁਰਾਂ ਦੀ ਕਿਰਪਾ ਨਾਲ ਹੀ ਸੱਚੇ ਨਾਲ=ਪ੍ਰੇਮ ਰੂਪੀ ਅਖੁਟ ਪਦਾਰਥ ਦੀ ਪ੍ਰਾਪਤੀ ਹੁੰਦੀ ਹੈ।

## ਗੁਰਿ ਕਹਿਆ ਸਾ ਕਾਰ ਕਮਾਵਹੁ ॥ ਗੁਰ ਕੀ ਕਰਣੀ ਕਾਹੇ ਧਾਵਹੁ ॥

ਜੋ ਗੁਰਾਂ ਨੇ ਕਿਹਾ ਹੈ, ਉਸ ਕੰਮ ਨੂੰ ਕਮਾਣਾ ਕਰੋ, ਗੁਰਾਂ ਦੀ ਕਰਣੀ ਵੱਲ ਕਿਸ ਵਾਸਤੇ ਦੌੜਦੇ ਹੋ।*

## ਨਾਨਕ ਗੁਰਮਤਿ ਸਾਚਿ ਸਮਾਵਹੁ ॥ ੨੭ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਹੇ ਭਾਈ! ਗੁਰ ਸਿੱਖਿਆ ਦੁਆਰੇ ਸੱਚ ਵਿਚ ਸਮਾਣਾ ਕਰੋ ॥ ੨੭ ॥

## ਟੂਟੈ ਨੇਹੁ ਕਿ ਬੋਲਹਿ ਸਹੀ ॥ ਟੂਟੈ ਬਾਹ ਦੁਹੂ ਦਿਸ ਗਹੀ ॥

ਜੋ ਸਹੀ=ਸਖੀ, ਸਹੀ=ਨਿਸਚੇ ਕਰਕੇ, ਪਤੀ ਦੇ ਸਹੀ=ਸਾਹਮਣੇ ਬੋਲਦੀ ਹੈ, ਉਸ ਦਾ ਨੇਹੁ=ਪ੍ਰੇਮ ਟੁੱਟ ਜਾਂਦਾ ਹੈ। ਐਸੇ ਹੀ ਜੋ ਜਗਿਆਸੂ ਰੂਪ ਇਸਤ੍ਰੀ ਪਰਮੇਸ਼ਰ ਦੇ ਸਾਹਮਣੇ ਬੋਲਦੀ ਹੈ, ਭਾਵ ਉਸ ਵਿਚ ਦੂਸ਼ਣ ਅਰੋਪਦੀ ਹੈ, ਉਸ ਦਾ ਪ੍ਰੇਮ ਟੁੱਟ ਜਾਦਾ ਹੈ।

ਜਿਵੇਂ ਦੋਂਹ ਪਾਸਿਆਂ ਤੋਂ ਬਾਂਹ ਫੜੀ ਤੇ ਖਿੱਚੀ ਹੋਈ ਟੁੱਟ ਜਾਂਦੀ ਹੈ।

## ਟੂਟਿ ਪਰੀਤਿ ਗਈ ਬੁਰ ਬੋਲਿ ॥ ਦੁਰਮਤਿ ਪਰਹਰਿ ਛਾਡੀ ਢੋਲਿ ॥

ਜੈਸੇ ਬੁਰੇ ਵਾਕਾਂ ਦੇ ਬੋਲਣ ਨਾਲ ਪ੍ਰੀਤੀ ਟੁੱਟ ਜਾਂਦੀ ਹੈ। ਐਸੇ ਢੋਲਿ=ਪਿਆਰੇ ਪਰਮੇਸ਼ਰ ਨੇ ਦੁਰਮਤਿ=ਖੋਈ ਬੁੱਧੀ ਵਾਲੀ ਜੀਵ ਰੂਪ ਇਸਤ੍ਰੀ ਪਰਹਰਿ ਛਾਡੀ=ਤਿਆਗ ਛੱਡੀ ਹੈ।

## ਟੂਟੈ ਗੰਠਿ ਪੜੈ ਵੀਚਾਰਿ ॥ ਗੁਰ ਸਬਦੀ ਘਰਿ ਕਾਰਜੁ ਸਾਰਿ ॥

ਜਿਵੇਂ ਸ਼ੁਭ ਵਿਚਾਰ ਦੇ ਕਰਨ ਨਾਲ ਟੁਟਿਆਂ ਦੀ ਗੰਠਿ ਪੜੈ=ਮਿਲੌਣੀ ਪੈ ਜਾਂਦੀ ਹੈ। ਤਿਵੇਂ ਗੁਰ ਉਪਦੇਸ਼ ਵਾਲਾ ਅਪਣੇ ਸਰੂਪ ਰੂਪੀ ਘਰ ਦੀ ਪ੍ਰਾਪਤੀ ਦੇ ਕਾਰਜ ਨੂੰ ਸਵਾਰਦਾ ਹੈ।

---

*ਸਾਖੀ 'ਭਾਈ ਮਰਦਾਨੇ' ਦੀ-ਜਦ ਗੁਰੂ ਜੀ ਨੇ ਕਿਹਾ, ਮਰਦਾਨਿਆ ਸਤਿਨਾਮੁ ਵਾਹਿਗੁਰੂ ਕਹਿੰਦਾ ਸਮੁੰਦ੍ਰ ਉੱਪਰ ਤੁਰੀ ਆ, ਪਰ ਜਿਸ ਵੇਲੇ ਮਰਦਾਨੇ ਨੇ ਗੁਰੂ ਸਾਹਿਬਾ ਤੋਂ ਓਅੰ ਸੋਹੰ ਸੁਣ ਕੇ ਕਹਿਣਾ ਸ਼ੁਰੂ ਕਰ ਦਿੱਤਾ ਤਾਂ ਗੋਤੇ ਖਾਣ ਲਗ ਪਿਆ।

## ਲਾਹਾ ਸਾਚੁ ਨ ਆਵੈ ਤੋਟਾ ॥ ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ ॥ ੨੮ ॥

ਸੱਚ ਨਾਮ ਜਪਣ ਨਾਲ ਆਤਮ ਲਾਭ ਹੁੰਦਾ ਹੈ, ਅਜੇਹੇ ਲਾਭ ਕਰਕੇ ਫਿਰ ਘਾਟਾ ਨਹੀ ਆਉਂਦਾ। ਤਿੰਨਾਂ ਭਵਨਾਂ ਦਾ ਸੁਆਮੀ ਜੋ ਪਰਮੇਸ਼ਰ ਹੈ, ਉਹ ਮੋਟਾ ਪ੍ਰੀਤਮੁ=ਵੱਡਾ ਪ੍ਰੀਤਮ ਹੈ॥ ੨੮ ॥

## ਠਾਕਹੁ ਮਨੂਆ ਰਾਖਹੁ ਠਾਇ ॥ ਠਹਕਿ ਮੁਈ ਅਵਗੁਣਿ ਪਛੁਤਾਇ ॥

ਮਨ ਨੂੰ ਠਾਕਹੁ=ਰੋਕ ਕੇ ਅੰਤਰ ਮੁਖਤਾ, ਵਾ:-ਸਰੂਪ ਰੂਪੀ ਥਾਂ ਵਿਚ ਰੱਖਣਾ ਕਰੋ। ਜੋ ਔਗੁਣਾਂ ਵਿਚ ਠਹਕਿ=ਲਗ ਕੇ ਮੂਈ ਹੈ, ਉਹ ਪਿੱਛੋਂ ਪਛੁਤਾਪ ਕਰਦੀ ਹੈ।

## ਠਾਕੁਰੁ ਏਕੁ ਸਬਾਈ ਨਾਰਿ ॥ ਬਹੁਤੇ ਵੇਸ ਕਰੇ ਕੂੜਿਆਰਿ ॥

ਸਬਾਈ=ਸਭ ਇਸਤ੍ਰੀਆਂ ਦਾ ਸੁਆਮੀ ਇੱਕ ਪ੍ਰਮਾਤਮਾ ਹੈ। ਜੋ ਜਗਿਆਸੂ ਰੂਪ ਇਸਤ੍ਰੀ ਬਹੁਤੇ ਵੇਸ ਧਾਰਨ ਕਰਦੀ ਹੈ ਉਹ ਕੂੜਿਆਰ=ਝੂਠੀ ਹੈ।

## ਪਰ ਘਰਿ ਜਾਤੀ ਠਾਕਿ ਰਹਾਈ ॥ ਮਹਲਿ ਬੁਲਾਈ ਠਾਕ ਨ ਪਾਈ ॥

ਦੇਵੀ ਦੇਵਤੇ, ਜਾਂ ਭੂਤ ਪ੍ਰੇਤ ਇਨ੍ਹਾਂ ਦੀ ਉਪਾਸ਼ਨਾ ਕਰਨੇ ਰੂਪ ਪ੍ਰਾਏ ਘਰ ਵਿਚ ਬਿਰਤੀ ਜਾਂਦੀ ਹੋਈ ਜਿਸ ਨੇ ਰੋਕ ਰੱਖੀ ਹੈ। ਉਹ ਮਹਲਿ=ਸਰੂਪ ਵਿਚ ਬੁਲਾਈ ਹੈ, ਜੋ ਸਰੂਪ ਵਿਚ ਬੁਲਾਈ ਹੈ, ਉਸ ਨੂੰ ਫਿਰ ਠਾਕ ਨ ਪਾਈ=ਰੋਕ ਨਹੀਂ ਪੈਂਦੀ।

## ਸਬਦਿ ਸਵਾਰੀ ਸਾਚਿ ਪਿਆਰੀ ॥
## ਸਾਈ ਸੋੁਹਾਗਣਿ ਠਾਕੁਰਿ ਧਾਰੀ ॥ ੨੯ ॥

ਜੋ ਗੁਰਾਂ ਦੇ ਉਪਦੇਸ਼ ਕਰਕੇ ਸਵਾਰੀ ਹੈ, ਓਹੀ ਸੱਚੇ ਨੂੰ ਪਿਆਰੀ ਲਗੀ ਹੈ। ਜੋ ਠਾਕੁਰ ਪਰਮਾਤਮਾ ਨੇ ਆਪ ਧਾਰੀ ਹੈ, ਭਾਵ ਅਪਣੇ ਨਾਲ ਮੇਲੀ ਹੈ, ਓਹੀ ਜੀਵ ਰੂਪ ਇਸਤ੍ਰੀ ਸੋਹਾਗਣ ਹੈ॥ ੨੯ ॥

## ਡੋਲਤ ਡੋਲਤ ਹੇ ਸਖੀ ਫਾਟੇ ਚੀਰ ਸੀਗਾਰ ॥

ਜੋ ਕੂੜਿਆਰ ਇਸਤ੍ਰੀ ਬਹੁਤੇ ਵੇਸਾਂ ਦੇ ਕਰਨ ਵਾਲੀ ਹੈ, ਉਸ ਨੂੰ ਕਹਿੰਦੇ ਹਨ:-

ਹੇ ਸਖੀ ! ਇੱਕ ਠਾਕੁਰ ਨੂੰ ਛੱਡ ਕੇ ਜੋ ਤੂੰ ਦੁਆਰੇ ਦੁਆਰੇ ਡੋਲਦੀ ਫਿਰਦੀ ਹੈਂ, ਇਸ ਕਰਕੇ ਤੇਰੇ ਚੀਰ=ਕੱਪੜੇ ਸਰੀਰ ਤੇ ਸੀਗਾਰ=ਇੰਦ੍ਰੇ ਫਟ ਗਏ ਹਨ।

## ਡਾਹਪਣਿ ਤਨਿ ਸੁਖੁ ਨਹੀ ਬਿਨੁ ਡਰ ਬਿਣਠੀ ਡਾਰ ॥

ਡਾਹਪਣਿ=ਭਟਕਣੇ ਕਰਕੇ, ਵਾ:- ਪਖੰਡ ਦੇ ਕਰਨ ਨਾਲ ਤਨ ਵਿਚ ਸੁਖ ਨਹੀਂ ਹੁੰਦਾ, ਵਾਹਿਗੁਰੂ ਦੇ ਡਰ ਧਾਰੇ ਬਿਨਾਂ ਡਾਰਾਂ ਦੀਆਂ ਡਾਰਾਂ ਬਿਣਠੀ=ਨਾਸ ਹੋ ਗਈਆਂ ਹਨ।

## ਡਰਪਿ ਮੁਈ ਘਰਿ ਆਪਣੈ ਡੀਠੀ ਕੰਤਿ ਸੁਜਾਣਿ ॥

ਅਪਣੇ ਹਿਰਦੇ ਘਰ ਵਿਚ ਪਰਮੇਸ਼ਰ ਦੇ ਡਰ ਨੂੰ ਧਾਰ ਕੇ ਜੋ ਜੀਵਤ ਭਾਅ ਤੋਂ ਮੋਈ ਹੈ, ਉਸ ਨੂੰ ਸੁਜਾਣ ਕੰਤ ਨੇ ਵੇਖਿਆ ਹੈ।

## ਡਰੁ ਰਾਖਿਆ ਗੁਰਿ ਆਪਣੈ ਨਿਰਭਉ ਨਾਮੁ ਵਖਾਣਿ ॥

ਜਿਸ ਨੇ ਅਪਣੇ ਗੁਰਾਂ ਦੇ ਡਰ ਨੂੰ ਹਿਰਦੇ ਵਿਚ ਰੱਖਿਆ ਹੈ, ਉਸ ਨੇ ਨਿਰਭਉ ਪਰਮਾਤਮਾ ਦੇ ਨਾਮ ਨੂੰ ਵਖਾਣਿ=ਕਥਨ ਕੀਤਾ ਹੈ।

## ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ ॥
## ਤਿਖਾ ਨਿਵਾਰੀ ਸਬਦੁ ਮੰਨਿ ਅੰਮ੍ਰਿਤੁ ਪੀਆ ਭਰਪੂਰਿ ॥

ਪਰਮੇਸ਼ਰ ਹੈ ਤਾਂ ਹਿਰਦੇ ਵਿਚ ਪਰ ਗੁਰਾਂ ਤੋਂ ਬਿਨਾਂ ਉਸ ਦੀ ਪ੍ਰਾਪਤੀ ਨਹੀਂ ਹੁੰਦੀ, ਇਸ ਉੱਪਰ ਦ੍ਰਿਸ਼ਟਾਂਤ ਦੇਂਦੇ ਹਨ। ਜਿਵੇਂ ਕਿਸੀ ਪੁਰਸ਼ ਦਾ ਡੂਗਰਿ=ਪਰਬਤਾਂ ਵਿਚ ਵਾਸਾ ਹੋ ਗਿਆ ਤੇ ਟੁਰਦਿਆਂ ੨ ਉਸ ਨੂੰ ਬੜੀ ਤ੍ਰੇਹ ਲੱਗ ਗਈ ਪਰ ਉਸ ਨੂੰ ਪਤਾ ਨਹੀਂ ਜਲ ਕਿੱਥੇ ਹੈ, ਜਦ ਕਿਸੇ ਜਾਣੂ ਆਦਮੀ ਨੇ ਆ ਕੇ ਦੱਸਿਆ ਕਿ ਫਲਾਣੀ ਜਗ੍ਹਾਂ 'ਤੇ ਜਲ ਹੈ, ਤਾਂ ਉਸ ਦੇ ਸਬਦੁ ਮੰਨਿ=ਕਹੇ ਨੂੰ ਮੰਨ ਕੇ ਤੁਰ ਪਿਆ, ਜਬ ਦੇਖਾ ਨਹੀ ਦੂਰਿ=ਜਦ ਉਸ ਜਗ੍ਹਾਂ 'ਤੇ ਜਾ ਕੇ ਵੇਖਿਆ ਤਾਂ ਜਲ ਦੂਰ ਨਹੀਂ ਸੀ, ਅੰਮ੍ਰਿਤੁ ਪੀਆ ਭਰਪੂਰਿ, ਤਿਖਾ ਨਿਵਾਰੀ=ਤਿਸ ਵੇਲੇ ਲਬਾ ਲਬ ਜਲ ਪੀ ਕੇ ਤ੍ਰੇਹ ਦੂਰ ਕਰ ਦਿੱਤੀ।

ਏਸੇ ਤਰ੍ਹਾਂ ਜੀਵ ਦਾ ਕਾਮ, ਕ੍ਰੋਧ ਆਦਿਕ ਡੂਗਰਾਂ ਵਿਚ ਵਾਸਾ ਹੋ ਰਿਹਾ ਹੈ ਤੇ ਪਰਮੇਸ਼ਰ ਪ੍ਰਾਪਤੀ ਦੀ ਘਣੀ ਤ੍ਰੇਹ ਲੱਗ ਰਹੀ ਹੈ, ਪਰੰਤੂ ਆਪਣੇ ਆਪ ਪ੍ਰਾਪਤ ਨਹੀਂ ਹੁੰਦਾ। ਜਦ ਪੂਰਨ ਮਹਾਤਮਾਂ ਮਿਲੇ ਤੇ ਉਨ੍ਹਾਂ ਨੇ ਕਿਹਾ, ਤੂੰ ਕਿਉਂ ਭਟਕਦਾ ਹੈਂ ਉਹ ਤਾਂ ਤੇਰੇ ਅੰਦਰ ਹੈ, ਇਹ ਸੁਣ ਕੇ ਤੇ ਉਨ੍ਹਾਂ ਦੇ ਸਬਦੁ ਮੰਨਿ=ਉਪਦੇਸ਼ ਨੂੰ ਮੰਨ ਕੇ, ਜਬ ਦੇਖਾ ਨਹੀ ਦੂਰਿ=ਜਦ ਸੰਸਾਰ ਵੱਲੋਂ ਹਟ ਕੇ ਅੰਤਰ ਮੁਖ ਬਿਰਤੀ ਕਰਕੇ ਦੇਖਿਆ ਤਦ ਇਹ ਨਿਸਚੇ ਕੀਤਾ ਕਿ ਉਹ ਦੂਰ ਨਹੀਂ ਹੈ। ਅੰਮ੍ਰਿਤੁ ਪੀਆ ਭਰਪੂਰਿ=ਉਸੀ ਵੇਲੇ ਸਾਰੇ ਭਰਪੂਰ ਜੋ ਪਰਮਾਤਮਾ ਹੈ ਉਸ ਦੇ ਨਾਮ ਰੂਪ ਅੰਮ੍ਰਿਤ ਨੂੰ ਪੀਤਾ, ਤਾਂ ਉਸ ਦੀ ਪ੍ਰਾਪਤੀ ਰੂਪ ਜੋ ਤੇਹ ਲੱਗ ਰਹੀ ਸੀ ਉਹ ਨਿਵਿਰਤ ਕਰ ਦਿੱਤੀ।

ਇਹ ਨਿਯਮ ਹੈ-

ਜਦ ਤੱਕ ਮਨ ਸੰਸਾਰ ਵੱਲੋਂ ਪਲਟਾ ਨਾ ਖਾਵੇ ਤਦ ਤੱਕ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ। ਵਿਚਾਰ ਕੇ ਦੇਖੋ-

| | |
|---|---|
| ਮੱਛੀ ਕਿੱਥੇ ਰਹਿੰਦੀ ਹੈ? | ਜਲ ਵਿਚ |
| ਮੱਛੀ ਦੇ ਹੇਠਾਂ ਕੀ ਹੈ? | ਜਲ |
| ਮੱਛੀ ਦੇ ਉੱਪਰ ਕੀ ਹੈ? | ਜਲ |
| ਮੱਛੀ ਦੇ ਦਾਹਿਨੇ ਕੀ ਹੈ? | ਜਲ |
| ਮੱਛੀ ਦੇ ਬਾਏ ਕੀ ਹੈ? | ਜਲ |

ਮੱਛੀ ਦੇ ਦਸੋ ਦਿਸ਼ਾ ਜਲ ਹੀ ਜਲ ਹੈ, ਪਰ ਰਹਿੰਦੀ ਪਿਆਸੀ ਹੈ*।

ਪਰ ਜਦ ਤੱਕ ਉਹ ਪਲਟਾ ਨਹੀਂ ਖਾਂਦੀ ਤਦ ਤੱਕ ਉਸ ਦੀ ਤ੍ਰੇਹ ਨਿਵਿਰਤ ਨਹੀਂ ਹੁੰਦੀ। ਜਦ ਉਹ ਪਲਟਾ ਖਾਂਦੀ ਹੈ ਤਦ ਪਾਣੀ ਪੀ ਕੇ ਤ੍ਰੇਹ ਦੂਰ ਕਰ ਲੈਂਦੀ ਹੈ।

---

*ਯਥਾ:-ਮੁਹਿ ਸੁਨ ਸੁਨ ਆਵੈ ਹਾਸੀ। ਪਾਨੀ ਦੇ ਵਿਚ ਮੀਨ ਪਿਆਸੀ।

ਏਸੇ ਤਰ੍ਹਾਂ ਪਰਮਾਤਮਾ ਸਾਰੇ ਭਰਪੂਰ ਹੈ, ਇਸ ਦੇ ਅੰਗ ਸੰਗ ਚਾਰੋਂ ਤਰਫ਼ ਪਰਮਾਤਮਾ ਹੀ ਹੈ, ਪਰ ਜਦ ਤੱਕ ਇਸ ਦੀ ਬਿਰਤੀ ਸੰਸਾਰ ਵੱਲੋਂ ਪਲਟਾ ਨਹੀਂ ਖਾਂਦੀ ਤਦ ਤੱਕ ਉਸ ਦੀ ਪ੍ਰਾਪਤੀ ਨਹੀਂ ਹੁੰਦੀ। ਜਦ ਸੰਸਾਰ ਵੱਲੋਂ ਬਿਰਤੀ ਉਲਟ ਕੇ ਅੰਤਰ ਮੁਖ ਹੁੰਦੀ ਹੈ, ਤਦ ਹੀ ਉਸ ਦੀ ਪ੍ਰਾਪਤੀ ਹੁੰਦੀ ਹੈ।

**ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ॥**
**ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ॥ ੩੦॥**

ਸਭ ਕੋਈ ਆਖਦਾ ਹੈ ਕਿ ਅਸਾਨੂੰ ਨਾਮ ਦੀ ਦਾਤ ਦਿਓ, ਅਸਾਨੂੰ ਨਾਮ ਦੀ ਦਾਤ ਦਿਓ ਪਰ ਜਿਸ ਨੂੰ ਭਾਉਂਦਾ ਹੈ ਉਸ ਨੂੰ ਦੇਂਦਾ ਹੈ। ਜਿਸ ਨੂੰ ਗੁਰੂ ਦੁਆਰੇ ਦੇਂਦਾ ਹੈ, ਉਸ ਦੀ ਤਿਖਾ=ਤ੍ਰੇਹ ਨਿਵਿਰਤ (ਦੂਰ) ਕਰ ਦੇਂਦਾ ਹੈ॥ ੩੦॥

**ਢੰਢੋਲਤ ਢੂਢਤ ਹਉ ਫਿਰੀ ਢਹਿ ਢਹਿ ਪਵਨਿ ਕਰਾਰਿ॥**
**ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ॥**

ਢੂੰਡਨੇ ਵਾਲੀ ਹੋ ਕੇ ਮੈਂ ਢੂੰਡਦੀ ਫਿਰਦੀ ਹਾਂ, ਪਰ ਮੈਂ ਵੇਖਿਆ ਕੀ ? ਕਿ ਜੋ ਬੜੇ ਬੜੇ ਪੁਰਸ਼ ਕਰਾਰਿ=ਕਿਨਾਰਿਆਂ ਵਾਂਙੂ ਆਸਰਾ ਰੂਪ ਹਨ, ਉਹ ਢਹਿ ਢਹਿ ਕੇ ਡਿੱਗ ਪਏ ਹਨ। ਜੋ ਤਾਂ ਪਾਪਾਂ ਕਰਕੇ ਭਾਰੇ ਸਨ, ਉਹ ਢਹਿਣੇ ਵਾਲੇ ਹੋ ਕੇ ਢਹਿ ਪਏ=ਮਿਰਤੂ ਹੋ ਗਏ ਅਤੇ ਜੋ ਹਉਲੇ=ਪਾਪਾਂ ਸੇ ਰਹਿਤ ਹਨ, ਉਹ ਸੰਸਾਰ ਸਮੁੰਦ੍ਰ ਤੋਂ ਪਾਰ ਨਿਕਲ ਗਏ ਹਨ।

**ਅਮਰ ਅਜਾਚੀ ਹਰਿ ਮਿਲੇ ਤਿਨ ਕੈ ਹਉ ਬਲਿ ਜਾਉ॥**
**ਤਿਨ ਕੀ ਧੂੜਿ ਅਘੁਲੀਐ ਸੰਗਤਿ ਮੇਲਿ ਮਿਲਾਉ॥**

ਜੋ ਪੁਰਸ਼ ਅਜਾਚੀ ਹਨ, ਅਰਥਾਤ ਨਿਸ਼ਕਾਮ ਭਗਤੀ ਕਰਕੇ ਉਸ ਦਾ ਫਲ ਪ੍ਰਮੇਸ਼ਰ ਪਾਸੋਂ ਨਹੀਂ ਮੰਗਦੇ, ਉਨ੍ਹਾਂ ਨੂੰ ਅਮਰ=ਨਾ ਮਰਨ ਵਾਲਾ ਹਰੀ ਮਿਲਿਆ ਹੈ, ਤਿਨ੍ਹਾਂ ਤੋਂ ਮੈਂ ਬਲਿਹਾਰ ਕੁਰਬਾਣ ਜਾਂਦਾ ਹਾਂ।

ਤਿਨ੍ਹਾਂ ਨਿਸ਼ਕਾਮ ਸੰਤਾਂ ਦੀ ਚਰਨ ਧੂੜ ਗ੍ਰਹਿਣ ਕਰਨ ਨਾਲ ਅਘੁਲੀਐ=ਛੁਟੀਂਦਾ ਹੈ, ਤਾਂ ਤੇ ਹੇ ਹਰੀ ! ਉਨ੍ਹਾਂ ਦੀ ਸੰਗਤ ਦੇ ਮੇਲ ਵਿਚ ਅਸਾਨੂੰ ਮਿਲਾ ਦਿਓ।

**ਮਨੁ ਦੀਆ ਗੁਰਿ ਆਪਣੈ ਪਾਇਆ ਨਿਰਮਲ ਨਾਉ॥**

ਜਦ ਆਪਣੇ ਗੁਰਾਂ ਨੂੰ ਮਨ ਅਰਪਣ ਕਰ ਦਿੱਤਾ ਤਾਂ ਉਨ੍ਹਾਂ ਗੁਰਾਂ ਤੋਂ ਨਿਰਮਲ ਨਾਮ ਪਾਇਆ।

[ਪੰਨਾ ੯੩੪]

**ਜਿਨਿ ਨਾਮੁ ਦੀਆ ਤਿਸੁ ਸੇਵਸਾ ਤਿਸੁ ਬਲਿਹਾਰੈ ਜਾਉ॥**

ਜਿਸ ਗੁਰੂ ਨੇ ਨਾਮ ਦਿੱਤਾ ਹੈ, ਉਸ ਨੂੰ ਸੇਂਵਦਾ ਹਾਂ, ਪੁਨਾ ਉਸ ਤੋਂ ਬਲਿਹਾਰ ਜਾਂਦਾ ਹਾਂ।

**ਜੋ ਉਸਾਰੇ ਸੋ ਢਾਹਸੀ ਤਿਸੁ ਬਿਨੁ ਅਵਰੁ ਨ ਕੋਇ॥**
**ਗੁਰ ਪਰਸਾਦੀ ਤਿਸੁ ਸੰਮ੍ਲਾ ਤਾ ਤਨਿ ਦੂਖੁ ਨ ਹੋਇ॥ ੩੧॥**

ਜੋ ਪ੍ਰਮੇਸ਼ਰ ਜਗਤ ਨੂੰ ਉਸਾਰਦਾ (ਉਤਪਤ) ਕਰਦਾ ਹੈ, ਓਹੀ ਢਾਹੁੰਦਾ (ਲਯ) ਕਰਦਾ ਹੈ, ਤਿਸ ਤੋਂ

ਬਿਨਾਂ ਹੋਰ ਕੋਈ ਉਤਪਤੀ, ਲੈਤਾ ਕਰਨ ਵਾਲਾ ਨਹੀਂ। ਗੁਰਾਂ ਦੀ ਕਿਰਪਾ ਨਾਲ ਤਿਸ ਨੂੰ ਸੰਮਾਲਦਾ ਰਵੇ ਤਾਂ ਤਨ ਨੂੰ ਕੋਈ ਦੁੱਖ ਨਹੀਂ ਹੁੰਦਾ॥ ੩੧॥

*ਪ੍ਰਸ਼ਨ:*- ਗਿਆਨ ਦੀ ਪ੍ਰਾਪਤੀ ਕਿਵੇਂ ਹੋਵੇ?

*ਉੱਤਰ:*- (ਛੇਵੀਂ ਤੁਕ ਵਿੱਚ ਹੈ।) **ਗੁਰ ਬਿਨੁ ਗਿਆਨੁ ਨ ਹੋਇ=** ਗੁਰਾਂ ਤੋਂ ਬਿਨਾਂ ਗਿਆਨ ਪ੍ਰਾਪਤ ਨਹੀਂ ਹੁੰਦਾ। ਇਸੀ ਤੇ-

**ਣਾ ਕੋ ਮੇਰਾ ਕਿਸੁ ਗਹੀ ਣਾ ਕੋ ਹੋਆ ਨ ਹੋਗੁ॥**
**ਆਵਣਿ ਜਾਣਿ ਵਿਗੁਚੀਐ ਦੁਬਿਧਾ ਵਿਆਪੈ ਰੋਗੁ॥**

ਗੁਰਾਂ ਤੋਂ ਬਿਨਾਂ ਸੰਸਾਰ ਵਿਚ ਮੇਰਾ ਕੋਈ ਨਹੀਂ, ਮੈਂ ਕਿਸ ਨੂੰ ਫੜਨਾ ਕਰਾਂ, ਨਾ ਕੋਈ ਪਿੱਛੇ ਹੋਇਆ ਹੈ, ਨਾ ਕੋਈ ਅੱਗੇ ਹੋਣਾ ਹੈ। ਦੁਬਿਧਾ ਰੂਪੀ ਰੋਗ ਦੇ ਵਿਆਪਨ ਕਰਕੇ ਆਵਣਿ ਜਾਣਿ=ਜੰਮਨ ਮਰਨ ਵਿਚ ਵਿਗੁਚੀਐ=ਖਰਾਬ ਹੋਈਦਾ ਹੈ।

**ਣਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ॥**
**ਵਿਣੁ ਨਾਵੈ ਕਿਉ ਛੂਟੀਐ ਜਾਇ ਰਸਾਤਲਿ ਅੰਤਿ॥**

ਜੋ ਆਦਮੀ ਪਰਮੇਸ਼ਰ ਨਾਮ ਤੋਂ ਬਿਨਾਂ ਹਨ, ਉਹ ਐਸੇ ਡਿਗਦੇ ਜਾਂਦੇ ਹਨ, ਜਿਵੇਂ ਕੰਧ ਨੂੰ ਕੱਲਰ ਲੱਗ ਜਾਵੇ ਤੇ ਉਹ ਡਿੱਗ ਜਾਂਦੀ ਹੈ। ਫਿਰ ਪਰਲੋਕ ਵਿਚ ਜਾ ਕੇ ਨਾਮ ਤੋਂ ਬਿਨਾਂ ਕਿਵੇਂ ਛੁਟਕਾਰਾ ਹੋ ਸਕਦਾ ਹੈ, ਅੰਤ ਨੂੰ ਰਸਾਤਲਿ=ਨਰਕ ਵਿਚ ਜਾਂਦਾ ਹੈ।

**ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ॥**
**ਅਗਿਆਨੀ ਮਤਿਹੀਣੁ ਹੈ ਗੁਰ ਬਿਨੁ ਗਿਆਨੁ ਨ ਹੋਇ॥**

ਇਹ ਜੀਵ ਅੱਖਰਾਂ ਦੀ ਗਿਣਤੀ ਨੂੰ ਗਣਾਉਂਦੇ ਹਨ ਕਿ ਮੈਂ ਇਤਨਾਂ ਪੜ੍ਹਿਆ ਹੋਇਆ ਹਾਂ, ਪਰੰਤੂ ਉਹ ਸੱਚਾ ਪਰਮੇਸ਼ਰ ਗਿਣਤੀ ਤੋਂ ਰਹਿਤ ਹੈ।

ਅਗਿਆਨੀ ਜੀਵ ਸ਼ੁਭ ਮਤੀ ਤੋਂ ਰਹਿਤ ਹੈ, ਕਿਉਂਕਿ ਉਹ ਨਹੀਂ ਸਮਝਦਾ ਕਿ ਗੁਰਾਂ ਤੋਂ ਬਿਨਾਂ ਸਰੂਪ ਗਿਆਨ ਪ੍ਰਾਪਤ ਨਹੀਂ ਹੋ ਸਕਦਾ।

**ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ॥**
**ਵਿਛੁੜਿਆ ਮੇਲੈ ਪ੍ਰਭੂ ਨਾਨਕ ਕਰਿ ਸੰਜੋਗ॥ ੩੨॥**

**ਪਹਿਲਾ ਅਰਥ:-** ਜਦ ਰਬਾਰ ਦੀ ਤਾਰ ਟੁੱਟ ਜਾਵੇ, ਤਾਂ ਉਸ ਤਾਰ ਦੇ ਵਿਜੋਗ ਹੋ ਜਾਣ ਕਰਕੇ ਰਬਾਬ ਵੱਜਦਾ ਨਹੀਂ। ਪ੍ਰਭੂ ਜੋ ਰਬਾਬ ਦਾ ਮਾਲਕ ਹੈ ਓਹੀ ਸੰਜੋਗ ਕਰਕੇ ਵਿਛੁੜੀ ਹੋਈ ਤਾਰ ਨੂੰ ਮੇਲਦਾ ਹੈ।

**ਦੂਜਾ ਅਰਥ:-** ਏਸੇ ਤਰ੍ਹਾਂ ਸਰੀਰ ਰੂਪੀ ਰਬਾਬ ਦੀ ਜਦ ਪ੍ਰਾਣਾਂ ਰੂਪੀ ਤਾਰ ਟੁੱਟ ਜਾਵੇ, ਤਾਂ ਫਿਰ ਪ੍ਰਾਣਾਂ ਦੇ ਵਿਛੋੜੇ ਕਰਕੇ ਸਰੀਰ ਰੂਪੀ ਰਬਾਬ ਵੱਜਦਾ ਨਹੀਂ, ਅਰਥਾਤ ਕਾਰ ਵਿਹਾਰ ਨਹੀਂ ਕਰਦਾ।

ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਇੱਕ ਪ੍ਰਭੂ ਪ੍ਰਮਾਤਮਾ ਹੀ ਸਮਰੱਥ ਹੈ ਜੋ ਸੰਜੋਗ ਕਰਕੇ ਵਿਛੁੜੇ ਹੋਇ ਪ੍ਰਾਨਾਂ ਨੂੰ ਮੇਲ ਦੇਵੇ।

**ਤੀਜਾ ਅਰਥ:-** ਅੰਤਹ ਕਰਨ ਰੂਪੀ ਰਬਾਬ ਦੀ ਬਿਰਤੀ ਰੂਪੀ ਤਾਰ ਟੁੱਟ ਜਾਵੇ, ਤਾਂ ਉਸ ਬਿਰਤੀ ਦੇ ਵਿਜੋਗ ਕਰਕੇ ਅੰਤਹ ਕਰਨ ਰੂਪੀ ਰਬਾਬ ਵੱਜਦਾ ਨਹੀਂ, ਭਾਵ ਨਾਮ ਨਹੀਂ ਉਚਾਰਦਾ, ਪ੍ਰਭੂ ਜੋ ਗੁਰੂ ਸਾਹਿਬ ਜੀ ਹਨ, ਇੱਕ ਓਹੀ ਸਮਰੱਥ ਹਨ ਜੋ ਕਰਮਾਂ ਦੇ ਸੰਜੋਗ ਕਰਕੇ ਵਿਛੁੜੀ ਹੋਈ ਬਿਰਤੀ ਨੂੰ ਮੇਲਦੇ ਹਨ, ਤਾਂ ਫਿਰ ਅੰਤਹ ਕਰਨ ਰੂਪੀ ਰਬਾਬ ਵੱਜਦਾ ਹੈ ਕਿ **ਅਹੰ ਬ੍ਰਹਮਸਮੀ ਕਰਤਬਾਭਾਵ**॥ ੩੨॥

ਪੰਡਿਤ ਨੇ ਬੇਨਤੀ ਕੀਤੀ-ਜੀਵ ਰੂਪ ਪੰਛੀ ਦੇ ਖੰਭ ਕੇਹੜੇ ਹਨ? ਅਤੇ ਕੇਹੜਾ ਜੀਵ ਰੂਪ ਪੰਛੀ ਜਮਾਂ ਦੀ ਫਾਹੀ ਤੋਂ ਬਚਦਾ ਹੈ ਤੇ ਕਿਸ ਨੂੰ ਜਮਾਂ ਦੀ ਫਾਹੀ ਪੈਂਦੀ ਹੈ? ਉੱਤਰ:-

**ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ॥**
**ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ॥**

ਤਰਵਰਾਂ ਵਿਚੋਂ ਕਾਂਇਆ ਰੂਪੀ ਇੱਕ ਤਰਵਰਿ=ਬ੍ਰਿਛ ਹੈ, ਤੇ ਮਨ=ਜੀਵ ਰੂਪੀ ਪੰਛੀ ਹੈ, ਪ੍ਰਾਨ, ਅਪਾਨ ਸਮਾਨ, ਵਿਆਨ, ਉਦਾਨ ਇਹ ਪੰਜ ਪ੍ਰਾਨ ਉਸ ਪੰਛੀ ਦੇ ਖੰਭ ਹਨ। ਜੋ ਜੀਵ ਰੂਪ ਪੰਛੀ ਸੰਤਾਂ ਨਾਲ ਮਿਲ ਕੇ ਤਤੁ ਚੁਗਹਿ=ਸਿਧਾਂਤ ਰੂਪ ਚੋਗੇ ਨੂੰ ਚੁਗਦਾ ਹੈ, ਉਹ ਪਰਮੇਸ਼ਰ ਨਾਲ ਮਿਲ ਕੇ ਏਕਸੇ=ਇੱਕ ਰੂਪ ਹੋ ਜਾਂਦਾ ਹੈ, ਤਿਸ ਨੂੰ ਰੰਚਕ ਮਾਤ੍ਰ ਵੀ ਫਾਹੀ ਨਹੀਂ ਪੈਂਦੀ।

**ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ॥**
**ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ॥**

ਤੇ ਜੋ ਮਨਮੁਖ ਜੀਵ ਰੂਪ ਪੰਛੀ ਬੇ+ਗਲ=ਦ੍ਵੈਤ ਦੀਆਂ ਗੱਲਾਂ ਕਰਨ ਵਾਲਾ ਹੈ ਤੇ ਵਿਸ਼ਿਆਂ ਰੂਪੀ ਘਣੀ ਚੋਗ ਨੂੰ ਤਕੱਦਾ ਹੈ, ਉਹ ਬੇਗੁਲੇ=ਸ਼ੀਘਰ ਹੀ ਉੱਡ ਕੇ ਨਰਕਾਂ ਵਿਚ ਜਾਂਦਾ ਹੈ। ਜਦ ਪ੍ਰਾਣਾਂ ਰੂਪੀ ਖੰਭ ਟੁੱਟ ਗਏ ਤਾਂ ਜਮਾਂ ਦੀ ਫਾਹੀ ਪੈ ਗਈ, ਔਗੁਣ ਵਾਲਿਆਂ ਨੂੰ ਭੀੜਾ ਬਣ ਗਈ।

(ਦੂਜੇ ਅਰਥ ਵਿਚ ਸਰੀਰ ਬ੍ਰਿਛ ਉੱਪਰ ਦੋ ਪੰਛੀਆਂ ਦਾ ਨਿਵਾਸ ਦੱਸਦੇ ਹਨ, ਇੱਕ ਜੀਵ ਤੇ ਦੂਜਾ ਕੂਟਸੱਥ ਏਸੇ ਕਰਕੇ ਦੋ ਤਰਵਰ ਪਦ ਤੇ ਦੋ ਪੰਖ ਪਦ ਲਿਖੇ ਹਨ।)

***ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ॥***
***ਤਤੁ ਚੁਗਹਿ ਮਿਲਿ ਏਕਸੇ ਤਿਨ ਕਉ ਫਾਸ ਨ ਰੰਚ॥***

ਕਾਂਇਆ ਰੂਪੀ ਇੱਕ ਬ੍ਰਿਛ ਹੈ ਤੇ ਮਨ=ਜੀਵ ਰੂਪ ਪੰਛੀ ਹੈ, ਉਸੀ ਕਾਂਇਆਂ ਰੂਪੀ ਤਰੋਵਰ ਉੱਤੇ ਪੰਖੀ ਪੰਚ=ਸ੍ਰੇਸ਼ਟ ਪੰਛੀ ਕੂਟੱਸਥ ਹੈ।

ਤਤੁ=ਸੋ ਜੀਵ ਰੂਪੀ ਪੰਛੀ ਏਕ+ਸੇ=ਇੱਕ ਪਰਮੇਸ਼ਰ ਦੀ ਸਤਾ ਨਾਲ ਮਿਲ ਕੇ ਵਿਸ਼ਿਆਂ, ਵਾ:-ਪਦਾਰਥਾਂ ਰੂਪੀ ਚੋਗ ਨੂੰ ਚੁਗਦੇ ਹਨ, ਪਰੰਤੂ ਤਿਸ ਕੂਟੱਸਥ ਰੂਪ ਪੰਛੀ ਨੂੰ ਰੰਚਕ ਮਾਤ੍ਰ ਵੀ ਫਾਹੀ ਨਹੀਂ ਹੈ।

***ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ॥***
***ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ॥***

ਸੁਰਗ ਦੇ ਸੁਖ ਰੂਪੀ ਘਣੀ ਚੋਗ ਨੂੰ ਤੱਕ ਕੇ ਜੀਵਾਂ ਰੂਪੀ ਪੰਛੀ ਪੁੰਨ ਕਰਮਾਂ ਨੂੰ ਕਰਕੇ ਸ਼ੀਘਰ ਸੁਰਗ ਆਦਿਕਾਂ ਵਿਚ ਉੱਡਦੇ ਹਨ। ਜਦ ਪੁੰਨਾਂ ਰੂਪੀ ਖੰਭ ਟੁੱਟ ਗਏ, ਤਾਂ ਫਿਰ ਸੁਰਗ ਤੋਂ ਗਿਰਾਏਮਾਨ ਹੋਣੇ ਰੂਪੀ ਫਾਹੀ ਪੜ ਗਈ, ਔਗੁਣਾਂ ਕਰਕੇ ਬਹੁਤ ਭੀੜਾ ਆ ਕੇ ਬਣ ਗਈ।

**ਬਿਨੁ ਸਾਚੇ ਕਿਉ ਛੂਟੀਐ ਹਰਿ ਗੁਣ ਕਰਮਿ ਮਣੀ॥**
**ਆਪਿ ਛਡਾਏ ਛੂਟੀਐ ਵਡਾ ਆਪਿ ਧਣੀ॥**

ਸੱਚ ਨਾਮ ਜਪੇ ਬਿਨਾਂ ਕਿਵੇਂ ਛੁਟ ਸਕੀਦਾ ਹੈ, ਕਰਮਾਂ ਦੀ ਮਣੀ=ਰਤੀ ਕਰਕੇ ਹਰੀ ਗੁਣ ਪ੍ਰਾਪਤ ਹੁੰਦੇ ਹਨ। ਉਹ ਪਰਮੇਸ਼ਰ ਆਪ ਵੱਡਾ ਧਣੀ=ਮਾਲਕ ਹੈ, ਜਦੀ ਉਹ ਆਪ ਛੁਡਾਏ ਤਾਂ ਛੁੱਟੀਂਦਾ ਹੈ।

**ਗੁਰ ਪਰਸਾਦੀ ਛੂਟੀਐ ਕਿਰਪਾ ਆਪਿ ਕਰੇਇ॥**
**ਅਪਣੈ ਹਾਥਿ ਵਡਾਈਆ ਜੈ ਭਾਵੈ ਤੈ ਦੇਇ॥ ੩੩ ॥**

ਗੁਰਾਂ ਦੀ ਮੇਹਰ ਨਾਲ ਛੁਟਕਾਰਾ ਹੁੰਦਾ ਹੈ, ਜਦ ਉਹ ਪਰਮੇਸ਼ਰ ਆਪ ਕਿਰਪਾ ਦ੍ਰਿਸ਼ਟੀ ਕਰੇ। ਸਭ ਵਡਿਆਈਆਂ ਉਸ ਦੇ ਅਪੁਣੇ ਹੱਥ ਵਿਚ ਹਨ, ਜਿਸ ਨੂੰ ਭਾਵੇ ਉਸ ਨੂੰ ਦੇਂਦਾ ਹੈ॥ ੩੩ ॥

**ਥਰ ਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ॥**
**ਥਾਨਿ ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ॥**

ਇਹ ਅਗਿਆਨੀ ਜੀਵ ਪ੍ਰਲੋਕ ਦੇ ਦੁੱਖਾਂ ਨੂੰ ਸੁਣ ਕੇ ਥਰ-ਥਰ ਕੰਬਦਾ ਹੈ, ਅਤੇ ਸਰੂਪ ਥਾਂ ਤੋਂ ਬਿਨਾਂ ਹੋ ਰਿਹਾ ਹੈ। ਥਾਨਿ ਮਾਨਿ=ਥਾਂਉ ਵਾਲਾ ਇੱਕ ਸੱਚਾ ਪਰਮੇਸ਼ਰ ਹੈ, *ਵਾ:-* ਇੱਕ ਸੱਚੇ ਦਾ ਥਾਂ ਮਾਨਿ=ਮਨਨ ਕਰਨੇ ਯੋਗ ਹੈ, ਉਸ ਦੇ ਜਪਣ ਕਰਕੇ ਇਸ ਜੀਵ ਦਾ ਕੋਈ ਭੀ ਕਾਰਜ ਫੀਟੈ=ਵਿਗੜਦਾ ਨਹੀਂ।

**ਥਿਰੁ ਨਾਰਾਇਣੁ ਥਿਰੁ ਗੁਰੂ ਥਿਰੁ ਸਾਚਾ ਬੀਚਾਰੁ॥**
**ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ ਆਧਾਰੁ॥**

ਉਹ ਨਾਰਾਇਣੁ=ਪਰਮਾਤਮਾ ਇਸਥਿਤ ਹੈ, ਗੁਰੂ ਵੀ ਇਸਥਿਤ ਹੈ, ਇਨ੍ਹਾਂ ਦੇ ਵਿਚਾਰ ਕਰਨ ਵਾਲਾ ਵੀ ਇਸਥਿਤ ਰੂਪ ਹੈ।

*ਯਥਾ:-* ਭਗਤੀ ਭਗਤ ਭਗਵੰਤ ਗੁਰ ਚਤੁਰ ਨਾਮ ਬਪ ਏਕ॥
ਇਨ ਕੇ ਪਦ ਬੰਦਨ ਕੀਏ ਨਾਸਤ ਬਿਘਨ ਅਨੇਕ॥

*ਅਥਵਾ:-* ਥਿਰ ਰੂਪ ਜੋ ਗੁਰੂ ਹੈ, ਉਨ੍ਹਾਂ ਦੁਆਰੇ ਸੱਚੇ ਵਿਚਾਰ ਵਿਚ ਇਸਥਿਤ ਹੋਵੇ, ਤਾਂ ਨਰਾਇਣ ਵਿਚ ਇਸਥਿਤ ਹੁੰਦਾ ਹੈ। ਦੇਵਤਿਆਂ, ਮਨੁੱਖਾਂ ਤੇ ਨੌ ਨਾਥਾਂ ਦਾ ਤੂੰ ਸੁਆਮੀਂ ਹੈਂ ਅਤੇ ਨਿਆਸਰਿਆਂ ਦਾ ਤੂੰ ਆਸਰਾ ਰੂਪ ਹੈਂ।

**ਸਰਬੇ ਥਾਨ ਥਨੰਤਰੀ ਤੂ ਦਾਤਾ ਦਾਤਾਰੁ॥**
**ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ॥**

ਸਾਰੇ ਥਾਵਾਂ 'ਤੇ ਥਨੰਤਰੀ=ਜੀਵਾਂ ਵਿਚ ਤੂੰਹੀ ਹੈਂ, ਤੂੰ ਦਾਤਾਰਾਂ ਦਾ ਭੀ ਦਾਤਾ ਹੈਂ। ਮੈਂ ਜਿੱਥੇ ਵੇਖਦਾ ਹਾਂ ਓਥੇ ਇੱਕ ਤੂੰਹੀ ਦਿੱਸ ਆਂਵਦਾ ਹੈਂ, ਤੇਰੇ ਪਾਰ ਉਰਵਾਰ ਦਾ ਅੰਤ ਨਹੀਂ ਔਂਦਾ।

**ਥਾਨ ਥਨੰਤਰਿ ਰਵਿ ਰਹਿਆ ਗੁਰ ਸਬਦੀ ਵੀਚਾਰਿ॥**
**ਅਣ ਮੰਗਿਆ ਦਾਨੁ ਦੇਵਸੀ ਵਡਾ ਅਗਮ ਅਪਾਰੁ॥ ੩੪ ॥**

ਥਾਨਾਂ ਅੰਦਰ ਥਾਨਾਂ ਵਿਚ ਉਹ ਰਵ ਰਿਹਾ ਹੈ, ਗੁਰ ਸ਼ਬਦੀਆਂ ਨੇ ਇਸ ਗੱਲ ਨੂੰ ਵਿਚਾਰਿਆ ਹੈ। ਅਣ ਮੰਗਿਆ=ਬਿਨਾਂ ਮੰਗੇ ਤੋਂ ਦਾਨ ਦੇਂਦਾ ਹੈ।

ਵਾ:- ਜਿਨ੍ਹਾਂ ਨੂੰ ਦਾਨ ਦੇਂਦਾ ਹੈ, ਉਨ੍ਹਾਂ ਨੂੰ ਅਨ ਮੰਗ ਕਰ ਦੇਂਦਾ ਹੈ, ਵਾ:- ਅਨ ਮੰਗ ਜੋ ਮਹਾਤਮਾ ਹਨ ਉਨ੍ਹਾਂ ਨੂੰ ਭੀ ਦਾਨ ਦੇਂਦਾ ਹੈ ਵਾ:- ਜੋ ਦਾਨ ਮੰਗਿਆ ਹੋਇਆ ਕੋਈ ਨਾ ਦੇਵੇ, ਧਾਮ ਬਾਮ ਸਰੂਪ ਉਹ ਦਾਨ ਭੀ ਦੇਂਦਾ ਹੈ, ਵਾ:- ਦੁੱਖ ਨੂੰ ਕੋਈ ਨਹੀਂ ਮੰਗਦਾ ਉਸ ਦਾਨ ਨੂੰ ਭੀ ਦੇਂਦਾ ਹੈ ਅਤੇ ਸਭ ਤੋਂ ਵੱਡਾ ਹੈ, ਅਗਮ=ਖੌਫ ਤੋਂ ਰਹਿਤ ਹੈ, ਅਪਾਰੁ=ਬਿਅੰਤ ਗੁਣਾਂ ਵਾਲਾ ਹੈ॥ ੩੪॥

**ਦਇਆ ਦਾਨੁ ਦਇਆਲੁ ਤੂ ਕਰਿ ਕਰਿ ਦੇਖਣਹਾਰੁ॥**
**ਦਇਆ ਕਰਹਿ ਪ੍ਰਭ ਮੇਲਿ ਲੈਹਿ ਖਿਨ ਮਹਿ ਢਾਹਿ ਉਸਾਰਿ॥**

ਹੇ ਦਿਆਲੂ! ਤੂੰ ਦਇਆ ਕਰਕੇ ਸਾਰਿਆਂ ਨੂੰ ਦਾਨ ਦੇਂਦਾ ਹੈਂ, ਕਰਿ=ਉਤਪਤੀ ਕਰਕੇ ਸਭ ਦੀ ਦੇਖਣਹਾਰੁ=ਪ੍ਰਤਿਪਾਲਾ ਕਰਨ ਵਾਲਾ ਹੈਂ। ਹੇ ਪ੍ਰਭੂ! ਜਿਨ੍ਹਾਂ ਉੱਤੇ ਦਇਆ ਕਰਦਾ ਹੈਂ ਉਨ੍ਹਾਂ ਨੂੰ ਅਪਣੇ ਨਾਲ ਮੇਲ ਲੈਂਦਾ ਹੈਂ, ਇੱਕ ਖਿਨ ਵਿਖੇ ਤੂੰ ਢਾਹੁੰਦਾ ਤੇ ਉਸਾਰਦਾ ਹੈਂ।

**ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ॥**
**ਦਾਲਦ ਭੰਜਨ ਦੁਖ ਦਲਣ ਗੁਰਮੁਖਿ ਗਿਆਨੁ ਧਿਆਨੁ॥ ੩੫॥**

ਦਾਨਾ=ਦਾਨਾਇ ਤੂੰਹੀ ਹੈਂ, ਬੀਨਾ=ਦ੍ਰਿਸ਼ਟਾ ਵੀ ਤੂੰਹੀ ਹੈਂ, ਦਾਤਿਆਂ ਵਿੱਚੋਂ ਸਿਰਿ ਦਾਨੁ=ਸ਼ਰੋਮਣੀ ਦਾਤਾ ਭੀ ਤੂੰਹੀ ਹੈ। ਦਰਿਦ੍ਰੀਆਂ ਦੇ ਦਰਿਦ੍ਰ ਭੰਨਣੇ ਵਾਲਾ ਹੈਂ, ਦੁਖੀਆਂ ਦੇ ਦੁੱਖ ਦਲਨੇ ਵਾਲਾ ਹੈਂ, ਗੁਰਾਂ ਦੁਆਰੇ ਤੇਰੇ ਗਿਆਨ ਧਿਆਨ ਦੀ ਪ੍ਰਾਪਤੀ ਹੁੰਦੀ ਹੈ॥ ੩੫॥

**ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ॥**
**ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ॥**

ਜਿਸ ਗਵਾਰ ਦਾ ਚਿੱਤ ਧਨ ਵਿਚ ਲੱਗ ਰਿਹਾ ਹੈ, ਉਸ ਦੇ ਪਾਸੋਂ ਜਿਸ ਵੇਲੇ ਧਨ ਚਲਿਆਂ ਜਾਂਦਾ ਹੈ ਤਾਂ ਬੈਠ ਕੇ ਝੁਰਦਾ ਹੈ, ਜੋ ਸੱਚਾ ਧਨ ਇਸਥਿਤ ਹੈ, ਉਸ ਨਾਮ ਵਾ, ਸਾਰੇ ਧਨ ਨੂੰ ਕਿਸੀ ਵਿਰਲੇ ਨੇ ਸੰਚਿਆ=ਇਕੱਤ੍ਰ ਕੀਤਾ ਹੈ, ਨਿਰਮਲ ਨਾਮ ਵਿਚ ਪਿਆਰ ਧਾਰ ਕੇ।

**ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ॥**
**ਮਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਟੇਕ॥**

ਹੇ ਭਾਈ ! ਜੇ ਤੂੰ ਇੱਕ ਪਰਮੇਸੁਰ ਦੇ ਰੰਗ ਵਿਚ ਰਚ ਜਾਵੇਂ, ਤਾਂ ਝੂਠਾ ਧਨ ਜੇ ਤੇਰੇ ਪਾਸੋਂ ਜਾਂਦਾ ਹੈ ਤਾਂ ਤੂੰ ਜਾਣ ਦੇ। ਧਨ ਕੀ ਚੀਜ ਹੈ ! ਜੇਕਰ ਮਨ ਦੇਣਾ ਪਵੇ ਤਾਂ ਮਨ ਨੂੰ ਭੀ ਦੇਣਾ ਕਰ ਅਤੇ ਸਿਰ ਨੂੰ ਵੀ ਸੌਂਪ ਦੇਣਾ ਕਰ, ਭੀ ਕਰਤੇ ਕੀ ਟੇਕ=ਫਿਰ ਟੇਕ ਓਸੇ ਵਾਹਿਗੁਰੂ ਦੀ ਰੱਖਣਾ ਕਰ।

**ਧੰਧਾ ਧਾਵਤ ਰਹਿ ਗਏ ਮਨ ਮਹਿ ਸਬਦੁ ਅਨੰਦੁ॥**
**ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ॥**

ਜਿਸ ਵੇਲੇ ਮਨ ਵਿਚ ਗੁਰ ਸ਼ਬਦ ਦਾ ਆਨੰਦ ਪ੍ਰਾਪਤ ਹੋਇਆ, ਤਾਂ ਸਭ ਧੰਧੇ ਰਹਿ ਗਏ, ਜਿਨ੍ਹਾਂ ਵਿਚ

ਮਨਿ ਦੌੜਦਾ ਫਿਰਦਾ ਸੀ।

*ਅਥਵਾ:-* ਝੂਠੇ ਧਨ ਵਾਸਤੇ ਜੋ ਧੰਧਿਆਂ ਵਿਚ ਧਾਵਤ=ਦੌੜਨਾ ਪੈਂਦਾ ਸੀ, ਉਹ ਸਭ ਰਹਿ ਗਿਆ ਹੈ, ਜਦੋਂ ਕਿ ਮਨ ਵਿਚ ਗੁਰ ਉਪਦੇਸ਼ ਦਾ ਅਨੰਦ ਪ੍ਰਾਪਤ ਹੋਇਆ। ਪ੍ਰਤੱਖ ਦੁਰਜਨ=ਖੋਟਿਆਂ ਪੁਰਸ਼ਾਂ ਤੋਂ ਸਾਜਨ ਖਰੇ ਪੁਰਸ਼ ਹੋ ਗਏ, *ਵਾ:-* ਦੁਰਜਨ=ਕਾਮ ਆਦਿਕਾਂ ਤੋਂ ਸੱਜਣ ਸ਼ੁਭ ਗੁਣ ਪ੍ਰਾਪਤ ਹੋਇ, ਜਦੋਂ ਕਿ ਗੋਵਿੰਦ ਰੂਪ ਗੁਰੂ ਸਾਹਿਬ ਜੀ ਮਿਲੇ, *ਵਾ:-* ਗੁਰਾਂ ਦੁਆਰੇ ਗੋਵਿੰਦ=ਪਰਮਾਤਮਾ ਮਿਲਿਆ।

## ਬਨੁ ਬਨੁ ਫਿਰਤੀ ਢੂੰਢਤੀ ਬਸਤੁ ਰਹੀ ਘਰਿ ਬਾਰਿ॥
## ਸਤਿਗੁਰਿ ਮੇਲੀ ਮਿਲਿ ਰਹੀ ਜਨਮ ਮਰਣ ਦੁਖੁ ਨਿਵਾਰਿ॥ ੩੬॥

ਅਪੁਣੇ ਆਪ ! ਬਨ ਬਨ ਵਿਚ, ਵਾ ਭੇਖ ਬਣਾ ਬਣਾ ਕੇ, ਵਾ ਤੀਰਥ ਤੀਰਥ ਉੱਪਰ ਢੂੰਡਦੀ ਫਿਰਦੀ ਰਹੀ, ਪਰ ਆਤਮ ਵਸਤ ਨਾ ਲੱਭੀ, ਕਿਉਂਕਿ ਆਤਮ ਵਸਤੂ ਤਾਂ ਹਿਰਦੇ ਘਰ ਵਿਚ ਹੀ ਰਹੀ ਤੇ ਮੈਂ ਬਾਹਰ ਮੁਖੀ ਹੋ ਕੇ ਫਿਰਦੀ ਰਹੀ। **ਵਾ,* ਬਾਰਿ=ਜਲ ਆਦਿਕਾਂ ਵਿਚ ਸ਼ਨਾਨ ਕਰਦੀ ਰਹੀ ਵਾ, ਇੰਦ੍ਰੀਆਂ ਪ੍ਰਾਇਣ ਹੋਈ ਰਹੀ। ਜਿਸ ਵੇਲੇ ਸਤਿਗੁਰਾਂ ਦੀ ਪ੍ਰਾਪਤੀ ਹੋਈ ਤਾਂ ਉਨ੍ਹਾਂ ਦੀ ਮੇਲੀ ਹੋਈ ਪਰਮਾਤਮਾ ਨਾਲ ਮਿਲ ਰਹੀ ਜਨਮ ਮਰਨ ਦੇ ਦੁੱਖ ਨੂੰ ਨਿਵਿਰਤ ਕਰ ਦਿੱਤਾ। *ਅਥਵਾ:-* ਉਹ ਵਸਤੂ ਸਤਿਗੁਰਾਂ ਨੇ ਘਰ ਵਿੱਚੋਂ ਹੀ ਮੇਲ ਦਿੱਤੀ ਹੈ, ਹੁਣ ਮੈਂ ਉਸ ਨਾਲ ਮਿਲ ਰਹੀ ਹਾਂ ਤੇ ਜਨਮ ਮਰਣ ਦਾ ਦੁੱਖ ਨਿਵਿਰਤ ਕਰ ਲਿਆ ਹੈ॥ ੩੬॥

## ਨਾਨਾ ਕਰਤ ਨ ਛੁਟੀਐ ਵਿਣੁ ਗੁਣ ਜਮ ਪੁਰਿ ਜਾਹਿ॥

ਨਾਮ ਤੋਂ ਬਿਨਾਂ ਹੋਰ ਨਾਨਾ ਪ੍ਰਕਾਰ ਦੇ ਕਰਮ ਕਰਨ ਨਾਲ, *ਵਾ:-* ਨਾ ਮਾਰੋ, ਨਾ ਮਾਰੋ, ਇਸ ਤਰ੍ਹਾਂ ਪੁਕਾਰ ਕਰਨ ਨਾਲ, *ਅਥਵਾ:-* ਨਾਨਾ, ਦਾਦਾ ਕਰਨੇ ਸੇ ਛੁਟਕਾਰਾ ਨਹੀਂ ਹੁੰਦਾ , ਸ਼ੁਭ ਗੁਣਾਂ ਤੋਂ ਬਿਨਾਂ ਜਮ ਪੁਰੀ ਵਿਚ ਜਾਂਦਾ ਹੈ।

### [ਪੰਨਾ ੯੩੫]

## ਨਾ ਤਿਸੁ ਏਹੁ ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ॥
## ਨਾ ਤਿਸੁ ਗਿਆਨੁ ਨ ਧਿਆਨੁ ਹੈ ਨਾ ਤਿਸੁ ਧਰਮੁ ਧਿਆਨੁ॥

---

**ਜਿਵੇਂ ਇੱਕ ਔਰਤ ਸੂਈ ਧਾਗਾ ਲੈ ਕੇ ਵੇਹੜੇ ਵਿਚ ਬੈਠੀ ਕਸੀਦੇ ਨੂੰ ਕੱਢ ਰਹੀ ਹੈ। ਕੱਢਦਿਆਂ ੨ ਸੰਧਿਆ ਪੈ ਗਈ, ਉੱਠਣ ਲਗਿਆਂ ਸੂਈ ਹੱਥੋਂ ਜਾ ਪਈ ਕੁਝ ਪਤਾ ਨਾ ਲੱਗਾ ਬੜਾ ਲੱਭਿਆ ਪਰ ਨਾ ਲੱਭੀ। ਇਤਨੇ ਨੂੰ ਬਾਹਰ ਬਜ਼ਾਰ ਵਿਚ ਸੜਕ ਉੱਪਰ ਲਾਈਟਾਂ ਜਗ ਪਈਆਂ ਤੇ ਦਿਲ ਵਿਚ ਸੋਚਦੀ ਹੈ। ਸਿਆਣੇ ਆਖਦੇ ਹਨ ਕਿ ਚਾਣਦੇ ਚੀਜ਼ ਛੇਤੀ ਲੱਭ ਪੈਂਦੀ ਹੈ, ਇਹ ਸੋਚ ਕੇ ਬਾਹਰ ਸੜਕ ਉੱਪਰ ਲਾਈਟ ਦੇ ਚਾਨਣੇ ਸੂਈ ਲੱਭਣ ਲੱਗ ਪਈ। ਇਤਨੇ ਨੂੰ ਇਕ ਪੜੋਸੀ ਆਦਮੀ ਓਥੋਂ ਦੀ ਆ ਲੰਘਿਆ ਉਸ ਨੇ ਪੁੱਛਿਆ ਭੈਣੇ! ਕੀ ਲੱਭਦੀ ਪਈ ਹੈਂ? ਉਸ ਆਖਿਆ ਸੂਈ ਗੁਆਚੀ ਹੈ, ਉਹ ਵੀ ਨਾਲ ਹੋ ਕੇ ਲੱਭਣ ਲਗ ਪਿਆ ਜਦ ਕਿਤਨਾ ਸਮਾਂ ਲੱਭਦਿਆਂ ਬੀਤ ਗਿਆ ਸੂਈ ਨਾ ਲੱਭੀ । ਤਾਂ ਉਸ ਨੇ ਪੁਛਿਆ ਭੈਣੇ ਡਿਗੀ ਕਿੱਥੇ ਹੈ? ਉਸ ਨੇ ਕਿਹਾ, ਅੰਦਰ ਵੇਹੜੇ ਵਿਚ। ਆਦਮੀ ਨੇ ਕਿਹਾ, ਜੇ ਵੇਹੜੇ ਵਿਚ ਡਿਗੀ ਹੈ ਤਾਂ ਬਾਹਰ ਕਿਉਂ ਲੱਭਦੀ ਹੈਂ ਅੰਦਰ ਹੀ ਲੱਭ? ਉਸ ਨੇ ਦੀਪਕ ਜਗਾ ਕੇ ਅੰਦਰੋਂ ਸੂਈ ਲੱਭ ਦਿੱਤੀ। ਇਹ ਦ੍ਰਿਸ਼ਟਾਂਤ ਹੈ-ਇਸੀ ਪ੍ਰਕਾਰ ਆਤਮ ਵਸਤੂ ਹੈ ਅੰਤਹ ਕਰਨ ਰੂਪੀ ਵੇਹੜੇ ਅੰਦਰ ਤੇ ਇਹ ਬਾਹਰ ਬਨਾਂ ਵਿਚ ਢੂੰਡਦੀ ਫਿਰਦੀ ਹੈ, ਭਲਾ ਬਾਹਰੋਂ ਕਿਵੇਂ ਪ੍ਰਾਪਤ ਹੋ ਸਕਦੀ ਹੈ?*

*ਯਥਾ:-ਕਾਹੇ ਰੇ ਬਨ ਖੋਜਨ ਜਾਈ॥ ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ॥ ੧॥ ਰਹਾਉ॥*

*(ਧਨਾਸਰੀ ਮ: ੯, ਪੰਨਾ ੬੮੪)*

ਨਾ ਤਿਸ ਨੂੰ ਇਸ ਲੋਕ ਦਾ ਸੁਖ ਨਾ ਹੀ ਓਹੁ=ਪ੍ਰਲੋਕ ਦਾ ਸੁਖ ਹੁੰਦਾ ਹੈ, *ਵਾ:-* ਨਾ ਤਿਸ ਨੂੰ ਏਹੁ=ਆਤਮਕ ਆਨੰਦ ਤੇ ਨਾ ਓਹੁ=ਬ੍ਰਹਮਾਨੰਦ ਪ੍ਰਾਪਤ ਹੁੰਦਾ ਹੈ ਅਵਗੁਣਾਂ ਕਰਕੇ।

ਫੇਰ ਪ੍ਰਲੋਕ ਵਿਚ ਪਛੁਤਾਪ ਕਰਦਾ ਹੈ, ਨਾ ਤਿਸ ਨੂੰ ਗਿਆਨ ਦੀ ਪ੍ਰਾਪਤੀ, ਨਾ ਹੀ ਧਿਆਨ ਦੀ ਪ੍ਰਾਪਤੀ ਹੁੰਦੀ ਹੈ, ਨਾ ਹੀ ਤਿਸ ਨੂੰ ਧਰਮ ਦੀ ਪ੍ਰਾਪਤੀ ਹੋਈ, ਧਿਆਨ=ਦੇਖਣ ਵਿਚ ਆਉਂਦੀ ਹੈ। *ਅਥਵਾ:-* ਨਾ ਹੀ ਤਿਸ ਦਾ ਧਰਮ ਦੀ ਤਰਫ਼ ਧਿਆਨੁ=ਖਿਆਲ ਹੁੰਦਾ ਹੈ।

**ਵਿਣੁ ਨਾਵੈ ਨਿਰਭਉ ਕਹਾ ਕਿਆ ਜਾਣਾ ਅਭਿਮਾਨੁ॥**
**ਥਾਕਿ ਰਹੀ ਕਿਵ ਅਪੜਾ ਹਾਥ ਨਹੀ ਨਾ ਪਾਰੁ॥**

ਹਰੀ ਨਾਮ ਤੋਂ ਬਿਨਾਂ ਨਿਰਭੈ ਕਿਵੇਂ ਹੋ ਸਕਦਾ ਹੈ, ਕੀਹ ਜਾਣੀਏ ਜੋ ਅਭਿਮਾਨ ਦੇ ਕਰਨੇ ਸੇ ਕੀ ਹਾਲ ਹੋਵੇਗਾ, *ਵਾ:-* ਇਹ ਅਭਮਾਨੀ ਹੰਕਾਰੀ ਜੀਵ ਕੀਹ ਜਾਣ ਸਕਦਾ ਹੈ। ਕਰਮਾਂ ਨੂੰ ਕਰਦੀ ਹੋਈ ਮੈਂ ਥੱਕ ਰਹੀ ਹਾਂ, ਪਾਰਬ੍ਰਹਮ ਦੇ ਪਾਸ ਮੈਂ ਕਿਵੇਂ ਅਪੜਾ=ਪਹੁੰਚਾਂ। ਨਾ ਉਰਵਾਰਲੇ ਕਿਨਾਰੇ ਦਾ ਅੰਤ, ਨਾ ਹੀ ਪਾਰਲੇ ਕਿਨਾਰੇ ਦਾ ਅੰਤ ਆਉਂਦਾ ਹੈ, *ਵਾ:-* ਨਾ ਹਾਥ=ਵੈਰਾਗ, ਨਾ ਪਾਰੁ=ਪਾਰਲਾ ਕਿਨਾਰਾ ਗਿਆਨ, *ਵਾ:-* ਨਾ ਹਾਥ=ਨਿਸ਼ਕਾਮ ਕਰਮ, ਨਾ ਪਾਰ=ਮੁਕਤੀ ਦੀ ਪ੍ਰਾਪਤੀ।

**ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਰੀ ਪੁਕਾਰ॥**
**ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣਹਾਰੁ॥**
**ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ ਅਪਾਰਿ॥ ੩੭॥**

ਰੰਗੁਲੇ=ਆਨੰਦ ਵਾਲੇ (ਪਿਆਰ ਵਾਲੇ) ਜੋ ਸਾਜਨ=ਮਹਾਤਮਾਂ ਰੂਪ ਮਲਾਹ ਹਨ, ਓਹ ਮੈਨੂੰ ਨਹੀਂ ਮਿਲੇ, ਜੋ ਪਾਰ ਕਰਨ ਦੀ ਜੁਗਤੀ ਦੱਸ ਦੇਣ, ਹੁਣ ਮੈਂ ਕਿਸ ਦੇ ਪਾਸ ਪੁਕਾਰ ਕਰਾਂ। ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਜੇ ਸ਼ਰਧਾ ਭਾਵ ਨਾਲ ਪਿਰੀ ਪਿਰੀ ਉਚਾਰਨਾਂ ਕਰੇ, ਤਾਂ ਮੇਲਣਹਾਰ ਵਾਹਿਗੁਰੂ ਆਪ ਹੀ ਮੇਲ ਲੈਂਦਾ ਹੈ। ਜਿਸ ਪਰਮੇਸੁਰ ਨੇ ਵਿਛੋੜਿਆ ਹੈ, ਓਹੀ ਅਪਣੇ ਨਾਲ ਮੇਲਦਾ ਹੈ, ਗੁਰਾਂ ਦੇ ਵਿਚ ਅਪਾਰ ਪ੍ਰੇਮ ਦੁਆਰਾ॥ ੩੭॥

**ਪਾਪੁ ਬੁਰਾ ਪਾਪੀ ਕਉ ਪਿਆਰਾ॥ ਪਾਪਿ ਲਦੇ ਪਾਪੇ ਪਾਸਾਰਾ॥**

ਪਾਪ ਕਰਮ ਹੈ ਤਾਂ ਬੁਰਾ, ਪ੍ਰੰਤੂ ਪਾਪੀ ਪੁਰਸ਼ ਨੂੰ ਪ੍ਰੇਯ ਲੱਗ ਰਿਹਾ ਹੈ, ਪਾਪੀ ਪੁਰਸ਼ ਪਾਪਾਂ ਨੂੰ ਲੱਦ ਰਿਹਾ ਹੈ ਤੇ ਪਾਪਾਂ ਦਾ ਹੀ ਸਾਰਾ ਪਸਾਰਾ ਖਿਲਾਰਦਾ ਹੈ।

**ਪਰਹਰਿ ਪਾਪੁ ਪਛਾਣੈ ਆਪੁ॥ ਨਾ ਤਿਸੁ ਸੋਗੁ ਵਿਜੋਗੁ ਸੰਤਾਪੁ॥**

ਜਦੀ ਪਾਪ ਕਰਮ ਨੂੰ ਤਿਆਗ ਕੇ, ਅਪਣੇ ਸਰੂਪ ਨੂੰ ਪਛਾਣ ਲੇਵੇ, ਤਦ ਤਿਸ ਨੂੰ ਪਦਾਰਥਾਂ ਦਾ ਵਿਜੋਗ ਜਨ ਸੋਗ ਅਤੇ ਕੋਈ ਭੀ ਸੰਤਾਪੁ=ਦੁੱਖ ਨਹੀਂ ਹੁੰਦਾ। *ਪ੍ਰਸ਼ਨ-*

**ਨਰਕਿ ਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ॥**
**ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈ ਕਾਲੁ॥**

ਨਰਕਾਂ ਵਿਚ ਪੈਣ ਤੋਂ ਕਿਵੇਂ ਰਵ੍ਹੇ? ਅਤੇ ਜਮਕਾਲ ਨੂੰ ਕੈਸੇ ਬੰਚੈ=ਠੱਗਣਾ ਕਰੇ? *ਵਾ:-* ਜਮਕਾਲ

ਤੋਂ ਕਿਵੇਂ ਬੰਚੇ=ਬਚੇ? *ਅਥਵਾ:-* ਜਮ+ਕਾਲੁ=ਜਨਮ ਮਰਨ ਤੋਂ ਕਿਵੇਂ ਬਚੇ? ਤੇ ਆਵਾ ਗਵਣ ਦਾ ਸੰਸਕਾਰ ਕਿਸ ਤਰ੍ਹਾਂ ਭੁੱਲੇ? ਉੱਤਰ:- ਝੂਠ ਨੂੰ ਤਿਆਗੇ, ਕਿਉਂਕਿ ਝੂਠ ਬੁਰਾ ਹੈ, ਜੋ ਖੈ+ਕਾਲੁ=ਨਾਸ ਦੇ ਕਰਨ ਵਾਲਾ ਹੈ। *ਅਥਵਾ:-* ਝੂਠ ਕਰਕੇ ਹੀ ਇਹ ਜੀਵ ਬੁਰਾ ਹੋ ਰਿਹਾ ਹੈ, ਇਸੀ ਤੇ ਕਾਲ ਇਸ ਨੂੰ ਖੈ=ਨਾਸ ਕਰਦਾ ਹੈ।

**ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ॥**
**ਵਿਣੁ ਨਾਵੈ ਕਿਉ ਛੂਟੀਐ ਪਾਪੇ ਪਚਹਿ ਪਚਾਹਿ॥ ੩੮ ॥**

ਮਨ ਜੰਜਾਲਾਂ ਨਾਲ ਵੇਸਟਤ ਹੈ, ਭੀ=ਪੁਨਾ ਜੰਜਾਲਾਂ ਦੇ ਵਿਚ ਪੈਂਦਾ ਹੈ। ਨਾਮ ਤੋਂ ਬਿਨਾਂ ਕਿਵੇਂ ਛੁਟਕਾਰਾ ਹੋਵੇ, ਪਾਪਾਂ ਵਿਚ ਆਪ ਖਰਾਬ ਹੁੰਦਾ ਹੈ ਤੇ ਮਗਰ ਲਗਣ ਵਾਲਿਆਂ ਨੂੰ ਪਚਾਹਿ=ਖਰਾਬ ਕਰਦਾ ਹੈ॥ ੩੮ ॥

**ਫਿਰਿ ਫਿਰਿ ਫਾਹੀ ਫਾਸੈ ਕਊਆ॥ ਫਿਰਿ ਪਛੁਤਾਨਾ ਅਬ ਕਿਆ ਹੂਆ॥**

ਜੀਵ ਰੂਪੀ ਕਾਂ ਮੁੜ ਮੁੜ ਕੇ ਮੋਹ ਵਾ, ਜਮਾਂ ਦੀ ਫਾਹੀ ਵਿਚ ਫਸਦਾ ਹੈ। ਜਦ ਜਮਾਂ ਵੱਲੋਂ ਸਜ਼ਾ ਮਿਲਦੀ ਹੈ ਤਾਂ ਮੁੜ ਪਛੁਤਾਪ ਕਰਦਾ ਹੈ, ਪ੍ਰੰਤੂ ਹੁਣ ਕੀ ਹੋ ਸਕਦਾ ਹੈ।

**ਫਾਥਾ ਚੋਗ ਚੁਗੈ ਨਹੀ ਬੂਝੈ॥ ਸਤਿਗੁਰੁ ਮਿਲੈ ਤ ਆਖੀ ਸੂਝੈ॥**

ਮੋਹ ਵਿਚ ਫਸਿਆ ਹੋਇਆ ਵਿਸ਼ਿਆਂ ਰੂਪ ਚੋਗ ਨੂੰ ਚੁਗਦਾ ਹੈ ਤੇ ਪਰਮੇਸੁਰ ਨੂੰ ਨਹੀਂ ਬੁੱਝਦਾ। ਸਤਿਗੁਰ ਦੇਵ ਜੀ ਮਿਲਣ ਤਾਂ ਉਨ੍ਹਾਂ ਦੀ ਆਖੀ ਹੋਈ ਸਿੱਖਿਆ ਦੁਆਰੇ ਭਲਾ ਬੁਰਾ ਸੁੱਝ ਆਉਂਦਾ ਹੈ।

*ਅਥਵਾ:-* ਗਿਆਨ ਵੈਰਾਗ ਰੂਪੀ ਆਖੀ=ਅੱਖਾਂ ਸੁੱਝ ਆਉਂਦੀਆਂ ਹਨ।

**ਜਿਉ ਮਛੁਲੀ ਫਾਥੀ ਜਮ ਜਾਲਿ॥ ਵਿਣੁ ਗੁਰ ਦਾਤੇ ਮੁਕਤਿ ਨ ਭਾਲਿ॥**

ਜਿਵੇਂ ਮੱਛੀ ਜਾਲ ਵਿਚ ਫਸ ਜਾਂਦੀ ਹੈ, ਤਿਵੇਂ ਜੀਵ ਰੂਪ ਇਸਤ੍ਰੀ ਜਮਾਂ ਦੇ ਜਾਲ ਵਿਚ ਫਸੀ ਹੋਈ ਹੈ। ਨਾਮ ਉਪਦੇਸ਼ ਦੇ ਦਾਤੇ ਜੋ ਗੁਰੂ ਹਨ ਉਨ੍ਹਾਂ ਤੋਂ ਬਿਨਾਂ ਹੋਰ ਪਾਸ ਮੁਕਤੀ ਨਾ ਲੱਭ, ਜੇ ਹੋਰ ਪਾਸ ਮੁਕਤੀ ਲੱਭੇਂਗਾ ਤਾਂ।

**ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ॥**
**ਇਕ ਰੰਗਿ ਰਚੈ ਰਹੈ ਲਿਵ ਲਾਇ॥**

ਵਾਰੰਵਾਰ ਆਵੇਂਗਾ ਤੇ ਵਾਰੰਗਾਰ ਜਾਵੇਂਗਾ। ਜੇ ਲਿਵ ਲਗਾ ਕੇ ਇੱਕ ਪ੍ਰਮੇਸ਼ੁਰ ਦੇ ਰੰਗ ਵਿਚ ਰਚ ਰਹਿਣਾ ਕਰੇਂ।

**ਇਵ ਛੁਟੈ ਫਿਰਿ ਫਾਸ ਨ ਪਾਇ॥ ੩੯ ॥**

ਤਾਂ ਇਸ ਪ੍ਰਕਾਰ ਛੁਟਣੇ ਕਰਕੇ ਫਿਰ ਜਮਾਂ ਦੀ ਫਾਹੀ ਨੂੰ ਨਹੀਂ ਪਾਵੇਂਗਾ॥ ੩੯ ॥

**ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ॥**
**ਬੀਰ ਚਲੇ ਘਰਿ ਆਪਣੈ ਬਹਿਣ ਬਿਰਹਿ ਜਲਿ ਜਾਇ॥**

ਜਿਸ ਵੇਲੇ ਪਦਾਰਥ ਜਾਣ ਲਗਦੇ ਹਨ, ਤਿਸ ਵੇਲੇ ਬੁੱਧੀ ਐਸੇ ਕਰਿ ਰਹੀ=ਕਰ ਰਹਿੰਦੀ ਹੈ- ਕਿ ਹੇ ਵੀਰੋ, ਹੇ ਵੀਰੋ ! ਤੁਸੀਂ ਮੇਰੇ ਪਾਸ ਹੀ ਠਹਿਰੋ, ਪਰ ਤਿਸ ਵੇਲੇ ਬੀਰ=ਪਦਾਰਥ ਵੈਰੀ ਹੋ ਜਾਂਦੇ ਹਨ, ਕੋਈ ਗੱਲ ਨਹੀਂ ਸੁਣਦੇ। ਬੀਰ=ਪਦਾਰਥ ਅਪਣੇ ਘਰ ਭਾਵ ਪੁੰਨੀ ਪੁਰਸ਼ਾਂ ਦੇ ਘਰ ਵਿਚ ਚਲੇ ਜਾਂਦੇ ਹਨ ਤੇ ਬਹਿਣ=ਭੈਣ

(ਬੁੱਧੀ) ਪਦਾਰਥਾਂ ਦੇ ਬਿਰਹਿ=ਵਿਛੋੜੇ ਕਰਕੇ ਸੜ ਜਾਂਦੀ ਹੈ।

**ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ॥**
**ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ॥**

ਬਾਬੁਲ=ਅਗਿਆਨ ਵਾ ਪਰਮੇਸੁਰ ਤਿਸ ਦਾ ਘਰ ਸੰਸਾਰ, ਉਸ ਵਿਚ ਜੋ ਜੀਵ ਰੂਪੀ ਬੇਟੜੀ=ਇਸਤ੍ਰੀ ਹੈ, ਉਸ ਜੀਵ ਰੂਪੀ ਬਾਲੀ=ਇਸਤ੍ਰੀ ਦਾ ਬਾਲੈ=ਸਾੜਨ ਵਾਲੇ ਪਦਾਰਥਾਂ ਵਿਚ ਨੇਹਿ=ਪ੍ਰੇਮ ਲੱਗ ਰਿਹਾ ਹੈ। ਹੇ ਕਾਮਣੀ ! ਜੇਕਰ ਤੂੰ ਪਰਮੇਸੁਰ ਰੂਪ ਵਰੁ=ਪਤੀ ਨੂੰ ਲੋੜਹਿ=ਚਾਹੁੰਦੀ ਹੈਂ, ਤਾਂ ਤੂੰ ਤੇਹਿ=ਤਿੰਨਾਂ ਸਤਿਗੁਰਾਂ ਨੂੰ ਸੇਵਣਾ ਕਰ ਜੋ ਬ੍ਰਹਮਨੇਸ਼ਟੀ ਬ੍ਰਹਮ ਸ੍ਰੋਤ੍ਰੀ ਹੈਂ, *ਵਾ:-* ਤੇਹਿ=ਹਿਤ ਕਰਕੇ ਸਤਿਗੁਰਾਂ ਨੂੰ ਸੇਵਣਾ ਕਰ।

**ਬਿਰਲੋ ਗਿਆਨੀ ਬੂਝਣਉ ਸਤਿਗੁਰੁ ਸਾਚਿ ਮਿਲੇਇ॥**
**ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ॥**

ਕੋਈ ਵਿਰਲਾ ਹੀ ਗਿਆਨੀ ਅਸਲੀਅਤ ਨੂੰ ਬੁੱਝਦਾ ਹੈ ਕਿਉਂਕਿ ਧਾਰਨਾ ਵਾਲੇ ਥੋੜੇ ਹੁੰਦੇ ਹਨ, ਸੱਚੇ ਸਤਿਗੁਰਾਂ ਨੂੰ ਮਿਲ ਕੇ ਕੋਈ ਵਿਰਲਾ ਹੀ ਗਿਆਨੀ ਅਸਲੀਅਤਾਂ ਨੂੰ ਬੁੱਝਦਾ ਹੈ, ਕਿਉਂਕਿ ਧਾਰਨਾ ਵਾਲੇ ਥੋੜੇ ਹੁੰਦੇ ਹਨ, ਸਾਰੀਆਂ ਵਡਿਆਈਆਂ ਠਾਕੁਰ ਪਰਮੇਸੁਰ ਦੇ ਹੱਥ ਹੈਨ, ਜਿਸ ਨੂੰ ਚਾਹੁੰਦਾ ਹੈ ਉਸ ਨੂੰ ਦੇਂਦਾ ਹੈ।

**ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥**
**ਇਹ ਬਾਣੀ ਮਹਾ ਪੁਰਖ ਕੀ ਨਿਜਿ ਘਰਿ ਵਾਸਾ ਹੋਇ॥੪੦॥**

ਗੁਰ ਉਪਦੇਸ਼ ਰੂਪ ਬਾਣੀ ਨੂੰ, ਵਾ ਇਸ ਦੱਖਣੀ ਓਅੰਕਾਰ ਬਾਣੀ ਨੂੰ ਕੋਈ ਵਿਰਲਾ ਹੀ ਵਿਚਾਰੇਗਾ, ਜੇਹੜਾ ਕੋਈ ਗੁਰਮੁਖ ਹੋਇਆ ਹੋਵੇਗਾ। ਇਹ ਦੱਖਣੀ ਓਅੰਕਾਰ ਬਾਣੀ ਮਹਾ ਪੁਰਖ ਕੀ=ਪਰਮ ਪੁਰਖ ਪਰਮਾਤਮਾ ਦੀ ਹੈ।

*ਅਥਵਾ:-* ਮਹਾ ਪੁਰਖ=ਪਰਮਾਤਮਾ ਦੀ ਪ੍ਰਾਪਤੀ ਕਰਨ ਵਾਲੀ ਹੈ, ਇਸ ਬਾਣੀ ਕਰਕੇ ਹੀ ਸਰੂਪ ਰੂਪੀ ਨਿਜ ਘਰ ਵਿਖੇ ਵਾਸਾ ਹੋਵੇਗਾ॥ ੪੦॥

**ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ॥**

ਉਹ ਵੇਪ੍ਰਵਾਹ ਐਸਾ ਸਮੱਰਥ ਹੈ ਪਿੱਛੇ ਵੀ ਭੰਨਦਾ ਘੜਦਾ ਸੀ, ਹੁਣ ਵੀ ਭੰਨਦਾ ਘੜਦਾ ਹੈ, ਅੱਗੇ ਵੀ ਭੰਨਦਾ ਘੜੇਗਾ, ਢੱਠਿਆਂ ਨੂੰ ਉਸਰਦਾ ਹੈ, ਉਸਰਿਆਂ ਨੂੰ ਢਾਹੁੰਦਾ ਹੈ, *ਵਾ:-* ਢਾਹੁੰਨੇ ਉਸਰਨੇ ਵਾਲਾ ਜੋ ਪਰਮੇਸੁਰ ਹੈ, ਉਹ ਤਿੰਨਾਂ ਕਾਲਾਂ ਵਿਚ ਭੰਨਦਾ ਘੜਦਾ, ਭੰਨਦਾ ਘੜਦਾ ਹੈ, ਕਿਉਂਕਿ ਢਾਹੁੰਨੇ ਉਸਾਰਨੇ ਦੀ ਖੇਏ ਜੋ ਪੈ ਰਹੀ ਹੈ।

**ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ॥**

ਭਰੇ ਹੋਇ ਸ੍ਰੋਵਰਾਂ ਨੂੰ ਸੁਕਾਉਂਦਾ ਹੈ ਤੇ ਸੁੱਕਿਆਂ ਹੋਇਆਂ ਨੂੰ ਭੀ=ਪੁਨਾ ਭਰ ਕੇ ਪੁਸ਼ਟੀ (ਲਬਾਲਬ) ਕਰ ਦੇਂਦਾ ਹੈ, ਉਹ ਵੇ ਪ੍ਰਵਾਹ ਪਰਮੇਸੁਰ ਐਸਾ ਸਮਰੱਥ ਹੈ।

*ਅਥਵਾ:-* ਉਸ ਵੇ ਪ੍ਰਵਾਹ ਪ੍ਰਮਾਤਮਾ ਦੇ ਸੰਤ ਐਸੇ ਸਮ੍ਰੱਥ ਹਨ, ਜੋ ਕਿ ਭੰਨੇ ਹੋਇ ਸ਼ੁਭ ਕਰਮਾਂ ਨੂੰ ਘੜਦੇ ਹਨ ਤੇ ਘੜੇ ਹੋਇ ਅਸ਼ੁਭ ਕਰਮਾਂ ਨੂੰ ਭੰਨਦੇ ਹਨ ਅਤੇ ਘੜੇ ਹੋਇ ਜੋ ਕਾਮ ਆਦਿਕ ਹਨ, ਉਨ੍ਹਾਂ ਨੂੰ ਭੰਨਦੇ

ਹਨ। ਢੱਠਾ ਹੋਇਆ ਜੋ ਗਿਆਨ ਹੈ, ਉਸ ਨੂੰ ਉਸਾਰਦੇ ਹਨ, ਉਸਰਿਆ ਹੋਇਆ ਜੋ ਅਗਿਆਨ ਹੈ ਉਸ ਨੂੰ ਢਾਹੁੰਦੇ ਹਨ। ਜੋ ਅੰਤਹ ਕਰਨ ਰੂਪੀ ਸ੍ਰੋਵਰ ਪਦਾਰਥਾਂ ਰੂਪੀ ਜਲ ਨਾਲ ਭਰਿਆ ਹੋਇਆ ਹੈ, ਉਸ ਨੂੰ ਸੁਕਾਉਂਦੇ ਹਨ ਤੇ ਜੋ ਅੰਤਹ ਕਰਨ ਰੂਪੀ ਸਰੋਵਰ ਸੁੱਕਾ ਹੋਇਆ ਹੈ, ਭਾਵ ਸਤ ਸੰਤੋਖ ਆਦਿ ਗੁਣਾਂ ਤੋਂ ਰਹਿਤ ਹੈ, ਭੀ=ਬਹੁੜੋ ਉਸ ਨੂੰ ਨਾਮ ਜਲ ਨਾਲ ਪੋਖੈ=ਪੁਸ਼ਟੀ ਭਾਵ ਲਬਾਲਬ ਭਰ ਦੇਂਦੇ ਹਨ। ਇਸ ਭੇਤ ਨੂੰ ਨਾ ਸਮਝਣ ਵਾਲੇ ਮਨੁੱਖ।

**ਭਰਮਿ ਭੁਲਾਨੇ ਭਏ ਦਿਵਾਨੇ ਵਿਣੁ ਭਾਗਾ ਕਿਆ ਪਾਈਐ॥**
**ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ ਜਿਨ ਖਿੰਚੈ ਤਿਨ ਜਾਈਐ॥**

ਭਰਮ ਵਿਚ ਭੁਲੇ ਹੋਇ ਦਿਵਾਨੇ=ਕਮਲੇ ਹੋ ਗਏ ਹਨ, ਪਰ ਭਾਗਾਂ ਤੋਂ ਬਿਨਾਂ ਇਹ ਭਲਾ ਕੀ ਪਾ ਸਕਦੇ ਹਨ? ਗੁਰਮੁਖਾਂ ਨੇ ਗਿਆਨੁ=ਜਾਣਿਆ ਹੈ ਕਿ ਸਾਰਿਆਂ ਦੇ ਖਾਣ ਪਾਣ ਦੀ ਪ੍ਰਾਲਬਧ ਰੂਪੀ ਡੋਰੀ ਪ੍ਰਭੂ ਨੇ ਫੜੀ ਹੋਈ ਹੈ, ਵਾ:- ਗੁਰਮੁਖਾਂ ਦੀ ਗਿਆਨੁ=ਬੁੱਧੀ ਰੂਪੀ ਡੋਰੀ ਪ੍ਰਭੂ ਨੇ ਫੜੀ ਹੋਈ ਹੈ।

ਜਿਸ ਤਰਫ਼ ਪ੍ਰਭੂ ਖਿੱਚਦਾ ਹੈ ਤਿਸੀ ਤਰਫ਼ ਜਾਂਦੇ ਹਨ।

**ਹਰਿ ਗੁਣ ਗਾਇ ਸਦਾ ਰੰਗਿ ਰਾਤੇ ਬਹੁੜਿ ਨ ਪਛੋਤਾਈਐ॥**
**ਭਭੈ ਭਾਲਹਿ ਗੁਰਮੁਖਿ ਬੂਝਹਿ ਤਾ ਨਿਜ ਘਰਿ ਵਾਸਾ ਪਾਈਐ॥**

ਜੋ ਹਰੀ ਗੁਣਾਂ ਨੂੰ ਗਾ ਕੇ ਸਦਾ ਪ੍ਰੇਮ ਵਿਚ ਰੱਤੇ ਰਹਿੰਦੇ ਹਨ, ਉਹ ਫਿਰ ਪਛੁਤਾਪ ਨਹੀਂ ਕਰਦੇ। ਭੱਭੇ ਦੁਆਰਾ ਕਥਨ ਕਰਦੇ ਹਨ— ਗੁਰਾਂ ਨੂੰ ਭਾਲ ਕੇ ਫਿਰ ਗੁਰਾਂ ਦੁਆਰੇ ਨਾਮ ਨੂੰ ਬੁੱਝੇ ਤਾਂ ਸਰੂਪ ਰੂਪੀ ਨਿਜ ਘਰ ਵਿਚ ਵਾਸਾ ਪਾਈਦਾ ਹੈ।

**ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ॥**
**ਗੁਰ ਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ॥ ੪੧॥**

ਭੱਭੇ ਦੁਆਰਾ ਕਥਨ ਕਰਦੇ ਹਨ— ਭਉਜਲੁ=ਸੰਸਾਰ ਸਮੁੰਦਰ ਦਾ ਰਸਤਾ ਬੜਾ ਵਿਖੜਾ=ਕਠਨ ਹੈ, ਇਸ ਦੀ ਆਸਾ ਤੋਂ ਨਿਰਾਸ ਹੋਵੇ ਤਾਂ ਤਰਨਾ ਹੁੰਦਾ ਹੈ। ਗੁਰੂ ਦੀ ਕਿਰਪਾ ਨਾਲ ਜੀਵਤ ਭਾਅ ਤੋਂ ਮਰੇ ਤਾਂ ਇਸ ਪ੍ਰਕਾਰ ਆਪੋ ਚੀਨ੍ਹੈ=ਅਪਣਾ ਸ੍ਵੈ ਸਰੂਪ ਜਾਣ ਲੈਂਦਾ ਹੈ॥ ੪੧॥

**ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ**
**ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ॥**

ਹਾਏ ਮਾਇਆ, ਹਾਏ ਮਾਇਆ, ਐਸੇ ਕਰਦੇ ਸਭ ਮਰ ਜਾਂਦੇ ਹਨ, ਵਾ:- ਮਾਇਆ=ਛਲ ਰੂਪ ਮਾਇਆ ਦੇ ਪਿੱਛੇ ਲੱਗ ਕੇ ਸਾਰੇ ਮਰ ਜਾਂਦੇ ਹਨ, ਪਰੰਤੂ ਮਾਇਆ ਕਿਸੇ ਦੇ ਨਾਲ ਨਹੀਂ ਜਾਂਦੀ। ਜਿਸ ਵੇਲੇ ਹੰਸੁ=ਜੀਵ ਡੁਮਣੋ=ਦੁੱਖੀ, ਦੁੱਚਿਤਾ, ਵਾ ਨਿਮੋਝਣਾ ਹੋਇਆ ਉੱਠ ਚਲਦਾ ਹੈ, ਤਦ ਮਾਇਆ ਏਥੇ ਹੀ ਭੁੱਲ ਜਾਂਦੀ ਹੈ, ਵਾ:- ਮਾਇਆ ਵਿਚ ਲੱਗ ਕੇ ਬੁੱਧੀ ਭੁੱਲ ਗਈ ਆਥਿ=ਹੈ, ਵਾ ਆਥਿ=ਭਗਤੀ ਰੂਪੀ ਮਾਇਆ ਇਸ ਨੂੰ ਭੁੱਲ ਹੀ ਗਈ ਹੈ।

**ਮਨੁ ਝੂਠਾ ਜਮਿ ਜੋਹਿਆ ਅਵਗੁਣ ਚਲਹਿ ਨਾਲਿ॥**
**ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ॥**

ਝੂਠ ਬੋਲਣ ਵਾਲੇ ਮਨੁ=ਜੀਵ ਨੂੰ ਜਮਾਂ ਨੇ ਜੋਹਿਆ=ਵੇਖਿਆ ਹੈ ਤੇ ਔਗੁਣ ਇਸ ਦੇ ਨਾਲ ਹੀ ਟੁਰ ਪੈਂਦੇ ਹਨ। ਜੇਕਰ ਸ਼ੁਭ ਗੁਣ ਜੀਵ ਦੇ ਨਾਲ ਹੋਵਣ ਤਾਂ ਮਨੁ ਦੇ ਵਿਚ ਹੀ ਮਨ ਉਲਟ ਕੇ ਜੀਵਤ ਭਾਅ ਤੋਂ ਮਰ ਜਾਂਦਾ ਹੈ।

[ਪੰਨਾ ੯੩੬]

**ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ॥**
**ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ॥**

ਮੇਰੀ ਮਾਇਆ ਹੈ, ਮੇਰੀ ਜ਼ਮੀਨ ਹੈ, ਮੇਰੀ ਜਾਇਦਾਦ ਹੈ ਐਸੇ ਕਰਦੇ ਹੋਇ ਸਭ ਮਰਦੇ ਜਾਂਦੇ ਹਨ ਅਤੇ ਪਰਮੇਸੁਰ ਨਾਮ ਤੋਂ ਬਿਨਾਂ ਦੁੱਖ ਨੂੰ ਭਾਲਦੇ ਹਨ। ਜਿਨ੍ਹਾਂ ਉੱਤੇ ਮਮਤਾ ਰੱਖਦਾ ਸੀ ਉਹ ਗੜ=ਕਿੱਲ੍ਹੇ, ਮੰਦਰ ਅਤੇ ਮਹਲਾ=ਇਸਤ੍ਰੀਆਂ ਕਿੱਥੇ ਹਨ, ਇਹ ਐਸੇ ਮਿੱਥਿਆ ਹਨ ਜਿਵੇਂ ਬਾਜੀਗਰ ਦੀ ਦੀਬਾਣੁ=ਸਭਾ ਜੁੜੀ ਹੋਈ ਖਿਨ ਵਿਚ ਖਿੰਡ ਜਾਂਦੀ ਹੈ, ਵਾ:- ਜਿਵੇਂ ਬਾਜੀਗਰ ਦੀ ਬਾਣੁ=ਬਨਾਵਟ ਮਿੱਥਿਆ ਹੁੰਦੀ ਹੈ। (ਪਾਠ ਦੋਨੋਂ ਹਨ- ਜਿਉਂ ਬਾਜੀ ਦੀ+ਬਾਣ, ਵਾ:- ਜਿਉਂ ਬਾਜੀ 'ਦੀਬਾਣ'।)

**ਨਾਨਕ ਸਚੇ ਨਾਮੁ ਵਿਣੁ ਝੂਠਾ ਆਵਣ ਜਾਣੁ॥**
**ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ॥੪੨॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਸੱਚੇ ਨਾਮ ਤੋਂ ਬਿਨਾਂ ਝੂਠਾ ਪੁਰਸ਼ ਜੰਮਦਾ ਮਰਦਾ ਹੈ। ਉਹ ਪਰਮੇਸੁਰ ਆਪ ਹੀ ਚਤੁਰ ਸਰੂਪ ਹੈ ਅਤੇ ਆਪ ਹੀ ਘਟ ਘਟ ਦੀ ਗੱਲ ਜਾਣਨ ਨੂੰ ਸੁਜਾਣੁ=ਚਤੁਰ ਹੈ॥ ੪੨॥

**ਜੋ ਆਵਹਿ ਸੇ ਜਾਹਿ ਫੁਨਿ ਆਇ ਗਏ ਪਛੁਤਾਹਿ॥**
**ਲਖ ਚਉਰਾਸੀਹ ਮੇਦਨੀ ਘਟੈ ਨ ਵਧੈ ਉਤਾਹਿ॥**

ਜੋ ਮਨੁੱਖ ਸੰਸਾਰ ਵਿਚ ਔਂਦੇ ਭਾਵ ਜੰਮਦੇ ਹਨ, ਉਹ ਫਿਰ ਚਲੇ ਜਾਂਦੇ ਹਨ, ਇਸਥਿਤ ਕੋਈ ਨਹੀਂ ਰਹਿੰਦਾ, ਆਵਣ ਜਾਣ ਵਿਚ ਹੀ ਪਛੁਤਾਪ ਕਰਦੇ ਹਨ। ਚੌਰਾਸੀ ਲੱਖ ਜੋ ਮੇਦਨੀ=ਸ੍ਰਿਸ਼ਟੀ ਹੈ, ਨਾ ਹੇਠ ਨੂੰ ਘਟਦੀ ਹੈ, ਨਾ ਹੀ ਉਤਾਹਿ=ਉੱਪਰ ਨੂੰ ਵਧਦੀ ਹੈ।

*ਅਥਵਾ*- ਘਟ ਦੀ ਨਹੀਂ, ਉੱਤੇ ਵਧ ਜਾਂਦੀ ਹੈ, ਕਿਉਂਕਿ ਇਕ-ਇਕ ਜੂਨ ਕਈ ਵੇਰ ਧਾਰਨੀ ਪੈਂਦੀ ਹੈ, ਇਸ 'ਤੇ ਚੌਰਾਸੀ ਲੱਖ ਤੋਂ ਵਧ ਜਾਂਦੀ ਹੈ।

**ਸੇ ਜਨ ਉਬਰੇ ਜਿਨ ਹਰਿ ਭਾਇਆ॥ ਧੰਧਾ ਮੂਆ ਵਿਗੂਤੀ ਮਾਇਆ॥**

ਚੌਰਾਸੀ ਲੱਖ ਜੂਨ ਤੋਂ ਉਹ ਮਨੁੱਖ ਬਚੇ ਹਨ, ਜਿਨ੍ਹਾਂ ਨੂੰ ਹਰੀ ਭਾਇਆ=ਪਿਆਰਾ ਲੱਗਾ ਹੈ। ਉਨ੍ਹਾਂ ਦਾ ਧੰਧਾ ਮਰ ਗਿਆ ਹੈ ਤੇ ਮਾਇਆ ਵੀ ਵਿਗੂਤੀ=ਖਰਾਬ ਹੋਈ ਹੈ, ਭਾਵ ਬਹੁਤੇਰੇ ਜਤਨ ਕਰ ਚੁੱਕੀ ਹੈ, ਪਰੰਤੂ ਉਹ ਭਜਨ ਵਾਲੇ ਮਨੁੱਖ ਮਾਇਆ ਦੇ ਦਬਾ ਹੇਠ ਨਹੀਂ ਆਉਂਦੇ, ਵਾ:- ਮਨਮੁਖ ਪੁਰਸ਼ ਧੰਧਿਆਂ ਵਿਚ ਮਰਦਾ ਹੈ ਤੇ ਮਾਇਆ ਪਿੱਛੇ ਲੱਗ ਕੇ ਖਰਾਬ ਹੁੰਦਾ ਹੈ।

**ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ॥**
**ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ॥**

ਜੋ ਭੀ ਦ੍ਰਿਸ਼ਟੀ ਆਉਂਦੀ ਹੈ, ਸੋ ਸਭ ਚਲਾਇਮਾਨ ਹੈ, ਇਸ ਵਿਚੋਂ ਕਿਸ ਨੂੰ ਮੈਂ ਮਿੱਤਰ ਕਰਾਂ? *ਉੱਤਰ:-* ਸਤਿਗੁਰਾਂ ਨੂੰ ਮਿੱਤਰ ਕਰ, ਗੁਰਾਂ ਅਗੇ ਹੀ ਆਪਣੇ ਜੀਅ ਨੂੰ ਸਮਰਪਣ ਕਰ ਅਤੇ ਤਨ, ਮਨ ਨੂੰ ਵੀ ਅੱਗੇ ਰੱਖ ਦੇ।

**ਅਸਥਿਰੁ ਕਰਤਾ ਤੂ ਧਣੀ ਤਿਸ ਹੀ ਕੀ ਮੈ ਓਟ॥**
**ਗੁਣ ਕੀ ਮਾਰੀ ਹਉ ਮੁਈ ਸਬਦਿ ਰਤੀ ਮਨਿ ਚੋਟ॥੪੩॥**

ਹੇ ਸ੍ਰਿਸ਼ਟੀ ਦੇ ਕਰਤੇ ਧਣੀ=ਮਾਲਕ ! ਇੱਕ ਤੂੰਹੀ ਸਥਿਰ ਹੈਂ, ਤਿਸ ਆਪ ਜੀ ਦੀ ਹੀ ਮੈਨੂੰ ਓਟ ਹੈ। ਜਦ ਗੁਰ ਉਪਦੇਸ਼ ਦੀ ਰੱਤੀ ਭਰ ਵੀ ਚੋਟ ਮਨ ਵਿਚ ਲਗੀ ਤਾਂ ਇਸ ਗੁਣ ਦੀ ਮਾਰੀ ਹੋਈ ਹੰਗਤਾ ਮਰ ਗਈ॥ ੪੩॥

**ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ॥**
**ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥**

ਇਸ ਸੰਸਾਰ ਵਿਚ ਰਾਣਾ ਤੇ ਰਾਉ=ਰਾਜਾ ਵਾ ਰਾਜਪੂਤ ਕੋਈ ਨਹੀਂ ਰਹਿੰਦਾ, ਨਾ ਰੰਗੁ=ਗਰੀਬ ਨਾ ਤੁੰਗੁ=ਧਨਾਢ (ਅਮੀਰ) ਤੇ ਨਾ ਹੀ ਫਕੀਰ। ਆਪੋ ਅਪਣੀ ਵਾਰੀ ਸਿਰ ਸਭ ਚਲੇ ਜਾਂਦੇ ਹਨ। ਕਾਲ ਅੱਗੇ ਕੋਈ ਧੀਰਜ ਨਹੀਂ ਬੰਨ੍ਹਦਾ।

**ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ॥**
**ਮੈ ਤਨਿ ਅਵਗਣ ਝੁਰਿ ਮੁਈ ਵਿਣੁ ਗੁਣ ਕਿਉ ਘਰਿ ਜਾਹ॥**

ਅੱਗੇ ਰਸਤਾ ਬੁਰਾ ਅਤੇ ਬੜਾ ਭੀਹਾਵਲਾ=ਭਿਆਨਕ (ਡਰਾਉਣਾ) ਹੈ, ਸਰ=ਵੈਤਰਨੀ ਨਦੀ ਹੈ, ਜਿਸ ਵਿਚ ਅਸਗਾਹ=ਅਥਾਹ ਜਲ ਹੈ ਤੇ ਬੜੇ ਬੜੇ ਡੂਗਰ=ਪਰਬਤ ਆਉਂਦੇ ਹਨ, ਤੇ ਅਸਪਤ੍ਰ ਬਨ ਚੋਂ ਲੰਘਣਾ ਪੈਂਦਾ ਹੈ।

*ਅਥਵਾ:-* ਸੰਸਾਰ ਰਸਤਾ ਬੁਰਾ ਹੈ ਅਤੇ ਪਰਮੇਸੁਰ ਦੀ ਪ੍ਰਾਪਤੀ ਦਾ ਗਿਆਨ ਰੂਪ ਰਸਤਾ ਬੜਾ ਕਠਨ ਭਿਆਨਕ ਹੈ, ਉਸ ਨੂੰ ਛੱਡ ਕੇ ਇਹ ਜੀਵ ਬੁਰਾ ਹੋ ਰਿਹਾ ਹੈ, ਆਸਾ ਤ੍ਰਿਸ਼ਨਾ ਰੂਪ ਅਸਗਾਹ ਸਰ=ਨਦੀਆਂ ਹਨ, ਪੰਜ ਕੋਸ਼ ਵਾ ਪੰਜ ਕਾਮ, ਕ੍ਰੋਧ ਆਦਿਕ ਇਹ ਬੜੇ-ਬੜੇ ਉੱਚੇ ਪਹਾੜ ਹਨ।

ਇਹ ਗੱਲ ਸੁਣ ਕੇ ਪੰਡਿਤ ਆਖਦਾ ਹੈ, ਮੇਰੇ ਤਨ ਵਿਚ ਔਗੁਣ ਬਹੁਤ ਹਨ, ਇਸ ਲਈ ਮੈਂ ਝੁਰ ਝੁਰ ਕੇ ਮਰਦਾ ਹਾਂ, ਦੈਵੀ ਸੰਪਦਾ ਰੂਪ ਗੁਣਾਂ ਤੋਂ ਬਿਨਾਂ ਪ੍ਰਲੋਕ ਘਰ ਵਿਚ ਸੁਖ ਪੂਰਬਕ ਕਿਵੇਂ ਜਾਵਾਂ।

*ਅਥਵਾ:-* ਸਰੂਪ ਰੂਪੀ ਘਰ ਵਿਚ ਕਿਵੇਂ ਜਾਵਾਂ।

**ਗੁਣੀਆ ਗੁਣ ਲੇ ਪ੍ਰਭ ਮਿਲੇ ਕਿਉ ਤਿਨ ਮਿਲਉ ਪਿਆਰਿ॥**
**ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ॥**

ਜੋ ਗੁਣੀਆ=ਗੁਣਵਾਨ ਗੁਰਮੁਖ, ਗੁਣਾਂ ਦਾ ਆਸਰਾ ਲੈ ਕੇ ਪ੍ਰਭੂ ਨੂੰ ਮਿਲ ਪਏ ਹਨ, ਉਨ੍ਹਾ ਗੁਣੀ ਪੁਰਖਾਂ ਨਾਲ ਪਿਆਰ ਨਾਲ ਮੈਂ ਕਿਵੇਂ ਮਿਲਣਾ ਕਰਾਂ?

*ਉੱਤਰ:-* ਹਿਰਦੇ ਵਿਚ ਮੁਰਾਰੀ ਨੂੰ ਜਪ ਜਪ ਕੇ, ਤਿਨ੍ਹਾਂ ਸੰਤਾਂ ਜੈਸੀ=ਵਰਗੀ ਥੀ ਰਹਾਂ=ਰਹਿਣਾ ਕਰ।

*ਅਥਵਾ:-* ਜੋ ਗੁਣਵਾਨ ਗੁਣਾਂ ਦਾ ਆਸਰਾ ਲੈ ਕੇ ਪ੍ਰਭੂ ਨੂੰ ਮਿਲੇ ਹਨ, ਤਿਨ੍ਹਾਂ ਨੂੰ ਮੈਂ ਕਿਵੇਂ ਮਿਲਾਂ?

ਉੱਤਰ:- ਪਿਆਰ ਨਾਲ ਮਿਲਣਾ ਕਰ ਅਤੇ ਹਿਰਦੇ ਵਿਚ ਮੁਰਾਰੀ ਦੇ ਜਪ ਨੂੰ ਜਪ ਕੇ ਤਿਨ੍ਹਾਂ ਮਹਾਤਮਾ ਵਰਗੀ ਹੋ ਰਹਿਣਾ ਕਰ।

**ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ॥**
**ਵਿਣੁ ਸਤਗੁਰ ਗੁਣ ਨ ਜਾਪਨੀ ਜਿਚਰੁ ਸਬਦਿ ਨ ਕਰੇ ਬੀਚਾਰੁ॥ ੪੪॥**

ਇਹ ਸਰੀਰ ਔਗੁਣਾਂ ਨਾਲ ਭਰਪੂਰ ਹੈ, ਵਿਚਾਰ ਦ੍ਰਿਸ਼ਟੀ ਨਾਲ ਵੇਖੀਏ, ਤਾਂ ਸ਼ੁਭ ਗੁਣ ਵੀ ਇਸ ਦੇ ਨਾਲ ਹੀ ਵਸਦੇ ਹਨ। ਪਰ ਸਤਿਗੁਰੂ ਤੋਂ ਬਿਨਾਂ ਸ਼ੁਭ ਗੁਣ ਜਾਣੇ ਨਹੀਂ ਜਾਂਦੇ, ਜਿੰਨਾਂ ਚਿਰ ਗੁਰ ਉਪਦੇਸ਼ ਦਾ ਵਿਚਾਰ ਨਾ ਕਰੇ॥ ੪੪॥

**ਲਸਕਰੀਆ ਘਰ ਸੰਮਲੇ ਆਏ ਵਜਹੁ ਲਿਖਾਇ॥**
**ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ॥**

ਜਿਵੇਂ ਲਸਕਰੀਆ=ਗੋਇਲੀ ਪੁਰਸ਼ ਵਰਖਾ ਹੋਣ 'ਤੇ ਅਪਣੇ ਘਰ ਨੂੰ ਸੰਭਾਲਦਾ ਹੈ, ਕਿਉਂਕਿ ਉਹ ਬਾਹਰ ਜਾ ਕੇ ਕੋਈ ਪੱਕੇ ਮੰਦਰ ਬਣਾ ਕੇ ਨਹੀਂ ਬੈਠਦਾ, ਤਿਵੇਂ ਸਾਰੇ ਜੀਵ ਵਜਹੁ=ਦੁਮਾਹਾਂ ਲਿਖਾ ਕੇ ਆਏ ਹਨ, ਆਪੋ ਅਪਣੀ ਉਮਰਾ ਭੋਗ ਕੇ ਸਭ ਉੱਠ ਕੇ ਤੁਰ ਪੈਂਦੇ ਹਨ।

ਜੋ ਧਣੀ=ਪਰਮਾਤਮਾ ਦੇ ਹੁਕਮ ਰੂਪੀ ਕਾਰ ਨੂੰ ਕਮਾਉਂਦਾ ਹੈ, ਉਹ ਬੁੱਧੀ ਰੂਪ ਪੱਲੇ ਵਿਚ ਲਾਹਾ=ਲਾਭ (ਨਫ਼ਾ) ਪਾਂਦਾ ਹੈ।

**ਲਬੁ ਲੋਭੁ ਬੁਰਿਆਈਆ ਛੋੜੇ ਮਨਹੁ ਵਿਸਾਰਿ॥**
**ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ॥**

ਲਬੁ=ਪਦਾਰਥਾਂ ਦੇ ਖਾਣ ਦਾ, ਲੋਭੁ=ਪਦਾਰਥਾਂ ਦੇ ਇਕੱਤ੍ਰ ਕਰਨ ਦਾ ਅਤੇ ਬੁਰੇ ਕਰਮ ਇਹ ਸਭ ਮਨ ਵਿਚੋਂ ਭੁਲਾ ਦਿੱਤੇ ਹਨ। ਜਿਵੇਂ ਸੰਸਾਰ ਗੜ੍ਹੇ ਵਿਚ ਪ੍ਰਤੱਖ ਬਾਦਸ਼ਾਹ ਦੀ ਦੋਹੀ=ਦੁਹਾਈ ਫੇਰਨੇ 'ਤੇ ਮਨੁੱਖ ਨੂੰ ਕਦੇ ਹਾਰ ਨਹੀਂ ਆਉਂਦੀ ਤਿਵੇਂ ਸਰੀਰ ਰੂਪ ਗੜ੍ਹੇ ਵਿਚ ਪਾਤਿਸਾਹ=ਪ੍ਰਮੇਸਰ ਦੀ ਦੋਹੀ=ਦੁਹਾਈ ਫੇਰਨੇ 'ਤੇ ਅਰਥਾਤ, ਉਸ ਦੀ ਆਗਿਆ ਅਤੇ ਨਾਮ ਜਪਣ ਕਰਕੇ ਕਦੇ ਹਾਰ ਨਹੀਂ ਆਉਂਦੀ।

**ਚਾਕਰੁ ਕਹੀਐ ਖਸਮ ਕਾ ਸਉਹੇ ਉਤਰ ਦੇਇ॥**
**ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ॥**

ਜਿਵੇਂ, ਅਪਣੇ ਮਾਲਕ ਦਾ ਚਾਕਰ ਕਹਾਂਦਾ ਹੋਵੇ ਤੇ ਮਾਲਕ ਨੂੰ ਸਉਹੇ=ਸਾਹਮਣੇ ਉੱਤਰ ਦੇਵੇ, ਤਾਂ ਉਹ ਅਪਣੇ ਵਜਹੁ=ਦੁਮਾਹਾ ਨੂੰ ਗੁਆ ਲੈਂਦਾ ਹੈ। ਇਸੇ ਤਰ੍ਹਾਂ ਅਪੁਣੇ ਆਪ ਨੂੰ ਖਸਮ=ਪਰਮਾਤਮਾ ਦਾ ਚਾਕਰ=ਭਗਤ ਕਹਾਂਦਾ ਹੋਵੇ, ਭਗਤ ਕਹਾ ਕੇ ਵੀ ਜੇਕਰ ਸਾਹਮਣੇ ਉੱਤਰ ਦੇਵੇ, ਅਰਥਾਤ ਪਰਮੇਸ਼ਰ ਵਿਚ ਦੂਸ਼ਨ ਅਰੋਪੇ, ਤਾਂ ਉਹ ਸੁਖ ਦੀ ਪ੍ਰਾਪਤੀ ਰੂਪ ਅਪਣੇ ਦੁਮਾਹਾਂ ਨੂੰ ਗੁਆ ਲੈਂਦਾ ਹੈ,ਤੇ ਉਹ ਸਰੂਪ ਰੂਪੀ ਤਖ਼ਤ ਉੱਪਰ ਨਹੀਂ ਬੈਠਦਾ।

**ਪ੍ਰੀਤਮ ਹਥਿ ਵਡਿਆਈਆ ਜੈ ਭਾਵੈ ਤੈ ਦੇਇ॥**
**ਆਪਿ ਕਰੇ ਕਿਸੁ ਆਖੀਐ ਅਵਰੁ ਨ ਕੋਇ ਕਰੇਇ॥ ੪੫॥**

ਪ੍ਰੀਤਮ=ਪਿਆਰੇ ਪਰਮਾਤਮਾ ਦੇ ਹੱਥ ਵਿਚ ਸਭ ਵਡਿਆਈਆਂ ਹਨ, ਜਿਸ ਨੂੰ ਚਾਹੁੰਦਾ ਹੈ ਉਸ ਨੂੰ ਵਡਿਆਈਆਂ ਦੇਂਦਾ ਹੈ ਜਾਂ ਉਹ ਆਪ ਹੀ ਸਭ ਕਿਛ ਕਰਦਾ ਹੈ ਤਾਂ ਫਿਰ ਹੋਰ ਕਿਸ ਨੂੰ ਕਹੀਏ ਕਿ ਓਹ ਸਿਫ਼ਾਰਿਸ਼ ਕਰੇ, ਉਸ ਤੋਂ ਬਿਨਾਂ ਹੋਰ ਕੁਝ ਨਹੀਂ ਕਰਦਾ॥ ੪੫॥

**ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ॥**
**ਨਰਕ ਨਿਵਾਰਣੁ ਨਰਹ ਨਰੁ ਸਾਚਉ ਸਾਚੈ ਨਾਇ॥**

ਅਸਾਨੂੰ ਬੀਜਉ=ਦੂਜਾ ਹੋਰ ਕੋਈ ਸੁਝਦਾ=ਦਿੱਸਦਾ ਨਹੀਂ, ਜੇਹੜਾ ਉਸ ਦੇ ਸਾਹਮਣੇ ਗਲੀਚਾ ਵਿਛਾ ਕੇ ਬੈਠਣਾ ਕਰੇ। ਜਿਸ ਸੱਚੇ ਪਰਮੇਸੁਰ ਦਾ ਨਾਮ ਸੱਚਾ ਹੈ ਉਹ ਨਰਕਾਂ ਦੇ ਨਿਵਿਰਤ ਕਰਨ ਵਾਲਾ ਹੈ ਅਤੇ ਸਭ ਪੁਰਸ਼ਾਂ ਦਾ ਨਰਹ=ਨਿਯੰਤਾ ਹੈ,

ਵਾ:- ਨਰਾਂ ਵਿਚੋਂ ਨਰ ਰੂਪ ਹੈ।

**ਵਣੁ ਤ੍ਰਿਣੁ ਢੂਢਤ ਫਿਰਿ ਰਹੀ ਮਨ ਮਹਿ ਕਰਉ ਬੀਚਾਰੁ॥**
**ਲਾਲ ਰਤਨ ਬਹੁ ਮਾਣਕੀ ਸਤਿਗੁਰ ਹਾਥਿ ਭੰਡਾਰੁ॥**

ਐਸੇ ਸਮਰੱਥ ਪ੍ਰਭੂ ਨੂੰ ਮੈਂ ਬਨ ਬਨ ਤੇ ਕੱਖ ਕੱਖ ਵਿਖੇ ਢੂੰਡਦੀ ਫਿਰਦੀ ਰਹੀ ਪਰ ਨਾ ਲੱਭਾ, ਹੁਣ ਮੈਂ ਅਪੁਣੇ ਮਨ ਵਿਚਾਰ ਕੀਤਾ ਹੈ ਕਿ ਲਾਲ=ਪ੍ਰੇਮ, ਰਤਨ=ਵੈਰਾਗ, ਮਾਣਕੀ=ਸਰਵਣ, ਮਨਣ, ਨਿਧਿਆਸਣ, ਇਤਿਆਦੀ ਬਹੁਤੇ ਸ਼ੁਭ ਗੁਣਾਂ ਦਾ ਭੰਡਾਰਾ ਤਾਂ ਸਤਿਗੁਰਾਂ ਦੇ ਹੱਥ ਵਿਚ ਹੈ।

**ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ॥**
**ਨਾਨਕ ਪ੍ਰੀਤਮ ਰਸਿ ਮਿਲੇ ਲਾਹਾ ਲੈ ਪਰਥਾਇ॥**

ਜੇ ਕਿਸੇ ਤਰ੍ਹਾਂ ਇਹ ਭੰਡਾਰਾ ਪ੍ਰਾਪਤ ਕਰਕੇ ਮੈਂ ਇਕ ਮਨਿ=ਇਕਾਗਰ ਮਨ ਹੋ ਕੇ ਇੱਕ ਵਿਚ ਭਾਇ=ਪ੍ਰੇਮ ਕਰਕੇ ਉੱਤਮ ਹੋ ਜਾਵਾਂ ਤਾਂ ਪ੍ਰਭੂ ਮਿਲਦਾ ਹੈ। ਸਤਿਗੁਰ ਜੀ ਕਥਨ ਕਰਦੇ ਹਨ—ਰਸ=ਪ੍ਰੇਮ ਦੇ ਕਰਨੇ ਸੇ ਪ੍ਰੀਤਮ=ਪਿਆਰਾ ਪਰਮਾਤਮਾ ਮਿਲਦਾ ਹੈ, ਹੇ ਭਾਈ! ਇਸ ਪਰਥਾਇ=ਸਬੱਬ ਕਰਕੇ ਤੂੰ ਲਾਭ ਲੈਣਾ ਕਰ।

**ਰਚਨਾ ਰਾਚਿ ਜਿਨਿ ਰਚੀ ਜਿਨਿ ਸਿਰਿਆ ਆਕਾਰੁ॥**
**ਗੁਰਮੁਖਿ ਬੇਅੰਤੁ ਧਿਆਈਐ ਅੰਤੁ ਨ ਪਾਰਾਵਾਰੁ॥ ੪੬॥**

ਜਿਸ ਨੇ ਪੰਜ ਸੂਖਮ ਤੱਤਾਂ ਦੀ ਰਚਨਾ ਰਚ ਕੇ ਅਸਥੂਲ ਤੱਤ ਰਚੇ ਹਨ, ਫਿਰ ਜਿਸ ਨੇ ਸਰੀਰਾਂ ਦੇ ਅਕਾਰ ਨੂੰ ਸਿਰਜਿਆ ਹੈ। ਗੁਰਾਂ ਦੁਆਰੇ ਉਸ ਬਿਅੰਤ ਰੂਪ ਪਰਮਾਤਮਾ ਨੂੰ ਧਿਆਵਣਾ ਕਰ, ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ॥ ੪੬॥

**ੜਾੜੈ ਰੂੜਾ ਹਰਿ ਜੀਉ ਸੋਈ॥ ਤਿਸੁ ਬਿਨੁ ਰਾਜਾ ਅਵਰੁ ਨ ਕੋਈ॥**

ੜਾੜੇ ਦੁਆਰਾ ਕਥਨ ਕਰਦੇ ਹਨ, ਉਹ ਹਰਿ ਜੀਉ ਸਭ ਤੋਂ ਰੂੜਾ=ਸੁੰਦਰ ਹੈ। ਉਸ ਪਰਮਾਤਮਾ ਤੋਂ ਬਿਨਾਂ ਹੋਰ ਕੋਈ ਰਾਜਾ ਨਹੀਂ।

**ੜਾੜੈ ਗਾਰੁੜੁ ਤੁਮ ਸੁਣਹੁ ਹਰਿ ਵਸੈ ਮਨ ਮਾਹਿ॥**
**ਗੁਰ ਪਰਸਾਦੀ ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ॥**

ਤ੍ਰਾੜੇ ਦੁਆਰਾ ਕਥਨ ਕਰਦੇ ਹਨ, ਕਾਮ ਆਦਿਕਾਂ ਰੂਪੀ ਸੱਪਾਂ ਦੀ ਵਿਹੁ ਦੂਰ ਕਰਨ ਵਾਸਤੇ ਤੁਮ. ਸਤਿਨਾਮੁ ਰੂਪੀ ਗਾਰੁੜ ਮੰਤ੍ਰ ਸੁਨਣਾ ਕਰੋ, ਤਾਂ ਮਨ ਦੇ ਵਿਚ ਹਰੀ ਵਸੇਗਾ। ਗੁਰਾਂ ਦੀ ਕਿਰਪਾ ਦੁਆਰੇ ਹਰੀ ਪਾਈਦਾ ਹੈ, ਮਤਾ ਕੋਈ ਭਰਮ ਵਿਚ ਭੁੱਲਣਾ ਕਰੇ।

**ਸੋ ਸਾਹੁ ਸਾਚਾ ਜਿਸੁ ਹਰਿ ਧਨੁ ਰਾਸਿ ॥ ਗੁਰਮੁਖਿ ਪੂਰਾ ਤਿਸੁ ਸਾਬਾਸਿ ॥**

ਓਹ ਸੱਚਾ ਸ਼ਾਹ ਹੈ, ਜਿਸ ਦੇ ਪਾਸ ਰਾਸਿ=ਸੱਚਾ ਹਰੀ ਨਾਮ ਧਨ ਹੈ। ਗੁਰਾਂ ਦੁਆਰੇ ਜਿਸ ਗੁਰਮੁਖਿ ਨੂੰ ਪੂਰਾ ਨਾਮ ਧਨ ਮਿਲਿਆ ਹੈ, ਤਿਸ ਨੂੰ ਸਾਬਾਸਿ=ਧੰਨਤਾ ਜੋਗ ਪ੍ਰਾਪਤ ਹੁੰਦੀ ਹੈ।

*ਅਥਵਾ:-* ਓਹ ਪੂਰਾ ਗੁਰਮੁਖ ਹੈ ਅਤੇ ਤਿਸ ਨੂੰ ਸਾਬਾਸਿ=ਧੰਨਤਾ ਜੋਗ ਦੀ ਪ੍ਰਾਪਤੀ ਹੁੰਦੀ ਹੈ।

[ਪੰਨਾ ੯੩੭]

**ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ ॥**
**ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ ॥ ੪੭ ॥**

ਰੂੜੀ=ਸੁੰਦਰ ਬਾਣੀ ਦੁਆਰੇ ਹਰੀ ਪਾਈਦਾ ਹੈ,

*ਪ੍ਰਸ਼ਨ:-* ਰੂੜੀ ਬਾਣੀ ਕੇਹੜੀ ਹੈ?

*ਉੱਤਰ:-* ਗੁਰ ਸ਼ਬਦ ਦੀ ਜੇਹੜੀ ਵਿਚਾਰ ਕਰਨੀ ਹੈ, ਏਹੋ ਸੁੰਦਰ ਬਾਣੀ ਹੈ। ਜਿਸ ਦਾ ਆਪਾ ਭਾਅ ਹੰਕਾਰ ਚਲਾ ਗਿਆ ਹੈ, ਉਸ ਦਾ ਅਗਿਆਨ ਦੁੱਖ ਕੱਟਿਆ ਗਿਆ ਹੈ, ਓਸੇ ਜਗਿਆਸੂ ਰੂਪ ਨਾਰੀ ਨੇ ਹਰੀ ਰੂਪ ਪਤੀ ਨੂੰ ਪਾਇਆ ਹੈ॥ ੪੭ ॥

*ਪ੍ਰਸ਼ਨ:-* ਮਨਮੁਖ ਦਾ ਕੀ ਕਰਤੱਬ ਹੈ ਤੇ ਗੁਰਮੁਖ ਦਾ ਕੀ ਕਰਤੱਬ ਹੈ।

**ਸੁਇਨਾ ਰੂਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ ॥**
**ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ ॥**

ਮਨਮੁਖ ਜੀਵ ਸੋਨਾ ਤੇ ਰੁਪਾ=ਚਾਂਦੀ ਆਦਿਕ ਨੂੰ ਸੰਚੀਐ ਇੱਕਠਾ ਕਰਦਾ ਹੈ, ਪਰ ਇਹ ਕੱਚਾ ਧਨ ਹੈ ਤੇ ਛਾਰੁ=ਸੁਆਹ ਵੱਤ ਤੁੱਛ ਹੈ, ਅਤੇ ਵਿਹੁ ਵੱਤ ਦੁਖਦਾਈ ਹੈ। ਐਸੇ ਧਨ ਨੂੰ ਸੰਚ ਕੇ ਜੋ ਸ਼ਾਹ ਸਦਾਉਂਦਾ ਹੈ, ਓਹ ਦੁਬਿਧਾ ਵਿਚ ਲੱਗ ਕੇ ਖੁਆਰੁ=ਖਰਾਬ ਹੁੰਦਾ ਹੈ।

**ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ ॥**
**ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ ॥**

ਸਚਿਆਰ ਗੁਰਮੁਖਾਂ ਨੇ ਸੱਚਾ ਨਾਮ ਧਨ ਇਕੱਠਾ ਕੀਤਾ ਹੈ, ਉਹ ਸੱਚਾ ਨਾਮ ਕੈਸਾ ਹੈ?

ਕਿ ਸਭ ਤੋਂ ਅਮੋਲਕ ਹੈ। ਹਰੀ ਨਿਰਮਲ ਹੈ ਤੇ ਉੱਜਲ ਭੀ ਹੈ, ਉਸ ਦੀ ਪਤ ਅਬਰੋ ਵੀ ਸੱਚੀ ਹੈ ਤੇ ਉਸ ਦਾ ਬੋਲ ਵੀ ਸੱਚਾ ਹੈ।

**ਸਾਜਨੁ ਮੀਤੁ ਸੁਜਾਣੁ ਤੂ ਤੂ ਸਰਵਰੁ ਤੂ ਹੰਸੁ ॥**
**ਸਾਚਉ ਠਾਕੁਰੁ ਮਨਿ ਵਸੈ ਹਉ ਬਲਿਹਾਰੀ ਤਿਸੁ ॥**

ਹੇ ਸੁਜਾਣੁ=ਚਤੁਰ ਸਰੂਪ ਪਰਮਾਤਮਾ! ਮੇਰਾ ਇਸ ਲੋਕ ਦਾ ਸੱਜਣ ਵੀ ਤੂੰਹੀ ਹੈਂ ਅਤੇ ਪ੍ਰਲੋਕ ਦਾ ਮਿੱਤਰ

ਵੀ ਤੂੰਹੀ ਹੈਂ, ਸਤਿਸੰਗ ਸਰੋਵਰ ਭੀ ਤੂੰਹੀ ਹੈਂ, ਹੰਸ=ਤਤਵੇਤਾ ਮਹਾਤਮਾ ਵੀ ਤੂੰਹੀ ਹੈਂ। ਜਿਸ ਦੇ ਮਨ ਵਿਚ ਸੱਚਾ ਠਾਕੁਰ ਵਸਦਾ ਹੈ, ਤਿਸ ਤੋਂ ਮੈਂ ਬਲਿਹਾਰ ਜਾਂਦੀ ਹਾਂ।

**ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ ॥**
**ਬਿਖਿਆ ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ ॥ ੪੮ ॥**

ਹੇ ਪੰਡਿਤ ! ਮੋਹਣੀ ਜੋ ਮਾਇਆ ਹੈ ਤਿਸ ਦੀ ਮਮਤਾ ਵਿਚ ਨਾ ਲਿਪਾਇਮਾਨ ਹੋ, ਜਿਸ ਪਰਮੇਸੁਰ ਨੇ ਇਹ ਮਾਇਆ ਲਗਾਣਾ ਕੀਤੀ ਹੈ, ਉਸ ਨੂੰ ਜਾਨਣਾ ਕਰ। ਸੁਜਾਣੁ=ਚਤੁਰ ਪੁਰਸ਼ ਬਿਖਿਆ ਅੰਮ੍ਰਿਤੁ=ਦੁੱਖ, ਸੁੱਖ ਨੂੰ ਇੱਕ ਰੂਪ ਕਰਕੇ ਬੁੱਝ ਲੈਂਦਾ ਹੈ।

*ਅਥਵਾ:-* ਜਿਨ੍ਹਾਂ ਨੇ ਬਿਖਿਆ ਅੰਮ੍ਰਿਤੁ=ਦੁੱਖ, ਸੁਖ ਨੂੰ ਇੱਕ ਕਰਕੇ ਜਾਨਿਆ ਹੈ, ਉਹ ਸੁਜਾਣੁ ਪੁਰਖੁ=ਪਰਮਾਤਮਾ ਨੂੰ ਬੁੱਝ ਲੈਂਦਾ ਹੈ ॥ ੪੮ ॥

**ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ ॥**
**ਗਣਤ ਨ ਆਵੈ ਕਿਉ ਗਣੀ ਖਪਿ ਖਪਿ ਮੁਏ ਬਿਸੰਖ ॥**

ਅਸੰਖ=ਅਨਗਿਣਤ ਲੱਖਾਂ ਖੂਹਣੀਆਂ, ਆਦਮੀ ਖਿਮਾਂ ਤੋਂ ਬਿਨਾਂ ਮਰ ਖਪ ਗਏ ਹਨ*। ਉਨ੍ਹਾਂ ਦੀ ਗਿਣਤੀ ਨਹੀਂ ਆਉਂਦੀ, ਕਿਸ ਤਰ੍ਹਾਂ ਗਿਣਤੀ ਕਰੀਏ ਬਿਅੰਤ ਹੀ ਖਪ ਖਪਾ ਕੇ ਮਰ ਗਏ ਹਨ।

**ਖਸਮੁ ਪਛਾਣੈ ਆਪਣਾ ਖੂਲੈ ਬੰਧੁਨ ਪਾਇ ॥**
**ਸਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖ ਭਾਇ ॥**

ਜੋ ਪੁਰਸ਼ ਅਪੁਣੇ ਖਸਮੁ=ਮਾਲਕ ਪਰਮੇਸੁਰ ਨੂੰ ਪਛਾਣਦਾ ਹੈ, ਉਸ ਦੇ ਬੰਧਨ ਪਏ ਹੋਇ ਖੁਲ੍ਹ ਜਾਂਦੇ ਹਨ। ਹੇ ਮਹਲੀ=ਜਗਿਆਸੂ! ਤੂੰ ਗੁਰ ਉਪਦੇਸ਼ ਨੂੰ ਗ੍ਰਹਿਣ ਕਰਕੇ ਖਰਾ=ਚੰਗਾ ਹੋ, ਖਿਮਾ ਅਤੇ ਭਾਇ=ਪ੍ਰੇਮ ਦੇ ਧਾਰਨ ਨਾਲ ਸੱਚਾ ਆਤਮ ਸੁਖ ਹੁੰਦਾ ਹੈ,

ਵਾ:- ਹੇ ਮਹਲੀ=ਜਗਿਆਸੂ! ਤੂੰ ਗੁਰ ਸ਼ਬਦ ਦੁਆਰੇ ਖਿਮਾ ਦੇ ਸਹਿਤ ਸਭ ਤੋਂ ਖਰਾ ਜੋ ਸੱਚਾ ਨਾਮ ਹੈ ਉਸ ਨੂੰ ਜਪ ਤਾਂ ਤੈਨੂੰ ਸੁਖ ਹੋਵੇਗਾ।

**ਖਰਚੁ ਖਰਾ ਧਨੁ ਧਿਆਨੁ ਤੂ ਆਪੇ ਵਸਹਿ ਸਰੀਰਿ ॥**
**ਮਨਿ ਤਨਿ ਮੁਖਿ ਜਾਪੈ ਸਦਾ ਗੁਣ ਅੰਤਰਿ ਮਨਿ ਧੀਰ ॥**

ਧਿਆਨ ਕਰਨੇ ਰੂਪੀ ਖਰੇ ਧਨ ਨੂੰ ਤੂੰ ਖਰਚਣਾ ਕਰ, ਤਾਂ ਉਹ ਪਰਮੇਸੁਰ ਆਪ ਹੀ ਤੇਰੇ ਸਰੀਰ=ਅੰਤਹ

---

**ਇਕ ਖੂਹਣੀ ਸੈਨਾ ਦੀ ਗਿਣਤੀ ਇੰਞ ਲਿਖੀ ਹੈ-*

*ਏਤੁੰਚ ਨਾਗਾ, ਤ੍ਰਿਗੁਣੀ ਰਥਾ ਨਾਮ ਲਖ ਇਕ ਜੋਧਾ ਦਸ ਲਖ ਬਾਜੀ ਨਾਮ।*
*ਪਦਾਤ ਸੰਖਿਆ ਖਟ ਤ੍ਰਿੰਸ਼ ਕੋਟਹਾ ਅਖੂਣੀ ਤਾਮ੍ਰ ਮੁਨੀਯੋ ਵਦੰਤੀ।*

*ਏਤੁੰਚ=ਦਸ ਹਜ਼ਾਰ, ਨਾਗਾ=ਹਾਥੀ ਹੋਵੇ, ਉਸ ਨਾਲੋਂ ਤ੍ਰਿਗੁਣੀ=ਤਿੰਨ ਹਿਸੇ ਵਧੀਕ ਭਾਵ ੩੦ ਹਜ਼ਾਰ ਰਥ ਹੋਵੇ, ਇੱਕ ਲੱਖ ਜੋਧਾ=ਸੂਰਮਾ ਹੋਵੇ, ਦਸ ਲੱਖ ਬਾਜੀ=ਘੋੜਾ ਹੋਵੇ, ਖਟ=ਛੇ, ਤ੍ਰਿੰਸ਼=ਤਿੰਨ, ਭਾਵ ਨੌ ਕੋਟਹਾ=ਕ੍ਰੋੜ, ਸੰਖ੍ਯਿਆ=ਗਿਣਤੀ ਵਿਚ ਪਦਾਤ=ਪੈਦਲ ਸੂਰਮਾ ਹੋਵੇ। ਤਾਮ੍ਰ=ਤਿਸ ਸੰਖਿਆ ਨੂੰ ਮੁਨੀਜਨ, ਇੱਕ ਅਖੂਣੀ=ਖੂਣੀ ਸੈਨਾ ਵਦੰਤੀ=ਕਥਨ ਕਰਦੇ ਹਨ।*

ਕਰਨ ਵਿਚ ਆ ਵਸੇਗਾ, ਭਾਵ ਸਖਿਆਤਕਾਰ ਹੋਵੇਗਾ। ਮਨੋ, ਤਨੋ ਹੋ ਕੇ ਮੂੰਹ ਸੇ ਸਦਾ ਜਪਣਾ ਕਰ ਤਾਂ ਹਿਰਦੇ ਅੰਦਰ ਸ਼ੁਭ ਗੁਣ ਅਤੇ ਮਨ ਵਿਚ ਧੀਰਜ ਪ੍ਰਾਪਤ ਹੋਵੇਗਾ।

**ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ॥**
**ਜੰਤ ਉਪਾਇ ਵਿਚਿ ਪਾਇਅਨੁ ਕਰਤਾ ਅਲਗੁ ਅਪਾਰੁ॥੪੯॥**

ਇਹ ਜੀਵ ਹਉਮੈ ਵਿਚ ਆਪ ਖਪਦਾ ਹੈ ਤੇ ਹੋਰਨਾਂ ਨੂੰ ਖਪਾਂਦਾ ਹੈ, ਨਾਮ ਤੋਂ ਬਿਨਾਂ ਦੂਜੀ ਵਸਤੂ ਵਿਕਾਰਾਂ ਦੀ ਉਤਪਤੀ ਕਰਨ ਵਾਲੀ ਹੈ। ਜੀਵਾਂ ਨੂੰ ਉਤਪਤ ਕਰਕੇ ਵਿਚ ਹੰਗਤਾ ਨੂੰ ਪਾਇਆ ਹੈ, ਉਹ ਕਰਤਾ ਪੁਰਖ ਆਪ ਅਲਗੁ=ਨਿਰਲੇਪ ਤੇ ਅਪਾਰੁ=ਬਿਅੰਤ ਗੁਣਾਂ ਵਾਲਾ ਹੈ॥ ੪੯॥

**ਸ੍ਰਿਸਟੇ ਭੇਉ ਨ ਜਾਣੈ ਕੋਇ॥ ਸ੍ਰਿਸਟਾ ਕਰੈ ਸੁ ਨਿਹਚਉ ਹੋਇ॥**

ਸ੍ਰਿਸ਼ਟੀ ਵਾਲੇ ਪਰਮੇਸੁਰ ਦਾ ਭੇਦ ਕੋਈ ਜਾਣਦਾ ਨਹੀਂ, ਸ੍ਰਿਸ਼ਟੀ ਵਾਲਾ ਪਰਮੇਸੁਰ ਜੋ ਕੁਝ ਕਰਦਾ ਹੈ, ਓਹੀ ਨਿਸਚੇ ਕਰਕੇ ਹੁੰਦਾ ਹੈ।

**ਸੰਪੈ ਕਉ ਈਸਰੁ ਧਿਆਈਐ॥ ਸੰਪੈ ਪੁਰਬਿ ਲਿਖੇ ਕੀ ਪਾਈਐ॥**

ਸੰਪਦਾ ਵਾਸਤੇ ਚਾਹੇ ਮਹਾਂ ਦੇਵ ਜੀ ਨੂੰ ਧਿਆਉਂਣਾ ਕਰੀਏ, ਤੌ ਭੀ ਸੰਪਦਾ ਪੂਰਬਲੇ ਕਰਮਾਂ ਦੀ ਲਿਖਤ ਅਨੁਸਾਰ ਪਾਈਦੀ ਹੈ।

ਇੱਕ ਇਸਤ੍ਰੀ ਸੀ, ਇੱਕ ਉਸ ਦਾ ਪਤੀ ਤੇ ਇੱਕ ਉਸ ਦਾ ਪੁਤ੍ਰ ਸੀ, ਤਿੰਨਾਂ ਜਣਿਆਂ ਨੇ ਰਲ ਕੇ ਜੰਗਲ ਵਿਚ ਸ਼ਿਵਾਂ ਦੀ ਉਪਾਸ਼ਨਾ ਦੁਆਰੇ ਸ਼ਿਵਾਂ ਨੂੰ ਪ੍ਰਗਟ ਕਰਕੇ ਵਰ ਭੀ ਲੈ ਲਏ ਆਖਿਰ ਕਰਮਾਂ ਅਨੁਸਾਰ ਕੰਗਾਲ ਹੀ ਰਹੇ।

**ਸੰਪੈ ਕਾਰਣਿ ਚਾਕਰ ਚੋਰ॥ ਸੰਪੈ ਸਾਥਿ ਨ ਚਾਲੈ ਹੋਰ॥**

ਸੰਪਦਾ ਦੀ ਪ੍ਰਾਪਤੀ ਵਾਸਤੇ ਲੋਕ ਚਾਕਰ ਤੇ ਚੋਰ ਬਣਦੇ ਹਨ ਤੇ ਦੁੱਖ ਪਾਉਂਦੇ ਹਨ। ਪਰ ਏਹ ਨਹੀਂ ਸੋਚਦੇ ਕਿ ਨਾਮ ਤੋਂ ਬਿਨਾਂ ਹੋਰ ਕੋਈ ਸੰਪਦਾ ਅੱਗੇ ਨਾਲ ਨਹੀਂ ਚਲਣ ਵਾਲੀ।

**ਬਿਨੁ ਸਾਚੇ ਨਹੀ ਦਰਗਹ ਮਾਨੁ॥**
**ਹਰਿ ਰਸੁ ਪੀਵੈ ਛੁਟੈ ਨਿਦਾਨਿ॥੫੦॥**

ਸੱਚੇ ਨਾਮ ਤੋਂ ਬਿਨਾਂ ਦਰਗਾਹ ਵਿਚ ਮਾਣ ਨਹੀਂ ਪ੍ਰਾਪਤ ਹੁੰਦਾ। ਜੋ ਹਰੀ ਨਾਮ ਰਸ ਨੂੰ ਪੀਂਦਾ ਹੈ ਉਹ ਨਿਦਾਨਿ=ਅੰਤ ਨੂੰ ਛੁਟ ਜਾਂਦਾ ਹੈ॥ ੫੦॥

**ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ॥**
**ਹਉ ਹਉ ਕਰਤੀ ਮੈ ਮੁਈ ਸਬਦਿ ਰਵੈ ਮਨਿ ਗਿਆਨੁ॥**

ਹੇ ਸਖੀ! ਮਤ ਮਤਾਂਤ੍ਰਾਂ ਨੂੰ ਹੇਰਤ ਹੇਰਤ=ਦੇਖਦਿਆਂ ਦੇਖਦਿਆ ਮੈਂ ਹੈਰਾਨੁ=ਅਸਚਰਜ ਹੋ ਰਹੀ ਹਾਂ। ਪਰੰਤੂ ਪੱਲੇ ਕੁਝ ਨਹੀਂ ਪਿਆ। ਗੁਰ ਉਪਦੇਸ਼ ਦੇ ਰਾਵਨ ਕਰਕੇ ਜਦ ਮਨ ਵਿਚ ਗਿਆਨ ਹੋਇਆ ਤਾਂ ਜਿਸ ਹਉਂ ਹਉਂ ਨੂੰ ਕਰਦੀ ਸੀ ਉਸ ਦੇ ਸਹਤ ਮੈ=ਮਮਤਾ ਮਰ ਗਈ।

**ਹਾਰ ਡੋਰ ਕੰਕਨ ਘਣੇ ਕਰਿ ਥਾਕੀ ਸੀਗਾਰੁ ॥**
**ਮਿਲਿ ਪ੍ਰੀਤਮ ਸੁਖੁ ਪਾਇਆ ਸਗਲ ਗੁਣਾ ਗਲਿ ਹਾਰੁ ॥**

ਬ੍ਰਹਮ ਗਿਆਨ ਤੋਂ ਬਿਨਾਂ ਹਰਿ ਹਰਿ ਕਰਨੇ ਰੂਪੀ ਹਾਰ, ਡੋਰ=ਬਿਰਤੀ, ਕੰਕਨ=ਕੰਗਣ ਕਰ ਕਰਿ ਕਰਤਾ ਕੰਗਣ ਪਹਿਰੇ ਅਤੇ ਜਪ ਤਪ ਰੂਪੀ ਘਣੇ ਸੀਗਾਰਾਂ ਨੂੰ ਕਰਕੇ ਥੱਕ ਗਈ। ਜਦ ਗੁਰਾਂ ਨਾਲ ਮਿਲਕੇ ਸਾਰੇ ਸੁਭ ਗੁਣਾਂ ਰੂਪੀ ਹਾਰ ਗਲ ਵਿਚ ਪਹਿਰਿਆ ਤਾਂ ਪ੍ਰੀਤਮ ਪਰਮਾਤਮਾ ਨਾਲ ਮਿਲਕੇ ਸੁਖ ਪਾਵਣਾ ਕੀਤਾ।

**ਨਾਨਕ ਗੁਰਮੁਖਿ ਪਾਈਐ ਹਰਿ ਸਿਉ ਪ੍ਰੀਤਿ ਪਿਆਰੁ ॥**
**ਹਰਿ ਬਿਨੁ ਕਿਨਿ ਸੁਖੁ ਪਾਇਆ ਦੇਖਹੁ ਮਨਿ ਬੀਚਾਰਿ ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਹਰੀ ਪਿਆਰੇ ਦੇ ਨਾਲ ਪ੍ਰੀਤੀ ਕਰਨੀ ਗੁਰਾਂ ਦੁਆਰੇ ਪਾਈਏ। ਹਰੀ ਤੋਂ ਬਿਨਾਂ ਭਲਾ ਕਿਸ ਨੇ ਸੁਖ ਪਾਇਆ ਹੈ, ਭਾਵ ਕਿਸੀ ਨੇ ਨਹੀਂ ਪਾਇਆ। ਇਸ ਗੱਲ ਨੂੰ ਮਨ ਵਿਚ ਵਿਚਾਰ ਕੇ ਦੇਖੋ।

**ਹਰਿ ਪੜਣਾ ਹਰਿ ਬੁਝਣਾ ਹਰਿ ਸਿਉ ਰਖਹੁ ਪਿਆਰੁ ॥**
**ਹਰਿ ਜਪੀਐ ਹਰਿ ਧਿਆਈਐ ਹਰਿ ਕਾ ਨਾਮ ਅਧਾਰੁ ॥ ੫੧ ॥**

ਹੇ ਭਾਈ ! ਹਰੀ ਦਾ ਪੜ੍ਹਣਾ ਕਰ, ਹਰੀ ਦਾ ਹੀ ਬੁੱਝਣਾ ਕਰ ਹਰੀ ਦੇ ਨਾਲ ਹੀ ਪਿਆਰ ਰੱਖਣਾ ਕਰ। ਹਰੀ ਨਾਮ ਨੂੰ ਜਪਣਾ ਕਰ, ਹਰੀ ਨਾਮ ਨੂੰ ਧਿਆਉਂਣਾ ਕਰ ਅਤੇ ਹਰੀ ਨਾਮ ਦਾ ਆਸਰਾ ਫੜਣਾ ਕਰ ॥ ੫੧ ॥

**ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ ॥***

ਹੇ ਸਖੀ ! ਕਰਤਾਰ ਨੇ ਜੋ ਮੱਥੇ ਉੱਪਰ ਲੇਖ ਲਿਖਿਆ ਹੈ, ਓਹ ਕਦੇ ਮਿਟ ਨਹੀਂ ਸਕਦਾ।

---

*ਜਿਸ ਵੇਲੇ ਸਕੇਤ ਮੰਡੀ ਦਾ ਰਾਜਾ ਹਰੀਸੈਨ ਦਰਸ਼ਨਾਂ ਨੂੰ ਆਇਆ ਤਾਂ ਅੱਗੇ ਦੱਖਣੀ ਓਅੰਕਾਰ ਦਾ ਪਾਠ ਹੋ ਰਿਹਾ ਸੀ, ਰਾਜਾ ਪਾਸ ਬੈਠ ਕੇ ਪਾਠ ਸੁਣਦਾ ਰਿਹਾ।

ਜਦ ਇਹ ਤੁਕ ਸੁਣੀ 'ਲੇਖੁ ਨ ਮਿਟਹੀ ਹੇ ਸਖੀ ਜੋ ਲਿਖਿਆ ਕਰਤਾਰਿ' ਤਾਂ ਉਸ ਦੇ ਮਨ ਵਿਚ ਸੰਸਾ ਹੋ ਗਿਆ ਕਿ ਜੇਕਰ ਲੇਖ ਨਹੀਂ ਮਿਟ ਸਕਦਾ, ਤਾਂ ਗੁਰ ਸ਼ਰਨ ਵਿਚ ਔਣ ਦਾ ਕੀ ਲਾਭ ਹੈ ? ਤਾਂ ਹਜ਼ੂਰ ਨੇ ਕਿਹਾ:-ਹੇ ਰਾਜਨ! ਪਰਮੇਸਰ ਦਾ ਲਿਖਿਆ ਹੋਇਆ ਲੇਖ ਮਿਟ ਤਾਂ ਨਹੀਂ ਸਕਦਾ, ਪਰ ਸੂਲੀ ਦਾ ਕੰਡਾ ਹੋ ਜਾਂਦਾ ਹੈ। ਜੇਕਰ ਤੈਂਨੇ ਇਸ ਗੱਲ ਦਾ ਨਿਸਚਾ ਕਰਨਾ ਹੈ ਤਾਂ ਤਿੰਨ ਦਿਨ ਇਥੇ ਰਹੁ। ਰਾਜੇ ਨੇ ਗੁਰੂ ਜੀ ਦਾ ਹੁਕਮ ਮੰਨ ਕੇ ਤਿੰਨ ਦਿਨ ਰਹਿਣਾ ਕੀਤਾ। ਨਾਲ ਲਿਆਂਦੀ ਹੋਈ ਭੇਟਾ ਗੁਰੂ ਜੀ ਅੱਗੇ ਰੱਖ ਕੇ ਨਮਸ਼ਕਾਰ ਕਰਕੇ ਲੰਗਰ ਵਿਚੋਂ ਪ੍ਰਸ਼ਾਦ ਛਕ ਕੇ ਅਪਣੇ ਡੇਰੇ ਆ ਗਿਆ। ਜਦ ਰਾਤ ਨੂੰ ਸੁੱਤਿਆਂ ਦੋ ਪਹਿਰ ਬੀਤ ਗਏ ਤਾਂ ਇਕ ਅਸਚਰਜ ਸੁਪਨਾ ਆਇਆ। ਸੁਪਨੇ ਵਿਚ ਹੀ ਆਪਣੇ ਰਾਜ ਭਾਗ ਭੋਗਦਾ ਬੁੱਢਾ ਹੋ ਕੇ ਮਿਰਤੂ ਹੋ ਗਿਆ ਤੇ ਚੰਡਾਲਾਂ ਦੇ ਘਰ ਜਾ ਕੇ ਜਨਮ ਲੀਤਾ।

ਯਥਾ:-ਘਰ ਚੰਡਾਲ ਜਨਮ ਲਯੋ। ਸਮੇਂ ਅਨੁਸਾਰ ਜਦ ਦਸ ਵਰ੍ਹਿਆਂ ਦਾ ਹੋ ਗਿਆ ਤਾਂ ਬੜੇ ਉਤਸ਼ਾਹ ਨਾਲ ਉਸ ਦਾ ਵਿਆਹ ਹੋਇਆ। ਸਾਰੇ ਚੰਡਾਲ ਸਬੰਧੀ ਇਕੱਠੇ ਹੋਇ ਬੜੇ ਵਾਜੇ ਆਦਿਕ ਵੱਜੇ। ਜਦ ਇਸ ਤਰ੍ਹਾਂ ਬਹੁਤ ਸਮਾਂ ਬੀਤ ਗਿਆ ਤਾਂ ਘਰ ਵਿਚ ਪੁੱਤਰ ਤੇ ਕੰਨਿਆ ਬਹੁਤ ਉਤਪੰਨ ਹੋ ਗਈਆਂ। ਸਮੇਂ ਦੇ ਚੱਕਰ ਅਨੁਸਾਰ ਚੰਡਾਲ ਜਨਮ ਦਾ ਦੁੱਖ, ਸੁਖ ਭੋਗ ਕੇ ਮਿਰਤੂ ਹੋ ਗਿਆ। ਔਰਤ ਨੇ ਅਤੇ ਸਾਰੇ ਪ੍ਰਵਾਰ ਨੇ ਰੋਂਦਿਆਂ ਪਿੱਟਦਿਆਂ ਉਸ ਨੂੰ ਧਰਤੀ ਵਿਚ ਦੱਬ ਦਿੱਤਾ। ਇਤਨਾ ਸੁਪਨਾ ਵੇਖ ਕੇ ਜਦ ਰਾਜਾ ਜਾਗਿਆ ਤਾਂ ਬਹੁਤ ਹੀ ਅਸਚਰਜ ਹੋਇਆ ਅਤੇ ਸੋਚਾਂ ਸੋਚਦਾ ਹੀ ਪਿਆ ਸੀ ਜੋ ਇਤਨੇ ਨੂੰ ਗੁਰੂ ਜੀ ਨੇ ਹੁਕਮ ਦੇ ਭੇਜਿਆ, ਹੇ ਰਾਜਨ! ਚਲੋ ਸ਼ਿਕਾਰ ਖੇਡਣ ਵਾਸਤੇ ਅਸੀਂ ਭੀ ਤੇਰੇ ਨਾਲ ਚਲਾਂਗੇ ਤੇਰੀ ਬਹਾਦਰੀ ਵੇਖਣ ਵਾਸਤੇ। ਇਤਨੇ ਨੂੰ ਰਾਜਾ ਤਿਆਰ ਹੋ ਕੇ ਸੂਰਮਿਆਂ ਨੂੰ ਨਾਲ ਲੈ ਕੇ ਤੁਰ ਪਿਆ ਰਾਹ ਵਿੱਚੋਂ ਗੁਰੂ ਜੀ ਨੂੰ ਨਾਲ ਲੀਤਾ ਤੇ ਸ਼ਿਕਾਰ ਖੇਡਣ ਤੁਰ ਪਿਆ। ਜਦ ਰਾਜੇ ਅੱਗੋਂ ਹਰਨ ਨਿਕਲਿਆ ਤਾਂ ਬਾਦਸ਼ਾਹ ਆਪ ਹੀ ਸਭ ਸੂਰਮਿਆਂ ਨੂੰ ਹਟਾ ਕੇ ਮਗਰ ਦੌੜਿਆ ਸ਼ਹਿਰ ਤੋਂ ਦਸ ਕੁ ਕੋਹ

ਬਾਕੀ ਅਗਲੇ ਪੇਜ 'ਤੇ ਦੇਖੋ

## ਆਪੇ ਕਾਰਣੁ ਜਿਨਿ ਕੀਆ ਕਰਿ ਕਿਰਪਾ ਪਗੁ ਧਾਰਿ ॥

ਜਿਸ ਵਾਹਿਗੁਰੂ ਨੇ ਆਪ ਹੀ ਪ੍ਰਪੰਚ ਰਚਨਾ ਕੀਤਾ ਹੈ, ਉਹ ਜਦੀ ਕਿਰਪਾ ਕਰੇ ਤਾਂ ਗੁਰਾਂ ਦੇ ਚਰਨ ਕਮਲਾਂ ਨੂੰ ਧਾਰਦਾ ਹੈ।

## ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ॥
## ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ ॥

ਸਭ ਵਡਿਆਈਆਂ ਕਰਤੇ ਵਾਹਿਗੁਰੂ ਦੇ ਹੱਥ ਵਿਚ ਹਨ, ਗੁਰਾਂ ਦੇ ਵਿਚਾਰ ਦੁਆਰਾ ਬੁੱਝਨਾ ਕਰ। ਲਿਖਿਆ ਹੋਇਆ ਲੇਖ ਫੇਰਿ ਨ ਸਕੀਐ=ਹਟਾ ਨਹੀਂ ਸਕੀਦਾ, ਜਿਵੇਂ ਉਸ ਪਰਮੇਸ਼ਰ ਨੂੰ ਭਾਂਵਦਾ ਹੈ, ਤਿਵੇਂ ਹੀ ਸਾਰਿ=ਕਰਦਾ ਹੈ।

## ਨਦਰਿ ਤੇਰੀ ਸੁਖੁ ਪਾਇਆ ਨਾਨਕ ਸਬਦੁ ਵੀਚਾਰਿ ॥
## ਮਨਮੁਖਿ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰਿ ॥

ਤਿਸ ਦੀ ਕਿਰਪਾ ਦ੍ਰਿਸ਼ਟੀ ਨਾਲ ਹੀ ਸੁਖ ਨੂੰ ਪਾਇਆ ਹੈ, ਗੁਰ ਉਪਦੇਸ਼ ਨੂੰ ਵਿਚਾਰ ਕੇ। ਮਨਮੁਖ ਇਸ ਗੱਲੋਂ ਭੁੱਲ ਗਏ, ਇਸ ਕਰਕੇ ਪਚੀ ਹੋ ਕੇ ਮਰ ਗਏ, ਗੁਰ ਉਪਦੇਸ਼ ਦੀ ਵਿਚਾਰ ਕਰਨ ਵਾਲੇ ਗੁਰਮੁਖ ਜਨ ਬਚ ਗਏ ਹਨ।

---

*ਪਿਛਲੇ ਪੰਨੇ ਦਾ ਬਾਕੀ*

*ਦੂਰ ਚਲਾ ਗਿਆ ਤੇ ਆਖਿਰਕਾਰ ਹਰਨ ਨੂੰ ਮਾਰ ਲੀਤਾ, ਪਰ ਮੂੰਹ ਸੁੱਕਨੇ ਕਰਕੇ ਵਿਆਕੁਲ ਹੋ ਗਿਆ, ਫੇਰ ਓਥੇ ਇੱਕ ਬ੍ਰਿਛ ਨਾਲ ਘੋੜਾ ਬੰਨ੍ਹ ਕੇ ਜਲ ਨਾਲ ਹੱਥ ਪੈਰ ਧੋ ਕੇ ਪਾਣੀ ਪੀ ਕੇ ਤ੍ਰੇਹ ਦੂਰ ਕੀਤੀ ਤੇ ਓਥੇ ਹੀ ਲੰਮਾ ਪੈ ਗਿਆ। ਪਰੰਤੂ ਉਥੇ ਇੱਕ ਚੰਡਾਲ ਦੇ ਪੁਤ੍ਰ ਨੇ ਜਦ ਰਾਜੇ ਨੂੰ ਦੇਖਿਆ ਤਾਂ ਵਿਚਾਰਦਾ ਹੈ ਕਿ ਇਹ ਤਾਂ ਅਸਾਡਾ ਹੀ ਪਿਤਾ ਹੈ, ਉਸ ਨੇ ਘਰ ਜਾ ਕੇ ਮਾਂ ਨੂੰ ਕਿਹਾ, ਤੁਸੀਂ ਕਿਉਂ ਰੋਂਦੇ ਹੋ ਅਸਾਡਾ ਪਿਤਾ ਤਾਂ ਬਾਹਰ ਆ ਕੇ ਬੈਠਾ ਹੋਇਆ ਹੈ। ਔਰਤ ਸੁਣ ਕੇ ਬਾਹਰ ਭੱਜੀ ਆਈ ਤੇ ਬੜੀ ਉੱਚੀ ਪੁਕਾਰ ਕੇ ਕਿਹਾ, ਇਹ ਕੀਹ ਕੀਤਾ ਹੈ? ਜੋ ਕੁਟੰਬ ਨੂੰ ਛੱਡ ਕੇ ਤੈਂਨੇ ਵੱਡਾ ਭਾਰੀ ਦੁੱਖ ਦਿਤਾ ਹੈ। ਉਸ ਵੱਲ ਸਭ ਬੱਚੇ ਬੱਚੀਆਂ ਆ ਕੇ ਚੰਮੜ ਗਈਆਂ ਰਾਜਾ ਪਰੇ ਹਟਾਂਵਦਾ ਹੈ ਪਰ ਉਹ ਹਟਦੇ ਨਹੀਂ ਇਤਨੇ ਨੂੰ ਸੈਨਾ ਸਮੇਤ ਗੁਰੂ ਜੀ ਓਥੇ ਆ ਪਹੁੰਚੇ, ਕਹਿ ਕੇ ਸਾਰੇ ਚੰਡਾਲ ਦੂਰ ਹਟਾਏ। ਪੁੱਛਿਆ ਕੀਹ ਆਖਦੇ ਹੋ ਤਾਂ ਚੰਡਾਲਾਂ ਨੇ ਕਿਹਾ ਇਹ ਅਸਾਡਾ ਸਨਬੰਧੀ ਹੈ ਮੌਤ ਦਾ ਬਹਾਨਾ ਬਣਾ ਕੇ ਹੁਣ ਸ਼ਸਤ੍ਰ ਬਸਤ੍ਰ ਸਜਾ ਕੇ ਘੋੜੇ ਉੱਪਰ ਅਸ੍ਵਾਰ ਹੋ ਗਿਆ, ਇਸ ਨੂੰ ਅਸੀਂ ਜਾਣ ਨਹੀਂ ਦੇਣਾ। ਤਾਂ ਗੁਰੂ ਜੀ ਨੇ ਕਿਹਾ, ਤੁਹਾਡਾ ਜੋ ਸਨਬੰਧੀ ਮਰ ਗਿਆ ਹੈ ਜਿਸ ਕਬਰ ਵਿਚ ਤੁਸੀਂ ਗੱਡਿਆ ਹੈ ਉਹ ਕਬਰ ਜਾ ਕੇ ਦੇਖੋ ਜੇ ਓਥੇ ਨਾ ਹੋਇਆ ਤਾਂ ਠੀਕ ਇਹ ਤੁਹਾਡਾ ਸਬੰਧੀ ਹੈ ਜੇਕਰ ਓਥੇ ਹੋਇਆ ਤਾਂ ਇਹ ਤੁਹਾਡਾ ਸਨਬੰਧੀ ਨਹੀਂ।*

*ਇਹ ਗੱਲ ਸਭਨਾਂ ਨੇ ਕਬੂਲ ਕਰਕੇ ਜਦ ਕਬਰ ਖੋਦੀ ਤਾਂ ਉਹ ਚੰਡਾਲ ਵਿਚੇ ਹੀ ਪਿਆ ਸੀ। ਮੁੜ ਆ ਕੇ ਉਨ੍ਹਾਂ ਨੇ ਕੁਝ ਨਾ ਕਿਹਾ। ਏਧਰ ਗੁਰੂ ਜੀ ਰਾਜੇ ਨੂੰ ਨਾਲ ਲੈ ਕੇ ਘੋੜੇ ਉੱਪਰ ਅਸਵਾਰ ਹੋ ਕੇ ਚਲ ਪਏ। ਅਪਣੇ ਅਸਥਾਨ ਉੱਪਰ ਆ ਕੇ ਬੈਠ ਗਏ ਤਾਂ ਗੁਰੂ ਜੀ ਨੇ ਕਿਹਾ, ਹੇ ਰਾਜਨ! ਚਿੰਤਾ ਕਰਕੇ ਤੇਰਾ ਮਨ ਭੰਗ ਕਿਉਂ ਹੈ, ਉਸ ਵੇਲੇ ਰਾਜਾ ਨੇ ਅਪਣਾ ਸਾਰਾ ਹੱਡ ਬੀਤਿਆ ਹਾਲ ਸੁਣਾਇਆ ਰਾਤ ਸੁਪਨੇ ਵਾਲਾ ਤੇ ਜਿਵੇਂ ਪ੍ਰਤੱਖ ਚੰਡਾਲਾਂ ਨੇ ਘੇਰਿਆ ਤੇ ਗੁਰੂ ਜੀ ਨੇ ਆਪ ਛੁਡਾ ਕੇ ਲਿਆਂਦਾ, ਰਾਜਾ ਅਸਚਰਜ ਹੋ ਕੇ ਆਖਦਾ ਹੈ:- 'ਪ੍ਰਭੋ ਤੇਰੀ ਗਤ ਮਿਤ ਤੂਹੈ ਜਾਣੈ॥'*

*ਤਾਂ ਗੁਰੂ ਜੀ ਨੇ ਕਿਹਾ, ਹੇ ਰਾਜਨ! ਤੇਰੇ ਕਰਮਾਂ ਵਿਚ ਚੰਡਾਲ ਦਾ ਜਨਮ ਧਾਰਨਾ ਲਿਖਿਆ ਹੋਇਆ ਸੀ। 'ਲੇਖੁ ਨ ਮਿਟਈ ਹੇ ਸਖੀ ਜੋ ਲਿਖਿਆ ਕਰਤਾਰਿ॥' ਵਾਲੀ ਤੁਕ ਸੁਣ ਕੇ ਤੈਨੂੰ ਸੰਸਾ ਹੋ ਗਿਆ ਸੀ।*

*ਪਰ ਗੁਰੂ ਨਾਨਕ ਦੇ ਦਰਬਾਰ ਵਿੱਚ ਔਣ ਕਰਕੇ ਦੇਖ ਲੈ ਉਹ ਚੰਡਾਲ ਵਾਲਾ ਜਨਮ ਤੇਰਾ ਗੁਰੂ ਜੀ ਨੇ ਰਾਤ ਦੇ ਇੱਕ ਪਹਿਰ ਵਿਚ ਸਾਰਾ ਭੁਗਤਾ ਦਿੱਤਾ ਹੈ।*

*(ਗੁਰ ਪ੍ਰਤਾਪ ਸੂਰਜ ਰਾਸਿ ੨ ਅੰਸੂ ੩੩)*

**ਜਿ ਪੁਰਖੁ ਨਦਰਿ ਨ ਆਵਈ ਤਿਸ ਕਾ ਕਿਆ ਕਰਿ ਕਹਿਆ ਜਾਇ॥**
**ਬਲਿਹਾਰੀ ਗੁਰ ਆਪਣੇ ਜਿਨਿ ਹਿਰਦੈ ਦਿਤਾ ਦਿਖਾਇ॥੫੨॥**

ਜਿਹੜਾ ਕਰਤਾ ਪੁਰਖ ਪ੍ਰਮਾਤਮਾ ਨਿਗਾਹ ਨਹੀਂ ਆਉਂਦਾ, ਤਿਸ ਦਾ ਰੂਪ ਰੰਗ ਕਿਸ ਤਰ੍ਹਾਂ ਕਥਨ ਕੀਤਾ ਜਾਵੇ। ਅਸੀਂ ਅਪੁਣੇ ਗੁਰਾਂ ਤੋਂ ਸਦ ਬਲਿਹਾਰ ਜਾਂਦੇ ਹਾਂ, ਜਿਨ੍ਹਾਂ ਨੇ ਹਿਰਦੇ ਵਿਚ ਓਹ ਕਰਤਾ ਪੁਰਖ ਦਿਖਾ ਦਿੱਤਾ ਹੈ॥ ੫੨॥

**ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ॥**

ਸਚਮੁਚ ਉਹ ਪਾਂਧਾ ਪੜ੍ਹਿਆ ਹੋਇਆ ਆਖਣਾ ਕਰੀਏ, ਜੋ ਸਹਜਿ ਸੁਭਾਇ=ਸ਼ਾਂਤੀ ਸੁਭਾਅ ਨਾਲ ਵਿੱਦਿਆ ਨੂੰ ਵਿਚਾਰਦਾ ਹੈ।

[ਪੰਨਾ ੯੩੮]

**ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ॥**

ਵਿੱਦਿਆ ਨੂੰ ਸੋਧੈ=ਵਿਚਾਰ ਕੇ, ਤਤੁ=ਸਿਧਾਂਤ ਨੂੰ ਲੈਣਾ ਕਰਦਾ ਹੈ ਅਤੇ ਰਾਮ ਨਾਮ ਵਿਚ ਲਿਵ ਨੂੰ ਲਗਾਉਂਦਾ ਹੈ।

**ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ॥**

ਮਨਮੁਖ ਪੁਰਸ਼ ਵਿਦਯਾ ਨੂੰ ਬਿਕ੍ਰਦਾ=ਵੇਚਦਾ ਹੈ, ਵਿਸ਼ਿਆ ਨੂੰ ਖੱਟਦਾ ਹੈ ਤੇ ਵਿਸ਼ਿਆਂ ਨੂੰ ਖਾਂਦਾ ਹੈ। ਏਸੇ ਵਾਸਤੇ ਕਬੀਰ ਨੇ ਕਿਹਾ ਹੈ,

ਬੂਡਾ ਬੰਸੁ ਕਬੀਰ ਕਾ ਉਪਜਿਓ ਪੂਤੁ ਕਮਾਲੁ॥ ਹਰਿ ਕਾ ਸਿਮਰਨੁ ਛਾਡਿ ਕੈ ਘਰਿ ਲੇ ਆਯਾ ਮਾਲੁ॥

**ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ॥੫੩॥**

ਮੂਰਖ ਪੁਰਸ਼ ਗੁਰਾਂ ਦੇ ਉਪਦੇਸ਼ ਨੂੰ ਜਾਣਦਾ ਨਹੀਂ, ਇਸ ਤੇ ਭਲੇ ਬੁਰੇ ਦੀ ਕੋਈ ਸੂਝ ਬੂਝ ਨਹੀਂ॥ ੫੩॥

**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ॥**

ਉਹ ਪਾਂਧਾ ਗੁਰਮੁਖ ਆਖੀਦਾ ਹੈ, ਜੋ ਚੇਲਿਆਂ ਨੂੰ ਇਸ ਪ੍ਰਕਾਰ ਦੀ ਮਤੀ ਦੇਂਦਾ ਹੈ। ਕਿ-

**ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ॥**

ਨਾਮ ਨੂੰ ਸੰਭਾਲੋ, ਨਾਮ ਨੂੰ ਹੀ ਇਕੱਤ੍ਰ ਕਰੋ ਅਤੇ ਜਗਤ ਵਿਚ ਨਾਮ ਦੇ ਲਾਭ ਨੂੰ ਹੀ ਲੈਣਾ ਕਰੋ।

**ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥**

ਸੱਚ ਨੂੰ ਮਨਣ ਕਰ ਕੇ ਸ਼ਰਧਾ ਵਸ਼ਿਸ਼ਟ ਬੁੱਧੀ ਰੂਪ ਸੱਚੀ ਪੱਟੀ ਕਰ ਅਤੇ ਸ੍ਰੇਸ਼ਟ ਸ਼ਬਦ ਨੂੰ ਪੜ੍ਹਨਾ ਕਰ।

**ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥੫੪॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਪੜ੍ਹਿਆ ਹੋਇਆ ਵੀ ਓਹੀ ਹੈ, ਪੰਡਿਤ ਵੀ ਓਹੀ ਹੈ, ਬੀਨਾ=ਦ੍ਰਿਸ਼ਟਾ (ਨੈਣਾਂ ਵਾਲਾ) ਅਤੇ ਚਤੁਰ ਭੀ ਓਹੀ ਹੈ, ਜਿਸ ਨੇ ਗਲ ਵਿਚ ਰਾਮਨਾਮ ਰੂਪੀ ਹਾਰ ਪਹਿਰਿਆ ਹੈ॥ ੫੪॥ ੧॥

**ਦਖਣੀ ਓਅੰਕਾਰੁ ਸਮਾਪਤੰ**

ੴ ਸਤਿਗੁਰ ਪ੍ਰਸਾਦਿ ॥

# ਸਿਧ ਗੋਸਟਿ ਪ੍ਰਾਰੰਭ

[ਪੰਨਾ ੬੩੮]

**ਉਥਾਨਕਾ**:- ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕ੍ਰੋੜੀਏ ਖੱਤ੍ਰੀ ਦੀ ਬੇਨਤੀ ਪ੍ਰਵਾਨ ਕਰਕੇ ਰਾਵੀ ਦੇ ਕਿਨਾਰੇ 'ਕਰਤਾਰਪੁਰ' ਵਸਾ ਕੇ ਅੰਨ ਦਾ ਅਤੇ ਨਾਮ ਬਾਣੀ ਦਾ ਲੰਗਰ ਚਲਾਇਆ ਹੈ ਤਾਂ ਹਜ਼ੂਰ ਦੀ ਮਹਿਮਾ ਸੁਣ ਸੁਣ ਕੇ ਬੜੀਆਂ ਸੰਗਤਾਂ ਦੂਰ ਦੁਰਾਡੇ ਦੀਆਂ ਆਉਣ ਲੱਗ ਪਈਆਂ।

ਭਾਈ ਲਹਿਣਾ ਜੀ ਪਹਿਲੇ ਦੇਵੀ ਦੇ ਉਪਾਸ਼ਕ ਸਨ, ਸੰਗਤਾਂ ਨੂੰ ਨਾਲ ਲਿਜਾ ਕੇ ਛੇਵੇਂ ਦੇ ਛੇਵੇਂ ਮਹੀਨੇ ਦੇਵੀ ਦੇ ਦਰਸ਼ਨਾਂ ਨੂੰ ਜਾਂਦੇ ਸਨ। ਜਿਸ ਵੇਲੇ ਇਨ੍ਹਾਂ ਨੇ ਅਪਣੇ ਕੰਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਮਹਿਮਾ ਸੁਣੀ ਤਾਂ ਮਨ ਵਿੱਚ ਪ੍ਰਣ ਕਰ ਲਿਆ ਕਿ ਐਤਕਾਂ ਜਦ ਦੇਵੀ ਦੇ ਦਰਸ਼ਨ ਕਰਨ ਜਾਵਾਂਗੇ ਤਾਂ ਪਹਿਲੇ ਰਾਹ ਵਿੱਚ ਸ੍ਰੀ ਗੁਰੂ  ਨਾਨਕ ਦੇਵ ਜੀ ਦਾ ਜ਼ਰੂਰ ਦਰਸ਼ਨ ਕਰਾਂਗੇ।

ਜਦ ਅਪਣੇ ਨਿਯਮ ਅਨੁਸਾਰ ਸੰਗਤਾਂ ਨੂੰ ਨਾਲ ਲੈ ਕੇ ਤੁਰੇ ਤਾਂ ਰਾਹ ਵਿੱਚ ਕਰਤਾਰਪੁਰੇ ਸੰਗਤਾਂ ਨੂੰ ਬਾਹਰ ਖੜ੍ਹਾ ਕਰਕੇ ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਲਈ ਆ ਰਹੇ ਸਨ ਤਾਂ ਹਜੂਰ ਆਪ ਅੱਗੋਂ ਆ ਮਿਲੇ। ਭਾਈ ਲਹਿਣਾ ਜੀ ਉਨ੍ਹਾਂ ਤੋਂ ਪੁੱਛਦੇ ਹਨ ਕਿ ਅਸਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਦਰਸ਼ਨ ਕਰਨਾ ਹੈ ਉਹ ਕੇਹੜਾ ਰਸਤਾ ਹੈ?

ਹਜੂਰ ਨੇ ਕਿਹਾ, ਮੇਰੇ ਨਾਲ ਨਾਲ ਚਲੇ ਆਓ। ਜਿਸ ਵੇਲੇ ਗੁਰਦੁਆਰੇ ਦੇ ਪਾਸ ਪਹੁੰਚੇ ਤਾਂ ਹਜੂਰ ਨੇ ਕਿਹਾ, ਉਸ ਬ੍ਰਿਛ ਨਾਲ ਘੋੜਾ ਬੰਨ ਕੇ ਇਸ ਰਸਤਿਓਂ ਅੰਦਰ ਚਲੇ ਜਾਣਾ ਤਾਂ ਆਪ ਜੀ ਨੂੰ ਦਰਸ਼ਨ ਹੋ ਜਾਏਗਾ। ਇਹ ਗੱਲ ਆਖ ਕੇ ਆਪ ਦੂਜੇ ਰਸਤਿਓਂ ਅੰਦਰ ਜਾ ਕੇ ਬੈਠ ਗਏ।

ਜਿਸ ਵੇਲੇ ਭਾਈ ਲਹਿਣਾ ਜੀ ਬ੍ਰਿਛ ਨਾਲ ਘੋੜਾ ਬੰਨ੍ਹ ਕੇ ਅੰਦਰ ਜਾ ਕੇ ਦਰਸ਼ਨ ਕਰਦੇ ਹਨ ਤਾਂ ਕੀ ਵੇਖਦੇ ਹਨ ਕਿ ਇਹ ਤਾਂ ਓਹੀ ਸੁੰਦਰ ਮੂਰਤੀ ਹੈ ਜੋ ਮੈਨੂੰ ਨਾਲ ਲੈ ਕੇ ਆਈ ਹੈ। ਇਹ ਵਿਚਾਰਦੇ ਹੋਏ ਜਦ ਬੜੀਆਂ ਡੂੰਘੀਆਂ ਦਲੀਲਾਂ ਵਿੱਚ ਪੈ ਗਏ ਤਾਂ ਹਜੂਰ ਨੇ ਕਿਹਾ, ਪੁਰਖਾ ਕੀ ਗੱਲ ਹੈ? ਇੰਨੀ ਚਿੰਤਾ ਕਿਉਂ ਕਰ ਰਿਹਾ ਹੈਂ, ਭਾਈ ਲਹਿਣਾ ਜੀ ਨੇ ਕਿਹਾ, ਮਹਾਰਾਜ! ਮੈਂ ਤਾਂ ਬੜਾ ਅਭਾਗਾ ਹਾਂ ਮੈਨੂੰ ਇਹ ਪਤਾ ਨਹੀਂ ਸੀ ਕਿ ਆਪ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਹੋ ਮੇਰੇ ਪਾਸੋਂ ਬੜੀ ਭਾਰੀ ਬਿਅਦਬੀ ਹੋਈ ਹੈ ਜੋ ਮੈਂ ਘੋੜੇ ਉੱਪਰ ਚੜ੍ਹਿਆ ਆਇਆ ਹਾਂ ਤੇ ਆਪ ਪੈਦਲ ਆਏ ਹੋ। ਹਜੂਰ ਨੇ ਕਿਹਾ, ਪੁਰਖਾ! ਤੂੰ ਕੋਈ ਚਿੰਤਾ ਨਾ ਕਰ ਤੂੰ ਆਪਣਾ ਨਾਂ ਦੱਸ ਤੇਰਾ ਨਾਂ ਕੀ ਹੈ?

ਭਾਈ ਜੀ ਨੇ ਕਿਹਾ, ਮੇਰਾ ਨਾਂ ਲਹਿਣਾ ਲਹਿਣਾ ਕਰਕੇ ਆਖਦੇ ਹਨ। ਤਾਂ ਹਜੂਰ ਨੇ ਕਿਹਾ ਜੇਕਰ ਤੇਰਾ ਨਾ ਲਹਿਣਾ ਹੈ ਤਾਂ ਲਹਿਣੇਦਾਰ ਹਮੇਸ਼ਾ ਘੋੜੀ ਉੱਪਰ ਚੜ੍ਹ ਕੇ ਆਉਂਦੇ ਹਨ ਤੂੰ ਫਿਰ ਕਿਉਂ ਚਿੰਤਾ ਕਰਦਾ ਹੈਂ ਤੂੰ ਸਾਥੋਂ ਲਹਿਣਾ ਹੈ ਅਸੀਂ ਤੇਰਾ (ਕਰਜ਼ਾ) ਦੇਣਾ ਹੈ।

ਇਸ ਤਰ੍ਹਾਂ ਦੇ ਮਿੱਠੇ ਤੇ ਪਿਆਰ ਭਰੇ ਬਚਨ ਸੁਣ ਕੇ ਭਾਈ ਲਹਿਣਾ ਜੀ ਨੂੰ ਸਭ ਕੁਝ ਵਿਸਰ ਗਿਆ, ਦੇਵੀ ਦੇ ਦਰਸ਼ਨ ਕਰਨੇ ਵੀ ਰਹਿ ਗਏ ਸੰਗਤਾਂ ਨੂੰ ਤੋਰ ਕੇ ਆਪ ਹਜੂਰ ਦੀ ਸੇਵਾ ਵਿੱਚ ਜੁੜ ਗਏ ਸੇਵਾ ਵਿੱਚ ਰਾਤ ਦਿਨ ਇੱਕ ਕਰ ਦਿੱਤਾ। ਇਨ੍ਹਾਂ ਦੀ ਸੇਵਾ ਵੇਖ ਕੇ ਹਜੂਰ ਬੜੇ ਪ੍ਰਸੰਨ ਰਹਿੰਦੇ ਸਨ। ਜੋ ਭੀ ਗੱਲ ਪੁੱਛਦੇ

ਸਨ ਝੱਟ ਦੱਸ ਦੇਂਦੇ ਸਨ।

ਇੱਕ ਦਿਨ ਭਾਈ ਲਹਿਣਾ ਜੀ ਨੇ ਦੋ ਹੱਥ ਜੋੜ ਕੇ ਬੇਨਤੀ ਕੀਤੀ, ਗਰੀਬ ਨਿਵਾਜ ਜੀਉ! ਆਪ ਜੀ ਨੇ '**ਸਿਧ ਗੋਸਟਿ ਬਾਣੀ**' ਕਿਸ ਜਗ੍ਹਾ ਉਚਾਰਨ ਕੀਤੀ ਹੈ?

ਹਜ਼ੂਰ ਨੇ ਕਿਹਾ- ਦੇਸਾਂ ਦਿਸ਼ਾਤਰਾਂ ਵਿੱਚ ਰਟਨ ਕਰਦਿਆਂ ੨ ਜਿਸ ਵੇਲੇ ਅਸੀਂ ਸੁਮੇਰ ਪਰਬਤ ਉੱਪਰ ਪਹੁੰਚੇ ਤਾਂ ਉਸ ਜਗ੍ਹਾ ਸਿੱਧ ਬੈਠੇ ਹੋਇ ਸਨ, ਉਨ੍ਹਾਂ ਨੇ ਅਸਾਂ ਨੂੰ ਵੇਖ ਕੇ ਅਸਾਡੇ ਨਾਲ ਬਚਨ ਬਿਲਾਸ ਕਰਨੇ ਸ਼ੁਰੂ ਕਰ ਦਿੱਤੇ, ਜੋ ਬਚਨ ਪ੍ਰਸ਼ਨ ਰੂਪਤਾ ਵਿਚ ਉਨ੍ਹਾਂ ਨੇ ਕਹੇ ਹਨ ਅਤੇ ਜੋ ਅਸਾਂ ਨੇ ਉੱਤਰ ਦਿੱਤੇ ਹਨ ਉਹ ਸਾਰੇ ਇਸ ਬਾਣੀ ਵਿੱਚ ਲਿਖੇ ਹਨ।

ਇਹ ਗੱਲ ਸੁਣ ਕੇ ਭਾਈ ਲਹਿਣਾ ਜੀ ਨੇ ਕਿਹਾ ਉਹ ਪ੍ਰਸ਼ਨ ਉੱਤਰ ਜੋ ਸਿੱਧਾਂ ਨਾਲ ਆਪ ਜੀ ਨੇ ਕੀਤੇ ਹਨ ਦਾਸ ਨੂੰ ਭੀ ਸ੍ਰਵਣ ਕਰਾਓ।

ਭਾਈ ਲਹਿਣਾ ਜੀ ਦੀ ਬੇਨਤੀ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਹੁਣ ਆਪਣੇ ਪਵਿੱਤ੍ਰ ਮੁਖਾਰਬਿੰਦ ਤੋਂ **ਸਿੱਧ ਗੋਸਟਿ** ਨਾਮੇ ਬਾਣੀ ਸ੍ਰਵਣ ਕਰਾਂਦੇ ਹਨ।

# ਰਾਮਕਲੀ ਮਹਲਾ ੧ ਸਿਧ ਗੋਸਟਿ
# ੧ੴ ਸਤਿਗੁਰ ਪ੍ਰਸਾਦਿ॥

"**ਸਿਧ ਗੋਸਟਿ**" ਇਸ ਬਾਣੀ ਦਾ ਨਾਂ ਹੈ।

ਸਿੱਧਾਂ ਨਾਲ ਗੋਸਟਿ=ਚਰਚਾ ਯਾਨੇ ਬਚਨ ਬਿਲਾਸ ਹੋਣ ਕਰਕੇ ਇਸ ਬਾਣੀ ਦਾ ਨਾਂ **ਸਿਧ ਗੋਸਟਿ** ਰੱਖਿਆ ਹੈ। ਜਿਸ ਵੇਲੇ ਅਸੀਂ ਸੁਮੇਰ ਪ੍ਰਬਤ ਉੱਪਰ ਗਏ ਤਾਂ ਕੀ ਵੇਖਿਆ-

## ਸਿਧ ਸਭਾ ਕਰਿ ਆਸਣਿ ਬੈਠੇ

ਸਾਰੇ ਸਿੱਧ ਸਭਾ ਵਿੱਚ ਆਪੋ ਆਪਣੇ ਆਸਣਾਂ ਨੂੰ ਲਗਾ ਕੇ ਬੈਠੇ ਹੋਇ ਸੁਨ।

*ਅਥਵਾ:-* ਸਿਧ ਸਭਾ=ਸਾਰੀ ਸਿੱਧਾਂ ਦੀ ਸਭਾ ਆਪੋ ਆਪਣੇ ਆਸਣਾਂ ਨੂੰ ਕਰਕੇ ਬੈਠੀ ਸੀ* ਅਸਾਂ ਨੇ ਜਾ ਕੇ ਕਿਹਾ-

---

*ਸਾਰੀਆਂ ਪੰਜ ਸਭਾ ਕਥਨ ਕੀਤੀਆਂ ਹਨ:-

੧ ਗੁਰ ਸਭਾ—ਯਥਾ:- 'ਗੁਰ ਸਭਾ' ਏਵ ਨ ਪਾਈਐ ਨਾ ਨੇੜੈ ਨਾ ਦੂਰਿ॥ (ਸਿਰੀ ਰਾਗੁ ਵਾਰ, ਪੰਨਾ ੮੪)

੨ ਸੰਤ ਸਭਾ—ਯਥਾ:- 'ਸੰਤ ਸਭਾ' ਜੈਕਾਰੁ ਕਰਿ ਗੁਰਮੁਖਿ ਕਰਮ ਕਮਾਉ॥ (ਸਲੋਕ ਵਾਰਾਂ ਤੇ ਵਧੀਕ ਪੰਨਾ ੧੪੧੧)

ਤਥਾ:- 'ਸੰਤ ਸਭਾ' ਕਉ ਸਦਾ ਜੈਕਾਰੁ॥ ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ॥ (ਗਉੜੀ ਮ: ੫ ਪੰਨਾ ੧੮੩)

ਤਥਾ:- ਜਿਸ ਕਉ ਚਾਹਹਿ ਸੁਰਿ ਨਰ ਦੇਵ॥ 'ਸੰਤ ਸਭਾ' ਕੀ ਲਗਹੁ ਸੇਵ॥ (ਬਸੰਤ ਮਹਲਾ ੫, ਪੰਨਾ ੧੧੮੨)

ਤਥਾ:- 'ਸੰਤ ਸਭਾ' ਮਹਿ ਬੈਸਿ ਕਿ ਕੀਰਤਿ ਮੈ ਕਹਾਂ॥ ਅਰਪੀ ਸਭੁ ਸੀਗਾਰੁ ਏਹੁ ਜੀਉ ਸਭੁ ਦਿਵਾ॥ (ਫੁਨਹੇ ਮਹਲਾ ੫, ਪੰਨਾ ੧੩੬੧)

ਤਥਾ:- 'ਸੰਤ ਸਭਾ' ਕੀ ਨਿੰਦਾ ਕਰਤੇ ਡੂਬੇ ਸਭ ਅਗਿਆਨ॥ ੧॥ (ਸਾਰਗ ਮ: ੫, ਪੰਨਾ ੧੨੦੨)

ਤਥਾ:- 'ਸੰਤ ਸਭਾ' ਓਟ ਗੁਰ ਪੂਰੇ ਧੁਰਿ ਮਸਤਕਿ ਲੇਖੁ ਲਿਖਾਏ॥
ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਏ॥ ੪॥ ੧॥ (ਮਲਾਰ ਮ:੫, ਪੰਨਾ ੧੨੬੬)

ਤਥਾ:- ਕਰਣੀ ਕੀਰਤਿ ਗੁਰਮਤਿ ਸਾਰੁ॥ 'ਸੰਤ ਸਭਾ' ਗੁਣ ਗਿਆਨੁ ਬੀਚਾਰੁ॥ (ਪ੍ਰਭਾਤੀ ਮਹਲਾ ੧, ਪੰਨਾ ੧੩੪੩)

(ਬਾਕੀ ਫੁਟ ਨੋਟ ਅਗਲੇ ਪੇਜ ਤੇ)

# ਸੰਤ ਸਭਾ ਜੈਕਾਰੋ॥

ਸੰਤਾਂ ਦੀ ਸਭਾ ਨੂੰ ਜੈਕਾਰ ਹੋਵੇ।

ਉਸ ਵੇਲੇ ਇੱਕ ਸਿੱਧ ਨੇ ਕਿਹਾ- ਆਪ ਜੀ ਨੇ ਇਹ ਯਥਾਰਥ ਬਚਨ ਨਹੀਂ ਕਿਹਾ, ਕਿਉਂਕਿ 'ਜੈਕਾਰ' ਸ਼ਬਦ ਅਸ਼ੀਰਵਾਦ ਦਾ ਵਾਚਕ ਹੈ, ਆਪ ਜੀ ਦੀ ਛੋਟੀ ਉਮਰਾ ਹੈ ਬਾਲਕ ਅਵਸਥਾ ਵਾਲਾ ਮਨੁੱਖ ਆਪ ਤੋਂ ਵੱਡੇ ਬਜ਼ੁਰਗ ਨੂੰ ਅਸ਼ੀਰਵਾਦ ਨਹੀਂ ਦੇ ਸਕਦਾ, ਤੁਹਾਨੂੰ ਨਮਸ਼ਕਾਰ ਕਰਨੀ ਚਾਹੀਦੀ ਸੀ। ਸਿੱਧ ਦੀ ਇਹ ਗੱਲ ਸੁਣ ਕੇ ਅਸਾਂ ਨੇ ਕਿਹਾ, ਕਿ ਇਸ ਜਗ੍ਹਾ ਹਮ ਨੇ ਜੈਕਾਰ ਪਦ ਦਾ ਅਰਥ ਨਮਸ਼ਕਾਰ ਰੱਖਿਆ ਹੈ, ਕਿ ਸੰਤਾ ਦੀ ਸਭਾ ਨੂੰ ਜੈਕਾਰੋ=ਨਮਸ਼ਕਾਰ ਹੋਵੇ।

ਗੁਰਬਾਣੀ ਵਿੱਚ ਬਹੁਤ ਜਗ੍ਹਾ ਜੈਕਾਰ ਦਾ ਅਰਥ ਨਮਸ਼ਕਾਰ ਆਉਂਦਾ ਹੈ।

*ਯਥਾ:-* ਬਿਨੁ ਨਾਵੈ ਬੋਲੈ ਸਭੁ ਵੇਕਾਰੁ॥ ਨਾਨਕ ਨਾਮਿ ਰਤੇ ਤਿਨ ਕਉ 'ਜੈਕਾਰੁ'॥ ੩੩॥

*(ਸਿਧ ਗੋਸਟ ਪੌੜੀ ੩੩, ਪੰਨਾ ੯੪੧)*

*ਤਥਾ:-* ਆਪੇ ਦਾਤਿ ਕਰੇ ਦਾਤਾਰੁ॥ ਦੇਵਣਹਾਰੇ ਕਉ 'ਜੈਕਾਰੁ'॥ *(ਭੈਰਉ ਮਹਲਾ ੩, ਪੰਨਾ ੧੧੨੯)*

*ਤਥਾ:-* ਨਾਨਕ ਨਾਮੁ ਰਖਹੁ ਉਰ ਧਾਰਿ॥ ਦੇਵਣਹਾਰੇ ਕਉ 'ਜੈਕਾਰੁ'॥

*(ਬਿਲਾਵਲ ਮ: ੩, ਵਾਰ ਸਤ, ਪੰਨਾ ੮੪੧)*

*ਤਥਾ:-* ਕੋਟਿ ਜਗ ਜਾ ਕੈ ਦਰਬਾਰ॥ ਗੰਧ੍ਰਬ ਕੋਟਿ ਕਰਹਿ 'ਜੈਕਾਰੁ'॥ *(ਪੈਰਉ ਕਬੀਰ ਜੀ, ਪੰਨਾ ੧੧੬੩)*

*ਤਥਾ:-* ਉਸਤਤਿ ਨਿੰਦਾ ਸਬਦੁ ਵੀਚਾਰੁ॥ ਜੋ ਦੇਵੈ ਤਿਸ ਕਉ 'ਜੈਕਾਰੁ'॥

*(ਪ੍ਰਭਾਤੀ ਮਹਲਾ ੧, ਪੰਨਾ ੧੩੩੧)*

*ਤਥਾ:-* ਦੇਵ ਕੁਲੀ ਲਖਿਮੀ ਕਉ ਕਰਹਿ 'ਜੈਕਾਰੁ'॥
ਮਾਤਾ ਨਰਸਿੰਘ ਕਾ ਰੂਪੁ ਨਿਵਾਰੁ॥ *(ਭੈਰਉ ਮ:੩ ਪੰਨਾ ੧੧੫੪)*

*ਤਥਾ:-* ਜਿਨ ਗੁਰਮੁਖਿ ਹਰਿ ਆਰਾਧਿਆ ਤਿਨ ਸੰਤ ਜਨਾ 'ਜੈਕਾਰੁ'॥ *(ਗਉੜੀ ਦੀ ਵਾਰ, ਪੰਨਾ ੩੦੨)*

ਫਿਰ ਸਿੱਧ ਨੇ ਕਿਹਾ- ਜੇਕਰ ਆਪ ਨੇ 'ਜੈਕਾਰ' ਸ਼ਬਦ ਦਾ ਅਰਥ ਨਮਸ਼ਕਾਰ ਕੀਤਾ ਤਾਂ ਭੀ ਆਪ ਨੇ ਫਾਹਾ ਸੋਟਾ ਹੀ ਮਾਰਿਆ ਹੈ, ਗਲੋਂ ਗਲਾਵਾਂ ਲਾਹਉਂਣ ਵਾਲੀ ਗੱਲ ਕੀਤੀ ਹੈ ਜੋ ਆਪ ਨੇ ਸਾਰਿਆਂ ਨੂੰ ਇੱਕਠੀ ਹੀ ਨਮਸ਼ਕਾਰ ਕਰ ਦਿੱਤੀ ਹੈ।

ਤੁਹਾਨੂੰ ਚਾਹੀਦਾ ਸੀ ਯਥਾ ਕ੍ਰਮ ਪੂਰਬਕ ਸਾਰਿਆਂ ਨੂੰ ਜੁਦਾ ਜੁਦਾ ਨਮਸ਼ਕਾਰ ਕਰਨੀ, ਪਹਿਲੇ ਅਸਾਡੇ

---

*(ਪਿਛਲੇ ਪੇਜ ਦਾ ਬਾਕੀ ਫੁਟ ਨੋਟ)*

*ਤਥਾ:- 'ਸੰਤ ਸਭਾ' ਮਹਿ ਇਹ ਰਸੁ ਟੋਲਹੁ॥ (ਮਾਰੂ ਸੋਲਹੇ ਮ: ੧, ਪੰਨਾ ੧੦੩੦)*

*੩ ਸਿਖ ਸਭਾ— ਯਥਾ:- 'ਸਿਖ ਸਭਾ' ਦੀਖਿਆ ਕਾ ਭਾਉ॥ ਗੁਰਮੁਖਿ ਸੁਣਣਾ ਸਾਚਾ ਨਾਉ॥ (ਆਸਾ ਮਹਲਾ ੧, ਪੰਨਾ ੩੫੦)*

*੪ ਸਿਧ ਸਭਾ— ਯਥਾ:- ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ॥ (ਸਿਧ ਗੋਸਟਿ, ਪੰਨਾ ੯੩੮)*

*੫ ਦੁਸਟ ਸਭਾ— ਯਥਾ:- ਸਭ ਨਗਰੀ ਮਹਿ ਭਗਤਿ ਦ੍ਰਿੜਾਈ॥ 'ਦੁਸਟ ਸਭਾ' ਕਾ ਕਿਛੁ ਨ ਵਸਾਈ॥ ੪॥ (ਭੈਰਉ ਮਹਲਾ ੩, ਪੰਨਾ ੧੧੫੪)*

*ਤਥਾ:- 'ਦੁਸਟ ਸਭਾ' ਮਹਿ ਮੰਤ੍ਰੁ ਪਕਾਇਆ॥*
*ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ॥ ੩॥ (ਭੈਰਉ ਮਹਲਾ ੩, ਪੰਨਾ ੧੧੩੩)*

*ਤਥਾ:- 'ਦੁਸਟ ਸਭਾ' ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ॥ (ਭੈਰਉ ਨਾਮਦੇਵ, ਪੰਨਾ ੧੧੬੫)*

*ਤਥਾ:- 'ਦੁਸਟੀ ਸਭਾ' ਵਿਗੁਚੀਐ ਬਿਖੁ ਵਾਤੀ ਜੀਵਣ ਬਾਦਿ॥ ੩॥ (ਪ੍ਰਭਾਤੀ ਮਹਲਾ ੧, ਪੰਨਾ ੧੩੪੩)*

ਗੁਰੂ ਗੋਰਖ ਨੂੰ ਨਮਸ਼ਕਾਰ ਕਰਨੀ ਚਾਹੀਦੀ ਸੀ, ਪੁਨਾ ਛੇ ਜਾਤੀਆਂ ਨੂੰ ਫਿਰ ਨੌਂ ਨਾਥਾਂ ਨੂੰ ਬਾਅਦ ਵਿਚ ਚੌਰਾਸੀ ਸਿੱਧਾਂ ਨੂੰ ਨਮਸ਼ਕਾਰ ਕਰਦੇ।

ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ- ਇਸ ਤਰ੍ਹਾਂ ਜੁਦਾ ਜੁਦਾ ਸਾਰਿਆਂ ਨੂੰ ਨਮਸ਼ਕਾਰ ਕਰਨ ਨਾਲ ਸਮਾਂ ਬਹੁਤ ਲਗਦਾ ਹੈ ਕਿਉਂਕਿ ਜਿਸ ਪਾਸ ਭੀ ਜਾ ਕੇ ਬੈਠਾਂਗੇ ਨਮਸ਼ਕਾਰ ਕਰਾਂਗੇ, ਉਸ ਨਾਲ ਬਚਨ ਬਿਲਾਸ ਕਰਦਿਆਂ ਕਿਤਨਾ ਸਮਾਂ ਗੁਜ਼ਰੇਗਾ ਤੇ ਸੁਆਸਾਂ ਦਾ ਕੋਈ ਭਰੋਸਾ ਨਹੀਂ ਜੋ ਕਿਸ ਵੇਲੇ ਨਿਕਲ ਜਾਣ।

*ਯਥਾ:-* ਹਮ ਆਦਮੀ ਹਾਂ ਇਕ ਦਮੀ ਮੁਹਲਤਿ ਮੁਹਤੁ ਨ ਜਾਣਾ॥ *(ਧਨਾਸਰੀ ਮ: ੧, ਪੰਨਾ ੬੬੦)*

ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ਭੀ ਕਥਨ ਕੀਤਾ ਹੈ-

ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ
ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥ *(ਬਿਹਾਗੜਾ ਮ: ੪, ਪੰਨਾ ੫੪੦)*

ਕਬੀਰ ਜੀ ਨੇ ਭੀ ਕਥਨ ਕੀਤਾ ਹੈ—

ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥
ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ॥ ੧੩੮॥ *(ਪੰਨਾ ੧੩੭੧)*

ਏਸ ਕਾਰਨ ਕਰਕੇ ਅਸਾਂ ਨੇ ਸਾਰਿਆਂ ਨੂੰ ਇੱਕਠੀ ਨਮਸ਼ਕਾਰ ਕੀਤੀ ਹੈ। ਦੂਜਾ ਕਾਰਨ ਇਹ ਭੀ ਹੈ ਕਿ ਅਸਾਡਾ ਇੱਕ ਅਦ੍ਵੈਤ ਸਿਧਾਂਤ ਵਾਲਾ ਮੱਤ ਹੈ। ਅਸਾਡੇ ਹਿਰਦੇ ਵਿੱਚ ਭੇਦ ਭਾਵ ਨਹੀਂ ਹੈ, ਅਸਾਂ ਨੇ ਸਾਰਿਆਂ ਨੂੰ ਇੱਕ ਰੂਪ ਨਿਸਚੇ ਕਰਕੇ ਇਕੱਠੀ ਨਮਸ਼ਕਾਰ ਕੀਤੀ ਹੈ।

ਕਬੀਰ ਜੀ ਨੇ ਭੀ ਏਹੋ ਕਿਹਾ ਹੈ-

ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥
ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ ੧॥
ਲੋਗਾ ਭਰਮਿ ਨ ਭੂਲਹੁ ਭਾਈ॥ *(ਪ੍ਰਭਾਤੀ ਕਬੀਰ ਜੀ, ਪੰਨਾ ੧੩੪੯)*

ਫਿਰ ਸਿੱਧ ਨੇ ਕਿਹਾ- ਤੁਸਾਂ ਨੇ ਅਪੁਣੀ ਮਰਜ਼ੀ ਅਨੁਸਾਰ ਭਾਵੇਂ ਠੀਕ ਕੀਤਾ ਹੈ ਪਰ ਅਸਾਡੀ ਮਰਜ਼ੀ ਮੁਤਾਬਕ ਠੀਕ ਨਹੀਂ ਹੋਇਆ।

ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ- ਜੋ ਤੁਸੀਂ ਅਸਾਡੀ ਕੀਤੀ ਹੋਈ ਨਮਸ਼ਕਾਰ ਨੂੰ ਪ੍ਰਵਾਨ ਨਹੀਂ ਕਰਦੇ ਤਾਂ ਅਸੀਂ ਤੁਹਾਨੂੰ ਨਮਸ਼ਕਾਰ ਕਰਦੇ ਹੀ ਨਹੀਂ, ਅਸੀਂ ਪਰਮਾਤਮਾ ਨੂੰ ਨਮਸਕਾਰ ਕਰਦੇ ਹਾਂ-

## ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ॥

ਤਿਸ ਪਰਮਾਤਮਾ ਅਗੇ ਅਸਾਡੀ ਰਹਰਾਸਿ=ਨਮਸ਼ਕਾਰ ਹੈ ਜੋ ਪਰਮਾਤਮਾ ਸਾਚਾ=ਸੱਚਾ ਤ੍ਰੈਕਾਲ ਅਬਾਧ ਹੈ ਤੇ ਅਪਰ=ਬ੍ਰਹਮਾ ਆਦਿਕਾਂ ਕਰਕੇ ਅਪਾਰੋ=ਬਿਅੰਤ ਹੈ। *ਅਥਵਾ:-* ਅਪਰ ਅਪਾਰੋ=ਬਿਅੰਤ ਤੋਂ ਬਿਅੰਤ ਹੈ।

ਫਿਰ ਸਿੱਧ ਨੇ ਕਿਹਾ:- ਜਿਸ ਪਰਮਾਤਮਾ ਨੂੰ ਆਪ ਨਮਸ਼ਕਾਰ ਕਰਦੇ ਹੋ, ਉਸ ਵਿੱਚ ਤੁਹਾਡੀ ਕਿੰਨੀ-ਕੁ ਸ਼ਰਧਾ ਹੈ? *ਗੁਰ ਉੱਤਰ:-*

## ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ॥

ਉਸ ਪਰਮਾਤਮਾ ਅੱਗੇ ਮੱਥੇ ਨੂੰ ਕੱਟ ਕੇ ਰੱਖਦੇ ਹਾਂ ਅਤੇ ਅਪੁਣਾ ਤਨ, ਮਨ ਵੀ ਉਸ ਦੇ ਅਗੇ ਸਮਰਪਣ

ਕਰਦੇ ਹਾਂ।

ਫਿਰ ਸਿੱਧ ਨੇ ਕਿਹਾ- ਜਿਸ ਪਰਮਾਤਮਾ ਵਿੱਚ ਆਪ ਦੀ ਇਤਨੀ ਸ਼ਰਧਾ ਹੈ ਅਤੇ ਜੋ ਬਿਅੰਤ ਤੋਂ ਬਿਅੰਤ ਹੈ, ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? *ਗੁਰ ਉੱਤਰ:-*

## ਨਾਨਕ ਸੰਤੁ ਮਿਲੈ ਸਚੁ ਪਾਈਐ ਸਹਜ ਭਾਇ ਜਸੁ ਲੇਉ ॥੧॥

ਗੁਰੂ ਜੀ ਕਥਨ ਕਰਦੇ ਹਨ— ਨਾਮ ਰਸੀਏ ਪੂਰਨ ਮਹਾਤਮਾ ਰਹਿਣੀ, ਕਹਿਣੀ ਵਾਲੇ ਮਿਲ ਜਾਣ ਤਾਂ ਸੱਚ ਦੀ ਪ੍ਰਾਪਤੀ ਹੁੰਦੀ ਹੈ ਜਾਂ ਸੱਚ ਦੀ ਪ੍ਰਾਪਤੀ ਹੋਵੇ ਤਾਂ ਹੀ ਇਹ ਜੀਵ ਸਹਜ ਭਾਇ=ਸੁਤੇ ਸਿੱਧ ਜਸ ਨੂੰ ਲੈਂਦਾ ਹੈ॥ ੧॥

ਪੁਨਾ, ਸਿੱਧ ਨੇ ਕਿਹਾ- ਜਿਨ੍ਹਾਂ ਪੂਰਨ ਸੰਤਾਂ ਦੁਆਰੇ ਪ੍ਰਮੇਸ਼ਰ ਮਿਲਦਾ ਹੈ, ਓਹ ਸੰਤ ਕਿਵੇਂ ਮਿਲਦੇ ਹਨ?

*ਗੁਰ ਉੱਤਰ:-* **ਸੰਤੁ ਮਿਲੈ ਸਚੁ ਪਾਈਐ॥**

ਸੱਚੇ ਪ੍ਰਭੂ ਦੀ ਕਿਰਪਾ ਪਾਈਐ ਤਾਂ ਸੰਤ ਮਿਲਦੇ ਹਨ ਕਿਉਂਕਿ ਇਹ ਨਿਯਮ ਹੈ ਪ੍ਰਭੂ ਦੀ ਕਿਰਪਾ ਨਾਲ ਤੇ ਅਪੁਣੇ ਮੱਥੇ ਦੇ ਭਾਗਾਂ ਅਨੁਸਾਰ ਹੀ ਸੰਤ ਮਿਲਦੇ ਹਨ।

*ਯਥਾ:-* ਕਰਮ ਭਾਗ ਸੰਤਨ ਸੰਗਾਨੇ ਕਾਸਟ ਲੋਹ ਉਧਾਰਿਓ ਰੇ॥ ੩॥

*(ਗਉੜੀ ਕਬੀਰ ਜੀ, ਪੰਨਾ ੩੩੫)*

ਫਿਰ ਸਿੱਧ ਨੇ ਕਿਹਾ- ਪੂਰਨ ਸੰਤ ਪ੍ਰਸੰਨ ਕਿਵੇਂ ਹੁੰਦੇ ਹਨ?

*ਗੁਰ ਉੱਤਰ:-* **ਮਸਤਕੁ ਕਾਟਿ ਧਰੀ ਤਿਸੁ ਆਗੈ ਤਨੁ ਮਨੁ ਆਗੈ ਦੇਉ॥**

ਅਪੁਣਾ ਮੱਥਾ ਯਾਨੇ ਸਿਰ ਕੱਟ ਕੇ ਤਿਨ੍ਹਾਂ ਸੰਤਾਂ ਅੱਗੇ ਰੱਖਣਾ ਕਰੇ ਅਤੇ ਅਪੁਣਾ ਤਨ, ਮਨ ਵੀ ਉਨ੍ਹਾਂ ਅੱਗੇ ਅਰਪਣ ਕਰ ਦੇਵੇ। ਭਾਵ ਨਿਰਹੰਕਾਰ ਹੋ ਕੇ ਉਨ੍ਹਾਂ ਦੀ ਸੇਵਾ ਤਨੋ ਮਨੋ ਹੋ ਕੇ ਕਰੇ।

*ਯਥਾ:-* ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥

*(ਸੂਹੀ ਅਸਟਪਦੀਆਂ ਮ: ੪, ਪੰਨਾ ੭੫੭)*

*ਤਥਾ:-* ਸਤਿਗੁਰੁ ਬਿਰਹੀ ਨਾਮ ਕਾ ਜੇ ਮਿਲੈ ਤ ਤਨੁ ਮਨੁ ਦੇਉ॥ *(ਪੰਨਾ ੭੫੮)*

*ਤਥਾ:-* ਅਕਥ ਕਹਾਣੀ ਪ੍ਰੇਮ ਕੀ ਕੋ ਪ੍ਰੀਤਮੁ ਆਖੈ ਆਇ॥
ਤਿਸੁ ਦੇਵਾ ਮਨੁ ਆਪਣਾ ਨਿਵਿ ਨਿਵਿ ਲਾਗਾ ਪਾਇ॥ ੧੧॥

*(ਸੂਹੀ ਅਸਟਪਦੀਆ ਮ: ੪, ਪੰਨਾ ੭੫੯)*

*ਤਥਾ:-* ਕਿਉ ਪੇਖਾ ਪ੍ਰੀਤਮੁ ਕਵਣ ਸੁਕਰਣੀ ਜੀਉ॥
ਸੰਤਾ ਦਾਸੀ ਸੇਵਾ ਚਰਣੀ ਜੀਉ॥ ਇਹੁ ਜੀਉ ਵਤਾਈ ਬਲਿ ਬਲਿ ਜਾਈ ਜੀਉ॥
ਤਿਸੁ ਨਿਵਿ ਨਿਵਿ ਲਾਗਉ ਪਾਈ ਜੀਉ॥ ੨॥ *(ਗਉੜੀ ਮਾਝ ਮ: ੫, ਪੰਨਾ ੨੧੬)*

**ਨਾਨਕ ਸੰਤੁ ਮਿਲੈ**=ਗੁਰੂ ਜੀ ਕਥਨ ਕਰਦੇ ਹਨ— ਤਾਂ ਸੰਤਾਂ ਦਾ ਉਪਦੇਸ਼ ਮਿਲਦਾ ਹੈ ਜਾਂ ਉਪਦੇਸ਼ ਮਿਲਿਆ ਤਾਂ,

**ਸਚੁ ਪਾਈਐ**=ਸੱਚ ਨਾਮੁ ਪ੍ਰਾਪਤ ਹੁੰਦਾ ਹੈ ਜਾਂ ਨਾਮ ਪ੍ਰਾਪਤ ਹੋਇਆ ਤਾਂ,

**ਸਹਜ**=ਗਿਆਨ ਹੁੰਦਾ ਹੈ ਜਾਂ ਗਿਆਨ ਹੋਇਆ ਤਾਂ,

**ਭਾਇ**=ਪ੍ਰਕਾਸ਼ ਰੂਪ ਪ੍ਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ ਜਾਂ ਪ੍ਰਾਪਤੀ ਹੋਈ ਤਾਂ,

**ਜਸੁ ਲੇਉ ॥ ੧ ॥** ਸਾਰੇ ਸੰਸਾਰ ਵਿੱਚ ਜਸ ਨੂੰ ਲੈਂਦਾ ਹੈ॥ ੧॥

ਫਿਰ ਸਿੱਧ ਨੇ ਕਿਹਾ- ਜੇਕਰ ਨਮਸ਼ਕਾਰ ਕਰਦਿਆਂ ਆਪ ਜੀ ਨੂੰ ਦੇਰ ਲਗਦੀ ਸੀ ਤਾਂ ਆਪ ਸਾਰਿਆਂ ਦੀ ਪਰਕਰਮਾਂ ਹੀ ਕਰ ਲੈਂਦੇ, ਪਰਕਰਮਾਂ ਕਰਦਿਆਂ ਤਾਂ ਕੋਈ ਦੇਰ ਨਹੀਂ ਸੀ ਲਗਦੀ? *ਗੁਰ ਉੱਤਰ-*

## ਕਿਆ ਭਵੀਐ

**ਭਵੀਐ**=ਪਰਕਰਮਾਂ ਕਰਨੇ ਸੇ ਕਿਆ ਹੈ, ਤੁਹਾਡੀ ਪਰਕਰਮਾਂ ਕਰਨ ਦਾ ਕੋਈ ਫਲ ਨਹੀਂ।

ਫਿਰ ਸਿੱਧ ਨੇ ਕਿਹਾ- ਤੀਰਥ ਯਾਤਰਾ ਕਰਨ ਦਾ ਫਲ ਤਾਂ ਬਹੁਤ ਸਾਰਾ ਹੈ, ਤੀਰਥ ਯਾਤਰਾ ਕਰ ਲੇਵੋ? *ਗੁਰ ਉੱਤਰ:-*

**ਕਿਆ ਭਵੀਐ**=ਤੀਰਥ ਯਾਤਰਾ ਕਰਨੇ ਸੇ ਕਿਆ ਹੈ, ਕੁਝ ਫਲ ਨਹੀਂ।

*ਯਥਾ:-* ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ॥
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥ *(ਸਿਰੀ ਰਾਗੁ ਮ: ੧, ਪੰਨਾ ੬੧)*

*ਤਥਾ:-* ਤੀਰਥ ਕਰੈ ਬ੍ਰਤ ਫੁਨਿ ਰਾਖੈ ਨਹ ਮਨੂਆ ਬਸਿ ਜਾ ਕੋ॥
ਨਿਹਫਲ ਧਰਮੁ ਤਾਹਿ ਤੁਮ ਮਾਨਹੁ ਸਾਚੁ ਕਹਤ ਮੈ ਯਾ ਕਉ॥ ੧॥
*(ਬਿਲਾਵਲ ਮ: ੯, ਪੰਨਾ ੮੩੧)*

*ਤਥਾ:-* ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ॥
ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ॥ ੨॥
*(ਗਉੜੀ ਮ: ੫, ਪੰਨਾ ੨੧੬)*

ਫਿਰ ਸਿੱਧ ਨੇ ਕਿਹਾ- ਮਨ ਕਿਵੇਂ ਪਵਿੱਤ੍ਰ ਹੁੰਦਾ ਹੈ? *ਗੁਰ ਉੱਤਰ:-*

## ਸਚਿ ਸੂਚਾ ਹੋਇ॥

ਸੱਚ ਨਾਮ ਜਪਣ ਕਰਕੇ ਮਨ ਸੂਚਾ ਹੋਇ=ਪਵਿੱਤ੍ਰ ਹੁੰਦਾ ਹੈ।

## ਸਾਚ ਸਬਦ ਬਿਨੁ ਮੁਕਤਿ ਨ ਕੋਇ॥ ੧ ॥ ਰਹਾਉ॥

ਸੱਚੇ ਗੁਰਾਂ ਦੇ ਸਬਦ=ਉਪਦੇਸ਼ ਪ੍ਰਾਪਤ ਹੋਇ ਬਿਨਾਂ ਮਨੁੱਖ ਮੁਕਤੀ ਨੂੰ ਪ੍ਰਾਪਤੀ ਨਹੀਂ ਹੁੰਦਾ।

*ਯਥਾ-* ਸਾਚੁ ਸਬਦ ਬਿਨੁ ਪਤਿ ਨਹੀ ਪਾਵੈ॥ ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ॥ ੩੦॥
*(ਸਿਧ ਗੋਸਟ ਪਉੜੀ ੩੦, ਪੰਨਾ ੯੪੧)*

*ਤਥਾ-* ਅੰਤਰ ਕੀ ਗਤਿ ਗੁਰਮੁਖਿ ਜਾਣੈ॥ ਸਾਚ ਸਬਦ ਬਿਨੁ ਮਹਲੁ ਨ ਪਛਾਣੈ॥ ੩॥
*(ਆਸਾ ਮਹਲਾ ੧, ਪੰਨਾ ੪੧੪)*

ਭਾਵ - ਗੁਰ ਸ਼ਬਦ ਕਰਕੇ ਹੀ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

*ਯਥਾ-* ਸਾਚੈ ਸਬਦਿ ਮੁਕਤਿ ਗਤਿ ਪਾਏ॥ ਨਾਨਕ ਵਿਚਹੁ ਆਪੁ ਗਵਾਏ॥ ੪॥
*(ਆਸਾ ਮਹਲਾ ੧, ਪੰਨਾ ੩੫੨)*

ਅਵਾਂਤ੍ਰ ਪ੍ਰਸ਼ਨ, ਉੱਤਰਾਂ ਦੀ ਤਰਤੀਬ ਨਾਲ ਇਨ੍ਹਾਂ ਦੋ ਤੁਕਾਂ ਦਾ ਫਿਰ ਅਰਥ ਸੁਣੋ:-

ਸਿੱਧ ਨੇ ਕਿਹਾ- **ਕਿਆ ਭਵੀਐ**=ਸੰਸਾਰ ਦੀ ਤਰਫ਼ੋ ਕਿਵੇਂ ਮੁੜੀਏ?

*ਗੁਰ ਉੱਤਰ:-* ਸਚਿ=ਸੱਚ ਨਾਮ ਜਪਣ ਕਰਕੇ ਸੰਸਾਰ ਵੱਲੋਂ ਹਟੀਦਾ ਹੈ।

ਫਿਰ ਸਿੱਧ ਨੇ ਕਿਹਾ=ਪਵਿੱਤ੍ਰ ਕਿਵੇਂ ਹੁੰਦਾ ਹੈ? *ਗੁਰ ਉੱਤਰ:-*

**ਸਚਿ ਸੂਚਾ ਹੋਇ**=ਸੱਚ ਬੋਲਣ ਕਰਕੇ ਮਨ ਪਵਿੱਤ੍ਰ ਹੁੰਦਾ ਹੈ।

ਫਿਰ ਸਿੱਧ ਨੇ ਕਿਹਾ- ਮੁਕਤੀ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ?

*ਗੁਰ ਉੱਤਰ:-* ਸੱਚੇ ਗੁਰ ਸ਼ਬਦ ਕਰਕੇ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

***ਸਾਚ ਸਬਦ ਬਿਨੁ ਮੁਕਤਿ ਨ ਕੋਇ॥ ੧॥ ਰਹਾਉ॥***

ਸੱਚੇ ਗੁਰਾਂ ਦੇ ਉਪਦੇਸ਼ ਤੋਂ ਬਿਨਾਂ ਕੋਈ ਭੀ ਮੁਕਤੀ ਨੂੰ ਪ੍ਰਾਪਤ ਨਹੀਂ ਹੁੰਦਾ ॥ ੧॥ ਰਹਾਉ॥

ਫਿਰ ਕਿਸੇ ਹੋਰ ਸਿੱਧ ਨੇ ਕਿਹਾ-

## ਕਵਨ ਤੁਮੇ ਕਿਆ ਨਾਉ ਤੁਮਾਰਾ ਕਉਨੁ ਮਾਰਗੁ ਕਉਨੁ ਸੁਆਓ॥
## ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ॥

*ਪਹਿਲਾ ਪ੍ਰਸ਼ਨ-* **ਕਵਨ ਤੁਮੇ** ਆਪ ਜੀ ਦਾ ਸਰੂਪ ਕੀ ਹੈ?

*ਦੂਜਾ ਪ੍ਰਸ਼ਨ-* **ਕਿਆ ਨਾਉ ਤੁਮਾਰਾ** ਆਪ ਜੀ ਦਾ ਨਾਂ ਕੀ ਹੈ?

*ਤੀਜਾ ਪ੍ਰਸ਼ਨ-* **ਕਉਨੁ ਮਾਰਗੁ** ਆਪ ਜੀ ਦਾ ਰਸਤਾ ਕੇਹੜਾ ਹੈ?

*ਚੌਥਾ ਪ੍ਰਸ਼ਨ-* **ਕਉਨੁ ਸੁਆਓ** ਆਪ ਜੀ ਦਾ ਪ੍ਰਯੋਜਨ ਕੀਹ ਹੈ?

ਹੁਣ ਗੁਰੂ ਜੀ ਇਨ੍ਹਾਂ ਚਾਰੇ ਪ੍ਰਸ਼ਨਾਂ ਦਾ ਸਮੁੱਚਾ ਉੱਤਰ ਦੇਂਦੇ ਹਨ:-

***ਸਾਚੁ ਕਹਉ ਅਰਦਾਸਿ ਹਮਾਰੀ ਹਉ ਸੰਤ ਜਨਾ ਬਲਿ ਜਾਓ॥***

ਮੈਂ ਸੱਚ ਕਹਿੰਦਾ ਹਾਂ ਅਰਦਾਸਿ=ਬੇਨਤੀ ਪੂਰਬਕ ਕਿ ਮੈਂ ਸੰਤ ਜਨਾਂ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ।

ਪੁਨਾ ਸਿੱਧ ਨੇ ਕਿਹਾ- ਆਪ ਜੀ ਨੇ ਅਸਾਡੇ ਪ੍ਰਸ਼ਨਾਂ ਦਾ ਉੱਤਰ ਨਹੀਂ ਦਿੱਤਾ, ਅਪੁਣੀ ਗੱਲ ਹੀ ਆਖ ਗਏ ਹੋ, ਜੋ ਮੈਂਨੇ ਪ੍ਰਸ਼ਨ ਕੀਤੇ ਹਨ ਉਨ੍ਹਾਂ ਦਾ ਉੱਤਰ ਦਿਓ, ਤਾਂ ਗੁਰੂ ਜੀ ਨੇ ਕਿਹਾ-

[੧]ਜੋ ਸੰਤਾਂ ਦਾ ਸਰੂਪ ਹੈ ਓਹੀ ਅਸਾਡਾ ਸਰੂਪ ਹੈ। [੨]ਜੋ ਸੰਤਾਂ ਦਾ ਨਾਂ ਹੈ ਓਹੀ ਅਸਾਡਾ ਨਾਂ ਹੈ। [੩]ਜੋ ਸੰਤਾਂ ਦਾ ਮਾਰਗ ਹੈ ਓਹੀ ਅਸਾਡਾ ਮਾਰਗ ਹੈ। [੪]ਜੋ ਸੰਤਾਂ ਦਾ ਪ੍ਰਯੋਜਨ ਹੈ ਉਹੀ ਅਸਾਡਾ ਪ੍ਰਯੋਜਨ ਹੈ।

ਫ਼ਿਰ ਸ਼ਿਧ ਨੇ ਕਿਹਾ, ਕਿ ਆਪ ਜੀ ਨੇ ਤਾਂ ਫਾਹਾ ਸੋਟਾ ਹੀ ਮਾਰ ਦਿੱਤਾ ਹੈ, ਯਥਾ ਪੂਰਬਕ ਮੇਰੇ ਪ੍ਰਸ਼ਨਾਂ ਦਾ ਉੱਤਰ ਨਹੀਂ ਦਿੱਤਾ। ਜੇਕਰ ਪ੍ਰਸ਼ਨਾਂ ਦਾ ਉੱਤਰ ਦੇਣਾ ਨਹੀਂ ਆਉਂਦਾ ਤਾਂ ਅਸਾਡੇ ਚੇਲੇ ਬਣ ਜਾਓ ਅਸੀਂ ਉੱਤਰ ਦੱਸਦੇ ਹਾਂ।

ਹੁਣ ਗੁਰੂ ਜੀ ਉਸ ਦੀ ਤਸੱਲੀ ਮੁਤਾਬਕ ਪ੍ਰਸ਼ਨਾਂ ਦਾ ਉੱਤਰ ਦੇਂਦੇ ਹਨ।

ਪਹਿਲਾ ਪ੍ਰਸ਼ਨ ਸੀ **ਕਵਲ ਤੁਮੇ**=ਆਪ ਜੀ ਦਾ ਸਰੂਪ ਕੀ ਹੈ? *ਗੁਰ ਉੱਤਰ-*

**ਸਾਚੁ ਕਹਉ**=ਸੱਤ, ਚਿੱਤ, ਅਨੰਦ ਏਹੀ ਅਸਾਡਾ ਸਰੂਪ ਹੈ।

ਦੂਜਾ ਪ੍ਰਸ਼ਨ ਸੀ- **ਕਿਆ ਨਾਉ ਤੁਮਾਰਾ**=ਤੁਹਾਡਾ ਨਾਂ ਕੀ ਹੈ?

*ਗੁਰ ਉੱਤਰ-* **ਅਰਦਾਸਿ ਹਮਾਰੀ**=ਅਰਦਾਸੀਆ ਅਸਾਡਾ ਨਾਂ ਹੈ, ਹਰ ਵੇਲੇ ਅਸੀਂ ਪਰਮਾਤਮਾ ਅੱਗੇ ਬੇਨਤੀਆਂ ਕਰਦੇ ਰਹਿੰਦੇ ਹਾਂ।

ਤੀਜਾ ਪ੍ਰਸ਼ਨ ਸੀ- **ਕਉਨੁ ਮਾਰਗੁ**=ਆਪ ਜੀ ਦਾ ਰਸਤਾ ਕੇਹੜਾ ਹੈ?

*ਗੁਰ ਉੱਤਰ-* ਜੋ ਸੰਤਾਂ ਦਾ ਮਾਰਗ ਹੈ ਭਜਨ ਸਿਮਰਨ ਰੂਪੀ ਓਹੀ ਮੇਰਾ ਰਸਤਾ ਹੈ।

ਚੌਥਾ ਪ੍ਰਸ਼ਨ ਸੀ- **ਕਉਨੁ ਸੁਆਓ**=ਆਪ ਜੀ ਦਾ ਪ੍ਰਯੋਜਨ ਕੀਹ ਹੈ?

*ਗੁਰ ਉੱਤਰ-* **ਹਉ ਸੰਤ ਜਨਾ ਬਲਿ ਜਾਓ**=ਜੇਹੜਾ ਮੈਂ ਸੰਤ ਜਨਾਂ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ, ਏਹੀ ਮੇਰਾ ਅਸਲ ਪ੍ਰਯੋਜਨ ਹੈ।

**ਕਹ ਬੈਸਹੁ ਕਹ ਰਹੀਐ ਬਾਲੇ ਕਹ ਆਵਹੁ ਕਹ ਜਾਹੋ ॥**
**ਨਾਨਕ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ ॥ ੨ ॥**

ਇਨ੍ਹਾਂ ਦੋ ਤੁਕਾਂ ਵਿਚ ਪੰਜ ਪ੍ਰਸ਼ਨ ਕੀਤੇ ਹਨ।

*ਪਹਿਲਾ ਪ੍ਰਸ਼ਨ—* **ਕਹ ਬੈਸਹੁ**=ਕਿਸ ਜਗ੍ਹਾ ਉੱਪਰ ਆਪ ਬਹਿੰਦੇ ਹੋ?

*ਦੂਜਾ ਪ੍ਰਸ਼ਨ—* **ਕਹ ਰਹੀਐ ਬਾਲੇ**=ਹੇ ਬਾਲੇ ਕਿੱਥੇ ਆਪ ਰਹਿੰਦੇ ਹੋ?

*ਤੀਜਾ ਪ੍ਰਸ਼ਨ—* **ਕਹ ਆਵਹੁ**=ਕਿਸ ਪ੍ਰਕਾਰ ਆਂਵਦੇ ਹੋ?

*ਚੌਥਾ ਪ੍ਰਸ਼ਨ—* **ਕਹ ਜਾਹੋ**=ਕਿਸ ਪ੍ਰਕਾਰ ਜਾਂਦੇ ਹੋ?

*ਪੰਜਵਾਂ ਪ੍ਰਸ਼ਨ—* **ਨਾਨਕ ਬੋਲੈ ਸੁਣਿ ਬੈਰਾਗੀ ਕਿਆ ਤੁਮਾਰਾ ਰਾਹੋ ॥ ੨ ॥**

ਗੁਰੂ ਜੀ ਕਥਨ ਕਰਦੇ ਹਨ— ਹੇ ਪੁਰਖਾ ! ਓਹ ਸਿੱਧ ਅਸਾਨੂੰ ਆਖਦਾ ਹੈ ਕਿ ਹੇ ਬੈਰਾਗੀ ਸੁਣ ! ਇਹ ਦੱਸ ਤੇਰਾ ਰਾਹੋ=ਰਸਤਾ ਕੇਹੜਾ ਹੈ?

**ਘਟਿ ਘਟਿ ਬੈਸਿ ਨਿਰੰਤਰਿ ਰਹੀਐ ਚਾਲਹਿ ਸਤਿਗੁਰ ਭਾਏ ॥**
**ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ ॥**
**ਆਸਣਿ ਬੈਸਣਿ ਥਿਰੁ ਨਾਰਾਇਣੁ ਐਸੀ ਗੁਰਮਤਿ ਪਾਏ ॥**
**ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ ॥ ੩ ॥**

ਹੁਣ ਗੁਰੂ ਜੀ ਇਸ ਪੌੜੀ ਵਿਚ ਪਿਛਲੇ ਪੰਜਾਂ ਪ੍ਰਸ਼ਨਾਂ ਦਾ ਉੱਤਰ ਦੇਂਦੇ ਹਨ।

ਪਹਿਲੇ ਪ੍ਰਸ਼ਨ ਦਾ ਉੱਤਰ:- **ਆਸਣਿ ਬੈਸਣਿ ਥਿਰੁ ਨਾਰਾਇਣੁ**= ਥਿਰੁ ਰੂਪ ਨਾਰਾਇਣ ਵਿਚ ਆਸਣੁ ਲਗ੍ਹਾ ਕੇ ਭਾਵ ਬਿਰਤੀ ਜੋੜ ਕੇ ਬੈਠੇ ਹਾਂ।

ਦੂਜੇ ਪ੍ਰਸ਼ਨ ਦਾ ਉੱਤਰ:- **ਘਟਿ ਘਟਿ ਬੈਸਿ ਨਿਰੰਤਰਿ ਰਹੀਐ**=ਜੋ ਘਟਾਂ ਘਟਾਂ ਵਿਚ ਬੈਠ ਰਿਹਾ ਹੈ, ਉਸ ਦੇ ਨਾਮ ਵਿਚ ਇੱਕ ਰਸ ਰਹਿੰਦੇ ਹਾਂ।

ਤੀਜੇ ਪ੍ਰਸ਼ਨ ਦਾ ਉੱਤਰ:- **ਸਹਜੇ ਆਏ**=ਸੁਭਾਵਕ ਹੀ ਉਸ ਦੇ ਹੁਕਮ ਅਨੁਸਾਰ ਸੰਸਾਰ ਵਿਚ

ਆਇ ਹਾਂ।

ਚੌਥੇ ਪ੍ਰਸ਼ਨ ਦਾ ਉੱਤਰ:- **ਹੁਕਮਿ ਸਿਧਾਏ**=ਉਸ ਦੇ ਹੁਕਮ ਵਿਚ ਹੀ ਚਲਦੇ ਹਾਂ ਭਾਵ ਜਾਂਦੇ ਹਾਂ। ਪੁਨਾ, ਸਿੱਧ ਨੇ ਕਿਹਾ, ਮੱਧਕਾਲ ਵਿਚ ਕਿੱਥੇ ਰਹਿੰਦੇ ਹੋ?

ਗੁਰ ਉੱਤਰ:- ਮਧਕਾਲ ਵਿਚ ਭੀ **ਨਾਨਕ ਸਦਾ ਰਜਾਏ**=ਸਦੀਵ ਕਾਲ ਉਸ ਦੀ ਆਗਿਆ ਵਿਚ ਰਹਿੰਦੇ ਹਾਂ।

ਪੰਜਵੇਂ ਪ੍ਰਸ਼ਨ ਦਾ ਉੱਤਰ:- **ਚਾਲਹਿ ਸਤਿਗੁਰ ਭਾਏ ॥** ਜੇਹੜਾ ਸਤਿਗੁਰ ਦੀ ਭਾਏ=ਆਗਿਆ ਅਨੁਸਾਰ ਚਲਣਾ ਕਰਦੇ ਹਾਂ ਏਹੀ ਅਸਾਡਾ ਰਾਹੋ=ਰਸਤਾ ਹੈ।

ਪੁਨਾ, ਸਿੱਧ ਨੇ ਕਿਹਾ, ਇਹ ਸਾਰੀ ਮਰਯਾਦਾ ਕਿਵੇਂ ਪਾਪਤ ਹੁੰਦੀ ਹੈ?

*ਗੁਰ ਉੱਤਰ:-* **ਐਸੀ ਗੁਰਮਤਿ ਪਾਏ ॥** ਗੁਰਾਂ ਦੀ ਸਿੱਖਿਆ ਗ੍ਰਹਿਣ ਕਰਨੇ ਸੇ ਇਸ ਤਰ੍ਹਾਂ ਦੀ ਮਰਯਾਦਾ ਪ੍ਰਾਪਤ ਹੁੰਦੀ ਹੈ।

ਅਗਲੀ ਪੰਕਤੀ ਸਿਧਾਂਤ ਦੀ ਹੈ, **ਗੁਰਮੁਖਿ ਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ ॥ ੩ ॥**

ਗੁਰਾਂ ਦੁਆਰੇ ਬੁੱਝ ਕੇ ਅਪਣੇ ਸਰੂਪ ਨੂੰ ਪਛਾਣੇ ਤਾਂ ਸਚ=ਨਿਸਚੇ ਕਰਕੇ ਸੱਚੇ ਪਰਮਾਤਮਾ ਵਿਚ ਸਮਾਏ=ਅਭੇਦ ਹੁੰਦਾ ਹੈ।

ਏਸ ਪੰਕਤੀ ਨੂੰ ਅਵਾਂਤ੍ਰ ਪ੍ਰਸ਼ਨ, ਉੱਤਰ ਦੇ ਢੰਗ ਨਾਲ ਭੀ ਲਗਾਂਦੇ ਹਨ:-

**ਆਪੁ ਪਛਾਣੈ**=ਅਪਣੇ ਸਰੂਪ ਨੂੰ ਕਿਵੇਂ ਪਛਾਣੇ? ਗੁਰ ਉੱਤਰ-

**ਗੁਰਮੁਖਿ ਬੂਝੈ ਸਚੇ ਸਚਿ ਸਮਾਏ**=ਮੁਖੀ ਗੁਰਾਂ ਤੋਂ ਬੁੱਝ ਕੇ ਸਚਿ=ਨਿਸਚੇ ਕਰਕੇ ਸੱਚ ਨਾਮ ਜਪਣ ਵਿਚ ਸਮਾਵੇ ਤਾਂ ਅਪਣੇ ਸਰੂਪ ਨੂੰ ਪਛਾਣਦਾ ਹੈ ॥ ੩ ॥

## ਦੁਨੀਆ ਸਾਗਰੁ ਦੁਤਰੁ ਕਹੀਐ ਕਿਉ ਕਰਿ ਪਾਈਐ ਪਾਰੋ ॥
## ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ ॥

ਚਰਪਟ ਨਾਥ ਬੋਲਕੇ ਕਹਿੰਦਾ ਹੈ— ਹੇ ਅਉਧੂ=ਸ਼ੁੱਧ ਗੁਰ ਨਾਨਕ ਅਪਣਾ ਸੱਚਾ ਵਿਚਾਰ ਦੱਸ ਕੇ ਮੈਨੂੰ ਬੀਚਾਰੋ=ਉੱਤਰ ਦਿਓ। ਇਹ ਜੋ ਦੁਨੀਆਂ ਰੂਪ ਸਮੁੰਦਰ ਬੜਾ ਦੁਤਰੁ=ਕਠਨ ਕਿਹਾ ਜਾਂਦਾ ਹੈ, ਇਸ ਤੋਂ ਪਾਰ ਹੋਣਾ ਕਿਸ ਤਰ੍ਹਾਂ ਪਾਈਏ?

ਇਸ ਚਰਪਟ ਨਾਥ ਦੇ ਪਿਆਰ ਅਤੇ ਕਰਨੀ ਨੂੰ ਵੇਖ ਕੇ ਗੁਰੂ ਸਾਹਿਬ ਜੀ ਉਸ ਦੀ ਵਡਿਆਈ ਕਰਦੇ ਹਨ।

## ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ ॥

ਜੋ ਆਪ ਹੀ ਪ੍ਰਸ਼ਨ ਆਖੇ ਅਤੇ ਆਪ ਹੀ ਉਸ ਦੇ ਉੱਤਰ ਨੂੰ ਸਮਝਦਾ ਹੋਵੇ, ਤਿਸ ਤੇਰੇ ਕੋ ਕੀ ਉੱਤਰ ਦੇਣਾ ਹੈ।

## ਸਾਚੁ ਕਹਹੁ ਤੁਮ ਪਾਰਗਰਾਮੀ ਤੁਝੁ ਕਿਆ ਬੈਸਣੁ ਦੀਜੈ ॥ ੪ ॥

ਹੇ ਚਰਪਟ ਨਾਥ ! ਮੈਂ ਸੱਚ ਕਹਿੰਦਾ ਹਾਂ ਤੁਸੀਂ ਆਪ ਸੰਸਾਰ ਗਰਾਮ ਤੋਂ ਪਾਰ ਹੋ, ਵਾ:- ਪਾਰਲਾ ਗਰਾਮ ਜੋ ਸਰੂਪ ਹੈ ਉਸ ਵਿਚ ਆਪ ਪ੍ਰਾਪਤ ਹੋ। ਇਸ ਵਾਸਤੇ ਤੁਹਾਨੂੰ ਕਿਆ ਬੈਸਣੁ ਦੀਜੈ=ਕੀ ਉੱਤਰ ਦੇਣਾ ਹੈ।

ਤਾਂ ਚਰਪਟ ਨਾਥ ਨੇ ਕਿਹਾ, ਆਪ ਜੀ ਦਾ ਕਹਿਣਾ ਭਾਵੇਂ ਯਥਾਰਥ ਹੈ, ਪਰ ਮੈਂ ਆਪ ਜੀ ਦੇ ਮੁਖਾਰਬਿੰਦ ਤੋਂ ਸੁਨਣਾ ਚਾਹੁੰਦਾ ਹਾਂ।

ਗੁਰੂ ਜੀ ਫਿਰ ਵੀ ਓਸੇ ਦੀ ਵਡਿਆਈ ਕਰਦੇ ਹਨ-

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈਸਾਣੇ॥**

ਜਿਵੇਂ ਜਲ ਵਿਚ ਕੌਲ ਫੁੱਲ ਅਸੰਗ, ਭਾਵ ਨਿਰਲੇਪ ਰਹਿੰਦਾ ਹੈ, ਤਿਵੇਂ ਆਪ ਪਦਾਰਥਾਂ ਰੂਪ ਜਲ ਤੋਂ ਅਸੰਗ ਰਹਿੰਦੇ ਹੋ। ਦੂਜਾ ਦ੍ਰਿਸ਼ਟਾਂਤ ਹੋਰ ਸੁਣੋ—

ਜਿਵੇਂ ਮੁਰਗਾਈ ਦੀ ਨਿਸ਼ਾਣੀ ਹੈ, ਭਾਵ ਮੁਰਗਾਈ ਦੇ ਨੈਸਾਣੇ=ਖੰਭ ਤਰਦਿਆਂ ਹੋਇਆਂ ਪਾਣੀ ਵਿਚ ਨਹੀਂ ਭਿੱਜਦੇ, ਤਿਵੇਂ ਆਪ ਜੀ ਦੇ ਅੰਤਹ ਕਰਨ ਰੂਪ ਖੰਭ ਪਦਾਰਥਾਂ ਰੂਪ ਪਾਣੀ ਵਿਚ ਨਹੀਂ ਭਿੱਜਦੇ।

*ਯਥਾ:-* ਮਾਇਆ ਮੋਹੁ ਸਬਲੁ ਹੈ ਭਾਰੀ ਮੋਹੁ ਕਾਲਖ ਦਾਗ ਲਗੀਜੈ॥
ਮੇਰੇ ਠਾਕੁਰ ਕੇ ਜਨ ਅਲਿਪਤ ਹੈ ਮੁਕਤੇ ਜਿਉ ਮੁਰਗਾਈ ਪੰਕੁ ਨ ਭੀਜੈ॥ ੨॥

*(ਕਲਿਆਨ ਮਹਲਾ ੪, ਪੰਨਾ ੧੩੨੪)*

*ਵਾ:-* ਗਿਆਨ ਵੈਰਾਗ ਰੂਪੀ ਖੰਭ ਪਦਾਰਥਾਂ ਰੂਪ ਪਾਣੀ ਵਿਚ ਨਹੀਂ ਭਿੱਜਦੇ, ਅਰਥਾਤ ਪਦਾਰਥਾਂ ਦੇ ਜ਼ੋਰ ਕਰਕੇ ਗਿਆਨ ਵੈਰਾਗ ਦਾ ਅਭਾਵ ਨਹੀਂ ਹੁੰਦਾ।

*ਅਥਵਾ:-* ਜਿਵੇਂ ਮੁਰਗਾਈ ਨੈ+ਸਾਣੇ=ਨਦੀ ਦੇ ਸਾਹਮਣੇ ਜਾਂਦੀ ਹੈ, ਤਿਵੇਂ ਆਪ ਪ੍ਰਮੇਸ਼ਰ ਦੇ ਸਨਮੁਖ ਚਲਦੇ ਹੋ।

ਪੁਨਾ, ਚਰਪਟ ਨਾਥ ਨੇ ਕਿਹਾ, ਕਿ ਮਹਾਰਾਜ ਮੇਰੇ ਪ੍ਰਸ਼ਨ ਦਾ ਉੱਤਰ ਜ਼ਰੂਰ ਦਿਓ, ਇਹ ਜੋ ਦੁਨੀਆਂ ਰੂਪ ਸਾਗਰ ਤਰਨਾ ਕਠਨ ਕਿਹਾ ਹੈ, ਉਸ ਤੋਂ ਪਾਰ ਹੋਣਾ ਕਿਵੇਂ ਪਾਵੇ?

*ਗੁਰ ਉੱਤਰ:-*

**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥**

ਗੁਰੂ ਜੀ ਕਥਨ ਕਰਦੇ ਹਨ— ਹੇ ਚਰਪਟ ਨਾਥ ਜੀ! ਗੁਰਾਂ ਦੇ ਉਪਦੇਸ਼ ਵਿਚ "ਸੁ+ਰਤਿ"=ਸ੍ਰੇਸ਼ਟ ਪ੍ਰੀਤੀ ਕਰਕੇ, *ਵਾ:-* ਸੁਰਤ ਨੂੰ ਜੋੜ ਕੇ ਇੱਕ ਪ੍ਰਭੂ ਦੇ ਨਾਮ ਨੂੰ ਕਥਨ ਕਰੇ ਅਤੇ ਪਦਾਰਥਾਂ ਰੂਪ ਜਲ ਵਿਚ ਕਵਲ ਫੁੱਲ ਵਾਂਗੂ ਨਿਰਲੇਪ ਰਵ੍ਹੇ ਤੇ ਮੁਰਗਾਈ ਵਾਂਗੂ ਪਰਮੇਸ਼ਰ ਦੇ ਸਨਮੁਖ ਚਲੇ ਤਾਂ ਭਵ ਸਾਗਰੁ ਤਰੀਐ= ਸੰਸਾਰ ਸਮੁੰਦਰ ਤੋਂ ਤਰ ਕੇ ਪਾਰ ਹੋਣਾ ਪਾਂਵਦਾ ਹੈ।

**ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥**
**ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥ ੫॥**

ਇਹ ਦੋ ਪੰਕਤੀਆਂ ਸਿਧਾਂਤ ਦੀਆਂ ਹਨ- ਜੋ ਇਕਾਂਤ ਰਹਿੰਦਾ ਹੈ, ਮਨ ਵਿਚ ਇੱਕ ਨਾਮ ਵਸਿਆ ਰਹਿੰਦਾ ਹੈ ਤੇ ਆਸਾ ਰੂਪ ਪ੍ਰਪੰਚ ਵਿੱਚੋਂ ਨਿਰਾਸ ਰਹਿੰਦਾ ਹੈ ਅਤੇ ਜੋ ਅਗਮ ਅਗੋਚਰ ਪਰਮਾਤਮਾ ਨੂੰ ਆਪ ਦੇਖ ਕੇ ਹੋਰਨਾਂ ਨੂੰ ਵਿਖਾਉਂਦਾ ਹੈ, ਗੁਰੂ ਜੀ ਕਥਨ ਕਰਦੇ ਹਨ— ਮੈਂ ਉਸ ਦਾ ਦਾਸ ਹਾਂ। ਇਨ੍ਹਾਂ ਦੋ ਤੁਕਾਂ ਨੂੰ ਅਵਾੜ੍ਹ ਪ੍ਰਸ਼ਨ ਉੱਤਰ ਦੇ ਢੰਗ ਨਾਲ ਭੀ ਲਗਾਂਦੇ ਹਨ।

***ਅਗਮ ਅਗੋਚਰੁ ਦੇਖਿ ਦਿਖਾਏ ਨਾਨਕ ਤਾ ਕਾ ਦਾਸੋ॥ ੫॥***

ਅਗਮ ਅਗੋਚਰ ਪਰਮਾਤਮਾ ਨੂੰ ਜੋ ਆਪ ਦੇਖਦਾ ਹੈ ਅਤੇ ਹੋਰਨਾਂ ਨੂੰ ਵਿਖਾਉਂਦਾ ਹੈ ਤਾ+ਕਾ=ਉਸ ਦੇ ਚਿੰਨ ਦਾਸੋ=ਦੱਸਣਾ ਕਰੋ?

*ਗੁਰ ਉੱਤਰ:-* ***ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥***

ਉਹ ਸਭ ਤੋਂ ਇਕਾਂਤ ਰਹਿੰਦਾ ਹੈ, ਉਸ ਦੇ ਮਨ ਵਿਚ ਇੱਕ ਨਾਮ ਵਸਿਆ ਰਹਿੰਦਾ ਹੈ ਅਤੇ ਆਸਾ ਰੂਪ ਪ੍ਰਪੰਚ 'ਚੋਂ ਨਿਰਾਸ ਹੀ ਰਹਿੰਦਾ ਹੈ॥ ੫॥

## ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ॥

ਇੱਕ ਹੋਰ ਸਿੱਧ ਨੇ ਕਿਹਾ- ਹੇ ਸੁਆਮੀ ਜੀ ! ਮੇਰੀ ਇੱਕ ਬੇਨਤੀ ਸੁਣੋ, ਮੈਂ ਆਪ ਜੀ ਪਾਸੋਂ ਇੱਕ ਸੱਚਾ ਵਿਚਾਰ ਪੁੱਛਦਾ ਹਾਂ—

## ਰੋਸੁ ਨ ਕੀਜੈ ਉਤਰੁ ਦੀਜੈ

ਗੁੱਸਾ ਨਾ ਕਰਨਾ, ਮੈਨੂੰ ਉੱਤਰ ਦੇ ਦੇਣਾ। ਗੁਰੂ ਜੀ ਨੇ ਕਿਹਾ, ਤੇਰਾ ਕੀ ਪ੍ਰਸ਼ਨ ਹੈ?

ਉਸ ਸਿੱਧ ਨੇ ਕਿਹਾ- **ਕਉ ਪਾਈਐ** ਪਰਮੇਸ਼ਰ ਨੂੰ ਕਿਵੇਂ ਪਾਈਦਾ ਹੈ?

*ਗੁਰ ਉੱਤਰ-* **ਗੁਰ ਦੁਆਰੋ॥** ਗੁਰਾਂ ਦੁਆਰੇ ਉਹ ਪਰਮੇਸ਼ਰ ਪਾਈਦਾ ਹੈ।

ਪੁਨਾ, ਉਸ ਨੇ ਦੂਜਾ ਪ੍ਰਸ਼ਨ ਕੀਤਾ- **ਇਹੁ ਮਨ ਚਲਤਉ ਸਚ ਘਰਿ ਬੈਸੈ**

ਇਹ ਚੰਚਲ ਮਨ ਸੱਚੇ ਸਰੂਪ ਘਰ ਵਿਚ ਕਿਵੇ ਬੈਠੇ?

*ਗੁਰ ਉੱਤਰ-* **ਨਾਨਕ ਨਾਮੁ ਅਧਾਰੋ॥**

ਗੁਰੂ ਜੀ ਕਥਨ ਕਰਦੇ ਹਨ— ਪਰਮੇਸ਼ਰ ਦੇ ਨਾਮ ਦਾ ਆਸਰਾ ਗ੍ਰਹਿਣ ਕਰੇ ਤਾਂ ਇਹ ਚੰਚਲ ਮਨ ਸਰੂਪ ਘਰ ਵਿਚ ਬੈਠੇਗਾ।

ਤੀਜਾ ਪ੍ਰਸ਼ਨ- **ਆਪੇ ਮੇਲਿ ਮਿਲਾਏ ਕਰਤਾ**

ਕਰਤਾ ਪਰਮੇਸ਼ਰ ਅਪੁਣੇ ਮੇਲ ਵਿਚ ਕਿਵੇਂ ਮਿਲਾਂਵਦਾ ਹੈ?

*ਗੁਰ ਉੱਤਰ-* **ਲਾਗੈ ਸਾਚਿ ਪਿਆਰੋ॥ ੬॥**

ਜਾਂ ਸੱਚ ਬੋਲਨ ਵਿਚ, ਵਾ ਸੱਚ ਨਾਮ ਵਿਚ ਪ੍ਰੇਮ ਲੱਗ ਜਾਵੇ ਤਾਂ ਕਰਤਾ ਪਰਮੇਸ਼ਰ ਅਪੁਣੇ ਮੇਲ ਵਿਚ ਮਿਲਾ ਲੈਂਦਾ ਹੈ॥ ੬॥

ਅੱਗੋਂ ਲੋਹਾਰੀਪਾ ਸਿੱਧ ਨੇ ਕਿਹਾ-

## ਹਾਟੀ ਬਾਟੀ ਰਹਹਿ ਨਿਰਾਲੇ

ਹਾਟੀ=ਹੱਟੀਆਂ ਤੇ ਬਾਟੀ=ਰਸਤਿਆਂ ਵੱਲੋਂ ਕਿਵੇਂ ਅਸੰਗ ਹੋ ਰਵ੍ਹੇ?

*ਅਥਵਾ-* ਹਾਟੀ=ਸੂਰਨ ਤੇ ਬਾਟੀ=ਚਾਂਦੀ ਆਦਿਕਾਂ ਵੱਲੋਂ ਕਿਵੇਂ ਨਿਰਾਲਾ ਹੋ ਰਵ੍ਹੇ?

*ਗੁਰ ਉੱਤਰ-*

## ਰੂਖਿ ਬਿਰਖਿ ਉਦਿਆਨੇ॥

ਉਜਾੜ ਦੇ ਬਿਰਖਾਂ ਨਾਲ ਰੂਖਿ=ਪ੍ਰੀਤੀ ਕਰੇ, ਤਾਂ ਹੀ ਹੱਟੀਆਂ ਤੇ ਰਸਤਿਆਂ ਵਲੋਂ ਅਤੇ ਸੁਰਨ ਤੇ ਚਾਂਦੀ ਆਦਿਕਾਂ ਵੱਲੋਂ ਅਸੰਗ ਰਹਿੰਦਾ ਹੈ।

[ਪੰਨਾ ੯੩੯]

## ਕੰਦ ਮੂਲੁ ਅਹਾਰੋ ਖਾਈਐ

ਜਿਮੀਕੰਦ ਤੇ ਮੂਲੀ ਆਦਿਕਾਂ ਦੇ *ਅਥਵਾ*, ਫਲਾਂ ਫੁੱਲਾਂ ਦੇ ਅਹਾਰੋ=ਭੋਜਨ ਖਾਣ ਦੀ ਕੀ ਲੋੜ ਹੈ?

*ਗੁਰ ਉੱਤਰ-*

## ਅਉਧੂ ਬੋਲੈ ਗਿਆਨੇ॥

ਸ਼ੁੱਧ ਗਿਆਨ ਦੇ ਬੋਲਣ ਵਾਸਤੇ ਫਲਾਂ ਫੁੱਲਾਂ ਦੇ ਅਹਾਰ ਖਾਣ ਦੀ ਲੋੜ ਹੈ?

## ਤੀਰਥਿ ਨਾਈਐ

*ਪ੍ਰਸ਼ਨ:-* ਤੀਰਥਾਂ ਉੱਪਰ ਇਸ਼ਨਾਨ ਕਰਨ ਦੀ ਕੀ ਲੋੜ ਹੈ? *ਗੁਰ ਉੱਤਰ-*

## ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ॥

ਤੀਰਥਾਂ ਉੱਤਰ ਵਿਧੀ ਸਹਿਤ ਇਸ਼ਨਾਨ ਕਰਨ ਨਾਲ ਅੰਤਹ ਕਰਨ ਨੂੰ ਕੋਈ ਪਾਪਾਂ ਰੂਪੀ ਮੈਲ ਨਹੀਂ ਲਗਦੀ, ਜਿਸ 'ਤੇ ਮੈਲ ਨਹੀਂ ਲਗਦੀ ਇਸੀ ਤੇ ਸੁਖ ਫਲ ਦੀ ਪ੍ਰਾਪਤੀ ਹੁੰਦੀ ਹੈ।

## ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥ ੭॥

ਗੋਰਖ ਨਾਥ ਜੀ ਦਾ ਪੂਤ=ਚੇਲਾ ਜੋ ਲੋਹਾਰੀਪਾ ਸਿੱਧ ਹੈ, ਉਹ ਬੋਲ ਕੇ ਕਹਿੰਦਾ ਹੋਇਆ ਕਿ ਬਿਧਿ ਸਾਈ=ਸਾਂਈ ਪਰਮਾਤਮਾ ਨਾਲ ਮਿਲਾਪ ਕਿਵੇਂ ਹੁੰਦਾ ਹੈ?

ਅਸਾਂ ਨੇ ਕਿਹਾ:- ਜੋਗ ਜੁਗਤਿ=ਭਗਤੀ ਜੋਗ ਵਿਚ ਜੁੜਨ ਕਰਕੇ ਪਰਮਾਤਮਾ ਨਾਲ ਬਿਧਿ=ਮਿਲਾਪ ਹੁੰਦਾ ਹੈ।

ਇਸ ਪੌੜੀ ਦਾ ਦੁਬਾਰਾ ਅਰਥ ਫਿਰ ਕਰਨਾ ਕਿਉਂਕਿ ਇਸ ਪੌੜੀ ਵਿਚ ਲੋਹਾਰੀਪਾ ਸਿੱਧ ਨੇ ਕੇਵਲ ਅਪੁਣੇ ਭੇਖ ਦੀ ਹੀ ਪ੍ਰਕਿਰਿਆ ਦੱਸੀ ਹੈ।

***ਹਾਟੀ ਬਾਟੀ ਰਹਹਿ ਨਿਰਾਲੇ ਰੂਖਿ ਬਿਰਖਿ ਉਦਿਆਨੇ॥***

ਹਾਟੀ=ਹੱਟੀਆਂ ਤੇ ਬਾਟੀ=ਰਸਤਿਆਂ ਵੱਲੋਂ,

*ਅਥਵਾ:-* ਹਾਟੀ=ਸੁਰਨ ਤੇ ਬਾਟੀ=ਚਾਂਦੀ ਆਦਿਕਾਂ ਵੱਲੋਂ ਨਿਰਾਲਾ ਹੋ ਰਹਿਣਾ ਕਰੇ ਅਤੇ ਉਜਾੜ ਦੇ ਬ੍ਰਿਛਾਂ ਵੱਲ ਰੁਖ ਕਰੇ, ਭਾਵ ਜੰਗਲ ਦੇ ਬ੍ਰਿਛਾਂ ਨਾਲ ਪ੍ਰੀਤੀ ਕਰੇ।

***ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੇ॥***

ਕੰਦ ਮੂਲ ਦਾ ਭੋਜਨ ਚੁਨ ਕੇ ਖਾਣਾ ਕਰੇ ਅਤੇ ਹਮਾਰੇ ਭੇਖ ਦਾ ਸ਼ੁੱਧ ਗਿਆਨ ਬੋਲੇ।

(ਨੋਟ:- ਜੋ ਬ੍ਰਿਛਾਂ ਨਾਲ ਲਗੇ ਉਸ ਨੂੰ ਕੰਦ ਆਖਦੇ ਹਨ, ਜੋ ਧਰਤੀ ਦੇ ਵਿਚ ਪੈਦਾ ਹੋਵੇ, ਉਸ ਨੂੰ ਮੂਲ ਆਖਦੇ ਹਨ।)

***ਤੀਰਥਿ ਨਾਈਐ ਸੁਖੁ ਫਲੁ ਪਾਈਐ ਮੈਲੁ ਨ ਲਾਗੈ ਕਾਈ॥***

ਸੁਖ ਫਲ ਦੇ ਪਾਵਣ ਵਾਸਤੇ ਤੀਰਥਾਂ ਉੱਪਰ ਇਸ਼ਨਾਨ ਕਰੀਏ ਜਿਸ 'ਤੇ ਕੋਈ ਪਾਪਾਂ ਰੂਪੀ ਮੈਲ ਨਾ ਲਗੇ।

***ਗੋਰਖ ਪੂਤੁ ਲੋਹਾਰੀਪਾ ਬੋਲੈ ਜੋਗ ਜੁਗਤਿ ਬਿਧਿ ਸਾਈ॥ ੭॥***

ਗੋਰਖ ਨਾਥ ਜੀ ਦਾ ਪੂਤੁ=ਚੇਲਾ ਲੋਹਾਰੀਪਾ ਸਿੱਧ ਬੋਲ ਕੇ ਕਹਿੰਦਾ ਹੈ ਕਿ ਸਾਈ ਬਿਧਿ=ਏਹੀ ਵਿਧੀ ਹੈ ਹਠ ਜੋਗ ਵਿਚ ਜੁੜਨ ਦੀ, ਇਸ ਵਿਧੀ ਨੂੰ ਧਾਰ ਕੇ ਤੁਸੀਂ ਭੀ ਜੋਗੀ ਬਣੋ॥ ੭॥

ਇਸ ਪ੍ਰਕਿਰਿਆ ਨੂੰ ਸੁਣ ਕੇ ਅਗਲੀ ਪੌੜੀ ਵਿਚ ਗੁਰੂ ਜੀ ਉੱਤਰ ਦੇਂਦੇ ਹਨ—

## ਹਾਟੀ ਬਾਟੀ ਨੀਦ ਨ ਆਵੈ

ਬੇਸ਼ੱਕ ਹਾਟੀ=ਹੱਟੀਆਂ ਕਰੇ ਅਤੇ ਬਾਟੀ=ਰਸਤਿਆਂ ਵਿਚ ਚਲਣਾ ਕਰੇ, ਕਿਉਂਕਿ ਹੱਟੀਆਂ ਕਰਨ ਨਾਲ ਹੀ ਦਸਾਂ ਨਵਾਂ ਦੀ ਕਿਰਤ ਕਮਾਈ ਹੁੰਦੀ ਹੈ, ਦਸਾਂ ਨਵਾਂ ਦੀ ਕਿਰਤ ਕਮਾਈ ਕਰਕੇ ਖਾਣਾ ਸਭ ਤੋਂ ਉੱਤਮ ਲਿਖਿਆ ਹੈ।

*ਯਥਾ:-* ਸਲੋਕ ਮ: ੧॥ ਗਿਆਨ ਵਿਹੂਣਾ ਗਾਵੈ ਗੀਤਿ॥ ਭੁਖੇ ਮੁਲਾਂ ਘਰੇ ਮਸੀਤਿ॥
ਮਖਟੂ ਹੋਇ ਕੈ ਕੰਨ ਪੜਾਏ॥ ਫਕਰੁ ਕਰੇ ਹੋਰੁ ਜਾਤਿ ਗਵਾਏ॥
ਗੁਰੁ ਪੀਰੁ ਸਦਾਏ ਮੰਗਣ ਜਾਇ॥ ਤਾ ਕੈ ਮੂਲਿ ਨ ਲਗੀਐ ਪਾਇ॥
ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥ ੧॥

*(ਸਾਰੰਗ ਵਾਰ ਸਲੋਕ ੨੨, ਪੰਨਾ ੧੨੪੫)*

*ਅਥਵਾ-* ਬੇਸ਼ੱਕ ਹਾਟੀ=ਸੂਰਨ ਤੇ ਬਾਟੀ=ਚਾਂਦੀ ਆਦਿਕ ਪਦਾਰਥਾਂ ਨੂੰ ਭੀ ਗ੍ਰਹਿਣ ਕਰੇ ਕਿਉਂਕਿ ਪਦਾਰਥ ਪਾਸ ਹੋਣਗੇ ਤਾਂ ਹੀ ਦਾਨ ਪੁੰਨ ਕਰੇਗਾ। ਹਾਂ ਇਹ ਗੱਲ ਜ਼ਰੂਰੀ ਹੈ ਕਿ ਮੋਹ ਰੂਪ ਨੀਂਦ ਵਾ, ਅਵਿੱਦਿਆ ਰੂਪ ਨੀਂਦ ਨਾ ਆਵੇ।

*ਅਥਵਾ:-* ਅੰਮ੍ਰਿਤ ਵੇਲੇ ਪ੍ਰਤੱਖ ਨੀਂਦ ਨਾ ਆਵੇ ਉਸ ਵੇਲੇ ਜਾਗ ਕੇ ਸਿਮਰਨ ਕਰੇ।

*ਯਥਾ:-* ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥ ੧॥

*(ਗਉੜੀ ਬਾਵਨ ਅਖਰੀ ਸਲੋਕ ੨੫, ਪੰਨਾ ੨੫੫)*

## ਪਰ ਘਰਿ ਚਿਤੁ ਨ ਡੋੁਲਾਈ॥

ਪ੍ਰਤੱਖ ਪਰਾਏ ਘਰਾਂ ਵੱਲ ਯਾਂ ਪਰਾਏ ਧਨ ਦੇ ਚੁਰਾਨ ਵੱਲ ਅਪਣੇ ਚਿਤ ਨੂੰ ਨਾ ਡੁਲਾਵੇ, *ਵਾ:-* ਪਰ ਘਰਿ=ਪਰਾਈ ਇਸਤ੍ਰੀ ਵੱਲ ਅਪਣੇ ਚਿੱਤ ਨੂੰ ਨਾ ਭਰਮਾਵੇ।

*ਅਥਵਾ:-* ਪਰ ਘਰਿ= ਦੇਵੀ ਦੇਵਤਿਆਂ ਦੀ ਉਪਾਸ਼ਨਾ ਵੱਲ ਚਿੱਤ ਨੂੰ ਨਾ ਡੁਲਾਵੇ।

## ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ॥

ਪ੍ਰਭੂ ਦੇ ਨਾਮ ਤੋਂ ਬਿਨਾਂ ਇਹ ਮਨ ਕਿਸੇ ਹੋਰ ਦੀ ਟੇਕ=ਓਟ ਕਰਕੇ ਨਹੀਂ ਟਿਕਦਾ ਅਤੇ ਮਨ ਦੇ ਟਿਕੇ ਤੋਂ ਬਿਨਾਂ, ਗੁਰੂ ਜੀ ਕਥਨ ਕਰਦੇ ਹਨ— ਪਦਾਰਥਾਂ ਦੀ ਭੁੱਖ ਨਹੀਂ ਜਾਂਦੀ, ਭਾਵ ਤ੍ਰਿਸ਼ਨਾ ਦੂਰ ਨਹੀਂ ਹੁੰਦੀ।

*ਅਥਵਾ*- ਪ੍ਰਭੂ ਦੇ ਨਾਮ ਤੋਂ ਬਿਨਾਂ ਮਨ ਵਿਚ ਕਿਸੇ ਹੋਰ ਦੀ ਟੇਕ ਨੂੰ ਨ ਟਿਕਈ=ਨ ਗ੍ਰਹਿਣ ਕਰੇ ਅਤੇ ਗੁਰੂ ਜੀ ਕਥਨ ਕਰਦੇ ਹਨ—ਮਨ 'ਚੋਂ ਨਾਮ ਦੀ ਭੁੱਖ ਨਾ ਜਾਵੇ, ਨਾਮ ਦੀ ਭੁੱਖ ਲੱਗੀ ਹੀ ਰਹੇ-

*ਯਥਾ:*- ਸਾਚੇ ਨਾਮ ਕੀ ਲਾਗੈ ਭੂਖ॥ ਉਤੁ ਭੂਖੇ ਖਾਇ ਚਲੀਅਹਿ ਦੂਖ॥ ੧ ॥*(ਆਸਾ ਮਹਲਾ ੧, ਪੰਨਾ ੯)*

## ਹਾਟੁ ਪਟਣੁ ਘਰੁ ਗੁਰੂ ਦਿਖਾਇਆ॥

ਅਸਾਨੂੰ ਤਾਂ ਗੁਰਾਂ ਨੇ ਪਟਣੁ=ਸ਼ਹਿਰ ਤੇ ਹਾਟੁ=ਹੱਟੀ ਅੰਦਰ ਹੀ ਘਰੁ=ਸਰੂਪ ਦਿਖਾਇਆ ਹੈ।

*ਅਥਵਾ*-ਅਸਾਨੂੰ ਤਾਂ ਗੁਰਾਂ ਨੇ ਹੱਟੀਆਂ ਪਟਣੁ=ਸ਼ਹਿਰਾਂ ਤੇ ਘਰਾਂ ਦੇ ਅੰਦਰ ਹੀ ਪ੍ਰਮਾਤਮਾ ਦਿਖਾਇਆ ਹੈ।

*ਅਥਵਾ*-ਹਟ=ਇੰਦ੍ਰੇ, ਪਟਣੁ=ਸਰੀਰ, ਘਰੁ=ਅੰਤਹ ਕਰਨ ਇਨ੍ਹਾਂ ਸਾਰਿਆਂ ਅੰਦਰ ਪ੍ਰਮਾਤਮਾ ਦਿਖਾਇਆ ਹੈ।

## ਸਹਜੇ ਸਚੁ ਵਾਪਾਰੋ॥

ਇਸ ਕਰਕੇ ਅਸੀਂ ਸਹਜੇ ਹੀ ਸੱਚ ਨਾਮ ਦਾ ਵਾਪਾਰ ਕਰਦੇ ਹਾਂ।

## ਖੰਡਿਤ ਨਿੰਦ੍ਰਾ ਅਲਪ ਅਹਾਰੰ

ਪ੍ਰਤੱਖ ਨੀਂਦ ਨੂੰ ਖੰਡ ਦਿੱਤਾ ਹੈ ਤੇ ਪ੍ਰਤੱਖ ਭੋਜਨ ਵੀ ਅਲਪ=ਥੋੜ੍ਹਾ ਜੇਹਾ ਕੀਤਾ ਹੈ।

*ਅਥਵਾ*-ਅਾਵੇਂਦਿਆ ਰੂਪ ਨੀਂਦ ਨੂੰ ਖੰਡ ਦਿੱਤਾ ਹੈ ਤੇ ਸੰਕਲਪਾਂ, ਵਿਕਲਪਾਂ ਰੂਪ ਭੋਜਨ ਵੀ ਅਲਪ=ਥੋੜ੍ਹਾ ਕਰ ਦਿੱਤਾ ਹੈ।

*ਅਥਵਾ*-ਨਿੰਦ੍ਰਾ=ਨਿੰਦਿਆ ਨੂੰ ਖੰਡਿਤ=ਨਾਸ ਕਰ ਦਿੱਤਾ ਹੈ ਤੇ ਮਾਨ ਰੂਪ ਭੋਜਨ ਨੂੰ ਭੀ ਅਲਪ=ਤੁੱਛ ਜਾਨ ਕੇ ਅਭਾਵ ਕਰ ਦਿੱਤਾ ਹੈ।

*ਯਥਾ*- ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥
ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥ ੧੫੬॥ *(ਸਲੋਕ ਕਬੀਰ ਜੀ, ਪੰਨਾ ੧੩੭੨)*

## ਨਾਨਕ ਤਤੁ ਬੀਚਾਰੋ॥ ੮ ॥

ਗੁਰੂ ਜੀ ਕਥਨ ਕਰਦੇ ਹਨ—ਹੇ ਲੋਹਾਰੀਪਾ ਸਿੱਧ! ਇਸ ਵਜ੍ਹਾ ਸੇ ਅਸੀਂ ਤਤੁ=ਸਿਧਾਂਤ ਦਾ ਵਿਚਾਰ ਕਰਦੇ ਹਾਂ॥ ੮॥

## ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ॥
## ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ॥

ਇਨ੍ਹਾਂ ਦੋ ਪੰਗਤੀਆਂ ਵਿਚ ਉਨ੍ਹਾਂ ਨੇ ਛੇ ਪ੍ਰਸ਼ਨ ਕੀਤੇ ਹਨ।

ਪਹਿਲਾ ਪ੍ਰਸ਼ਨ-**ਦਰਸਨ ਭੇਖ ਕਰਹੁ**=ਅਸਾਡੇ ਦਰਸ਼ਨੀ ਭੇਖ ਨੂੰ ਸਰੀਰ ਉੱਪਰ ਧਾਰਨਾ ਕਰੋ?

ਦੂਜਾ ਪ੍ਰਸ਼ਨ-**ਜੋਗਿੰਦ੍ਰਾ**=ਆਪ ਜੋਗੀਆਂ ਦੇ ਇੰਦ੍ਰ ਭਾਵ ਗੁਰੂ ਹੋਵੋ?

ਤੀਜਾ ਪ੍ਰਸ਼ਨ-**ਮੁੰਦ੍ਰਾ**=ਅਪਣੇ ਕੰਨਾਂ ਵਿਚ ਮੁੰਦ੍ਰਾ ਪਾਵਣਾ ਕਰੋ?

ਚੌਥਾ ਪ੍ਰਸ਼ਨ-**ਝੋਲੀ**=ਹੱਥ ਵਿਚ ਝੋਲੀ ਫੜੋ?

ਪੰਜਵਾਂ ਪ੍ਰਸ਼ਨ-**ਖਿੰਥਾ**=ਅਤੇ ਸਰੀਰ ਉੱਪਰ ਖਫਨੀ ਪਹਿਰਣਾ ਕਰੋ?

ਛੇਵਾਂ ਪ੍ਰਸ਼ਨ-**ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ॥**

ਖਟੁ=ਛਿਅ ਦਰਸ਼ਨਾਂ ਚੋਂ ਇੱਕ ਅਸਾਡਾ ਦਰਸ਼ਨ ਹੈ, ਉਸ ਦੇ ਅੱਗੋਂ ਬਾਰ੍ਹਾਂ ਪੰਥ ਹਨ- ਬਾਰਾਂ ਪੰਥਾਂ ਚੋਂ ਇੱਕ ਆਈ ਪੰਥ ਹੈ, ਤਿਸ ਇੱਕ ਆਈ ਪੰਥ ਨੂੰ ਸੇਵਣਾ ਕਰੋ।

**ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ॥**

ਸਿੱਧ ਨੇ ਕਿਹਾ- ਹੇ ਪੁਰਖਾ! ਇਸ ਤਰ੍ਹਾਂ ਦਾ ਭੇਖ ਧਾਰ ਕੇ ਅਪਣੇ ਮਨ ਨੂੰ ਸਮਝਾਈਏ ਤਾਂ ਫਿਰ ਜਮਾਂ ਦੀ ਚੋਟ ਨਹੀਂ ਖਾਈਦੀ।

**ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ॥ ੯॥**

ਗੁਰੂ ਜੀ ਕਥਨ ਕਰਦੇ ਹਨ—ਪੁਨਾ ਉਸ ਸਿੱਧ ਨੇ ਐਸੇ ਕਿਹਾ, ਕਿ ਗੁਰੂ ਗੋਰਖ ਦੁਆਰੇ ਬੁੱਝੇ ਤਾਂ ਇਸ ਤਰ੍ਹਾਂ ਸੇ ਹਠ ਜੋਗ ਵਿਚ ਜੁਗਤਿ=ਜੁੜਨਾ ਪਾਈਂਦਾ ਹੈ॥ ੯॥

ਅਗਲੀ ਪੌੜੀ ਵਿਚ ਗੁਰੂ ਜੀ ਉੱਤਰ ਦੇਂਦੇ ਹਨ:-

**ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ॥**
**ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ॥**
**ਖਿੰਥਾ ਝੋਲੀ ਭਰਿਪੁਰਿ ਰਹਿਆ ਨਾਨਕ ਤਾਰੈ ਏਕੁ ਹਰੀ॥**
**ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ॥੧੦॥**

ਪਹਿਲੇ ਪ੍ਰਸ਼ਨ ਦਾ ਉੱਤਰ:- **ਅੰਤਰਿ ਸਬਦੁ ਨਿਰੰਤਰਿ**

ਅਸਾਂ ਨੇ ਹਿਰਦੇ ਅੰਦਰ ਜੋ ਨਿਰੰਤਰਿ=ਇੱਕ ਰਸ ਗੁਰ ਉਪਦੇਸ਼ ਧਾਰਨਾ ਕੀਤਾ ਹੈ, ਏਹੀ ਅਸਾਂ ਨੇ ਦਰਸ਼ਨੀ ਭੇਖ ਧਾਰਿਆ ਹੈ।

ਦੂਜੇ ਪ੍ਰਸ਼ਨ ਦਾ ਉੱਤਰ:- **ਕਾਮ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ॥**

ਗੁਰਾਂ ਦੇ ਉਪਦੇਸ਼ ਦੁਆਰਾ ਕਾਮ, ਕ੍ਰੋਧ, ਹੰਕਾਰ ਆਦਿਕਾਂ ਦੇ ਨਿਵਿਰਤ ਕਰਨ ਦੀ ਜੋ ਸ੍ਰੇਸ਼ਟ ਚਿੱਤ ਵਿਚ ਸਮਝ ਪਈ ਹੈ, ਇਸ ਕਰਕੇ ਅਸੀਂ ਜੋਗੀਆਂ ਦੇ ਇੰਦ੍ਰ ਭਾਵ ਗੁਰੂ ਹੋਇ ਹਾਂ।

ਤੀਜੇ ਪ੍ਰਸ਼ਨ ਦਾ ਉੱਤਰ:- **ਮੁਦ੍ਰਾ ਹਉਮੈ ਮਮਤਾ ਦੂਰਿ ਕਰੀ॥**

ਹਉਮੈ ਨੂੰ ਦੂਰ ਕਰਕੇ ਨਿੰਮ੍ਰਤਾ, ਮਮਤਾ ਨੂੰ ਦੂਰ ਕਰਕੇ ਸਮਤਾ ਨੂੰ ਜੋ ਗ੍ਰਹਿਣ ਕੀਤਾ ਹੈ, ਇਹ ਅਸਾਂ ਨੇ ਮੁੰਦ੍ਰਾ ਪਾਈਆਂ ਹਨ।

ਚੌਥੇ ਪ੍ਰਸ਼ਨ ਦਾ ਉੱਤਰ:- **ਝੋਲੀ ਨਾਨਕ ਤਾਰੈ ਏਕੁ ਹਰੀ॥**

ਗੁਰੂ ਜੀ ਕਥਨ ਕਰਦੇ ਹਨ—ਇੱਕ ਹਰੀ ਹੀ ਸੰਸਾਰ ਤੋਂ ਤਾਰਨ ਵਾਲਾ ਹੈ ਐਸਾ ਜੋ ਨਿਸਚਾ ਧਾਰਿਆ ਹੈ ਏਹੀ ਅਸਾਂ ਨੇ ਝੋਲੀ ਫੜੀ ਹੈ।

ਪੰਜਵੇਂ ਪ੍ਰਸ਼ਨ ਦਾ ਉੱਤਰ:- **ਖਿੰਥਾ ਭਰਿਪੁਰਿ ਰਹਿਆ**

ਜੇਹੜਾ ਪਰਮਾਤਮਾ ਨੂੰ ਸਾਰੇ ਭਰਪੂਰ ਹੋ ਰਿਹਾ ਵੇਖਿਆ ਹੈ, ਏਹੀ ਅਸਾਂ ਨੇ ਖਿੰਥਾ ਨੂੰ ਪਹਿਰਿਆ ਹੈ।

ਛੇਵੇਂ ਪ੍ਰਸ਼ਨ ਦਾ ਉੱਤਰ:- **ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ॥੧੦॥**

ਜੋ ਸਾਹਿਬ ਪਰਮਾਤਮਾ ਸੱਚਾ ਹੈ ਜਿਸ ਦੀ ਨਾਈ=ਵਡਿਆਈ ਭੀ ਸੱਚੀ ਹੈ, ਗੁਰਾਂ ਦੀ ਖਰੀ ਵਾਰਤਾ ਕਰਕੇ ਜੋ ਤਿਸ ਦਾ ਪ੍ਰਖਣਾ ਕੀਤਾ ਹੈ, ਏਹੀ ਇੱਕ ਆਈ ਪੰਥ ਦਾ ਅਸਾਂ ਨੇ ਸੇਵਣਾ ਕੀਤਾ ਹੈ॥ ੧੦॥

ਇਨ੍ਹਾਂ ਦੋ ਪਉੜੀਆਂ ਨੂੰ ਇਸ ਢੰਗ ਨਾਲ ਭੀ ਲਗਾਂਦੇ ਹਨ।

*(ਇਸ ਤੋਂ ਅੱਗੋਂ ਪਾਠਕਾਂ ਵਾਸਤੇ ਇੱਕ ਗੱਲ ਜ਼ਰੂਰੀ ਚੇਤੇ ਰੱਖਣ ਵਾਲੀ ਹੈ, ਪ੍ਰਸ਼ਨ ਦੇ ਨਾਲ ਜੋ (੧) ਅੰਕ ਲੱਗਾ ਹੋਇਆ ਹੋਵੇਗਾ ਓਹ ਪ੍ਰਸ਼ਨ ਪਹਿਲਾ, ਪ੍ਰਸ਼ਨ ਦੂਜਾ ਤੇ ਪ੍ਰਸ਼ਨ ਤੀਜਾ ਆਦਿ ਸਮਝਣਾ ਚਾਹੀਦਾ ਹੈ- ਇਸੇ ਤਰ੍ਹਾਂ ਉੱਤਰ ਦੀ ਪਉੜੀ ਵਿਚ ਜੋ ਅੰਕ ੧ ਯਾਂ ੨ ਲੱਗਾ ਹੋਵੇਗਾ ਉਥੇ ਪਹਿਲੇ ਪ੍ਰਸ਼ਨ ਦਾ ਉੱਤਰ ਯਾਂ ਦੂਜੇ ਪ੍ਰਸ਼ਨ ਦਾ ਉੱਤਰ ਆਦਿ ਸਮਝਣਾ ਚਾਹੀਦਾ ਹੈ।)*

ਪ੍ਰਸ਼ਨ (੧) **ਦਰਸਨੁ ਭੇਖ ਕਰਹੁ ਜੋਗਿੰਦ੍ਰਾ**=ਦਰਸ਼ਨੀ ਭੇਖ ਨੂੰ ਧਾਰ ਕੇ ਆਪ ਜੋਗੀਆਂ ਦੇ ਇੰਦ੍ਰ ਹੋਵੋ।

ਪ੍ਰਸ਼ਨ- (੨) **ਮੁੰਦ੍ਰਾ**=ਅਪੁਣੇ ਕੰਨਾਂ ਵਿਚ ਮੁੰਦਰਾ ਪਾਵਣਾ ਕਰੋ।

ਪ੍ਰਸ਼ਨ- (੩) **ਝੋਲੀ**=ਹੱਥ ਵਿਚ ਝੋਲੀ ਫੜਨਾ ਕਰੋ।

ਪ੍ਰਸ਼ਨ- (੪) **ਖਿੰਥਾ**=ਸਰੀਰ ਉੱਪਰ ਖਿੰਥਾ=ਖੱਫਣੀ ਪਹਿਰਣਾ ਕਰੋ।

ਪ੍ਰਸ਼ਨ- (੫) **ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ॥**

ਛਿਅ ਦਰਸ਼ਨਾਂ ਚੋਂ ਇੱਕ ਅਸਾਡਾ ਦਰਸ਼ਨ ਹੈ, ਉਸ ਦੇ ਅੱਗੇ ਬਾਰ੍ਹਾਂ ਪੰਥ ਹਨ, ਬਾਰਾਂ ਪੰਥਾਂ ਚੋਂ ਇੱਕ ਆਈ ਪੰਥ ਹੈ। ਤਿਸ ਇੱਕ ਆਈ ਪੰਥ ਨੂੰ ਸੇਵਣਾ ਕਰੋ।

ਅਗਲੀਆਂ ਦੋ ਤੁਕਾਂ ਦਾ ਅਰਥ ਪੂਰਬੋਕਤ ਅਨੁਸਰ ਹੈ—

***ਇਨ ਬਿਧਿ ਮਨੁ ਸਮਝਾਈਐ ਪੁਰਖਾ ਬਾਹੁੜਿ ਚੋਟ ਨ ਖਾਈਐ॥***

ਹੇ ਪੁਰਖਾ! ਇਸ ਤਰ੍ਹਾਂ ਦਾ ਭੇਖ ਧਾਰ ਕੇ ਆਪਣੇ ਮਨ ਨੂੰ ਸਮਝਾਈਏ ਤਾਂ ਬਾਹੁੜਿ=ਫਿਰਿ ਜਮਾਂ ਦੀ ਚੋਟ ਨਹੀਂ ਖਾਈਦੀ।

***ਨਾਨਕੁ ਬੋਲੈ ਗੁਰਮੁਖਿ ਬੂਝੈ ਜੋਗ ਜੁਗਤਿ ਇਵ ਪਾਈਐ॥ ੯॥***

ਗੁਰੂ ਜੀ ਕਥਨ ਕਰਦੇ ਹਨ—ਪੁਨਾ ਉਸ ਸਿੱਧ ਨੇ ਐਸੇ ਕਿਹਾ, ਕਿ ਗੁਰੂ ਗੋਰਖ ਦੁਆਰੇ ਬੁੱਝੇ ਤਾਂ ਇਸ ਤਰ੍ਹਾਂ ਸੇ ਹਠ ਜੋਗ ਵਿਚ ਜੁੜਨਾ ਪਾਈਦਾ ਹੈ।

ਅਗਲੀ ਪੌੜੀ ਵਿਚ ਗੁਰੂ ਜੀ ਉੱਤਰ ਦੇਂਦੇ ਹਨ-

ਉੱਤਰ- **(੧)ਅੰਤਰਿ ਸਬਦੁ ਨਿਰੰਤਰਿ**

ਅਸਾਂ ਨੇ ਹਿਰਦੇ ਅੰਦਰ ਜੋ ਨਿਰੰਤਰਿ=ਇੱਕ ਰਸ ਗੁਰ ਉਪਦੇਸ਼ ਧਾਰਨਾ ਕੀਤਾ ਹੈ ਏਹੀ ਇੱਕ ਦਰਸ਼ਨੀ ਭੇਖ ਧਾਰ ਕੇ ਹਮ ਜੋਗੀਆਂ ਦੇ ਇੰਦ੍ਰ ਹੋਇ ਹਾਂ।

ਉੱਤਰ- **(੨) ਮੁਦ੍ਰਾ ਹਉਮੈ ਮਮਤਾ ਦੂਰਿ ਕਰੀ॥**

ਹਉਮੈ ਨੂੰ ਦੂਰ ਕਰਕੇ ਨਿੰਮ੍ਰਤਾ, ਮਮਤਾ ਨੂੰ ਦੂਰ ਕਰਕੇ ਸਮਤਾ ਨੂੰ ਜੋ ਗ੍ਰਹਿਣ ਕੀਤਾ ਹੈ, ਇਹ ਅਸਾਂ ਨੇ ਮੁੰਦਰਾਂ ਪਾਈਆਂ ਹਨ।

ਉੱਤਰ- **(੩) ਝੋਲੀ ਨਾਨਕ ਤਾਰੈ ਏਕੁ ਹਰੀ॥**

ਗੁਰੂ ਜੀ ਕਥਨ ਕਰਦੇ ਹਨ— ਇੱਕ ਹਰੀ ਹੀ ਸੰਸਾਰ ਤੋਂ ਤਾਰਨ ਵਾਲਾ ਹੈ, ਅਜੇਹਾ ਜੋ ਨਿਸਚਾ ਧਾਰਿਆ ਹੈ, ਏਹੀ ਅਸਾਂ ਨੇ ਝੋਲੀ ਫੜੀ ਹੈ।

*ਉੱਤਰ-* (੪) **ਖਿੰਥਾ ਭਰਿਪੁਰਿ ਰਹਿਆ=**

ਜੇਹੜਾ ਪਰਮਾਤਮਾ ਨੂੰ ਸਾਰੇ ਭਰਪੂਰ ਹੋ ਰਿਹਾ ਵੇਖਿਆ ਹੈ, ਏਹੀ ਅਸਾਂ ਨੇ ਖਿੰਥਾ ਨੂੰ ਪਹਿਰਿਆ ਹੈ।

*ਉੱਤਰ-* (੫) **ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ॥**

ਗੁਰਾਂ ਦੇ ਉਪਦੇਸ਼ ਦੁਆਰਾ ਕਾਮ, ਕ੍ਰੋਧ, ਹੰਕਾਰ ਆਦਿਕਾਂ ਦੇ ਨਿਵਿਰਤ ਕਰਨ ਦੀ ਜੋ ਸੁ=ਸ੍ਰੇਸ਼ਟ ਚਿੱਤ ਸਮਝ ਪਈ ਹੈ, ਏਹੀ ਅਸਾਂ ਨੇ ਇੱਕ ਆਈ ਪੰਥ ਕਾ ਸੇਵਨ ਕੀਤਾ ਹੈ।

***ਸਾਚਾ ਸਾਹਿਬੁ ਸਾਚੀ ਨਾਈ ਪਰਖੈ ਗੁਰ ਕੀ ਬਾਤ ਖਰੀ॥ ੧੦॥***

ਇਹ ਪੰਗਤੀ ਸਿਧਾਂਤ ਵਿਚ ਰਹੇਗੀ।

ਉਹ ਸਾਹਿਬ ਪਰਮਾਤਮਾ ਸੱਚਾ ਹੈ, ਉਸ ਦੀ ਨਾਈ=ਵਡਿਆਈ ਭੀ ਸੱਚੀ ਹੈ, ਗੁਰਾਂ ਦੀ ਖਰੀ ਵਾਰਤਾ ਕਰਕੇ ਤਿਸ ਨੂੰ ਪ੍ਰਖਣਾ ਕਰੇ।

ਏਸੇ ਪੰਗਤੀ ਨੂੰ ਅਵਾਂਤ੍ਰ ਪ੍ਰਸ਼ਨ, ਉੱਤਰ ਦੇ ਢੰਗ ਨਾਲ ਭੀ ਲਗਾਂਦੇ ਹਨ।

*ਪ੍ਰਸ਼ਨ-* ਜੋ ਸਾਹਿਬ ਸੱਚਾ ਹੈ ਅਤੇ ਜਿਸ ਦੀ ਵਡਿਆਈ ਭੀ ਸੱਚੀ ਹੈ, ਉਸ ਨੂੰ ਕਿਵੇਂ ਪ੍ਰਖਣਾ ਕਰੇ?

*ਗੁਰ ਉੱਤਰ-* ਗੁਰਾਂ ਦੀ ਖਰੀ ਵਾਰਤਾ ਕਰਕੇ ਉਸ ਨੂੰ ਪ੍ਰਖਣਾ ਕਰੇ॥ ੧੦॥

ਇੱਕ ਹੋਰ ਸਿੱਧ ਨੇ ਆ ਕੇ ਉੱਪਰੋਂ ਹੀ ਸੱਤ ਪ੍ਰਸ਼ਨ ਇਕੱਠੇ ਕਰ ਦਿੱਤੇ—

*ਪ੍ਰਸ਼ਨ-* ੧ ਆਪ ਨੇ ਖੱਪਰ ਕੇਹੜਾ ਰੱਖਿਆ ਹੈ?

*ਪ੍ਰਸ਼ਨ-* ੨ ਆਪ ਨੇ ਟੋਪੀ ਕੇਹੜੀ ਪਹਿਨੀ ਹੈ?

*ਪ੍ਰਸ਼ਨ-* ੩ ਆਪ ਨੇ ਕੜਾਸਣ ਕੇਹੜਾ ਬੱਧਾ ਹੈ?

*ਪ੍ਰਸ਼ਨ-* ੪ ਆਪ ਨੇ ਲੰਗੋਟਾ ਕੇਹੜਾ ਚਾੜ੍ਹਿਆ ਹੈ?

*ਪ੍ਰਸ਼ਨ-* ੫ ਆਪ ਦੇ ਨਾਲ ਚੇਲੇ ਕੇਹੜੇ ਹਨ?

*ਪ੍ਰਸ਼ਨ-* ੬ ਆਪ ਭਿੱਖਿਆ ਕੇਹੜੀ ਮੰਗ ਕੇ ਖਾਂਦੇ ਹੋ?

*ਪ੍ਰਸ਼ਨ-* ੭ ਆਪ ਨੇ ਜੋਗ ਦੀ ਜੁਗਤੀ ਕੇਹੜੀ ਧਾਰੀ ਹੈ?

ਹੁਣ ਗੁਰੂ ਜੀ ਸੱਤਾਂ ਹੀ ਪ੍ਰਸ਼ਨਾਂ ਦਾ ਉੱਤਰ ਦੇਂਦੇ ਹਨ—

*ਉੱਤਰ- (੧)* **ਊਂਧਉ ਖਪਰੁ**

ਮੂਧੇ ਹਿਰਦੇ ਨੂੰ ਸੰਸਾਰ ਵਲੋਂ ਊਂਧਉ=ਉਲਟਾ ਕੇ ਜੋ ਪਰਮੇਸ਼ਰ ਵੱਲ ਸਿੱਧਾ ਕੀਤਾ ਹੈ, ਏਹੀ ਅਸਾਂ ਨੇ ਖੱਪਰ ਰੱਖਿਆ ਹੈ।

*ਉੱਤਰ- (੨)* **ਪੰਚ ਭੂ ਟੋਪੀ॥**

ਪੰਜਾਂ ਭੂਤਾਂ ਅਰਥਾਤ ਪੰਜਾਂ ਤੱਤਾਂ ਦੀ ਜੋ ਰਹਿਣੀ ਅਸੰਗਤਾ, ਸਮਤਾ, ਪ੍ਰਕਾਸ਼ਤਾ, ਸੀਤਲਤਾ, ਧੀਰਜਤਾ ਧਾਰਨਾ ਕੀਤੀ ਹੈ, ਏਹੀ ਪੰਜ ਕਲੀ ਟੋਪੀ ਪਹਿਨੀ ਹੈ।

*ਉੱਤਰ-* (੩) **ਕਾਇਆ ਕੜਾਸਣੁ**

ਕਾਇਆ=ਸਰੀਰ ਨੂੰ ਜੋ ਵਸੀਕਾਰ ਕੀਤਾ ਹੈ, ਏਹੀ ਇੰਦ੍ਰੇ ਉੱਪਰ ਕੜਾਸਣ ਬੱਧਾ ਹੈ।

*ਉੱਤਰ-* (੪) **ਮਨੁ ਜਾਗੋਟੀ॥**

ਮਨ ਨੂੰ ਜੇਹੜਾ ਵਾਹਿਗੁਰੂ ਦੇ ਭਜਨ ਸਿਮਰਨ ਵੱਲ ਲਗਾਇਆ ਹੈ, ਏਹੀ ਅਸਾਂ ਨੇ ਜਾਗੋਟੀ=ਲੰਗੋਟਾ ਚਾੜ੍ਹਿਆ ਹੈ।

*ਉੱਤਰ-* (੫) **ਸਤੁ ਸੰਤੋਖੁ ਸੰਜਮੁ ਹੈ ਨਾਲਿ॥**

ਸੱਤ, ਸੰਤੋਖ, ਧੀਰਜ, ਧਰਮ, ਵਿਚਾਰ, ਸੰਜਮੁ=ਇੰਦ੍ਰੀਆਂ ਦਾ ਦਮਨ ਕਰਨਾ ਇਤਿ ਆਦਿਕ ਸ਼ੁਭ ਗੁਣ ਇਹ ਅਸਾਡੇ ਨਾਲ ਚੇਲੇ ਹਨ।

*ਉੱਤਰ-* (੬) **ਨਾਨਕ ਗੁਰਮੁਖਿ ਨਾਮੁ ਸਮਾਲਿ॥੧੧॥**

ਗੁਰੂ ਜੀ ਕਥਨ ਕਰਦੇ ਹਨ— ਗੁਰਮੁਖਿ=ਗੁਰਾਂ ਦੁਆਰੇ ਜੋ ਪ੍ਰਭੂ ਦਾ ਨਾਮ ਸੰਭਾਲਦੇ ਹਾਂ, ਇਹੀ ਅਸੀਂ ਭਿੱਖਿਆ ਮੰਗ ਕੇ ਖਾਂਦੇ ਹਾਂ।

*ਉੱਤਰ:-* (੭) ਗੁਰਾਂ ਦੁਆਰੇ ਜੋ ਪ੍ਰਭੂ ਦਾ ਨਾਮ ਸੰਭਾਲਦੇ ਹਾਂ ਏਹੀ ਇੱਕ ਜੋਗ ਜੁਗਤੀ ਧਾਰਨਾ ਕੀਤੀ ਹੈ॥ ੧੧॥

ਅੱਗੋਂ ਇੱਕ ਹੋਰ ਸਿੱਧ ਨੇ ਪੰਜ ਪ੍ਰਸ਼ਨ ਕਰ ਦਿੱਤੇ-

*ਪ੍ਰਸ਼ਨ:-* ੧ **ਕਵਨੁ ਸੁ ਗੁਪਤਾ**

ਗੁਪਤ ਕੌਣ ਹੈ, *ਅਥਵਾ:-* ਉਹ ਪਰਮਾਤਮਾ ਕਿਸ ਨੂੰ ਗੁਪਤ ਹੈ?

*ਪ੍ਰਸ਼ਨ:-* ੨ **ਕਵਨੁ ਸੁ ਮੁਕਤਾ॥**

ਸੰਸਾਰ ਵਿਚ ਮੁਕਤ ਰੂਪ ਕੌਣ ਹੈ?

*ਪ੍ਰਸ਼ਨ:-* ੩ **ਕਵਨੁ ਸੁ ਅੰਤਰਿ ਬਾਹਰਿ ਜੁਗਤਾ॥**

ਸੰਸਾਰ ਦੇ ਅੰਦਰ ਬਾਹਰ ਕੌਣ ਜੁਗਤਾ=ਜੁੜ ਰਿਹਾ ਹੈ?

*ਪ੍ਰਸ਼ਨ:-* ੪ **ਕਵਨੁ ਸੁ ਆਵੈ ਕਵਨੁ ਸੁ ਜਾਇ॥**

ਇਹ ਸੰਸਾਰ ਵਿਚ ਆਉਂਦਾ ਜਾਂਦਾ ਕੌਣ ਹੈ?

*ਪ੍ਰਸ਼ਨ:-* ੫ **ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ॥੧੨॥**

ਤਿੰਨਾਂ ਭਵਣਾਂ ਵਿਚ ਕੌਣ ਸਮਾਅ ਰਿਹਾ ਹੈ?

*ਅਥਵਾ:-* ਤਿੰਨਾਂ ਭਵਨਾਂ ਵਿਚੋਂ ਪ੍ਰਮੇਸ਼ਰ ਵਿਚ ਕੌਣ ਸਮਾਅ ਰਿਹਾ ਹੈ? ॥ ੧੨ ॥

ਅਗਲੀ ਪੌੜੀ ਵਿਚ ਗੁਰੂ ਜੀ ਉੱਤਰ ਦੇਂਦੇ ਹਨ-

*ਉੱਤਰ-* (੧) **ਘਟਿ ਘਟਿ ਗੁਪਤਾ**

ਜੋ ਪਰਮਾਤਮਾ ਘਟਾਂ ਘਟਾਂ ਵਿਚ ਵਸ ਰਿਹਾ ਹੈ, ਓਹੀ ਗੁਪਤ ਹੈ।

ਦੂਜਾ ਅਕਾਰ ਪ੍ਰਸ਼ਨ ਦਾ ਇਹ ਸੀ ਕਿ ਪ੍ਰਮੇਸ਼ਰ ਕਿਸ ਨੂੰ ਗੁਪਤ ਹੈ।

ਉਸ ਦਾ ਉੱਤਰ ਇਹ ਹੈ ਕਿ ਘਟਾਂ ਘਟਾਂ ਵਿਚ ਪੂਰਨ ਜੋ ਪ੍ਰਮੇਸ਼ਰ ਹੈ ਉਹ ਮਨਮੁਖਾਂ ਨੂੰ ਗੁਪਤ ਹੈ।

*ਉੱਤਰ- (੨)* **ਗੁਰਮੁਖਿ ਮੁਕਤਾ ॥**

ਸੰਸਾਰ ਵਿਚ ਗੁਰਮੁਖ ਹੀ ਮੁਕਤ ਰੂਪ ਹੈ।

*ਉੱਤਰ- (੩)* **ਅੰਤਰਿ ਬਾਹਰਿ ਸਬਦਿ ਸੁ ਜੁਗਤਾ ॥**

ਸੰਸਾਰ ਦੇ ਅੰਦਰ ਬਾਹਰ ਉਹ ਸਬਦਿ=ਬ੍ਰਹਮ ਹੀ ਜੁੜ ਰਿਹਾ ਹੈ।

*ਉੱਤਰ- (੪)* **ਮਨਮੁਖਿ ਬਿਨਸੈ ਆਵੈ ਜਾਇ ॥**

ਮਨਮੁਖ ਪੁਰਸ਼ ਹੀ ਬਿਨਸੈ=ਸੰਸਾਰ ਵਿੱਚ ਜੰਮ ਕੇ ਆਉਂਦਾ ਤੇ ਬਿਨਸੈ=ਮਰ ਕੇ ਜਾਂਦਾ ਹੈ।

*ਉੱਤਰ- (੫)* **ਨਾਨਕ ਗੁਰਮੁਖਿ ਸਾਚਿ ਸਮਾਇ ॥ ੧੩ ॥**

ਗੁਰੂ ਜੀ ਕਥਨ ਕਰਦੇ ਹਨ— ਤਿੰਨਾਂ ਭਵਨਾਂ ਵਿੱਚ ਗੁਰ+ਮੁਖਿ=ਚੇਤਨ ਅਧਿਸ਼ਠਾਨ ਰੂਪ ਸੱਚਾ ਪਰਮੇਸ਼ਰ ਹੀ ਸਮਾਅ ਰਿਹਾ ਹੈ।

ਦੂਜਾ ਅਕਾਰ ਪ੍ਰਸ਼ਨ ਦਾ ਇਹ ਸੀ ਕਿ ਤਿੰਨਾਂ ਭਵਨਾਂ ਵਿੱਚੋਂ ਪਰਮੇਸ਼ਰ ਵਿੱਚ ਕੌਣ ਸਮਾਅ ਰਿਹਾ ਹੈ।

*ਉੱਤਰ-* ਤਿੰਨਾਂ ਭਵਨਾਂ ਵਿੱਚੋਂ ਗੁਰਮੁਖ ਪੁਰਸ਼ ਹੀ ਸੱਚੇ ਵਿੱਚ ਸਮਾਅ ਰਿਹਾ ਹੈ॥ ੧੩ ॥

ਫਿਰ ਇੱਕ ਹੋਰ ਸਿੱਧ ਨੇ ਆ ਕੇ ੬ ਪ੍ਰਸ਼ਨ ਕੀਤੇ-

*ਪ੍ਰਸ਼ਨ- ੧* **ਕਿਉ ਕਰਿ ਬਾਧਾ**

ਇਹ ਜੀਵ ਕਿਸ ਵਜ੍ਹਾ ਕਰਕੇ ਬੱਧਾ ਜਾਂਦਾ ਹੈ?

*ਪ੍ਰਸ਼ਨ- ੨* **ਸਰਪਨਿ ਖਾਧਾ ॥**

ਮਾਇਆ ਰੂਪ ਸਰਪਨੀ ਨੇ ਇਹ ਜੀਵ ਨੂੰ ਕਿਉਂ ਖਾਣਾ ਕੀਤਾ ਹੈ?

*ਪ੍ਰਸ਼ਨ- ੩* **ਕਿਉ ਕਰਿ ਖੋਇਆ**

ਇਸ ਜੀਵ ਨੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਕਿਉਂ ਖੋਣਾ ਕੀਤਾ ਹੈ? ਅਥਵਾ- ਇਸ ਜੀਵ ਨੇ ਪਰਮਾਤਮਾ ਨੂੰ ਕਿਉਂ ਭੁਲਾਇਆ ਹੈ?

*ਪ੍ਰਸ਼ਨ- ੪* **ਕਿਉ ਕਰਿ ਲਾਧਾ ॥**

ਇਸ ਜੀਵ ਨੇ ਆਪਣੇ ਮਨੁੱਖਾ ਜਨਮ ਨੂੰ ਕਿਵੇਂ ਸਫਲ ਕੀਤਾ ਹੈ?

*ਅਥਵਾ-* ਇਸ ਜੀਵ ਨੇ ਪਰਮਾਤਮਾ ਨੂੰ ਕਿਵੇਂ ਲੱਭਿਆ ਹੈ?

*ਪ੍ਰਸ਼ਨ- ੫* **ਕਿਉ ਕਰਿ ਨਿਰਮਲੁ**

ਇਸ ਜੀਵ ਦਾ ਅੰਤਹ ਕਰਨ ਕਿਵੇਂ ਨਿਰਮਲ ਹੁੰਦਾ ਹੈ?

*ਪ੍ਰਸ਼ਨ- ੬* **ਕਿਉ ਕਰਿ ਅੰਧਿਆਰਾ ॥**

ਅਗਿਆਨ ਰੂਪ ਅਨ੍ਹੇਰਾ ਕਿਵੇਂ ਦੂਰ ਹੁੰਦਾ ਹੈ?

**ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥ ੧੪ ॥**

ਤੱਤ ਨੂੰ ਵਿਚਾਰ ਕੇ ਜੋ ਇਨ੍ਹਾਂ ਛੇ ਪ੍ਰਸ਼ਨਾਂ ਦਾ ਉੱਤਰ ਦੇਵੇਗਾ ਉਹ ਅਸਾਡਾ ਗੁਰੂ ਹੋਵੇਗਾ। ਹੁਣ ਗੁਰੂ ਸਾਹਿਬ ਜੀ ਅਗਲੀ ਪੌੜੀ ਵਿਚ ਉੱਤਰ ਦੇਂਦੇ ਹਨ-

*ਉੱਤਰ- (੧)* **ਦੁਰਮਤਿ ਬਾਧਾ**

ਦੁਰ=ਖੋਟੀ ਮੱਤ ਕਰਕੇ ਇਹ ਜੀਵ ਸੰਸਾਰ ਦੇ ਮੋਹ, ਹੰਗਤਾ ਆਦਿ ਬੰਧਨਾਂ ਵਿਚ ਬੱਧਾ ਜਾਂਦਾ ਹੈ।

*ਉੱਤਰ- (੨)* **ਸਰਪਨਿ ਖਾਧਾ ॥**

ਜਿਸ 'ਤੇ ਮੋਹ ਆਦਿ ਬੰਧਨਾਂ ਵਿਚ ਬੱਧਾ ਜਾਂਦਾ ਹੈ, ਇਸੀ 'ਤੇ ਮਾਇਆ ਰੂਪ ਸਰਪਨੀ ਨੇ ਇਸ ਨੂੰ ਖਾਧਾ=ਖਾਣਾ ਕੀਤਾ ਹੈ।

*ਉੱਤਰ- (੩)* **ਮਨਮੁਖਿ ਖੋਇਆ**

ਮਨਮੁਖ ਪੁਰਸ਼ਾਂ ਨੇ ਮਨਮੁਖਤਾ ਕਰਕੇ ਆਪਣੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਖੋਣਾ ਕੀਤਾ ਹੈ। *ਅਥਵਾ-* ਮਨਮੁਖ ਪੁਰਸ਼ਾਂ ਨੇ ਮਨਮੁਖਤਾ ਕਰਕੇ ਪਰਮਾਤਮਾ ਨੂੰ ਭੁਲਾਇਆ ਹੈ।

*ਉੱਤਰ- (੪)* **ਗੁਰਮੁਖਿ ਲਾਧਾ ॥**

ਗੁਰਮੁਖਾਂ ਨੇ ਗੁਰਮੁਖਤਾ ਕਰਕੇ ਮਨੁੱਖਾ ਜਨਮ ਲਾਧਾ=ਸਫਲ ਕੀਤਾ ਹੈ।

*ਅਥਵਾ-* ਗੁਰਮੁਖਾਂ ਨੇ ਗੁਰਮੁਖਤਾ ਕਰਕੇ ਪਰਮੇਸ਼ਰ ਲੱਭ ਲਿਆ ਹੈ।

**ਸਤਿਗੁਰੁ ਮਿਲੈ ਅੰਧੇਰਾ ਜਾਇ ॥ ਨਾਨਕ ਹਉਮੈ ਮੇਟਿ ਸਮਾਇ ॥ ੧੫ ॥**

ਇਹ ਪੰਗਤੀਆਂ ਅੰਨਵੇਂ ਕਰਕੇ ਲਗਾਣੀਆ!

*ਉੱਤਰ- (੫)* **ਨਾਨਕ ਹਉਮੈ ਮੇਟਿ ਸਮਾਇ ॥**

ਗੁਰੂ ਜੀ ਕਥਨ ਕਰਦੇ ਹਨ— ਹਉਮੈ ਦੇ ਮੇਟਣ ਵਿਚ ਸਮਾਵੇ ਤਾਂ ਇਸ ਦਾ ਅੰਤਹ ਕਰਣ ਨਿਰਮਲ ਹੁੰਦਾ ਹੈ।

*ਉੱਤਰ- (੬)* **ਸਤਿਗੁਰੁ ਮਿਲੈ ਅੰਧੇਰਾ ਜਾਇ ॥**

ਪੂਰਨ ਸਤਿਗੁਰੂ ਬ੍ਰਹਮਨੇਸਟੀ ਬ੍ਰਹਮ ਸ੍ਰੋਤ੍ਰੀ ਮਿਲਣ ਤਾਂ ਹੀ ਅਗਿਆਨ ਰੂਪ ਅੰਨ੍ਹੇਰਾ ਦੂਰ ਹੋ ਜਾਂਦਾ ਹੈ। ਅਗਲੀ ਪੌੜੀ ਸਿਧਾਂਤ ਦੀ ਹੈ ਗੁਰੂ ਸਾਹਿਬ ਜੀ ਅਪਣੇ ਵੱਲੋਂ ਆਖਦੇ ਹਨ-

**ਸੁੰਨ ਨਿਰੰਤਰਿ ਦੀਜੈ ਬੰਧੁ ॥**

ਨਿਰੰਤਰਿ=ਇੱਕ ਰਸ, ਸੁੰਨ=ਅਫੁਰ ਬ੍ਰਹਮ ਵਿਚ ਅਪਣੀ ਬਿਰਤੀ ਬੰਨ੍ਹ ਦੇਵੇ।

**ਉਡੈ ਨ ਹੰਸਾ ਪੜੈ ਨ ਕੰਧ ॥**

ਤਾਂ ਫਿਰ ਹੰਸਾ=ਜੀਵ ਉੱਡਦਾ ਨਹੀਂ ਅਤੇ ਨਾ ਹੀ ਕੰਧੁ=ਸਰੀਰਾਂ ਵਿਚ ਪੈਂਦਾ ਹੈ।

**ਸਹਸ ਗੁਫਾ ਘਰੁ ਜਾਣੈ ਸਾਚਾ ॥**

ਸਹਜ=ਸ਼ਾਂਤੀ ਰੂਪ ਗੁਫਾ ਵਿਚ ਪ੍ਰਵੇਸ਼ ਕਰਕੇ ਸੱਚੇ ਘਰੁ=ਸਰੂਪ ਨੂੰ ਜਾਣੇ।

**ਨਾਨਕ ਸਾਚੇ ਭਾਵੈ ਸਾਚਾ ॥ ੧੬ ॥**

ਗੁਰੂ ਜੀ ਕਥਨ ਕਰਦੇ ਹਨ—ਤਦ ਸੱਚ ਨਾਮ ਜਪਣ ਵਾਲਾ ਸੱਚਾ ਪੁਰਸ਼ ਸੱਚੇ ਪਰਮਾਤਮਾ ਨੂੰ ਭਾਅ ਜਾਂਦਾ ਹੈ॥ ੧੬ ॥

ਇੱਕ ਹੋਰ ਸਿੱਧ ਨੇ ਆ ਕੇ ਚਾਰ ਪ੍ਰਸ਼ਨ ਕੀਤੇ-

ਪ੍ਰਸ਼ਨ- ੧ **ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥**

ਕਿਸ ਵਾਸਤੇ ਘਰ ਨੂੰ ਤਿਆਗ ਕੇ ਆਪ ਉਦਾਸੀਨ ਹੋਇ ਹੋ?

ਪ੍ਰਸ਼ਨ- ੨ **ਕਿਸੁ ਕਾਰਣਿ ਇਹੁ ਭੇਖ ਨਿਵਾਸੀ ॥**

ਕਿਸ ਵਾਸਤੇ ਇਸ ਭੇਖ ਵਿਚ ਆਪ ਨੇ ਵਾਸਾ ਕੀਤਾ ਹੈ?

ਪ੍ਰਸ਼ਨ- ੩ **ਕਿਸੁ ਵਖਰ ਕੇ ਤੁਮ ਵਣਜਾਰੇ ॥**

ਕਿਸ ਸੌਦੇ ਦੇ ਤੁਸੀਂ ਵਣਜਾਰੇ=ਖਰੀਦਣੇ ਵਾਲੇ ਹੋ?

ਪ੍ਰਸ਼ਨ- ੪ **ਕਿਉ ਕਰਿ ਸਾਥੁ ਲੰਘਾਵਹੁ ਪਾਰੇ ॥ ੧੭ ॥**

ਕਿਸ ਦੇ ਸਾਥ ਹੋ ਕੇ ਤੁਸੀਂ ਅਪਣੇ ਆਪ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਵੋਗੇ?

*ਅਥਵਾ:-* ਆਪਣੇ ਸਿੱਖੀ ਸੇਵਕੀ ਰੂਪੀ ਸਾਥ ਨੂੰ ਕਿਸ ਤਰ੍ਹਾਂ ਸੰਸਾਰ ਸਮੁੰਦਰ ਤੋਂ ਪਾਰ ਲੰਘਾਉਗੇ।

ਹੁਣ ਗੁਰੂ ਸਾਹਿਬ ਜੀ ਅਗਲੀ ਪੌੜੀ ਵਿਚ ਉੱਤਰ ਦੇਂਦੇ ਹਨ-

*ਉੱਤਰ- (੧)* **ਗੁਰਮੁਖਿ ਖੋਜਤ ਭਏ ਉਦਾਸੀ ॥**

ਗੁਰ=ਚੇਤਨ, ਮੁਖਿ=ਅਧਿਸ਼ਠਾਨ ਰੂਪ ਪ੍ਰਮਾਤਮਾ ਦੇ ਖੋਜਨੇ ਲਈ ਘਰ ਨੂੰ ਤਿਆਗ ਕੇ ਉਦਾਸੀਨ ਹੋਏ ਹਾਂ।

ਉੱਤਰ- (੨) **ਦਰਸਨ ਕੈ ਤਾਈ ਭੇਖ ਨਿਵਾਸੀ ॥**

ਹੇ ਸਿੱਧੋ ! ਤੁਹਾਡੇ ਦਰਸ਼ਨਾਂ ਦੇ ਕਰਨ ਵਾਸਤੇ ਇਸ ਭੇਖ ਵਿਚ ਵਾਸਾ ਕੀਤਾ ਹੈ।

ਉੱਤਰ- (੩) **ਸਾਚ ਵਖਰ ਕੇ ਹਮ ਵਣਜਾਰੇ ॥**

ਅਸੀਂ ਸੱਚ ਨਾਮ ਰੂਪੀ ਸੌਦੇ ਦੇ ਵਣਜਾਰੇ=ਖਰੀਦਣੇ ਵਾਲੇ ਹਾਂ।

ਉੱਤਰ- (੪) **ਨਾਨਕ ਗੁਰਮੁਖਿ ਉਤਰਸਿ ਪਾਰੇ ॥ ੧੮ ॥**

ਗੁਰੂ ਜੀ ਕਥਨ ਕਰਦੇ ਹਨ— ਗੁਰਾਂ ਦੁਆਰੇ ਅਸੀਂ ਸੰਸਾਰ ਸਮੁੰਦਰ ਤੋਂ ਪਾਰ ਉਤਰਾਂਗੇ।

*ਅਥਵਾ:-* ਆਪਣੇ ਸਿੱਖੀ ਸੇਵਕੀ ਰੂਪੀ ਸਾਥ ਨੂੰ ਭੀ ਗੁਰਾਂ ਦੁਆਰੇ ਸੰਸਾਰ ਸਮੁੰਦਰ ਤੋਂ ਪਾਰ ਉਤਾਰਾਂਗੇ॥ ੧੮ ॥

ਇੱਕ ਹੋਰ ਸਿੱਧ ਨੇ ਆ ਕੇ ਛੇ ਪ੍ਰਸ਼ਨ ਕੀਤੇ-

ਪ੍ਰਸ਼ਨ- ੧ **ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ॥**

ਹੇ ਪੁਰਖਾ ! ਤੈਂਨੇ ਇਸ ਜਨਮ ਨੂੰ ਕਿਸ ਪ੍ਰਕਾਰ ਸੇ ਵਟਾਇਆ=ਬਦਲਾਇਆ ਹੈ?

*ਅਥਵਾ-* ਹੇ ਪੁਰਖਾ! ਤੈਂਨੇ ਜੰਮਨਾ ਮਰਨਾ ਕਿਸ ਤਰ੍ਹਾਂ ਵਟਾਇਆ=ਦੂਰ ਕੀਤਾ ਹੈ?

[ਪੰਨਾ ੯੪੦]

ਪ੍ਰਸ਼ਨ- ੨ **ਕਾਹੇ ਕਉ ਤੁਝੁ ਇਹੁ ਮਨੁ ਲਾਇਆ ॥**

ਤੁਸਾਂ ਨੇ ਇਸ ਆਪਣੇ ਮਨ ਨੂੰ ਕਿਸ ਵਸਤੂ ਵਿਚ ਲਗਾਇਆ ਹੋਇਆ ਹੈ?

ਪ੍ਰਸ਼ਨ- ੩ **ਕਿਤੁ ਬਿਧਿ ਆਸਾ ਮਨਸਾ ਖਾਈ ॥**

ਮਨਸਾ=ਬੁੱਧੀ ਦੀ ਆਸਾ ਆਪ ਨੇ ਕਿਸ ਪਰਕਾਰ ਸੇ ਖਾਈ=ਨਾਸ ਕੀਤੀ ਹੈ?

ਪ੍ਰਸ਼ਨ- ੪ **ਕਿਤੁ ਬਿਧਿ ਜੋਤਿ ਨਿਰੰਤਰਿ ਪਾਈ ॥**

ਨਿਰੰਤਰਿ=ਇੱਕ ਰਸ ਪਰਮਾਤਮਾ ਦੀ ਜੋਤਿ=ਗਿਆਤ ਆਪ ਨੇ ਕਿਸ ਪ੍ਰਕਾਰ ਸੇ ਪਾਈ ਹੈ?

ਪ੍ਰਸ਼ਨ- ੫ **ਬਿਨੁ ਦੰਤਾ ਕਿਉ ਖਾਈਐ ਸਾਰੁ ॥**

ਕਠਨ ਸਾਧਨਾ ਰੂਪੀ ਦੰਤਾ=ਦੰਦਾਂ ਤੋਂ ਬਿਨਾਂ ਜਗਤ ਰੂਪੀ ਸਾਰੁ=ਲੋਹਾ ਕਿਸ ਤਰ੍ਹਾਂ ਖਾਈਦਾ ਹੈ?

ਪ੍ਰਸ਼ਨ- ੬ **ਨਾਨਕ ਸਾਚਾ ਕਰਹੁ ਬੀਚਾਰੁ ॥ ੧੯ ॥**

ਹੇ ਗੁਰੂ ਨਾਨਕ ! ਅਸਾਨੂੰ ਸੱਚਾ ਵਿਚਾਰ ਦੱਸਣਾ ਕਰੋ, ਜਿਸ 'ਤੇ ਸੰਸਾਰ ਤੋਂ ਤਰ ਜਾਈਏ?

ਹੁਣ ਗੁਰੂ ਸਾਹਿਬ ਜੀ ਅਗਲੀ ਪੌੜੀ ਵਿਚ ਉੱਤਰ ਦੇਂਦੇ ਹਨ-

ਉੱਤਰ- (੧) **ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥**

ਜਿਸ ਵੇਲੇ ਸਤਗੁਰਾਂ ਦੇ ਪਾਸ ਗਵਨੁ=ਚਲ ਕੇ ਗਏ ਉਸੀ ਵੇਲੇ ਅਸਾਂ ਨੇ ਆਪਣਾ ਜਨਮ ਮਿਟਾਇਆ=ਬਦਲਾ ਲਿਆ।

*ਅਥਵਾ-* ਸਤਿਗੁਰਾਂ ਦੇ ਉਪਦੇਸ਼ ਕਰਕੇ ਅਸਾਂ ਨੇ ਜੰਮਨਾ ਤੇ ਗਵਨੁ= ਮਰਨਾ ਮਿਟਾ ਦਿੱਤਾ ਹੈ।

ਉੱਤਰ- (੨) **ਅਨਹਤਿ ਰਾਤੇ ਇਹੁ ਮਨੁ ਲਾਇਆ ॥**

ਜੋ ਪਰਮਾਤਮਾ ਅਨਹਤਿ=ਇੱਕ ਰਸ, ਸਾਰੇ ਰਾਤੇ=ਮਿਲ ਰਿਹਾ ਹੈ, ਤਿਸ ਵਿੱਚ ਅਸਾਂ ਨੇ ਇਹ ਮਨ ਨੂੰ ਲਾਇਆ ਹੈ।

ਉੱਤਰ- (੩) **ਮਨਸਾ ਆਸਾ ਸਬਦਿ ਜਲਾਈ ॥**

ਗੁਰਾਂ ਦੇ ਉਪਦੇਸ਼ ਕਰਕੇ ਮਨਸਾ=ਬੁੱਧੀ ਦੀ ਆਸਾ ਜਲਾਈ=ਸਾੜੀ ਹੈ।

ਉੱਤਰ- (੪) **ਗੁਰਮੁਖਿ ਜੋਤਿ ਨਿਰੰਤਰਿ ਪਾਈ ॥**

ਨਿਰੰਤਰਿ=ਇੱਕ ਰਸ ਪਰਮਾਤਮਾ ਦੀ ਜੋਤਿ=ਗਿਆਤ ਅਸਾਂ ਨੇ ਗੁਰਮੁਖ=ਗੁਰਾਂ ਦੁਆਰੇ ਪਾਈ ਹੈ।

ਉੱਤਰ- (੫) **ਤ੍ਰੈ ਗੁਣ ਮੇਟੇ ਖਾਈਐ ਸਾਰੁ ॥**

ਤਿੰਨ ਗੁਣ ਰਚਤ ਜੋ ਸੀਰਰ ਹੈ, ਇਸ ਦੇ ਅਧਿਆਸ ਨੂੰ ਮੇਟੇ=ਦੂਰ ਕਰ ਤਾਂ ਜਗਤ ਰੂਪੀ ਸਾਰੁ=ਲੋਹਾ ਖਾਈਦਾ ਹੈ।

ਉੱਤਰ- (੬) **ਨਾਨਕ ਤਾਰੇ ਤਾਰਣਹਾਰ ॥ ੨੦ ॥**

ਗੁਰੂ ਜੀ ਕਥਨ ਕਰਦੇ ਹਨ— ਹੇ ਤਾਰਨਹਾਰ ਪ੍ਰਭੂ! ਅਸਾਨੂੰ ਸੰਸਾਰ ਤੋਂ ਤਾਰਨਾ ਕਰ। ਇਸ ਤਰ੍ਹਾਂ ਦੀ ਬੇਨਤੀ ਨੂੰ ਸੱਚਾ ਵਿਚਾਰ ਕਿਹਾ ਹੈ॥ ੨੦॥

ਇੱਕ ਹੋਰ ਸਿੱਧ ਨੇ ਆ ਕੇ ੮ ਪ੍ਰਸ਼ਨ ਕੀਤੇ-

ਪ੍ਰਸ਼ਨ- ੧ **ਆਦਿ ਕਉ ਕਵਨੁ ਬੀਚਾਰੁ ਕਥੀਅਲੇ**

ਸ੍ਰਿਸ਼ਟੀ ਦੀ ਉਤਪਤੀ ਦੇ ਆਦਿ ਵਿਚ ਅਰਥਾਤ ਮਹਾਂ ਪਰਲੋ ਦੇ ਸਮੇਂ ਕਿਸ ਦਾ ਵਿਚਾਰ ਕਥਨ ਕੀਤਾ ਜਾਂਦਾ ਸੀ?

ਪ੍ਰਸ਼ਨ- ੨ **ਸੁੰਨ ਮਹਾ ਘਰ ਵਾਸੋ ॥**

ਸੁੰਨ=ਅਫੁਰ ਪਰਮਾਤਮਾ ਕਿਸ ਘਰ ਵਿਚ ਵਸਦਾ ਸੀ?

ਪ੍ਰਸ਼ਨ- ੩ **ਗਿਆਨ ਕੀ ਮੁਦ੍ਰਾ ਕਵਨ ਕਥੀਅਲੇ**

ਗਿਆਨ ਦੇ ਮੁੰਦ੍ਰਾ=ਚਿੰਨ ਕੇਹੜੇ ਕਥਨ ਕੀਤੇ ਜਾਂਦੇ ਹਨ?

ਥੋੜੀ ਸੀ ਬਦਲ:- ਗਿਆਨ ਦੀ ਮੁੰਦ੍ਰਾ=ਨਿਸ਼ਾਨੀ ਕੇਹੜੀ ਕਥਨ ਕੀਤੀ ਹੈ?

ਪ੍ਰਸ਼ਨ- ੪ **ਘਟਿ ਘਟਿ ਕਵਨ ਨਿਵਾਸੋ ॥**

ਘਟਾਂ ਘਟਾਂ ਵਿੱਚ ਕਿਸ ਦਾ ਵਾਸਾ ਹੈ?

ਪ੍ਰਸ਼ਨ- ੫ **ਕਾਲ ਕਾ ਠੀਗਾ ਕਿਉ ਜਲਾਈਅਲੇ**

ਕਾਲ ਦਾ ਠੀਗਾ=ਸੋਟਾ ਅਰਥਾਤ ਡੰਡਾ ਕਿਸ ਤਰ੍ਹਾਂ ਸਾੜੀਦਾ ਹੈ?

ਪ੍ਰਸ਼ਨ- ੬ **ਕਿਉ ਨਿਰਭਉ ਘਰਿ ਜਾਈਐ ॥**

ਨਿਰਭਉ ਘਰ ਵਿਚ ਕਿਸ ਤਰ੍ਹਾਂ ਜਾਈਦਾ ਹੈ?

ਪ੍ਰਸ਼ਨ- ੭ **ਸਹਜ ਸੰਤੋਖ ਕਾ ਆਸਣੁ ਜਾਣੈ**

ਸਹਜ=ਸ਼ਾਂਤੀ ਅਤੇ ਸੰਤੋਖ ਆਦਿਕ ਸ਼ੁਭ ਗੁਣਾਂ ਦਾ ਆਸਣ ਵਿਛਾਣਾ ਕਿਵੇਂ ਜਾਣੇ?

*ਅਥਵਾ-* ਸਹਜ ਗਿਆਨ, ਸ਼ਾਂਤੀ ਅਤੇ ਸੰਤੋਖ ਆਦਿਕ ਗੁਣਾਂ ਦਾ ਆਸਣੁ=ਅਸਥਾਨ, ਵਾ ਇਨ੍ਹਾਂ ਵਿਚ ਆਸਣੁ=ਇਸਥਿਤ ਹੋਣਾ ਕਿਵੇਂ ਜਾਣੇ?

ਪ੍ਰਸ਼ਨ- ੮ **ਕਿਉ ਛੇਦੇ ਬੈਰਾਈਐ ॥**

ਵੈਰੀ ਕਾਮ ਆਦਿਕਾਂ ਨੂੰ ਕਿਵੇਂ ਛੇਦੇ=ਕੱਟਣਾ ਕਰੇ?

ਅਗਲੀਆਂ ਦੋ ਤੁਕਾਂ ਵਿਚ ਸਮੁੱਚੇ ਉੱਤਰ ਦੇਂਦੇ ਹਨ, ਵਾ:- ਦੋ ਤੁਕਾਂ ਸਿਧਾਂਤ ਦੀਆਂ ਸਮਝੀਆਂ—

## ਗੁਰ ਕੈ ਸਬਦਿ ਹਉਮੈ ਬਿਖੁ ਮਾਰੈ ਤਾ ਨਿਜ ਘਰਿ ਹੋਵੈ ਵਾਸੋ ॥

ਗੁਰਾਂ ਦੇ ਉਪਦੇਸ਼ ਦੁਆਰਾ ਹਉਮੈ ਰੂਪ ਜ਼ਹਿਰ ਨੂੰ, ਵਾ:- ਹਉਮੈ ਅਤੇ ਵਿਸ਼ਿਆਂ ਨੂੰ ਮਾਰਨਾ ਕਰੇ, ਤਾਂ ਅਪੁਣੇ ਸਰੂਪ ਵਿਚ ਨਿਵਾਸ ਹੁੰਦਾ ਹੈ।

## ਜਿਨਿ ਰਚਿ ਰਚਿਆ ਤਿਸੁ ਸਬਦਿ ਪਛਾਣੈ ਨਾਨਕੁ ਤਾ ਕਾ ਦਾਸੋ ॥ ੨੧ ॥

ਜਿਸ ਪ੍ਰਭੂ ਨੇ ਪੰਜਾਂ ਤੱਤਾਂ ਨੂੰ ਰਚ ਕੇ ਸਾਰੇ ਜਗਤ ਨੂੰ ਰਚਿਆ ਹੈ, ਤਿਸ ਬ੍ਰਹਮ ਨੂੰ ਜੋ ਪਛਾਣਦਾ ਹੈ, ਗੁਰੂ ਜੀ ਕਥਨ ਕਰਦੇ ਹਨ— ਤਾ ਕਾ ਦਾਸੋ=ਤਿਸ ਦਾ ਸੇਵਕ ਬਣੋ। ਇਨ੍ਹਾਂ ਦੋ ਤੁਕਾਂ ਨੂੰ ਅਵਾਂਤ੍ਰ ਪ੍ਰਸ਼ਨ ਉੱਤਰ ਦੇ ਢੰਗ ਨਾਲ ਭੀ ਲਗਾਂਦੇ ਹਨ।

*ਪ੍ਰਸ਼ਨ*- ਸਰੂਪ ਰੂਪੀ ਨਿਜ ਘਰ ਵਿਚ ਵਾਸਾ ਕਿਵੇਂ ਹੁੰਦਾ ਹੈ?

*ਗੁਰ ਉੱਤਰ:*- ਗੁਰਾਂ ਦੇ ਉਪਦੇਸ਼ ਦੁਆਰਾ ਹਉਮੈ ਤੇ ਵਿਸ਼ਿਆਂ ਨੂੰ ਮਾਰਨਾ ਕਰੇ ਤਾਂ ਇਸ ਦਾ ਅਪੁਣੇ ਸਰੂਪ ਰੂਪੀ ਨਿਜ ਘਰ ਵਿਚ ਵਾਸਾ ਹੁੰਦਾ ਹੈ।

*ਪ੍ਰਸ਼ਨ*- ਜਿਸ ਪ੍ਰਭੂ ਨੇ ਪੰਜਾਂ ਤੱਤਾਂ ਨੂੰ ਰਚ ਕੇ ਸਾਰੇ ਜਗਤ ਨੂੰ ਰਚਿਆ ਹੈ, ਤਾ ਕਾ ਦਾਸੋ=ਤਿਸ ਦੀ ਪ੍ਰਾਪਤੀ ਦਾ ਸਾਧਨ ਦੱਸੋ?

*ਗੁਰ ਉੱਤਰ:*- **ਤਿਸੁ ਸਬਦਿ ਪਛਾਣੈ=**

ਤਿਸ ਪਰਮਾਤਮਾ ਨੂੰ ਗੁਰ ਸ਼ਬਦ ਦੁਆਰੇ ਪਛਾਨਣਾ ਕਰੇ ॥ ੨੧ ॥

ਪਿਛਲੇ ਅੱਠ ਪ੍ਰਸ਼ਨਾਂ ਦਾ ਉੱਤਰ ਅਜੇ ਨਹੀਂ ਦਿੱਤਾ।

ਇੱਕ ਹੋਰ ਨਵੇਂ ਸਿੱਧ ਨੇ ਆ ਕੇ ਕਿਹਾ, ਪਹਿਲੇ ਮੈਨੂੰ ਤਿੰਨ ਪ੍ਰਸ਼ਨਾਂ ਦਾ ਉੱਤਰ ਦਿਓ।

ਗੁਰੂ ਜੀ ਨੇ ਕਿਹਾ, ਤੂੰ ਪਹਿਲੇ ਦੱਸ ਤੇਰੇ ਤਿੰਨ ਪ੍ਰਸ਼ਨ ਕੇਹੜੇ ਹਨ। ਉਸ ਸਿੱਧ ਨੇ ਕਿਹਾ-

ਪ੍ਰਸ਼ਨ- ੧ **ਕਹਾ ਤੇ ਆਵੈ**

ਇਹ ਜੀਵ ਕਿਸ ਵਜ੍ਹਾ ਸੇ ਆਉਂਦਾ ਹੈ?

ਪ੍ਰਸ਼ਨ- ੨ **ਕਹਾ ਇਹੁ ਜਾਵੈ**

ਇਹ ਜੀਵ ਕਿਸ ਵਜ੍ਹਾ ਸੇ ਜਾਂਦਾ ਹੈ?

ਪ੍ਰਸ਼ਨ- ੩ **ਕਹਾ ਇਹੁ ਰਹੈ ਸਮਾਈ ॥**

ਇਹ ਜੀਵ ਮੱਧਕਾਲ ਵਿਚ ਕਿੱਥੇ ਸਮਾਇ=ਰਹਿੰਦਾ ਹੈ?

## ਏਸੁ ਸਬਦ ਕਉ ਜੋ ਅਰਥਾਵੈ ਤਿਸੁ ਗੁਰ ਤਿਲੁ ਨ ਤਮਾਈ ॥

ਇਸ ਸ਼ਬਦ ਦਾ ਅਰਥ ਕਰਨਾ ਜਿਸ ਨੂੰ ਆਵੇਗਾ ਤਿਸ ਨੂੰ ਮੈਂ ਆਪਣਾ ਗੁਰੂ ਸਮਝਾਂਗਾ ਅਤੇ ਇਹ ਭੀ ਕਹਾਂਗਾ ਕਿ ਤਿਸ ਨੂੰ ਤਿਲ ਜਿੰਨਾਂ ਭੀ ਤਮਾਈ=ਤਮੋ ਗੁਣ ਨਹੀਂ ਹੈ।

ਇਸ ਨੂੰ ਗੁਰੂ ਸਾਹਿਬ ਜੀ ਉੱਤਰ ਦੇਣ ਹੀ ਲਗੇ ਸਨ।

ਜੋ ਇੱਕ ਹੋਰ ਨਵੇਂ ਸਿੱਧ ਨੇ ਆ ਕੇ ਕਿਹਾ, ਮੈਂ ਜਾ ਰਿਹਾ ਹਾਂ ਪਹਿਲੇ ਮੇਰੇ ਪ੍ਰਸ਼ਨ ਦਾ ਉੱਤਰ ਦਿਓ।

ਪ੍ਰਸ਼ਨ- ੧ **ਕਿਉ ਤਤੈ ਅਵਿਗਤੈ ਪਾਵੈ**

ਸਭ ਵੇਦਾਂ ਸ਼ਾਸਤ੍ਰਾਂ ਦਾ ਤਤੈ=ਸਿਧਾਂਤ ਰੂਪ ਜੋ ਅਵਿਗਤੈ=ਪਰਮਾਤਮਾ ਹੈ, ਉਸ ਨੂੰ ਕਿਉ ਪਾਵੈ=ਕਿਸ

ਤਰ੍ਹਾਂ ਪਾਵੇ? ਉੱਤਰ ਨਾਲ ਹੀ ਦੇਂਦੇ ਹਨ—

ਉੱਤਰ- (੧) **ਗੁਰਮੁਖਿ ਲਗੈ ਪਿਆਰੋ॥**

ਮੁਖੀ ਗੁਰਾਂ ਵਿਚ ਪ੍ਰੇਮ ਲਗੇ ਤਾਂ ਪਰਮੇਸ਼ਰ ਪ੍ਰਾਪਤ ਹੁੰਦਾ ਹੈ। ਅਗਲੀ ਪੰਗਤੀ ਸਿਧਾਂਤ ਦੀ ਹੈ।

**ਆਪੇ ਸੁਰਤਾ ਆਪੇ ਕਰਤਾ ਕਹੁ ਨਾਨਕ ਬੀਚਾਰੋ॥**

ਜੋ ਪਰਮਾਤਮਾ ਆਪ ਹੀ ਸੁਰਤਾ=ਗਿਆਨ ਰੂਪ ਹੈ ਅਤੇ ਜੋ ਆਪ ਹੀ ਸਾਰਿਆਂ ਦਾ ਕਰਨ ਵਾਲਾ ਹੈ, ਗੁਰੂ ਜੀ ਕਥਨ ਕਰਦੇ ਹਨ— ਹੇ ਸਿੱਧੋ ! ਤੁਸੀਂ ਉਸ ਦਾ ਵਿਚਾਰ ਕਰੋ।

ਪਿਛਲੇ ਤਿੰਨ ਪ੍ਰਸ਼ਨ ਇਹ ਸਨ:-

੧ **ਕਹਾ ਤੇ ਆਵੈ**, ੨ **ਕਹਾ ਇਹੁ ਜਾਵੈ**, ੩ **ਕਹਾ ਇਹੁ ਰਹੈ ਸਮਾਈ॥**

ਹੁਣ ਇਨ੍ਹਾਂ ਤਿੰਨਾਂ ਪ੍ਰਸ਼ਨਾਂ ਦਾ ਉੱਤਰ ਗੁਰੂ ਜੀ ਦੇਂਦੇ ਹਨ:-

ਉੱਤਰ-(੧) **ਹੁਕਮੇ ਆਵੈ**

ਪਰਮੇਸ਼ਰ ਦੇ ਹੁਕਮ ਵਿਚ ਇਹ ਜੀਵ ਆਉਂਦਾ ਹੈ।

ਉੱਤਰ- (੨) **ਹੁਕਮੇ ਜਾਵੈ**

ਪਰਮੇਸ਼ਰ ਦੇ ਹੁਕਮ ਵਿਚ ਹੀ ਇਹ ਜੀਵ ਜਾਂਦਾ ਹੈ।

ਉੱਤਰ- (੩) **ਹੁਕਮੇ ਰਹੈ ਸਮਾਈ॥**

ਪਰਮੇਸ਼ਰ ਦੇ ਹੁਕਮ ਵਿਚ ਹੀ ਇਹ ਜੀਵ ਮਧਕਾਲ ਵਿਚ ਸਮਾਇ ਰਹਿੰਦਾ ਹੈ।

ਅਗਲੀ ਪੰਗਤੀ ਸਿਧਾਂਤ ਦੀ ਹੈ।

**ਪੂਰੇ ਗੁਰ ਤੇ ਸਾਚੁ ਕਮਾਵੈ ਗਤਿ ਮਿਤਿ ਸਬਦੇ ਪਾਈ॥੨੨॥**

ਪੂਰਿਆਂ ਗੁਰਾਂ ਤੋਂ ਉਪਦੇਸ਼ ਲੈ ਕੇ ਸੱਚ ਨਾਮ ਨੂੰ ਕਮਾਵੇ ਤਾਂ ਇਸ ਤਰ੍ਹਾਂ ਦੀ ਮਿਤਿ=ਮਰਯਾਦਾ ਕਰਕੇ ਸਬਦੇ=ਬ੍ਰਹਮ ਦੀ ਗਤਿ=ਪ੍ਰਾਪਤੀ ਪਾਈਦੀ ਹੈ॥ ੨੨॥

ਪਿਛਲੀ ਇਕੀਵੀਂ ਪੌੜੀ ਵਿਚ ਜੋ ਅੱਠ ਪ੍ਰਸ਼ਨ ਕੀਤੇ ਸਨ। ਹੁਣ ਅੱਠਾਂ ਪ੍ਰਸ਼ਨਾਂ ਦਾ ਉੱਤਰ ਗੁਰੂ ਜੀ ਦੇਂਦੇ ਹਨ:-

**ਉੱਤਰ- (੧)** **ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ**

ਸ੍ਰਿਸ਼ਟੀ ਦੇ ਆਦ ਵਿਚ ਅਰਥਾਤ ਮਹਾਂ ਪਰਲੋ ਕਾਲ ਵਿਖੇ ਬਿਸਮਾਦੁ=ਅਸਚਰਜ ਰੂਪ ਪਰਮਾਤਮਾ ਦਾ ਹੀ ਵਿਚਾਰ ਕਥਨ ਕੀਤਾ ਜਾਂਦਾ ਸੀ।

**ਉੱਤਰ- (੨)** **ਸੁੰਨ ਨਿਰੰਤਰਿ ਵਾਸੁ ਲੀਆ॥**

ਸੁੰਨ=ਅਫੁਰ ਪਰਮਾਤਮਾ ਨੇ ਨਿਰੰਤਰਿ=ਇੱਕ ਰਸ ਸਭਨਾਂ ਵਿਚ ਵਾਸਾ ਲਿਆ ਹੋਇਆ ਸੀ।

ਉੱਤਰ- (੩) **ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ**

ਗੁਰਾਂ ਦੁਆਰੇ ਕਲਪਨਾਂ ਤੋਂ ਰਹਿਤ ਹੋਣਾ, ਏਹੀ ਗਿਆਨ ਦੇ ਮੁੰਦ੍ਰਾ=ਚਿੰਨ ਵਿਚਾਰਨਾ ਕਰੋ।

ਉੱਤਰ- (੪) **ਘਟਿ ਘਟਿ ਸਾਚਾ ਸਰਬ ਜੀਆ॥**

ਸਾਰਿਆਂ ਜੀਵਾਂ ਦੇ ਘਟਾਂ ਘਟਾਂ ਵਿਚ ਸੱਚਾ ਪ੍ਰਭੂ ਵਸਦਾ ਹੈ

ਉੱਤਰ- (੫) **ਗੁਰ ਬਚਨੀ ਅਵਿਗਤਿ ਸਮਾਈਐ**

ਗੁਰਾਂ ਦੇ ਬਚਨਾਂ ਦੁਆਰੇ ਅਵਿਗਤਿ=ਪਰਮਾਤਮਾ ਵਿਖੇ ਸਮਾਈਏ ਤਾਂ ਕਾਲ ਦਾ ਡੰਡਾ ਸਾੜੀਦਾ ਹੈ।

ਉੱਤਰ- (੬) **ਤਤੁ ਨਿਰੰਜਨੁ ਸਹਜਿ ਲਹੈ॥**

ਸਭ ਵੇਦਾਂ ਸ਼ਾਸਤ੍ਰਾਂ ਦੇ ਤਤੁ=ਸਿਧਾਂਤ ਰੂਪ ਨਿਰੰਜਨ ਦੇ ਸਹਜਿ ਲਹੈ=ਗਿਆਨ ਨੂੰ ਲਖੇ ਤਾਂ ਨਿਰਭਉ ਘਰ ਵਿਚ ਜਾਈਦਾ ਹੈ।

ਉੱਤਰ- (੭) **ਨਾਨਕ ਦੂਜੀ ਕਾਰ ਨ ਕਰਣੀ**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਕਰਣੀ=ਨਿਸ਼ਕਾਮ ਕਰਮਾਂ ਤੋਂ ਬਿਨਾਂ ਦੂਜੀ ਹੋਰ ਕੋਈ ਕਾਰ ਨਾ ਕਰੇ।

*ਅਥਵਾ:-* ਦੂਜੀ=ਦ੍ਵੈਤ ਦੀ ਕਾਰ ਨੂੰ ਨਾ ਕਰੇ ਤਾਂ ਸ਼ਾਂਤੀ, ਸੰਤੋਖ ਆਦਿਕਾਂ ਵਿਚ ਇਸਥਿਤ ਹੋਣਾ ਜਾਣਦਾ ਹੈ।

ਉੱਤਰ- (੮) **ਸੇਵੈ ਸਿਖੁ ਸੁ ਖੋਜਿ ਲਹੈ॥**

ਜੋ ਸਿੱਖ ਅਧਿਕਾਰੀ ਹੋ ਕੇ ਗੁਰਾਂ ਦੀ ਸੇਵਾ ਕਰਦਾ ਹੈ ਉਹ ਕਾਮ ਆਦਿਕ ਵੈਰੀਆਂ ਦੇ ਕੱਟਣ ਦੇ ਰਸਤੇ ਨੂੰ ਖੋਜ ਲੈਂਦਾ ਹੈ।

ਅਗਲੀਆਂ ਦੋ ਤੁਕਾਂ ਸਿਧਾਂਤ ਦੀਆਂ ਹਨ,

*ਵਾ:-* ਅਵਾਂਤ੍ਰ ਪ੍ਰਸ਼ਨ, ਉੱਤਰ ਦੇ ਢੰਗ ਭੀ ਲਗਾਂਦੇ ਹਨ।

*ਪ੍ਰਸ਼ਨ-* ਕਿਸ ਨੂੰ ਪਛਾਣੇ? *ਉੱਤਰ-*

**ਹੁਕਮੁ ਬਿਸਮਾਦੁ ਹੁਕਮਿ ਪਛਾਣੈ ਜੀਅ ਜੁਗਤਿ ਸਚੁ ਜਾਣੈ ਸੋਈ॥**

ਜਿਸ ਦਾ ਹੁਕਮ ਅਸਚਰਜ ਹੈ ਅਤੇ ਜੋ ਸੱਚਾ ਪ੍ਰਭੂ ਜੀਆਂ ਨੂੰ ਖਾਣ ਪੀਣ ਦੇ ਪਦਾਰਥ ਦੇਣ ਦੀ ਜੁਗਤੀ ਨੂੰ ਜਾਣਦਾ ਹੈ, ਸੋਈ ਹੁਕਮਿ ਪਛਾਣੈ=ਉਸ ਹੁਕਮ ਦੇ ਕਰਨ ਵਾਲੇ ਹੁਕਮੀ ਪਰਮਾਤਮਾ ਨੂੰ ਪਛਾਣੇ।

*ਪ੍ਰਸ਼ਨ-* ਜੋਗੀ ਕਿਸ ਨੂੰ ਕਹਿੰਦੇ ਹਨ? *ਉੱਤਰ-*

**ਆਪੁ ਮੇਟਿ ਨਿਰਾਲਮੁ ਹੋਵੈ ਅੰਤਰਿ ਸਾਚੁ ਜੋਗੀ ਕਹੀਐ ਸੋਈ॥੨੩॥**

ਜੋ ਆਪਾ ਭਾਅ ਹੰਕਾਰ ਨੂੰ ਮੇਟ ਕੇ ਹਿਰਦੇ ਅੰਦਰ ਸੱਚ ਨਾਮ ਨੂੰ ਧਾਰ ਕੇ ਨਿਰਾਲਮੁ=ਅਸੰਗ ਹੋਇਆ ਹੈ, ਓਹੀ ਅਸਲ ਜੋਗੀ ਕਹੀਦਾ ਹੈ॥ ੨੩॥

ਚੰਗੇ ਸਿਆਣੇ ਸਿਆਣੇ ਸਿੱਧ ਆਪ ਭੰਗਾਂ ਪੀਣ ਚਲੇ ਗਏ ਪਿੱਛੇ ਗੁਰੂ ਸਾਹਿਬ ਜੀ ਪਾਸ ਹੋਰਨਾਂ ਸਿੱਧਾਂ ਨੂੰ ਬਿਠਾ ਗਏ ਤਾਂ ਕਿ ਕੁਝ ਨ ਕੁਝ ਬਚਨ ਬਿਲਾਸ ਹੁੰਦੇ ਰਹਿਣ, ਉਨ੍ਹਾਂ ਸਿੱਧਾਂ ਚੋਂ ਇਕ ਸਿੱਧ ਨੇ ਤਿੰਨ ਪ੍ਰਸ਼ਨ ਕੀਤੇ—

*ਪ੍ਰਸ਼ਨ-* ੧ ਨਿਰਗੁਣ ਬ੍ਰਹਮ ਸ੍ਰਗੁਣ ਸਰੂਪ ਕਿਉਂ ਹੋਇਆ ਹੈ?

*ਪ੍ਰਸ਼ਨ*- ੨ ਨਿਰਗੁਣ ਜੀਵ ਗੁਣਾਂ ਦੇ ਸੰਯੁਕਤ ਕਿਵੇਂ ਹੁੰਦਾ ਹੈ?

*ਪ੍ਰਸ਼ਨ*- ੩ ਨਿਰਗੁਣ ਜੀਵ ਪਰਮੇਸ਼ਰ ਸਰੂਪ ਕਿਵੇ ਹੁੰਦਾ ਹੈ? *ਗੁਰ ਉੱਤਰ*-

**ਉੱਤਰ- (੧) ਅਵਿਗਤੋ ਨਿਰਮਾਇਲੁ ਉਪਜੇ ਨਿਰਗੁਣ ਤੇ ਸਰਗੁਣੁ ਥੀਆ॥**

ਉੱਤਰ- (੧) ਅਵਿ+ਗਤੋ=ਕਠਨ ਪ੍ਰਾਪਤੀ ਵਾਲਾ ਜੋ ਨਿਰਮਾਇਲੁ=ਸ਼ੁੱਧ ਨਿਰਗੁਣ ਬ੍ਰਹਮ ਹੈ, ਉਹ ਭਗਤਾਂ ਦੀ ਰਖਿਆ ਕਰਨ ਵਾਸਤੇ ਹੀ ਸਰਗੁਣ ਸਰੂਪ ਉਤਪੰਨ ਥੀਆ=ਹੋਇਆ ਹੈ।

ਉੱਤਰ- (੨) ਅਵਿਗਤੋ=ਪਰਮਾਤਮਾ ਦਾ ਨਿਰਮਾਇਲੁ=ਸ਼ੁੱਧ ਨਾਮ ਜਦੀ ਅੰਤਹ ਕਰਨ ਵਿਖੇ ਉਤਪੰਨ ਹੋਵੇ ਤਾਂ ਇਹ ਨਿਰਗੁਣ ਜੀਵ ਸਰ+ਗੁਣੁ ਥੀਆ=ਸਹਤ ਗੁਣਾਂ ਦੇ ਹੁੰਦਾ ਹੈ।

ਉੱਤਰ- (੩) ਨਿਰਮਾਇਲੁ=ਸ਼ੁਧ ਨਾਮ ਦੇ ਚਿੰਤਨ ਕਰਨ ਨਾਲ ਜਿਸ ਵੇਲੇ ਸੱਚੇ ਦਾ ਗਿਆਨ ਉਪਜਿਆ ਤਾਂ ਇਹ ਨਿਰਗੁਣ ਜੀਵ ਸਰਗੁਣੁ ਥੀਆ=ਪਰਮੇਸ਼ਰ ਸਰੂਪ ਹੁੰਦਾ ਹੈ।

**ਸਤਿਗੁਰ ਪਰਚੈ ਪਰਮ ਪਦੁ ਪਾਈਐ**

ਸਤਿਗੁਰਾਂ ਦੇ ਪਰਚੈ=ਉਪਦੇਸ਼, ਵਾ ਪ੍ਰੇਮ ਕਰਕੇ ਪਰਮ ਪਦੁ=ਆਤਮ ਪਦ ਪਾਈਦਾ ਹੈ।

**ਸਾਚੈ ਸਬਦਿ ਸਮਾਇ ਲੀਆ॥**

ਸੱਚ ਨਾਮ ਜਪਣ ਵਾਲੇ ਨੂੰ ਸਬਦਿ=ਬ੍ਰਹਮ ਨੇ ਅਪੁਣੇ ਵਿਚ ਸਮਾਇ ਲੀਆ=ਅਭੇਦ ਕਰ ਲਿਆ ਹੈ।

**ਏਕੇ ਕਉ ਸਚੁ ਏਕਾ ਜਾਣੈ ਹਉਮੈ ਦੂਜਾ ਦੂਰਿ ਕੀਆ॥**

ਜਿਸ ਨੇ ਹਿਰਦੇ ਵਿਚੋਂ ਹਉਮੈ ਤੇ ਦ੍ਵੈਤ ਭਾਵ ਨੂੰ ਦੂਰ ਕੀਤਾ ਹੈ, ਉਹ ਮਨੁੱਖ ਇੱਕ ਸੱਚੇ ਨੂੰ ਸਚੁ=ਨਿਸਚੇ ਕਰਕੇ ਇੱਕ ਕਰਕੇ ਜਾਣਦਾ ਹੈ।

*ਪ੍ਰਸ਼ਨ*- ਅਸਲ ਜੋਗੀ ਕਿਸ ਨੂੰ ਕਹਿੰਦੇ ਹਨ? *ਗੁਰ ਉੱਤਰ*-

**ਸੋ ਜੋਗੀ ਗੁਰ ਸਬਦੁ ਪਛਾਣੈ ਅੰਤਰਿ ਕਮਲੁ ਪ੍ਰਗਾਸੁ ਥੀਆ॥**

ਜੋ ਗੁਰਾਂ ਦੇ ਉਪਦੇਸ਼ ਨੂੰ ਪਛਾਣਦਾ ਹੈ ਤੇ ਅੰਦਰੋਂ ਹਿਰਦਾ ਕਮਲ ਪ੍ਰਕਾਸ਼ ਵਾਲਾ, ਅਰਥਾਤ ਗਿਆਨ ਸੰਯੁਕਤ ਹੋਇਆ ਹੈ, ਉਹ ਅਸਲ ਜੋਗੀ ਹੈ।

**ਜੀਵਤੁ ਮਰੈ ਤਾ ਸਭੁ ਕਿਛੁ ਸੂਝੈ ਅੰਤਰਿ ਜਾਣੈ ਸਰਬ ਦਇਆ॥**

ਹਿਰਦੇ ਅੰਦਰ ਸਾਰਿਆਂ ਜੀਆਂ ਉੱਤੇ ਦਇਆ ਕਰਨੀ ਜਾਣੇ ਅਤੇ ਜੀਵਤ ਭਾਵ ਤੋਂ ਮਰੇ ਤਾਂ ਸਭ ਕੁਝ ਵਸਤੂਆਂ ਦਾ ਮਾਲਕ ਜੋ ਪ੍ਰਭੂ ਹੈ, ਉਹ ਇਸ ਨੂੰ ਸੁੱਝਦਾ ਹੈ, *ਵਾ*:- ਦੁਨੀਆਂ ਦੇ ਸਭ ਕੁਝ ਪਦਾਰਥ ਮਿਥਿਆ ਰੂਪ ਕਰਕੇ ਸੁੱਝਦੇ ਹਨ।

*ਅਥਵਾ*:- ਸਭ ਕੁਝ ਬ੍ਰਹਮ ਰੂਪਤਾ ਕਰਕੇ ਸੁੱਝਦੇ ਹਨ।

**ਨਾਨਕ ਤਾ ਕਉ ਮਿਲੈ ਵਡਾਈ ਆਪੁ ਪਛਾਣੈ ਸਰਬ ਜੀਆ॥ ੨੪॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਜੋ ਸਾਰਿਆਂ ਜੀਵਾਂ ਨੂੰ ਆਪਣੇ ਵਰਗਾ ਪਛਾਣਦਾ ਹੈ।

*ਅਥਵਾ*:- ਜੋ ਸਾਰਿਆਂ ਜੀਵਾਂ ਵਿਚ ਅਪੁਣੇ ਆਪ ਨੂੰ ਪਛਾਣਦਾ ਹੈ, ਤਿਸ ਨੂੰ ਵਡਿਆਈ ਮਿਲਦੀ ਹੈ॥ ੨੪॥

## ਪਹਿਲਾ ਅਰਥ-

*ਪ੍ਰਸ਼ਨ-* ਸੰਸਾਰ ਕਿੱਥੋਂ ਉਤਪੰਨ ਹੋਇਆ?

*ਗੁਰ ਉੱਤਰ-* **ਸਾਚੌ ਉਪਜੈ**

ਸੱਚੇ ਤੋਂ ਹੀ ਜਗਤ ਪੈਦਾ ਹੋਇਆ ਹੈ।

*ਪ੍ਰਸ਼ਨ-*ਸਮਾਂਵਦਾ ਕਿਸ ਵਿਚ ਹੈ?

*ਗੁਰ ਉੱਤਰ-* **ਸਾਚਿ ਸਮਾਵੈ**

ਅੰਤ ਨੂੰ ਸੱਚੇ ਪ੍ਰਭੂ ਵਿਚ ਹੀ ਸਮਾਅ ਜਾਂਦਾ ਹੈ।

*ਪ੍ਰਸ਼ਨ-* ਇੱਕ ਦਾ ਸਰੂਪ ਕੌਣ ਹੋਇ ਹਨ?

*ਗੁਰ ਉੱਤਰ-* **ਸਾਚੇ ਸੂਚੇ ਏਕ ਮਇਆ ॥**

ਜੋ ਸੱਚ ਨਾਮ ਨੂੰ ਜਪ ਕੇ ਸੂਚੇ=ਪਵਿੱਤ੍ਰ ਹੋਇ ਹਨ, ਉਹ ਇੱਕ ਦਾ ਮਇਆ=ਸਰੂਪ ਹੋਇ ਹਨ।

## ਦੂਜਾ ਅਰਥ-

***ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ ॥***

ਜਿਨ੍ਹਾਂ ਉੱਤੇ ਇੱਕ ਪ੍ਰਭੂ ਦੀ ਮਇਆ=ਕਿਰਪਾ ਦ੍ਰਿਸ਼ਟੀ ਹੋਈ ਹੈ, ਉਹ ਇੰਝ ਨਿਸਚੇ ਕਰਦੇ ਹਨ ਕਿ ਸੱਚ ਨਾਮ ਕਰਕੇ ਸ਼ੁਭ ਗੁਣ ਉਪਜਦੇ ਹਨ, ਸੱਚ ਨਾਮ ਕਰਕੇ ਹੀ ਕਾਮ ਆਦਿਕ ਸਮਾਵੈ=ਲੈ ਹੁੰਦੇ ਹਨ, ਸੱਚ ਨਾਮ ਕਰਕੇ ਹੀ ਅੰਤਹ ਕਰਨ ਸੂਚੇ=ਪਵਿੱਤ੍ਰ ਹੁੰਦਾ ਹੈ।

**ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾ ਗਉਣੁ ਭਇਆ ॥**

ਝੂਠੇ ਪੁਰਸ਼ ਝੂਠ ਕਰਕੇ ਹੀ ਆਉਂਦੇ ਜਾਂਦੇ ਹਨ, ਇੱਕ ਜਗ੍ਹਾ 'ਤੇ ਠਹਿਰਨਾ ਨਹੀਂ ਪਾਂਦੇ, ਦੂਜੈ=ਦ੍ਵੈ ਭਾਵ ਕਰਕੇ ਹੀ ਉਨ੍ਹਾਂ ਦਾ ਆਵਾ ਗਉਣੁ=ਆਉਣਾ ਜਾਣਾ ਹੋਇਆ ਹੈ।

ਪ੍ਰਸ਼ਨ- ਆਉਣਾ ਜਾਣਾ ਕਿਸ ਦਾ ਦੂਰ ਹੁੰਦਾ ਹੈ? ਗੁਰ ਉੱਤਰ-

**ਆਵਾ ਗਉਣੁ ਮਿਟੈ ਗੁਰ ਸਬਦੀ ਆਪੇ ਪਰਖੈ ਬਖਸਿ ਲਇਆ ॥**

ਗੁਰ ਉਪਦੇਸ਼ ਲੈਣ ਵਾਲਿਆਂ ਦਾ ਜੰਮਣਾ ਮਰਨਾ ਮਿਟਦਾ ਹੈ ਕਿਉਂਕਿ ਉਨ੍ਹਾਂ ਗੁਰ ਸ਼ਬਦੀਆਂ ਨੂੰ ਪ੍ਰਭ ਨੇ ਆਪ ਹੀ ਪਰਖ ਕੇ ਬਖਸ਼ ਲਿਆ।

*ਪ੍ਰਸ਼ਨ-* ਅਪਣੇ ਆਪ ਨੂੰ ਕੌਣ ਪਰਖਦਾ ਹੈ?

*ਗੁਰ ਉੱਤਰ-* ਜਿਨ੍ਹਾਂ ਨੂੰ ਪ੍ਰਭੂ ਨੇ ਬਖ਼ਸ਼ ਲਿਆ ਹੈ, ਉਹ ਅਪੁਣੇ ਆਪ ਨੂੰ ਪਰਖਦਾ ਹੈ।

*ਪ੍ਰਸ਼ਨ-* ਇੱਕ ਦ੍ਵੈਤ ਭਾਵ ਰੂਪੀ ਪੀੜਾ ਕਿਸ ਨੂੰ ਵਿਆਪ ਰਹੀ ਹੈ? *ਗੁਰ ਉੱਤਰ-*

[ਪੰਨਾ ੯੪੧]

**ਏਕਾ ਬੇਦਨ ਦੂਜੈ ਬਿਆਪੀ ਨਾਮੁ ਰਸਾਇਣੁ ਵੀਸਰਿਆ ॥**

ਦ੍ਵੈਤ ਭਾਵ ਦੀ ਇੱਕ ਬੇਦਨ=ਪੀੜਾ ਉਨ੍ਹਾਂ ਮਨਮੁਖਾਂ ਨੂੰ ਵਿਆਪ ਰਹੀ ਹੈ, ਜਿਨ੍ਹਾਂ ਨੂੰ ਰਸਾਂ ਦਾ ਘਰ ਪ੍ਰਭੂ ਦਾ ਨਾਮ ਅੰਮ੍ਰਿਤ ਵਿਸਰ ਗਿਆ ਹੈ।

*ਪ੍ਰਸ਼ਨ-* ਗੁਰ ਉਪਦੇਸ਼ ਨੂੰ ਅਤੇ ਭਲੇ, ਬੁਰੇ ਕਰਮਾਂ ਨੂੰ ਕੌਣ ਬੁੱਝਦਾ ਹੈ? *ਗੁਰ ਉੱਤਰ:-*

**ਸੋ ਬੂਝੈ ਜਿਸੁ ਆਪਿ ਬੁਝਾਏ ਗੁਰ ਕੈ ਸਬਦਿ ਸੁ ਮੁਕਤੁ ਭਇਆ ॥**

ਜਿਸ ਨੂੰ ਪ੍ਰਭੂ ਆਪ ਸਮਝਾਂਦਾ ਹੈ ਗੁਰੂ ਰੂਪ ਹੋ ਕੇ, ਓਹੀ ਮਨੁੱਖ ਗੁਰ ਉਪਦੇਸ਼ ਅਤੇ ਭਲੇ ਬੁਰੇ ਕਰਮਾਂ ਨੂੰ ਸਮਝਦਾ ਹੈ ਅਤੇ ਓਹੀ ਪੁਰਸ਼ ਗੁਰਾਂ ਦੇ ਉਪਦੇਸ਼ ਕਰਕੇ ਮੁਕਤ ਰੂਪ ਹੋਇਆ ਹੈ?

*ਪ੍ਰਸ਼ਨ-* ਪ੍ਰਭੂ ਕਿਸ ਨੂੰ ਤਾਰਦਾ ਹੈ? *ਗੁਰ ਉੱਤਰ-*

**ਨਾਨਕ ਤਾਰੇ ਤਾਰਣਹਾਰਾ ਹਉਮੈ ਦੂਜਾ ਪਰਹਰਿਆ ॥ ੨੫ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਜਿਸ ਨੇ ਹਉਮੈ ਅਤੇ ਦਵੈਤ ਭਾਵ ਨੂੰ ਪਰ ਹਰਿਆ=ਤਿਆਗਿਆ ਹੈ, ਉਸ ਨੂੰ ਤਾਰਣ ਵਾਲਾ ਪ੍ਰਭੂ ਆਪ ਤਾਰਦਾ ਹੈ॥ ੨੫ ॥

*ਪ੍ਰਸ਼ਨ-* ਜਮਾਂ ਦੀ ਕਾਨ ਕਨੋਡ ਨੂੰ ਕੌਣ ਸਹਾਰਦੇ ਹਨ? *ਗੁਰ ਉੱਤਰ-*

**ਮਨਮੁਖਿ ਭੂਲੈ ਜਮ ਕੀ ਕਾਣਿ ॥**

ਪਰਮੇਸ਼ਰ ਤੋਂ ਭੁੱਲੇ ਹੋਏ ਮਨਮੁਖ ਪੁਰਸ਼ ਜਮਾਂ ਦੀ ਕਾਨ ਕਨੋਡ ਨੂੰ ਸਹਾਰਦੇ ਹਨ।

**ਪਰ ਘਰੁ ਜੋਹੈ ਹਾਣੇ ਹਾਣਿ ॥**

ਜੋ ਪਰਾਏ ਘਰਾਂ ਵੱਲ ਦੇਖਦਾ ਹੈ, ਭਾਵ ਦੂਜੇ ਦੇ ਧਨ ਚੁਰਾਨ ਦੀ ਇੱਛਾ ਕਰਦਾ ਹੈ, ਉਸ ਨੂੰ ਹਾਣੇ ਹਾਣਿ=ਘਾਟਾ ਹੀ ਘਾਟਾ ਹੈ।

*ਅਥਵਾ:-* ਪਰ ਘਰੁ=ਪਰਾਈ ਇਸਤ੍ਰੀਆਂ ਵੱਲ ਜੋ ਖੋਟੀ ਦ੍ਰਿਸ਼ਟੀ ਨਾਲ ਦੇਖਦਾ ਹੈ, ਹਾਣੀ ਕਰਨ ਵਾਲੇ ਕਾਮ ਆਦਿਕ ਉਸ ਦੀ ਹਾਣੀ ਕਰਦੇ ਹਨ।

*ਅਥਵਾ:-* ਆਪਣਾ ਘਰ ਜੋ ਪਰਮਾਤਮਾ ਹੈ, ਉਸ ਨੂੰ ਛੱਡ ਕੇ ਜੋ ਪੁਰਸ਼ ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪ ਪਰਾਏ ਘਰਾ ਵੱਲ ਵੇਖਦੇ ਹਨ, ਹਾਣੀ ਕਰਨ ਵਾਲੇ ਜਮਦੂਤ ਉਨ੍ਹਾਂ ਦੀ ਹਾਣੀ=ਬੇਇੱਜ਼ਤ ਕਰਦੇ ਹਨ।

**ਮਨਮੁਖਿ ਭਰਮਿ ਭਵੈ ਬੇਬਾਣਿ ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ ॥**

ਮਨਮੁਖ ਪੁਰਸ਼ ਭਰਮ ਕਰਕੇ ਸੰਸਰ ਰੂਪ ਬੇਬਾਣਿ=ਉਜਾੜ ਵਿਚ ਭੌਂਦੇ ਹਨ। ਮਸਾਣਾਂ ਵਿਚ ਬੈਠ ਕੇ ਮੰਤਰ ਸਾਧਨ ਰੂਪ ਵੇਮਾਰਗਿ=ਖੋਟੇ ਰਸਤਿਆਂ ਵਿਚ ਲਗ ਕੇ ਉਹ ਮੂਸੈ=ਠੱਗੇ ਗਏ ਹਨ।

**ਸਬਦੁ ਨ ਚੀਨੈ ਲਵੈ ਕੁਬਾਣਿ ॥ ਨਾਨਕ ਸਾਚਿ ਰਤੇ ਸੁਖੁ ਜਾਣਿ ॥ ੨੬ ॥**

ਸਬਦੁ=ਬ੍ਰਹਮ ਨੂੰ, ਵਾ ਗੁਰ ਉਪਦੇਸ਼ ਨੂੰ ਨਹੀਂ ਜਾਨਦੇ ਤੇ ਕੁਬਾਣਿ=ਖੋਟੀ ਬਾਣੀ ਨੂੰ ਲਵੈ=ਉਚਾਰਦੇ ਯਾਨੇ ਬੋਲਦੇ ਹਨ। ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਜੋ ਸੱਚ ਨਾਮ ਵਿਚ ਰੱਤੇ ਹਨ, ਉਹ ਪੁਰਸ਼ ਆਤਮ ਸੁਖ ਨੂੰ ਜਾਣਦੇ ਹਨ॥ ੨੬ ॥

**ਗੁਰਮੁਖਿ ਸਾਚੇ ਕਾ ਭਉ ਪਾਵੈ ॥**

ਗੁਰਮੁਖ ਜਨ ਆਪਣੇ ਅੰਦਰ ਸੱਚੇ ਪ੍ਰਭੂ ਦਾ ਡਰ ਪਾਉਂਦੇ ਹਨ *ਵਾ:-* ਸਿੱਖਾਂ ਦੇ ਅੰਦਰ ਸੱਚੇ ਪ੍ਰਭੂ ਦਾ

ਡਰ ਪਾਉਂਦੇ ਹਨ।

## ਗੁਰਮੁਖਿ ਬਾਣੀ ਅਘੜੁ ਘੜਾਵੈ॥

ਗੁਰਮੁਖ ਜਨ ਅਘੜੁ ਬਾਣੀ=ਖੋਟੀ ਬਾਣੀ ਨੂੰ ਘੜਦੇ ਹਨ, ਭਾਵ ਮਿੱਠੀ ਬਾਣੀ ਬੋਲਦੇ ਹਨ, *ਅਥਵਾ:*- ਗੁਰਮੁਖ ਜਨ ਮੁਖੀ ਗੁਰਾਂ ਦੀ ਬਾਣੀ ਦੁਆਰੇ ਅਘੜ ਜੋ ਮਨ ਹੈ ਉਸ ਨੂੰ ਘੜਾਉਂਦੇ ਹਨ।

## ਗੁਰਮੁਖਿ ਨਿਰਮਲ ਹਰਿ ਗੁਣ ਗਾਵੈ॥ ਗੁਰਮੁਖਿ ਪਵਿਤ੍ਰੁ ਪਰਮਪਦੁ ਪਾਵੈ॥

ਗੁਰਮੁਖ ਜਨ ਨਿਰਮਲ ਹਰੀ ਦੇ ਗੁਣ ਗਾਉਂਦੇ ਹਨ। ਇਸ ਲਈ ਗੁਰਮੁਖ ਪਵਿੱਤ੍ਰ ਪਰਮ ਪਦੁ=ਆਤਮ ਪਦ ਨੂੰ ਪਾਉਂਦੇ ਹਨ।

## ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥
## ਨਾਨਕ ਗੁਰਮੁਖਿ ਸਾਚਿ ਸਮਾਵੈ॥੨੭॥

ਗੁਰਮੁਖ ਜਨ ਰੋਮ ਰੋਮ ਵਿਚ ਵਿਆਪਕ ਜਾਣ ਕੇ, *ਵਾ:*- ਰੋਮ ਰੋਮ ਕਰਕੇ ਹਰੀ ਨੂੰ ਧਿਆਉਂਦੇ ਹਨ। ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਏਸੇ ਕਰਕੇ ਗੁਰਮੁਖ ਜਨ ਸੱਚ ਸਰੂਪ ਵਿਚ ਸਮਾਉਂਦੇ ਹਨ॥ ੨੭॥

## ਗੁਰਮੁਖਿ ਪਰਚੈ ਬੇਦ ਬੀਚਾਰੀ॥ ਗੁਰਮੁਖਿ ਪਰਚੈ ਤਰੀਐ ਤਾਰੀ॥

ਗੁਰਮੁਖ ਜਨ ਮੁਖੀ ਗੁਰਾਂ ਦੇ ਪਰਚੈ=ਉਪਦੇਸ਼ ਦੁਆਰਾ ਵੇਦਾਂ ਦਾ ਵਿਚਾਰ ਕਰਦੇ ਹਨ, *ਵਾ:*- ਗੁਰਮੁਖ ਵੇਦਾਂ ਦੇ ਵਿਚਾਰਨ ਵਿਚ ਪਰਚੇ ਰਹਿੰਦੇ ਹਨ। ਗੁਰਮੁਖ ਜਨ ਮੁਖੀ ਗੁਰਾਂ ਦੇ ਪਰਚੈ=ਉਪਦੇਸ਼ ਦੁਆਰਾ ਆਪ ਤਰਦੇ ਹਨ ਹੋਰਨਾਂ ਨੂੰ ਤਾਰਦੇ ਹਨ।

*ਅਥਵਾ:*-ਗੁਰਮੁਖ ਜਨ ਪਰਚੈ=ਪ੍ਰੇਮ ਰੂਪੀ ਤਾਰੀ=ਨੌਕਾ ਲੈ ਕੇ ਤਰਦੇ ਹਨ।

## ਗੁਰਮੁਖਿ ਪਰਚੈ ਸੁ ਸਬਦਿ ਗਿਆਨੀ॥

ਗੁਰਮੁਖ ਜਨ ਮੁਖੀ ਗੁਰਾਂ ਦੇ ਪਰਚੈ=ਉਪਦੇਸ਼ ਦੁਆਰਾ 'ਸੁਸਬਦਿ' ਉਸ ਬ੍ਰਹਮ ਦੇ ਗਿਆਨੀ ਹੋਇ ਹਨ।

*ਅਥਵਾ:*- ਗੁਰਮੁਖ ਜਨ ਉਸ ਬ੍ਰਹਮ ਦੇ ਗਿਆਨੀ=ਜਾਨਣ ਵਿਚ ਪਰਚੇ ਰਹਿੰਦੇ ਹਨ।

## ਗੁਰਮੁਖਿ ਪਰਚੈ ਅੰਤਰਿ ਬਿਧਿ ਜਾਨੀ॥

ਗੁਰਮੁਖ ਜਨਾਂ ਨੇ ਮੁਖੀ ਗੁਰਾਂ ਦੇ ਪਰਚੈ=ਉਪਦੇਸ਼ ਦੁਆਰਾ ਅੰਤਰਿ=ਅੰਤਹ ਕਰਣ ਵਿਚ ਜੋ ਪ੍ਰਭੂ ਸਾਖੀ ਚੇਤਨ ਹੈ, ਉਸ ਦੀ ਪ੍ਰਾਪਤੀ ਦੀ ਵਿਧੀ ਜਾਣੀ ਹੈ।

*ਅਥਵਾ:*- ਗੁਰਮੁਖਾਂ ਨੇ ਮੁਖੀ ਗੁਰਾਂ ਦੇ ਪਰਚੈ=ਉਪਦੇਸ਼ ਦੁਆਰਾ ਅੰਤਰਿ=ਅੰਤਰੇ ਭੇਦ ਦੇ ਨਿਵਿਰਤੀ ਦੀ ਵਿਧੀ ਜਾਣੀ ਹੈ।

## ਗੁਰਮੁਖਿ ਪਾਈਐ ਅਲਖ ਅਪਾਰੁ॥

ਗੁਰਮੁਖ ਜਨ ਗੁਰਾਂ ਦੁਆਰੇ ਅਲਖ ਅਪਾਰ ਪ੍ਰਭੂ ਨੂੰ ਪਾਂਵਦੇ ਹਨ।

## ਨਾਨਕ ਗੁਰਮੁਖਿ ਮੁਕਤਿ ਦੁਆਰੁ॥੨੮॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਗੁਰਮੁਖਾਂ ਨੂੰ ਮੁਕਤੀ ਦਾ ਦਰਵਾਜ਼ਾ ਗਿਆਨ ਪ੍ਰਾਪਤ ਹੋਇਆ

ਹੈ॥ ੨੮॥

## ਗੁਰਮੁਖਿ ਅਕਥੁ ਕਥੈ ਬੀਚਾਰਿ॥ ਗੁਰਮੁਖਿ ਨਿਬਹੈ ਸ ਪਰਵਾਰਿ॥

ਗੁਰਮੁਖ ਜਨ ! ਅਕਥ ਪ੍ਰਭੂ ਦੇ ਵਿਚਾਰ ਨੂੰ ਕਥਨ ਕਰਦੇ ਹਨ। ਗੁਰਮੁਖ ਜਨ ! ਪ੍ਰਤੱਖ ਪਰਵਾਰ ਦੇ ਸੰਯੁਕਤ ਤੇ ਇੰਦ੍ਰੀਆਂ ਰੂਪ ਪਰਵਾਰ ਦੇ ਸ=ਸਹਿਤ ਅਪਣਾ ਸਾਰਾ ਸਮਾਂ ਪਰਮੇਸ਼ਰ ਦੀ ਤਰਫ ਨਿਭਾਉਂਦੇ ਹਨ।

## ਗੁਰਮੁਖਿ ਜਪੀਐ ਅੰਤਰਿ ਪਿਆਰਿ॥ ਗੁਰਮੁਖਿ ਪਾਈਐ ਸਬਦ ਅਚਾਰਿ॥

ਗੁਰਮੁਖ ਜਨ ! ਅੰਤਰਿ ਪਿਆਰਿ=ਅੰਦਰੂਨੀ ਪਿਆਰ ਨਾਲ ਪ੍ਰਭੂ ਨੂੰ ਜਪਦੇ ਹਨ।

*ਅਥਵਾ*- ਗੁਰਮੁਖ ਜਨ ਪਿਆਰ ਨਾਲ ਹਿਰਦੇ ਅੰਦਰ ਪਰਮਾਤਮਾ ਨੂੰ ਜਪਦੇ ਹਨ।

ਗੁਰਮੁਖ ਜਨ ! ਸਬਦ=ਬ੍ਰਹਮ ਦੀ ਪ੍ਰਾਪਤੀ ਦੇ ਅਚਾਰਿ=ਕਰਤੱਬ ਨੂੰ ਪਾਉਂਦੇ ਹਨ।

## ਸਬਦਿ ਭੇਦਿ ਜਾਣੈ ਜਾਣਾਈ॥ ਨਾਨਕ ਹਉਮੈ ਜਾਲਿ ਸਮਾਈ॥ ੨੯॥

ਗੁਰਮੁਖ ਜਨ ! ਸਬਦਿ=ਬ੍ਰਹਮ ਦੇ ਭੇਦ ਨੂੰ ਆਪ ਜਾਣਦੇ ਹਨ ਅਤੇ ਹੋਰਨਾਂ ਨੂੰ ਜਣਾਉਂਦੇ ਹਨ। ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਹਉਮੈ ਦੇ ਜਾਲਨ ਵਿਚ ਗੁਰਮੁਖਾਂ ਦੀ ਬੁੱਧੀ ਸਮਾਈ ਹੋਈ ਹੈ। *ਅਥਵਾ*:- ਜਿਸ ਵੇਲੇ ਹਿਰਦੇ ਅੰਦਰ 'ਸਮਆਈ'=ਸਮਤਾ ਆਈ, ਤਿਸ ਵੇਲੇ ਹਉਮੈ ਨੂੰ ਜਾਲਿ=ਸਾੜ ਦਿੱਤਾ॥ ੨੯॥

## ਗੁਰਮੁਖਿ ਧਰਤੀ ਸਾਚੈ ਸਾਜੀ॥ ਤਿਸ ਮਹਿ ਓਪਤਿ ਖਪਤਿ ਸੁ ਬਾਜੀ॥

***ਪਹਿਲਾ ਅਰਥ***- ਗੁਰਮੁਖਾਂ ਨੇ ਇਹ ਨਿਸਚੇ ਕੀਤਾ ਹੈ ਕਿ ਇਹ ਸਾਰੀ ਧਰਤੀ 'ਗੁਰਮੁਖਿ' ਚੇਤਨ ਅਧਿਸ਼ਠਾਨ ਰੂਪ ਸੱਚੇ ਪ੍ਰਭੂ ਨੇ ਆਪ ਹੀ ਸਾਜੀ ਹੈ।

ਤਿਸ ਧਰਤੀ ਵਿਚ ਹੀ ਸੰਸਾਰ ਬਾਜੀ ਦੀ ਉਤਪਤੀ ਅਤੇ ਖਪਤਿ=ਲੈਤਾ ਹੋ ਰਹੀ ਹੈ।

***ਦੂਜਾ ਅਰਥ***- **ਗੁਰਮੁਖਿ ਧਰਤੀ ਸਾਚੈ ਸਾਜੀ॥**

ਗੁਰਮੁਖਾਂ ਦੀ ਬੁੱਧੀ ਰੂਪ ਧਰਤੀ ਸੱਚੇ ਪ੍ਰਭੂ ਨੇ ਆਪ ਹੀ ਬਣਾਈ ਹੈ।

**ਤਿਸ ਮਹਿ ਓਪਤਿ ਖਪਤਿ ਸੁ ਬਾਜੀ॥** ਤਿਸ ਬੁੱਧੀ ਰੂਪ ਧਰਤੀ ਵਿਚ ਸ਼ੁਭ ਗੁਣਾਂ ਦੀ ਉਤਪਤੀ ਹੋ ਰਹੀ ਹੈ ਅਤੇ ਅਸ਼ੁਭ ਗੁਣਾਂ ਦੀ ਭਾਵ ਕਾਮ ਆਦਿਕਾਂ ਦੀ ਖਪਤਿ=ਪਰਲੋ ਹੋ ਰਹੀ ਹੈ ਤੇ ਸੰਸਾਰ ਨੂੰ ਬਾਜੀਗਰ ਦੀ ਬਾਜੀ ਵਾਂਙੂ ਮਿੱਥਿਆ ਨਿਸਚੇ ਕੀਤਾ ਹੈ।

## ਗੁਰ ਕੈ ਸਬਦਿ ਰਪੈ ਰੰਗੁ ਲਾਇ॥

ਗੁਰਮੁਖ ਜਨ ! ਰੰਗੁ ਲਾਇ=ਪ੍ਰੇਮ ਲਗਾ ਕੇ ਗੁਰਾਂ ਦੇ ਉਪਦੇਸ਼ ਵਿਚ ਰਪਦਾ ਹੈ।

*ਅਥਵਾ*:- ਗੁਰਾਂ ਦੇ ਉਪਦੇਸ਼ ਵਿਚ ਰਪ ਜਾਣ ਦਾ ਪ੍ਰੇਮ ਹੋਰਨਾਂ ਨੂੰ ਲਾਉਂਦੇ ਹਨ।

## ਸਾਚਿ ਰਤਉ ਪਤਿ ਸਿਉ ਘਰਿ ਜਾਇ॥

ਜੋ ਸੱਚ ਨਾਮ ਵਿਚ ਰੱਤਾ ਹੈ, ਉਹ ਪਤ ਆਬਰੋ ਨਾਲ ਸਰੂਪ ਘਰ ਵਿਚ ਜਾਂਦਾ ਹੈ।

## ਸਾਚ ਸਬਦ ਬਿਨੁ ਪਤਿ ਨਹੀ ਪਾਵੈ॥

ਗੁਰਾਂ ਦੇ ਸੱਚੇ ਉਪਦੇਸ਼ ਲਏ ਤੋਂ ਬਿਨਾਂ, ਇਹ ਜੀਵਾ ਪਤੀ ਦੀ ਪਰਾਪਤੀ ਨੂੰ ਨਹੀਂ ਪਾਂਦਾ। *ਅਥਵਾ*:-

ਪਤ ਆਬਰੋ ਨੂੰ ਨਹੀਂ ਪਾਂਦਾ।

## ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥ ੩੦ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਨਾਮ ਸਿਮਰਨ ਤੋਂ ਬਿਨਾਂ ਇਹ ਜੀਵ ਸੱਚ ਸਰੂਪ ਵਿਚ ਕਿਸ ਤਰ੍ਹਾਂ ਸਮਾਵੇਗਾ, ਭਾਵ ਨਹੀਂ ਸਮਾਵੇਗਾ ॥ ੩੦ ॥

## ਗੁਰਮੁਖਿ ਅਸਟ ਸਿਧੀ ਸਭਿ ਬੁਧੀ ॥

ਗੁਰਮੁਖਾਂ ਪਾਸ ਅਣਿਮਾ ਮਹਿਮਾ ਆਦਿਕ ਕੱਠ ਸਿੱਧੀਆਂ ਅਤੇ ਸਾਰੀਆਂ ਬੁੱਧੀਆਂ ਹਨ।

## ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ॥

ਸੱਚ ਸਰੂਪ ਦੀ ਸੁਧੀ=ਸੋਝੀ ਹੋਣ ਕਰਕੇ ਗੁਰਮੁਖ ਸੰਸਾਰ ਸਮੁੰਦ੍ਰ ਤੋਂ ਤਰੇ ਹਨ।

## ਗੁਰਮੁਖਿ ਸਰ ਅਪਸਰ ਬਿਧਿ ਜਾਣੈ ॥

ਗੁਰਮੁਖ ਜਨ 'ਸਰ ਅਪਸਰ'=ਭਲੇ ਬੁਰੇ ਕਰਮਾਂ ਦੀ ਸਭ ਵਿਧੀ ਜਾਣਦੇ ਹਨ।

## ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥

ਗੁਰਮੁਖ ਜਨ ਪ੍ਰਵਿਰਤੀ ਅਤੇ ਨਿਵਿਰਤੀ ਦੇ ਭੇਦ ਨੂੰ ਪਛਾਣਦੇ ਹਨ।

## ਗੁਰਮੁਖਿ ਤਾਰੇ ਪਾਰਿ ਉਤਾਰੇ ॥

## ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥ ੩੧ ॥

ਗੁਰਮੁਖ ਜਨ ਆਪ ਤਰੇ ਹਨ, ਹੋਰਨਾਂ ਨੂੰ ਭੀ ਪਾਰ ਉਤਾਰਦੇ ਹਨ, *ਅਥਵਾ:-* ਗੁਰਮੁਖ ਜਨ ਤਾਰੇ=ਮਲਾਹ ਰੂਪ ਹੋ ਕੇ ਤਾਰੇ=ਜਹਾਜ਼ ਵਾਂਙੂ ਸੰਸਾਰ ਸਮੁੰਦਰ ਤੋਂ ਪਾਰ ਉਤਾਰਦੇ ਹਨ।

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਗੁਰਮੁਖ ਅਪਣਾ ਸਬਦਿ=ਉਪਦੇਸ਼ ਦੇ ਕੇ ਜੀਵਾਂ ਨੂੰ ਸੰਸਾਰ ਸਾਗਰ ਤੋਂ ਤਾਰਦੇ ਹਨ।

*ਅਥਵਾ:-* ਗੁਰਮੁਖ ਉਪਦੇਸ਼ ਦੇ ਕੇ ਅਵਿੱਦਿਆ ਰੂਪ ਨਿਸ਼=ਰਾਤ ਤੋਂ ਤਾਰੇ=ਬਚਾਅ ਲੈਂਦੇ ਹਨ ॥ ੩੧ ॥

ਹੁਣ ਗੁਰੂ ਸਾਹਿਬ ਜੀ ਨਾਮ ਦੀ ਮਹੱਤਤਾ ਸੁਣਾਂਦੇ ਹਨ-

## ਨਾਮੇ ਰਤੇ ਹਉਮੈ ਜਾਇ ॥ ਨਾਮਿ ਰਤੇ ਸਚਿ ਰਹੇ ਸਮਾਇ ॥

ਜੋ ਨਾਮ ਵਿਚ ਰੱਤੇ ਹਨ, ਉਨ੍ਹਾਂ ਦੀ ਹਉਮੈ ਨਿਵਿਰਤ ਹੋ ਜਾਂਦੀ ਹੈ। ਜੋ ਨਾਮ ਵਿਚ ਰੱਤੇ ਹਨ, ਉਹ ਸੱਚ ਸਰੂਪ ਵਿਚ ਸਮਾਅ ਰਹਿੰਦੇ ਹਨ।

## ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥ ਨਾਮਿ ਰਤੇ ਪਾਵਹਿ ਮੋਖ ਦੁਆਰੁ ॥

ਜੋ ਨਾਮ ਵਿਚ ਰੱਤੇ ਹਨ, ਉਹ ਪ੍ਰਭੂ ਨਾਲ ਜੋਗ=ਜੁੜਨ ਦੀ ਜੁਗਤੀ ਨੂੰ ਵਿਚਾਰਦੇ ਹਨ, *ਅਥਵਾ:-* ਉਹ ਹਠ ਜੋਗ ਅਤੇ ਭਗਤੀ ਜੋਗ ਦੀ ਜੁਗਤੀ ਨੂੰ ਵਿਚਾਰਦੇ ਹਨ।

ਜੋ ਨਾਮ ਵਿਚ ਰੱਤੇ ਹਨ, ਉਹ ਮੁਕਤੀ ਦੇ ਦਰਵਾਜ਼ੇ ਬ੍ਰਹਮ ਗਿਆਨ ਨੂੰ ਪਾਉਂਦੇ ਹਨ, *ਅਥਵਾ:-* ਅਪਣੇ ਦਰਵਾਜ਼ੇ ਉੱਪਰ ਹੀ ਮੁਕਤੀ ਨੂੰ ਪਾ ਲੈਂਦੇ ਹਨ।

## ਨਾਮਿ ਰਤੇ ਤ੍ਰਿਭਵਣ ਸੋਝੀ ਹੋਇ॥
## ਨਾਨਕ ਨਾਮਿ ਰਤੇ ਸਦਾ ਸੁਖੁ ਹੋਇ॥ ੩੨॥

ਜੋ ਨਾਮ ਵਿਚ ਰੱਤੇ ਹਨ, ਉਨ੍ਹਾਂ ਨੂੰ ਤਿੰਨਾਂ ਲੋਕਾਂ ਦੀ ਮਿੱਥਿਆ ਰੂਪ ਕਰਕੇ ਸੋਝੀ ਹੁੰਦੀ ਹੈ, ਵਾ:- ਬ੍ਰਹਮ ਰੂਪਤਾ ਕਰਕੇ ਸੋਝੀ ਹੁੰਦੀ ਹੈ।

*ਅਥਵਾ:-* ਤਿੰਨਾਂ ਲੋਕਾਂ ਦੀ ਸੋਝੀ=ਅੰਤਰਜਾਮਤਾ ਹੁੰਦੀ ਹੈ।

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਜੋ ਨਾਮ ਵਿਚ ਰੱਤੇ ਹਨ, ਉਨ੍ਹਾਂ ਨੂੰ ਸਦਾ ਹੀ ਸੁਖ ਹੁੰਦਾ ਹੈ॥ ੩੨॥

## ਨਾਮਿ ਰਤੇ ਸਿਧ ਗੋਸਟਿ ਹੋਇ॥

ਜੋ ਨਾਮ ਵਿਚ ਰੱਤੇ ਹਨ, ਉਨ੍ਹਾਂ ਦੀ, ਹੇ ਸਿੱਧੋ! ਤੁਹਾਡੇ ਨਾਲ ਗੋਸਟਿ=ਚਰਚਾ ਹੁੰਦੀ ਹੈ,

*ਅਥਵਾ:-* ਉਨ੍ਹਾਂ ਦੀ ਸਿਧ=ਪ੍ਰਸਿੱਧ ਜੋ ਹਰੀ ਹੈ, ਉਸ ਨਾਲ ਗੋਸਟਿ=ਸ਼ੁਭ ਵਿਚਾਰ ਹੁੰਦੀ ਹੈ।

*ਅਥਵਾ:-* ਜੋ ਨਾਮ ਵਿਚ ਰੱਤੇ ਹਨ, ਉਨ੍ਹਾਂ ਦੀ ਗੋਸਟਿ=ਬਾਣੀ ਸਾਰੇ ਸੰਸਾਰ ਵਿਚ ਸਿਧ=ਪ੍ਰਸਿੱਧ ਹੁੰਦੀ ਹੈ।

## ਨਾਮਿ ਰਤੇ ਸਦਾ ਤਪੁ ਹੋਇ॥

ਜੋ ਨਾਮ ਵਿਚ ਰੱਤੇ ਹਨ, ਉਨਾਂ ਦਾ ਸਦਾ ਹੀ ਤਪ ਹੁੰਦਾ ਹੈ।

## ਨਾਮਿ ਰਤੇ ਸਚੁ ਕਰਣੀ ਸਾਰੁ॥

ਜੋ ਨਾਮ ਵਿਚ ਰੱਤੇ ਹਨ, ਉਨ੍ਹਾਂ ਦੀ ਕਰਣੀ=ਕਰਤੱਬਤਾ ਸੱਚੀ ਤੇ ਸਾਰੁ=ਸ੍ਰੇਸ਼ਟ ਹੈ।

*ਅਥਵਾ:-* ਜੋ ਨਾਮ ਵਿਚ ਰੱਤੇ ਹਨ, ਉਨ੍ਹਾਂ ਦੀ ਸਾਰੁ=ਸਿਧਾਂਤ ਰੂਪ ਪ੍ਰਭੂ ਦੀ ਪ੍ਰਾਪਤੀ ਕਰਨ ਵਾਲੀ ਸੱਚੀ ਕਰਣੀ ਹੈ।

## ਨਾਮਿ ਰਤੇ ਗੁਣ ਗਿਆਨ ਬੀਚਾਰੁ॥

ਜੋ ਨਾਮ ਵਿਚ ਰੱਤੇ ਹਨ, ਉਨ੍ਹਾਂ ਨੂੰ ਸਤ, ਸੰਤੋਖ ਆਦਿਕ ਸ਼ੁਭ ਗੁਣ ਸ਼ਾਸਤ੍ਰ ਗਿਆਨ ਅਤੇ ਸੱਤ ਅਸੱਤ ਵਸਤੂ ਦਾ ਸ਼ੁਭ ਵਿਚਾਰ ਪ੍ਰਾਪਤ ਹੁੰਦਾ ਹੈ।

*ਅਥਵਾ:-* ਜੋ ਨਾਮ ਵਿਚ ਰੱਤੇ ਹਨ, ਉਹ ਗਿਆਨ ਗੁਣ ਨੂੰ ਵਿਚਾਰਦੇ ਹਨ, ਨਿਆਇਕਾਂ ਦੇ ਮੱਤ ਵਿਚ ਗਿਆਨ ਨੂੰ ਗੁਣ ਮੰਨਿਆ ਹੈ।

*ਅਥਵਾ:-* ਨਾਮ ਵਿਚ ਰਤੇ=ਤਦਾਕਾਰ ਹੋ ਕੇ ਜੋ ਸ਼ੁਭ ਗੁਣਾਂ ਨੂੰ ਵਿਚਾਰਦਾ ਹੈ, ਉਸ ਨੂੰ ਸਰੂਪ ਗਿਆਨ ਪ੍ਰਾਪਤ ਹੁੰਦਾ ਹੈ।

## ਬਿਨੁ ਨਾਵੈ ਬੋਲੈ ਸਭੁ ਵੇਕਾਰੁ॥

ਨਾਮ ਤੋਂ ਬਿਨਾਂ ਜੋ ਬੋਲਣਾ ਹੈ, ਉਹ ਸਭ ਵੇਕਾਰੁ=ਵਿਅਰਥ ਭਾਵ ਨਿਕੰਮਾ ਹੈ, ਵਾ:- ਵਿਸ਼ੇ ਵਿਕਾਰਾਂ ਦੀ ਉਤਪਤੀ ਕਰਨ ਵਾਲਾ ਹੈ।

## ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ॥ ੩੩॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਜੋ ਨਾਮੀ ਦੇ ਨਾਮ ਵਿਚ ਰੱਤੇ ਹੋਇ ਹਨ, ਉਨ੍ਹਾਂ ਨੂੰ ਸਭ ਕੋਈ ਜੈਕਾਰੁ=ਨਮਸ਼ਕਾਰ ਕਰਦਾ ਹੈ॥ ੩੩॥

ਇੱਕ ਸਿੱਧ ਨੇ ਕਿਹਾ, ਅਜੇਹਾ ਨਾਮ ਪ੍ਰਾਪਤ ਕਿੱਥੋਂ ਹੁੰਦਾ ਹੈ? ਉੱਤਰ-

## ਪੂਰੇ ਗੁਰ ਤੇ ਨਾਮੁ ਪਾਇਆ ਜਾਇ॥ ਜੋਗ ਜੁਗਤਿ ਸਚਿ ਰਹੈ ਸਮਾਇ॥

ਇਹ ਪ੍ਰਭੂ ਦਾ ਨਾਮ ਪੂਰਿਆਂ ਗੁਰਾਂ ਪਾਸੋਂ ਪਾਇਆ ਜਾਂਦਾ ਹੈ। ਜਿਸ ਨੇ ਗੁਰਾਂ ਪਾਸੋਂ ਨਾਮ ਪਾਇਆ ਹੈ, ਉਹ ਮਨੁੱਖ ਸੱਚ ਸਰੂਪ ਨਾਲ ਜੋਗ=ਜੁੜਨ ਦੀ ਜੁਗਤੀ ਵਿਚ ਸਮਾਇ ਰਹਿੰਦਾ ਹੈ।

*ਅਥਵਾ:-* ਭਗਤੀ ਜੋਗ ਦੀ ਜੁਗਤ ਕਰਕੇ ਸੱਚ ਵਿਚ ਸਮਾਇਆ ਰਹਿੰਦਾ ਹੈ।

## ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ॥

ਬਾਰ੍ਹਾਂ ਭੇਖਾਂ ਵਿਚ ਜੋਗੀ ਅਤੇ ਛਿਅ ਚਾਰਿ=ਦਸਾਂ ਨਾਮਾਂ ਵਿਚ ਸੰਨਿਆਸੀ ਭਰਮਾਏ, ਅਰਥਾਤ ਭੁਲਾਏ ਹਨ।

*ਯਥਾ:-* ਜੋਗੀ ਕਹਹਿ ਜੋਗੁ ਭਲ ਮੀਠਾ ਅਵਰੁ ਨ ਦੂਜਾ ਭਾਈ॥ *(ਗਉੜੀ ਕਬੀਰ ਜੀ, ਪੰਨਾ ੩੩੪)*

ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਕ੍ਰੋਧੁ ਬਿਗਾਨਾ॥ *(ਮਾਰੂ ਮਹਲਾ ੫, ਪੰਨਾ ੧੦੦੩)*

ਜੋਗੀਆਂ ਦੇ ਬਾਰ੍ਹਾਂ ਭੇਖ ਹਨ:-

੧ ਹੇਤੂ, ੨ ਪਾਵਾ, ੩ ਆਈ, ੪ ਗਮਯ, ੫ ਪਾਗਲ, ੬ ਗੋਪਾਲ, ੭ ਦਾਸ, ੮ ਕੰਥੜੀ, ੯ ਬਨ, ੧੦ ਧਵਜ, ੧੧ ਚੋਲੀ, ੧੨ ਰਾਵਲ।

ਸੰਨਿਆਸੀਆਂ ਦੇ ਦਸ ਨਾਂ ਇਹ ਹਨ-

੧ ਤੀਰਥੀ, ੨ ਆਸ਼੍ਰਮੀ, ੩ ਬਨੀ, ੪ ਅਰੰਨੀ, ੫ ਗਿਰੀ, ੬ ਪਰਬਤੀ, ੭ ਸਾਗਰ, ੮ ਸੁਰਸ੍ਵਤੀ, ੯ ਪੁਰੀ, ੧੦ ਭਾਰਤੀ।

## [ਪੰਨਾ ੯੪੨]

## ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥

ਜੋ ਪੁਰਸ਼ ਗੁਰਾਂ ਦੇ ਉਪਦੇਸ਼ ਕਰਕੇ ਜੀਵਤ ਭਾਵ ਤੋਂ ਮਰਿਆ ਹੈ, ਉਹ ਮੁਕਤੀ ਦੇ ਦਰਵਾਜ਼ੇ ਗਿਆਨ ਨੂੰ ਪਾਂਵਦਾ ਹੈ।

## ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ॥

ਗੁਰਾਂ ਦੇ ਉਪਦੇਸ਼ ਤੋਂ ਬਿਨਾਂ ਸਾਰੇ ਦ੍ਵੈਤ ਭਾਵ ਵਿਚ ਲਗੇ ਹੋਏ ਹਨ, ਤੁਸੀਂ ਅਪੁਣੇ ਹਿਰਦੇ ਵਿਚ ਵਿਚਾਰ ਕੇ ਵੇਖ ਲਿਓ।

## ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰ ਧਾਰਿ॥ ੩੪॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਉਹ ਵੱਡਿਆਂ ਤੋਂ ਵੱਡੇ ਭਾਗਾਂ ਵਾਲੇ ਹਨ।

*ਅਥਵਾ:-* ਉਹ ਵਡਭਾਗੀ ਸਭ ਤੋਂ ਵੱਡੇ ਹਨ, ਜਿਨ੍ਹਾਂ ਨੇ ਸੱਚ ਨਾਮ ਨੂੰ ਹਿਰਦੇ ਵਿਚ ਧਾਰ ਰੱਖਿਆ ਹੈ॥ ੩੪॥

**ਗੁਰਮੁਖਿ ਰਤਨੁ ਲਹੈ ਲਿਵ ਲਾਇ॥ ਗੁਰਮੁਖਿ ਪਰਖੈ ਰਤਨੁ ਸੁਭਾਇ॥**

ਗੁਰਮੁਖ ਜਨ ਰਤਨੁ=ਵੈਰਾਗ ਨੂੰ ਲੈ ਕੇ ਰਤਨ ਰੂਪ ਪਰਮਾਤਮਾ ਵਿਖੇ ਲਿਵ ਲਗਾ ਰਹਿੰਦੇ ਹਨ। ਗੁਰਮੁਖ ਜਨ ਸੁ+ਭਾਇ=ਸ੍ਰੇਸ਼ਟ ਪ੍ਰੇਮ ਨਾਮ ਸ਼ੁਭ ਗੁਣਾਂ ਰੂਪ ਰਤਨਾਂ ਨੂੰ ਪਰਖਦੇ ਹਨ,

*ਅਥਵਾ:-* ਸੁਭਾਵਕ ਹੀ ਰਤਨ ਰੂਪ ਪਰਮਾਤਮਾ ਨੂੰ ਪਰਖਦੇ ਹਨ।

**ਗੁਰਮੁਖਿ ਸਾਖੀ ਕਾਰ ਕਮਾਇ॥ ਗੁਰਮੁਖ ਸਾਚੈ ਮਨੁ ਪਤੀਆਇ॥**

ਗੁਰਮੁਖ ਜਨ ਭਗਤੀ ਰੂਪ ਸੱਚੀ ਕਾਰ ਨੂੰ ਕਮਾਉਂਦੇ ਹਨ। ਗੁਰਮੁਖ ਜਨ ਮਨ ਕਰਕੇ ਸੱਚੇ ਪ੍ਰਭੂ 'ਪਰ ਪਤੀਆਇ=ਭਰੋਸਾ ਕਰਦੇ ਹਨ।

**ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ॥**

ਗੁਰਮੁਖ ਜਨ ਅਲਖ ਸਰੂਪ ਪਰਮਾਤਮਾ ਨੂੰ ਆਪ ਲਖਦੇ ਹਨ ਅਤੇ ਹੋਰਨਾਂ ਨੂੰ ਲਖਾਏ=ਜਣਾਉਂਦੇ ਹਨ, ਇਸ ਕਰਕੇ ਤਿਸ ਪ੍ਰਭੂ ਨੂੰ ਭਾਉਂਦੇ ਹਨ।

**ਨਾਨਕ ਗੁਰਮੁਖਿ ਚੋਟ ਨ ਖਾਵੈ॥ ੩੫॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਗੁਰਮੁਖ ਜਨ ਮੋਹ ਦੀਆਂ ਚੋਟਾਂ,

*ਅਥਵਾ:-* ਜਮਾਂ ਦੀਆਂ ਚੋਟਾਂ ਨੂੰ ਨਹੀਂ ਖਾਂਦੇ॥ ੩੫॥

**ਗੁਰਮੁਖਿ ਨਾਮੁ ਦਾਨੁ ਇਸਨਾਨੁ॥ ਗੁਰਮੁਖਿ ਲਾਗੈ ਸਹਜਿ ਧਿਆਨੁ॥**

ਇਹ ਗੁਰਮੁਖਾਂ ਦੇ ਅਸਲ ਲਖਸ਼ਨ ਹਨ, ਜੋ ਅੰਮ੍ਰਿਤ ਵੇਲੇ ਉੱਠ ਕੇ ਸ਼ਨਾਨ ਕਰਦੇ ਹਨ ਅਤੇ ਯਥਾ ਸ਼ਕਤਿ ਦਾਨ ਦੇਂਦੇ ਹਨ। ਗੁਰਮੁਖਾਂ ਦਾ ਸਹਜੇ ਹੀ ਸਹਜਿ=ਸ਼ਾਂਤੀ ਸਰੂਪ ਪਰਮਾਤਮਾ ਵਿਚ ਧਿਆਨ ਲੱਗਦਾ ਹੈ।

**ਗੁਰਮੁਖਿ ਪਾਵੈ ਦਰਗਹ ਮਾਨੁ॥ ਗੁਰਮੁਖਿ ਭਉ ਭੰਜਨੁ ਪਰਧਾਨੁ॥**

ਗੁਰਮੁਖ ਹੀ ਸੰਸਾਰ ਦਰਗਾਹ, ਵਾ ਪ੍ਰਲੋਕ ਦਰਗਾਹ ਵਿਚ ਮਾਨ ਪਤਿਸ਼ਟਾ ਨੂੰ ਪਾਉਂਦੇ ਹਨ। ਗੁਰਮੁਖ ਹੀ ਜਮਾਂ ਦੇ ਡਰ ਨਾਸ ਕਰਨ ਨੂੰ ਪ੍ਰਧਾਨ ਹਨ।

*ਅਥਵਾ:-* ਗੁਰਮੁਖ ਭਉ ਭੰਜਨ=ਪਰਮਾਤਮਾ ਦੀ ਪ੍ਰਾਪਤੀ ਕਰਨ ਵਿਚ ਮੁਖੀ ਹਨ।

**ਗੁਰਮੁਖਿ ਕਰਣੀ ਕਾਰ ਕਰਾਏ॥**
**ਨਾਨਕ ਗੁਰਮੁਖਿ ਮੇਲਿ ਮਿਲਾਏ॥ ੩੬॥**

ਗੁਰਮੁਖ ਹੀ ਸ੍ਰੇਸ਼ਟ ਕਰਨੀ ਦੀ ਕਾਰ ਨੂੰ ਆਪ ਕਰਦੇ ਹਨ, ਹੋਰਨਾਂ ਪਾਸੋਂ ਕਰਾਉਂਦੇ ਹਨ। ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਗੁਰਮੁਖ ਅਪੁਣਿਆਂ ਸਿੱਖਾਂ ਨੂੰ ਪ੍ਰਭੂ ਦੇ ਮੇਲ ਵਿਚ ਮਿਲਾਉਂਦੇ ਹਨ।

**ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ॥**

ਗੁਰਮੁਖ ਛੇ ਸ਼ਾਸਤ੍ਰ, ਸਤਾਈ ਸਿਮ੍ਰਤੀਆਂ ਤੇ ਚਾਰ ਵੇਦਾਂ ਦੇ ਸਿਧਾਂਤ ਨੂੰ ਜਾਣਦੇ ਹਨ, ਵਾ:- ਜੋ ਸੱਤ ਰੂਪ ਪਰਮਾਤਮਾ ਹੈ ਸਿਮ੍ਰਿਤਿ=ਸਿਮਰਨੇ ਜੋਗ ਗੁਰਮੁਖ ਉਸ ਨੂੰ ਬੇਦ=ਜਾਣਦੇ ਹਨ।

## ਗੁਰਮੁਖਿ ਪਾਵੈ ਘਟ ਘਟਿ ਭੇਦ॥

ਗੁਰਮੁਖ ਅਪਣੀ ਸਰਬੱਗਤਾ ਨਾਲ ਘਟ ਘਟਿ=ਸਰੀਰ ਸਰੀਰ ਦੇ ਭੇਦ ਨੂੰ ਪਾਂਦੇ ਹਨ।

*ਅਥਵਾ:-* ਘਟ=ਸਰੀਰ ਵਿਚ ਜੋ ਘਟ=ਅੰਤਹ ਕਰਨ ਹੈ, ਉਸ ਦੇ ਭੇਦ ਨੂੰ ਭਾਵ ਦਿਲ ਦੀਆਂ ਗੁਪਤ ਗੱਲਾਂ ਨੂੰ ਗੁਰਮੁਖ ਜਾਣਦੇ ਹਨ।

*ਅਥਵਾ:-* ਘਟ ਵਿਖੇ ਅਘਟ=ਇੱਕ ਰਸ ਜੋ ਪਰਮਾਤਮਾ ਹੈ, ਉਸ ਦੀ ਪ੍ਰਾਪਤੀ ਦੇ ਭੇਦ ਨੂੰ ਗੁਰਮੁਖ ਹੀ ਪਾਂਵਦੇ ਹਨ।

## ਗੁਰਮੁਖਿ ਵੈਰ ਵਿਰੋਧ ਗਵਾਵੈ॥ ਗੁਰਮੁਖਿ ਸਗਲੀ ਗਣਤ ਮਿਟਾਵੈ॥

ਗੁਰਮੁਖ ਵੈਰ ਵਿਰੋਧ ਨੂੰ ਗਵਾਉਂਦੇ ਹਨ, ਵੈਰ ਅਨਾਦੀ ਕਾਲ ਦਾ ਹੁੰਦਾ ਹੈ, ਜਿਵੇਂ ਬਿੱਲੀ ਚੂਹੇ ਦਾ ਆਪਸ ਵਿਚ ਵੈਰ ਹੈ। ਵਿਰੋਧ ਉਹ ਹੁੰਦਾ ਹੈ ਜੋ ਬੈਠਿਆਂ ਬੈਠਿਆਂ ਉਪਰੋਂ ਪੈ ਜਾਣਾ। ਗੁਰਮੁਖ ਜਨ ਸਾਰੀਆਂ ਗਿਣਤੀਆਂ ਭਾਵ ਚਿੰਤਾਂ ਨੂੰ ਮਿਟਾਂਦੇ ਹਨ।

## ਗੁਰਮੁਖਿ ਰਾਮ ਨਾਮ ਰੰਗਿ ਰਾਤਾ॥
## ਨਾਨਕ ਗੁਰਮੁਖਿ ਖਸਮੁ ਪਛਾਤਾ॥ ੩੭॥

ਗੁਰਮੁਖ ਜਨ ਰਾਮ ਨਾਮ ਦੇ ਰੰਗ=ਪ੍ਰੇਮ ਵਿਚ ਰੱਤੇ ਹੋਏ ਹਨ। ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਗੁਰਮੁਖਾਂ ਨੇ ਅਪਣੇ ਮਾਲਕ ਪ੍ਰਭੂ ਨੂੰ ਪਛਾਣਿਆ ਹੈ।

## ਬਿਨੁ ਗੁਰ ਭਰਮੈ ਆਵੈ ਜਾਇ॥

ਗੁਰੂ ਨੂੰ ਮਿਲੇ ਤੋਂ ਬਿਨਾਂ ਇਹ ਜੀਵ ਭਰਮ ਕਰਕੇ ਆਉਂਦਾ ਜਾਂਦਾ, ਭਾਵ ਜੰਮਦਾ ਤੇ ਮਰਦਾ ਹੈ।

## ਬਿਨੁ ਗੁਰ ਘਾਲ ਨ ਪਵਈ ਥਾਇ॥

ਗੁਰੂ ਨੂੰ ਮਿਲੇ ਤੋਂ ਬਿਨਾਂ ਇਸ ਜੀਵ ਦੀ ਘਾਲ ਕਮਾਈ ਕੀਤੀ ਹੋਈ ਥਾਂ, ਭਾਵ ਕਬੂਲ ਨਹੀਂ ਪੈਂਦੀ।

## ਬਿਨੁ ਗੁਰ ਮਨੂਆ ਅਤਿ ਡੋਲਾਇ॥

ਗੁਰੂ ਨੂੰ ਮਿਲੇ ਤੋਂ ਬਿਨਾਂ ਮਨੂਆ=ਮਨ, ਅਤਿ=ਬਹੁਤ ਡੋਲਦਾ ਹੈ।

## ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ॥

ਗੁਰੂ ਨੂੰ ਮਿਲੇ ਤੋਂ ਬਿਨਾਂ ਜੀਵ ਵਿਸ਼ਿਆਂ ਨੂੰ ਖਾਂਦਿਆਂ ਖਾਂਦਿਆਂ ਤ੍ਰਿਪਤਿ ਨਹੀ=ਰੱਜਦਾ ਨਹੀਂ ਹੈ।

## ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ॥

ਗੁਰੂ ਨੂੰ ਮਿਲੇ ਤੋਂ ਬਿਨਾਂ ਕਾਲ ਰੂਪ ਬਿਸੀਅਰੁ=ਸੱਪ ਲੜਦਾ ਹੈ ਤੇ ਮਰਿ=ਮੌਤ ਦੇ ਰਸਤੇ ਪੈਂਦਾ ਹੈ, ਭਾਵ ਚੁਰਾਸੀ ਦੇ ਗੇੜ ਵਿਚ ਪੈ ਕੇ ਦੁੱਖਾਂ ਨੂੰ ਭੋਗਦਾ ਹੈ, ਵਾ:-ਮਰ ਕੇ ਜਮਾਂ ਦੇ ਵਾਟ=ਰਸਤੇ ਜਾਂਦਾ ਹੈ।

*ਯਥਾ:-* ਜਿਥੈ ਅਵਘਟ ਗਲੀਆ ਭੀੜੀਆ.... ॥ *(ਮਾਰੂ ਮ: ੪, ਪੰਨਾ ੯੯੬)*

*ਅਥਵਾ:*- ਗੁਰੂ ਨੂੰ ਮਿਲੇ ਤੋਂ ਬਿਨਾਂ ਹੰਕਾਰ ਰੂਪੀ ਸੱਪ ਡੰਗਦਾ ਹੈ ਤੇ ਮਰ ਕੇ ਸੰਸਾਰ ਰਸਤੇ ਵਿਚ ਪੈਂਦਾ ਹੈ।

*ਅਥਵਾ:*- ਗੁਰਾਂ ਦੇ ਹੁਕਮ ਮੰਨੇ ਤੋਂ ਬਿਨਾਂ ਪ੍ਰਤੱਖ ਸੱਪ ਡੰਗਦਾ ਹੈ ਤੇ ਜਾਂਦਿਆਂ ਜਾਂਦਿਆਂ ਵਾਟ=ਰਾਹ ਵਿਚ ਹੀ ਮਰ ਜਾਂਦਾ ਹੈ।

(ਸਾਖੀ:- ਦੁਨੀ ਚੰਦ ਦੀ ਲਗਾ ਲੈਣੀ-)

## ਨਾਨਕ ਗੁਰ ਬਿਨੁ ਘਾਟੇ ਘਾਟ ॥ ੩੮ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਗੁਰੂ ਤੋਂ ਬਿਨਾਂ ਜੀਵ ਨੂੰ ਘਾਟਾ ਹੀ ਘਾਟਾ ਹੈ,

*ਅਥਵਾ:*- ਘਾਟ=ਅੰਤਹ ਕਰਨ ਵਿਚ ਸ਼ੁਭ ਗੁਣਾਂ ਦਾ ਘਾਟਾ ਹੈ॥ ੩੮ ॥

## ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ ॥ ਅਵਗਣ ਮੇਟੈ ਗੁਣਿ ਨਿਸਤਾਰੈ ॥

ਜਿਸ ਨੂੰ ਗੁਰੂ ਮਿਲਦੇ ਹਨ, ਤਿਸ ਨੂੰ ਸੰਸਾਰ ਸਾਗਰ ਤੋਂ ਪਾਰ ਉਤਾਰਦੇ ਹਨ।

*ਪ੍ਰਸ਼ਨ:*- ਗੁਰੂ ਜੀ ਕਿਵੇਂ ਪਾਰ ਉਤਾਰਦੇ ਹਨ? ਉੱਤਰ-

ਸ਼ੁਭ ਗੁਣਾਂ ਦੀ ਪ੍ਰਾਪਤੀ ਕਰਕੇ ਔਗੁਣਾਂ ਨੂੰ ਮੇਟ ਕੇ ਤਾਰਦੇ ਹਨ।

## ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ ॥
## ਗੁਰਮੁਖਿ ਕਦੇ ਨ ਆਵੈ ਹਾਰਿ ॥

ਗੁਰ ਉਪਦੇਸ਼ ਦੇ ਵਿਚਾਰਨ ਕਰਕੇ ਮੁਕਤੀ ਦਾ ਵੱਡਾ ਸੁਖ ਪ੍ਰਾਪਤ ਹੁੰਦਾ ਹੈ।

*ਅਥਵਾ:*- ਮਹਾ ਮੁਕਤਿ=ਵੱਡੀ ਮੁਕਤੀ ਯਾਨੇ ਕੈਵਲ ਮੁਕਤੀ ਦਾ ਸੁਖ ਹੁੰਦਾ ਹੈ।

ਗੁਰਮੁਖਾਂ ਨੂੰ ਪ੍ਰਤੱਖ, *ਵਾ:*- ਕਾਮ ਆਦਿਕਾਂ ਵੱਲੋਂ ਕਦੇ ਹਾਰ ਨਹੀਂ ਆਉਂਦੀ।

## ਤਨੁ ਹਟੜੀ ਇਹੁ ਮਨੁ ਵਣਜਾਰਾ ॥ ਨਾਨਕ ਸਹਜੇ ਸਚੁ ਵਾਪਾਰਾ ॥ ੩੯ ॥

ਮਨੁੱਖਾ ਸਰੀਰ ਨੂੰ ਹੱਟੀ ਅਤੇ ਇਸ ਮਨ ਨੂੰ ਵਣਜਾਰਾ ਕਰਕੇ ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਗੁਰਮੁਖ ਜਨ ਸਹਜੇ ਸੱਚ ਨਾਮ ਦਾ ਵਾਪਾਰ ਕਰਦੇ ਹਨ॥ ੩੯ ॥

## ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥ ਲੰਕਾ ਲੂਟੀ ਦੈਤ ਸੰਤਾਪੈ ॥

**ਪਹਿਲਾ ਅਰਥ:**- ਵਸ਼ਿਸ਼ਟ ਗੁਰਾਂ ਦੁਆਰੇ ਬਿਧਾਤੈ=ਫਲਬਰ ਦਾਤੇ ਸ੍ਰੀ ਰਾਮ ਚੰਦ੍ਰ ਜੀ ਨੇ ਪ੍ਰਤੱਖ ਸਮੁੰਦਰ ਉੱਪਰ ਸੇਤੁ=ਪੁਲ ਬੰਨ੍ਹਿਆ ਹੈ। ਜਿਸ ਲੰਕਾ ਵਿਖੇ ਰਾਵਣ ਦੀ ਪਾਤਸ਼ਾਹੀ ਸੀ, ਉਸ ਲੰਕਾ ਨੂੰ ਲੁੱਟਨਾ ਕੀਤਾ ਅਤੇ ਦੈਂਤਾਂ ਨੂੰ ਸੰਤਾਪਨਾ, ਯਾਨੇ ਦੁੱਖ ਦੇਣਾ ਕੀਤਾ।

## ਰਾਮਚੰਦਿ ਮਾਰਿਓ ਅਹਿ ਰਾਵਣੁ ॥

ਅਹਿ=ਹੈਸੀ ਜੋ ਰਾਵਣ ਉਸ ਨੂੰ ਸ੍ਰੀ ਰਾਮ ਚੰਦ ਜੀ ਨੇ ਮਾਰਨਾ ਕੀਤਾ ਹੈ। 'ਅਹਿਰਾਵਣ' ਭੀ ਹੋਇਆ ਹੈ ਜੋ ਕਿ ਰਾਵਣ ਦੀ ਮਾਸੀ ਦਾ ਪੁੱਤਰ ਸੀ।

ਇਕ ਦਿਨ ਸ੍ਰੀ ਰਾਮ ਚੰਦ੍ਰ ਤੇ ਲਛਮਣ ਦੋਹਾਂ ਨੂੰ ਚੁੱਕ ਕੇ ਅਹਿਰਾਵਣ ਪਤਾਲ ਵਿਚ ਲੈ ਗਿਆ ਸੀ

ਬਲੀਦਾਨ ਦੇਣ ਵਾਸਤੇ, ਉਸ ਸਮੇਂ ਹਨੂੰਮਾਨ ਨੇ ਪਤਾਲ ਵਿਚ ਜਾ ਕੇ ਅਹਿਰਾਵਣ ਨੂੰ ਮਾਰਨਾ ਕੀਤਾ ਹੈ। ਪਰੰਤੂ ਇਥੇ ਅਹਿਰਾਵਣ ਦਾ ਪ੍ਰਸੰਗ ਨਹੀਂ ਹੈ।

ਸ੍ਰੀ ਰਾਮ ਚੰਦ੍ਰ ਜੀ ਨੇ ਰਾਵਣ ਦਾ ੧੦੧ ਵਾਰ ਸਿਰ ਵੱਢਿਆ ਪਰ ਰਾਵਣ ਤੋ ਭੀ ਨਾ ਮਰਿਆ ਬੜੇ ਹੈਰਾਨ ਹੋਇ ਤਾਂ ਭਭੀਸ਼ਣ ਨੇ ਦੱਸਿਆ ਕਿ ਮਹਾਰਾਜ ਆਪ ਭਾਵੇਂ ਕਿਤਨੀ ਵਾਰ ਇਸ ਦੇ ਸਿਰ ਵੱਢ ਦਿਓ ਇਸ ਨੇ ਨਹੀਂ ਮਰਨਾ ਕਿਉਂਕਿ ਇਸ ਦੀ ਨਾਭੀ ਵਿਚ ਅੰਮ੍ਰਿਤ ਦਾ ਕੁੰਡ ਹੈ, ਨਾਭੀ ਤੋਂ ਮਾਰੋਗੇ ਤਾਂ ਇਹ ਰਾਵਣ ਮਰੇਗਾ।

## ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥

ਗੁਰਮੁਖ ਜੋ ਭਭੀਸ਼ਨ ਹੈ ਉਸ ਦੇ ਭੇਦ ਦੇ ਪਰਚੇ ਦੁਆਰਾ ਸ੍ਰੀ ਰਾਮ ਚੰਦ੍ਰ ਜੀ ਨੇ ਨਾਭੀ ਵਿਚ ਅਗਨ ਬਾਣ ਮਾਰ ਕੇ ਰਾਵਣ ਨੂੰ ਮਾਰਨਾ ਕੀਤਾ ਹੈ।

## ਗੁਰਮੁਖਿ ਸਾਇਰਿ ਪਾਹਣ ਤਾਰੇ

ਵਸ਼ਿਸ਼ਟ ਗੁਰਾਂ ਦੁਆਰੇ ਰਾਮ ਚੰਦ੍ਰ ਜੀ ਨੇ ਸਾਇਰਿ=ਸਮੁੰਦਰ ਤੋਂ ਪਾਹਣ=ਪੱਥਰ ਤਾਰਨਾ ਕੀਤੇ ਹਨ।

ਇਹ ਭੇਦ ਵਸ਼ਿਸ਼ਟ ਜੀ ਨੇ ਦੱਸਿਆ ਸੀ ਕਿ ਇਕ ਪੱਥਰ ਉੱਤੇ 'ਰਕਾਰ' ਦੂਜੇ ਉੱਪਰ 'ਮਕਾਰ' ਲਿਖ ਕੇ ਨਲ ਨੀਲ ਦੇ ਹੱਥੋਂ ਪਵਾਉ ਤਾਂ ਪੱਥਰ ਤਰਨਗੇ ਕਿਉਂਕਿ ਨਲ ਨੀਲ ਨੂੰ ਰਿਖੀਆਂ ਦਾ ਸਰਾਪ ਮਿਲਿਆ ਹੋਇਆ ਸੀ ਕਿ ਤੁਹਾਡੇ ਹੱਥੋਂ ਪੱਥਰ ਡੁੱਬਣਗੇ ਹੀ ਨਹੀਂ।

## ਗੁਰਮੁਖਿ ਕੋਟਿ ਤੇਤੀਸ ਉਧਾਰੇ ॥ ੪੦ ॥

ਵਸ਼ਿਸ਼ਟ ਗੁਰਾਂ ਦੁਆਰੇ ਸ੍ਰੀ ਰਾਮ ਚੰਦ੍ਰ ਜੀ ਨੇ ਤੇਤੀ ਕ੍ਰੋੜ ਦੇਵਤੇ ਰਾਵਣ ਦੇ ਬੰਦੀਖਾਨੇ ਤੋਂ ਉਧਾਰਨਾਂ ਕੀਤੇ ॥ ੪੦ ॥

**ਦੂਜਾ ਅਰਥ:-**

***ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥***

ਗੁਰਮੁਖਾਂ ਨੇ ਸੰਸਾਰ ਸਾਗਰ ਤੋਂ ਪਾਰ ਉਤਾਰਨ ਲਈ ਬਿਧਾਤੈ=ਫਲਬਰ ਦਾਤੇ ਪ੍ਰਭੂ ਦੇ ਨਾਮਾਂ ਰੂਪੀ ਸੇਤੁ=ਪੁਲ ਬੰਨ੍ਹਿਆ ਹੈ।

***ਲੰਕਾ ਲੂਟੀ ਦੈਤ ਸੰਤਾਪੈ ॥***

ਦੇਹ ਅਧਿਆਸ ਰੂਪ ਲੰਕਾ ਨੂੰ ਲੂਟੀ=ਸਾੜਿਆ ਹੈ ਅਤੇ ਦੈਤ=ਕਾਮ ਆਦਿਕਾਂ ਨੂੰ ਸੰਤਾਪਨਾ ਕੀਤਾ ਹੈ।

***ਰਾਮਚੰਦਿ ਮਾਰਿਓ ਅਹਿਰਾਵਣੁ ॥***

ਚੰਦ੍ਰਮਾਂ ਵਾਂਙ ਸੀਤਲ ਜੋ ਰਾਮ ਨਾਮ ਹੈ, ਉਹ ਜਪਾ ਕੇ ਅਹਿ=ਹੰਕਾਰ ਰੂਪ ਰਾਵਣ ਨੂੰ ਮਾਰਨਾ ਕੀਤਾ ਹੈ।

***ਭੇਦੁ ਬਭੀਖਣ ਗੁਰਮੁਖਿ ਪਰਚਾਇਣੁ ॥***

ਗੁਰਮੁਖਾਂ ਰੂਪੀ ਬਭੀਸ਼ਣ ਦੇ ਭੇਦ ਦੇ ਪਰਚੇ ਦੁਆਰਾ, ਭਾਵ ਜਿਸ ਵੇਲੇ ਗੁਰਮੁਖਾਂ ਨੇ ਨਾਮ ਜਪਣ ਦਾ ਭੇਦ ਦੱਸਿਆ ਤਾਂ ਨਾਮ ਨੇ ਹੰਕਾਰ ਰੂਪ ਰਾਵਣ ਨੂੰ ਮਾਰ ਦਿੱਤਾ।

***ਗੁਰਮੁਖਿ ਸਾਇਰਿ ਪਾਹਣ ਤਾਰੇ ॥***

ਪਾਹਣ=ਪੱਥਰਾਂ ਵਾਂਙ ਕਠੋਰ ਹਿਰਦੇ ਵਾਲਿਆਂ ਨੂੰ ਗੁਰਮੁਖਾਂ ਨੇ ਸੰਸਾਰ ਸਮੁੰਦਰ ਤੋਂ ਤਾਰਨਾ ਕੀਤਾ ਹੈ।

***ਗੁਰਮੁਖਿ ਕੋਟਿ ਤੇਤੀਸ ਉਧਾਰੇ॥ ੪੦॥***

ਗੁਰਮੁਖਾਂ ਨੇ ਕਈ ਤੇਤੀ ਕਰੋੜ, ਭਾਵ ਅਨੇਕਾਂ ਜੀਵ ਮੋਹ ਰੂਪੀ ਬੰਦੀ ਖਾਨੇ ਤੋਂ ਉਧਾਰੇ ਹਨ॥ ੪੦॥

*ਪ੍ਰਸ਼ਨ*- ਆਉਣਾ ਜਾਣਾ ਕਿਸ ਦਾ ਦੂਰ ਹੋਇਆ ਹੈ? *ਉੱਤਰ*-

## ਗੁਰਮੁਖਿ ਚੂਕੈ ਆਵਣ ਜਾਣੁ॥

ਗੁਰਮੁਖਾਂ ਦਾ ਆਉਣਾ ਜਾਣਾ ਚੂਕੈ=ਦੂਰ ਹੋਇਆ ਹੈ।

*ਪ੍ਰਸ਼ਨ*- ਦਰਗਾਹ ਵਿੱਚ ਆਦਰ ਕੌਣ ਪਾਂਵਦਾ ਹੈ? *ਉੱਤਰ*-

## ਗੁਰਮੁਖਿ ਦਰਗਹ ਪਾਵੈ ਮਾਣੁ॥

ਗੁਰਮੁਖ ਹੀ ਦਰਗਾਹ ਵਿੱਚ ਮਾਣੁ=ਆਦਰ ਪਾਉਂਦਾ ਹੈ।

*ਪ੍ਰਸ਼ਨ*- ਖੋਟੇ ਖਰਿਆਂ ਦੀ ਪਛਾਣ ਕੌਣ ਕਰਦਾ ਹੈ? *ਉੱਤਰ*-

## ਗੁਰਮੁਖਿ ਖੋਟੇ ਖਰੇ ਪਛਾਣੁ॥

ਗੁਰਮੁਖ ਹੀ ਖੋਟਿਆਂ ਖਰਿਆਂ ਦੀ ਪਛਾਣ ਕਰਦਾ ਹੈ?

*ਪ੍ਰਸ਼ਨ*- ਸਹਜ ਪਦ ਵਿੱਚ ਧਿਆਨ ਕਿਸ ਦਾ ਲਗਦਾ ਹੈ? *ਉੱਤਰ*-

## ਗੁਰਮੁਖਿ ਲਾਗੈ ਸਹਜਿ ਧਿਆਨੁ॥

ਗੁਰਮੁਖ ਦਾ ਹੀ ਸਹਜ ਪਦ ਵਿਖੇ, ਭਾਵ ਬ੍ਰਹਮ ਵਿਚ ਧਿਆਨ ਲਗਦਾ ਹੈ।

*ਪ੍ਰਸ਼ਨ*-ਪਰਲੋਕ ਦਰਗਾਹ ਵਿੱਚ ਕਿਸ ਦੀ ਸਿਫ਼ਤ ਸਮਾਈ ਹੈ? *ਉੱਤਰ*-

## ਗੁਰਮੁਖਿ ਦਰਗਹ ਸਿਫਤਿ ਸਮਾਇ॥

ਪਰਲੋਕ ਦਰਗਾਹ ਵਿੱਚ ਗੁਰਮੁਖ ਦੀ ਸਿਫ਼ਤ ਸਮਾਅ ਰਹੀ ਹੈ।

*ਅਥਵਾ*:- ਗੁਰਮੁਖ ਸਤਸੰਗ ਦਰਗਾਹ ਵਿਚ ਪਰਮੇਸ਼ਰ ਦੀ ਸਿਫ਼ਤ ਵਿਚ ਸਮਾਅ ਰਹੇ ਹਨ।

## ਨਾਨਕ ਗੁਰਮੁਖਿ ਬੰਧੁ ਨ ਪਾਇ॥ ੪੧॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਗੁਰਮੁਖਾਂ ਨੂੰ ਸੰਸਾਰਕ ਬੰਧਨ, *ਅਥਵਾ*:- ਜਮਾਂ ਦਾ ਕੋਈ ਬੰਧਨ ਨਹੀਂ ਪੈਂਦਾ॥ ੪੧॥

## ਗੁਰਮੁਖਿ ਨਾਮੁ ਨਿਰੰਜਨ ਪਾਏ॥ ਗੁਰਮੁਖਿ ਹਉਮੈ ਸਬਦਿ ਜਲਾਏ॥

ਗੁਰਮੁਖ ਨਿਰੰਜਨ ਪ੍ਰਭੂ ਦੇ ਨਾਮ ਨੂੰ ਪਾਂਦੇ ਹਨ। ਗੁਰਮੁਖ ਮੁਖੀ ਗੁਰਾਂ ਦੇ ਸਬਦਿ=ਉਪਦੇਸ਼ ਦੁਆਰਾ ਹਉਮੈ ਨੂੰ ਜਲਾਏ=ਸਾੜਦੇ ਹਨ।

## ਗੁਰਮੁਖਿ ਸਾਚੇ ਕੇ ਗੁਣ ਗਾਏ॥ ਗੁਰਮੁਖਿ ਸਾਚੈ ਰਹੈ ਸਮਾਏ॥

ਗੁਰਮੁਖ ਸੱਚੇ ਪ੍ਰਭੂ ਦੇ ਗੁਣਾਂ ਨੂੰ ਗਾਉਂਦੇ ਹਨ। ਗੁਰਮੁਖ ਸੱਚੇ ਪ੍ਰਭੂ ਵਿੱਚ ਸਮਾਅ ਰਹਿੰਦੇ ਹਨ।

**ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ॥**
**ਨਾਨਕ ਗੁਰਮੁਖਿ ਸਗਲ ਭਵਣ ਕੀ ਸੋਝੀ ਹੋਇ॥੪੨॥**

ਸੱਚੇ ਪ੍ਰਭੂ ਦਾ ਨਾਮ ਜਪਣ ਕਰਕੇ ਗੁਰਮੁਖਾਂ ਦੀ ਉੱਤਮ ਪਤ ਆਬਰੋ ਹੁੰਦੀ ਹੈ।

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਗੁਰਮੁਖਾਂ ਨੂੰ ਸਾਰਿਆਂ ਭਵਣ=ਲੋਕਾਂ ਦੀ ਸੋਝੀ=ਗਿਆਤ ਹੁੰਦੀ ਹੈ॥ ੪੨॥

ਜੇਹੜੇ ਸਿੱਧ ਭੰਗਾਂ ਪੀਣ ਗਏ ਸਨ, ਉਹ ਹੁਣ ਆ ਗਏ ਹਨ, ਉਨ੍ਹਾਂ ਵਿਚੋਂ ਇੱਕ ਸਿੱਧ ਨੇ ਪੰਜ ਪ੍ਰਸ਼ਨ ਕੀਤੇ-

*ਪ੍ਰਸ਼ਨ- ੧*

**ਕਵਣ ਮੂਲੁ**

ਸ੍ਰੇਸਟ ਮਤੀ ਦੀ ਉਤਪਤੀ ਦਾ ਮੂਲੁ=ਕਾਰਣ ਕੇਹੜਾ ਹੈ?

*ਅਥਵਾ-* ਜਗਤ ਦੀ ਉਤਪਤੀ ਦਾ ਮੂਲੁ=ਕਾਰਨ ਕੇਹੜਾ ਹੈ?

*ਪ੍ਰਸ਼ਨ- ੨*

**ਕਵਣ ਮਤਿ ਵੇਲਾ॥**

ਸ਼ੁਭ ਮਤੀ ਦੀ ਪ੍ਰਾਪਤੀ ਦਾ ਵੇਲਾ ਕੇਹੜਾ ਹੈ?

*ਪ੍ਰਸ਼ਨ- ੩*

**ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥**

ਜਿਸ ਦਾ ਤੂੰ ਚੇਲਾ ਹੈਂ, ਉਹ ਤੇਰਾ ਗੁਰੂ ਕੇਹੜਾ ਹੈ?

*ਪ੍ਰਸ਼ਨ- ੪*

**ਕਵਣ ਕਥਾ ਲੇ ਰਹਹੁ ਨਿਰਾਲੇ॥ ਬੋਲੈ ਨਾਨਕੁ ਸੁਣਹੁ ਤੁਮ ਬਾਲੇ॥**

ਸ੍ਰੀ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਸਾਹਿਬ ਜੀ ਨੂੰ ਸੁਣਾਂਦੇ ਹਨ ਕਿ ਹੇ ਪੁਰਖਾ! ਉਹ ਸਿੱਧ ਬੋਲ ਕੇ ਕਹਿੰਦਾ ਹੈ ਕਿ, ਹੇ ਬਾਲੇ ! ਤੂੰ ਸੁਨਣਾ ਕਰ। ਉਹ ਕੇਹੜੀ ਕਥਾ ਹੈ ਜਿਸ ਨੂੰ ਲੈ ਕੇ ਆਪ ਸੰਸਾਰ ਤੋਂ ਨਿਰਾਲੇ ਰਹਿੰਦੇ ਹੋ?

*ਪ੍ਰਸ਼ਨ- ੫*

**ਏਸੁ ਕਥਾ ਕਾ ਦੇਇ ਬੀਚਾਰੁ॥**
**ਭਵਜਲੁ ਸਬਦਿ ਲੰਘਾਵਣਹਾਰੁ॥੪੩॥**

ਅਤੇ ਇਸ ਕਥਾ ਦਾ ਵਿਚਾਰ ਅਸਾਨੂੰ ਦੇਣਾ ਕਰ। ਉਹ ਕੇਹੜਾ ਸ਼ਬਦ ਹੈ ਜੋ ਸੰਸਾਰ ਸਮੁੰਦਰ ਤੋਂ ਪਾਰ ਲੰਘਾਉਣ ਵਾਲਾ ਹੈ॥ ੪੩॥

ਹੁਣ ਗੁਰੂ ਸਾਹਿਬ ਜੀ ਉੱਤਰ ਦੇਂਦੇ ਹਨ-

*ਉੱਤਰ- (੧)*

## [ਪੰਨਾ ੯੪੩]

## ਪਵਨ ਅਰੰਭੁ

ਦਸਮ ਦੁਆਰ ਵਿਚ ਜਿਹੜਾ ਪਵਨ=ਪ੍ਰਾਣਾਂ ਦਾ ਅਰੰਭ ਕਰਨਾ ਹੈ, ਭਾਵ ਚਾੜਣਾ ਹੈ।

*ਅਥਵਾ-* ਜੇਹੜਾ ਪਵਨ ਅਰੰਭੁ=ਸ੍ਵਾਸ ਸ੍ਵਾਸ ਭਜਨ ਕਰਨਾ ਹੈ।

*ਅਥਵਾ-* ਜੇਹੜਾ ਪਵਨ=ਸ਼ੁਭ ਵਾਸ਼ਨਾਂ ਦਾ ਆਰੰਭ ਕਰਨਾ ਹੈ।

*ਅਥਵਾ-* ਜੇਹੜਾ ਪਵਨ=ਅਸ਼ੁਭ ਵਾਸ਼ਨਾ ਦੇ ਤਿਆਗਣ ਦਾ ਆਰੰਭ ਕਰਨਾ ਹੈ। ਏਹੀ ਸ੍ਰੇਸ਼ਟਮਤੀ ਦੀ ਉਤਪਤੀ ਦਾ ਮੂਲ ਕਾਰਨ ਹੈ।

ਪ੍ਰਸ਼ਨ ਦਾ ਜੋ ਦੂਜਾ ਅਕਾਰ ਸੀ ਕਿ ਜਗਤ ਦੀ ਉਤਪਤੀ ਦਾ ਕਾਰਨ ਕੇਹੜਾ ਹੈ?

ਹੁਣ ਉਸ ਦਾ ਉੱਤਰ ਸੁਣੋ- ਪਵਨ ਅਰੰਭੁ=ਪੌਣ ਆਦਿਕ ਤੱਤਾਂ ਦੇ ਅਰੰਭਣੇ ਵਾਲਾ ਜੋ ਪ੍ਰਮੇਸ਼ਰ ਹੈ ਓਹੀ ਜਗਤ ਦੀ ਉਤਪਤੀ ਦਾ ਕਾਰਨ ਹੈ।

*ਅਥਵਾ-* ਏਕੋ ਹੰ ਬਹੁ ਸ਼ਾਮ ਪ੍ਰਜਾਯੇਯ॥

ਇਸ ਪਵਣ=ਬਾਣੀ ਦੇ ਅਰੰਭਣੇ ਵਾਲਾ ਜੋ ਪਰਮੇਸ਼ਰ ਹੈ ਓਹੀ ਜਗਤ ਦੀ ਉਤਪਤੀ ਦਾ ਕਾਰਨ ਹੈ।

*ਉੱਤਰ-* (੨)

## ਸਤਿਗੁਰ ਮਤਿ ਵੇਲਾ॥

ਸਤਗੁਰਾਂ ਦਾ ਮਿਲਾਪ ਹੀ ਸ਼ੁਭ ਮੱਤ ਦੀ ਪ੍ਰਾਪਤੀ ਦਾ ਵੇਲਾ ਹੈ।

*ਉੱਤਰ- (੩)*

## ਸਬਦੁ ਗੁਰੂ ਸੁਰਤਿ ਧੁਨਿ ਚੇਲਾ॥

ਸਬਦੁ=ਬ੍ਰਹਮ ਹੀ ਮੇਰਾ ਗੁਰੂ ਹੈ ਸੁ+ਰਤਿ ਸਰੇਸ਼ਟ ਪ੍ਰੀਤੀ ਪੂਰਬਕ ਮੈਂ ਚੇਲਾ ਉਸ ਦੇ ਜਸ ਨੂੰ ਧੁਨਿ=ਉਚਾਰਦਾ ਹਾਂ, ਸ੍ਰੀ ਗੁਰੂ ਨਾਨਕ ਦੇਵ ਜੀ ਅਪੁਣੇ ਗੁਰਾਂ ਦਾ ਜ਼ਿਕਰ ਪਿਛੇ ੯੦੭ ਪੰਨੇ ਉੱਪਰ ਵੀ ਕਰ ਆਏ ਹਨ।

ਜਤੁ ਸਤੁ ਸੰਜਮੁ ਸਾਚੁ ਦ੍ਰਿੜਾਇਆ ਸਾਚ ਸਬਦਿ ਰਸਿ ਲੀਣਾ॥ ੧॥
ਮੇਰਾ ਗੁਰੁ ਦਇਆਲੁ ਸਦਾ ਰੰਗਿ ਲੀਣਾ॥
ਅਹਿਨਿਸਿ ਰਹੈ ਏਕ ਲਿਵ ਲਾਗੀ ਸਾਚੇ ਦੇਖਿ ਪਤੀਣਾ॥ ੧॥ ਰਹਾਉ॥

*ਤਥਾ-* ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ॥

*(ਮਾਰੂ ਮਹਲਾ ੧, ਪੰਨਾ ੯੯੨)*

*ਤਥਾ:-* ਸਰਣਿ ਪਰੇ ਗੁਰਦੇਵ ਤੁਮਾਰੀ॥ ਤੂ ਸਮਰਥੁ ਦਇਆਲੁ ਮੁਰਾਰੀ॥
ਤੇਰੇ ਚੋਜ ਨ ਜਾਣੈ ਕੋਈ ਤੂ ਪੂਰਾ ਪੁਰਖੁ ਬਿਧਾਤਾ ਹੇ॥ ੧॥
ਤੂ ਆਦਿ ਜੁਗਾਦਿ ਕਰਹਿ ਪ੍ਰਤਿਪਾਲਾ॥ ਘਟਿ ਘਟਿ ਰੂਪੁ ਅਨੂਪੁ ਦਇਆਲਾ॥

ਜਿਉ ਤੁਧੁ ਭਾਵੈ ਤਿਵੈ ਚਲਾਵਹਿ ਸਭੁ ਤੇਰੋ ਕੀਆ ਕਮਾਤਾ ਹੇ॥ ੨॥

*(ਮਾਰੂ ਸੋਲਹੇ ਮ: ੧, ਪੰਨਾ ੧੦੩੧)*

*ਅਥਵਾ*- ਸਬਦੁ=ਬਾਣੀ ਹੀ ਮੇਰਾ ਗੁਰੂ ਹੈ।

*ਯਥਾ*- ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥ *(ਨਟ ਮਹਲਾ ੪, ਪੰਨਾ ੯੮੨)*

ਸੁਰਤਿ=ਗਿਆਤ ਪੂਰਬਕ, ਵਾ ਪ੍ਰੀਤੀ ਪੂਰਬਕ ਜੋ ਬਾਣੀ ਦਾ ਧੁਨਿ=ਉਚਾਰਨਾਂ ਹੈ, ਏਹੀ ਚੇਲਾਪਨਾ ਹੈ।

*ਉੱਤਰ- (੪)*

**ਅਕਥ ਕਥਾ ਲੇ ਰਹਉ ਨਿਰਾਲਾ॥**
**ਨਾਨਕ ਜੁਗਿ ਜੁਗਿ ਗੁਰ ਗੋਪਾਲਾ॥**

ਸਤਿਜੁਗ, ਤਰੇਤਾ, ਦੁਆਪਰ, ਕਲਜੁਗ, ਇਨ੍ਹਾਂ ਚਾਰੇ ਜੁਗਾਂ ਵਿਚ ਜੁੜਿਆ ਹੋਇਆ ਜੋ ਗੁਰ=ਚੇਤਨ ਗੋਪਾਲ ਹੈ।

ਉਸ ਅਕਥ ਪ੍ਰਭੂ ਦੀ ਕਥਾ ਲੈ ਕੇ ਅਸੀਂ ਸੰਸਾਰ ਤੋਂ ਨਿਰਾਲਾ=ਅਸੰਗ ਰਹਿੰਦੇ ਹਾਂ।

*ਉੱਤਰ- (੫)*

**ਏਕੁ ਸਬਦੁ ਜਿਤੁ ਕਥਾ ਵੀਚਾਰੀ॥**
**ਗੁਰਮੁਖਿ ਹਉਮੈ ਅਗਨਿ ਨਿਵਾਰੀ॥ ੪੪॥**

ਇਕ ਉਪਦੇਸ਼ ਹੀ ਸੰਸਾਰ ਸਾਗਰ ਤੋਂ ਪਾਰ ਲੰਘਾਣ ਵਾਲਾ ਹੈ, ਜਿਤੁ=ਜਿਸ ਸਬਦੁ=ਉਪਦੇਸ਼ ਦੀ ਕਥਾ ਵਿਚਾਰ ਕੇ ਗੁਰਮੁਖਾਂ ਨੇ ਹਉਮੈ=ਹੰਗਤਾ ਮਮਤਾ ਰੂਪ ਅਗਨੀ ਨਿਵਿਰਤ ਕੀਤੀ ਹੈ॥ ੪੪॥

ਇਕ ਹੋਰ ਸਿੱਧ ਆਇਆ ਉਸ ਨੇ ਸੱਤ ਪ੍ਰਸ਼ਨ ਕੀਤੇ—

*ਪ੍ਰਸ਼ਨ- ੧*

**ਮੈਣ ਕੇ ਦੰਤ ਕਿਉ ਖਾਈਐ ਸਾਰੁ॥**

ਮੈਣ=ਮੋਮ ਦੇ ਦੰਦਾਂ ਨਾਲ ਜਗਤ ਰੂਪ ਸਾਰੁ=ਲੋਹਾ ਕਿਵੇਂ ਖਾਈਦਾ ਹੈ?

*ਪ੍ਰਸ਼ਨ- ੨*

**ਜਿਤੁ ਗਰਬੁ ਜਾਇ ਸੁ ਕਵਣੁ ਆਹਾਰੁ॥**

ਜਿਸ ਕਰੇ ਹੰਕਾਰ ਚਲਿਆ ਜਾਵੇ ਉਹ ਭੋਜਨ ਕੇਹੜਾ ਹੈ?

*ਪ੍ਰਸ਼ਨ- ੩*

**ਹਿਵੈ ਕਾ ਘਰੁ ਮੰਦਰੁ**

ਹਿਵੈ ਨਾਂ ਬਰਫ ਦਾ ਹੈ, ਬਰਫ਼ ਵਿਚੋਂ ਠੰਢ ਲੈਣੀ, ਠੰਢ ਵਿਚੋਂ ਸ਼ਾਂਤੀ ਦਾ ਗ੍ਰਹਿਣ ਕਰਨਾ, ਸ਼ਾਂਤੀ ਦੇ ਘਰ ਅੰਦਰ ਇਸਥਿਤ ਕਿਵੇਂ ਹੋਵੇ?

*ਪ੍ਰਸ਼ਨ- ੪*

**ਅਗਨਿ ਪਿਰਾਹਨੁ॥**

ਕਾਮ ਕ੍ਰੋਧ ਆਦਿਕ ਅਗਨੀ ਦਾ ਪਿਰਾਹਨੁ=ਚੋਲਾ ਕਿਵੇਂ ਦੂਰ ਹੋਵੇ?

*ਪ੍ਰਸ਼ਨ- ੫*

## ਕਵਨ ਗੁਫਾ ਜਿਤੁ ਰਹੈ ਅਵਾਹਨੁ ॥

ਉਹ ਕੇਹੜੀ ਗੁਫ਼ਾ ਹੈ, ਜਿਸ ਵਿਚ ਇਹ ਜੀਵ ਅਵਾਹਨੁ=ਇਸਥਿਤ ਹੋ ਰਵ੍ਹੇ?

*ਪ੍ਰਸ਼ਨ- ੬*

## ਇਤ ਉਤ ਕਿਸ ਕਉ ਜਾਣਿ ਸਮਾਵੈ ॥

ਇਤ ਉਤ=ਬਾਹਰ ਅੰਦਰ, ਵਾ ਲੋਕ ਪ੍ਰਲੋਕ ਵਿਚ ਕਿਸ ਨੂੰ ਸਮਾਇਆ ਜਾਣੇ?

*ਪ੍ਰਸ਼ਨ- ੭*

## ਕਵਨ ਧਿਆਨੁ ਮਨੁ ਮਨਹਿ ਸਮਾਵੈ ॥ ੪੫ ॥

ਉਹ ਕੇਹੜਾ ਧਿਆਨ ਹੈ, ਜਿਸ ਦੇ ਧਾਰਨ ਕਰਕੇ ਮਨ ਮਨੌਤ ਵਲੋਂ ਹਟ ਕੇ ਸ਼ੁੱਧ ਸਰੂਪ ਪਰਮਾਤਮਾ ਵਿਚ ਸਮਾਵੇ ॥ ੪੫ ॥

ਅਗਲੀਆਂ ਦੋ ਪਉੜੀਆਂ ਵਿਚ ਗੁਰੂ ਸਾਹਿਬ ਜੀ ਉੱਤਰ ਦੇਂਦੇ ਹਨ-

*ਉੱਤਰ- (੫)*

## ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥

ਇਨ੍ਹਾਂ ਦੋ ਤੁਕਾਂ ਵਿਚ ਪੰਜਵੇਂ ਪ੍ਰਸ਼ਨ ਦਾ ਉੱਤਰ ਹੈ।

ਹਉ=ਬ੍ਰਾਹਮਣੋ ਹੰ, ਹਉ=ਛਤ੍ਰੀਓ ਹੰ, ਮੈ=ਸ਼ੂਦ੍ਰੋ ਹੰ, ਮੈ=ਵੈਸ਼ੋ ਹੰ। ਇਨ੍ਹਾਂ ਵਰਨਾਂ ਦੀ ਹੰਗ: ਨੂੰ ਆਪਣੇ ਹਿਰਦੇ ਵਿਚੋਂ ਖੋ ਦੇਵੇ।

*ਅਥਵਾ:-* ਹਉ=ਗ੍ਰਸਤੀਓ ਹੰ, ਹਉ=ਬਾਨ ਪ੍ਰਸਤੀਓ ਹੰ, ਮੈ=ਸੰਨਿਆਸੀਓ ਹੰ, ਮੈ=ਬ੍ਰਹਮ ਚਾਰੀਓ ਹੰ। ਇਨ੍ਹਾਂ ਆਸ਼ਰਮਾਂ ਦੀ ਹੰਗਤਾ ਨੂੰ ਆਪਣੇ ਹਿਰਦੇ ਵਿਚੋਂ ਖੋ ਦੇਵੇਂ।

*ਅਥਵਾ:-* ਹਉ=ਮੈਂ ਅਨਮਯ ਕੋਸ਼ ਹਾਂ, ਹਉ=ਮੈਂ ਪ੍ਰਾਣਮਯ ਕੋਸ਼ ਹਾਂ, ਮੈ=ਮੈਂ ਮਨੋਮਯ ਕੋਸ਼ ਹਾਂ, ਮੈਂ ਬਿਗਿਆਨਮਯ ਕੋਸ਼ ਹਾਂ, ਮੈ=ਮੈਂ ਅਨੰਦਮਯ ਕੋਸ਼ ਹਾਂ। ਇਨ੍ਹਾਂ ਸਾਰਿਆਂ ਕੋਸ਼ਾਂ (ਪੜਦਿਆਂ) ਨੂੰ ਅਪਣੇ ਹਿਰਦੇ ਵਿਚੋਂ ਖੋ ਦੇਵੇ ਅਤੇ ਦ੍ਵੈਤ ਭਾਅ ਨੂੰ ਮੇਟੇ ਤਾਂ ਏਕਤਾ ਰੂਪ ਗੁਫ਼ਾ ਵਿਚ ਜੀਵ ਇਸਥਿਤ ਹੁੰਦਾ ਹੈ।

ਪੰਜਾਂ ਕੋਸ਼ਾਂ ਦਾ ਨਿਰਣਾ-

ਅਨਮਯ ਕੋਸ਼=ਅਸਥੂਲ ਦੇਵ ਨੂੰ 'ਅਨਮਯ' ਕੋਸ਼ ਕਹਿੰਦੇ ਹਨ, ਜਿਸ ਦੀ ਅੰਨ ਤੋਂ ਉਤਪਤੀ ਹੋਈ ਹੈ।

ਮਨੋਮਯ ਕੋਸ਼=ਇਕ ਮਨ ਤੇ ਪੰਜ ਗਿਆਨ ਇੰਦ੍ਰੀਆਂ ਨੂੰ 'ਮਨੋਮਯ' ਕੋਸ਼ ਕਹਿੰਦੇ ਹਨ।

ਪ੍ਰਾਣਮਯ ਕੋਸ਼=ਪੰਜ ਪ੍ਰਾਣ ਤੇ ਪੰਜ ਕਰਮ ਇੰਦ੍ਰੀਆਂ ਨੂੰ 'ਪ੍ਰਾਣਮਯ' ਕੋਸ਼ ਕਹਿੰਦੇ ਹਨ।

ਬਿਗਿਆਨਮਯ ਕੋਸ਼=ਇਕ ਬੁੱਧੀ ਤੇ ਪੰਜ ਗਿਆਨ ਇੰਦ੍ਰੀਆਂ ਨੂੰ ਬਿਗਿਆਨਮਯ' ਕੋਸ਼ ਕਹਿੰਦੇ ਹਨ।

ਅਨੰਦਮਯ ਕੋਸ਼=ਸਖੋਪਤ ਅਵਸਥਾ ਵਿਚ ਅਵਿੱਦਿਆ ਵਿਚ ਲੀਣ ਹੋਇ ੨ ਅੰਤਹਕਰਨ ਵਿਚ ਜੋ ਸਾਖੀ ਦਾ ਪ੍ਰਤਿਬਿੰਬ ਪੈਂਦਾ ਹੈ, ਉਸ ਨੂੰ 'ਅਨੰਦ ਮਯ' ਕੋਸ਼ ਕਹਿੰਦੇ ਹਨ।

*ਉੱਤਰ- (੧)*

**ਜਗੁ ਕਰੜਾ ਮਨਮੁਖੁ ਗਾਵਾਰੁ ॥ ਸਬਦੁ ਕਮਾਈਐ ਖਾਈਐ ਸਾਰੁ ॥**

ਇਨ੍ਹਾਂ ਦੋ ਤੁਕਾਂ ਵਿਚ ਪਹਿਲੇ ਪ੍ਰਸ਼ਨ ਦਾ ਉੱਤਰ ਹੈ- ਪਹਿਲੇ ਅਨੁਵਾਦ ਕਰਦੇ ਹਨ ਕਿ ਜਗਤ ਸਾਰੁ=ਲੋਹੇ ਦੀ ਨਿਆਈ ਕਰੜਾ ਹੈ, ਇਹ ਮਨਮੁਖ ਜੀਵ ਉਸ ਵਿਚ ਲੱਗ ਕੇ ਗਵਾਰ ਹੋ ਰਿਹਾ ਹੈ। ਗੁਰ ਸ਼ਬਦ ਦਾ ਜੇਹੜਾ ਕਮਾਵਨਾ ਹੈ, ਏਹੀ ਮੋਮ ਦੇ ਦੰਦ ਹਨ। ਇਨ੍ਹਾਂ ਨਾਲ ਜਗਤ ਰੂਪ ਸਾਰੁ=ਲੋਹਾ ਖਾਧਾ ਜਾਂਦਾ ਹੈ। ਭਾਵ ਗੁਰ ਉਪਦੇਸ਼ ਨਾਲ ਜਗਤ ਮਿਥਿਆ ਰੂਪ ਨਿਸਚੇ ਕੀਤਾ ਜਾਂਦਾ ਹੈ।

*ਉੱਤਰ- (੬)*

**ਅੰਤਰਿ ਬਾਹਰਿ ਏਕੋ ਜਾਣੈ ॥**

ਇਹ ਛੇਵੇਂ ਪ੍ਰਸ਼ਨ ਦਾ ਉੱਤਰ ਹੈ—ਸਰੀਰ ਦੇ ਅੰਦਰ ਬਾਹਰ, ਬ੍ਰਹਿਮਾਂਡ ਦੇ ਅੰਦਰ ਬਾਹਰ, *ਅਥਵਾ:-* ਲੋਕ ਪ੍ਰਲੋਕ ਵਿਚ ਇਕ ਪਰਮੇਸ਼ਰ ਨੂੰ ਸਮਾਇਆ ਹੋਇਆ ਜਾਣੇ।

*ਉੱਤਰ- (੭)*

**ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥ ੪੬ ॥**

(ਇਹ ਸੱਤਵੇਂ ਪ੍ਰਸ਼ਨ ਦਾ ਉੱਤਰ ਹੈ)

ਗੁਰੂ ਜੀ ਕਥਨ ਕਰਦੇ ਹਨ- ਹੇ ਪਿਆਰੇ ! ਸਤਿਗੁਰਾਂ ਦੇ ਭਾਣੇ ਮੰਨਣ ਰੂਪ ਧਿਆਨ ਨੂੰ ਧਾਰੇ ਤਾਂ ਤ੍ਰਿਸ਼ਨਾ ਰੂਪ ਅਗਨੀ ਮਰ ਜਾਂਦੀ ਹੈ, ਤ੍ਰਿਸ਼ਨਾ ਦੇ ਮਰਨੇ ਤੇ ਮਨ ਮਨੌਤ ਵਲੋਂ ਹਟ ਕੇ ਪਰਮੇਸ਼ਰ ਵਿਚ ਸਮਾਂਵਦਾ ਹੈ। ੪੬ ॥

*ਉੱਤਰ- (੨)*

**ਸਚ ਭੈ ਰਾਤਾ ਗਰਬੁ ਨਿਵਾਰੈ ॥ ਏਕੋ ਜਾਤਾ ਸਬਦੁ ਵੀਚਾਰੈ ॥**

(ਇਨ੍ਹਾਂ ਦੋ ਤੁਕਾਂ ਵਿਚ ਦੂਜੇ ਪ੍ਰਸ਼ਨ ਦਾ ਉੱਤਰ ਹੈ)

ਗੁਰ ਸ਼ਬਦ ਦੀ ਵਿਚਾਰ ਦੁਆਰਾ ਸੱਚੇ ਪ੍ਰਭੂ ਦੇ ਭੈ ਵਿਚ ਰਾਤਾ=ਤਦਾਕਾਰ ਹੋ ਕੇ ਜੇਹੜਾ ਇਕ ਪਰਮਾਤਮਾ ਨੂੰ ਜਾਨਣਾਂ ਹੈ ਏਹੋ ਭਜਨ ਹੈ- ਗਰਬੁ ਨਿਵਾਰੈ=ਹੰਕਾਰ ਦੇ ਨਿਵਿਰਤ ਕਰਨੇ ਨੂੰ।

*ਉੱਤਰ- (੩)*

**ਸਬਦੁ ਵਸੈ ਸਚੁ ਅੰਤਰਿ ਹੀਆ ॥ ਤਨੁ ਮਨੁ ਸੀਤਲੁ ਰੰਗਿ ਰੰਗੀਆ ॥**

(ਇਨ੍ਹਾਂ ਦੋ ਤੁਕਾਂ ਵਿਚ ਤੀਜੇ ਪ੍ਰਸ਼ਨ ਦਾ ਉੱਤਰ ਹੈ)

ਹੀਆ=ਹਿਰਦੇ ਅੰਦਰ ਸੱਚੇ ਗੁਰਾਂ ਦਾ ਉਪਦੇਸ਼ ਵਸਣੇ ਤੇ,

*ਅਥਵਾ:-* ਗੁਰ ਸ਼ਬਦ ਦੁਆਰਾ ਹਿਰਦੇ ਅੰਦਰ ਸੱਚ ਨਾਮ ਵਸਣੇ 'ਤੇ ਰੰਗਿ ਰੰਗੀਆ=ਆਤਮ ਰੰਗ ਵਿਖੇ ਰੰਗਿਆ ਗਿਆ ਤਾਂ ਇਸ ਦਾ ਤਨ, ਮਨ ਸੀਤਲ ਹੋਇਆ ਤਾਂ ਹੀ ਸ਼ਾਂਤੀ ਘਰ ਵਿਚ ਇਸਥਿਤ ਹੁੰਦਾ ਹੈ।

*ਉੱਤਰ- (੪)*

**ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ ॥**

## ਨਾਨਕ ਨਦਰੀ ਨਦਰਿ ਪਿਆਰੇ॥੪੭॥

ਗੁਰੂ ਜੀ ਕਥਨ ਕਰਦੇ ਹਨ- ਹੇ ਪਿਆਰੇ ! ਨਦਰੀ=ਪਰਮੇਸ਼ਰ ਦੀ ਨਦਰਿ=ਕਿਰਪਾ ਦ੍ਰਿਸ਼ਟੀ ਹੋਵੇ ਤਾਂ ਕਾਮ ਕ੍ਰੋਧ ਆਦਿਕ ਵਿਸ਼ਿਆਂ ਦੀ ਅਗਨੀ ਦਾ ਚੋਲਾ ਨਿਵਿਰਤ ਹੁੰਦਾ ਹੈ। (ਇਹ ਚੌਥੇ ਪ੍ਰਸ਼ਨ ਦਾ ਉੱਤਰ ਹੈ)॥ ੪੭॥ ਅਗੋਂ ਇਕ ਹੋਰ ਸਿੱਧ ਨੇ ਪੰਜ ਪ੍ਰਸ਼ਨ ਕੀਤੇ:-

*ਪ੍ਰਸ਼ਨ- ੧*

## ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ॥

ਹਿਵੈ=ਬਰਫ਼ ਅਰਥਾਤ ਸ਼ਾਂਤੀ ਦਾ ਘਰ ਸਤੋਗੁਣ ਰੂਪ ਚੰਦ੍ਰਮਾਂ ਕਵਨ ਮੁਖਿ=ਕਿਸ ਦੁਆਰਾ ਹਿਰਦੇ ਘਰ ਵਿਚ ਛਾਇਆ=ਇਸਥਿਤ ਹੁੰਦਾ ਹੈ।

*ਅਥਵਾ:-* ਸ਼ਾਂਤੀ ਦਾ ਘਰ ਵੈਰਾਗ ਰੂਪ ਚੰਦ੍ਰਮਾਂ ਕਿਸ ਦੁਆਰਾ ਹਿਰਦੇ ਘਰ ਵਿਚ ਇਸਥਿਤ ਹੁੰਦਾ ਹੈ।

*ਅਥਵਾ:-* ਸ਼ਾਂਤੀ ਦਾ ਘਰ ਉਪਦੇਸ਼ ਰੂਪ ਚੰਦ੍ਰਮਾਂ ਕਿਸ ਦੁਆਰਾ ਹਿਰਦੇ ਘਰ ਵਿਚ ਇਸਥਿਤ ਹੁੰਦਾ ਹੈ?

*ਪ੍ਰਸ਼ਨ- ੨*

## ਕਵਨ ਮੁਖਿ ਸੂਰਜੁ ਤਪੈ ਤਪਾਇਆ॥

ਕਿਸ ਦੁਆਰਾ ਗਿਆਨ ਰੂਪ ਸੂਰਜ ਤਪਾਇਆ ਤਪਦਾ, ਅਰਥਾਤ ਚੜ੍ਹਾਇਆ ਚੜ੍ਹਦਾ ਹੈ ਤੇ ਅਗਿਆਨ ਰੂਪ ਅੰਧੇਰਾ ਮਿਟਦਾ ਹੈ?

*ਪ੍ਰਸ਼ਨ- ੩*

## ਕਵਨ ਮੁਖਿ ਕਾਲੁ ਜੋਹਤ ਨਿਤ ਰਹੈ॥

ਜੋ ਕਾਲ ਨਿਤਾਪ੍ਰਤੀ ਜੀਵ ਨੂੰ ਜੋਹਤ=ਦੇਖ ਰਿਹਾ ਹੈ, ਕਵਨ ਮੁਖਿ=ਕਿਸ ਦੁਆਰਾ ਉਸ ਕਾਲ ਤੋਂ ਰਹੈ=ਰਹਿਤ ਹੋਵੇ?

*ਪ੍ਰਸ਼ਨ- ੪*

## ਕਵਨ ਬੁਧਿ ਗੁਰਮੁਖਿ ਪਤਿ ਰਹੈ॥

ਉਹ ਕੇਹੜੀ ਬੁੱਧੀ ਹੈ, ਜਿਸ ਬੁੱਧੀ ਕਰਕੇ ਗੁਰਮੁਖਾਂ ਦੀ ਪੱਤ ਆਬਰੋ ਰਹਿੰਦੀ ਹੈ?

*ਪ੍ਰਸ਼ਨ- ੫*

## ਕਵਨੁ ਜੋਧੁ ਜੋ ਕਾਲੁ ਸੰਘਾਰੈ॥

ਉਹ ਕੇਹੜਾ ਜੋਧੁ=ਸੂਰਮਾ ਹੈ, ਜੋ ਕਾਲ ਨੂੰ ਸੰਘਾਰੈ=ਮਾਰਦਾ ਹੈ?

## ਬੋਲੈ ਬਾਣੀ ਨਾਨਕੁ ਬੀਚਾਰੈ॥੪੮॥

ਗੁਰੂ ਜੀ ਕਥਨ ਕਰਦੇ ਹਨ—ਹੇ ਲਹਿਣਾ ਜੀ ! ਸਿੱਧ ਇਸ ਤਰ੍ਹਾਂ ਵਿਚਾਰ ਕੇ ਬਾਣੀ ਬੋਲਦੇ ਭਏ॥ ੪੮॥ ਹੁਣ ਗੁਰਦੇਵ ਜੀ ਪਹਿਲੇ ਪ੍ਰਸ਼ਨ ਦਾ ਉੱਤਰ ਦੇਂਦੇ ਹਨ-

*ਉੱਤਰ- (੧)*

## ਸਬਦੁ ਭਾਖਤ ਸਸਿ ਜੋਤਿ ਅਪਾਰਾ॥

ਅਪਾਰ ਜੋਤ ਵਾਲਾ ਜੋ ਸਤੋ ਗੁਣ ਰੂਪ ਸਸਿ=ਚੰਦ੍ਰਮਾ ਹੈ, ਉਹ ਗੁਰ ਸ਼ਬਦ ਦੇ ਭਾਖਤ=ਉਚਾਰਨ 'ਤੇ ਹਿਰਦੇ ਘਰ ਵਿਚ ਇਸਥਿਤ ਹੁੰਦਾ ਹੈ।

*ਅਥਵਾ:-* ਅਪਾਰ ਜੋਤ ਵਾਲਾ ਜੋ ਵੈਰਾਗ ਰੂਪ ਚੰਦ੍ਰਮਾਂ ਹੈ, ਉਹ ਗੁਰ ਸ਼ਬਦ ਦੇ ਭਾਖਤ=ਉਚਾਰਨ 'ਤੇ ਹਿਰਦੇ ਘਰ ਵਿਚ ਇਸਥਿਤ ਹੁੰਦਾ ਹੈ।

*ਅਥਵਾ:-* ਅਪਾਰ ਜੋਤ ਵਾਲਾ ਜੋ ਉਪਦੇਸ਼ ਰੂਪ ਚੰਦ੍ਰਮਾਂ ਹੈ, ਉਹ ਗੁਰਾਂ ਦੁਆਰੇ ਹਿਰਦੇ ਘਰ ਵਿਚ ਇਸਥਿਤ ਹੁੰਦਾ ਹੈ। ਉਪਦੇਸ਼ ਰੂਪ ਚੰਦ੍ਰਮਾਂ ਨੂੰ ਗੁਰਾਂ ਦੀ ਦੁਆਰਤਾ ਆਈ ਹੈ ਅਤੇ ਸਤੋ ਗੁਣ ਤੇ ਵੈਰਾਗ ਨੂੰ ਗੁਰ ਉਪਦੇਸ਼ ਦੀ ਦੁਆਰਤਾ ਆਈ ਹੈ।

*ਉੱਤਰ- (੨)*

## ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ॥

ਸਸਿ=ਸਤੋ ਗੁਣ ਵਸ਼ਿਸ਼ਟ ਹਿਰਦੇ ਰੂਪ ਘਰ ਵਿਚ।

*ਅਥਵਾ:-* ਵੈਰਾਗ ਵਸ਼ਿਸ਼ਟ ਹਿਰਦੇ ਰੂਪ ਘਰ ਵਿਚ।

*ਅਥਵਾ:-* ਉਪਦੇਸ਼ ਵਸ਼ਿਸ਼ਟ ਹਿਰਦੇ ਰੂਪ ਘਰ ਵਿਚ ਗਿਆਨ ਰੂਪ ਸੂਰਜ ਵਸਦਾ ਹੈ।

ਤੇ ਅਗਿਆਨ ਰੂਪ ਅੰਧੇਰਾ ਮਿਟ ਜਾਂਦਾ ਹੈ। ਅਰਥਾਤ ਸਤੋ ਗੁਣ ਵੈਰਾਗ ਤੇ ਉਪਦੇਸ਼ ਦੁਆਰਾ ਗਿਆਨ ਰੂਪ ਸੂਰਜ ਤਪਾਇਆ ਤਪਤਾ ਹੈ।

*ਉੱਤਰ- (੩)*

## ਸੁਖੁ ਦੁਖੁ ਸਮ ਕਰਿ ਨਾਮੁ ਅਧਾਰਾ॥

ਨਾਮ ਦਾ ਅਧਾਰਾ=ਆਸਰਾ ਗ੍ਰਹਿਣ ਕਰਕੇ ਸੁਖ ਦੁੱਖ ਨੂੰ ਸਮ ਕਰਕੇ ਜਾਣੇ ਤਾਂ ਕਾਲ ਤੋਂ ਰਹਿਤ ਹੁੰਦਾ ਹੈ।

*ਉੱਤਰ- (੪)*

## ਆਪੇ ਪਾਰਿ ਉਤਾਰਣਹਾਰਾ॥

ਪ੍ਰਭੂ ਆਪ ਹੀ ਸੰਸਾਰ ਸਾਗਰ ਤੋਂ ਪਾਰ ਉਤਾਰਨ ਵਾਲਾ ਹੈ, ਅਜੇਹੀ ਨਿਸਚੇ ਵਾਲੀ ਬੁੱਧੀ ਕਰਕੇ ਗੁਰਮੁਖਾਂ ਦੀ ਪਤਆਬਰੋ ਰਹਿੰਦੀ ਹੈ।

*ਉੱਤਰ- (੫)*

## ਗੁਰ ਪਰਚੈ ਮਨੁ ਸਾਚਿ ਸਮਾਇ॥
## ਪ੍ਰਣਵਤਿ ਨਾਨਕੁ ਕਾਲੁ ਨ ਖਾਇ॥ ੪੯॥

ਗੁਰਾਂ ਦੇ ਪਰਚੈ=ਉਪਦੇਸ਼, ਵਾ ਪ੍ਰੇਮ ਦੁਆਰਾ ਜਿਸ ਦਾ ਮਨ ਸੱਚੇ ਪ੍ਰਭੂ ਵਿਖੇ ਸਮਾਇਆ ਹੈ, ਓਹੀ ਅਸਲ ਜੋਧਾ ਹੈ। ਗੁਰੂ ਜੀ ਪ੍ਰਣਵਤਿ=ਕਥਨ ਕਰਦੇ ਹਨ—ਨ=ਨਿਸਚੇ ਕਰਕੇ ਉਸ ਨੇ ਕਾਲ ਨੂੰ ਖਾ ਲਿਆ ਹੈ। *ਅਥਵਾ:-* ਉਸ ਨੂੰ ਕਾਲ ਖਾਂਦਾ ਨਹੀਂ ਹੈ॥ ੪੯॥

ਪੰਜਾਂ ਪ੍ਰਸ਼ਨਾਂ ਦੇ ਪੰਜੇ ਉੱਤਰ ਆ ਚੁੱਕੇ ਹਨ। ਅਗਲੀ ਪੌੜੀ ਸਿਧਾਂਤ ਦੀ ਹੈ-

**ਨਾਮ ਤਤੁ ਸਭ ਹੀ ਸਿਰਿ ਜਾਪੈ॥ ਬਿਨੁ ਨਾਵੈ ਦੁਖੁ ਕਾਲੁ ਸੰਤਾਪੈ॥**

ਸਾਰਿਆਂ ਵੇਦਾਂ ਸ਼ਾਸਤ੍ਰਾਂ ਦਾ ਤਤੁ=ਸਿਧਾਂਤ ਰੂਪ ਨਾਮ ਸਾਰਿਆਂ ਸਾਧਨਾਂ 'ਚੋਂ ਸਿਰਿ ਜਾਪੈ=ਸ਼੍ਰੋਮਣੀ ਜਾਣਿਆ ਜਾਂਦਾ ਹੈ। ਨਾਮ ਜਪੇ ਤੋਂ ਬਿਨਾਂ ਦੁਖਦਾਈ ਕਾਲ ਜੀਵ ਨੂੰ ਸੰਤਾਪੈ=ਦੁੱਖ ਦੇਂਦਾ ਹੈ।

**ਤਤੋ ਤਤੁ ਮਿਲੈ ਮਨੁ ਮਾਨੈ॥ ਦੂਜਾ ਜਾਇ ਇਕਤੁ ਘਰਿ ਆਨੈ॥**

ਸਿੱਖ ਦਾ ਮਨ ਗੁਰਾਂ ਉੱਪਰ ਮੰਨਿਆ ਜਾਵੇ ਅਤੇ ਗੁਰਾਂ ਦਾ ਮਨ ਸਿੱਖ ਦੀ ਸੇਵਾ ਉੱਪਰ ਮੰਨਿਆ ਜਾਵੇ। ਫਿਰ ਗੁਰਾਂ ਦੇ ਮਨੁ=ਮੰਤ੍ਰ ਨੂੰ ਹਿਰਦੇ ਵਿਚ ਮਾਨੈ=ਮਨਨ ਕਰੇ ਤਾਂ ਜੀਵ ਤਤੋ=ਸਿਧਾਂਤ ਰੂਪ ਹੋ ਕੇ ਤਤੁ=ਸਿਧਾਂਤ ਰੂਪ ਪ੍ਰਭੂ ਨਾਲ ਮਿਲ ਜਾਂਦਾ ਹੈ।

ਦੂਜਾ=ਦ੍ਵੈਤ ਭਾਅ ਚਲਿਆ ਜਾਵੇ ਤਾਂ ਮਨ ਏਕਤਾ ਰੂਪ ਘਰ ਵਿਚ ਆਨੈ=ਆਉਂਦਾ ਹੈ।

**ਬੋਲੈ ਪਵਨਾ ਗਗਨੁ ਗਰਜੈ॥ ਨਾਨਕ ਨਿਹਚਲੁ ਮਿਲਣੁ ਸਹਜੈ॥ ੫੦॥**

ਜਿਸ ਪ੍ਰਭੂ ਦੀ ਸੱਤਾ ਕਰਕੇ ਪੌਣ ਬੋਲਦੀ ਤੇ ਗਗਨੁ=ਅਕਾਸ਼ ਗੱਜਦਾ ਹੈ। ਗੁਰੂ ਜੀ ਕਥਨ ਕਰਦੇ ਹਨ- ਉਸ ਨਿਸਚਲ ਪ੍ਰਭੂ ਨਾਲ ਸਹਜੇ ਮਿਲਣਾ ਕਰੇ।

*ਅਥਵਾ*- ਪੌਣ ਤੇ ਅਕਾਸ਼ ਆਦਿਕ ਤੱਤਾਂ ਕਰਕੇ ਰਚਤ ਜੋ ਸਰੀਰ ਪਰਮੇਸ਼ਰ ਦਾ ਬੁਲਾਇਆ ਹੋਇਆ ਗਰਜੈ=ਬੋਲ ਰਿਹਾ ਹੈ, ਉਸ ਨਿਸਚਲ ਪ੍ਰਮੇਸ਼ਰ ਨਾਲ ਸਹਜੈ=ਗਿਆਨ ਦੁਆਰਾ ਮਿਲਣਾ ਕਰੇ।

*ਪ੍ਰਸ਼ਨ*- ਗਿਆਨ ਦੀ ਪਰਾਪਤੀ ਕਿਵੇਂ ਹੁੰਦੀ ਹੈ?

*ਉੱਤਰ*- ਜੋ ਗਗਨੁ=ਚੇਤਨ ਦੇਵ ਸਾਰੇ ਗਰਜੈ=ਪਰਗਟ ਹੋ ਰਿਹਾ ਹੈ, ਪਵਨਾ=ਸ੍ਵਾਸ ਸ੍ਵਾਸ ਉਸ ਦਾ ਜਸ ਬੋਲੇ ਤਾਂ ਸਹਜੈ=ਗਿਆਨ ਨਾਲ ਮਿਲਣਾ ਹੁੰਦਾ ਹੈ॥ ੫੦॥

ਇਕ ਸਿੱਧ ਨੇ ਕਿਹਾ:-

ਜੋ ਚੀਜ਼ ਕਿਸੀ ਇੰਦ੍ਰੇ ਦੇ ਵਿਸ਼ੇ ਨਹੀਂ ਹੁੰਦੀ, ਉਹ ਸੂੰਨ=ਖਾਲੀ ਹੁੰਦੀ ਹੈ ਤੇ ਪ੍ਰਮੇਸ਼ਰ ਵੀ ਕਿਸੇ ਇੰਦ੍ਰੇ ਦਾ ਵਿਸ਼ੇ ਨਹੀਂ ਹੈ, ਓਹੀ ਭੀ ਸ਼ੂਨ ਹੋਵੇਗਾ? *ਗੁਰ ਉੱਤਰ*-

**ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨ ਮਸੁੰਨੰ॥**

ਹੇ ਸਿੱਧੋ ! ਉਹ ਪ੍ਰਭੂ ਮਸੁੰਨੰ=ਅਸੁੰਨ ਹੈ, ਅਰਥਾਤ ਖਾਲੀ ਪਨੇ ਤੋਂ ਰਹਿਤ ਹੈ। ਇਤਨੀ ਗੱਲ ਕਹਿ ਕੇ 'ਸੂਨ ਵਾਦ' ਦੀ ਨਿਵਿਰਤੀ ਕਰ ਦਿੱਤੀ।

ਅੰਤਰਿ ਸੁੰਨੰ=ਸੁਪਨ ਅਵਸਥਾ ਦੇ ਅੰਦਰ ਉਹ ਅਫੁਰ ਪਰਮਾਤਮਾ ਹੈ।

ਬਾਹਰਿ ਸੁੰਨੰ=ਜਾਗ੍ਰਤ ਅਵਸਥਾ ਵਿਚ ਵੀ ਉਹ ਅਫੁਰ ਪ੍ਰਮਾਤਮਾ ਹੈ।

ਤ੍ਰਿਭਵਣ ਸੁੰਨ=ਤੀਜਾ ਭਵਨ ਜੋ ਸਖੋਪਤ ਅਵਸਥਾ ਹੈ, ਉਸ ਵਿਚ ਵੀ ਅਫੁਰ ਪਰਮਾਤਮਾ ਹੈ।

**ਚਉਥੇ ਸੁੰਨੈ ਜੋ ਨਰੁ ਜਾਣੈ ਤਾ ਕਉ ਪਾਪੁ ਨ ਪੁੰਨੰ॥**

ਤਿੰਨਾਂ ਅਵਸਥਾ ਤੋਂ ਟੱਪ ਕੇ ਚਉਥੇ=ਤਰੀਆ ਪਦ ਵਿਚ ਇਸਥਿਤ ਹੋ ਕੇ ਜੋ ਮਨੁੱਖ ਸੁੰਨੈ=ਅਫੁਰ ਪਰਮਾਤਮਾ ਨੂੰ ਜਾਣਦਾ ਹੈ, ਤਾ ਕਉ=ਤਿਸ ਨੂੰ ਪਾਪ ਪੁੰਨ ਦਾ ਕੋਈ ਲੇਪ ਨਹੀਂ ਲਗਦਾ। ਕਿਉਂਕਿ ਉਨ੍ਹਾਂ ਦੇ ਪਾਪ ਕਰਮਾਂ ਦਾ ਫਲ ਪੁਰਸ਼ ਲੈ ਜਾਂਦੇ ਹਨ ਅਤੇ ਪੁੰਨ ਕਰਮਾਂ ਦਾ ਫਲ ਉਨ੍ਹਾਂ ਦੇ ਸੇਵਕ ਲੈ ਜਾਂਦੇ ਹਨ।

ਆਪ ਅਸੰਗ ਰਹਿੰਦੇ ਹਨ।

*ਯਥਾ-* ਦੋਤ ਉਚਾਪਤ ਲੇਖ ਨ ਲਿਖੀਐ ਪ੍ਰਗਟੀ ਜੋਤ ਮੁਰਾਰੀ॥

ਦਸਮੇਸ਼ ਪਿਤਾ ਜੀ ਨੇ ਭੀ ਲਿਖਿਆ ਹੈ- ਗਿਆਨਵਾਨਾਂ ਨੂੰ ਕੋਈ ਪਾਪਾਂ ਪੁੰਨ ਦਾ ਫਲ ਨਹੀਂ ਮਿਲਦਾ।

*ਯਥਾ:-* ਹਨੇ ਕੋਟ ਬਿਪਰੰ ਨਹੀ ਪਾਪ ਤਾ ਕਉ। ਕਰੇ ਯਗ ਕੋਟੰ ਨਹੀਂ ਪੁੰਨ ਤਾ ਕਉ।

**ਘਟਿ ਘਟਿ ਸੁੰਨ ਕਾ ਜਾਣੈ ਭੇਉ॥ ਆਦਿ ਪੁਰਖੁ ਨਿਰੰਜਨ ਦੇਉ॥**

ਜੋ ਪੁਰਸ਼ ਘਟਾਂ ਘਟਾਂ ਵਿਚ ਸੁੰਨ=ਅਫੁਰ ਬ੍ਰਹਮ ਦਾ ਭੇਦ ਜਾਣਦਾ ਹੈ, ਉਹ ਸਭ ਪੁਰਖਾਂ ਦੀ ਆਦ ਜੋ ਨਿਰੰਜਨ=ਮਾਇਆ ਤੋਂ ਰਹਿਤ ਦੇਉ=ਪ੍ਰਕਾਸ਼ ਰੂਪ ਪਰਮਾਤਮਾ ਹੈ, ਉਸ ਦਾ ਸਰੂਪ ਹੋਇਆ ਹੈ।

**ਜੋ ਜਨੁ ਨਾਮ ਨਿਰੰਜਨ ਰਾਤਾ॥ ਨਾਨਕ ਸੋਈ ਪੁਰਖੁ ਬਿਧਾਤਾ ॥੫੧॥**

ਜੋ ਪੁਰਸ਼ ਨਿਰੰਜਨ ਦੇ ਨਾਮ ਵਿਚ ਰੱਤਾ ਹੋਇਆ ਹੈ, ਗੁਰੂ ਜੀ ਕਥਨ ਕਰਦੇ ਹਨ—ਉਹ ਪੁਰਸ਼ ਬਿਧਾਤਾ=ਫਲ ਬਰ ਦਾਤੇ ਅਕਾਲ ਪੁਰਖ ਦਾ ਰੂਪ ਹੈ॥ ੫੧॥

ਫੇਰ ਇੱਕ ਸਿੱਧ ਨੇ ਕਿਹਾ-

**ਸੁੰਨੋ ਸੁੰਨੁ ਕਹੈ ਸਭ ਕੋਈ॥ ਅਨਹਤ ਸੁੰਨੁ ਕਹਾ ਤੇ ਹੋਈ॥**

ਅਫੁਰ ਹੀ ਅਫੁਰ ਸਭ ਕੋਈ ਕਹਿੰਦਾ ਹੈ। ਪਰ ਅਨਹਤ=ਹੱਦ ਤੋਂ ਰਹਿਤ ਜੋ ਅਫੁਰ ਹੈ, ਉਸ ਦੀ ਪ੍ਰਾਪਤੀ ਕਿੱਥੋਂ ਹੁੰਦੀ ਹੈ?

ਅਜੇ ਇਹ ਪ੍ਰਸ਼ਨ ਦਾ ਉੱਤਰ ਨਹੀਂ ਦਿੱਤਾ, ਇਕ ਹੋਰ ਸਿੱਧ ਨੇ ਆ ਕੇ ਕਿਹਾ-

ਪਹਿਲੇ ਮੇਰੇ ਪ੍ਰਸ਼ਨ ਦਾ ਉੱਤਰ ਦਿਓ ਕਿ-

**ਅਨਹਤ ਸੁੰਨਿ ਰਤੇ ਸੇ ਕੈਸੇ॥**

ਜੋ ਹੱਦ ਤੋਂ ਰਹਿਤ ਸੁੰਨਿ=ਅਫੁਰ ਬ੍ਰਹਮ ਹੈ, ਉਸ ਵਿਚ ਜੋ ਰੱਤੇ ਹਨ ਉਹ ਕੈਸੇ ਹਨ? ਗੁਰੂ ਜੀ ਨਾਲ ਹੀ ਉੱਤਰ ਦੇਂਦੇ ਹਨ-

**ਜਿਸ ਤੇ ਉਪਜੇ ਤਿਸ ਹੀ ਜੈਸੇ॥**

ਜਿਸ ਪਰਮਾਤਮਾ ਤੋਂ ਉਹ ਗੁਰਮੁਖ ਪੈਦਾ ਹੋਏ ਹਨ, ਉਹ ਓਸੇ ਵਰਗੇ ਹਨ, ਭਾਵ ਉਸ ਦਾ ਰੂਪ ਹੀ ਹੋ ਗਏ ਹਨ।

**ਓਇ ਜਨਮਿ ਨ ਮਰਹਿ ਨ ਆਵਹਿ ਜਾਹਿ॥**
**ਨਾਨਕ ਗੁਰਮੁਖਿ ਮਨੁ ਸਮਝਾਇ॥ ੫੨॥**

ਗੁਰੂ ਜੀ ਕਥਨ ਕਰਦੇ ਹਨ—ਹੇ ਸਿੱਧੋ ! ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਆਪਣੇ ਮਨ ਨੂੰ ਸਮਝਾਇਆ ਹੈ। ਉਹ ਗੁਰਮੁਖ ਨ "ਜੰਮ ਕੇ ਆਉਂਦੇ ਹਨ ਤੇ ਨਾ ਹੀ ਮਰ ਕੇ ਪਰਲੋਕ ਰਸਤੇ ਵਿਚ ਜਾਂਦੇ ਹਨ॥ ੫੨॥

*ਸੁੰਨੋ ਸੁੰਨੁ ਕਹੈ ਸਭ ਕੋਈ॥ ਅਨਹਤ ਸੁੰਨੁ ਕਹਾ ਤੇ ਹੋਈ॥*

ਹੁਣ ਇਸ ਪ੍ਰਸ਼ਨ ਦਾ ਉੱਤਰ ਗੁਰੂ ਜੀ ਦੇਂਦੇ ਹਨ-

## ਨਉ ਸਰ ਸੁਭਰ ਦਸਵੈ ਪੂਰੇ ॥ ਤਹ ਅਨਹਤ ਸੁੰਨ ਵਜਾਵਹਿ ਤੂਰੇ ॥

ਨਉ ਸਰ=ਨੌ ਗੋਲਕਾਂ ਨੂੰ ਸੁਭਰ=ਰੋਕ ਕੇ ਪ੍ਰਾਣਾਂ ਨੂੰ ਦਸਮ ਦੁਆਰ ਵਿਚ ਪੂਰਨ ਕਰੇ, ਤਾਂ ਸੁੰਨ=ਅਫੁਰ ਜੋ ਦਸਮ ਦੁਆਰ ਹੈ, ਤਿੱਥੋਂ ਦੇ ਅਨਹਤ=ਇੱਕ ਰਸ, ਤੂਰੇ=ਵਾਜੇ ਤਤ, ਤੰਤੀ ਆਦਕ ਵੱਜ ਆਉਂਦੇ ਹਨ।

*ਅਥਵਾ:-* ਨੌ ਗੋਲਕਾਂ ਵਿਚ ਦਸ ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਸੁਭਰ=ਰੋਕੇ, *ਵਾ:-* ਦਸਵੈ=ਦਸ ਇੰਦ੍ਰੀਆਂ ਵਿਖੇ, *ਵਾ:-* ਦਸਵੈ=ਦਸਮ ਦੁਆਰ ਵਿਚ ਸੁਭਰ=ਲਬਾਲਬ ਜੋ ਪਰਮੇਸ਼ਰ ਪੂਰਨ ਹੈ ਤਹ ਸੁੰਨ=ਤਿਸ ਅਫੁਰ ਪਰਮਾਤਮਾ ਵਿਚ ਅਨਹਤ=ਇੱਕ ਰਸ ਬਿਰਤੀ ਲਗਾਵੇ ਤਾਂ ਉਹ ਤੂਰੇ=ਸ਼ੀਘਰ ਹੀ ਵਜਾਵਹਿ=ਪਰਗਟ ਹੁੰਦਾ ਹੈ।

## ਸਾਚੈ ਰਾਚੇ ਦੇਖਿ ਹਜੂਰੇ ॥ ਘਟਿ ਘਟਿ ਸਾਚੁ ਰਹਿਆ ਭਰਪੂਰੇ ॥

ਜੋ ਪੁਰਸ਼ ! ਸੱਚੇ ਪਰਮਾਤਮਾ ਨੂੰ ਹਾਜ਼ਰਾ ਹਜ਼ੂਰ ਵੇਖਣ ਵਿਚ ਰਾਚੇ=ਲਗੇ ਹੋਇ ਹਨ, ਉਨ੍ਹਾਂ ਨੇ ਜਾਣਿਆਂ ਹੈ ਕਿ ਸੱਚਾ ਪ੍ਰਭੂ ਘਟਾਂ ਘਟਾਂ ਵਿਚ ਭਰਪੂਰ ਹੋ ਰਿਹਾ ਹੈ।

[ਪੰਨਾ ੯੪੪]

## ਗੁਪਤੀ ਬਾਣੀ ਪਰਗਟੁ ਹੋਇ ॥

ਗੁਰਾਂ ਦੀ ਗੁਪਤੀ ਬਾਣੀ=ਉਪਦੇਸ਼ ਬਾਣੀ ਦੁਆਰਾ ਪਰਮੇਸ਼ਰ ਪਰਗਟ ਹੁੰਦਾ ਹੈ।

*ਅਥਵਾ:-* ਬਾਣੀ ਦੁਆਰਾ ਗੁਪਤ='ਆਤਮ ਵਸਤੂ' ਪਰਗਟ ਹੁੰਦੀ ਹੈ।

*ਅਥਵਾ:-* ਗੁਰਾਂ ਦੇ ਹਿਰਦੇ ਵਿਚ ' ਅਹੰਬ੍ਰਹਮਾਸਮੀ' ਰੂਪ ਜੋ ਗੁਪਤ ਬਾਣੀ ਹੈ, ਉਹ ਜਦ ਹਿਰਦੇ ਵਿਚ ਆ ਪਰਗਟ ਹੋਵੇ। ਤਾਂ-

## ਨਾਨਕ ਪਰਖਿ ਲਏ ਸਚੁ ਸੋਇ ॥ ੫੩ ॥

ਗੁਰੂ ਜੀ ਕਥਨ ਕਰਦੇ ਹਨ- ਉਹ ਪੁਰਸ਼ ਸੱਚ ਸਰੂਪ ਨੂੰ ਪਰਖ ਲੈਂਦਾ ਹੈ॥ ੫੩ ॥

ਅਗਲੀ ਪਉੜੀ ਸਿਧਾਂਤ ਦੀ ਹੈ-

## ਸਹਜ ਭਾਇ ਮਿਲੀਐ ਸੁਖੁ ਹੋਵੈ ॥

ਸਹਜ ਭਾਇ=ਸੁਤੇ ਸਿੱਧ ਗੁਰਾਂ ਨਾਲ ਮਿਲਣ ਕਰਕੇ ਸੁਖ ਹੁੰਦਾ ਹੈ।

*ਅਥਵਾ:-* ਭਾਇ=ਪ੍ਰੇਮ ਤੇ ਸਹਜ=ਗਿਆਨ ਦੇ ਮਿਲਾਪ ਨਾਲ ਆਤਮ ਸੁਖ ਹੁੰਦਾ ਹੈ।

*ਅਥਵਾ-* ਸਹਜ ਗਿਆਨ ਸੇ ਭਾਇ=ਪ੍ਰਕਾਸ਼ ਰੂਪ ਪ੍ਰਮੇਸ਼ਰ ਮਿਲਦਾ ਹੈ, ਪਰਮੇਸ਼ਰ ਦੇ ਮਿਲਣ ਨਾਲ ਹੀ ਆਤਮ ਸੁਖ ਹੁੰਦਾ ਹੈ।

## ਗੁਰਮੁਖਿ ਜਾਗੈ ਨੀਦ ਨ ਸੋਵੈ ॥

ਜੋ ਗੁਰਮੁਖ ਜਨ ! ਗੁਰਾਂ ਦੁਆਰੇ ਗਿਆਨ ਜਾਗ੍ਰਤ ਵਿਚ ਜਾਗਦੇ ਹਨ, ਉਹ ਮੋਹ ਅਤੇ ਅਵਿੱਦਿਆ ਰੂਪ ਨੀਂਦ ਵਿਚ ਨਹੀਂ ਸੌਂਦੇ।

## ਸੁੰਨ ਸਬਦੁ ਅਪਰੰਪਰਿ ਧਾਰੈ ॥ ਕਹਤੇ ਮੁਕਤੁ ਸਬਦਿ ਨਿਸਤਾਰੈ ॥

ਜੋ ਅਫੁਰ ਬ੍ਰਹਮ ਅਪਰੰਪਰਿ=ਸੰਸਾਰ ਸੇ ਪਰਾ ਰੂਪ ਹੈ, ਉਸ ਨੂੰ ਗੁਰ ਸ਼ਬਦ ਦੁਆਰਾ ਹਿਰਦੇ ਵਿਚ ਧਾਰਨਾ ਕਰੇ। ਸ਼ਬਦ ਦੇ ਕਹਿਣ ਵਾਲੇ ਆਪ ਮੁਕਤ ਰੂਪ ਹਨ ਅਤੇ ਜਗਿਆਸੂਆਂ ਨੂੰ ਉਪਦੇਸ਼ ਦੇ ਕੇ ਸਬਦਿ=ਸੰਸਾਰ ਤੋਂ ਤਾਰਦੇ ਹਨ।

## ਗੁਰ ਕੀ ਦੀਖਿਆ ਸੇ ਸਚਿ ਰਾਤੇ ॥

ਜਿਨ੍ਹਾਂ ਨੂੰ ਗੁਰਾਂ ਦੀ ਸਿੱਖਿਆ ਪ੍ਰਾਪਤ ਹੋਈ ਹੈ, ਉਹ ਸੱਚ ਵਿਚ ਰੱਤੇ ਹਨ।

## ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਤੇ ॥ ੫੪ ॥

ਗੁਰੂ ਜੀ ਕਥਨ ਕਰਦੇ ਹਨ—ਉਨ੍ਹਾਂ ਨੇ ਆਪਾ ਭਾਅ ਹੰਕਾਰ ਗਵਾਇਆ ਹੈ, ਜਿਨ੍ਹਾਂ ਨੇ ਆਪਾ ਭਾਅ ਹੰਕਾਰ ਗਵਾਇਆ ਹੈ ਉਹ ਪ੍ਰਭੂ ਨਾਲ ਮਿਲ ਗਏ ਹਨ, ਇਸ ਵਿਚ ਕੋਈ ਭ੍ਰਾਤੇ=ਸੰਸਾ ਨਹੀਂ ਹੈ॥ ੫੪ ॥

ਇਸ ਪਉੜੀ ਵਿਚ ਅਵਾਂਤ੍ਰ ਪ੍ਰਸ਼ਨ ਉੱਤਰ ਭੀ ਲੱਗ ਜਾਂਦੇ ਹਨ-

*ਪ੍ਰਸ਼ਨ*- ਸੁਖ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ? *ਉੱਤਰ*- ***ਸਹਜ ਭਾਇ ਮਿਲੀਐ ਸੁਖੁ ਹੋਵੈ॥***

ਸਹਜ=ਸ਼ਾਂਤੀ ਤੇ ਭਾਇ=ਪ੍ਰੇਮ ਆਦਿਕ ਸ਼ੁਭ ਗੁਣਾਂ ਦੇ ਮਿਲਣ ਕਰਕੇ ਸੁਖ ਹੁੰਦਾ ਹੈ।

*ਪ੍ਰਸ਼ਨ*- ਭਜਨ ਸਿਮਰਨ ਵਿਖੇ ਕੌਣ ਜਾਗਦਾ ਹੈ? *ਉੱਤਰ*- ***ਗੁਰਮੁਖਿ ਜਾਗੈ ਨੀਦ ਨ ਸੋਵੈ॥***

ਗੁਰਮੁਖ ਹੀ ਭਜਨ ਸਿਮਰਨ ਵਿਚ ਜਾਗਦੇ ਹਨ, ਪ੍ਰਤੱਖ ਵਾ, ਮੋਹ ਨੀਂਦ ਵਿਚ ਨਹੀਂ ਸੌਂਦੇ।

*ਪ੍ਰਸ਼ਨ*- ਅਫੁਰ ਬ੍ਰਹਮ ਨੂੰ ਹਿਰਦੇ ਵਿਚ ਕਿਵੇਂ ਧਾਰੇ? *ਉੱਤਰ*- ***ਸੁੰਨ ਸਬਦੁ ਅਪਰੰਪਰਿ ਧਾਰੈ॥***

ਅਪਰੰਪਰਿ=ਸੰਸਾਰ ਸੇਂ ਪਰੇ ਜੋ ਅਫੁਰ ਬ੍ਰਹਮ ਹੈ, ਉਸ ਨੂੰ ਗੁਰ ਸ਼ਬਦ ਦੁਆਰਾ ਧਾਰੇ।

*ਪ੍ਰਸ਼ਨ*- ਆਪ ਮੁਕਤ ਰੂਪ ਕੌਣ ਹੈ ਅਤੇ ਹੋਰਨਾਂ ਨੂੰ ਕੌਣ ਤਾਰਦਾ ਹੈ? *ਉੱਤਰ*-

***ਕਹਤੇ ਮੁਕਤੁ ਸਬਦਿ ਨਿਸਤਾਰੈ॥***

ਜੋ ਗੁਰ ਉਪਦੇਸ਼ ਦੁਆਰਾ ਨਾਮ ਨੂੰ ਕਹਿੰਦਾ ਹੈ, ਉਹ ਆਪ ਮੁਕਤ ਰੂਪ ਹੈ ਅਤੇ ਗੁਰ ਉਪਦੇਸ਼ ਦੀ ਸਹਾਇਤਾ ਨਾਲ ਹੋਰਨਾਂ ਨੂੰ ਨਿਸਤਾਰੈ=ਤਾਰਦਾ ਹੈ।

*ਪ੍ਰਸ਼ਨ*- ਸੱਚ ਵਿਚ ਕੌਣ ਰੱਤੇ ਹਨ? *ਉੱਤਰ*- ***ਗੁਰ ਕੀ ਦੀਖਿਆ ਸੇ ਸਚਿ ਰਾਤੇ॥***

ਜਿਨ੍ਹਾਂ ਨੂੰ ਗੁਰਾਂ ਦੀ ਸਿੱਖਿਆ ਪਰਾਪਤ ਹੋਈ ਹੈ, ਓਹੀ ਸੱਚ ਵਿਚ ਰੱਤੇ ਹਨ।

*ਪ੍ਰਸ਼ਨ*-ਪ੍ਰਭੂ ਨਾਲ ਕੌਣ ਮਿਲਦਾ ਹੈ? *ਉੱਤਰ*-

***ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਤੇ॥ ੫੪॥***

ਗੁਰੂ ਜੀ ਕਥਨ ਕਰਦੇ ਹਨ—ਜਿਸ ਨੇ ਆਪਾ ਭਾਅ ਹੰਕਾਰ ਗਵਾਇਆ ਹੈ, ਉਹ ਪ੍ਰਭੂ ਨਾਲ ਮਿਲਦਾ ਹੈ, ਇਸ ਵਿਚ ਕੋਈ ਭ੍ਰਾਤੇ=ਸੰਸਾ ਨਹੀਂ ਹੈ॥ ੫੪॥

ਇੱਕ ਹੋਰ ਸਿੱਧ ਨੇ ਆ ਕੇ ਛੇ ਪ੍ਰਸ਼ਨ ਕੀਤੇ -

*ਪ੍ਰਸ਼ਨ*- ੧

## ਕੁਬੁਧਿ ਚਵਾਵੈ ਸੋ ਕਿਤੁ ਠਾਇ॥

ਜਿੱਥੇ ਜਾ ਕੇ ਕੁ ਬੁਧਿ=ਖੋਟੀ ਬੁੱਧੀ ਚਵਾਵੈ=ਦੂਰ ਹੋਵੇ, ਉਹ ਕੇਹੜੀ ਠਾਇ=ਜਗ੍ਹਾ ਹੈ?

*ਪ੍ਰਸ਼ਨ- ੨*

## ਕਿਉ ਤਤੁ ਨ ਬੂਝੈ ਚੋਟਾ ਖਾਇ॥

ਤਤੁ=ਸਿਧਾਂਤ ਨੂੰ ਨਹੀਂ ਸਮਝਦਾ, ਇਸ ਕਰਕੇ ਚੋਟਾ=ਸੱਟਾਂ ਖਾਂਦਾ ਹੈ, ਸਿਧਾਂਤ ਨੂੰ ਕਿਵੇਂ ਸਮਝੇ ਜਿਸ ਕਰਕੇ ਚੋਟਾਂ ਨੂੰ ਨਾ ਖਾਵੇ?

*ਪ੍ਰਸ਼ਨ- ੩*

## ਜਮ ਦਰਿ ਬਾਧੇ ਕੋਇ ਨ ਰਾਖੈ॥

ਜਮਾਂ ਦੇ ਦਰਵਾਜ਼ੇ ਬੱਧੇ ਹੋਇ ਜੀਵ ਨੂੰ ਕੋਈ ਰੱਖ ਨਹੀਂ ਸਕਦਾ, ਕਿਵੇਂ ਰੱਖਿਆ ਹੋਵੇ?

*ਪ੍ਰਸ਼ਨ- ੪*

## ਬਿਨੁ ਸਬਦੈ ਨਾਹੀ ਪਤਿ ਸਾਖੈ॥

ਗੁਰ ਉਪਦੇਸ਼ ਤੋਂ ਬਿਨਾਂ ਜੀਵ ਦੀ ਨਾ ਇਸ ਲੋਕ ਵਿਚ ਪਤ ਆਬਰੋ ਹੁੰਦੀ ਹੈ, ਨਾ ਹੀ ਪ੍ਰਲੋਕ ਵਿਚ ਕੋਈ ਸਾਖੈ=ਉਗਾਹੀ ਦੇਂਦਾ ਹੈ। ਇਸ ਲੋਕ ਵਿਚ ਪਤ ਆਬਰੋ ਤੇ ਪਰਲੋਕ ਵਿਚ ਉਗਾਹੀ ਕਿਵੇਂ ਹੋਵੇ?

*ਪ੍ਰਸ਼ਨ- ੫*

## ਕਿਉ ਕਰਿ ਬੂਝੈ ਪਾਵੈ ਪਾਰੁ॥

ਕਿਸ ਤਰ੍ਹਾਂ ਪਰਮਾਤਮਾ ਨੂੰ ਬੁੱਝ ਕੇ ਸੰਸਾਰ ਸਮੁੰਦਰ ਤੋਂ ਪਾਰ ਹੋਣਾ ਪਾਵੇ?

*ਪ੍ਰਸ਼ਨ- ੬*

## ਨਾਨਕ ਮਨਮੁਖਿ ਨ ਬੂਝੈ ਗਵਾਰੁ॥੫੫॥

ਗੁਰੂ ਜੀ ਕਥਨ ਕਰਦੇ ਹਨ—ਮਨਮੁਖ ਗਵਾਰ ਪ੍ਰਮੇਸ਼ਰ ਨੂੰ ਬੁੱਝਦਾ ਨਹੀਂ ਕਿਵੇਂ ਬੁੱਝੇ?

ਅਗਲੀ ਪਉੜੀ ਵਿਚ ਗੁਰੂ ਜੀ ਉੱਤਰ ਦੇਂਦੇ ਹਨ-

*ਉੱਤਰ- (੧)*

## ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ॥

ਗੁਰ ਸ਼ਬਦ ਦੇ ਵਿਚਾਰਨ ਸੇ ਕੁਬੁਧਿ=ਖੋਟੀ ਬੁੱਧੀ ਨਾਸ ਹੁੰਦੀ ਹੈ।

*ਉੱਤਰ- (੨)*

## ਸਤਿਗੁਰੁ ਭੇਟੈ ਮੋਖ ਦੁਆਰ॥

ਪੂਰੇ ਸਤਿਗੁਰੂ ਮਿਲਣ ਤਾਂ ਮੁਕਤੀ ਦਾ ਦਰਵਾਜ਼ਾ ਗਿਆਨ ਪਾਂਵਦਾ ਹੈ। ਗਿਆਨ ਸੇ ਹੀ ਤੱਤ ਨੂੰ ਬੁੱਝਦਾ ਹੈ, ਜਿਸ ਕਰਕੇ ਜਮਾਂ ਦੀਆਂ ਚੋਟਾ ਨਹੀਂ ਖਾਂਦਾ।

(ਦੂਜੇ ਦਾ ਚੌਥੇ ਨਾਲ ਸਬੰਧ ਹੈ, ਇਸ ਤੇ ਦੂਜਾ ਚੌਥੇ ਪ੍ਰਸ਼ਨ ਦਾ ਉੱਤਰ ਦੇ ਸਕਦਾ ਹੈ)

ਚੌਥਾ ਪ੍ਰਸ਼ਨ ਸੀ- ***ਬਿਨੁ ਸਬਦੈ ਨਾਹੀ ਪਤਿ ਸਾਖੈ॥***

ਗੁਰ ਉਪਦੇਸ਼ ਤੋਂ ਬਿਨਾਂ ਨਾ ਪਤ ਇਸ ਲੋਕ ਵਿਚ, ਨ ਉਗਾਹੀ ਪ੍ਰਲੋਕ ਵਿਚ ਹੁੰਦੀ ਹੈ, ਕਿਵੇਂ ਹੋਵੇ?

ਉੱਤਰ- ਸਤਿਗੁਰਾਂ ਪਾਸੋਂ ਉਪਦੇਸ਼ ਮਿਲਦਾ ਹੈ, ਉਪਦੇਸ਼ ਨਾਲ ਮੁਕਤੀ ਦਾ ਦਰਵਾਜ਼ਾ ਗਿਆਨ ਮਿਲਦਾ ਹੈ। ਗਿਆਨ ਨਾਲ ਪਤ ਆਬਰੋ ਇਸ ਲੋਕ ਵਿਚ ਅਤੇ ਉਗਾਹੀ ਪ੍ਰਲੋਕ ਵਿਚ ਹੁੰਦੀ ਹੈ।

*ਉੱਤਰ- (੩)*

## ਤਤੁ ਨ ਚੀਨੈ ਮਨਮੁਖੁ ਜਲਿ ਜਾਇ ॥

ਪਹਿਲੇ ਅਨੁਵਾਦ ਕਰਦੇ ਹਨ—

ਤੱਤ ਸਰੂਪ ਨੂੰ ਨਹੀਂ ਜਾਣਦਾ ਇਸ ਤੇ ਮਨਮੁਖ ਪੁਰਸ਼ ਮਨਮੁਖਤਾ ਵਿਚ ਸੜ ਬਲ ਜਾਂਦਾ ਹੈ, ਇਸ ਕਰਕੇ ਜਮਾਂ ਦੇ ਦਰ ਵਿਚ ਬੱਧੇ ਹੋਏ ਜੀਵ ਨੂੰ ਕੋਈ ਰੱਖ ਨਹੀਂ ਸਕਦਾ। ਹੁਣ ਉੱਤਰ ਦੇਂਦੇ ਹਨ:- ਨ=ਨਿਸਚੇ ਸਹਿਤ ਤੱਤ ਸਰੂਪ ਨੂੰ ਚੀਨੈ=ਜਾਣੈ, ਤਾਂ ਮਨਮੁਖਤਾ ਸੜ ਜਾਂਦੀ ਹੈ, ਮਨਮੁਖਤਾ ਦੇ ਅਭਾਵ ਹੋਣ ਤੇ ਜਮਾਂ ਦੇ ਦਰ ਵਿਚ ਬੱਧੇ ਹੋਏ ਜੀਵ ਦੀ ਰੱਖਿਆ ਹੁੰਦੀ ਹੈ। (ਤੀਜੇ ਦਾ ਛੇਵੇਂ ਨਾਲ ਸਬੰਧ ਹੈ ਇਸ ਕਰ ਕੇ ਤੀਜਾ ਛੇਵੇਂ ਪ੍ਰਸ਼ਨ ਦਾ ਉੱਤਰ ਦੇ ਸਕਦਾ ਹੈ)

*ਛੇਵਾਂ ਪ੍ਰਸ਼ਨ ਸੀ-* ***ਨਾਨਕ ਮਨਮੁਖਿ ਨ ਬੂਝੈ ਗਵਾਰੁ ॥***

ਮਨਮੁਖ ਗਵਾਰ ਪ੍ਰਮੇਸ਼ਰ ਨੂੰ ਬੁੱਝਦਾ ਨਹੀਂ ਕਿਵੇਂ ਬੁੱਝੇ? ਉੱਤਰ-

ਨ=ਨਿਸਚੇ ਸਹਿਤ ਤੱਤ ਸਰੂਪ ਨੂੰ ਬੁੱਝੇ ਤਾਂ ਇਸ ਦੀ ਮਨਮੁਖਤਾ ਸੜ ਜਾਂਦੀ ਹੈ, ਮਨਮੁਖਤਾ ਦੇ ਅਭਾਵ ਹੋਣ 'ਤੇ ਇਹ ਗਵਾਰ ਪਰਮੇਸ਼ਰ ਨੂੰ ਬੁੱਝ ਲੈਂਦਾ ਹੈ।

*ਉੱਤਰ- (੪)*

## ਦੁਰਮਤਿ ਵਿਛੁੜਿ ਚੋਟਾ ਖਾਇ ॥

ਪਹਿਲੇ ਅਨੁਵਾਦ ਕਰਦੇ ਹਨ-

ਦੁਰਮਤਿ=ਖੋਟੀ ਮੱਤ ਵਾਲਾ ਦੁਰਮਤੀਆ ਪੁਰਸ਼ ਗੁਰਾਂ ਤੋਂ ਵਿੱਛੜ ਕੇ ਚੋਟਾਂ ਖਾਂਦਾ ਹੈ, ਇਸ ਕਰਕੇ ਨਾ ਇਸ ਲੋਕ ਵਿਚ ਪਤ ਆਬਰੋ, ਨਾ ਹੀ ਪ੍ਰਲੋਕ ਵਿਚ ਉਗਾਹੀ ਹੁੰਦੀ ਹੈ। ਹੁਣ ਉੱਤਰ ਦੇਂਦੇ ਹਨ:- ਜੇਕਰ ਗੁਰ ਸ਼ਬਦ ਦੁਆਰਾ ਦੁਰਮਤਿ ਤੋਂ ਵਿੱਛੜ ਜਾਵੇ ਤੇ ਚੋਟਾਂ ਨੂੰ ਨਾ ਖਾਵੇ ਤਾਂ ਪਤ ਆਬਰੋ ਇਸ ਲੋਕ ਤੇ ਸਾਖ-ਉਗਾਹੀ ਪਰਲੋਕ ਵਿਚ ਹੁੰਦੀ ਹੈ।

(ਚੌਥੇ ਦਾ ਦੂਜੇ ਨਾਲ ਸਬੰਧ ਹੈ, ਇਸ ਕਰਕੇ ਚੌਥਾ ਦੂਜੇ ਪ੍ਰਸ਼ਨ ਦਾ ਉੱਤਰ ਦੇ ਸਕਦਾ ਹੈ)

ਦੂਜਾ ਪ੍ਰਸ਼ਨ ਸੀ- ***ਕਿਉ ਤਤੁ ਨ ਬੂਝੈ ਚੋਟਾ ਖਾਇ ॥***

ਸਿਧਾਂਤ ਨੂੰ ਕਿਵੇਂ ਬੁਝੇ ਜਿਸ ਕਰਕੇ ਚੋਟਾਂ ਨੂੰ ਨਾ ਖਾਵੇ?

ਉੱਤਰ-***ਦੁਰਮਤਿ ਵਿਛੁੜਿ ਚੋਟਾ ਖਾਇ ॥*** ਦੁਰਮਤਤਾ ਤੋਂ ਵਿੱਛੜ ਜਾਵੇ ਤਾ ਸਿਧਾਂਤ ਨੂੰ ਬੁੱਝਦਾ ਹੈ, ਸਿਧਾਂਤ ਦੇ ਬੁੱਝਣੇ ਸੇ ਜਮਾਂ ਦੀਆਂ ਚੋਟਾ ਨਹੀਂ ਖਾਂਦਾ।

*ਉੱਤਰ- (੫)*

## ਮਾਨੈ ਹੁਕਮੁ ਸਭੇ ਗੁਣ ਗਿਆਨ ॥

ਗੁਰਾਂ ਦੇ ਅਤੇ ਪ੍ਰਭੂ ਦੇ ਹੁਕਮ ਨੂੰ ਮੰਨਣਾ ਕਰੇ ਤਾਂ ਸਤ, ਸੰਤੋਖ ਆਦਿਕ ਸਾਰੇ ਸ਼ੁਭ ਗੁਣ ਤੇ ਗਿਆਨ

ਪਰਾਪਤ ਹੁੰਦਾ ਹੈ। ਇਸ ਵਜ੍ਹਾ ਨਾਲ ਪਰਮਾਤਮਾ ਨੂੰ ਬੁੱਝ ਕੇ ਸੰਸਾਰ ਸਮੁੰਦਰ ਤੋਂ ਪਾਰ ਹੋਣਾ ਪਾਉਂਦਾ ਹੈ।

*ਉੱਤਰ- (੬)*

## ਨਾਨਕ ਦਰਗਹ ਪਾਵੈ ਮਾਨੁ ॥ ੫੬ ॥

ਗੁਰੂ ਜੀ ਕਥਨ ਕਰਦੇ ਹਨ—ਸਤਸੰਗ ਦਰਗਾਹ ਵਿਚ ਬੈਠ ਕੇ ਪ੍ਰਭੂ ਦਾ ਮਨਨ ਕਰਨਾ ਪਾਵੇ ਤਾਂ ਮਨਮੁਖ ਗਵਾਰ ਪਰਮੇਸ਼ਰ ਨੂੰ ਬੁੱਝਦਾ ਹੈ।

(ਛੇਂਵੇ ਦਾ ਤੀਜੇ ਨਾਲ ਸਬੰਧ ਹੈ, ਇਸ ਕਰਕੇ ਛੇਵਾਂ ਤੀਜੇ ਪ੍ਰਸ਼ਨ ਦਾ ਉੱਤਰ ਦੇ ਸਕਦਾ ਹੈ) ਤੀਜਾ ਪ੍ਰਸ਼ਨ ਸੀ- ***ਜਮ ਦਰਿ ਬਾਧੇ ਕੋਇ ਨ ਰਾਖੈ॥***

ਜਮਾਂ ਦੇ ਦਰਵਾਜ਼ੇ ਬੱਧੇ ਹੋਏ ਜੀਵ ਨੂੰ ਕੋਈ ਰੱਖ ਨਹੀਂ ਸਕਦਾ, ਕਿਵੇਂ ਰੱਖਿਆ ਹੋਵੇ?

*ਉੱਤਰ-* ***ਨਾਨਕ ਦਰਗਹ ਪਾਵੈ ਮਾਨੁ॥***

ਸਤਸੰਗ ਰੂਪ ਦਰਗਾਹ ਅੰਦਰ,

*ਅਥਵਾ:-* ਅੰਤਹ ਕਰਨ ਰੂਪ ਜਗ੍ਹਾ ਅੰਦਰ ਪ੍ਰਭੂ ਦਾ ਮਨਨ ਕਰਨਾ ਪਾਵੇ ਤਾਂ ਜੀਵ ਦੀ ਰੱਖਿਆ ਹੁੰਦੀ ਹੈ॥ ੫੬॥

ਅਗਲੀ ਪਉੜੀ ਸਿਧਾਂਤ ਦੀ ਹੈ।

## ਸਾਚੁ ਵਖਰੁ ਧਨੁ ਪਲੈ ਹੋਇ ॥ ਆਪਿ ਤਰੈ ਤਾਰੇ ਭੀ ਸੋਇ ॥

ਜਿਸ ਦੇ ਬੁੱਧੀ ਰੂਪ ਪੱਲੇ ਵਿਚ ਧੰਨਤਾ ਜੋਗ ਸੱਚ ਨਾਮ ਰੂਪ ਵਖਰ=ਸੌਦਾ ਹੁੰਦਾ ਹੈ। ਉਹ ਆਪ ਤਰ ਕੇ ਹੋਰਨਾਂ ਨੂੰ ਭੀ ਤਾਰਦਾ ਹੈ।

## ਸਹਜਿ ਰਤਾ ਬੂਝੈ ਪਤਿ ਹੋਇ ॥

ਗੁਰਾਂ ਤੋਂ ਪੁਛ ਕੇ ਜੋ ਸਹਜਿ=ਗਿਆਨ ਵਿਚ ਰੱਤਾ ਹੈ, ਉਸ ਦੀ ਪਤ ਆਬਰੋ ਹੁੰਦੀ ਹੈ।

*ਅਥਵਾ:-* ਸਹਜਿ=ਸਤੋ ਗੁਣ, ਵੈਰਾਗ, ਗਿਆਨ ਆਦਿਕਾਂ ਵਿਚ ਤਦਾਕਾਰ ਹੋ ਕੇ ਜੋ ਪਰਮੇਸ਼ਰ ਨੂੰ ਬੁੱਝਦਾ ਹੈ, ਉਸ ਦੀ ਪਤ ਆਬਰੋ ਹੁੰਦੀ ਹੈ।

## ਤਾ ਕੀ ਕੀਮਤਿ ਕਰੈ ਨ ਕੋਇ ॥

ਤਿਸ ਦੀ ਕੀਮਤਿ=ਉਪਮਾ ਨੂੰ ਕੋਈ ਭੀ ਨਹੀਂ ਕਰ ਸਕਦਾ।

## ਜਹ ਦੇਖਾ ਤਹ ਰਹਿਆ ਸਮਾਇ ॥ ਨਾਨਕ ਪਾਰਿ ਪਰੈ ਸਚ ਭਾਇ ॥ ੫੭ ।

ਜਿੱਥੇ ਵੇਖਦੇ ਹਾਂ ਤਿੱਥੇ ਹੀ ਪਰਮਾਤਮਾ ਸਮਾਇ ਰਿਹਾ ਹੈ। ਗੁਰੂ ਜੀ ਕਥਨ ਕਰਦੇ ਹਨ—ਸਚ ਭਾਇ=ਸੱਚੇ ਪ੍ਰੇਮ ਕਰਕੇ, ਵਾ:- ਸੱਚੇ ਪ੍ਰਭੂ ਵਿਚ ਪ੍ਰੇਮ ਕਰਨੇ ਸੇ ਸੰਸਾਰ ਸਮੁੰਦ੍ਰ ਤੋਂ ਪਾਰ ਪੈਂਦਾ ਹੈ॥ ੫੭॥

ਇਨ੍ਹਾਂ ੫੫, ੫੬, ੫੭, ਤਿੰਨਾਂ ਪਉੜੀਆਂ ਦੇ ਅਰਥ ਹੇਠ ਲਿਖੇ ਢੰਗ ਨਾਲ ਭੀ ਲਗਾਂਦੇ ਹਨ।

*ਪਹਿਲਾ ਪ੍ਰਸ਼ਨ-* ***ਕੁਬੁਧਿ ਚਵਾਵੈ ਸੋ ਕਿਤੁ ਠਾਇ॥***

ਜਿਸ ਕਰਕੇ ਖੋਟੀ ਬੁੱਧੀ ਦੂਰ ਹੋਵੇ, ਉਹ ਕੇਹੜਾ ਅਸਥਾਨ ਹੈ।

*ਦੂਜਾ ਪ੍ਰਸ਼ਨ-* ***ਕਿਉ ਤਤੁ ਨ ਬੂਝੈ ਚੋਟਾ ਖਾਇ॥***

ਤੱਤ ਸਰੂਪ ਨੂੰ ਕਿਵੇਂ ਬੂਝੈ ਜਿਸ 'ਤੇ ਚੋਟਾਂ ਨਾ ਖਾਵੇ।

*ਤੀਜਾ ਪ੍ਰਸ਼ਨ-* ***ਜਮ ਦਰਿ ਬਾਧੇ ਕੋਇ ਨ ਰਾਖੈ॥***

ਜਮਾਂ ਦੇ ਦਰਵਾਜ਼ੇ ਬੱਧੇ ਹੋਇ ਜੀਵ ਨੂੰ ਕੋਈ ਰੱਖ ਨਹੀਂ ਸਕਦਾ, ਕਿਵੇਂ ਰੱਖਿਆ ਹੋਵੇ?

*ਚੌਥਾ ਪ੍ਰਸ਼ਨ-* ***ਬਿਨੁ ਸਬਦੈ ਨਾਹੀ ਪਤਿ ਸਾਖੈ॥***

ਗੁਰ ਉਪਦੇਸ਼ ਤੋਂ ਬਿਨਾਂ ਨਾ ਇਸ ਲੋਕ ਵਿਚ ਪਤਆਬਰੋ, ਨਾ ਹੀ ਪ੍ਰਲੋਕ ਵਿੱਚ ਉਗਾਹੀ ਹੁੰਦੀ ਹੈ, ਇਸ ਲੋਕ ਵਿੱਚ ਪਤਆਬਰੋ ਤੇ ਪ੍ਰਲੋਕ ਵਿੱਚ ਉਗਾਹੀ ਕਿਵੇਂ ਹੋਵੇ?

*ਪੰਜਵਾਂ ਪ੍ਰਸ਼ਨ-* ***ਨਾਨਕ ਮਨਮੁਖਿ ਨ ਬੂਝੈ ਗਵਾਰੁ॥ ੫੫॥ ਕਿਉ ਕਰਿ ਬੂਝੈ***

ਗੁਰੂ ਜੀ ਕਥਨ ਕਰਦੇ ਹਨ—ਇਹ ਮਨਮੁਖ ਗਵਾਰ ਬੁੱਝਦਾ ਨਹੀਂ, ਕਿਸ ਪ੍ਰਕਾਰ ਬੁੱਝਣਾ ਕਰੇ?

*ਛੇਵਾਂ ਪ੍ਰਸ਼ਨ-* ***ਕਿਉ ਪਾਵੈ ਪਾਰੁ॥***

ਸੰਸਾਰ ਸਮੁੰਦਰ ਤੋਂ ਕਿਵੇਂ ਪਾਰ ਹੋਣਾ ਪਾਵੇ?

ਅੱਗੋਂ ਛਿਆਂ ਪ੍ਰਸ਼ਨਾਂ ਦੇ ਉੱਤਰ ਆਉਣਗੇ-

*ਪਹਿਲਾ ਉੱਤਰ-* ***ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ॥***

ਗੁਰ ਸ਼ਬਦ ਦੇ ਵਿਚਾਰਨ ਸੇ ਖੋਟੀ ਬੁੱਧੀ ਮਿਟਦੀ ਹੈ।

*ਦੂਜਾ ਉੱਤਰ-* ***ਸਤਿਗੁਰੁ ਭੇਟੈ ਮੋਖ ਦੁਆਰ॥***

ਸਤਿਗੁਰਾਂ ਦੇ ਮਿਲਣ ਤੇ ਮੋਖ ਦਾ ਦੁਆਰਾ ਗਿਆਨ ਪ੍ਰਾਪਤ ਹੁੰਦਾ ਹੈ, ਗਿਆਨ ਸੇ ਹੀ ਤਤ ਸਰੂਪ ਨੂੰ ਬੁੱਝਦਾ ਹੈ, ਜਿਸ ਕਰਕੇ ਜਮਾਂ ਦੀਆਂ ਚੋਟਾਂ ਨਹੀਂ ਖਾਂਦਾ।

(ਤੀਜੇ ਪ੍ਰਸ਼ਨ ਦੇ ਉੱਤਰ ਤੋਂ ਪਹਿਲਾਂ ਦੋ ਪੰਗਤੀਆਂ ਵਿੱਚ ਪ੍ਰਸ਼ਨ ਦਾ ਅਨੁਵਾਦ ਹੈ)

***ਤਤੁ ਨ ਚੀਨੈ ਮਨਮੁਖੁ ਜਲਿ ਜਾਇ॥ ਦੁਰਮਤਿ ਵਿਛੁੜਿ ਚੋਟਾ ਖਾਇ॥***

ਤੱਤ ਸਰੂਪ ਨੂੰ ਨਹੀਂ ਜਾਣਦਾ, ਇਸ ਤੇ ਮਨਮੁਖ ਸੜ ਬਲ ਜਾਂਦਾ ਹੈ।

ਇਹ ਦੁਰਮਤੀਆ ਗੁਰਾਂ ਤੋਂ ਵਿੱਛੁੜ ਕੇ ਜਮਾਂ ਦੀਆਂ ਚੋਟਾਂ ਖਾਂਦਾ ਹੈ।

*ਤੀਜਾ ਉੱਤਰ-* ***ਮਾਨੈ ਹੁਕਮੁ ਸਭੇ ਗੁਣ ਗਿਆਨ॥ ਨਾਨਕ ਦਰਗਹ ਪਾਵੈ ਮਾਨੁ॥ ੫੬॥***

ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਦੇ ਹੁਕਮ ਨੂੰ ਮੰਨੇ ਤਾਂ ਗਿਆਨ ਆਦਿਕ ਸਾਰੇ ਸ਼ੁਭ ਗੁਣ ਪਰਾਪਤ ਹੁੰਦੇ ਹਨ ਤਾਂ ਹੀ ਪ੍ਰਭੂ ਦੀ ਦਰਗਾਹ ਵਿੱਚ ਮਾਨ=ਆਦਰ ਪਾਉਂਦਾ ਹੈ। ਇਸ ਵਜ੍ਹਾ ਸੇ ਜਮਾਂ ਦੇ ਦਰਵਾਜ਼ੇ ਬੱਧੇ ਹੋਏ ਜੀਵ ਦੀ ਰੱਖਿਆ ਹੁੰਦੀ ਹੈ।

*ਚੌਥਾ ਉੱਤਰ-* ***ਸਾਚੁ ਵਖਰੁ ਧਨੁ ਪਲੈ ਹੋਇ॥ ਆਪਿ ਤਰੈ ਤਾਰੇ ਭੀ ਸੋਇ॥***

ਜਿਸ ਦੇ ਬੁੱਧੀ ਰੂਪ ਪੱਲੇ ਵਿਖੇ ਧੰਨਤਾ ਜੋਗ ਸੱਚ ਨਾਮ ਰੂਪ ਸੌਦਾ ਹੁੰਦਾ ਹੈ, ਉਹ ਆਪ ਤਰਦਾ ਹੈ ਅਤੇ ਹੋਰਨਾਂ ਨੂੰ ਭੀ ਤਾਰਦਾ ਹੈ। ਇਸ ਵਜ੍ਹਾ ਨਾਲ ਇਸ ਲੋਕ ਵਿਚ ਪਤ ਆਬਰੋ ਤੇ ਪਰਲੋਕ ਵਿਚ ਉਗਾਹੀ ਹੁੰਦੀ ਹੈ।

*ਪੰਜਵਾਂ ਉੱਤਰ-* ***ਸਹਜਿ ਰਤਾ ਬੂਝੈ ਪਤਿ ਹੋਇ॥ ਤਾ ਕੀ ਕੀਮਤਿ ਕਰੈ ਨ ਕੋਇ॥***

ਗੁਰਾਂ ਤੋਂ ਬੂਝੈ=ਪੁੱਛ ਕੇ ਜੋ ਸਹਜਿ=ਸ਼ਾਂਤੀ ਗਿਆਨ ਆਦਿਕ ਗੁਣਾਂ ਵਿਚ ਰੱਤਾ ਹੈ, ਉਸ ਨੂੰ ਪਤੀ ਪਰਮਾਤਮਾ ਦੀ ਪਰਾਪਤੀ ਹੁੰਦੀ ਹੈ। ਪਰਮਾਤਮਾ ਦੀ ਪਰਾਪਤੀ ਹੋਣ ਕਰਕੇ ਉਸ ਦੀ ਕੀਮਤਿ=ਉਪਮਾ ਨੂੰ

ਕੋਈ ਕਰ ਨਹੀਂ ਸਕਦਾ। ਇਸ ਵਜ੍ਹਾ ਨਾਲ ਮਨਮੁਖ ਗਵਾਰ ਪਰਮਾਤਮਾ ਨੂੰ ਬੁੱਝਣਾ ਕਰਦਾ ਹੈ।

*ਛੇਵਾਂ ਉੱਤਰ-* ***ਜਹ ਦੇਖਾ ਤਹ ਰਹਿਆ ਸਮਾਇ॥ ਨਾਨਕ ਪਾਰਿ ਪਰੈ ਸਚ ਭਾਇ॥ ੫੭॥***

ਜਿੱਥੇ ਦੇਖਦੇ ਹਾਂ ਤਿੱਥੇ ਸੱਚਾ ਪ੍ਰਭੂ ਸਮਾਇ ਰਿਹਾ ਹੈ। ਗੁਰੂ ਜੀ ਕਥਨ ਕਰਦੇ ਹਨ—ਉਸ ਸੱਚੇ ਪ੍ਰਭੂ ਵਿਚ ਭਾਇ=ਪ੍ਰੇਮ ਕਰੇ ਤਾਂ ਸੰਸਾਰ ਸਮੁੰਦਰ ਤੋਂ ਪਾਰ ਪੈਂਦਾ ਹੈ॥ ੫੭॥

(ਅੱਗੋਂ ਇੱਕ ਹੋਰ ਸਿੱਧ ਨੇ ਆ ਕੇ ਛੇ ਪ੍ਰਸ਼ਨ ਕੀਤੇ)

*ਪ੍ਰਸ਼ਨ- ੧*

**ਸੁ ਸਬਦ ਕਾ ਕਹਾ ਵਾਸੁ ਕਥੀਅਲੇ**

ਉਸ ਬ੍ਰਹਮ ਦਾ ਨਿਵਾਸ ਕਿਸ ਜਗ੍ਹਾ ਕਥਨ ਕੀਤਾ ਜਾਂਦਾ ਹੈ?

*ਪ੍ਰਸ਼ਨ- ੨*

**ਜਿਤੁ ਤਰੀਐ ਭਵਜਲੁ ਸੰਸਾਰੋ॥**

ਭਵਜਲੁ=ਜਨਮ ਮਰਨ ਰੂਪ ਜਲ ਕਰਕੇ ਪੂਰਤ ਜੋ ਸੰਸਾਰ ਸਮੁੰਦਰ ਹੈ, ਜਿਸ ਕਰਕੇ ਇਸ ਤੋਂ ਤਰੀਏ ਉਹ ਕੌਣ ਸਾ ਸਾਧਨ ਹੈ?

*ਪ੍ਰਸ਼ਨ- ੩*

**ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ॥**

ਸਤ ਤੇ ਤਿੰਨ=ਦਸ ਅੰਗੁਲੀ ਜੋ ਵਾਯੂ ਕਥਨ ਕੀਤੀ ਹੈ, ਨਾਭੀ ਤੋਂ ਉੱਠ ਕੇ ਮੂੰਹ ਤੱਕ ਆਉਂਦੀ ਹੈ, ਕਵ੍ਹੋ ਖਾਂ ਉਸ ਵਾਯੂ ਦਾ ਅਧਾਰੋ=ਆਸਰਾ ਕੌਣ ਹੈ?

*ਪ੍ਰਸ਼ਨ- ੪*

**ਬੋਲੈ ਖੇਲੈ ਅਸਥਿਰੁ ਹੋਵੈ**

ਬੋਲਣ ਖੇਲਣ ਵੱਲੋਂ ਕਿਵੇਂ ਇਸਥਿਤ ਹੋਵੇ?

*ਪ੍ਰਸ਼ਨ- ੫*

**ਕਿਉ ਕਰਿ ਅਲਖੁ ਲਖਾਏ॥**

ਅਲਖ ਪਰਮਾਤਮਾ ਨੂੰ ਕਿਸ ਵਜ੍ਹਾ ਨਾਲ ਜਾਨਣਾ ਕਰੇ?

*ਪ੍ਰਸ਼ਨ- ੬*

**ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ॥**

ਹੇ ਨਾਨਕ ਸੁਆਮੀ! ਤੂੰ ਸੁਣ ਮੈਂ ਸੱਚੀ ਗੱਲ ਪ੍ਰਣਵੈ=ਕਹਿੰਦਾ ਹਾਂ।

*ਅਥਵਾ-* ਗੁਰੂ ਸਾਹਿਬ ਜੀ ਪ੍ਰਣਵੈ=ਉਚਾਰਦੇ ਹਨ—ਹੇ ਪੁਰਖਾ! ਪੁਨਾ ਸਿੱਧ ਨੇ ਕਿਹਾ, ਹੇ ਸੁਆਮੀ! ਮੈਂ ਸੱਚੀ ਗੱਲ ਕਹਿੰਦਾ ਹਾਂ, ਆਪਣੇ ਮਨ ਨੂੰ ਕਿਵੇਂ ਸਮਝਾਵੇ?

ਅਗਲੀਆਂ ਦੋਂ ਪੰਗਤੀਆਂ ਵਿਚ ਸਮੁੱਚੇ ਉੱਤਰ ਹਨ।

*ਅਥਵਾ-* ਦੋ ਪੰਗਤੀਆਂ ਸਿਧਾਂਤ ਦੀਆਂ ਹਨ।

**ਗੁਰਮੁਖਿ ਸਬਦੇ ਸਚਿ ਲਿਵ ਲਾਗੈ ਕਰਿ ਨਦਰੀ ਮੇਲਿ ਮਿਲਾਏ॥**

ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਸੱਚ ਵਿਚ ਲਿਵ ਲਗਾਵੇ ਤਾਂ ਨਦਰੀ=ਪਰਮਾਤਮਾ ਆਪਣੇ ਮੇਲ ਵਿਚ ਮਿਲਾਂਵਦਾ ਹੈ।

**ਆਪੇ ਦਾਨਾ ਆਪੇ ਬੀਨਾ ਪੂਰੈ ਭਾਗਿ ਸਮਾਏ॥ ੫੮॥**

ਜੋ ਆਪ ਹੀ ਦਾਨਾ ਤੇ ਆਪ ਹੀ ਬੀਨਾ=ਚਤੁਰ ਹੈ, ਉਸ ਵਿਚ ਜੀਵ ਪੂਰੇ ਭਾਗਾਂ ਕਰਕੇ ਸਮਾਉਂਦਾ ਹੈ॥ ੫੮॥

ਅਗਲੀ ਪਉੜੀ ਵਿਚ ਛਿਆਂ ਪ੍ਰਸ਼ਨਾਂ ਦਾ ਗੁਰੂ ਜੀ ਉੱਤਰ ਦੇਂਦੇ ਹਨ-

*ਉੱਤਰ- (੧)*

**ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ॥**

ਉਸ ਅਲਖ ਬ੍ਰਹਮ ਦਾ ਨਿਰੰਤਰਿ=ਇੱਕ ਰਸ ਸਾਰੇ ਨਿਵਾਸ ਹੈ, ਜਿੱਥੇ ਵੇਖਦੇ ਹਾਂ ਤਿੱਥੇ ਹੀ ਉਹ ਪਰੀਪੂਰਨ ਹੈ।

*ਉੱਤਰ- (੩)*

**ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ॥**

ਸੁੰਨ=ਅਫੁਰ ਪਰਮਾਤਮਾ ਰੂਪ ਜੋ ਨਿਵਾਸਾ=ਮੰਦਰ ਹੈ, ਉਸ ਵਿਚ ਪੌਣ ਦਾ ਵਾਸਾ ਹੈ, ਅਰਥਾਤ ਦਸ ਉਂਗਲ ਵਾਯੂ ਦਾ ਆਸਰਾ ਪਰਮਾਤਮਾ ਹੈ, ਉਹ ਪਰਮਾਤਮਾ ਕਲਪਣਾ ਤੋਂ ਰਹਿਤ ਹੈ ਅਤੇ ਸਾਰਿਆਂ ਦਾ ਧਰ=ਆਸਰਾ ਰੂਪ ਹੈ।

*ਉੱਤਰ- (੪)*

**ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ॥**

ਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰਨ ਤਾਂ ਉਨ੍ਹਾਂ ਦਾ ਉਪਦੇਸ਼ ਜਗਿਆਸੂ ਦੇ ਘਟ=ਹਿਰਦੇ ਵਿਚ ਵਸਦਾ ਹੈ, ਉਪਦੇਸ਼ ਦੀ ਸ਼ਕਤੀ ਨਾਲ ਹਿਰਦੇ ਵਿਚੋਂ ਭਰਮ ਨੂੰ ਗਵਾਏ ਤਾਂ ਬੋਲਣੇ ਖੇਲਣੇ ਵੱਲੋਂ ਇਸਥਿਤ ਹੁੰਦਾ ਹੈ।

*ਉੱਤਰ- (੫)*

**ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ॥**

ਮਨ ਵਿਚ ਪ੍ਰਭੂ ਦੇ ਨਾਮ ਨੂੰ ਵਸਾਵੇ ਤਾਂ ਤਨ ਮਨ ਨਿਰਮਲ ਹੁੰਦਾ ਹੈ ਅਤੇ ਬਾਣੀ ਵੀ ਨਿਰਮਲ=ਸ਼ੁੱਧ ਹੁੰਦੀ ਹੈ, ਇਸ ਵਜ੍ਹਾ ਨਾਲ ਅਲਖ ਪ੍ਰਭੂ ਨੂੰ ਜਾਣਦਾ ਹੈ।

*ਉੱਤਰ- (੨)*

**ਸਬਦਿ ਗੁਰੂ ਭਵ ਸਾਗਰੁ ਤਰੀਐ**

ਗੁਰਾਂ ਦੇ ਉਪਦੇਸ਼ ਦੁਆਰਾ ਸੰਸਾਰ ਸਮੁੰਦਰ ਤੋਂ ਤਰੀਦਾ ਹੈ, ਗੁਰ ਸ਼ਬਦ ਹੀ ਤਰਨ ਦਾ ਅਸਲੀ

ਸਾਧਨ ਹੈ।

ਉੱਤਰ- (੬)

**ਇਤ ਉਤ ਏਕੋ ਜਾਣੈ॥**

ਇੱਧਰ ਉੱਧਰ ਲੋਕ ਪਰਲੋਕ ਵਿੱਚ ਇੱਕ ਨੂੰ ਸਮਾਇਆ ਜਾਣੇ, ਇਸ ਵਜ੍ਹਾ ਨਾਲ ਆਪਣੇ ਮਨ ਨੂੰ ਸਮਝਾਵੇ। ਅਗਲੀ ਪੰਗਤੀ ਸਿਧਾਂਤ ਦੀ ਹੈ-

**ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ॥ ੫੯॥**

ਜਿਸ ਦਾ ਨਾ ਕੋਈ ਚਿੰਨ ਹੈ, ਨਾ ਹੀ ਚਾਰੇ ਵਰਨਾਂ ਚੋਂ ਕੋਈ ਵਰਨ ਹੈ, ਨਾ ਛਾਇਆ=ਅਵਿੱਦਿਆ ਹੈ, ਨਾ ਹੀ ਮਾਇਆ ਹੈ, ਗੁਰੂ ਜੀ ਕਥਨ ਕਰਦੇ ਹਨ—ਉਸ ਬ੍ਰਹਮ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਪਛਾਣੇ।

੫੮ ਤੇ ੫੯ ਇਨ੍ਹਾਂ ਦੋ ਪੌੜੀਆਂ ਦੇ ਅਰਥ ਹੇਠ ਲਿਖੇ ਢੰਗ ਨਾਲ ਭੀ ਲਗਾਂਦੇ ਹਨ—

*ਪਹਿਲਾ ਪ੍ਰਸ਼ਨ-* ***ਸੁ ਸਬਦ ਕਾ ਕਹਾ ਵਾਸੁ ਕਥੀਅਲੇ***

ਉਸ ਸਬਦ=ਬ੍ਰਹਮ ਦਾ ਨਿਵਾਸ ਕਿੱਥੇ ਕਹੀਦਾ ਹੈ?

*ਦੂਜਾ ਪ੍ਰਸ਼ਨ-* ***ਜਿਤੁ ਤਰੀਐ ਭਵਜਲੁ ਸੰਸਾਰੋ॥***

ਜਿਸ ਸ਼ਬਦ ਕਰਕੇ ਸੰਸਾਰ ਸਮੁੰਦਰ ਤੋਂ ਤਰੀਂਦਾ ਹੈ, ਉਹ ਸ਼ਬਦ ਕੇਹੜਾ ਹੈ?

*ਤੀਜਾ ਪ੍ਰਸ਼ਨ-* ***ਤ੍ਰੈ ਸਤ ਅੰਗੁਲ ਵਾਈ ਕਹੀਐ ਤਿਸੁ ਕਹੁ ਕਵਨੁ ਅਧਾਰੋ॥***

ਤ੍ਰੈ ਸਤ=ਦਸ ਉਂਗਲ ਵਾਯੂ ਜੋ ਕਥਨ ਕੀਤੀ ਹੈ, ਕਵ੍ਹੇ ਉਸ ਦਾ ਆਸਰਾ ਕੌਣ ਹੈ?

*ਚੌਥਾ ਪ੍ਰਸ਼ਨ-* ***ਬੋਲੈ ਖੇਲੈ ਅਸਥਿਰੁ ਹੋਵੈ***

ਬੋਲਣ ਖੇਲਣ ਵੱਲੋਂ ਕਿਵੇਂ ਇਸਥਿਤ ਹੋਵੈ?

*ਪੰਜਵਾਂ ਪ੍ਰਸ਼ਨ-* ***ਕਿਉ ਕਰਿ ਅਲਖੁ ਲਖਾਏ॥***

ਅਲਖ ਪਰਮਾਤਮਾ ਨੂੰ ਕਿਸ ਤਰ੍ਹਾਂ ਜਾਨਣਾ ਕਰੇ?

*ਛੇਵਾਂ ਪ੍ਰਸ਼ਨ-* ***ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ॥***

ਗੁਰੂ ਜੀ ਕਥਨ ਕਰਦੇ ਹਨ—ਉਹ ਸਿੱਧ ਐਸੇ ਕਹਿੰਦਾ ਹੈ ਕਿ ਹੇ ਸੁਆਮੀ ਜੀ! ਸੁਣੋ ਆਪਣੇ ਮਨ ਨੂੰ ਕਿਵੇਂ ਸਮਝਾਵੇ?

*ਸਤਵਾਂ ਪ੍ਰਸ਼ਨ-* ***ਗੁਰਮੁਖਿ ਸਬਦੇ ਸਚਿ ਲਿਵ ਲਾਗੈ ਕਰਿ ਨਦਰੀ ਮੇਲਿ ਮਿਲਾਏ॥***

ਗੁਰਾਂ ਦੁਆਰੇ ਸੱਚੇ ਬ੍ਰਹਮ ਵਿੱਚ ਕਿਵੇਂ ਲਗੇ, ਜੋ ਨਦਰੀ=ਪਰਮਾਤਮਾ ਆਪਣੇ ਮੇਲ ਵਿੱਚ ਮਿਲਾ ਲਵੇ?

ਪਹਿਲੇ ਪ੍ਰਕਰਣ ਅਨੁਸਾਰ ਛੇ ਪ੍ਰਸ਼ਨ ਬਣੇ ਸਨ।

ਇਸ ਦੂਜੇ ਢੰਗ ਅਨੁਸਾਰ ਸੱਤ ਪ੍ਰਸ਼ਨ ਬਣੇ ਹਨ।

ਇਸ ਤੋਂ ਅਗਲੀ ਇੱਕ ਪੰਗਤੀ ਸਿਧਾਂਤ ਦੀ ਹੈ-

***ਆਪੇ ਦਾਨਾ ਆਪੇ ਬੀਨਾ ਪੂਰੈ ਭਾਗਿ ਸਮਾਏ॥ ੫੮॥***

ਜੋ ਆਪ ਹੀ ਦਾਨਾ ਤੇ ਆਪ ਹੀ ਬੀਨਾ=ਚਤੁਰ ਹੈ, ਉਸ ਵਿੱਚ ਜੀਵ ਪੂਰੇ ਭਾਗਾਂ ਕਰਕੇ ਸਮਾਉਂਦਾ ਹੈ॥ ੫੮॥

ਪਹਿਲਾ ਉੱਤਰ - **ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ॥**

ਉਸ ਅਲਖ ਬ੍ਰਹਮ ਦਾ ਇੱਕ ਰਸ ਸਾਰੇ ਨਿਵਾਸ ਹੈ, ਜਿੱਥੇ ਵੇਖਦੇ ਹਾਂ ਤਿੱਥੇ ਉਹ ਪੂਰਨ ਹੈ।

ਤੀਜਾ ਉੱਤਰ- **ਪਵਨ ਕਾ ਵਾਸਾ ਸੁੰਨ ਨਿਵਾਸਾ ਅਕਲ ਕਲਾ ਧਰ ਸੋਈ॥**

ਸੁੰਨ=ਅਫੁਰ ਪਰਮਾਤਮਾ ਰੂਪ ਜੋ ਨਿਵਾਸਾ=ਮੰਦਰ ਹੈ, ਉਸ ਵਿੱਚ ਪੌਣ ਦਾ ਵਾਸਾ ਹੈ। ਅਰਥਾਤ ਦਸ ਉਂਗਲ ਵਾਯੂ ਦਾ ਆਸਰਾ ਪਰਮਾਤਮਾ ਹੀ ਹੈ, ਪੁਨਾ ਉਹ ਪਰਮਾਤਮਾ ਕਲ=ਕਲਪਣਾ ਤੋਂ ਰਹਿਤ ਹੈ ਤੇ ਸਾਰਿਆਂ ਦਾ ਧਰ=ਆਸਰਾ ਰੂਪ ਹੈ।

ਚੌਥਾ ਉੱਤਰ- **ਨਦਰਿ ਕਰੇ ਸਬਦੁ ਘਟ ਮਹਿ ਵਸੈ ਵਿਚਹੁ ਭਰਮੁ ਗਵਾਏ॥**

**ਤਨੁ ਮਨੁ ਨਿਰਮਲੁ ਨਿਰਮਲ ਬਾਣੀ ਨਾਮੋੁ ਮੰਨਿ ਵਸਾਏ॥**

ਗੁਰੂ ਸਾਹਿਬ ਜੀ ਕਿਰਪਾ ਦ੍ਰਿਸ਼ਟੀ ਕਰਨ ਤਾਂ ਉਨ੍ਹਾਂ ਦਾ ਉਪਦੇਸ਼ ਘਟ ਵਿੱਚ ਵਸਦਾ ਹੈ, ਉਪਦੇਸ਼ ਦੁਆਰਾ ਪ੍ਰਭੂ ਦੇ ਨਾਮ ਨੂੰ ਮੰਨ ਵਿੱਚ ਵਸਾਵੇ, ਤਾਂ ਤਨ ਮਨ ਨਿਰਮਲ ਹੁੰਦਾ ਹੈ ਅਤੇ ਬਾਣੀ ਵੀ ਨਿਰਮਲ ਹੁੰਦੀ ਹੈ, ਇਸ ਵਜ੍ਹਾ ਨਾਲ ਹਿਰਦੇ ਚੋਂ ਭਰਮ ਗਵਾਵੇ ਤਾਂ ਬੋਲਣ ਖੇਲਣ ਵੱਲੋਂ ਇਸਥਿਤ ਹੁੰਦਾ ਹੈ।

ਦੂਜਾ ਉੱਤਰ- **ਸਬਦਿ ਗੁਰੂ ਭਵ ਸਾਗਰੁ ਤਰੀਐ ਇਤ ਉਤ ਏਕੋ ਜਾਣੈ॥**

ਗੁਰਾਂ ਦੇ ਉਪਦੇਸ਼ ਦੁਆਰਾ ਇਤ ਉਤ=ਲੋਕ ਪ੍ਰਲੋਕ ਵਿੱਚ ਇੱਕ ਪਰਮਾਤਮਾ ਨੂੰ ਜਾਣੇ ਤਾਂ ਹੀ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ।

ਅਗਲੀ ਤੁਕ ਸਿਧਾਂਤ ਦੀ ਹੈ-

**ਚਿਹਨੁ ਵਰਨੁ ਨਹੀ ਛਾਇਆ ਮਾਇਆ ਨਾਨਕ ਸਬਦੁ ਪਛਾਣੈ॥ ੫੯॥**

ਜਿਸ ਦਾ ਨਾ ਕੋਈ ਚਿਹਨ ਹੈ, ਨਾ ਹੀ ਚਾਰੇ ਵਰਨਾਂ ਚੋਂ ਕੋਈ ਵਰਨ ਹੈ, ਨਾ ਛਾਇਆ=ਅਵਿੱਦਿਆ ਹੈ, ਨਾ ਹੀ ਮਾਇਆ ਹੈ, ਗੁਰੂ ਜੀ ਕਥਨ ਕਰਦੇ ਹਨ—ਉਸ ਸਬਦੁ=ਬ੍ਰਹਮ ਨੂੰ ਗੁਰਾਂ ਦੇ ਉਪਦੇਸ਼ ਦੁਆਰਾ ਪਛਾਣੇ॥ ੫੯॥

ਬਾਕੀ ਪੰਜਵੇਂ, ਛੇਵੇਂ,ਸੱਤਵੇਂ ਤਿੰਨ ਪ੍ਰਸ਼ਨਾਂ ਦੇ ਉੱਤਰ ਰਹਿੰਦੇ ਹਨ। ਜਿਸ ਵੇਲੇ ਗੁਰੂ ਜੀ ਪੰਜਵੇਂ ਪ੍ਰਸ਼ਨ ਦਾ ਉੱਤਰ ਦੇਣ ਲਗੇ, ਤਾਂ ਉੱਪਰੋਂ ਕਿਸੇ ਹੋਰ ਸਿੱਧ ਨੇ ਆਪ ਕੇ ਆਪਣਾ ਪ੍ਰਸ਼ਨ ਕਰ ਦਿੱਤਾ-

## ਤ੍ਰੈ ਸਤ ਅੰਗੁਲ ਵਾਈ ਅਉਧੂ

ਹੇ ਅਉਧੂ=ਸ਼ੁੱਧ ਗੁਰ ਨਾਨਕ ! ਨਾਭੀ ਤੋਂ ਉੱਠ ਕੇ ਮੂੰਹ ਤੱਕ ਜੋ ਤ੍ਰੈ+ਸਤ=ਦਸ ਉਂਗਲ ਵਾਯੂ ਆਉਂਦੀ ਹੈ, ਉਸ ਦਾ ਆਸਰਾ ਕੌਣ ਹੈ? ਉੱਤਰ ਨਾਲ ਹੀ—

## ਸੁੰਨ ਸਚੁ ਆਹਾਰੋ॥

ਗੁਰੂ ਜੀ ਆਖਦੇ ਹਨ—ਹੇ ਭਲੇ ਲੋਕ ਸਿੱਧ ! ਸੱਚਾ ਜੋ ਸੁੰਨ=ਅਫੁਰ ਬ੍ਰਹਮ ਹੈ, ਉਹੀ ਉਸ ਪੌਣ ਦਾ ਆਹਾਰੋ=ਆਸਰਾ ਰੂਪ ਹੈ।

ਪੰਜਵਾਂ ਉੱਤਰ-

## ਗੁਰਮੁਖਿ ਬੋਲੈ ਤਤੁ ਬਿਰੋਲੈ ਚੀਨੈ ਅਲਖ ਅਪਾਰੋ॥

ਗੁਰਾਂ ਦੁਆਰੇ ਪ੍ਰਭੂ ਦਾ ਨਾਮ ਬੋਲੈ=ਉਚਾਰੇ ਅਤੇ ਤਤੁ ਵਿਰੋਲੈ=ਸਿਧਾਂਤ ਰੂਪ ਵਸਤੂ ਦਾ ਵਿਚਾਰ ਕਰੇ, ਇਸ ਵਜ੍ਹਾ ਸੇ ਅਲਖ ਅਪਾਰ ਪ੍ਰਭੂ ਨੂੰ ਚੀਨੈ=ਜਾਨਣਾ ਕਰੇ।

*ਛੇਵਾਂ ਉੱਤਰ-*

## ਤ੍ਰੈ ਗੁਣ ਮੇਟੈ ਸਬਦੁ ਵਸਾਏ ਤਾ ਮਨਿ ਚੂਕੈ ਅਹੰਕਾਰੋ ॥

ਆਪਣੇ ਅੰਦਰ ਗੁਰ ਸ਼ਬਦ ਨੂੰ ਵਸਾ ਕੇ ਰਜੋ, ਸਤੋ, ਤਮੋ ਰੂਪ ਤਿੰਨ ਗੁਣਾਂ ਨੂੰ ਮੇਟੇ ਤਾਂ ਮਨ ਵਿਚੋਂ ਹੰਕਾਰ ਦੂਰ ਹੁੰਦਾ ਹੈ, ਇਸ ਵਜ੍ਹਾ ਨਾਲ ਆਪਣੇ ਮਨ ਨੂੰ ਸਮਝਾਵੇ।

*ਸਤਵਾਂ ਉੱਤਰ-*

## ਅੰਤਰਿ ਬਾਹਰਿ ਏਕੋ ਜਾਣੈ ਤਾ ਹਰਿ ਨਾਮਿ ਲਗੈ ਪਿਆਰੋ ॥

ਗੁਰ ਉਪਦੇਸ਼ ਦੁਆਰਾ ਜਾਂ ਹਰੀ ਨਾਮ ਸਿਮਰਨ ਵਿਚ ਪਿਆਰ ਲਗ ਜਾਵੇ ਤਾਂ ਸਰੀਰ ਦੇ ਅੰਦਰ ਬਾਹਰ ਤੇ ਬ੍ਰਹਿਮੰਡ ਦੇ ਅੰਦਰ ਬਾਹਰ ਇੱਕ ਨੂੰ ਜਾਣਦਾ ਹੈ। ਇਸ ਵਜ੍ਹਾ ਨਾਲ ਸੱਚੇ ਬ੍ਰਹਮ ਵਿਚ ਲਿਵ ਲਗਦੀ ਹੈ ਤੇ ਨਦਰੀ=ਪਰਮਾਤਮਾ ਆਪਣੇ ਮੇਲ ਨਾਲ ਮਿਲਾ ਲੈਂਦਾ ਹੈ। ਅਗਲੀਆਂ ਦੋਂ ਤੁਕਾਂ ਸਿਧਾਂਤ ਦੀਆਂ ਹਨ—

## ਸੁਖਮਨਾ ਇੜਾ ਪਿੰਗੁਲਾ ਬੂਝੈ ਜਾ ਆਪੇ ਅਲਖੁ ਲਖਾਏ ॥

ਸੁਖਮਨਾ ਦੁਆਰਾ ਪ੍ਰਾਣਾਂ ਦਾ ਠਹਿਰਾਣਾ, ਇੜਾ ਦੁਆਰੇ ਪ੍ਰਾਣਾਂ ਦਾ ਚਾੜ੍ਹਣਾ, ਪਿੰਗਲਾ ਦੁਆਰੇ ਪ੍ਰਾਣਾਂ ਦਾ ਉਤਾਰਨਾਂ ਜਾਂ ਇਸ ਪ੍ਰਕਿਰਿਆ ਨੂੰ ਬੁੱਝੇ ਤਾਂ ਆਪ ਹੀ ਅਲਖ ਪ੍ਰਭੂ ਦੇ ਲਖਣੇ ਵਿਚ ਆਉਂਦਾ ਹੈ।

*ਅਥਵਾ:-* ਸੁਖਮਨਾ ਚੋਂ ਸਰੁਸਤੀ, ਇੜਾ ਚੋਂ ਗੰਗਾ, ਪਿੰਗੁਲਾ ਚੋਂ ਜਮਨਾ ਜਾਂ ਵਿਧੀ ਸਹਤ ਇਨ੍ਹਾਂ ਨਦੀਆਂ ਵਿਚ ਇਸ਼ਨਾਨ ਕਰਨਾ ਬੁੱਝੇ ਤਾਂ ਆਪ ਹੀ ਅਲਖ ਪ੍ਰਭੂ ਦੇ ਲਖਣੇ ਵਿਚ ਆਉਂਦਾ ਹੈ।

*ਅਥਵਾ:-* ਸੁਖਮਨਾ ਚੋਂ ਸਰੁਸਤੀ, ਸਰੁਸਤੀ ਚੋਂ ਬ੍ਰਹਮ ਵਿੱਦਿਆ। ਇੜਾ ਚੋਂ ਗੰਗਾ, ਗੰਗਾ ਚੋਂ ਭਗਤੀ। ਪਿੰਗੁਲਾ ਚੋਂ ਜਮਨਾ, ਜਮਨਾ ਚੋਂ ਕਰਮ ਕਥਾ- ਜਾਂ ਇਨ੍ਹਾਂ ਤਿੰਨਾ ਨੂੰ ਬੁੱਝੇ ਤਾਂ ਆਪ ਹੀ ਅਲਖ ਪ੍ਰਭੂ ਦੇ ਲਖਣ ਵਿਚ ਆਉਂਦਾ ਹੈ।

## ਨਾਨਕ ਤਿਹੁ ਤੇ ਊਪਰਿ ਸਾਚਾ ਸਤਿਗੁਰ ਸਬਦਿ ਸਮਾਏ ॥ ੬੦ ॥

ਗੁਰੂ ਜੀ ਕਥਨ ਕਰਦੇ ਹਨ—ਉਹ ਸੱਚਾ ਪ੍ਰਭੂ ਇੜਾ, ਪਿੰਗਲਾ, ਸੁਖਮਨਾ ਰੂਪ ਤਿੰਨਾਂ ਨਦੀਆਂ ਤੋਂ ਉੱਪਰ ਹੈ, ਸਤਿਗੁਰਾਂ ਦੇ ਉਪਦੇਸ਼ ਦੁਆਰਾ ਤਿਸ ਵਿਚ ਸਮਾਵਨਾ ਕਰੇ, ਵਾ ਅਵਾਂਤ੍ਰ ਪ੍ਰਸ਼ਨ ਉੱਤਰ-

*ਪ੍ਰਸ਼ਨ-* ਤਿੰਨਾਂ ਤੋਂ ਉੱਪਰ ਜੋ ਸੱਚਾ ਹੈ, ਉਸ ਵਿਚ ਕਿਵੇਂ ਸਮਾਵੇ?

*ਉੱਤਰ-* ਸਤਿਗੁਰਾਂ ਦੇ ਸਬਦ ਦੁਆਰਾ ਉਸ ਵਿਚ ਸਮਾਣਾ ਕਰੇ॥ ੬੦ ॥

ਇੱਕ ਹੋਰ ਸਿੱਧ ਨੇ ਆ ਕੇ ਕਿਹਾ-

## ਮਨ ਕਾ ਜੀਉ ਪਵਨੁ ਕਥੀਅਲੇ ਪਵਨੁ ਕਹਾ ਰਸੁ ਖਾਈ ॥

ਮਨ ਦਾ ਜੀਉ=ਆਸਰਾ ਜੋ ਪੌਣ ਕਥਨ ਕੀਤੀ ਹੈ, ਉਹ ਪੌਣ ਕਿਸ ਰਸ ਨੂੰ ਖਾਂਦੀ ਹੈ, ਭਾਵ ਕਿਸ ਦੇ ਆਸਰੇ ਹੈ?

ਗੁਰੂ ਜੀ ਨੇ ਕਿਹਾ- ਹੇ ਸਿੱਧੋ ! ਤੁਹਾਨੂੰ ਕੀ ਹੋ ਗਿਆ ਹੈ ਵਾਰੰਵਾਰ ਓਹੀ ਪ੍ਰਸ਼ਨ ਕਰੀ ਜਾਂਦੇ ਹੋ ਇਸ

ਦਾ ਉੱਤਰ ਪਿਛਲੀ ਪੌੜੀ ਵਿਚ ਦੇ ਆਏ ਹਾਂ। ***ਸੁੰਨ ਸਚੁ ਆਹਾਰੋ॥*** ਸੱਚਾ ਜੋ ਅਫੁਰ ਬ੍ਰਹਮ ਹੈ, ਓਹੀ ਇਸ ਪੌਣ ਦਾ ਆਹਾਰੋ=ਆਸਰਾ ਰੂਪ ਹੈ। ਪੁਨਾ ਸਿੱਧ ਨੇ ਕਿਹਾ-

**ਗਿਆਨ ਕੀ ਮੁਦ੍ਰਾ ਕਵਨ ਅਉਧੂ**

ਹੇ ਅਉਧੂ=ਸ਼ੁੱਧ ਗੁਰ ਨਾਨਕ! ਗਿਆਨ ਦੀ ਮੰਦ੍ਰਾ=ਨਿਸ਼ਾਨੀ ਕੇਹੜੀ ਹੈ?

ਗੁਰੂ ਜੀ ਨੇ ਕਿਹਾ, ਇਸ ਦਾ ਉੱਤਰ ਵੀ ਪਿੱਛੇ ਤੇਈਂਵੀ ਪੌੜੀ ਵਿਚ ਦੇ ਆਏ ਹਾਂ,

***ਅਕਲਪ ਮੁੰਦ੍ਰਾ ਗੁਰ ਗਿਆਨੁ ਬੀਚਾਰੀਅਲੇ॥***

ਸੰਸਾਰਕ ਕਲਪਣਾ ਤੋਂ ਰਹਿਤ ਹੋਣਾ, ਏਹੋ ਗਿਆਨ ਦੀ ਨਿਸ਼ਾਨੀ ਵਿਚਾਰਨਾ ਕਰੋ। ਫਿਰ ਸਿੱਧ ਨੇ ਕਿਹਾ-

**ਸਿਧ ਕੀ ਕਵਨ ਕਮਾਈ॥**

ਸਿਧ=ਸੰਤਾਂ ਦੀ ਅਸਲ ਕਮਾਈ ਕੇਹੜੀ ਹੈ?

ਵਾ:- ਸਿਧ=ਮੁਕਤੀ ਦੀ ਅਸਲ ਕਮਾਈ ਕੇਹੜੀ ਹੈ?

ਇਸ ਦਾ ਉੱਤਰ ਗੁਰੂ ਜੀ ਦੋ ਤੁਕਾਂ ਵਿਚ ਦੇਂਦੇ ਹਨ-

[ਪੰਨਾ ੯੪੫]

**ਬਿਨੁ ਸਬਦੈ ਰਸੁ ਨ ਆਵੈ ਅਉਧੂ ਹਉਮੈ ਪਿਆਸ ਨ ਜਾਈ॥**

ਹੇ ਅਉਧੂ=ਜੋਗੀ! ਗੁਰ ਸ਼ਬਦ ਤੋਂ ਬਿਨਾਂ ਆਤਮ ਰਸ ਨਹੀਂ ਆਉਂਦਾ, ਅਤੇ ਹੰਗਤਾ, ਮਮਤਾ ਰੂਪ ਪਦਾਰਥਾਂ ਦੀ ਪਿਆਸ ਨਹੀਂ ਜਾਂਦੀ। ਇਕ ਤੁੱਕ ਵਿਚ ਇਤਨਾ ਅਨੁਵਾਦ ਕਰਕੇ ਹੁਣ ਸਿੱਧ ਦੀ ਕਵਨ ਕਮਾਈ ਦਾ ਉੱਤਰ ਦੇਂਦੇ ਹਨ-

**ਸਬਦਿ ਰਤੇ ਅੰਮ੍ਰਿਤ ਰਸੁ ਪਾਇਆ ਸਾਚੇ ਰਹੇ ਅਘਾਈ॥**

ਜੋ ਗੁਰ ਸ਼ਬਦ ਵਿਚ ਰਤੇ=ਤਦਾਕਾਰ ਹੋਏ ਹਨ, ਉਨ੍ਹਾਂ ਨੇ ਨਾਮ ਅੰਮ੍ਰਿਤ ਰਸ ਪਾਇਆ ਹੈ ਅਤੇ ਉਹ ਸੱਚੇ ਆਤਮ ਰਸ ਨੂੰ ਪਾ ਕੇ ਅਘਾਈ=ਰੱਜ ਰਹੇ ਹਨ। ਏਹੋ ਸੰਤਾਂ ਦੀ ਅਸਲ ਕਮਾਈ ਹੈ ਤੇ ਮੋਖ ਦੀ ਕਮਾਈ ਭੀ ਏਹੋ ਹੈ। ਇੱਕ ਹੋਰ ਸਿੱਧ ਨੇ ਆ ਕੇ ਦੋ ਪ੍ਰਸ਼ਨ ਕੀਤੇ-

*ਪ੍ਰਸ਼ਨ- ੧*

**ਕਵਨ ਬੁਧਿ ਜਿਤੁ ਅਸਥਿਰੁ ਰਹੀਐ**

ਉਹ ਕੇਹੜੀ ਬੁੱਧੀ ਹੈ, ਜਿਸ ਕਰਕੇ ਅਚੱਲ ਹੋ ਰਹੀਏ?

*ਪ੍ਰਸ਼ਨ- ੨*

**ਕਿਤੁ ਭੋਜਨਿ ਤ੍ਰਿਪਤਾਸੈ॥**

ਅਤੇ ਕਿਸ ਭੋਜਨ ਨੂੰ ਖਾ ਕੇ ਤ੍ਰਿਪਤ ਹੋਈਦਾ ਹੈ?

*ਉੱਤਰ- (੧)*

**ਨਾਨਕ ਦੁਖੁ ਸੁਖੁ ਸਮ ਕਰਿ ਜਾਪੈ**

ਗੁਰੂ ਜੀ ਕਥਨ ਕਰਦੇ ਹਨ—ਦੁਖ, ਸੁਖ ਨੂੰ ਸਮ ਕਰਿ+ਜਾਪੈ=ਇੱਕੋ ਜੇਹਾ ਕਰਕੇ ਜਾਣੀਏ, ਇਸ ਬੁੱਧੀ ਕਰਕੇ ਅਚਲ ਹੋ ਰਹੀਏ।

*ਉੱਤਰ- (੨)*

## ਸਤਿਗੁਰ ਤੇ ਕਾਲੁ ਨ ਗ੍ਰਾਸੈ ॥ ੬੧ ॥

ਸਤਿਗੁਰਾਂ ਦੇ ਉਪਦੇਸ਼ ਰੂਪ ਭੋਜਨ ਕਰਕੇ ਵਾ ਸਤਿਗੁਰਾਂ ਦੇ ਉਪਦੇਸ਼ ਸੇ ਗਿਆਨ ਰੂਪ ਭੋਜਨ ਕਰਕੇ ਤ੍ਰਿਪਤ ਹੋਈਦਾ ਹੈ। ਗਿਆਨ ਰੂਪ ਭੋਜਨ ਖਾਣ ਨਾਲ ਇਸ ਨੂੰ ਕਾਲ ਨਹੀਂ ਖਾਂਦਾ॥ ੬੧ ॥

ਇੱਕ ਹੋਰ ਸਿੱਧ ਨੇ ਆ ਕੇ ਪੰਜ ਪ੍ਰਸ਼ਨ ਕੀਤੇ-

*ਪ੍ਰਸ਼ਨ- ੧*

## ਰੰਗਿ ਨ ਰਾਤਾ ਰਸਿ ਨਹੀ ਮਾਤਾ ॥

ਰੰਗਿ=ਪ੍ਰੇਮ ਵਿੱਚ ਤਦਾਕਾਰ ਨਹੀਂ ਹੁੰਦਾ, ਇਸ ਕਰਕੇ ਆਤਮ ਰਸ ਵਿੱਚ ਮਸਤ ਨਹੀਂ ਹੁੰਦਾ, ਪ੍ਰੇਮ ਵਿੱਚ ਕੈਸੇ ਰੱਤੇ ਜਿਸ 'ਤੇ ਆਤਮ ਰਸ ਵਿੱਚ ਮਸਤ ਹੋਵੇ?

*ਪ੍ਰਸ਼ਨ- ੨*

## ਬਿਨੁ ਗੁਰ ਸਬਦੈ ਜਲਿ ਬਲਿ ਤਾਤਾ ॥

ਗੁਰ ਸ਼ਬਦ ਤੋਂ ਬਿਨਾਂ ਸੜ ਬਲ ਕੇ ਤਾਤਾ=ਦੁੱਖੀ ਹੋ ਰਿਹਾ ਹੈ, ਠੰਢਾ ਕਿਵੇਂ ਹੋਵੇ?

*ਪ੍ਰਸ਼ਨ- ੩*

## ਬਿੰਦੁ ਨ ਰਾਖਿਆ ਸਬਦੁ ਨ ਭਾਖਿਆ ॥

ਬਿੰਦੁ=ਬੀਰਜ ਨੂੰ ਨਹੀਂ ਰੋਕ ਰੱਖਦਾ, ਇਸ 'ਤੇ ਬ੍ਰਹਮ ਨੂੰ ਨਹੀਂ ਉਚਾਰਦਾ, ਬਿੰਦ ਨੂੰ ਕਿਵੇਂ ਰੱਖੇ, ਜਿਸ 'ਤੇ ਸਬਦੁ=ਬ੍ਰਹਮ ਨੂੰ ਭਾਖਿਆ=ਉਚਾਰੇ?

*ਪ੍ਰਸ਼ਨ- ੪*

## ਪਵਨੁ ਨ ਸਾਧਿਆ

ਪ੍ਰਾਣਾਂ ਨੂੰ ਨਹੀਂ ਸਾਧਦਾ, ਕਿਵੇਂ ਸਾਧੇ?

*ਪ੍ਰਸ਼ਨ- ੫*

## ਸਚੁ ਨ ਅਰਾਧਿਆ ॥

ਸੱਚ ਨੂੰ ਨਹੀਂ ਅਰਾਧਦਾ, ਕਿਵੇਂ ਅਰਾਧੇ? ਅਗਲੀਆਂ ਦੋ ਤੁਕਾਂ ਵਿੱਚ ਸਮੁੱਚੇ ਉੱਤਰ ਹਨ, ਵਾ ਦੋਵੇਂ ਤੁਕਾਂ ਸਿਧਾਂਤ ਦੀਆਂ ਹਨ—

## ਅਕਥ ਕਥਾ ਲੇ ਸਮ ਕਰਿ ਰਹੈ ॥

ਅਕਥ ਪ੍ਰਭੂ ਦੀ ਕਥਾ ਲੈ ਕੇ ਸਮਦ੍ਰਿਸ਼ਟੀ ਸੁਭਾਅ ਵਿਚ ਰਹਿਣਾ ਕਰੇ।

## ਤਉ ਨਾਨਕ ਆਤਮ ਰਾਮ ਕਉ ਲਹੈ ॥ ੬੨ ॥

ਗੁਰੂ ਜੀ ਕਥਨ ਕਰਦੇ ਹਨ—ਤਾਂ ਫਿਰ ਆਤਮ=ਆਪਣੇ ਆਪ ਨੂੰ ਰਾਮ ਸਰੂਪ ਕਰਕੇ ਲਹੈ=ਲਖਦਾ

ਹੈ॥ ੬੨ ॥ ਅਗਲੀ ਪਉੜੀ ਵਿਚ ਗੁਰੂ ਜੀ ਪੰਜਾਂ ਪ੍ਰਸ਼ਨਾਂ ਦੇ ਉੱਤਰ ਦੇਂਦੇ ਹਨ:-

*ਉੱਤਰ- (੧)*

## ਗੁਰ ਪਰਸਾਦੀ ਰੰਗੇ ਰਾਤਾ॥ ਅੰਮ੍ਰਿਤੁ ਪੀਆ ਸਾਚੇ ਮਾਤਾ॥

ਗੁਰਾਂ ਦੀ ਕਿਰਪਾ ਹੋਵੇ ਤਾਂ ਰੰਗੇ ਰਾਤਾ=ਪ੍ਰੇਮ ਵਿਚ ਤਦਾਕਾਰ ਹੁੰਦਾ ਹੈ। ਪ੍ਰੇਮ ਦੁਆਰਾ ਨਾਮ ਅੰਮ੍ਰਿਤ ਪੀਤਾ ਤਾਂ ਸੱਚੇ ਆਤਮ ਰਸ ਵਿਚ ਮਸਤ ਹੁੰਦਾ ਹੈ।

*ਉੱਤਰ- (੨)*

## ਗੁਰ ਵੀਚਾਰੀ ਅਗਨਿ ਨਿਵਾਰੀ॥

ਵਿਚਾਰਵਾਨ ਗੁਰਾਂ ਦੁਆਰੇ ਸੱਤ, ਅਸੱਤ ਵਸਤੂ ਨੂੰ ਵਿਚਾਰ ਕੇ ਜਦ ਤ੍ਰਿਸ਼ਨਾ ਅਗਨ ਨਿਵਿਰਤ ਕੀਤੀ ਤਾਂ ਮਨ ਠੰਢਾ ਹੁੰਦਾ ਹੈ।

*ਉੱਤਰ- (੩)*

## ਅਪਿਉ ਪੀਓ ਆਤਮ ਸੁਖੁ ਧਾਰੀ॥

ਜਦ ਨਾਮ ਅੰਮ੍ਰਿਤ ਨੂੰ ਪੀ ਕੇ ਬਿੰਦ ਕੋ ਰੱਖਿਆ ਤਾਂ ਆਤਮ ਸੁਖ ਧਾਰਿਆ ਤਾਂ ਹੀ ਬ੍ਰਹਮ ਨੂੰ ਭਾਖਿਆ=ਉਚਾਰਿਆ।

*ਉੱਤਰ- (੪)*

## ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ॥

ਤਰੁ=ਅਤਸੇ ਕਰਕੇ ਗੁਰ+ਮੁਖਿ=ਗੁਰਾਂ ਦੀ ਤਾਰੀ=ਸਿੱਖਿਆ ਲੈ ਕੇ ਜਦ ਸੱਚ ਨੂੰ ਅਰਾਧਿਆ ਤਾਂਹੀ ਪਵਨ=ਪ੍ਰਾਣਾਂ ਨੂੰ ਸਾਧਨਾ ਕੀਤਾ।

*ਉੱਤਰ- (੫)*

## ਨਾਨਕ ਬੂਝੈ ਕੋ ਵੀਚਾਰੀ॥ ੬੩ ॥

ਗੁਰੂ ਜੀ ਕਥਨ ਕਰਦੇ ਹਨ—ਜੇਹੜਾ ਕੋਈ ਵੀਚਾਰੀ ਗੁਰਾਂ ਤੋਂ ਪੁੱਛਦਾ ਹੈ, ਓਹੀ ਸੱਚ ਨੂੰ ਅਰਾਧਦਾ ਹੈ॥ ੬੩ ॥

ਪੰਜਾਂ ਪ੍ਰਸ਼ਨਾਂ ਦੇ ਪੰਜੇ ਉੱਤਰ ਆ ਚੁੱਕੇ ਹਨ।

ਇਨ੍ਹਾਂ ਦੋ ਪਉੜੀਆਂ ਦੇ ਅਰਥ ਹੇਠ ਲਿਖੇ ਢੰਗ ਨਾਲ ਭੀ ਲਗਾਂਦੇ ਹਨ। ਇਸ ਢੰਗ ਅਨੁਸਾਰ ਸੱਤ ਪ੍ਰਸ਼ਨ ਬਨਣਗੇ-

*ਪਹਿਲਾ ਪ੍ਰਸ਼ਨ-* ***ਰੰਗਿ ਨ ਰਾਤਾ***

ਪ੍ਰੇਮ ਵਿਚ ਤਦਾਕਾਰ ਨਹੀਂ ਹੁੰਦਾ, ਕਿਵੇਂ ਹੋਵੇ?

*ਦੂਜਾ ਪ੍ਰਸ਼ਨ-* ***ਰਸਿ ਨਹੀ ਮਾਤਾ॥***

ਆਤਮ ਰਸ ਵਿਚ ਮਸਤ ਨਹੀਂ ਹੁੰਦਾ, ਕਿਵੇਂ ਹੋਵੇ?

*ਤੀਜਾ ਪ੍ਰਸ਼ਨ-* ***ਬਿਨੁ ਗੁਰ ਸਬਦੈ ਜਲਿ ਬਲਿ ਤਾਤਾ॥***

ਗੁਰ ਸ਼ਬਦ ਤੋਂ ਬਿਨਾਂ ਸੜ ਬਲ ਕੇ ਦੁੱਖੀ ਹੋ ਰਿਹਾ ਹੈ, ਸੜਨੇ ਬਲਣੇ ਤੋਂ ਰਹਿਤ, ਕਿਵੇਂ ਹੋਵੇ?

*ਚੌਥਾ ਪ੍ਰਸ਼ਨ-* ***ਬਿੰਦੁ ਨ ਰਾਖਿਆ***

ਬੀਰਜ ਨੂੰ ਨਹੀਂ ਰੱਖਦਾ, ਕਿਵੇਂ ਸੰਭਾਲ ਕੇ ਰੱਖੇ?

*ਪੰਜਵਾਂ ਪ੍ਰਸ਼ਨ-* ***ਸਬਦੁ ਨ ਭਾਖਿਆ॥***

ਸਬਦੁ=ਬ੍ਰਹਮ ਨੂੰ ਕਥਨ ਨਹੀਂ ਕਰਦਾ, ਕਿਵੇਂ ਕਥਨ ਕਰੇ?

*ਛੇਵਾਂ ਪ੍ਰਸ਼ਨ-* ***ਪਵਨੁ ਨ ਸਾਧਿਆ***

ਪ੍ਰਾਣਾਂ ਨੂੰ ਨਹੀਂ ਸਾਧਦਾ, ਕਿਵੇਂ ਸਾਧੇ?

*ਸੱਤਵਾਂ ਪ੍ਰਸ਼ਨ-* ***ਸਚੁ ਨ ਅਰਾਧਿਆ॥***

ਸੱਚ ਨੂੰ ਨਹੀਂ ਅਰਾਧਦਾ ਕਿਵੇਂ ਅਰਾਧੇ?

ਅਗਲੀਆਂ ਦੋ ਤੁਕਾਂ ਸਿਧਾਂਤ ਦੀਆਂ ਹਨ—

***ਅਕਥ ਕਥਾ ਲੇ ਸਮ ਕਰਿ ਰਹੈ॥***

ਅਕਥ ਪ੍ਰਭੂ ਦੀ ਕਥਾ ਲੈ ਕੇ ਸਮ ਦ੍ਰਿਸ਼ਟੀ ਸੁਭਾਅ ਵਿੱਚ ਰਹਿਣਾ ਕਰੇ।

***ਤਉ ਨਾਨਕ ਆਤਮ ਰਾਮ ਕਉ ਲਹੈ॥ ੬੨॥***

ਗੁਰੂ ਜੀ ਕਥਨ ਕਰਦੇ ਹਨ—ਤਾਂ ਫਿਰ ਆਤਮ ਰਾਮ=ਪਰਮਾਤਮਾ ਨੂੰ ਪ੍ਰਾਪਤ ਕਰ ਲੈਂਦਾ ਹੈ॥ ੬੨॥

ਅਗਲੀ ਪਉੜੀ ਵਿੱਚ ਗੁਰੂ ਸਾਹਿਬ ਜੀ ਉੱਤਰ ਦੇਂਦੇ ਹਨ-

*ਪਹਿਲਾ ਉੱਤਰ-* ***ਗੁਰ ਪਰਸਾਦੀ ਰੰਗੇ ਰਾਤਾ॥***

ਗੁਰਾਂ ਦੀ ਕਿਰਪਾ ਹੋਵੇ ਤਾਂ ਹੀ ਰੰਗੇ ਰਾਤਾ=ਪ੍ਰੇਮ ਵਿੱਚ ਤਦਾਕਾਰ ਹੁੰਦਾ ਹੈ।

*ਦੂਜਾ ਉੱਤਰ-* ***ਅੰਮ੍ਰਿਤੁ ਪੀਆ ਸਾਚੇ ਮਾਤਾ॥***

ਨਾਮ ਅੰਮ੍ਰਿਤ ਨੂੰ ਪੀਵੇ ਤਾਂ ਸੱਚੇ ਆਤਮ ਰਸ ਵਿੱਚ ਮਾਤਾ=ਮਸਤ ਹੁੰਦਾ ਹੈ।

*ਤੀਜਾ ਉੱਤਰ-* ***ਗੁਰ ਵੀਚਾਰੀ ਅਗਨਿ ਨਿਵਾਰੀ॥***

ਵਿਚਾਰਵਾਨ ਗੁਰਾਂ ਦੀ ਸਿੱਖਿਆ ਵਿਚਾਰ ਕੇ ਜਦ ਤ੍ਰਿਸ਼ਨਾ ਅਗਨ ਨਿਵਿਰਤ ਕੀਤੀ ਤਾਂ ਇਸ ਪ੍ਰਕਾਰ ਦੇ ਸਾਧਨ ਕਰਨ ਨਾਲ ਸੜਨੇ ਬਲਣੇ ਤੋਂ ਰਹਿਤ ਹੁੰਦਾ ਹੈ।

*ਚੌਥਾ ਉੱਤਰ-* ***ਅਪਿਉ ਪੀਓ ਆਤਮ ਸੁਖੁ ਧਾਰੀ॥***

ਨਾਮ ਅੰਮ੍ਰਿਤ ਨੂੰ ਪੀ ਕੇ ਆਤਮ ਸੁਖ ਧਾਰਿਆ, ਤਾਂ ਹੀ ਜਤਿੰਦ੍ਰੇ ਹੋ ਕੇ ਬਿੰਦ=ਬੀਰਜ ਨੂੰ ਸੰਭਾਲ ਰੱਖਿਆ।

*ਪੰਜਵਾਂ ਉੱਤਰ-* ***ਸਚੁ ਅਰਾਧਿਆ***

ਸੱਚ ਨਾਮ ਨੂੰ ਅਰਾਧਿਆ ਤਾਂ ਹੀ ਬ੍ਰਹਮ ਨੂੰ ਭਾਖਿਆ=ਉਚਾਰਿਆ।

*ਛੇਵਾਂ ਉੱਤਰ-* ***ਗੁਰਮੁਖਿ ਤਰੁ ਤਾਰੀ॥***

ਮੁਖੀ ਗੁਰਾਂ ਦੀ ਤਾਰੀ=ਸਿੱਖਿਆ ਲੈ ਕੇ ਤਰੁ=ਅਤਸੇ ਕਰਕੇ ਪ੍ਰਾਣਾਂ ਨੂੰ ਸਾਧੇ।

*ਸੱਤਵਾਂ ਉੱਤਰ-* ***ਨਾਨਕ ਬੂਝੈ ਕੋ ਵੀਚਾਰੀ॥ ੬੩॥***

ਗੁਰੂ ਜੀ ਕਥਨ ਕਰਦੇ ਹਨ—ਜੇਹੜਾ ਕੋਈ ਵੀਚਾਰੀ ਗੁਰਾਂ ਤੋਂ ਪੁੱਛਦਾ ਹੈ, ਓਹੀ ਸੱਚ ਨੂੰ ਅਰਾਧਦਾ ਹੈ॥ ੬੩॥

ਇਥੋਂ ਤੱਕ ਸੱਤਾਂ ਪ੍ਰਸ਼ਨਾਂ ਦੇ ਸੱਤ ਉੱਤਰ ਆ ਚੁੱਕੇ ਹਨ।

ਅਗੋਂ ਇੱਕ ਹੋਰ ਨਵੇਂ ਸਿੱਧ ਨੇ ਆ ਕੇ ਸੱਤ ਪ੍ਰਸ਼ਨ ਕੀਤੇ-

*ਪ੍ਰਸ਼ਨ- ੧*

## ਇਹੁ ਮਨੁ ਮੈਗਲੁ ਕਹਾ ਬਸੀਅਲੇ

ਇਹ ਮਨ ਰੂਪ ਮੈਗਲੁ=ਹਾਥੀ ਕਿੱਥੇ ਵਸਦਾ ਹੈ?

*ਪ੍ਰਸ਼ਨ- ੨*

## ਕਹਾ ਬਸੈ ਇਹੁ ਪਵਨਾ॥

ਇਹ ਪੌਣ ਕਿੱਥੇ ਵਸਦੀ ਹੈ?

*ਪ੍ਰਸ਼ਨ- ੩*

## ਕਹਾ ਬਸੈ ਸੁ ਸਬਦੁ ਅਉਧੂ

ਹੇ ਅਉਧੂ=ਸ਼ੁੱਧ ਗੁਰ ਨਾਨਕ ! ਉਹ ਸਬਦੁ=ਬ੍ਰਹਮ ਕਿੱਥੇ ਵਸਦਾ ਹੈ?

*ਪ੍ਰਸ਼ਨ- ੪*

## ਤਾ ਕਉ ਚੂਕੈ ਮਨ ਕਾ ਭਵਨਾ॥

ਜਿਸ 'ਤੇ ਮਨ ਦਾ ਭਵਨਾ= ਫਿਰਨਾ ਦੂਰ ਹੋ ਜਾਵੇ, ਤਿਸ ਦਾ ਉੱਤਰ ਦਿਓ?

ਚੌਥੇ ਪ੍ਰਸ਼ਨ ਦਾ ਉੱਤਰ ਗੁਰੂ ਸਾਹਿਬ ਜੀ ਨਾਲ ਹੀ ਦੇਂਦੇ ਹਨ-

*ਉੱਤਰ- (੪)*

## ਨਦਰਿ ਕਰੇ ਤਾ ਸਤਿਗੁਰੁ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ॥
## ਆਪੈ ਆਪੁ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ॥

ਪਰਮੇਸ਼ਰ ਕਿਰਪਾ ਦ੍ਰਿਸ਼ਟੀ ਕਰੇ ਤਾਂ ਸਤਿਗੁਰਾਂ ਨਾਲ ਮੇਲਦਾ ਹੈ, ਗੁਰ ਸੇਵਾ ਦੁਆਰੇ ਆਪਾ ਭਾਅ ਹੰਕਾਰ ਨੂੰ ਆਪ ਖਾ ਕੇ ਧਾਵਤੁ=ਦੌੜਦੇ ਮਨ ਨੂੰ ਵਰਜਿ ਰਹਾਏ=ਰੋਕ ਰੱਖੇ ਤਾਂ ਨਿਰਮਲ ਹੁੰਦਾ ਹੈ ਜਾਂ ਨਿਰਮਲ ਹੋਇਆਂ ਤਾਂਹੀ ਇਹ ਮਨ ਅਪੁਣੇ ਸਰੂਪ ਘਰ ਵਿੱਚ ਵਾਸਾ ਪਾਂਵਦਾ ਹੈ, ਇਸ ਤਰੀਕੇ ਨਾਲ ਇਸ ਦਾ ਭੌਣਾ ਮਿਟ ਜਾਂਦਾ ਹੈ।

*ਪ੍ਰਸ਼ਨ- ੫*

## ਕਿਉ ਮੂਲੁ ਪਛਾਣੈ

ਅਪੁਣੇ ਮੂਲ ਰੂਪ ਪ੍ਰਮਾਤਮਾ ਨੂੰ, ਕਿਵੇਂ ਪਛਾਣੇ?

*ਪ੍ਰਸ਼ਨ- ੬*

## ਆਤਮੁ ਜਾਣੈ

ਆਪਣੇ ਆਤਮਾ ਨੂੰ, ਕਿਵੇਂ ਜਾਣੇ?

*ਪ੍ਰਸ਼ਨ- ੭*

## ਕਿਉ ਸਸਿ ਘਰਿ ਸੂਰੁ ਸਮਾਵੈ॥

ਸਤੋ ਗੁਣ ਵਸ਼ਿਸ਼ਟ ਅੰਤਹ ਕਰਨ ਰੂਪੀ ਘਰ ਵਿਚ ਗਿਆਨ ਰੂਪ ਸੂਰਜ, ਕਿਵੇਂ ਸਮਾਵੇ?

ਸੱਤਵੇਂ ਪ੍ਰਸ਼ਨ ਦਾ ਉੱਤਰ ਗੁਰੂ ਸਾਹਿਬ ਜੀ ਨਾਲ ਹੀ ਦੇਂਦੇ ਹਨ—

*ਉੱਤਰ- (੭)*

## ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ ਸਹਜਿ ਸਮਾਵੈ॥ ੬੪॥

ਗੁਰੂ ਜੀ ਕਥਨ ਕਰਦੇ ਹਨ—ਗੁਰਮੁਖਿ- ਗੁਰਾਂ ਦੁਆਰੇ ਹਿਰਦੇ ਵਿਚੋਂ ਹੰਗਤਾ, ਮਮਤਾ ਨੂੰ ਨਾਸ ਕਰੇ ਤਾਂ ਸਤੋ ਗੁਣ ਵਸ਼ਿਸ਼ਟ ਅੰਤਹ ਕਰਨ ਰੂਪੀ ਘਰ ਵਿਚ ਸਹਜਿ=ਗਿਆਨ ਸਮਾਂਵਦਾ ਹੈ॥ ੬੪॥

ਅਗਲੀ ਪਉੜੀ ਵਿਚ ਗੁਰੂ ਜੀ ਉੱਤਰ ਦੇਦੇ ਹਨ।

*ਉੱਤਰ- (੧)*

## ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ

ਇਹ ਮਨ ਨਿਹਚਲੁ=ਨਿਸਚੇ ਕਰਕੇ ਹਿਰਦੇ ਵਿਚ ਵਸ ਰਿਹਾ ਹੈ।

*ਉੱਤਰ- (੫)*

## ਗੁਰਮੁਖਿ ਮੂਲੁ ਪਛਾਣਿ ਰਹੈ॥

ਗੁਰ+ਮੁਖਿ=ਗੁਰਾਂ ਦੁਆਰੇ ਅਪੁਣੇ ਮੂਲੁ ਰੂਪ ਪ੍ਰਮਾਤਮਾ ਨੂੰ ਪਛਾਣ ਰਵ੍ਹੇ।

*ਉੱਤਰ- (੨)*

## ਨਾਭਿ ਪਵਨੁ ਘਰਿ ਆਸਣਿ ਬੈਸੈ

ਨਾਭੀ ਘਰ ਵਿਚ ਪੌਣ ਆਸਣ ਲਗਾ ਕੇ ਬੈਠੀ ਹੋਈ ਹੈ।

*ਉੱਤਰ- (੬)*

## ਗੁਰਮੁਖਿ ਖੋਜਤ ਤਤੁ ਲਹੈ॥

ਗੁਰ+ਮੁਖਿ=ਗੁਰਾਂ ਦੁਆਰੇ ਖੋਜੇ ਕਿ ਨਾ ਮੈਂ ਅਨਮਯ ਕੋਸ਼ ਹਾਂ, ਨਾ ਮੈਂ ਪ੍ਰਾਣ ਮਯ ਕੋਸ਼ ਹਾਂ, ਨਾ ਮੈ ਮਨੋਮਯ ਕੋਸ਼ ਹਾਂ, ਨਾ ਮੈਂ ਬਿਗਜਾਨ ਮਯ ਕੋਸ਼ ਹਾਂ, ਨਾ ਮੈਂ ਅਨੰਦ ਮਯ ਕੋਸ਼ ਹਾਂ, ਤਾਂ ਹੀ ਤਤੁ=ਸਿਧਾਂਤ ਰੂਪ ਪਰਮਾਤਮਾ ਨੂੰ ਲਖ ਕੇ ਆਤਮਾ ਨੂੰ ਜਾਣਦਾ ਹੈ।

*ਉੱਤਰ- (੩)*

## ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ॥

ਉਹ ਸਬਦੁ=ਬ੍ਰਹਮ ਨਿਰੰਤਰਿ=ਇੱਕ ਰਸ ਸੰਸਾਰ ਰੂਪ ਨਿਜ ਘਰ ਵਿਚ ਆਛੈ=ਹੈ ਅਤੇ ਤਿੰਨੇ ਭਵਣ ਉਸ ਜੋਤੀ ਬ੍ਰਹਮ ਵਿਚ ਲਖੇ ਜਾਂਦੇ ਹਨ।

ਇੱਥੋਂ ਤੱਕ ਸੱਤਾਂ ਪ੍ਰਸ਼ਨਾਂ ਦੇ ਸੱਤੇ ਉੱਤਰ ਆ ਚੁੱਕੇ ਹਨ- ਅਗਲੀਆਂ ਤਿੰਨ ਤੁਕਾਂ ਸਿਧਾਂਤ ਦੀਆਂ ਹਨ—

## ਖਾਵੈ ਦੂਖ ਭੂਖ ਸਾਚੇ ਕੀ ਸਾਚੇ ਹੀ ਤ੍ਰਿਪਤਾਸਿ ਰਹੈ॥

ਸੱਚੇ ਨਾਮ ਦੀ ਦੁੱਖ ਭੁੱਖ ਨੂੰ ਖਾਵੈ=ਧਾਰਨਾ ਕਰੇ,

*ਵਾ:-* ਸੱਚ ਦੀ ਭੁੱਖ ਰੱਖ ਕੇ ਦੁੱਖਾਂ ਨੂੰ ਖਾਵੈ=ਅਭਾਵ ਕਰੇ ਅਤੇ ਸੱਚੇ ਨਾਮ ਕਰਕੇ ਹੀ ਤ੍ਰਿਪਤ ਹੋ ਰਹਿਣਾ ਕਰੇ।

## ਅਨਹਦ ਬਾਣੀ ਗੁਰਮੁਖਿ ਜਾਣੀ ਬਿਰਲੋ ਕੋ ਅਰਥਾਵੈ॥

ਅਨਹਦ=ਇੱਕ ਰਸ ਨਾਮ ਬਾਣੀ ਚਿੰਤਨ ਕਰਨੀ ਗੁਰਮੁਖਾਂ ਨੇ ਜਾਣੀ ਹੈ, ਕੋਈ ਵਿਰਲਾ ਗੁਰਮੁਖ ਹੀ ਇਸ ਅਰਥ=ਸਿਧਾਂਤ ਨੂੰ ਲਿਆਂਵਦਾ ਹੈ।

## ਨਾਨਕੁ ਆਖੈ ਸਚੁ ਸੁਭਾਖੈ ਸਚਿ ਰਪੈ ਰੰਗੁ ਕਬਹੂ ਨ ਜਾਵੈ॥ ੬੫॥

ਗੁਰੂ ਜੀ ਕਥਨ ਕਰਦੇ ਹਨ—ਜੋ ਗੁਰਮੁਖ ਸੱਚ ਨਾਮ ਨੂੰ ਸੁਭਾਖੈ=ਕਥਨ ਕਰਦਾ ਹੋਇਆ, ਸਚਿ ਰਪੈ=ਸੱਚੇ ਪ੍ਰੇਮ ਵਿਚ ਰੰਗਿਆ ਗਿਆ ਹੈ,

ਉਸ ਨੂੰ ਜੋ ਰੰਗੁ=ਅਨੰਦ ਪ੍ਰਾਪਤ ਹੋਇਆ ਹੈ, ਉਹ ਕਦੇ ਨਿਵਿਰਤ ਨਹੀਂ ਹੁੰਦਾ॥ ੬੫॥

ਅੱਗੋਂ ਇੱਕ ਹੋਰ ਸਿੱਧ ਨੇ ਆ ਕੇ ਛੇ ਪ੍ਰਸ਼ਨ ਕੀਤੇ-

*ਪ੍ਰਸ਼ਨ- ੧*

## ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੇ ਰਹਤਾ॥

ਜਦ ਇਹ ਹਿਰਦਾ ਤੇ ਦੇਹ ਨਹੀਂ ਹੁੰਦੀ ਸੀ, ਤਦ ਇਹ ਮਨ ਕਿੱਥੇ ਰਹਿੰਦਾ ਸੀ?

*ਪ੍ਰਸ਼ਨ- ੨*

## ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ॥

ਜਦ ਪੌਣ ਦਾ ਅਸਥੰਭੁ=ਆਸਰਾ ਨਾਭੀ ਨਹੀਂ ਸੀ, ਤਦ ਪੌਣ ਕਿਸ ਘਰ ਦੇ ਸਹਿਤ ਸੀ, ਅਰਥਾਤ ਪੌਣ ਨੂੰ ਕਿਸ ਦਾ ਆਸਰਾ ਸੀ।

*ਪ੍ਰਸ਼ਨ- ੩*

## ਰੂਪੁ ਨ ਹੋਤੋ ਰੇਖ ਨ ਕਾਈ ਤਾ ਸਬਦਿ ਕਹਾ ਲਿਵ ਲਾਈ॥

ਜਦ ਰੂਪ ਨਹੀਂ ਹੁੰਦਾ ਸੀ ਤੇ ਰੇਖ ਭੀ ਕੋਈ ਨਹੀਂ ਸੀ,

ਤਦ ਬ੍ਰਹਮ ਨੇ ਕਿੱਥੇ ਲਿਵ ਲਗਾਈ ਹੋਈ ਸੀ?

*ਪ੍ਰਸ਼ਨ- ੪*

## ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ॥

ਜਦ ਰਕਤ ਬਿੰਦ ਦੀ ਬਣੀ ਹੋਈ ਮੜੀ=ਦੇਹ ਨਹੀਂ ਹੁੰਦੀ, ਤਦ ਉਸ ਸਮੇਂ ਮਰਯਾਦਾ ਦੀ ਕੀਮਤ ਨਹੀਂ ਪਾਈ ਜਾਂਦੀ ਸੀ, ਇਹ ਦੱਸੋਂ ਮਰਯਾਦਾ ਨੂੰ ਕੌਣ ਪਾਂਵਦਾ ਸੀ?

*ਪ੍ਰਸ਼ਨ- ੫*

## ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ॥

ਚਾਰ ਵਰਨ ਤੇ ਭੇਖ ਅਤੇ ਰੂਪ ਆਦਿਕ ਜੋ ਕੁਝ ਭੀ ਅਸ=ਹੈ, ਇਹ ਜਿਸ ਵੇਲੇ ਨਹੀਂ ਜਾਪਦੇ ਸਨ, ਤਿਸ ਵੇਲੇ ਸੱਚਾ ਕਿਸ ਤਰ੍ਹਾਂ ਜਾਪਸਿ=ਜਾਣਿਆਂ ਜਾਂਦਾ ਸੀ।

*ਪ੍ਰਸ਼ਨ- ੬*

**ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ ॥ ੬੬ ॥**

ਹੇ ਬੈਰਾਗੀ ਨਾਨਕ ! ਇਬ=ਇਸ ਲੋਕ ਵਿਚ ਜੋ ਸੱਚਾ ਪ੍ਰਭੂ ਹੈ, ਤਬ=ਪ੍ਰਲੋਕ ਵਿਚ ਜੋ ਸੱਚਾ ਪ੍ਰਭੂ ਹੈ ਵੈਰਾਗੀ ਹੋ ਕੇ ਉਸ ਨਾਮੀ ਦੇ ਨਾਮ ਵਿਖੇ ਜੋ ਰੱਤੇ ਹੈਂ ਉਨ੍ਹਾਂ ਨੂੰ ਕੀ ਫਲ ਮਿਲਦਾ ਹੈ?

ਇੱਥੋਂ ਤੱਕ ਛੇ ਪ੍ਰਸ਼ਨ ਆ ਚੁੱਕੇ ਹਨ। ਅੱਗੋਂ ਗੁਰੂ ਜੀ ਉੱਤਰ ਦੇਂਦੇ ਹਨ-

*ਉੱਤਰ- (੧)*

**ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ ॥**

ਹੇ ਅਉਧੂ=ਜੋਗੀ ! ਜਦ ਹਿਰਦਾ ਤੇ ਦੇਹ ਨਹੀਂ ਹੁੰਦੀ ਸੀ, ਤਦ ਵੈਰਾਗੀ ਮਨ ਪ੍ਰੇਮੀ ਹੋਇਆ ੨ ਸੁੰਨਿ=ਅਫੁਰ ਬ੍ਰਹਮ ਵਿਚ ਰਹਿੰਦਾ ਸੀ।

*ਉੱਤਰ- (੨)*

**ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥**

ਪੌਣ ਦਾ ਅਸਥੰਭੁ=ਆਸਰਾ ਜੋ ਨਾਭੀ ਕਵਲ ਹੈ, ਉਹ ਜਿਸ ਵਲੇ ਨਹੀਂ ਹੋਸੀ, ਤਾਂ ਪੌਣ ਅਨਰਾਗੀ=ਪ੍ਰੇਮਣ ਹੋਈ ਹੋਈ ਅਧਿਸ਼ਠਾਨ ਰੂਪ ਅਪੁਣੇ ਘਰ ਵਿਚ ਵਸਦੀ ਸੀ।

*ਉੱਤਰ- (੩)*

**ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ ॥**

ਜਿਸ ਵੇਲੇ ਕੋਈ ਰੂਪ ਰੇਖ ਨਹੀ ਸੀ ਅਤੇ ਜਾਤੀ ਭੀ ਨਹੀਂ ਹੁੰਦੀ ਸੀ, ਤਿਸ ਵੇਲੇ ਅਕੁਲੀਣਿ=ਕੁਲਾਂ ਤੋਂ ਰਹਿਤ ਜੋ ਸਾਰੁ ਸਬਦੁ=ਸ੍ਰੇਸ਼ਟ ਬ੍ਰਹਮ ਹੈ, ਉਹ ਅਪੁਣੀ ਮਹਿਮਾ ਵਿਚ ਆਪ ਇਸਥਿਤ ਰਹਿੰਦਾ ਸੀ।

ਉੱਤਰ- (੪)

**ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥**

ਰਕਤ ਬਿੰਦ ਦੀ ਮੜੀ ਦੇਹ ਤਾਂ ਕਿਧਰੇ ਰਹੀ, ਜਦ ਗਉਨੁ=ਪ੍ਰਿਥਵੀ ਤੇ ਗਗਨੁ=ਅਕਾਸ਼ ਨਹੀਂ ਸਨ, ਤ੍ਰਿਭਵਣ=ਤੀਜਾ ਭਵਣ ਪਤਾਲ ਭੀ ਨਹੀਂ ਸੀ, ਤਬਹਿ=ਤਿਸ ਵੇਲੇ ਉਸ ਨਿਰੰਕਾਰ ਜੋਤੀ ਆਪ ਹੀ ਸੀ, ਉਸ ਵੇਲੇ ਦੀ ਮਰਯਾਦਾ ਨੂੰ ਆਪ ਹੀ ਜਾਣਦਾ ਸੀ।

[ਪੰਨਾ ੯੪੬]

*ਉੱਤਰ- (੫)*

**ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ ॥**

ਚਾਰ ਵਰਨ ਤੇ ਭੇਖ ਅਤੇ ਰੂਪ ਆਦਿਕ ਜੋ ਕੁਝ ਭੀ ਅਸ=ਹੈ, ਇਹ ਜਿਸ ਵੇਲੇ ਨਹੀਂ ਜਾਪਦੇ ਸਨ, ਤਿਸ

ਵੇਲੇ ਇੱਕੋ ਇੱਕ ਸਬਦੁ=ਬ੍ਰਹਮ, ਵਿਡਾਣੀ=ਅਸਚਰਜ ਰੂਪ ਸੀ, ਓਸੇ ਅਸਚਰਜਤਾ ਦੁਆਰੇ ਉਹ ਸੱਚਾ ਜਾਣਿਆਂ ਜਾਂਦਾ ਸੀ।

*ਉੱਤਰ - (੬)*

## ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ॥੬੭॥

ਗੁਰੂ ਜੀ ਕਥਨ ਕਰਦੇ ਹਨ—ਹੇ ਸਿੱਧੋ! ਜੋ ਪ੍ਰਭੂ ਲੋਕ ਪ੍ਰਲੋਕ ਵਿਚ ਸੱਚਾ ਹੈ, ਉਸ ਦੀ ਕਹਾਣੀ ਅਕਥ ਹੈ, ਉਸ ਦੇ ਸੱਚ ਨਾਮੇ ਜਪੇ ਤੋਂ ਬਿਨਾਂ ਕੋਈ ਸੂਚਾ=ਪਵਿੱਤ੍ਰ ਨਹੀਂ ਹੁੰਦਾ।

ਅਰਥਾਤ, ਉਸ ਦੇ ਨਾਮ ਵਿਚ ਤਦਾਕਾਰ ਹੋਣ ਦਾ ਏਹੋ ਫਲ ਹੈ, ਜੋ ਅੰਤਹ ਕਰਨ ਪਵਿੱਤ੍ਰ ਹੋ ਜਾਂਦਾ ਹੈ।

ਇੱਥੋਂ ਤੱਕ ਛੇ ਪ੍ਰਸ਼ਨਾਂ ਦੇ ਛੇ ਉੱਤਰ ਆ ਚੁੱਕੇ ਹਨ।

ਅੱਗੋਂ ਇੱਕ ਹੋਰ ਸਿੱਧ ਨੇ ਆ ਕੇ ਦੋ ਪ੍ਰਸ਼ਨ ਕੀਤੇ-

*ਪ੍ਰਸ਼ਨ- ੧*

## ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ

ਹੇ ਪੁਰਖਾ ! ਕਿਸ ਕਿਸ ਬਿਧੀ ਕਰਕੇ ਜਗਤ ਉਪਜਦਾ=ਪੈਦਾ ਹੁੰਦਾ ਹੈ? ਅਤੇ

*ਪ੍ਰਸ਼ਨ- ੨*

## ਕਿਤੁ ਕਿਤੁ ਦੁਖਿ ਬਿਨਸਿ ਜਾਈ॥

ਕਿਸ ਕਿਸ ਦੁੱਖ ਕਰਕੇ ਨਾਸ ਹੋ ਜਾਂਦਾ ਹੈ?

ਅੱਗੋਂ ਗੁਰੂ ਜੀ ਉੱਤਰ ਦੇਂਦੇ ਹਨ-

*ਉੱਤਰ- (੧)*

## ਹਉਮੈ ਵਿਚਿ ਜਗੁ ਉਪਜੈ ਪੁਰਖਾ

ਹੇ ਪੁਰਖਾ ! ਹੰਗਤਾ ਵਿਚ ਹੀ ਸਾਰਾ ਜਗਤ ਉਪਜਦਾ ਹੈ।

*ਯਥਾ:-* ਹਉ ਵਿਚਿ ਆਇਆ ਹਉ ਵਿਚਿ ਗਇਆ
ਹਉ ਵਿਚਿ ਜੰਮਿਆ ਹਉ ਵਿਚਿ ਮੁਆ॥

*ਉੱਤਰ- (੨)*

## ਨਾਮਿ ਵਿਸਰਿਐ ਦੁਖੁ ਪਾਈ॥

ਨਾਮੀ ਦੇ ਨਾਮ ਦੇ ਵਿਸਰ ਜਾਣ ਕਰਕੇ ਦੁੱਖ ਪਾਉਂਦਾ ਹੈ।

ਇਸ ਤੋਂ ਅੱਗੇ ਸਿੱਧਾਂ ਨੇ ਕੋਈ ਪ੍ਰਸ਼ਨ ਨਹੀਂ ਕੀਤਾ-

ਹੁਣ ਗੁਰੂ ਸਾਹਿਬ ਜੀ ਅਪਣੀ ਤਰਫੋਂ ਸਿੱਧਾਂ ਨੂੰ ਸਿਧਾਂਤ ਰੂਪ ਬਚਨਾਂ ਦਾ ਉਪਦੇਸ਼ ਦੇਂਦੇ ਹਨ—

## ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ

ਜੋ ਗੁਰਮੁਖ ! ਮੁਖੀ ਗੁਰਾਂ ਦੇ ਸਨਮੁਖ ਖੜ੍ਹਾ ਹੁੰਦਾ ਹੈ, ਉਹ ਤੱਤ ਗਿਆਨ ਦਾ ਵਿਚਾਰ ਕਰਦਾ ਹੈ। ਅਤੇ-

**ਹਉਮੈ ਸਬਦਿ ਜਲਾਏ॥**

ਗੁਰਾਂ ਦੇ ਉਪਦੇਸ਼ ਦੁਆਰਾ ਹੰਗਤਾ, ਮਮਤਾ ਨੂੰ ਜਲਾਏ=ਸਾੜਦਾ ਹੈ।

**ਤਨੁ ਮਨੁ ਨਿਰਮਲੁ ਨਿਰਮਲ ਬਾਣੀ ਸਾਚੈ ਰਹੈ ਸਮਾਏ॥**

ਨਿਰਮਲ ਗੁਰਾਂ ਦੀ ਉਪਦੇਸ਼ ਬਾਣੀ ਦੁਆਰਾ ਜਿਨ੍ਹਾਂ ਦਾ ਤਨ, ਮਨ ਨਿਰਮਲ ਹੋਇਆ ਹੈ, ਉਹ ਸੱਚੇ ਪ੍ਰਭੂ ਵਿਚ ਸਮਾਏ ਰਹਿੰਦੇ ਹਨ।

**ਨਾਮੇ ਨਾਮਿ ਰਹੈ ਬੈਰਾਗੀ ਸਾਚੁ ਰਖਿਆ ਉਰਿ ਧਾਰੇ॥**

ਜੋ ਬੈਰਾਗੀ=ਪ੍ਰੇਮੀ ਹੋ ਕੇ ਨਾਮ ਦੇ ਨਾਮ ਵਿਚ ਟਿਕੇ ਰਹਿੰਦੇ ਹਨ, ਉਨ੍ਹਾਂ ਨੇ ਸੱਚ ਨੂੰ ਆਪਣੇ ਹਿਰਦੇ ਵਿਚ ਧਾਰਨ ਕਰ ਰੱਖਿਆ ਹੈ।

**ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ ਦੇਖਹੁ ਰਿਦੈ ਬੀਚਾਰੇ॥ ੬੮॥**

ਗੁਰੂ ਜੀ ਕਥਨ ਕਰਦੇ ਹਨ—ਹੇ ਸਿੱਧੋ! ਆਪਣੇ ਹਿਰਦੇ ਵਿਚ ਵਿਚਾਰ ਕੇ ਦੇਖ ਲਿਓ, ਨਾਮ ਸਿਮਰਨ ਤੋਂ ਬਿਨਾਂ ਪਰਮਾਤਮਾ ਨਾਲ ਜੋਗੁ=ਜੁੜਨਾ ਕਦੇ ਨਹੀਂ ਹੁੰਦਾ॥ ੬੮॥

**ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ॥**

**ਗੁਰਮੁਖਿ ਸਚੁ ਬਾਣੀ ਪਰਗਟੁ ਹੋਇ॥**

ਗੁਰਾਂ ਦੁਆਰੇ ਕੋਈ ਵਿਰਲਾ ਗੁਰਮੁਖ ਸੱਚੇ ਸ਼ਬਦ ਨੂੰ ਵਿਚਾਰਦਾ ਹੈ।

ਗੁਰਾਂ ਦੁਆਰੇ ਗੁਰਮੁਖਾਂ ਨੂੰ ਸੱਚੀ ਨਾਮ ਬਾਣੀ ਪਰਗਟ ਹੁੰਦੀ ਹੈ।

**ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ॥**

ਗੁਰਾਂ ਦੁਆਰੇ ਗੁਰਮੁਖਾਂ ਦਾ ਮਨ ਪ੍ਰੇਮ ਵਿਚ ਭਿੱਜਾ ਰਹਿੰਦਾ ਹੈ, ਇਸ ਭੇਦ ਨੂੰ ਕੋਈ ਵਿਰਲਾ ਸਮਝਦਾ ਹੈ।

**ਗੁਰਮੁਖਿ ਨਿਜ ਘਰਿ ਵਾਸਾ ਹੋਇ॥**

ਗੁਰਾਂ ਦੁਆਰੇ ਗੁਰਮੁਖਾਂ ਦਾ ਸਰੂਪ ਰੂਪੀ ਨਿਜ ਘਰ ਵਿਚ ਨਿਵਾਸ ਹੋਇਆ ਹੈ।

**ਗੁਰਮੁਖਿ ਜੋਗੀ ਜੁਗਤਿ ਪਛਾਣੈ॥**

ਗੁਰਮੁਖ ਅਸਲ ਜੋਗੀ ਹੈ, ਜੋ ਪੂਰਬੋਕਤ ਜੁਗਤੀ ਨੂੰ, ਵਾ ਪਰਮੇਸ਼ਰ ਵਿਚ ਜੁੜਨਾ ਪਛਾਣਦਾ ਹੈ।

**ਗੁਰਮੁਖਿ ਨਾਨਕ ਏਕੋ ਜਾਣੈ॥ ੬੯॥**

ਗੁਰੂ ਜੀ ਕਥਨ ਕਰਦੇ ਹਨ—ਹੇ ਸਿੱਧੋ! ਗੁਰਾਂ ਦੁਆਰੇ ਗੁਰਮੁਖ ਇੱਕ ਪਰਮਾਤਮਾ ਨੂੰ ਜਾਣਦੇ ਹਨ॥ ੬੯॥

**ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ॥**

**ਬਿਨੁ ਸਤਿਗੁਰ ਭੇਟੇ ਮੁਕਤਿ ਨ ਕੋਈ॥**

ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਅਸਲ ਜੋਗ, ਵਾ ਪਰਮੇਸ਼ਰ ਵਿਚ ਜੁੜਨਾ ਨਹੀਂ ਹੁੰਦਾ। ਸਤਿਗੁਰਾਂ ਨੂੰ ਭੇਟੇ=ਮਿਲੇ ਤੋਂ ਬਿਨਾਂ ਕੋਈ ਮੁਕਤ ਨਹੀਂ ਹੁੰਦਾ।

**ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥**

ਸਤਿਗੁਰਾਂ ਨੂੰ ਭੇਟੇ=ਮਿਲੇ ਤੋਂ ਬਿਨਾਂ ਪ੍ਰਭੂ ਦਾ ਨਾਮ ਨਹੀਂ ਪਾਇਆ ਜਾਂਦਾ।

**ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥**

ਸਤਿਗੁਰਾਂ ਨੂੰ ਭੇਟੇ=ਮਿਲੇ ਤੋਂ ਬਿਨਾਂ ਮਹਾ=ਬੜਾ ਦੁੱਖ ਪਾਉਂਦਾ ਹੈ।

**ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥**

ਸਤਿਗੁਰਾਂ ਨੂੰ ਭੇਟੇ=ਮਿਲੇ ਤੋਂ ਬਿਨਾਂ ਜੀਵ ਬੜੇ ਗਰਬਿ=ਹੰਕਾਰ ਤੇ ਗੁਬਾਰਿ=ਅਗਿਆਨ ਰੂਪ ਅੰਨ੍ਹੇਰੇ ਵਿੱਚ ਰਹਿੰਦਾ ਹੈ।

**ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥ ੭੦ ॥**

ਗੁਰੂ ਜੀ ਕਥਨ ਕਰਦੇ ਹਨ— ਗੁਰਾਂ ਤੋਂ ਬਿਨਾਂ ਜੀਵ ਆਪਣੇ ਮਨੁੱਖਾ ਜਨਮ ਨੂੰ ਹਾਰ ਕੇ ਨਿਸਫਲ ਮਰ ਜਾਂਦਾ ਹੈ॥ ੭੦ ॥

**ਗੁਰਮੁਖਿ ਮਨੁ ਜੀਤਾ ਹਉਮੈ ਮਾਰਿ ॥ ਗੁਰਮੁਖਿ ਸਾਚੁ ਰਖਿਆ ਉਰ ਧਾਰਿ ॥**

ਗੁਰਮੁਖਾਂ ਨੇ ਗੁਰਾਂ ਦੁਆਰੇ ਹਉਮੈ ਨੂੰ ਮਾਰ ਕੇ ਮਨ ਨੂੰ ਜਿੱਤ ਲਿਆ ਹੈ। ਗੁਰਮੁਖਾਂ ਨੇ ਗੁਰਾਂ ਦੁਆਰੇ ਸੱਚ ਨਾਮ ਨੂੰ ਹਿਰਦੇ ਵਿੱਚ ਧਾਰਨ ਕਰ ਰੱਖਿਆ ਹੈ।

**ਗੁਰਮੁਖਿ ਜਗੁ ਜੀਤਾ ਜਮਕਾਲੁ ਮਾਰਿ ਬਿਦਾਰਿ ॥**

ਗੁਰਮੁਖਾਂ ਨੇ ਗੁਰਾਂ ਦੁਆਰੇ ਜਗਤ ਨੂੰ ਜਿੱਤ ਲਿਆ ਹੈ ਅਤੇ ਬਿਦਾਰਿ=ਹੁਸ਼ਿਆਰ ਹੋ ਕੇ ਜਮਕਾਲ ਨੂੰ ਮਾਰ ਦਿੱਤਾ ਹੈ।

**ਗੁਰਮੁਖਿ ਦਰਗਹ ਨ ਆਵੈ ਹਾਰਿ ॥**

ਗੁਰਮੁਖਾਂ ਨੂੰ ਦਰਗਾਹ ਵਿੱਚ ਹਾਰ ਨਹੀਂ ਆਉਂਦੀ।

**ਗੁਰਮੁਖਿ ਮੇਲਿ ਮਿਲਾਏ ਸੁੋ ਜਾਣੈ ॥**

**ਨਾਨਕ ਗੁਰਮੁਖਿ ਸਬਦਿ ਪਛਾਣੈ ॥ ੭੧ ॥**

ਗੁਰਮੁਖ ਮੁਖੀ ਗੁਰਾਂ ਦੇ ਮੇਲ ਨਾਲ ਆਪਣੇ ਆਪ ਨੂੰ ਮਿਲਾ ਕੇ ਉਸ ਪ੍ਰਮੇਸ਼ਰ ਨੂੰ ਜਾਣਦੇ ਹਨ। ਗੁਰੂ ਜੀ ਕਥਨ ਕਰਦੇ ਹਨ—ਗੁਰਮੁਖ ਜਨ ਗੁਰਾਂ ਦੁਆਰੇ ਸਬਦਿ=ਬ੍ਰਹਮ ਨੂੰ ਪਛਾਣਦੇ ਹਨ॥ ੭੧ ॥

**ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥**

ਹੇ ਅਉਧੂ=ਜੋਗੀ! ਜੋ ਸ਼ਬਦ ਤੁਸਾਂ ਨੇ ਕਹੇ ਹਨ ਅਤੇ ਜੋ ਸ਼ਬਦ ਅਸਾਂ ਨੇ ਕਹੇ ਹਨ, ਉਨ੍ਹਾਂ ਸਾਰਿਆਂ ਸਬਦੈ=ਪ੍ਰਸ਼ਨਾਂ, ਉੱਤਰਾਂ ਦਾ ਨਿਬੇੜਾ ਸਿਧਾਂਤ ਤੂੰ ਸੁਣਨਾ ਕਰ। ਨਾਮ ਸਿਮਰਨ ਤੋਂ ਬਿਨਾਂ ਪਰਮੇਸ਼ਰ ਵਿੱਚ

ਜੋਗੁ=ਜੁੜਨਾ ਨਹੀਂ ਹੁੰਦਾ।

**ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ॥**

ਜੋ ਨਾਮ ਸਿਮਰਨ ਵਿੱਚ ਰੱਤੇ ਹਨ, ਉਹ ਰਾਤ ਦਿਨ ਮਾਤੇ=ਮਸਤ ਰਹਿੰਦੇ ਹਨ, ਨਾਮ ਜਪਣ ਕਰਕੇ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਨਾਮੈ ਹੀ ਤੇ ਸਭੁ ਪਰਗਟੁ ਹੋਵੈ ਨਾਮੇ ਸੋਝੀ ਪਾਈ॥**

ਨਾਮ ਜਪਣ ਕਰਕੇ ਹੀ ਸਾਰੇ ਸ਼ੁਭ ਗੁਣ ਪ੍ਰਗਟ ਹੁੰਦੇ ਹਨ, ਨਾਮ ਜਪਣ ਕਰਕੇ ਹੀ ਬ੍ਰਹਮ ਰੂਪਤਾ ਦੀ ਸਾਰੀ ਗਿਆਤ ਪਾਈਦੀ ਹੈ।

**ਬਿਨੁ ਨਾਵੈ ਭੇਖ ਕਰਹਿ ਬਹੁਤੇਰੇ ਸਚੈ ਆਪਿ ਖੁਆਈ॥**

ਜੋ ਪੁਰਸ਼ ! ਨਾਮ ਜਪਣ ਤੋਂ ਬਿਨਾਂ ਬਹੁਤੇ ਭੇਖ ਧਾਰਨ ਕਰਦੇ ਹਨ, ਉਨ੍ਹਾਂ ਨੇ ਸੱਚੇ ਵੱਲੋਂ ਅਪੁਣੀ ਬੁੱਧੀ ਖੁਆਈ=ਭੁਲਾਈ ਹੈ, *ਵਾ:-* ਉਨ੍ਹਾਂ ਦੀ ਬੁੱਧੀ ਸੱਚੇ ਨੇ ਅਪੁਣੇ ਵੱਲੋਂ ਭੁਲਾ ਦਿੱਤੀ ਹੈ।

**ਸਤਿਗੁਰ ਤੇ ਨਾਮੁ ਪਾਈਐ ਅਉਧੂ ਜੋਗ ਜੁਗਤਿ ਤਾ ਹੋਈ॥**

ਹੇ ਅਉਧੂ=ਜੋਗੀ ! ਸਤਿਗੁਰਾਂ ਪਾਸੋਂ ਪ੍ਰਭੂ ਦਾ ਨਾਮ ਪਾਈਏ ਤਾਂਹੀ ਜੋਗ ਹੀ ਜੁਗਤੀ ਪ੍ਰਾਪਤ ਹੁੰਦੀ ਹੈ। *ਅਥਵਾ:-* ਤਾਂ ਹੀ ਅਸਲ ਭਗਤੀ ਜੋਗ ਵਿੱਚ ਜੁੜਨਾ ਹੁੰਦਾ ਹੈ।

**ਕਰਿ ਬੀਚਾਰੁ ਮਨਿ ਦੇਖਹੁ ਨਾਨਕ ਬਿਨੁ ਨਾਵੈ ਮੁਕਤਿ ਨ ਹੋਈ॥ ੭੨॥**

ਗੁਰੂ ਜੀ ਕਥਨ ਕਰਦੇ ਹਨ—ਹੇ ਸਿੱਧੋ! ਮਨ ਵਿੱਚ ਵਿਚਾਰ ਕਰਕੇ ਦੇਖੋ, ਨਾਮ ਤੋਂ ਬਿਨਾਂ ਮੁਕਤ ਨਹੀਂ ਹੋਈਦਾ॥ ੭੨॥ ਇਹ ਗੱਲ ਸੁਣ ਕੇ ਸਿੱਧਾਂ ਨੇ ਕਿਹਾ- ਹੇ ਗੁਰੂ ਨਾਨਕ ਦੇਵ ਜੀ !

**ਤੇਰੀ ਗਤਿ ਮਿਤਿ ਤੂਹੈ ਜਾਣਹਿ ਕਿਆ ਕੋ ਆਖਿ ਵਖਾਣੈ॥**

ਤੇਰੀ ਗਤਿ ਦੀ ਮਿਤਿ=ਜੋ ਮਰਯਾਦਾ ਹੈ, ਉਸ ਨੂੰ ਤੂੰ ਆਪ ਹੀ ਜਾਣਦਾ ਹੈਂ, ਅਸਾਡੇ ਵਿੱਚੋਂ ਕੋਈ ਕੀਹ ਆਖ ਕੇ ਕਥਨ ਕਰੇ।

ਗੁਰੂ ਸਾਹਿਬ ਜੀ ਆਖਦੇ ਹਨ— ਹੇ ਸਿੱਧੋ ! ਤੁਸੀਂ ਪ੍ਰਭੂ ਅੱਗੇ ਇਸ ਤਰ੍ਹਾਂ ਬੇਨਤੀਆਂ ਕਰੋ- ਕਿ ਹੇ ਪ੍ਰਭੂ ! ਤੇਰੀ ਗਤਿ ਦੀ ਮਿਤਿ ਜੋ=ਮਰਯਾਦਾ ਤੂੰ ਹੈਂ ਉਸ ਨੂੰ ਆਪ ਹੀ ਜਾਣਦਾ ਹੈਂ, ਤੈਥੋਂ ਬਿਨਾਂ ਕੋਈ ਕੀਹ ਆਖ ਕੇ ਕਥਨ ਕਰ ਸਕਦਾ ਹੈ।

**ਤੂ ਆਪੇ ਗੁਪਤਾ ਆਪੇ ਪਰਗਟੁ ਆਪੇ ਸਭਿ ਰੰਗ ਮਾਣੈ॥**

ਤੂੰ ਆਪ ਹੀ ਗੁਪਤਾ=ਨਿਰਗੁਣ ਬ੍ਰਹਮ ਹੈਂ, ਤੂੰ ਆਪ ਹੀ ਪਰਗਟੁ=ਸ੍ਰਗੁਣ ਸਰੂਪ ਹੈਂ, ਤੂੰ ਆਪ ਹੀ ਸਾਰਿਆਂ ਰੰਗ=ਅਨੰਦਾਂ ਨੂੰ ਮਾਣੈ=ਭੋਗਦਾ ਹੈਂ।

**ਸਾਧਿਕ ਸਿਧ ਗੁਰੂ ਬਹੁ ਚੇਲੇ ਖੋਜਤ ਫਿਰਹਿ ਫੁਰਮਾਣੈ॥**

ਸਾਧਿਕ=ਸਾਧਨਾਂ ਕਰਨ ਵਾਲੇ ਜਗਿਆਸੂ, ਰਿੱਧੀਆਂ ਸਿੱਧੀਆਂ ਵਾਲੇ ਸਿੱਧ, ਗੁਰੂ ਅਤੇ ਚੇਲੇ ਇਤਿਆਦਿਕ ਬਹੁਤ ਸਾਰੇ ਆਪ ਜੀ ਦੇ ਫੁਰਮਾਣੈ=ਹੁਕਮ ਨੂੰ ਢੂੰਡਦੇ ਫਿਰਦੇ ਹਨ।

**ਮਾਗਹਿ ਨਾਮੁ ਪਾਇ ਇਹ ਭਿਖਿਆ ਤੇਰੇ ਦਰਸਨ ਕਉ ਕੁਰਬਾਣੈ॥**

ਮੈਂ ਆਪ ਜੀ ਪਾਸੋਂ ਨਾਮ ਦਾਨ ਮੰਗਦਾ ਹਾਂ, ਮੇਰੀ ਝੋਲੀ ਵਿੱਚ ਇਹ ਨਾਮ ਰੂਪ ਭਿੱਖਿਆ ਪਾਵਣਾ ਕਰੋ, ਮੈਂ ਆਪ ਜੀ ਦੇ ਦਰਸ਼ਨ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ।

**ਅਬਿਨਾਸੀ ਪ੍ਰਭਿ ਖੇਲੁ ਰਚਾਇਆ ਗੁਰਮੁਖਿ ਸੋਝੀ ਹੋਈ॥**

ਹੇ ਅਬਿਨਾਸੀ ਪ੍ਰਭੂ ! ਸਾਰੀ ਦੁਨੀਆਂ ਦਾ ਖੇਲ ਤੂੰ ਆਪ ਹੀ ਬਣਾਇਆ ਹੈ, ਇਸ ਗੱਲ ਦੀ ਸੋਝੀ=ਗਿਆਤ ਗੁਰਮੁਖਾਂ ਨੂੰ ਹੋਈ ਹੈ।

**ਨਾਨਕ ਸਭਿ ਜੁਗ ਆਪੇ ਵਰਤੈ ਦੂਜਾ ਅਵਰੁ ਨ ਕੋਈ॥੭੩॥੧॥**

ਗੁਰੂ ਜੀ ਕਥਨ ਕਰਦੇ ਹਨ— ਹੇ ਪ੍ਰਭੂ! ਸਾਰਿਆਂ ਜੁਗਾਂ ਵਿੱਚ ਤੂੰ ਆਪ ਹੀ ਵਰਤ ਰਿਹਾ ਹੈਂ, ਤੇਰੇ ਜੇਹਾ ਦੂਜਾ ਹੋਰ ਕੋਈ ਭੀ ਨਹੀਂ ਹੈ॥ ੭੩॥ ੧॥

## ਸਿਧ ਗੋਸਟਿ ਸਟੀਕ ਬਾਣੀ ਸਮਾਪਤੰ

# ਰਾਮਕਲੀ ਕੀ ਵਾਰ

[ਪੰਨਾ ੯੪੭]

## ੧ਓ ਸਤਿਗੁਰ ਪ੍ਰਸਾਦਿ॥

## ਰਾਮਕਲੀ ਕੀ ਵਾਰ ਮਹਲਾ ੩॥ ਜੋਧੈ ਵੀਰੈ ਪੂਰਬਾਣੀ ਕੀ ਧੁਨੀ॥

ਸਤਿਗੁਰ ਦੇਵ ਜੀ ਰਾਮਕਲੀ ਰਾਗੁ ਵਿਚ ਤੀਜੇ ਪਾਤਸ਼ਾਹ ਜੀ ਦੀ ਵਾਰ ਕਥਨ ਕਰਦੇ ਹਨ। ਇਸ ਵਾਰ ਵਿਚ ਸਲੋਕ ਮਹੱਲੇ ਸਾਂਝੇ ਆਉਣਗੇ ਅਤੇ ਵਾਰ=ਪੌੜੀਆਂ ਤੀਜੇ ਪਾਤਸ਼ਾਹ ਜੀ ਦੀਆਂ ਆਉਣਗੀਆਂ। ਜੋਧਾ ਤੇ ਵੀਰਾ ਇਹ ਦੋਵੇਂ ਸਕੇ ਭਰਾ ਸਨ, ਜਾਤੀ ਦੇ ਰਜਪੂਤ ਤੇ ਪੂਰਬਾਣੀਏ ਦੇ ਪੁੱਤਰ ਸਨ। ਲੱਖੀ ਜੰਗਲ ਦੇ ਮਸ਼ਹੂਰ ਧਾੜਵੀ ਸਨ। ਇਹ ਬੜੇ ਜੋਧੇ ਸੂਰਬੀਰ ਹੋਣ ਕਰਕੇ ਕਿਸੇ ਦੀ ਈਨ ਨਹੀਂ ਸਨ ਮੰਨਦੇ। ਜਿਸ ਵੇਲੇ ਭੀ ਬੜੇ ਬੜੇ ਅਮੀਰ, ਸਰਦਾਰ ਡਾਲੀਆਂ ਲੈ ਕੇ ਅਕਬਰ ਬਾਦਸ਼ਾਹ ਪਾਸ ਦਿੱਲੀ ਜਾਂਦੇ ਸਨ ਤਾਂ ਇਹ ਦੋਨੋਂ ਭਰਾ ਰਾਹ ਚੋਂ ਖੋਹ ਲੈਂਦੇ ਸਨ।

ਲੋਕ ਬੜੇ ਦੁਖੀ ਹੋਇਆ ਕਰਦੇ ਸਨ, ਇੱਕ ਸਮੇਂ ਕਾਬਲ ਦੇ ਆਦਮੀ ਜਦ ਮਾਮਲਾ ਦੇਣ ਆ ਰਹੇ ਸਨ ਤਾਂ ਉਨ੍ਹਾਂ ਪਾਸੋਂ ਭੀ ਇਨ੍ਹਾਂ ਨੇ ਮਾਇਆ ਖੋਹ ਲਈ, ਫਿਰ ਉਨ੍ਹਾਂ ਨੇ ਖਾਲੀ ਹੱਥੀ ਦਿਲੀ ਪਹੁੰਚ ਕੇ ਅਕਬਰ ਬਾਦਸ਼ਾਹ ਅੱਗੇ ਫਰਿਆਦ ਕੀਤੀ, ਕਿ ਰਾਹ ਵਿਚ ਦੋ ਧਾੜਵੀ ਅਜੇਹੇ ਹਨ, ਜਿਨ੍ਹਾਂ ਨੇ ਅਸਾਡੇ ਪਾਸੋਂ ਸਭ ਕੁਝ ਖੋਹ ਲਿਆ ਹੈ, ਅਸਾਂ ਨੇ ਆਪ ਜੀ ਵਾਸਤੇ ਅਣਮੁੱਲੇ ਪਦਾਰਥ ਲਿਆਂਦੇ ਸਨ। ਇਹ ਗੱਲ ਸੁਣ ਕੇ ਬੰਦੋਬਸਤ ਕਰਨ ਲਈ ਉਸੀ ਵੇਲੇ ਚੰਗੀ ਸੈਨਾਂ ਇੱਕਠੀ ਕਰਕੇ ਅਕਬਰ ਬਾਦਸ਼ਾਹ ਨੇ ਭੇਜ ਦਿੱਤੀ, ਜਿਸ 'ਤੇ ਬਾਦਸ਼ਾਹੀ ਫੌਜ ਨਾਲ ਇਨ੍ਹਾਂ ਦੋਹਾਂ ਧਾੜਵੀਆਂ ਨੇ ਚੰਗੀ ਤਰ੍ਹਾਂ ਡਟ ਕੇ ਮੁਕਾਬਲਾ ਕੀਤਾ ਤੇ ਚੰਗੇ ਆਹੂ ਲਾਹੇ, ਸਾਰੀ ਫੌਜ ਮਾਰ ਕੇ ਆਖਿਰ ਆਪ ਭੀ ਮਰ ਗਏ। ਇਨ੍ਹਾਂ ਦੀ ਬਹਾਦਰੀ ਵੇਖ ਕੇ ਢਾਢੀਆਂ ਨੇ ਵਾਰ ਬਣਾਈ। ਸਮੇਂ ਅਨੁਸਾਰ ਉਸ ਵਾਰ ਦੀ ਪੌੜੀ ਫਿਰ ਢਾਢੀਆਂ ਨੇ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਥੱਲੇ ਖਲ੍ਹੋ ਕੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਵਿੰਦ ਸਾਹਿਬ ਜੀ ਨੂੰ ਸੁਣਾਈ—

*ਜੋਧ ਵੀਰ ਪੂਰਬਾਣੀਏ ਦੋ ਗਲਾਂ ਕਰੀ ਕਰਾਰੀਆਂ।*
*ਫੌਜ ਚੜਾਈ ਬਾਦਸ਼ਾਹ ਅਕਬਰ ਨੇ ਭਾਰੀਆਂ।*
*ਸਨਮੁਖ ਹੋਇ ਰਾਜਪੂਤ ਸੁਤਰੀ ਰਣਕਾਰੀਆਂ।*
*ਧੂਹ ਮਿਆਨੋ ਕਢੀਆਂ ਬਿਜੁਲ ਜਿਉਂ ਚਮਕਾਰੀਆਂ।*
*ਇੰਦਰ ਸਣੇ ਅਪੱਛਰਾਂ ਮਿਲ ਕਰਨ ਜੁਹਾਰੀਆਂ।*
*ਏਹੀ ਕੀਤੀ ਜੋਧ ਵੀਰ ਪਾਤਸ਼ਾਹੀ ਗਲਾਂ ਸਾਰੀਆਂ।*

ਇਹ ਪੌੜੀ ਸੁਣਦਿਆਂ ਨਾਲ ਗੁਰੂ ਸਾਹਿਬ ਜੀ ਦਾ ਮਨ ਪ੍ਰਸੰਨ ਹੋ ਗਿਆ, ਉਸੀ ਵੇਲੇ ਭਾਈ ਗੁਰਦਾਸ ਜੀ ਪਾਸੋਂ ਇਹ ਧੁਨ ਰਾਮਕਲੀ ਦੀ ਵਾਰ ਦੇ ਅਰੰਭ ਵਿਚ ਲਿਖਵਾ ਦਿੱਤੀ ਤੇ ਰਾਗੀਆਂ ਨੂੰ ਹੁਕਮ ਦਿੱਤਾ, ਜਿਵੇਂ ਜੋਧੇ ਤੇ ਵੀਰੇ ਦੀ ਪੌੜੀ ਗਾਈ ਗਈ ਹੈ। ਓਸੇ ਧੁਨ ਅਨੁਸਾਰ ਰਾਮਕਲੀ ਵਾਰ ਦੀਆਂ ਪਉੜੀਆਂ ਗਾਇ ਕਰਨੀਆਂ।

## ਸਲੋਕੁ ਮਃ ੩ ॥

ਸਿੱਖਾਂ ਨੇ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅੱਗੇ ਬੇਨਤੀ ਕੀਤੀ-

ਆਪ ਜੀ ਦੇ ਸਤਿਗੁਰ ਦੇਵ ਜੀ ਕੈਸੇ ਹਨ? ਗੁਰ ਉੱਤਰ-

**ਸਤਿਗੁਰੁ ਸਹਜੈ ਦਾ ਖੇਤੁ ਹੈ ਜਿਸ ਨੋ ਲਾਏ ਭਾਉ ॥**

ਅਸਾਡੇ ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਦੀ ਸਹਜੈ=ਸ਼ਾਂਤੀ ਆਦਿਕ ਸ਼ੁਭ ਗੁਣਾਂ ਦਾ ਖੇਤੁ=ਅਸਥਾਨ ਹਨ, ਪਰਮਾਤਮਾ ਕਿਰਪਾ ਕਰਕੇ ਜਿਸ ਪੁਰਸ਼ ਦੇ ਹਿਰਦੇ ਵਿਚ ਭਾਉ=ਪ੍ਰੇਮ ਲਗਾਂਵਦਾ ਹੈ, ਉਹ ਪੁਰਸ਼ ਗੁਰਾਂ ਪਾਸੋਂ ਸ਼ੁਭ ਗੁਣ ਪਰਾਪਤ ਕਰਦਾ ਹੈ।

**ਨਾਉ ਬੀਜੇ ਨਾਉ ਉਗਵੈ ਨਾਮੇ ਰਹੈ ਸਮਾਇ ॥**

ਨਾਮ ਦੀ ਪਰਾਪਤੀ ਵਾਸਤੇ ਸ਼ਰਧਾ ਰੂਪ ਬੀਜ ਨੂੰ ਬੀਜੇ ਤਾਂ ਨਾਮ ਉਗਵੈ=ਪਰਗਟ ਹੁੰਦਾ ਹੈ, ਉਹ ਫਿਰ ਨਾਮ ਵਿਚ ਹੀ ਰਹੈ ਸਮਾਇ=ਲੱਗਾ ਰਹਿੰਦਾ ਹੈ।

**ਹਉਮੈ ਏਹੋ ਬੀਜੁ ਹੈ ਸਹਸਾ ਗਇਆ ਵਿਲਾਇ ॥**

ਹੰਗਤਾ, ਮਮਤਾ ਅਤੇ ਸੰਸਾ ਇਹ ਜੋ ਜਨਮ ਮਰਨ ਦੀ ਪ੍ਰਾਪਤੀ ਦਾ ਬੀਜ ਹੈ ਇਹ ਉਸ ਦੇ ਹਿਰਦੇ ਚੋਂ ਸਾਰਾ ਗਇਆ ਵਿਲਾਇ=ਦੂਰ ਹੋ ਗਿਆ ਹੈ॥

**ਨਾ ਕਿਛੁ ਬੀਜੇ ਨ ਉਗਵੈ ਜੋ ਬਖਸੇ ਸੋ ਖਾਇ ॥**

ਗੁਰਮੁਖ ਜਨ ਹੰਗਤਾ, ਮਮਤਾ ਦੇ ਸਹਿਤ ਹੋ ਕੇ ਨਾ ਕੁਝ ਕਰਮਾਂ ਰੂਪੀ ਬੀਜ ਬੀਜਦਾ ਹੈ, ਨਾ ਹੀ ਉਸ ਦਾ ਫਲ ਦੁੱਖ ਪਰਗਟ ਹੁੰਦਾ ਹੈ, ਜੋ ਵਾਹਿਗੁਰੂ ਆਤਮਕ ਆਨੰਦ ਬਖਸ਼ਦਾ ਹੈ, ਓਹੀ ਖਾਇ=ਭੋਗਦਾ ਹੈ।

**ਅੰਭੈ ਸੇਤੀ ਅੰਭੁ ਰਲਿਆ ਬਹੁੜਿ ਨ ਨਿਕਸਿਆ ਜਾਇ ॥**

ਉਹ ਗੁਰਮੁਖ ਪਰਮਾਤਮਾ ਨਾਲ ਇਸ ਤਰ੍ਹਾਂ ਮਿਲਿਆ ਹੈ, ਜਿਵੇਂ ਅੰਭੈ=ਜਲ ਨਾਲ ਜਲ ਰਲਿਆ= ਮਿਲ ਜਾਂਦਾ ਹੈ, ਉਹ ਜਲ ਫਿਰ ਵੱਖਰਾ ਨਹੀਂ ਕੱਢਿਆ ਜਾਂਦਾ।

**ਨਾਨਕ ਗੁਰਮੁਖਿ ਚਲਤੁ ਹੈ ਵੇਖਹੁ ਲੋਕਾ ਆਇ ॥**

ਗੁਰੂ ਸਾਹਿਬ ਜੀ ਆਖਦੇ ਹਨ—ਸਾਧਨਾਂ ਰੂਪੀ, ਵਾ ਨਾਮ ਜਪਣੇ ਰੂਪੀ ਗੁਰਮੁਖਾਂ ਦੇ ਜੋ ਚਰਿਤ੍ਰ ਹਨ, ਉਨ੍ਹਾਂ ਚਰਿਤ੍ਰਾਂ ਨੂੰ, ਹੇ ਦੁਨੀਆਂ ਦੇ ਲੋਕੋ ! ਤੁਸੀਂ ਸਤਿਸੰਗ ਵਿਚ ਆ ਕੇ ਵੇਖਣਾ ਕਰੋ।

**ਲੋਕੁ ਕਿ ਵੇਖੈ ਬਪੁੜਾ ਜਿਸ ਨੋ ਸੋਝੀ ਨਾਹਿ ॥**

ਦੁਨੀਆਂ ਦੇ ਮਾਇਆਧਾਰੀ ਅੰਧੇ ਲੋਕ ਵਿਚਾਰੇ ਗੁਰਮੁਖਾਂ ਦੇ ਚਰਿੱਤ੍ਰਾਂ ਨੂੰ ਕਿ ਵੇਖੈ=ਕੀ ਵੇਖ ਸਕਦੇ ਹਨ, ਜਿਨ੍ਹਾਂ ਨੂੰ ਵੇਖਣ ਦੀ ਕੁਝ ਖ਼ਬਰ (ਸਮਝ) ਹੀ ਨਹੀਂ।

**ਜਿਸੁ ਵੇਖਾਲੇ ਸੋ ਵੇਖੈ ਜਿਸੁ ਵਸਿਆ ਮਨ ਮਾਹਿ ॥ ੧ ॥**

ਜਿਸ ਨੂੰ ਗੁਰੂ ਦਿਖਾਂਦੇ ਹਨ, ਓਹੀ ਪੁਰਸ਼ ਵੇਖਦਾ ਹੈ, ਪ੍ਰਸ਼ਨ ਗੁਰੂ ਕਿਸ ਨੂੰ ਵਿਖਾਂਦੇ ਹਨ?

ਉੱਤਰ- ਜਿਸ ਪੁਰਸ਼ ਦੇ ਮਨ ਵਿਚ ਉਪਦੇਸ਼ ਵਸਿਆ ਹੈ, ਉਸ ਨੂੰ ਗੁਰੂ ਵਿਖਾਂਦੇ ਹਨ॥ ੧ ॥

## ਮ: ੩ ॥ ਮਨਮੁਖੁ ਦੁਖ ਕਾ ਖੇਤੁ ਹੈ ਦੁਖੁ ਬੀਜੇ ਦੁਖੁ ਖਾਇ ॥

ਮਨਮੁਖ ਪੁਰਸ਼ ਦੁੱਖਾਂ ਦਾ ਖੇਤੁ=ਅਸਥਾਨ ਹੈ, ਦੁੱਖ ਦੇਣ ਵਾਲੇ ਮੰਦ ਕਰਮਾਂ ਰੂਪੀ ਬੀਜ ਨੂੰ ਬੀਜਦਾ ਹੈ, ਇਸੀ 'ਤੇ ਦੁੱਖਾਂ ਨੂੰ ਹੀ ਖਾਇ=ਭੋਗਦਾ ਹੈ।

## ਦੁਖ ਵਿਚਿ ਜੰਮੈ ਦੁਖਿ ਮਰੈ ਹਉਮੈ ਕਰਤ ਵਿਹਾਇ ॥

ਉਹ ਦੁੱਖਾਂ ਵਿਚ ਜੰਮਦਾ ਹੈ, ਦੁੱਖਾਂ ਵਿਚ ਮਰਦਾ ਹੈ, ਹੰਗਤਾ ਮਮਤਾ ਕਰਦਿਆਂ ਹੋਇਆਂ ਮਨਮੁਖ ਦੀ ਸਾਰੀ ਉਮਰਾ ਵਿਹਾਇ=ਬੀਤ ਜਾਂਦੀ ਹੈ।

## ਆਵਣੁ ਜਾਣੁ ਨ ਸੁਝਈ ਅੰਧਾ ਅੰਧੁ ਕਮਾਇ ॥

ਅੰਧਾ ਅਗਿਆਨੀ ਪੁਰਸ਼ ! ਅੰਧੁ=ਅੰਨ੍ਹੇ, ਅਰਥਾਤ ਮੰਦ ਕਰਮਾਂ ਨੂੰ ਕਮਾਉਂਦਾ ਹੈ।

ਇਸ ਕਰਕੇ ਇਸ ਨੂੰ ਆਵਣੁ ਜਾਣੁ=ਜੰਮਨਾ ਮਰਨਾ ਸੁੱਝਦਾ ਨਹੀਂ।

## ਜੋ ਦੇਵੈ ਤਿਸੈ ਨ ਜਾਣਈ ਦਿਤੇ ਕਉ ਲਪਟਾਇ ॥

ਪਦਾਰਥ ਦੇਣ ਵਾਲਾ ਜੋ ਪ੍ਰਭੂ ਹੈ, ਉਸ ਨੂੰ ਜਾਣਦਾ ਨਹੀਂ ਅਤੇ ਦਿੱਤੇ ਹੋਇ ਪਦਾਰਥ ਨੂੰ ਲਪਟਾਇ=ਚਿੰਮੜ ਰਿਹਾ ਹੈ ॥

*ਯਥਾ-* ਮ: ੨ ॥ ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥ *(ਮਾਝ ਵਾਰ, ਪੰਨਾ ੧੩੮)*

## ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ ॥ ੨ ॥

ਗੁਰੂ ਸਾਹਿਬ ਜੀ ਆਖਦੇ ਹਨ— ਜੋ ਪੂਰਬਲਾ ਲੇਖ ਲਿਖਿਆ ਗਿਆ ਹੈ, ਉਸ ਅਨੁਸਾਰ ਕਰਮਾਂ ਨੂੰ ਕਮਾਉਂਦਾ ਹੈ, ਉਸ ਤੋਂ ਬਿਨਾਂ ਹੋਰ ਚੰਗਾ ਕਰਮ ਇਸ ਮਨਮੁਖ ਪਾਸੋਂ ਨਹੀਂ ਕੀਤਾ ਜਾਂਦਾ ॥ ੨ ॥

## ਮ: ੩ ॥ ਸਤਿਗੁਰਿ ਮਿਲਿਐ ਸਦਾ ਸੁਖੁ ਜਿਸ ਨੋ ਆਪੇ ਮੇਲੇ ਸੋਇ ॥

ਸਤਿਗੁਰਾਂ ਨਾਲ ਮਿਲਣ ਕਰਕੇ ਸਦਾ ਰਹਿਣ ਵਾਲਾ ਆਤਮ ਸੁਖ ਹੁੰਦਾ ਹੈ, ਪਰ ਜਿਸ ਨੂੰ ਆਪ ਪਰਮੇਸ਼ਰ ਮੇਲਦਾ ਹੈ, ਓਹੀ ਗੁਰਾਂ ਨਾਲ ਮਿਲਦਾ ਹੈ।

## ਸੁਖੈ ਏਹੁ ਬਿਬੇਕੁ ਹੈ ਅੰਤਰੁ ਨਿਰਮਲੁ ਹੋਇ ॥

ਇਸ ਆਤਮ ਸੁਖ ਦੀ ਪਰਾਪਤੀ ਦਾ ਅਸਲੀ ਵਿਚਾਰ ਏਹੋ ਹੈ ਕਿ ਅੰਤਰੁ=ਅੰਤਹ ਕਰਨ, ਨਿਰਮਲੁ=ਸ਼ੁੱਧ ਹੋ ਜਾਂਦਾ ਹੈ।

## ਅਗਿਆਨ ਕਾ ਭ੍ਰਮੁ ਕਟੀਐ ਗਿਆਨੁ ਪਰਾਪਤਿ ਹੋਇ ॥

ਬ੍ਰਹਮ ਗਿਆਨ ਦੇ ਪ੍ਰਾਪਤ ਹੋਣ ਨਾਲ ਅਗਿਆਨ ਦਾ ਭਰਮ ਕੱਟਿਆ ਜਾਂਦਾ ਹੈ।

## ਨਾਨਕ ਏਕੋ ਨਦਰੀ ਆਇਆ ਜਹ ਦੇਖਾ ਤਹ ਸੋਇ ॥ ੩ ॥

ਗੁਰੂ ਸਾਹਿਬ ਜੀ ਆਖਦੇ ਹਨ—ਬ੍ਰਹਮ ਗਿਆਨ ਹੋਣ ਨਾਲ ਇੱਕ ਪਰਮਾਤਮਾ ਹੀ ਨਿਗਾਹ ਆਇਆ ਹੈ, ਜਿੱਧਰ ਵੇਖਦੇ ਹਾਂ ਤਿੱਧਰ ਉਹ ਪਰਮਾਤਮਾ ਹੀ ਹੈ ॥ ੩ ॥

## ਪਉੜੀ ॥ ਸਚੈ ਤਖਤੁ ਰਚਾਇਆ ਬੈਸਣ ਕਉ ਜਾਂਈ ॥

ਸੱਚੇ ਪਰਮਾਤਮਾ ਨੇ ! ਸੰਸਾਰ ਤਖਤ ਨੂੰ ਬਣਾਇਆ ਹੈ, ਪੁਨਾ ਬੈਠਣ ਨੂੰ ਤਿੰਨ ਲੋਕਾਂ ਰੂਪ ਜਾਂਈ=ਜਗ੍ਹਾ ਰਚੀਆਂ ਹਨ।

## ਸਭੁ ਕਿਛੁ ਆਪੇ ਆਪਿ ਹੈ ਗੁਰ ਸਬਦਿ ਸੁਣਾਈ ॥

ਗੁਰਾਂ ਨੇ ਸ਼ਬਦ ਦੁਆਰਾ ਇਹ ਗੱਲ ਸੁਣਾਈ ਹੈ ਕਿ ਉਹ ਪ੍ਰਭੂ ਸਭ ਕਿਛ ਆਪੇ ਆਪ ਹੋ ਰਿਹਾ ਹੈ।

## ਆਪੇ ਕੁਦਰਤਿ ਸਾਜੀਅਨੁ ਕਰਿ ਮਹਲ ਸਰਾਈ ॥

ਆਪ ਹੀ ਪ੍ਰਭੂ ਨੇ ਅਪਣੀ ਕੁਦਰਤ ਦੁਆਰਾ ਮਹਲ=ਬੈਕੁੰਠ ਲੋਕ ਤੇ ਸਰਾਈ=ਪ੍ਰਿਥਵੀ ਲੋਕ, *ਅਥਵਾ*-ਮਹਲ=ਮੰਦਰ ਤੇ ਸਰਾਵਾਂ ਨੂੰ ਸਾਜਨਾ ਕੀਤਾ ਹੈ।

## ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ ॥

ਚਾਨਣ ਕਰਨ ਵਾਸਤੇ ਦੋ ਸੂਰਜ ਚੰਦ੍ਰਮਾਂ ਰੂਪ ਦੀਵਿਆਂ ਦੀ ਪੂਰੀ ਬਨਾਵਟ ਬਣਾਈ ਹੈ।

## ਆਪੇ ਵੇਖੈ ਸੁਣੇ ਆਪਿ ਗੁਰ ਸਬਦਿ ਧਿਆਈ ॥ ੧ ॥

ਜੋ ਗੁਰ ਉਪਦੇਸ਼ ਦੁਆਰਾ ਨਾਮ ਦੇ ਧਿਆਈ ਹੋਇ ਹਨ, ਉਹ ਐਸੇ ਨਿਸਚੇ ਕਰਦੇ ਹਨ ਕਿ ਉਹ ਪਰਮਾਤਮਾ ਆਪ ਹੀ ਵੇਖਦਾ ਹੈ, ਆਪ ਹੀ ਸੁਣਦਾ ਹੈ॥ ੧॥

## ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥ ੧ ॥ ਰਹਾਉ ॥

ਹੇ ਸੱਚੇ ਪਾਤਸ਼ਾਹ ਤੂੰ ਧੰਨ ਹੈਂ ਧੰਨ ! ਆਪ ਦੀ ਨਾਈ=ਵਡਿਆਈ ਭੀ ਸੱਚੀ ਹੈ॥ ੧॥ ਰਹਾਉ॥

ਕਲਗੀਆਂ ਵਾਲੇ ਸੱਚੇ ਪਿਤਾ ਜੀ ਦੀ ਚਲਾਈ ਹੋਈ ਜੋ ਸੰਪ੍ਰਦਾਈ ਟਕਸਾਲ ਹੈ, ਉਸ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਦੇ ਹੁਕਮ ਅਨੁਸਾਰ ਸੀਨਾ-ਬਸੀਨਾ ਇਸ ਤੁਕ ਨੂੰ ਹਰ ਪੌੜੀ ਦੇ ਅਖੀਰ 'ਤੇ ਪੜ੍ਹਣ ਦੀ ਮਰਯਾਦਾ ਚਲੀ ਆ ਰਹੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕੁਲ ਬਾਈ ਵਾਰਾਂ ਹਨ। ਹੋਰ ਕਿਸੀ ਵਾਰ ਦੇ ਵਿੱਚ ''ਰਹਾਉ'' ਸ਼ਬਦ ਨਹੀਂ ਆਉਂਦਾ, ਕੇਵਲ ਏਸੇ ਵਾਰ ਵਿੱਚ ''ਰਹਾਉ'' ਸ਼ਬਦ ਹੈ, ਇਸ ''ਰਹਾਉ'' ਦਾ ਅਰਥ ਇਹ ਹੈ ਕਿ '***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥***' ਵਾਲੀ ਤੁਕ ਨੂੰ ਹਰ ਇੱਕ ਪਉੜੀ ਨਾਲ ਬੀਜੀ ਜਾਣਾ ਅਰਥਾਤ ਪੜ੍ਹੀ ਜਾਣਾ।

ਬਹੁਤ ਸਾਰੇ ਗ੍ਰੰਥ ਭੀ ਵੇਖੇ ਹਨ, ਜਿਨ੍ਹਾਂ ਵਿੱਚ ਏਹੀ ਲਿਖਿਆ ਹੋਇਆ ਹੈ ਕਿ '***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥***' ਵਾਲੀ ਤੁਕ ਹਰ ਇੱਕ ਪਉੜੀ ਨਾਲ ਪੜ੍ਹਣੀ ਚਾਹੀਦੀ ਹੈ।

ਸ੍ਰੀ ਮਾਨ ਭਾਈ ਕਾਨ੍ਹ ਸਿੰਘ ਜੀ 'ਨਾਭਾ' ਹੋਰਾਂ ਨੇ ਲਿਖਿਆ ਹੋਇਆ ਹੈ, ਉਨ੍ਹਾਂ ਦੇ ਰਚਿਤ ਗੁਰ ਸ਼ਬਦ ਰਤਨਾਕਰ ਦਾ ੨੦੦੫ ਅਤੇ ੩੦੩੭ ਸਫਾ ਪੜ੍ਹ ਕੇ ਵੇਖੋ।

ਸ੍ਰੀ ਮਾਨ ਪੰਡਿਤ ਸੁਤੇ ਪ੍ਰਕਾਸ਼ ਜੀ ਦੇ ਪ੍ਰਿਆਵਾਂ ਦਾ ੧੧੦੫ ਸਫਾ ਪੜ੍ਹ ਕੇ ਵੇਖੋ।

ਫਰੀਦ ਕੋਟ ਵਾਲਾ ਜੋ ਵੱਡਾ ਟੀਕਾ ਹੈ, ਉਸ ਦੀ ਤੀਜੀ ਜਿਲਦ ਦਾ ੯੨੦ ਸਫਾ ਪੜ੍ਹ ਕੇ ਵੇਖੋ।

ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੀ ਕਲਮ ਦੇ ਲਿਖੇ ਹੋਏ ਬਾਣੀ ਬਿਉਰੇ ਦਾ ੮੭ ਸਫਾ ਪੜ੍ਹ ਕੇ ਵੇਖੋ।

ਅਤੇ ਸ੍ਰੀ ਮਾਨ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਨੇ ਵੀ ਗੁਰਬਾਣੀ ਪਾਠ ਦਰਸ਼ਨ ਦੇ ੨੧੯ ਸਫੇ 'ਤੇ ਲਿਖਿਆ ਹੈ ਕਿ ਦਸਵੇਂ ਗੁਰੂ ਸਾਹਿਬਾਂ ਦੀ ਆਗਿਆ ਹੈ ***'ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥'*** ਵਾਲੀ ਤੁਕ ਜ਼ਰੂਰ ਹਰ ਪਉੜੀ ਦੇ ਨਾਲ ਪੜ੍ਹਨੀ ਚਾਹੀਦੀ ਹੈ।

ਫਿਰ ਗਿਆਨੀ ਨਰੈਣ ਸਿੰਘ ਜੀ ਨੇ ਬਾਈ ਵਾਰਾਂ ਦੇ ਟੀਕੇ ਵਿੱਚ ਲਿਖਿਆ ਹੈ ਕਿ ਇਹ ਤੁਕ ਜ਼ਰੂਰ ਪੜ੍ਹਨੀ ਚਾਹੀਦੀ ਹੈ ਸਫਾ ੫੩੫ ਵੇਖੋ।

ਜੇਹੜੇ ਸੱਜਣ ਇਸ ਤੁਕ ਦਾ ਪਾਠ ਹਰ ਇੱਕ ਪਉੜੀ ਦੇ ਅਖੀਰ 'ਤੇ ਨਹੀਂ ਪੜ੍ਹਦੇ। ਉਹ ਗੁਰੂ ਜੀ ਦੀ ਆਗਿਆ ਨਾ ਮੰਨਣ ਕਰਕੇ ਗੁਰੂ ਤੋਂ ਬੇਮੁਖ ਹਨ।

ਕਿਉਂਕਿ ਮੀਰੀ ਪੀਰੀ ਦੇ ਮਾਲਕ ਛੇਵੇਂ ਪਾਤਸ਼ਾਹ ਜੀ ਦਾ ਹੁਕਮ ਹੈ ਕਿ ਜਿਵੇਂ ਜੋਧੇ ਵੀਰੇ ਦੀ ਛੇ ਤੁਕੀ ਪਉੜੀ ਗਾਇਣ ਕੀਤੀ ਜਾਂਦੀ ਹੈ, ਉਸੇ ਤਰ੍ਹਾਂ ਇਸ ਰਾਮਕਲੀ ਵਾਰ ਦੀ ਪਉੜੀ ਦੀਆਂ ਛੇ ਤੁਕਾਂ ਗਾਇਣ ਕਰਨੀਆਂ ਚਾਹੀਦੀਆਂ ਹਨ।

ਸ੍ਰੀ ਮਾਨ ੧੦੮ ਬ੍ਰਹਮ ਗਿਆਨੀ ਸੰਤ ਅਮੀਰ ਸਿੰਘ ਜੀ ਜਿਨ੍ਹਾਂ ਨੇ ਅਪਣੀ ਸਾਰੀ ਉਮਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪ੍ਰਦਾਈ ਅਰਥਾਂ ਦੇ ਪੜ੍ਹਾਉਣ ਉੱਪਰ ਬਿਤੀਤ ਕੀਤੀ ਹੈ, ਉਨ੍ਹਾਂ ਨੇ ਅਪਣੀ ਉਮਰਾ ਵਿੱਚ ਅਰਥਾਂ ਸਮੇਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ੬੦ ਭੋਗ ਪਾਏ ਹਨ। ਹਰ ਸਾਲ ਏਹੀ ਪੁਕਾਰ ਪੁਕਾਰ ਕੇ ਆਖਦੇ ਸਨ, ਹਰ ਮਾਈ ਭਾਈ ਸੱਜਣ ਅਗੇ ਬੇਨਤੀ ਹੈ ਕਿ ਗੁਰੂ ਸਾਹਿਬ ਜੀ ਦੀ ਇਹ ਆਗਿਆ ਸੀਨਾ-ਬਸੀਨਾ ਧੁਰ ਤੋਂ ਚਲੀ ਆ ਰਹੀ ਹੈ, ਕਿ-

***'ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥'*** ਵਾਲੀ ਤੁਕ ਇਸ ਵਾਰ ਵਿੱਚ ਸਭ ਪਉੜੀਆਂ ਨਾਲ ਪੜ੍ਹਨੀ ਤਾਂ ਹੀ ਇਹ ਪਉੜੀ ਪੂਰੀ ਹੋਵੇਗੀ।

ਇਸ ਬੇਨਤੀ ਨੂੰ ਪ੍ਰਵਾਨ ਕਰਦਾ ਹੋਇਆ ਜੇਹੜਾ ਸੱਜਣ ਇੱਕ ਤੁਕ ਨੂੰ ਹਰ ਪੌੜੀ ਨਾਲ ਪੜ੍ਹੇਗਾ ਉਹ ਗੁਰੂ ਸਾਹਿਬ ਜੀ ਦੀਆਂ ਖੁਸ਼ੀਆ ਪਰਾਪਤ ਕਰੇਗਾ।

ਸੰਤ ਗੋਬਿੰਦ ਦਾਸ ਜੀ ਨੇ ਭੀ ਆਪਣੇ ਪ੍ਰਿਆਵਾਂ ਦੇ ਚੌਥੀ ਜਿਲਦ ਸਫਾ ੩੭੬ ਵਿੱਚ ਲਿਖਿਆ ਹੈ ਕਿ ਇਹ ਤੁਕ ਜ਼ਰੂਰੀ ਪੜ੍ਹਨੀ ਚਾਹੀਦੀ ਹੈ।

ਇਸ ਜਗ੍ਹਾ ਕਬੀਰ ਜੀ ਦੇ ਸਲੋਕ ਰੱਖਣ ਦਾ ਭਾਵ ਇਹ ਹੈ ਕਿ ਗੁਰੂ ਸਾਹਿਬਾਂ ਨੇ ਆਪਣੀ ਬਾਣੀ ਦੇ ਨਾਲ ਭਗਤਾਂ ਦੀ ਬਾਣੀ ਅਭੇਦ ਰੂਪ ਵਿਖਾਈ ਹੈ:-

**ਸਲੋਕੁ ॥ ਕਬੀਰ ਮਹਿਦੀ ਕਰਿ ਕੈ ਘਾਲਿਆ ਆਪੁ ਪੀਸਾਇ ਪੀਸਾਇ ॥**

ਕਬੀਰ ਭਗਤ ਜੀ ਆਖਦੇ ਹਨ—ਮੈਂ ਆਪਣੇ ਆਪ ਨੂੰ ਜਾਂ ਜਗਿਆਸੂ ਨੇ ਆਪਣੇ ਆਪ ਨੂੰ ਮਹਿਦੀ ਵਾਂਗੂ ਬਰੀਕ ਕਰ ਪਾਇਆ ਹੈ, ਅਰਥਾਤ ਸਰੀਰ ਨੂੰ ਸੂਖਮ (ਕਮਜ਼ੋਰ) ਕਰ ਲਿਆ ਹੈ, ਸਾਧਨਾਂ ਰੂਪ ਚੱਕੀ ਵਿੱਚ ਪੀਸ ਪੀਸ ਕੇ।

ਅਰਥਾਤ, ਪੰਜ ਧੂਣੀਆਂ ਤਪਣੀਆਂ, ਜਲਧਾਰਾਂ ਸਹਾਰਣੀ ਤੇ ਯੱਗ ਆਦਿਕ ਅਸਥੂਲ ਸਾਧਨ ਕਰਕੇ ਅਤੇ ਵੈਰਾਗ, ਵਿਵੇਕ ਆਦਿਕ ਸੂਖਮ ਸਾਧਨ ਕਰਕੇ ਆਪਣੇ ਆਪ ਨੂੰ ਕ੍ਰਿਸ ਭੀ ਕਰ ਲਿਆ ਹੈ। ਪਰ-

**ਤੈ ਸਹ ਬਾਤ ਨ ਪੁਛੀਆ ਕਬਹੂ ਨ ਲਾਈ ਪਾਇ ॥ ੧ ॥**

ਉਸ ਪਤੀ ਪਰਮਾਤਮਾ ਨੇ ਸਰਗੁਣ ਮੂਰਤੀ ਧਾਰ ਕੇ ਮੇਰੇ ਪਾਸੋਂ ਕੋਈ ਗੱਲ ਨਹੀਂ ਪੁੱਛੀ ਅਤੇ ਨਿਰਗੁਣ ਬ੍ਰਹਮ ਹੋ ਕੇ ਭੀ ਅਪਣੇ ਵਿੱਚ ਨਹੀਂ ਪਾ ਲਿਆ, ਅਰਥਾਤ ਅਪਣੇ ਵਿੱਚ ਅਭੇਦ ਨਹੀਂ ਕੀਤਾ॥ ੧॥

ਕਬੀਰ ਜੀ ਦੇ ਇਸ ਸਲੋਕ ਨੂੰ ਸੁਣ ਕੇ ਸਤਿਗੁਰੂ ਅਰਜਨ ਦੇਵ ਮਹਾਰਾਜ ਜੀ ਦੇ ਚਰਨਾਂ ਵਿੱਚ ਸਿੱਖਾਂ ਨੇ ਬੇਨਤੀ ਕੀਤੀ ਕਿ ਇਸ ਕਥਨ ਵਿੱਚ ਤਾਂ ਸਾਧਨਾਂ ਦੀ ਨਿਸਫਲਤਾ ਪਰਤੀਤ ਹੁੰਦੀ ਹੈ, ਕੀ ਸਾਧਨ ਨਹੀਂ ਕਰਨੇ ਚਾਹੀਦੇ?

ਇਹ ਗੱਲ ਸੁਣ ਕੇ ਪੰਚਮ ਪਿਤਾ ਜੀ ਨੇ ਕਿਹਾ ਕਿ ਅਸਾਡੇ ਵੱਡੇ ਸਤਿਗੁਰਾਂ ਨੇ ਇਸ ਤਰ੍ਹਾਂ ਕਿਹਾ ਹੈ—

## ਮ: ੩॥ ਨਾਨਕ ਮਹਿਦੀ ਕਰਿ ਕੈ ਰਖਿਆ ਸੋ ਸਹੁ ਨਦਰਿ ਕਰੇਇ॥

ਸ੍ਰੀ ਗੁਰੂ ਅਮਰਦਾਸ ਜੀ ਕਥਨ ਕਰਦੇ ਹਨ—ਜਿਨ੍ਹਾਂ ਨੇ ਸਾਧਨ ਕਰਕੇ ਆਪਣੇ ਆਪ ਨੂੰ ਮਹਿੰਦੀ ਵਾਂਙੂ ਬਰੀਕ ਕਰ ਰੱਖਿਆ ਹੈ। ਅਰਥਾਤ, ਸਾਧਨ ਕਰਕੇ ਸਰੀਰ ਨੂੰ ਸੂਖਮ ਕੀਤਾ ਹੈ, ਉਨ੍ਹਾਂ ਉੱਤੇ ਉਹ ਮਾਲਕ ਪਰਮਾਤਮਾ ਜ਼ਰੂਰ ਕਿਰਪਾ ਦ੍ਰਿਸ਼ਟੀ ਕਰਦਾ ਹੈ।

## ਆਪੇ ਪੀਸੈ ਆਪੇ ਘਸੈ ਆਪੇ ਹੀ ਲਾਇ ਲਏਇ॥

ਜਪ, ਤਪ ਤੇ ਗੁਰ ਸੇਵਾ ਆਦਿਕ ਅਸਥੂਲ ਸਾਧਨ ਕਰਕੇ ਆਪਣੇ ਆਪ ਨੂੰ ਪੀਸੇ, ਅਰਥਾਤ ਆਪਣੇ ਅੰਦਰੋਂ ਹੰਕਾਰ ਨੂੰ ਦੂਰ ਕਰੇ ਅਤੇ ਵੈਰਾਗ, ਵਿਵੇਕ ਖਟ ਸੰਪਤੀ ਆਦਿਕ ਸੂਖਮ ਸਾਧਨਾਂ ਨੂੰ ਕਰਕੇ ਆਪਣੇ ਨੂੰ ਘਸਾਵੇ ਅਰਥਾਤ ਇੰਦ੍ਰੀਆਂ ਦਾ ਦਮਨ ਕਰੇ ਤਾਂ ਉਹ ਮਾਲਕ ਪਰਮਾਤਮਾ ਇਸ ਨੂੰ ਆਪਣੇ ਨਾਲ ਲਗਾ ਲੈਂਦਾ ਹੈ, ਅਰਥਾਤ ਆਪਣੇ ਵਿੱਚ ਅਭੇਦ ਕਰ ਲੈਂਦਾ ਹੈ।

## ਇਹੁ ਪਿਰਮ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ॥ ੨॥

ਸਾਰਿਆਂ ਸਾਧਨਾਂ ਦੀ ਸਫਲਤਾ ਪ੍ਰੇਮ ਕਰਕੇ ਹੁੰਦੀ ਹੈ, ਪਰ ਇਹ ਪ੍ਰੇਮ ਰੂਪ ਪਿਆਲਾ ਖਸਮ=ਪਰਮਾਤਮਾ ਦਾ ਹੈ, ਉਹ ਜਿਸ ਨੂੰ ਦੇਣਾ ਚਾਹੁੰਦਾ ਹੈ, ਤੈ ਦੇਇ=ਓਸੇ ਨੂੰ ਦੇਂਦਾ ਹੈ।

ਇਸ ਤੋਂ ਭਾਵ ਇਹ ਹੈ ਕਿ ਸਾਧਨਾਂ ਵਿੱਚ ਨਿਸਫਲਤਾ ਨਹੀਂ ਹੋ ਸਕਦੀ, ਪਰ ਗੁਰੂ ਤੋਂ ਬਗੈਰ ਪਖੰਡ ਪੂਰਬਕ ਜਾਂ ਹੰਕਾਰ ਸਹਿਤ ਜੋ ਸਾਧਨ ਕੀਤੇ ਜਾਂਦੇ ਹਨ, ਉਨ੍ਹਾਂ ਵਿਚ ਨਿਸਫਲਤਾ ਹੈ॥ ੨॥

## ਪਉੜੀ॥

## ਵੇਕੀ ਸ੍ਰਿਸਟਿ ਉਪਾਈਅਨੁ ਸਭ ਹੁਕਮਿ ਆਵੈ ਜਾਇ ਸਮਾਹੀ॥

ਹੇ ਪਰਮਾਤਮਾ! ਤੈਨੇਂ ਆਪ ਹੀ ਵੇਕੀ=ਭਿੰਨ ਭਿੰਨ (ਵੱਖੋ ਵੱਖਰੀ) ਦੁਨੀਆਂ ਪੈਦਾ ਕੀਤੀ ਹੈ, ਤੇਰੇ ਹੁਕਮ ਵਿੱਚ ਹੀ ਆਵੈ ਜਾਇ=ਜੰਮਦੀ ਮਰਦੀ ਹੈ ਅਤੇ ਮਹਾਂ ਪਰਲੋ ਕਾਲ ਵਿੱਚ ਤੇਰੇ ਵਿੱਚ ਹੀ ਅਭੇਦ ਹੁੰਦੀ ਹੈ।

## ਆਪੇ ਵੇਖਿ ਵਿਗਸਦਾ ਦੂਜਾ ਕੋ ਨਾਹੀ॥

ਤੂੰ ਆਪ ਹੀ ਇਸ ਦੁਨੀਆਂ ਨੂੰ ਵੇਖ ਕੇ ਵਿਗਸਦਾ=ਖੁਸ਼ ਹੁੰਦਾ ਹੈਂ, ਆਪ ਜੀ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ।

## ਜਿਉ ਭਾਵੈ ਤਿਉ ਰਖੁ ਤੂ ਗੁਰ ਸਬਦਿ ਬੁਝਾਹੀ॥

ਜਿਵੇਂ, ਆਪ ਜੀ ਨੂੰ ਭਾਂਵਦਾ ਹੈ, ਤਿਵੇਂ ਤੂੰ ਗੁਰ ਉਪਦੇਸ਼ ਦੀ ਸੁਰਤ ਬੁਝਾ ਕੇ ਰੱਖਦਾ ਹੈਂ।

ਅਥਵਾ- ਜਿਵੇਂ ਆਪ ਜੀ ਨੂੰ ਭਾਂਦਾ ਹੈ, ਤਿਵੇਂ ਤੂੰ ਰੱਖਦਾ ਹੈਂ, ਗੁਰਾਂ ਨੇ ਉਪਦੇਸ਼ ਦੇ ਕੇ ਇਹ ਸਮਝਾਇਆ ਹੈ।

**ਸਭਨਾ ਤੇਰਾ ਜੋਰੁ ਹੈ ਜਿਉ ਭਾਵੈ ਤਿਵੈ ਚਲਾਈ॥**

ਹੇ ਪ੍ਰਭੂ! ਸਾਰਿਆਂ ਨੂੰ ਤੇਰਾ ਹੀ ਜੋਰੁ=ਬਲ ਦਿੱਤਾ ਹੋਇਆ ਹੈ, ਜਿਵੇਂ ਤੈਨੂੰ ਭਾਂਵਦਾ ਹੈ, ਤਿਵੇਂ ਤੂੰ ਜੀਵਾਂ ਨੂੰ ਚਲਾਂਦਾ ਹੈਂ।

**ਤੁਧੁ ਜੇਵਡ ਮੈ ਨਾਹਿ ਕੋ ਕਿਸੁ ਆਖਿ ਸੁਣਾਈ॥ ੨॥**

ਮੈਨੂੰ ਤੇਰੇ ਜੇਡਾ ਵੱਡਾ ਕੋਈ ਪਰਤੀਤ ਨਹੀਂ ਹੁੰਦਾ, ਇਸ ਲਈ ਮੈਂ ਆਪਣਾ ਦੁੱਖ ਹੋਰ ਕਿਸ ਨੂੰ ਆਖ ਕੇ ਸੁਣਾਵਾਂ॥ ੨॥ *ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*

ਹੇ ਸੱਚੇ ਪਾਤਿਸ਼ਾਹ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਭੀ ਸੱਚੀ ਹੈ।

**ਸਲੋਕੁ ਮਃ ੩॥ ਭਰਮਿ ਭੁਲਾਈ ਸਭੁ ਜਗੁ ਫਿਰੀ ਫਾਵੀ ਹੋਈ ਭਾਲਿ॥**

ਭਰਮ ਦੀ ਭੁਲਾਈ ਹੋਈ ਮੇਰੀ ਬੁੱਧੀ ਸਾਰੇ ਸੰਸਾਰ ਵਿੱਚ ਫਿਰੀ ਹੈ ਅਤੇ ਭਾਲਦੀ ਹੋਈ ਫਾਵੀ=ਛਿਥੀ, ਅਰਥਾਤ ਦੁੱਖੀ ਹੋ ਕੇ ਥੱਕ ਗਈ ਹੈ।

[ਪੰਨਾ ੯੪੮]

**ਸੋ ਸਹੁ ਸਾਂਤਿ ਨ ਦੇਵਈ ਕਿਆ ਚਲੈ ਤਿਸੁ ਨਾਲਿ॥**

ਪਰ ਕੀ ਕਰੀਏ ਉਹ ਸਹੁ=ਪਤੀ ਪਰਮਾਤਮਾ ਸ਼ਾਂਤੀ ਨਹੀਂ ਦੇਂਦਾ, ਤਾਂ ਤੇ ਉਸ ਨਾਲ ਕੀ ਜ਼ੋਰ ਚਲ ਸਕਦਾ ਹੈ।

**ਗੁਰ ਪਰਸਾਦੀ ਹਰਿ ਧਿਆਈਐ ਅੰਤਰਿ ਰਖੀਐ ਉਰ ਧਾਰਿ॥**

ਇਸ ਕਰਕੇ ਗੁਰਾਂ ਦੀ ਕਿਰਪਾ ਨਾਲ ਹਰੀ ਨੂੰ ਧਿਆਉਣਾ ਕਰ ਅਤੇ ਹਿਰਦੇ ਅੰਦਰ ਉਸ ਨੂੰ ਧਾਰ ਰੱਖ। ਅਥਵਾ:- ਹਰੀ ਦੇ ਧਿਆਉਣ ਵਾਲੇ ਜੋ ਪਰਸਾਦੀ=ਕਿਰਪਾਲੂ ਗੁਰੂ ਹਨ, ਉਨ੍ਹਾਂ ਦੁਆਰੇ ਹਿਰਦੇ ਅੰਦਰ ਪਰਮਾਤਮਾ ਨੂੰ ਧਾਰ ਰੱਖ।

**ਨਾਨਕ ਘਰਿ ਬੈਠਿਆ ਸਹੁ ਪਾਇਆ ਜਾ ਕਿਰਪਾ ਕੀਤੀ ਕਰਤਾਰਿ॥ ੧॥**

ਗੁਰੂ ਜੀ ਕਥਨ ਕਰਦੇ ਹਨ— ਜਾਂ ਕਰਤਾਰ ਰੂਪ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕੀਤੀ ਤਾਂ ਸਤਸੰਗ ਰੂਪ ਘਰ ਵਿੱਚ ਬੈਠਿਆਂ ਹੀ ਸਹੁ=ਪਤੀ ਪਰਮਾਤਮਾ ਨੂੰ ਪਾ ਲਿਆ ॥ ੧॥

**ਮਃ ੩॥ ਧੰਧਾ ਧਾਵਤ ਦਿਨੁ ਗਇਆ ਰੈਣਿ ਗਵਾਈ ਸੋਇ॥**

ਧੰਧਿਆਂ ਵਿੱਚ ਧਾਵਤ=ਦੌੜਦਿਆਂ ਦਿਨ ਬੀਤ ਗਿਆ ਹੈ ਤੇ ਰਾਤ ਸੁੱਤਿਆਂ ਗਵਾ ਦਿੱਤੀ ਹੈ।

**ਕੂੜੁ ਬੋਲਿ ਬਿਖੁ ਖਾਇਆ ਮਨਮੁਖਿ ਚਲਿਆ ਰੋਇ॥**

ਝੂਠ ਬੋਲ ਬੋਲ ਕੇ ਮਾਇਆ, ਵਾ:- ਵਿਸ਼ਿਆਂ ਰੂਪ ਵਿਹੁ ਨੂੰ ਖਾਂਦਾ ਹੈ, ਇਸ ਲਈ ਅੰਤ ਨੂੰ ਮਨਮੁਖ ਜੀਵ ਰੋਂਦਾ ਪਰਲੋਕ ਵਿੱਚ ਚਲਾ ਗਿਆ। ਕਿਉਂਕਿ-

**ਸਿਰੈ ਉਪਰਿ ਜਮ ਡੰਡੁ ਹੈ ਦੂਜੈ ਭਾਇ ਪਤਿ ਖੋਇ॥**

ਸਿਰ ਉੱਤੇ ਜਮ ਦਾ ਡੰਡਾ ਵੱਜਦਾ ਹੈ, ਦ੍ਵੈਤ ਭਾਅ ਕਰਕੇ ਇਸ ਨੇ ਅਪਣੀ ਪਤ ਆਬਰੋ ਖੋ ਲਈ ਹੈ।

**ਹਰਿ ਨਾਮੁ ਕਦੇ ਨ ਚੇਤਿਓ ਫਿਰਿ ਆਵਣ ਜਾਣਾ ਹੋਇ॥**

ਪਰਮੇਸ਼ਰ ਦਾ ਨਾਮ ਕਦੇ ਭੀ ਯਾਦ ਨਹੀਂ ਕੀਤਾ ਇਸ ਲਈ ਉਸ ਦਾ ਮੁੜ ਮੁੜ ਕੇ ਜਨਮ ਮਰਨ ਹੁੰਦਾ ਹੈ।

**ਗੁਰ ਪਰਸਾਦੀ ਹਰਿ ਮਨਿ ਵਸੈ ਜਮ ਡੰਡੁ ਨ ਲਾਗੈ ਕੋਇ॥**

ਜੇ ਗੁਰਾਂ ਦੀ ਕਿਰਪਾ ਨਾਲ ਹਰੀ ਦਾ ਨਾਮ ਮਨ ਵਿਚ ਵਸ ਜਾਵੇ ਤਾਂ ਕੋਈ ਭੀ ਦੁੱਖ ਅਤੇ ਜਮ ਦਾ ਡੰਡਾ, *ਵਾ:-* ਰਿਖੀ ਦੰਡ ਆਦਿਕ ਕੋਈ ਭੀ ਨਹੀਂ ਲਗਦਾ।

**ਨਾਨਕ ਸਹਜੇ ਮਿਲਿ ਰਹੈ ਕਰਮਿ ਪਰਾਪਤਿ ਹੋਇ॥ ੨॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਨੂੰ ਗੁਰਾਂ ਦੀ ਕਰਮਿ=ਕਿਰਪਾ ਨਾਲ ਨਿਸ਼ਕਾਮ ਕਰਮ ਕਰਨੇ ਜਾਂ ਨਾਮ ਜਪਣੇ ਰੂਪ ਕਰਮ ਪਰਾਪਤ ਹੁੰਦਾ ਹੈ, ਉਹ ਸਹਜੇ=ਸੁਭਾਵਕ ਹੀ ਪਰਮੇਸ਼ਰ ਨਾਲ ਮਿਲ ਰਹਿੰਦਾ ਹੈ।

*ਅਥਵਾ:-* ਜੋ ਸਹਜੇ=ਗਿਆਨ ਵਿਚ ਮਿਲ ਰਹੇ ਹਨ, ਉਨ੍ਹਾਂ ਨੂੰ ਕਰਮਿ=ਕਿਰਪਾਲੂ ਪਰਮੇਸ਼ਰ ਦੀ ਪਰਾਪਤੀ ਹੁੰਦੀ ਹੈ॥ ੨॥

**ਪਉੜੀ॥ ਇਕਿ ਆਪਣੀ ਸਿਫਤੀ ਲਾਇਅਨੁ ਦੇ ਸਤਿਗੁਰ ਮਤੀ॥**

ਇਕਨਾਂ ਨੂੰ ਸਤਿਗੁਰਾਂ ਦੀ ਮਤਿ=ਸਿੱਖਿਆ ਦੇ ਕੇ ਅਪਣੀ ਸਿਫਤ ਕਰਨ ਵਿਚ ਲਗਾਇਆ ਹੈ।

**ਇਕਨਾ ਨੋ ਨਾਉ ਬਖਸਿਓਨੁ ਅਸਥਿਰੁ ਹਰਿ ਸਤੀ॥**

ਇਸਥਿਤ ਰੂਪ ਹਰੀ ਸੱਤਵਾਦੀ ਨੇ ਇਕਨਾਂ ਨੂੰ ਅਪਣਾ ਨਾਮ ਬਖਸ਼ਿਆ ਹੈ।

**ਪਉਣੁ ਪਾਣੀ ਬੈਸੰਤਰੋ ਹੁਕਮਿ ਕਰਹਿ ਭਗਤੀ॥**

ਪੌਣ, ਪਾਣੀ ਤੇ ਬੈਸੰਤਰੋ=ਅੱਗ ਆਦਿਕ ਪੰਜੇ ਤੱਤ ਉਸ ਦੇ ਹੁਕਮ ਵਿਚ ਭਗਤੀ ਕਰਦੇ ਹਨ।

**ਏਨਾ ਨੋ ਭਉ ਅਗਲਾ ਪੂਰੀ ਬਣਤ ਬਣਤੀ॥**

ਇਨ੍ਹਾਂ ਸਾਰਿਆਂ ਨੂੰ ਅਗਲਾ ਭਉ=ਬਹੁਤਾ ਡਰ ਹੈ, ਪਰਮਾਤਮਾ ਨੇ ਸੰਸਾਰ ਦੀ ਪੂਰੀ ਬਨਾਵਟ ਬਣਾਈ ਹੋਈ ਹੈ।

**ਸਭੁ ਇਕੋ ਹੁਕਮੁ ਵਰਤਦਾ ਮੰਨਿਐ ਸੁਖੁ ਪਾਈ॥ ੩॥**

ਸਾਰਿਆਂ ਦੇ ਸਿਰ ਉੱਤੇ ਇੱਕ ਪ੍ਰਭੂ ਦਾ ਹੁਕਮ ਵਰਤ ਰਿਹਾ ਹੈ, ਉਸ ਹੁਕਮ ਦੇ ਮੰਨਿਆਂ ਹੀ ਸੁਖ ਪਰਾਪਤ ਹੁੰਦਾ ਹੈ॥ ੩॥

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*

ਹੇ ਸੱਚੇ ਪਾਤਸ਼ਾਹ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਭੀ ਸੱਚੀ ਹੈ;

**ਸਲੋਕੁ॥ ਕਬੀਰ ਕਸਉਟੀ ਰਾਮ ਦੀ ਝੂਠਾ ਟਿਕੈ ਨ ਕੋਇ॥**

ਕਬੀਰ ਭਗਤ ਜੀ ਕਥਨ ਕਰਦੇ ਹਨ— ਰਾਮ ਦੀ ਭਗਤੀ, ਵਾ- ਤਿਤਿਖਿਆ ਰੂਪ ਕਸੌਟੀ ਉੱਤੇ ਕੋਈ ਝੂਠਾ ਪੁਰਸ਼ ਨਹੀਂ ਟਿਕ ਸਕਦਾ।

**ਰਾਮ ਕਸਉਟੀ ਸੋ ਸਹੈ ਜੋ ਮਰਜੀਵਾ ਹੋਇ ॥ ੧ ॥**

ਰਾਮ ਦੀ ਭਗਤੀ ਰੂਪ ਕਸੌਟੀ ਨੂੰ ਉਹ ਸਹਾਰਦਾ ਹੈ, ਜੋ ਪੁਰਸ਼ ਮਰਜੀਵੜਾ ਹੁੰਦਾ ਹੈ, ਅਰਥਾਤ ਜੋ ਜੀਵਤ ਭਾਅ ਤੋਂ ਮਰਦਾ ਹੈ॥ ੧ ॥

**ਮ: ੩ ॥ ਕਿਉ ਕਰਿ ਇਹੁ ਮਨੁ ਮਾਰੀਐ ਕਿਉ ਕਰਿ ਮਿਰਤਕੁ ਹੋਇ ॥**
**ਕਹਿਆ ਸਬਦੁ ਨ ਮਾਨਈ ਹਉਮੈ ਛਡੈ ਨ ਕੋਇ ॥**

ਅੰਨਵੇਂ ਅੱਖਰਾਂ ਵੱਲ ਖਿਆਲ ਰੱਖਣਾ। **ਪਹਿਲਾ ਅਰਥ-**

ਇਹ ਜੀਵ ਅਪੁਣੇ ਮਨ ਨੂੰ ਕਿਸ ਵਜ੍ਹਾ ਕਰਕੇ ਮਾਰ ਸਕਦਾ ਹੈ? ਅਰਥਾਤ ਨਹੀਂ ਮਾਰ ਸਕਦਾ। ਕਿਉਂਕਿ ***"ਕਹਿਆ ਸਬਦੁ ਨ ਮਾਨਈ"*** ਗੁਰਾਂ ਦਾ ਕਿਹਾ ਹੋਇਆ ਉਪਦੇਸ਼ ਜੋ ਨਹੀਂ ਮੰਨਦਾ। ***ਕਿਉ ਕਰਿ ਮਿਰਤਕੁ ਹੋਇ ॥*** ਮਨ ਦੇ ਮਰ ਜਾਣ ਤੋਂ ਬਾਅਦ ਜੋ ਅਨੰਦ ਪਰਾਪਤ ਹੁੰਦਾ ਹੈ, ਉਹ ਇਸ ਨੂੰ ਕਿਉ ਕਰਿ=ਕਿਸ ਵਜ੍ਹਾ ਨਾਲ ਪਰਾਪਤ ਹੁੰਦਾ ਹੈ?

ਅਰਥਾਤ ਨਹੀਂ ਹੁੰਦਾ ਕਿਉਂਕਿ-

***ਹਉਮੈ ਛਡੈ ਨ ਕੋਇ ॥*** ਹੰਗਤਾ ਮਮਤਾ ਨੂੰ ਕੋਈ ਛੱਡਦਾ ਨਹੀਂ ਹੈ।

**ਦੂਜਾ ਅਰਥ-** ਪ੍ਰਸ਼ਨ- ਮਨ ਨੂੰ ਕਿਸ ਵਜ੍ਹਾ ਨਾਲ ਮਾਰਨਾ ਕਰੀਏ?ਅਤੇ ਮਨ ਦੇ ਮਿਰਤਕ ਹੋਣ ਦਾ ਜੋ ਜੀਵਨ ਮੁਕਤ ਰੂਪ ਅਨੰਦ ਹੈ, ਉਹ ਕਿਸ ਵਜ੍ਹਾ ਨਾਲ ਪਰਾਪਤ ਹੁੰਦਾ ਹੈ?

ਪਹਿਲੇ ਅਨੁਵਾਦ ਕਰਦੇ ਹਨ ! ਇਹ ਜੀਵ ਗੁਰਾਂ ਦੇ ਕਹੇ ਹੋਏ ਉਪਦੇਸ਼ ਨੂੰ ਮੰਨਦਾ ਨਹੀਂ ਅਤੇ ਨਾ ਹੀ ਕੋਈ ਹੰਗਤਾ ਮਮਤਾ ਨੂੰ ਛੱਡਦਾ ਹੈ। ਇਸ 'ਤੇ ਨਾ ਮਨ ਮਰਦਾ ਹੈ, ਨਾ ਹੀ ਜੀਵਨ ਮੁਕਤ ਦਾ ਅਨੰਦ ਪਰਾਪਤ ਹੁੰਦਾ ਹੈ।

*ਪ੍ਰਸ਼ਨ-* ਜੀਵਨ ਮੁਕਤ ਦਾ ਅਨੰਦ ਕਿਵੇਂ ਪਰਾਪਤ ਹੋਵੇ? *ਗੁਰ ਉੱਤਰ-*

**ਗੁਰ ਪਰਸਾਦੀ ਹਉਮੈ ਛੁਟੈ ਜੀਵਨ ਮੁਕਤੁ ਸੋ ਹੋਇ ॥**

ਗੁਰਾਂ ਦੀ ਕਿਰਪਾ ਨਾਲ ਹੰਗਤਾ ਮਮਤਾ ਛੁਟ ਜਾਵੇ ਤਾਂ ਉਹ ਜੀਵਨ ਰੂਪ ਹੁੰਦਾ ਹੈ।

**ਨਾਨਕ ਜਿਸ ਨੋ ਬਖਸੇ ਤਿਸੁ ਮਿਲੈ ਤਿਸੁ ਬਿਘਨੁ ਨ ਲਾਗੈ ਕੋਇ ॥ ੨ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਨੂੰ ਵਾਹਿਗੁਰੂ ਬਖ਼ਸ਼ਦਾ ਹੈ, ਤਿਸ ਨੂੰ ਗੁਰ ਕਿਰਪਾ ਮਿਲਦੀ ਹੈ, ਉਸ ਨੂੰ ਫਿਰ ਕੋਈ ਵਿਘਨ ਨਹੀਂ ਲਗਦਾ॥ ੨ ॥

**ਮ: ੩ ॥ ਜੀਵਤ ਮਰਣਾ ਸਭੁ ਕੋ ਕਹੈ ਜੀਵਨ ਮੁਕਤਿ ਕਿਉ ਹੋਇ ॥**

ਜੀਵਤ ਭਾਅ ਤੋਂ ਮਰਨਾ ਤਾਂ ਸਭ ਕੋਈ ਕਹਿੰਦਾ ਹੈ, ਪਰ ਜੀਵਨ ਦੀ ਹੰਗਤਾ ਤੋਂ ਕਿਵੇਂ ਮੁਕਤ ਹੋ ਸਕਦਾ ਹੈ? *ਗੁਰ ਉੱਤਰ-*

**ਭੈ ਕਾ ਸੰਜਮੁ ਜੇ ਕਰੇ ਦਾਰੂ ਭਾਉ ਲਾਏਇ ॥**

ਜੇਕਰ ਪ੍ਰਭੂ ਦਾ ਡਰ ਰੂਪ ਸੰਜਮੁ=ਪੱਥ ਰੱਖਣਾ ਕਰੇ ਅਤੇ ਭਾਉ=ਪ੍ਰੇਮ, ਵਾ- ਗਿਆਨ ਰੂਪ ਦਾਰੂ ਲਾਵੇ ਤਾਂ ਜੀਵਨ ਮੁਕਤ ਹੋ ਸਕਦਾ ਹੈ।

**ਅਨਦਿਨੁ ਗੁਣ ਗਾਵੈ ਸੁਖ ਸਹਜੇ ਬਿਖੁ ਭਵਜਲੁ ਨਾਮਿ ਤਰੇਇ॥**

ਰਾਤ ਦਿਨ ਪ੍ਰਭੂ ਦੇ ਗੁਣ ਗਾਵੇ ਤਾਂ ਸਹਜੇ ਸੁਖ ਹੁੰਦਾ ਹੈ ਅਤੇ ਨਾਮੀ ਦੇ ਨਾਮ ਨੂੰ ਜਪ ਕੇ ਬਿਖ ਰੂਪ ਸੰਸਾਰ ਸਮੁੰਦਰ ਤੋਂ ਤਰ ਜਾਂਦਾ ਹੈ।

**ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ॥ ੩॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਉੱਤੇ ਪਰਮੇਸ਼ਰ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਹ ਗੁਰਮੁਖ ਗੁਰਾਂ ਦੁਆਰੇ ਨਾਮ ਚਿੰਤਨ ਕਰਨਾ ਪਾਂਵਦਾ ਹੈ॥ ੩॥

**ਪਉੜੀ ॥ ਦੂਜਾ ਭਾਉ ਰਚਾਇਓਨੁ ਤ੍ਰੈ ਗੁਣ ਵਰਤਾਰਾ॥**

ਦ੍ਵੈਤ ਭਾਅ ਰੂਪ ਜੋ ਸੰਸਾਰ ਪੈਦਾ ਕੀਤਾ ਹੋਇਆ ਹੈ, ਉਸ ਦਾ ਤਿੰਨਾਂ ਗੁਣਾਂ ਵਿਚ ਵਰਤਾਰਾ ਹੈ।

**ਬ੍ਰਹਮਾ ਬਿਸਨੁ ਮਹੇਸੁ ਉਪਾਇਅਨੁ ਹੁਕਮਿ ਕਮਾਵਨਿ ਕਾਰਾ॥**

ਤਿੰਨਾਂ ਗੁਣਾਂ ਤੋਂ ਜੋ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਰੂਪ ਤਿੰਨੇ ਦੇਵਤੇ ਪੈਦਾ ਕੀਤੇ ਹਨ, ਉਹ ਆਪ ਜੀ ਦੇ ਹੁਕਮ ਵਿਚ ਹੀ ਕਾਰ ਕਮਾਂਵਦੇ ਹਨ।

**ਪੰਡਿਤ ਪੜਦੇ ਜੋਤਕੀ ਨਾ ਬੂਝਹਿ ਬੀਚਾਰਾ॥**

ਪੰਡਿਤ ਸ਼ਾਸਤ੍ਰਾਂ ਨੂੰ ਪੜ੍ਹਦੇ ਹਨ, ਜੋਤਕੀ=ਜੋਤਸ਼ੀ=ਜੋਤਸ਼ ਨੂੰ ਲਗਾਂਦੇ ਹਨ, ਪਰ ਹੇ ਪ੍ਰਭੂ! ਤੇਰੀ ਪਰਾਪਤੀ ਦੇ ਵਿਚਾਰ ਨੂੰ ਨਹੀਂ ਸਮਝਦੇ।

**ਸਭੁ ਕਿਛੁ ਤੇਰਾ ਖੇਲੁ ਹੈ ਸਚੁ ਸਿਰਜਣਹਾਰਾ॥**

ਹੇ ਸੱਚੇ ਸਿਰਜਣਹਾਰ ਵਾਹਿਗੁਰੂ! ਸਭ ਕੁਝ ਤੇਰਾ ਹੀ ਖੇਲ ਬਣਿਆ ਹੋਇਆ ਹੈ।

**ਜਿਸੁ ਭਾਵੈ ਤਿਸੁ ਬਖਸਿ ਲੈਹਿ ਸਚਿ ਸਬਦਿ ਸਮਾਈ॥ ੪॥**

ਜਿਸ ਨੂੰ ਤੂੰ ਚਾਹੁੰਦਾ ਹੈਂ, ਉਸ ਨੂੰ ਬਖਸ਼ ਲੈਂਦਾ ਹੈਂ, ਪਰ ਗੁਰਾਂ ਦੇ ਸੱਚੇ ਸਬਦਿ=ਉਪਦੇਸ਼ ਕਰਕੇ ਆਪ ਜੀ ਵਿਚ ਸਮਾਈ ਹੁੰਦੀ ਹੈ॥ ੪॥

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*

ਹੇ ਸੱਚੇ ਪਾਤਸ਼ਾਹ ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਭੀ ਸੱਚੀ ਹੈ।

ਕਿਸੇ ਤੱਪੇ ਦੇ ਪਖੰਡ ਨੂੰ ਵੇਖ ਕੇ ਗੁਰੂ ਜੀ ਕਥਨ ਕਰਦੇ ਹਨ-

**ਸਲੋਕੁ ਮ: ੩ ॥ ਮਨ ਕਾ ਝੂਠਾ ਝੂਠੁ ਕਮਾਵੈ॥**
**ਮਾਇਆ ਨੋ ਫਿਰੈ ਤਪਾ ਸਦਾਵੈ॥**

ਜੋ ਮਨ ਦਾ ਝੂਠਾ ਹੈ ਅਤੇ ਤਨ ਕਰਕੇ ਭੀ ਝੂਠ ਕਮਾਂਵਦਾ ਹੈ, ਵਾ- ਤਨ ਕਰਕੇ ਝੂਠੇ ਕਰਮ ਕਰਦਾ ਹੈ ਮਾਇਆ ਨੂੰ ਲੈਣ ਵਾਸਤੇ ਫਿਰਦਾ ਹੈ ਤੇ ਅਪੁਣੇ ਆਪ ਨੂੰ ਤਪਾ ਸਦਵਾਂਦਾ ਹੈ।

**ਭਰਮੇ ਭੂਲਾ ਸਭਿ ਤੀਰਥ ਗਹੈ॥ ਓਹੁ ਤਪਾ ਕੈਸੇ ਪਰਮ ਗਤਿ ਲਹੈ॥**

ਭਰਮ ਵਿਚ ਭੁੱਲਾ ਹੋਇਆ ਸਾਰੇ ਤੀਰਥਾਂ ਦੀ ਯਾਤਰਾ ਨੂੰ ਗ੍ਰਹਿਣ ਕਰਦਾ ਹੈ, ਉਹ ਤਪਾ ਕਿਸ ਤਰ੍ਹਾਂ ਪਰਮਗਤਿ=ਕੈਵਲ ਮੁਕਤੀ ਨੂੰ ਲੈ ਸਕਦਾ ਹੈ।

**ਗੁਰ ਪਰਸਾਦੀ ਕੋ ਸਚੁ ਕਮਾਵੈ॥ ਨਾਨਕ ਸੋ ਤਪਾ ਮੋਖੰਤਰੁ ਪਾਵੈ॥੧॥**

ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਦੀ ਕਿਰਪਾ ਨਾਲ ਜੇਹੜਾ ਕੋਈ ਸੱਚ ਨਾਮ ਨੂੰ ਕਮਾਉਂਦਾ ਹੈ, ਉਹ ਤਪਾ ਅੰਤਰੇ ਭੇਦ ਵੱਲੋਂ ਮੋਖ=ਛੁਟਣਾ ਪਾਂਦਾ ਹੈ, ਵਾ- ਕੈਵਲ ਮੁਕਤੀ ਨੂੰ ਪਾਂਦਾ ਹੈ॥ ੧॥

**ਮ: ੩॥ ਸੋ ਤਪਾ ਜਿ ਇਹੁ ਤਪੁ ਘਾਲੇ॥**
**ਸਤਿਗੁਰ ਨੋ ਮਿਲੈ ਸਬਦੁ ਸਮਾਲੇ॥**

ਉਹ ਅਸਲ ਤਪਾ ਹੈ, ਜੇਹੜਾ ਇਸ ਤਰ੍ਹਾਂ ਦਾ ਤਪ ਘਾਲੈ=ਕਰਦਾ ਹੈ।

ਪੂਰਨ ਸਤਿਗੁਰਾਂ ਨਾਲ ਮਿਲ ਕੇ ਸਬਦੁ=ਬ੍ਰਹਮ ਨੂੰ ਯਾਦ ਕਰਦਾ ਹੈ।

**ਸਤਿਗੁਰ ਕੀ ਸੇਵਾ ਇਹੁ ਤਪੁ ਪਰਵਾਣੁ॥**
**ਨਾਨਕ ਸੋ ਤਪਾ ਦਰਗਹਿ ਪਾਵੈ ਮਾਣੁ॥੨॥**

ਜੇਹੜੀ ਪੂਰਨ ਸਤਿਗੁਰਾਂ ਦੀ ਸੇਵਾ ਕਰਨੀ ਹੈ, ਇਹ ਤਪ ਪਰਮੇਸ਼ਰ ਦੀ ਦਰਗਾਹ ਵਿਚ ਪਰਮਾਣੀਕ ਹੈ। ਗੁਰੂ ਜੀ ਕਥਨ ਕਰਦੇ ਹਨ—ਜੋ ਗੁਰਾਂ ਦੀ ਸੇਵਾ ਕਰਦਾ ਹੈ, ਉਹ ਤਪਾ ਪਰਮੇਸ਼ਰ ਦੀ ਦਰਗਾਹ ਵਿਚ ਮਾਣੁ=ਆਦਰ ਪਾਂਦਾ ਹੈ॥ ੨॥

**ਪਉੜੀ॥ ਰਾਤਿ ਦਿਨਸੁ ਉਪਾਇਅਨੁ ਸੰਸਾਰ ਕੀ ਵਰਤਣਿ॥**

ਸੰਸਾਰ ਦੀ ਵਰਤੋਂ ਵਾਸਤੇ ਹੇ ਪ੍ਰਭੂ! ਤੈਂਨੇ ਆਪ ਹੀ ਰਾਤ ਦਿਨ ਪੈਦਾ ਕੀਤੇ ਹਨ।

[ਪੰਨਾ ੯੪੯]

**ਗੁਰਮਤੀ ਘਟਿ ਚਾਨਣਾ ਆਨੇਰੁ ਬਿਨਾਸਣਿ॥**

ਅਗਿਆਨ ਰੂਪ ਅੰਨ੍ਹੇਰੇ ਦੇ ਨਾਸ ਕਰਨ ਵਾਲਾ ਗੁਰਮਤੀਆਂ ਦੇ ਹਿਰਦੇ ਵਿਚ ਗਿਆਨ ਦਾ ਚਾਨਣ ਹੋ ਰਿਹਾ ਹੈ।

**ਹੁਕਮੇ ਹੀ ਸਭ ਸਾਜੀਅਨੁ ਰਵਿਆ ਸਭ ਵਣਿ ਤ੍ਰਿਣਿ॥**

ਹੇ ਪ੍ਰਭੂ! ਤੈਂਨੇ ਅਪਣੇ ਹੁਕਮ ਵਿਚ ਹੀ ਸਾਰਿਆਂ ਨੂੰ ਸਾਜਣਾ ਕੀਤਾ ਹੈ ਅਤੇ ਸਾਰਿਆਂ ਵਣਾਂ, ਤ੍ਰਿਣਾਂ ਵਿਚ, ਵਾ- ਵਣਿ=ਅੰਤਹ ਕਰਨ, ਤ੍ਰਿਣਿ=ਇੰਦ੍ਰੀਆਂ ਵਿਚ ਤੂੰ ਰਵ ਰਿਹਾ ਹੈਂ।

**ਸਭੁ ਕਿਛੁ ਆਪੇ ਆਪਿ ਹੈ ਗੁਰਮੁਖਿ ਸਦਾ ਹਰਿ ਭਣਿ॥**

ਹੇ ਹਰੀ ! ਤੂੰ ਆਪੇ ਆਪ ਸਭ ਕੁਝ ਹੋ ਰਿਹਾ ਹੈਂ, ਗੁਰਮੁਖ ਜਨ ਸਦਾ ਆਪ ਜੀ ਦੇ ਨਾਮਾਂ ਨੂੰ ਭਣਿ=ਉਚਾਰਦੇ ਹਨ।

## ਸਬਦੇ ਹੀ ਸੋਝੀ ਪਈ ਸਚੈ ਆਪਿ ਬੁਝਾਈ॥ ੫ ॥

ਹੇ ਸੱਚੇ ਵਾਹਿਗੁਰੂ ! ਜਦ ਆਪ ਜੀ ਨੇ ਸਮਝਾਇਆ ਤਦ ਗੁਰਾਂ ਦੁਆਰੇ ਸੋਝੀ=ਗਿਆਤ ਪਈ॥ ੫ ॥

***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥***

ਹੇ ਸੱਚੇ ਪਾਤਿਸਾਹ ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਭੀ ਸੱਚੀ ਹੈ॥ ੫ ॥

## ਸਲੋਕ ਮਃ ੩ ॥

**ਉਥਾਨਕਾ**:- ਇਹ ਸਲੋਕ ਸ੍ਰੀ ਗੁਰੂ ਅਮਰਦਾਸ ਜੀ ਨੇ 'ਮਾਈ ਦਾਸ' ਵੈਰਾਗੀ ਪ੍ਰਤੀ ਉਚਾਰਿਆ ਹੈ। ਮਾਈ ਦਾਸ ਕ੍ਰਿਸ਼ਨ ਜੀ ਦਾ ਉਪਾਸ਼ਕ ਸੀ, ਇਹ ਬਡੇ ਸੰਜਮ ਨਾਲ ਅਪਣੇ ਹੱਥੀਂ ਰੋਟੀ ਤਿਆਰ ਕਰਕੇ ਖਾਂਦਾ ਹੁੰਦਾ ਸੀ। ਇਸ ਦਾ ਇੱਕ ਦਿਨ ਕਿਸੇ ਗੁਰੂ ਦੇ ਸਿੱਖ ਨਾਲ ਮਿਲਾਪ ਹੋ ਗਿਆ। ਜਦ ਗੁਰੂ ਜੀ ਦੇ ਸਿੱਖ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਮਹਿਮਾ ਸੁਣਾਈ ਤਾਂ ਇਸ ਦੇ ਮਨ ਵਿੱਚ ਦਰਸ਼ਨ ਕਰਨ ਦਾ ਉਤਸ਼ਾਹ ਹੋ ਗਿਆ।

ਇੱਕ ਦਿਨ ਚਲਦਾ ਚਲਦਾ ਗੋਇੰਦਵਾਲ ਪਹੁੰਚ ਗਿਆ ਤੇ ਇੱਕ ਸਿੱਖ ਨੂੰ ਕਿਹਾ, ਮੈਂ ਸ੍ਰੀ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰਨੇ ਹਨ, ਗੁਰੂ ਸਾਹਿਬ ਜੀ ਕਿੱਥੇ ਹਨ। ਉਸ ਸਿੱਖ ਨੇ ਕਿਹਾ, ਇੱਥੋਂ ਦਾ ਨਿਯਮ ਹੈ ਪਹਿਲੇ ਲੰਗਰ ਵਿੱਚੋਂ ਪ੍ਰਸ਼ਾਦ ਛਕੋ ਤਾਂ ਗੁਰੂ ਜੀ ਦੇ ਦਰਸ਼ਨ ਹੋਣਗੇ। 'ਮਾਈ ਦਾਸ' ਨੇ ਕਿਹਾ, ਮੇਰਾ ਨਿਯਮ ਹੈ ਚੌਂਕਾ ਪਾ ਕੇ ਅਪਣੇ ਹੱਥੀਂ ਭੋਜਨ ਤਿਆਰ ਕਰਕੇ ਛਕਣਾ। ਸਿੱਖ ਨੇ ਉਸੀ ਵੇਲੇ ਲੰਗਰ ਚੋਂ ਸਾਰੀ ਰਸਦ ਲਿਆ ਕੇ ਉਸ ਨੂੰ ਦੇ ਦਿੱਤੀ। ਜਦ 'ਮਾਈ ਦਾਸ' ਨੇ ਚੁਲ੍ਹਾ ਬਨਾਉਣ ਵਾਸਤੇ ਪ੍ਰਿਥਵੀ ਖੋਦੀ (ਪੁੱਟੀ) ਤਾਂ ਵਿੱਚੋਂ ਹੱਡੀਆਂ ਨਿਕਲ ਆਈਆਂ ਉਸ ਵੇਲੇ ਅਪਣੇ ਆਪ ਨੂੰ ਅਪਵਿੱਤ੍ਰ ਜਾਣ ਕੇ ਇਸ਼ਨਾਨ ਕਰਨ ਚਲਾ ਗਿਆ। ਆ ਕੇ ਹੋਰ ਜਗ੍ਹਾ ਪੁੱਟੀ ਤਾਂ ਭੀ ਹੱਡੀਆਂ ਨਿਕਲੀਆਂ। ਫੇਰ ਇਸ਼ਨਾਨ ਕਰਕੇ ਤੀਜੀ ਜਗ੍ਹਾ ਪੁਟੀ ਫਿਰ ਵੀ ਹੱਡੀਆਂ ਨਿਕਲੀਆਂ। ਜਦ ਕਈ ਵਾਰ ਪੁੱਟਣ 'ਤੇ ਹੱਡੀਆਂ ਨਿਕਲੀਆਂ ਤਾਂ ਗੁਰੂ ਜੀ ਦੇ ਦਰਸ਼ਨਾਂ ਦੀ ਇੱਛਾ ਛੱਡ ਕੇ ਦੁਆਰਕਾ ਨੂੰ ਚਲ ਪਿਆ। ਚਲਦਿਆਂ ਚਲਦਿਆਂ ਜਦ ਦੁਆਰਕਾ ਦੇ ਪਾਸ ਇੱਕ ਜੰਗਲ ਵਿੱਚ ਪੁੱਜਾ ਤਾਂ ਉਸ ਦਿਨ ਇਕਾਦਸ਼ੀ ਥਿਤ ਜਾਣ ਕੇ ਵਰਤ ਰੱਖ ਲਿਆ। ਪਰ ਦੂਜੇ ਦਿਨ ਇਕਾਦਸ਼ੀ ਵਰਤ ਖੋਲ੍ਹਣ ਵਾਸਤੇ ਉਸ ਜੰਗਲ ਚੋਂ ਪਾਣੀ ਤੱਕ ਭੀ ਕੋਈ ਚੀਜ਼ ਨਾ ਮਿਲੀ, ਭੁੱਖ ਨੇ ਬੜਾ ਸਤਾਇਆ ਹੋਇਆ ਸੀ, ਪਰ ਉਸ ਦੀ ਜਾਨ ਬਚਾਣ ਵਾਸਤੇ ਕ੍ਰਿਸ਼ਨ ਜੀ ਗੁਪਤ ਰੂਪ ਵਿੱਚ ਇੱਕ ਥਾਲੀ ਵਿੱਚ ਦਾਲ ਚਾਵਲ ਪਾ ਕੇ ਉਸ ਦੇ ਅੱਗੇ ਰੱਖ ਗਏ।

ਕੱਚਾ ਭੋਜਨ ਵੇਖ ਕੇ 'ਮਾਈ ਦਾਸ' ਵਿਚਾਰਦਾ ਹੈ ਜੇਕਰ ਚੌਂਕੇ ਬਗੈਰ ਮੈਂ ਇਸ ਭੋਜਨ ਨੂੰ ਖਾਂਦਾ ਹਾਂ ਤਾਂ ਮੇਰਾ ਨਿਯਮ ਟੁੱਟਦਾ ਹੈ। ਅਜੇ ਇਸ ਤਰ੍ਹਾਂ ਸੋਚ ਹੀ ਰਿਹਾ ਸੀ ਤਦ ਕ੍ਰਿਸ਼ਨ ਜੀ ਨੇ ਪੂੜੀ, ਕੜਾਹ, ਕਚੌੜੀ, ਲੱਡੂ ਆਦਿਕ ਪੱਕਾ ਭੋਜਨ ਥਾਲੀ ਵਿੱਚ ਪਰੋਸ ਕੇ ਅੱਗੇ ਲਿਆ ਰੱਖਿਆ। ਇਸ ਅਸਚਰਜ ਕੌਤਕ ਨੂੰ ਵੇਖ ਕੇ 'ਮਾਈ ਦਾਸ' ਨੇ ਦਿਲ ਵਿੱਚ ਵਿਚਾਰਿਆ, ਇਤਨੇ ਘੋਰ ਜੰਗਲ ਵਿੱਚ ਜਿੱਥੇ ਦੂਰ ਦੁਰਾਡੇ ਕੋਈ ਮਨੁੱਖ ਨਿਗਾਹ ਨਹੀ ਆਉਂਦਾ। ਓਥੇ ਪਹਿਲੇ ਕੱਚਾ ਭੋਜਨ ਤੇ ਫਿਰ ਮੇਰੇ ਸੰਕਲਪ ਅਨੁਸਾਰ ਪੱਕਾ ਭੋਜਨ ਆ ਗਿਆ ਹੈ। ਇਹ ਕਿਸੇ ਮਨੁੱਖ ਦਾ ਕੰਮ ਨਹੀਂ ਹੈ, ਇਹ ਕ੍ਰਿਸ਼ਨ ਭਗਵਾਨ ਜੀ ਆਪ ਹੀ ਹਨ।

ਉਸ ਵੇਲੇ ਬੜੀ ਨਿੰਮ੍ਰਤਾ ਸਹਿਤ ਦੋਵੇਂ ਹੱਥ ਜੋੜ ਕੇ ਬੇਨਤੀਆਂ ਕਰਨ ਲੱਗਾ ਕਿ ਇੱਕ ਵਾਰ ਸਖਿਆਤ, ਭਾਵ ਪ੍ਰਤੱਖ ਮੈਨੂੰ ਦਰਸ਼ਨ ਦਿਓ। ਇਹ ਗੱਲ ਸੁਣ ਕੇ ਕ੍ਰਿਸ਼ਨ ਜੀ ਨੇ ਅਕਾਸ਼ ਬਾਣੀ ਦੁਆਰੇ ਕਿਹਾ ਮੇਰਾ ਦਰਸ਼ਨ ਤੈਨੂੰ ਗੋਇੰਦਵਾਲ ਹੀ ਹੋਵੇਗਾ ਇੱਥੇ ਨਹੀਂ ਹੋਣਾ ਕਿਉਂਕਿ ਜਿੱਥੇ ਪ੍ਰੇਮ ਹੁੰਦਾ ਹੈ ਓਥੇ ਨਿਯਮ ਨਹੀਂ

ਰਹਿ ਸਕਦਾ, ਜਿੱਥੇ ਨਿਯਮ ਹੈ ਓਥੇ ਪ੍ਰੇਮ ਨਹੀਂ ਰਹਿੰਦਾ। ਹੁਣ ਤੂੰ ਪ੍ਰਾਣਾਂ ਦੀ ਰੱਖਿਆ ਵਾਸਤੇ ਭੋਜਨ ਖਾ ਲੈ ਤੇ ਵਾਪਸ ਗੋਇੰਦਵਾਲ ਚਲਿਆ ਜਾ ਇਤਨੇ ਬਚਨ ਅਕਾਸ਼ ਬਾਣੀ ਦੁਆਰੇ ਕਹਿ ਕੇ ਕ੍ਰਿਸ਼ਨ ਜੀ ਚਲੇ ਗਏ ਤੇ ਮਾਈ ਦਾਸ ਚਲਦਾ ਹੋਇਆ ਗੋਇੰਦਵਾਲ ਪੁੱਜਾ, ਜਿਸ ਵੇਲੇ ਸਾਰਿਆਂ ਸੰਸਿਆਂ ਤੇ ਸੰਜਮਾਂ ਨੂੰ ਛੱਡ ਕੇ ਲੰਗਰ ਚੋਂ ਪ੍ਰਸ਼ਾਦ ਛਕ ਕੇ ਗੁਰੂ ਜੀ ਦੇ ਦਰਸ਼ਨਾਂ ਨੂੰ ਦਰਬਾਰ ਵਿੱਚ ਪਹੁੰਚਿਆ ਤਾਂ ਕ੍ਰਿਸ਼ਨ ਜੀ ਦੇ ਰੂਪ ਵਿੱਚ ਦਰਸ਼ਨ ਕਰਕੇ ਗਦ ਗਦ ਹੋ ਗਿਆ ਤੇ ਸਮਾਧੀ ਵਿੱਚ ਲੀਣ ਹੋ ਗਿਆ, ਸਮਾਧੀ ਖੁਲ੍ਹਣ 'ਤੇ ਫਿਰ ਸ੍ਰੀ ਗੁਰੂ ਅਮਰਦਾਸ ਜੀ ਦੇ ਸਖਿਆਤ ਦਰਸ਼ਨ ਹੋਏ ਤਾਂ ਰਹਿੰਦੇ ਖੂੰਹਦੇ ਸਾਰੇ ਸੰਸੇ ਨਿਵਿਰਤ ਹੋ ਗਏ। ਉਸ ਵੇਲੇ ਸ੍ਰੀ ਗੁਰੂ ਅਮਰਦਾਸ ਜੀ ਨੇ ਇਸ ਸਲੋਕ ਦੁਆਰਾ ਮਾਈ ਦਾਸ ਨੂੰ ਉਪਦੇਸ਼ ਦਿੱਤਾ-

**ਅਭਿਆਗਤ ਏਹਿ ਨ ਆਖੀਅਨਿ ਜਿਨ ਕੇ ਚਿਤ ਮਹਿ ਭਰਮੁ ॥**

ਜਿਨ੍ਹਾਂ ਦੇ ਚਿੱਤ ਵਿੱਚ ਭਰਮ ਹੈ, ਏਹਿ=ਉਹ ਪੁਰਸ਼ ਅਭਿਆਗਤ ਨਹੀਂ ਕਹੇ ਜਾਦੇ।

**ਤਿਸ ਦੈ ਦਿਤੈ ਨਾਨਕਾ ਤੇਹੋ ਜੇਹਾ ਧਰਮੁ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਉਸ ਨੂੰ ਦਿੱਤੇ ਹੋਇ ਦਾਨ ਦਾ ਓਹੋ ਜੇਹਾ ਹੀ ਧਰਮ ਹੁੰਦਾ ਹੈ। ਅਰਥਾਤ:- ਭਰਮ ਵਾਲੇ ਨੂੰ ਦਾਨ ਦੇਣ ਨਾਲ ਉਸ ਦਾ ਫਲ ਭਰਮ ਹੀ ਪ੍ਰਾਪਤ ਹੁੰਦਾ ਹੈ।

**ਅਭੈ ਨਿਰੰਜਨੁ ਪਰਮ ਪਦੁ ਤਾ ਕਾ ਭੂਖਾ ਹੋਇ ॥**

ਜੋ ਅਭੈ=ਡਰ ਤੋਂ ਰਹਿਤ, ਨਿਰੰਜਨੁ=ਮਾਇਆ ਮਲ ਅਵਿੱਦਿਆ ਤੋਂ ਰਹਿਤ ਪਰਮ ਪਦੁ=ਆਤਮ ਪਦ ਹੈ, ਤਾ ਕਾ ਭੂਖਾ=ਤਿਸ ਦੀ ਚਾਹ ਵਾਲਾ ਜੋ ਗੁਰਮੁਖ ਹੁੰਦਾ ਹੈ।

**ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥ ੧ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਤਿਸ ਗੁਰਮੁਖ ਦਾ (ਨੂੰ) ਭੋਜਨ ਛਕਾਉਣਾ ਕੋਈ ਵਿਰਲਾ ਹੀ ਪੁਰਸ਼ ਪਾਂਵਦਾ ਹੈ, ਜਣਾ ਖਣਾ ਉਸ ਨੂੰ ਭੋਜਨ ਨਹੀਂ ਛਕਾ ਸਕਦਾ।

*ਅਥਵਾ-* ਜੋ ਡਰ ਤੋਂ ਰਹਿਤ ਨਿਰੰਜਨ ਪਰਮ ਪਦ ਰੂਪ ਹੈ, ਤਿਸ ਦੀ ਪਰਾਪਤੀ ਦਾ ਚਾਹ ਵਾਲਾ ਹੋਵੇ।

*ਤਿਸ ਕਾ ਭੋਜਨੁ ਨਾਨਕਾ ਵਿਰਲਾ ਪਾਏ ਕੋਇ ॥ ੧ ॥*

ਤਿਸ ਪ੍ਰਭੂ ਦਾ ਜੋ ਗਿਆਨ ਰੂਪ ਭੋਜਨ ਹੈ, ਉਸ ਗਿਆਨ ਨੂੰ ਕੋਈ ਵਿਰਲਾ ਹੀ ਪਾਂਵਦਾ ਹੈ।

**ਮ: ੩ ॥ ਅਭਿਆਗਤ ਏਹਿ ਨ ਆਖੀਅਨਿ ਜਿ ਪਰ ਘਰਿ ਭੋਜਨੁ ਕਰੇਨਿ ॥**

ਇਸ ਤਰ੍ਹਾਂ ਦੇ ਪੁਰਸ਼ ਅਭਿਆਗਤ ਨਹੀਂ ਕਹੇ ਜਾਂਦੇ, ਜੇਹੜੇ ਪਰਾਏ ਘਰਾਂ ਵਿੱਚ ਜਾ ਕੇ ਭੋਜਨ ਖਾਣਾ ਕਰਦੇ ਹਨ। ਕਿਉਂਕਿ-

**ਉਦਰੈ ਕਾਰਣਿ ਆਪਣੇ ਬਹਲੇ ਭੇਖ ਕਰੇਨਿ ॥**

ਉਹ ਤਾਂ ਆਪਣੇ ਉਦਰੈ=ਢਿੱਡ ਭਰਨ ਵਾਸਤੇ ਬਹਲੇ=ਬਹੁਤੇ ਭੇਖ ਕਰਦੇ ਹਨ।

**ਅਭਿਆਗਤ ਸੇਈ ਨਾਨਕਾ ਜਿ ਆਤਮ ਗਉਣੁ ਕਰੇਨਿ ॥**

ਗੁਰੂ ਜੀ ਕਥਨ ਕਰਦੇ ਹਨ—ਉਹ ਅਸਲੀ ਅਭਿਆਗਤ ਹਨ, ਜੇਹੜੇ ਆਤਮ ਸਰੂਪ ਵਿੱਚ ਗਉਣੁ=ਚਲਣਾ ਕਰਦੇ ਹਨ।

## ਭਾਲਿ ਲਹਨਿ ਸਹੁ ਆਪਣਾ ਨਿਜ ਘਰਿ ਰਹਣੁ ਕਰੇਨਿ॥ ੨॥

ਉਹ ਆਪਣੇ ਸਹੁ=ਪਤੀ ਪਰਮਾਤਮਾ ਨੂੰ ਭਾਲਿ ਲਹਨਿ=ਲੱਭ ਲੈਂਦੇ ਹਨ ਅਤੇ ਆਪਣੇ ਸਰੂਪ ਰੂਪੀ ਘਰ ਵਿੱਚ ਰਹਿਣਾ ਕਰਦੇ ਹਨ॥ ੨॥

## ਪਉੜੀ॥ ਅੰਬਰੁ ਧਰਤਿ ਵਿਛੋੜਿਅਨੁ ਵਿਚਿ ਸਚਾ ਅਸਰਾਉ॥

ਅੰਬਰੁ=ਅਕਾਸ਼ ਤੇ ਧਰਤਿ=ਧਰਤੀ ਨੂੰ ਵਿਛੋੜ ਕੇ ਭਿੰਨ-ਭਿੰਨ ਕੀਤਾ ਹੈ, ਧਰਤੀ ਨੂੰ ਗਲੀਚਾ ਤੇ ਆਕਾਸ਼ ਨੂੰ ਚੰਦੋਆ ਬਣਾਇਆ ਹੈ, ਇਨ੍ਹਾਂ ਦੇ ਵਿੱਚ ਸੱਚਾ ਪ੍ਰਭੂ ਆਪ ਹੀ ਅਸਰਾਉ=ਆਸਰਾ ਰੂਪ ਹੈ।

## ਘਰੁ ਦਰੁ ਸਭੋ ਸਚੁ ਹੈ ਜਿਸੁ ਵਿਚਿ ਸਚਾ ਨਾਉ॥

ਉਸ ਦਾ ਘਰ ਤੇ ਦਰਵਾਜ਼ਾ ਸਭ ਕੁਝ ਸਚੁ=ਸਫਲਾ ਹੈ, ਜਿਸ ਘਰ ਦਰ ਦੇ ਵਿੱਚ ਸੱਚ ਨਾਮ ਦਾ ਸਿਮਰਨ ਹੋ ਰਿਹਾ ਹੈ।

*ਯਥਾ-* ਸੁੰਦਰ ਮੰਦਰ ਸੈਣਹ ਜੇਣ ਮਧ੍ਯ ਹਰਿ ਕੀਰਤਨਹ॥ *(ਮ:੫ ਗਾਥਾ, ਪੰਨਾ ੧੩੬੦)*

## ਸਭੁ ਸਚਾ ਹੁਕਮੁ ਵਰਤਦਾ ਗੁਰਮੁਖਿ ਸਚਿ ਸਮਾਉ॥

ਸਾਰਿਆਂ ਦੇ ਸਿਰ 'ਤੇ ਸੱਚੇ ਦਾ ਸੱਚਾ ਹੁਕਮ ਵਰਤ ਰਿਹਾ ਹੈ, ਗੁਰਮੁਖ ਸੱਚ ਵਿੱਚ ਹੀ ਸਮਾਉਂਦੇ ਹਨ।

## ਸਚਾ ਆਪਿ ਤਖਤੁ ਸਚਾ ਬਹਿ ਸਚਾ ਕਰੇ ਨਿਆਉ॥

ਉਹ ਪਰਮੇਸ਼ਰ ਆਪ ਸੱਚਾ ਹੈ, ਉਸ ਦਾ ਸੰਸਾਰ ਤਖ਼ਤ ਭੀ ਸੱਚਾ ਹੈ, ਸੰਸਾਰ ਤਖ਼ਤ 'ਤੇ ਬੈਠ ਕੇ ਸੱਚਾ ਹੀ ਨਿਆਂ ਕਰਦਾ ਹੈ।

*ਅਥਵਾ-* ਉਹ ਪਰਮੇਸ਼ਰ ਆਪ ਸੱਚਾ ਹੈ, ਉਸਦਾ ਸਤਿਸੰਗ ਤਖ਼ਤ ਭੀ ਸੱਚਾ ਹੈ ਸਤਿਸੰਗ ਤਖਤ ਤੇ ਬੈਠਕੇ ਗੁਰੂ ਰੂਪ ਹੋ ਕੇ ਜਗਿਆਸੂਆਂ ਦਾ ਸੱਚਾ ਨਿਆਂ ਕਰਦਾ ਹੈ।

*ਅਥਵਾ-* ਉਹ ਪਰਮੇਸ਼ਰ ਆਪ ਸੱਚਾ ਹੈ, ਉਸ ਦਾ ਬੈਕੁੰਠ ਰੂਪ ਤਖ਼ਤ ਭੀ ਸੱਚਾ ਹੈ, ਬੈਕੁੰਠ ਤਖ਼ਤ 'ਤੇ ਬੈਠ ਕੇ ਵਿਸ਼ਨੂੰ ਰੂਪ ਹੋ ਕੇ ਜੀਵਾਂ ਦਾ ਸੱਚਾ ਨਿਆਂ ਕਰਦਾ ਹੈ।

*ਅਥਵਾ-* ਉਹ ਪਰਮੇਸ਼ਰ ਆਪ ਸੱਚਾ ਹੈ, ਉਸ ਦਾ ਪਰਲੋਕ ਤਖ਼ਤ ਭੀ ਸੱਚਾ ਹੈ, ਪਰਲੋਕ ਤਖ਼ਤ 'ਤੇ ਬੈਠ ਕੇ ਧਰਮ ਰਾਜਾ ਰੂਪ ਹੋ ਕੇ ਜੀਵਾਂ ਦੇ ਕਰਮਾਂ ਦਾ ਸੱਚਾ ਨਿਆਂ ਕਰਦਾ ਹੈ।

## ਸਭੁ ਸਚੋ ਸਚੁ ਵਰਤਦਾ ਗੁਰਮੁਖਿ ਅਲਖੁ ਲਖਾਈ॥ ੬॥

ਸਚੁ=ਨਿਸਚੇ ਕਰਕੇ ਸੱਚਾ ਪ੍ਰਭੂ ਸਾਰੇ ਵਰਤ ਰਿਹਾ ਹੈ, ਉਹ ਅਲਖ ਪ੍ਰਭੂ ਗੁਰਮੁਖਾਂ ਨੂੰ ਆਪਣਾ ਆਪ ਲਖਾਈ=ਜਣਾਂਦਾ ਹੈ।

*ਅਥਵਾ-* ਗੁਰਮੁਖ ਜਨ ਗੁਰਾਂ ਦੁਆਰੇ ਅਲਖ ਪ੍ਰਭੂ ਨੂੰ ਆਪ ਜਾਣਦੇ ਹਨ ਤੇ ਹੋਰਨਾਂ ਨੂੰ ਲਖਾਉਂਦੇ ਹਨ॥ ੬॥

***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥***

ਹੇ ਸੱਚੇ ਪਾਤਿਸ਼ਾਹ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਭੀ ਸੱਚੀ ਹੈ॥

## ਸਲੋਕੁ ਮ: ੩ ॥ ਰੈਣਾਇਰ ਮਾਹਿ ਅਨੰਤੁ ਹੈ ਕੂੜੀ ਆਵੈ ਜਾਇ ॥

ਸੰਸਾਰ ਰੈਣਾਇਰ=ਸਮੁੰਦਰ ਵਿੱਚ, ਅਨੰਤੁ=ਬਿਅੰਤ ਰੂਪ ਪਰਮੇਸ਼ਰ ਵਸਦਾ ਹੈ, ਪਰ ਉਸ ਤੋਂ ਭੁੱਲ ਕੇ ਝੂਠੀ ਦੁਨੀਆਂ ਆਵੈ ਜਾਇ=ਜੰਮਦੀ ਮਰਦੀ ਹੈ।

## ਭਾਣੈ ਚਲੈ ਆਪਣੈ ਬਹੁਤੀ ਲਹੈ ਸਜਾਇ ॥

ਜੋ ਪੁਰਸ਼ ਆਪਣੇ ਭਾਣੇ ਅਨੁਸਾਰ ਚਲਦੇ ਹਨ, ਉਹ ਪਰਲੋਕ ਵਿੱਚ ਬਹੁਤੀ ਸਜਾ ਲੈਂਦੇ ਹਨ।

## ਰੈਣਾਇਰ ਮਹਿ ਸਭੁ ਕਿਛੁ ਹੈ ਕਰਮੀ ਪਲੈ ਪਾਇ ॥

ਸੰਸਾਰ ਰੈਣਾਇਰ=ਸਮੁੰਦ੍ਰ ਵਿੱਚ ਸਭ ਕੁਝ ਹੈ, ਪਰਤੱਖ ਪਦਾਰਥ ਭੀ ਹਨ ਅੰਤ੍ਰੀਵ ਵੈਰਾਗ, ਵਿਵੇਕ ਆਦਿਕ ਪਦਾਰਥ ਭੀ ਹਨ, ਪਰ ਕਰਮਾਂ ਕਰਕੇ ਬੁੱਧੀ ਰੂਪ ਪੱਲੇ ਵਿੱਚ ਪੈਂਦੇ ਹਨ।

## ਨਾਨਕ ਨਉ ਨਿਧਿ ਪਾਈਐ ਜੇ ਚਲੈ ਤਿਸੈ ਰਜਾਇ ॥ ੧ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਜੇਕਰ ਇਹ ਜੀਵ ਤਿਸ ਪ੍ਰਭੂ ਦੀ ਰਜਾਇ=ਆਗਿਆ ਵਿੱਚ ਚਲੇ ਤਾਂ ਨੌ ਨਿਧੀਆਂ ਆਦਿਕ ਸਾਰੇ ਪਦਾਰਥ ਪਾ ਲੈਂਦਾ ਹੈ॥ ੧ ॥

## ਮ: ੩ ॥ ਸਹਜੇ ਸਤਿਗੁਰੁ ਨ ਸੇਵਿਓ ਵਿਚਿ ਹਉਮੈ ਜਨਮਿ ਬਿਨਾਸੁ ॥

ਜਿਸ ਨੇ ਸਹਜੇ=ਸ਼ਾਂਤੀ ਸਰੂਪ ਸਤਿਗੁਰਾਂ ਨੂੰ ਨਹੀਂ ਸੇਵਿਆ, ਉਹ ਹੰਗਤਾ ਮਮਤਾ ਦੇ ਵਿਚ ਹੀ ਜੰਮਦਾ ਮਰਦਾ ਹੈ।

## ਰਸਨਾ ਹਰਿ ਰਸੁ ਨ ਚਖਿਓ ਕਮਲੁ ਨ ਹੋਇਓ ਪਰਗਾਸੁ ॥

ਜਿਸ ਨੇ ਰਸਨਾ ਦੁਆਰੇ ਹਰੀ ਨਾਮ ਰਸ ਨੂੰ ਨਹੀਂ ਚੱਖਿਆ, ਉਸ ਦੇ ਹਿਰਦੇ ਕਮਲ ਵਿਚ ਗਿਆਨ ਦਾ ਪ੍ਰਕਾਸ਼ ਨਹੀਂ ਹੋਇਆ।

## ਬਿਖੁ ਖਾਧੀ ਮਨਮੁਖੁ ਮੁਆ ਮਾਇਆ ਮੋਹਿ ਵਿਣਾਸੁ ॥

ਮਨਮੁਖ ਨੇ ਵਿਸ਼ਿਆ ਰੂਪੀ ਜ਼ਹਿਰ ਖਾਧੀ ਹੈ, ਇਸ ਕਰਕੇ ਜੰਮਦਾ ਮਰਦਾ ਹੈ ਤੇ ਮਾਇਆ ਦੇ ਮੋਹ ਕਰਕੇ ਨਾਸ ਹੁੰਦਾ ਹੈ।

## ਇਕਸੁ ਹਰਿ ਕੇ ਨਾਮ ਵਿਣੁ ਧ੍ਰਿਗੁ ਜੀਵਣੁ ਧ੍ਰਿਗੁ ਵਾਸੁ ॥

ਇਕ ਹਰੀ ਨਾਮ ਤੋਂ ਬਿਨਾਂ ਮਨਮੁਖ ਦੇ ਜੀਵਨ ਨੂੰ ਧ੍ਰਿਗਾਕਾਰ ਹੈ ਅਤੇ ਉਸ ਦੇ ਵਸਨ ਵਾਲੇ ਵਾਸੂ=ਅਸਥਾਨ ਭਾਵ, ਘਰ ਨੂੰ ਵੀ ਧ੍ਰਿਕਾਰ ਹੈ।

## ਜਾ ਆਪੇ ਨਦਰਿ ਕਰੇ ਪ੍ਰਭੁ ਸਚਾ ਤਾ ਹੋਵੈ ਦਾਸਨਿ ਦਾਸੁ ॥

ਜਾਂ ਸੱਚਾ ਪ੍ਰਭੂ ਅਪੁਣੀ ਕਿਰਪਾ ਦ੍ਰਿਸ਼ਟੀ ਕਰੇ ਤਾਂ ਇਹ ਜੀਵ ਦਾਸਾਂ ਦਾ ਦਾਸ ਹੁੰਦਾ ਹੈ।

## ਤਾ ਅਨਦਿਨੁ ਸੇਵਾ ਕਰੇ ਸਤਿਗੁਰੂ ਕੀ ਕਬਹਿ ਨ ਛੋਡੈ ਪਾਸੁ ॥

ਜਾਂ ਦਾਸ ਹੋਵੇ ਤਾਂ ਹੀ ਸਤਿਗੁਰਾਂ ਦੀ ਰਾਤ ਦਿਨ ਸੇਵਾ ਕਰਦਾ ਹੈ ਅਤੇ ਸਤਿਗੁਰਾਂ ਦੇ ਪਾਸੇ ਨੂੰ ਕਦੇ ਛੱਡਦਾ ਨਹੀਂ ਹੈ।

## ਜਿਉ ਜਲ ਮਹਿ ਕਮਲੁ ਅਲਿਪਤੋ ਵਰਤੈ ਤਿਉ ਵਿਚੇ ਗਿਰਹ ਉਦਾਸੁ॥

ਜਿਵੇਂ ਪਾਣੀ ਵਿਚ ਰਹਿ ਕੇ ਕਵਲ ਫੁਲ ਨਿਰਲੇਪ ਵਰਤਦਾ ਹੈ, ਤਿਵੇਂ ਉਹ ਪੁਰਸ਼ ਘਰ ਦੇ ਵਿਚ ਰਹਿ ਕੇ ਸਾਰਿਆਂ ਵਿਹਾਰਾਂ ਤੋ ਅਸੰਗ ਰਹਿੰਦਾ ਹੈ।

## ਜਨ ਨਾਨਕ ਕਰੇ ਕਰਾਇਆ ਸਭੁ ਕੋ
## ਜਿਉ ਭਾਵੈ ਤਿਵ ਹਰਿ ਗੁਣਤਾਸੁ॥੨॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਸ਼ੁਭ ਗੁਣਾਂ ਦੇ ਖਜ਼ਾਨੇ ਹਰੀ ਨੂੰ, ਜਿਵੇਂ ਜੀਵ ਕੋਲੋਂ ਕਰਾਇਆ ਭਾਂਵਦਾ ਹੈ, ਤਿਵੇਂ ਸਭ ਕੋਈ ਕਰਦਾ ਹੈ॥ ੨॥

## ਪਉੜੀ॥ ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ॥

ਪ੍ਰਭੂ ਨੇ ਆਪ ਹੀ ਛੱਤੀ ਜੁਗ ਗੁਬਾਰੁ=ਮਹਾਂ ਪਰਲੋ ਕੀਤੀ ਹੈ, ਪੁਨਾ ਆਪ ਹੀ ਉਸ ਦੀ ਗਿਣਤੀ ਕੀਤੀ ਹੈ। *ਅਥਵਾ-* ਆਪ ਹੀ ਇੱਕ ਤੋਂ ਅਨੇਕ ਰੂਪ ਹੋਣ ਦੀ ਗਿਣਤੀ ਕੀਤੀ ਹੈ।

## ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ॥

ਪ੍ਰਭੂ ਨੇ ਆਪ ਹੀ ਸਾਰੀ ਦੁਨੀਆਂ ਬਣਾਈ ਹੈ ਅਤੇ ਆਪ ਜੀ ਜੀਵਾਂ ਨੂੰ ਵਿਹਾਰ ਕਰਨ ਦੀ ਮਤਿ=ਬੁੱਧੀ ਦਿੱਤੀ ਹੈ।

## ਸਿਮ੍ਰਿਤਿ ਸਾਸਤ ਸਾਜੀਅਨੁ ਪਾਪ ਪੁੰਨ ਗਣਤ ਗਣੀਨੀ॥

ਤੈਂਨੇ ਆਪ ਹੀ ਮਰਯਾਦਾ ਰੱਖਣ ਵਾਸਤੇ ਸਤਾਈ ਸਿੰਮ੍ਰਤੀਆਂ ਤੇ ਛੇ ਸ਼ਾਸਤ੍ਰਾਂ ਨੂੰ ਸਾਜਿਆ ਹੈ, ਜਿਨ੍ਹਾਂ ਦੁਆਰੇ ਪਾਪਾਂ ਪੁੰਨਾਂ ਦੀ ਗਿਣਤੀ ਗਿਣੀ ਦੀ ਹੈ।

## ਜਿਸੁ ਬੁਝਾਏ ਸੋ ਬੁਝਸੀ ਸਚੈ ਸਬਦਿ ਪਤੀਨੀ॥

ਜਿਸ ਨੂੰ ਆਪ ਸਮਝਾਂਦੇ ਹੋ ਓਹੀ ਸਮਝਦਾ ਹੈ, ਉਸ ਦੀ ਬੁੱਧੀ ਗੁਰਾਂ ਦੇ ਸੱਚੇ ਉਪਦੇਸ਼ ਵਿਚ ਪਤੀਜ ਗਈ ਹੈ।

## ਸਭੁ ਆਪੇ ਆਪਿ ਵਰਤਦਾ ਆਪੇ ਬਖਸਿ ਮਿਲਾਈ॥ ੭॥

ਸਾਰਿਆਂ ਵਿਚ ਤੂੰ ਆਪੇ ਆਪ ਵਰਤ ਰਿਹਾ ਹੈਂ, ਆਪ ਹੀ ਪਾਪਾਂ ਨੂੰ ਬਖਸ਼ ਕੇ ਅਪੁਣੇ ਵਿਚ ਮਿਲਾ ਲੈਂਦਾ ਹੈਂ॥ ੭॥

***ਵਾਹੁ ਵਹੁ ਸਚੇ ਪਾਤਿਸਾਹ ਤੂ ਸਚੀ ਨਾਈ॥***

ਹੇ ਸੱਚੇ ਪਾਤਿਸ਼ਾਹ ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਵੀ ਸੱਚੀ ਹੈ।

ਸ਼ੇਖ ਫਰੀਦ ਨੇ ਕਿਹਾ ਹੈ—

ਫਰੀਦਾ ਰਤੀ ਰਤੁ ਨ ਨਿਕਲੈ ਜੇ ਤਨੁ ਚੀਰੈ ਕੋਇ॥
ਜੋ ਤਨ ਰਤੇ ਰਬ ਸਿਉ ਤਿਨ ਤਨਿ ਰਤੁ ਨ ਹੋਇ॥ ੫੧॥ *(ਪੰਨਾ ੧੩੮੦)*

ਇਸ ਸਲੋਕ ਨੂੰ ਸੁਣ ਕੇ ਜਦ ਸਿੱਖਾਂ ਦੇ ਮਨ ਵਿਚ ਸੰਸਾ ਹੋਇਆ ਕਿ ਲਹੂ ਤੋਂ ਬਿਨਾਂ ਸਰੀਰ ਕਿਵੇਂ ਹੋ

ਸਕਦਾ ਹੈ? ਤਾਂ ਪੰਚਮ ਪਿਤਾ ਜੀ ਨੇ ਕਿਹਾ, ਅਸਾਡੇ ਵੱਡੇ ਸਤਿਗੁਰਾਂ ਨੇ ਇਸ ਸਲੋਕ ਦਾ ਉੱਤਰ ਇਸ ਤਰ੍ਹਾਂ ਦਿੱਤਾ ਹੈ।

**ਸਲੋਕੁ ਮ: ੩ ॥ ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ ॥**

ਇਹ ਸਾਰਾ ਸਰੀਰ ਹੀ ਰਤੁ=ਲਹੂ ਦਾ ਹੈ, ਕਿਉਂਕਿ ਰਕਤ ਬਿੰਦ ਤੋਂ ਬਿਨਾਂ ਇਹ ਸਰੀਰ ਉਤਪਨ ਨਹੀਂ ਹੋ ਸਕਦਾ।

*ਯਥਾ:*-ਰਕਤੁ ਬਿੰਦੁ ਕਾ ਇਹੁ ਤਨੁ ਅਗਨੀ ਪਾਸਿ ਪਿਰਾਣੁ ॥ *(ਸਿਰੀ ਰਾਗੁ ਮ: ੧, ਪੰਨਾ ੬੩)*

**ਜੋ ਸਹਿ ਰਤੇ ਆਪਣੈ ਤਿਨ ਤਨਿ ਲੋਭ ਰਤੁ ਨ ਹੋਇ ॥**

ਪਰ ਜੋ ਮਨੁੱਖ ਅਪੁਣੇ ਸਹਿ=ਪਤੀ ਪਰਮਾਤਮਾ ਦੇ ਰੰਗ ਵਿਚ ਰੱਤੇ ਰਹਿੰਦੇ ਹਨ, ਉਨ੍ਹਾਂ ਦੇ ਤਨਿ=ਸੂਖਮ ਸਰੀਰ ਵਿਚ ਲੋਭ ਰੂਪੀ ਰੱਤ ਨਹੀਂ ਹੁੰਦੀ। ਕਿਉਂਕਿ-

**ਭੈ ਪਇਐ ਤਨੁ ਖੀਣੁ ਹੋਇ ਲੋਭ ਰਤੁ ਵਿਚਹੁ ਜਾਇ ॥**

ਸਰੀਰ ਵਿਚ ਪ੍ਰਭੂ ਦਾ ਡਰ ਪੈਣ ਕਰਕੇ ਸਰੀਰ ਖੀਣੁ=ਲਿਸਾ ਹੋ ਜਾਂਦਾ ਹੈ ਅਤੇ ਮਨ ਵਿਚੋਂ ਲੋਭ ਰੂਪੀ ਰੱਤ ਨਿਕਲ ਜਾਦੀ ਹੈ।

[ਪੰਨਾ ੯੫੦]

**ਜਿਉ ਬੈਸੰਤਰਿ ਧਾਤੁ ਸੁਧੁ ਹੋਇ**
**ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ ॥**

ਜਿਵੇਂ ਬੈਸੰਤਰਿ=ਅੱਗ ਵਿਚ ਪੈ ਕੇ ਸੋਨਾ ਆਦਿਕ ਧਾਤੂ ਸ਼ੁੱਧ ਹੁੰਦੀ ਹੈ, ਤਿਵੇਂ ਹਰੀ ਦਾ ਡਰ ਖੋਟੀ ਬੁੱਧੀ ਰੂਪੀ ਮੈਲ ਨੂੰ ਗਵਾ ਕੇ ਹਿਰਦੇ ਨੂੰ ਸ਼ੁੱਧ ਕਰ ਦੇਂਦਾ ਹੈ।

**ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗੁ ਲਾਇ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਰੰਗੁ=ਪ੍ਰੇਮ ਲਗਾ ਕੇ ਜੋ ਹਰੀ ਨਾਲ ਰਤੇ=ਮਿਲੇ ਹਨ, ਉਹ ਜਨ ਸ਼ੁਭ ਗੁਣਾਂ ਕਰਕੇ ਸ਼ੋਭਨੀਕ ਹਨ॥ ੧ ॥

ਕਿਸੇ ਗਵੱਈਏ ਨੇ ਆ ਕੇ ਰਾਮਕਲੀ ਰਾਗਣੀ ਗਾਈ, ਲੇਕਿਨ ਪ੍ਰਭੂ ਦੇ ਜਸ ਤੋਂ ਬਿਨਾਂ ਹੋਣ ਕਰਕੇ ਗੁਰੂ ਜੀ ਨੂੰ ਪਸੰਦ ਨਾ ਆਈ ਤਾਂ ਗੁਰੂ ਜੀ ਨੇ ਕਿਹਾ-

**ਮ: ੩ ॥ ਰਾਮਕਲੀ ਰਾਮੁ ਮਨਿ ਵਸਿਆ ਤਾ ਬਨਿਆ ਸੀਗਾਰੁ ॥**

ਜਾਂ ਮਨ ਵਿਚ ਰਾਮ ਨਾਮ ਵਸਿਆ ਹੋਵੇ ਤਾਂ ਰਾਮਕਲੀ ਰਾਗਣੀ ਗਾਇਣ ਕੀਤੀ ਸਫਲ ਹੈ।

*ਅਥਵਾ-* ਜਾਂ ਮਨ ਵਿਚ ਰਾਮ ਨਾਮ ਵਸਿਆ ਹੋਵੇ ਤਾਂ ਹੀ ਰਾਮਕਲੀ=ਬੁੱਧੀ ਸ਼ੋਭਨੀਕ ਹੈ ਅਤੇ ਤਾਂਹੀ ਜਪ ਤਪ ਰੂਪੀ ਸ਼ਿੰਗਾਰ ਬਣਿਆ ਸਫਲ ਹੈ।

**ਗੁਰ ਕੈ ਸਬਦਿ ਕਮਲੁ ਬਿਗਸਿਆ ਤਾ ਸਉਪਿਆ ਭਗਤਿ ਭੰਡਾਰੁ ॥**

ਜਾਂ ਗੁਰਾਂ ਦੇ ਉਪਦੇਸ਼ ਨੂੰ ਸੁਣ ਕੇ ਹਿਰਦਾ ਕਮਲ ਖਿੜਿਆ, ਤਾਂਹੀ ਗੁਰਾਂ ਨੇ ਭਗਤੀ ਰੂਪ ਭੰਡਾਰਾ

ਸੌਂਪ ਦਿੱਤਾ।

**ਭਰਮੁ ਗਇਆ ਤਾ ਜਾਗਿਆ ਚੂਕਾ ਅਗਿਆਨ ਅੰਧਾਰੁ॥**

ਜਾਂ ਭਰਮ ਨਿਵਿਰਤ ਹੋ ਗਿਆ ਤਾਂ ਇਹ ਮਨ ਗਿਆਨ ਜਾਗ੍ਰਤ ਵਿਚ ਜਾਗਿਆ ਅਤੇ ਅਗਿਆਨ ਰੂਪ ਅਨ੍ਹੇਰਾ ਚੂਕਾ=ਦੂਰ ਹੋ ਗਿਆ।

**ਤਿਸ ਨੋ ਰੂਪੁ ਅਤਿ ਅਗਲਾ ਜਿਸੁ ਹਰਿ ਨਾਲਿ ਪਿਆਰੁ॥**

ਜਿਸ ਦਾ ਹਰੀ ਨਾਮ ਨਾਲ ਪਿਆਰ ਹੋਇਆ ਹੈ, ਤਿਸ ਨੂੰ ਸਫਾਈ, ਵਾ:- ਸ਼ੋਭਾ ਰੂਪੀ ਰੂਪ ਅਤਿ ਅਗਲਾ =ਬਹੁਤ ਤੋਂ ਬਹੁਤ ਚੜ੍ਹਿਆ ਹੈ, ਭਾਵ ਉਸ ਦੀ ਚਾਰ ਚੁਫੇਰੇ ਸ਼ੋਭਾ ਹੋਈ ਹੈ।

**ਸਦਾ ਰਵੈ ਪਿਰੁ ਆਪਣਾ ਸੋਭਾਵੰਤੀ ਨਾਰਿ॥**

ਉਹ ਸਦੀਵ ਕਾਲ ਆਪਣੇ ਪਤੀ ਦੇ ਅਨੰਦ ਨੂੰ ਰਾਂਵਦੀ (ਭੋਗਦੀ) ਹੈ, ਇਸ ਲਈ ਉਹ ਇਸਤ੍ਰੀ ਸ਼ੋਭਾ ਵਾਲੀ ਹੋਈ ਹੈ।

**ਮਨਮੁਖਿ ਸੀਗਾਰੁ ਨ ਜਾਣਨੀ ਜਾਸਨਿ ਜਨਮੁ ਸਭੁ ਹਾਰਿ॥**

ਮਨਮੁਖ ਇਸਤ੍ਰੀਆਂ ਸ਼ੁਭ ਗੁਣਾਂ ਰੂਪੀ ਸ਼ਿੰਗਾਰ ਕਰਨਾ ਨਹੀਂ ਜਾਣਦੀਆਂ, ਇਸ ਲਈ ਉਹ ਸਾਰੇ ਜਨਮ ਨੂੰ ਹਾਰ ਕੇ ਨਰਕਾਂ ਨੂੰ ਜਾਂਦੀਆਂ ਹਨ।

**ਬਿਨੁ ਹਰਿ ਭਗਤੀ ਸੀਗਾਰੁ ਕਰਹਿ ਨਿਤ ਜੰਮਹਿ ਹੋਇ ਖੁਆਰੁ॥**

ਜੋ ਮਨਮੁਖ ਇਸਤ੍ਰੀ ਹਰੀ ਦੀ ਸੱਚੀ ਭਗਤੀ ਤੋਂ ਬਿਨਾਂ ਪਖੰਡ ਸਹਿਤ ਸਾਧਨਾਂ ਦਾ ਸ਼ਿੰਗਾਰ ਕਰਦੀ ਹੈ, ਉਹ ਨਿਤਾਪ੍ਰਤੀ ਜਨਮ ਮਰਨ ਵਿਚ ਖੁਆਰੁ=ਖਰਾਬ ਹੁੰਦੀ ਹੈ।

**ਸੈਸਾਰੈ ਵਿਚਿ ਸੋਭ ਨ ਪਾਇਨੀ ਅਗੈ ਜਿ ਕਰੇ ਸੁ ਜਾਣੈ ਕਰਤਾਰੁ॥**

ਉਹ ਸੰਸਾਰ ਵਿਚ ਸੋਭਾ ਨਹੀਂ ਪਾਂਵਦੀਆਂ, ਅਗੈ=ਪਰਲੋਕ ਵਿਚ ਗਈਆਂ ਨੂੰ ਜੋ ਸਜਾ ਧਰਮਰਾਜਾ ਉਨ੍ਹਾਂ ਨੂੰ ਦੇਣਾ ਕਰਦਾ ਹੈ, ਉਸ ਨੂੰ ਕਰਤਾਰ ਹੀ ਜਾਣਦਾ ਹੈ।

**ਨਾਨਕ ਸਚਾ ਏਕੁ ਹੈ ਦੁਹੁ ਵਿਚਿ ਹੈ ਸੰਸਾਰੁ॥**

ਗੁਰੂ ਜੀ ਕਥਨ ਕਰਦੇ ਹਨ—ਸੱਚਾ ਤਾਂ ਇੱਕ ਵਾਹਿਗੁਰੂ ਹੀ ਹੈ, ਬਾਕੀ ਸਾਰਾ ਸੰਸਾਰ ਦੁਹੁ=ਦ੍ਵੈਤ ਵਿਚ ਹੈ। *ਅਥਵਾ-* ਹਰਖ ਸ਼ੋਕ, ਰਾਗ ਦ੍ਵੈਸ਼ ਇਨ੍ਹਾਂ ਦੋਂਹ ਵਿਚ ਹੈ।

**ਚੰਗੈ ਮੰਦੈ ਆਪਿ ਲਾਇਅਨੁ ਸੋ ਕਰਨਿ ਜਿ ਆਪਿ ਕਰਾਏ ਕਰਤਾਰੁ॥੨॥**

ਪਰਮੇਸ਼ਰ ਨੇ ਆਪ ਹੀ ਇਨ੍ਹਾਂ ਜੀਵਾਂ ਨੂੰ ਚੰਗੇ ਮੰਦੇ ਕਰਮਾਂ ਵਿਚ ਲਾਇਆ ਹੋਇਆ ਹੈ, ਇਸ ਲਈ ਇਹ ਜੀਵ ਉਹ ਕੰਮ ਕਰਦੇ ਹਨ, ਜੇਹੜੇ ਕੰਮ ਕਰਤਾਰ ਆਪ ਕਰਾਉਂਦਾ ਹੈ॥ ੨॥

**ਮ: ੩॥ ਬਿਨੁ ਸਤਿਗੁਰ ਸੇਵੇ ਸਾਂਤਿ ਨ ਆਵਈ ਦੂਜੀ ਨਾਹੀ ਜਾਇ॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਜੀਵ ਨੂੰ ਸ਼ਾਂਤੀ ਨਹੀਂ ਆਉਂਦੀ, ਕਿਉਂਕਿ ਸ਼ਾਂਤੀ ਵਾਲੀ ਹੋਰ ਕੋਈ ਦੂਜੀ ਜਗ੍ਹਾ ਨਹੀਂ ਹੈ, ਜਿੱਥੋਂ ਜਾ ਕੇ ਇਹ ਸ਼ਾਂਤੀ ਲੈ ਸਕੇ।

## ਜੇ ਬਹੁਤੇਰਾ ਲੋਚੀਐ ਵਿਣ ਕਰਮਾ ਪਾਇਆ ਨ ਜਾਇ॥

ਜੇਕਰ ਗੁਰਾਂ ਨੂੰ ਮਿਲਣ ਵਾਸਤੇ ਬਹੁਤ ਹੀ ਲੋਚੀਐ=ਚਾਹੀਏ, ਤੋਂ ਭੀ ਸ੍ਰੇਸ਼ਟ ਕਰਮਾਂ ਤੋਂ ਬਿਨਾਂ ਸਤਿਗੁਰੂ ਪਾਏ ਨਹੀਂ ਜਾਂਦੇ।

## ਅੰਤਰਿ ਲੋਭੁ ਵਿਕਾਰੁ ਹੈ ਦੂਜੈ ਭਾਇ ਖੁਆਇ॥

ਜਿਨ੍ਹਾਂ ਦੇ ਅੰਦਰ ਲੋਭ ਰੂਪੀ ਵਿਕਾਰ ਹੈ, ਉਹ ਦ੍ਵੈਤ ਭਾਅ ਵਿਚ ਖਰਾਬ ਹੁੰਦੇ ਹਨ।

## ਤਿਨ ਜੰਮਣੁ ਮਰਣ ਨ ਚੁਕਈ ਹਉਮੈ ਵਿਚਿ ਦੁਖੁ ਪਾਇ॥

ਉਨ੍ਹਾਂ ਦਾ ਜੰਮਣਾ ਮਰਨਾ ਦੂਰ ਨਹੀਂ ਹੁੰਦਾ ਅਤੇ ਹਉਮੈ ਵਿਚ ਹੋਣ ਕਰਕੇ ਦੁੱਖ ਪਾਂਵਦੇ ਹਨ।

## ਜਿਨੀ ਸਤਿਗੁਰ ਸਿਉ ਚਿਤੁ ਲਾਇਆ ਸੋ ਖਾਲੀ ਕੋਈ ਨਾਹਿ॥

ਜਿਨ੍ਹਾਂ ਨੇ ਸਤਿਗੁਰਾਂ ਨਾਲ ਚਿੱਤ ਬਿਰਤੀ ਨੂੰ ਲਾਇਆ ਹੈ, ਉਨ੍ਹਾਂ ਵਿਚੋਂ ਕੋਈ ਭੀ ਮੁਕਤੀ ਵੱਲੋਂ ਖਾਲੀ ਨਹੀਂ ਰਹਿੰਦਾ!

## ਤਿਨ ਜਮ ਕੀ ਤਲਬ ਨ ਹੋਵਈ ਨਾ ਓਇ ਦੁਖ ਸਹਾਹਿ॥

ਉਨ੍ਹਾਂ ਨੂੰ ਜਮਾਂ ਦੀ ਤਲਬੀ ਭਾਵ, ਜਮਾਂ ਦਾ ਸੱਦਾ ਨਹੀਂ ਹੁੰਦਾ ਅਤੇ ਨਾ ਹੀ ਉਹ ਦੁੱਖ ਸਹਾਰਦੇ ਹਨ।

## ਨਾਨਕ ਗੁਰਮੁਖਿ ਉਬਰੇ ਸਚੈ ਸਬਦਿ ਸਮਾਹਿ॥ ੩ ॥

ਗੁਰੂ ਜੀ ਕਥਨ ਕਰਦੇ ਹਨ—ਜੋ ਗੁਰਮੁਖ ਸੱਚੇ ਗੁਰਾਂ ਦੇ ਉਪਦੇਸ਼ ਵਿਚ ਸਮਾ ਕੇ ਸੱਚੇ ਸਬਦਿ=ਬ੍ਰਹਮ ਵਿਚ ਸਮਾਏ ਹਨ, ਉਹ ਜਨਮ ਮਰਨ ਦੇ ਗੇੜ ਤੋਂ ਉਬਰੇ=ਬਚ ਗਏ ਹਨ॥ ੩ ॥

## ਪਉੜੀ॥ ਆਪਿ ਅਲਿਪਤੁ ਸਦਾ ਰਹੈ ਹੋਰਿ ਧੰਧੈ ਸਭਿ ਧਾਵਹਿ॥

ਪਰਮੇਸ਼ਰ ਆਪ ਸਦਾ ਅਸੰਗ ਰਹਿੰਦਾ ਹੈ ਅਤੇ ਹੋਰ ਸਾਰੇ ਜੀਵ ਧੰਧਿਆਂ ਵਿਚ ਦੌੜਦੇ ਹਨ।

## ਆਪਿ ਨਿਹਚਲੁ ਅਚਲੁ ਹੈ ਹੋਰਿ ਆਵਹਿ ਜਾਵਹਿ॥

ਪਰਮੇਸ਼ਰ ਆਪਿ ਅਚਲੁ=ਪਹਾੜ ਵਾਂਗੂੰ ਨਿਸਚਲ ਹੈ, ਹੋਰ ਸਾਰੇ ਜੀਵ ਆਉਂਦੇ ਜਾਂਦੇ ਹਨ।

## ਸਦਾ ਸਦਾ ਹਰਿ ਧਿਆਈਐ ਗੁਰਮੁਖਿ ਸੁਖੁ ਪਾਵਹਿ॥

ਜੋ ਗੁਰਮੁਖ ਗੁਰਾਂ ਦੁਆਰੇ ਸਦਾ ਰੂਪ ਹਰੀ ਨੂੰ ਸਦਾ=ਹਮੇਸ਼ਾ ਧਿਆਉਂਦੇ ਹਨ, ਉਹ ਆਤਮ ਸੁਖ ਪਾਂਵਦੇ ਹਨ।

## ਨਿਜ ਘਰਿ ਵਾਸਾ ਪਾਈਐ ਸਚਿ ਸਿਫਤਿ ਸਮਾਵਹਿ॥

ਅਤੇ ਸਰੂਪ ਰੂਪੀ ਨਿਜ ਘਰ ਵਿਚ ਵਾਸਾ ਪਾਂਵਦੇ ਹਨ ਤੇ ਅੰਤ ਨੂੰ ਸੱਚੇ ਸਿਫਤੀ=ਪਰਮਾਤਮਾ ਵਿਚ ਅਭੇਦ ਹੁੰਦੇ ਹਨ।

## ਸਚਾ ਗਹਿਰ ਗੰਭੀਰੁ ਹੈ ਗੁਰ ਸਬਦਿ ਬੁਝਾਈ॥ ੮ ॥

ਗੁਰਾਂ ਦੇ ਉਪਦੇਸ਼ ਦੁਆਰਾ ਇਹ ਬੁਝਾਈ=ਸਮਝ ਆਈ ਹੈ ਕਿ ਉਹ ਵਾਹਿਗੁਰੂ ਗਹਿਰ=ਡੂੰਘਾ ਤੇ

ਗੰਭੀਰੁ=ਨਿਰਹੱਲ ਹੈ॥ ੮॥

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*

ਹੇ ਸੱਚੇ ਪਾਤਸ਼ਾਹ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਭੀ ਸੱਚੀ ਹੈ।

**ਸਲੋਕ ਮ: ੩॥ ਸਚਾ ਨਾਮੁ ਧਿਆਇ ਤੂ ਸਭੋ ਵਰਤੈ ਸਚੁ॥**

ਹੇ ਭਾਈ! ਤੂੰ ਸੱਚੇ ਨਾਮ ਨੂੰ ਧਿਆਉਣਾ ਕਰ ਅਤੇ ਇਹ ਨਿਸਚੇ ਕਰ ਕੇ ਸਾਰਿਆਂ ਵਿਚ ਸੱਚਾ ਵਾਹਿਗੁਰੂ ਵਰਤ ਰਿਹਾ ਹੈ।

**ਨਾਨਕ ਹੁਕਮੈ ਜੋ ਬੁਝੈ ਸੋ ਫਲੁ ਪਾਏ ਸਚੁ॥**

ਗੁਰੂ ਜੀ ਕਥਨ ਕਰਦੇ ਹਨ—ਜੋ ਉਸ ਦੇ ਹੁਕਮ ਨੂੰ ਬੁੱਝਦਾ ਹੈ, ਉਹ ਸੱਚ ਦੀ ਪਰਾਪਤੀ ਰੂਪ ਫਲ ਨੂੰ ਪਾ ਲੈਂਦਾ ਹੈ।

**ਕਥਨੀ ਬਦਨੀ ਕਰਤਾ ਫਿਰੈ ਹੁਕਮੁ ਨ ਬੂਝੈ ਸਚੁ॥**

ਜੋ ਕਥਾ ਤੇ ਬਦਨੀ=ਕਵੀਸ਼ਰੀਆਂ ਕਰਦਾ ਫਿਰਦਾ ਹੈ ਤੇ ਸੱਚੇ ਪ੍ਰਭੂ ਦੇ ਹੁਕਮ ਨੂੰ ਨਹੀਂ ਬੁੱਝਦਾ, ਉਹ ਭਗਤ ਨਹੀਂ ਹੈ।

**ਨਾਨਕ ਹਰਿ ਕਾ ਭਾਣਾ ਮੰਨੇ ਸੋ ਭਗਤੁ ਹੋਇ ਵਿਣੁ ਮੰਨੇ ਕਚੁ ਨਿਕਚੁ॥੧॥**

ਗੁਰੂ ਜੀ ਕਥਨ ਕਰਦੇ ਹਨ—ਜੋ ਹਰੀ ਦਾ ਭਾਣਾ ਮੰਨਦਾ ਹੈ, ਉਹ ਭਗਤ ਹੁੰਦਾ ਹੈ, ਜੋ ਭਾਣਾ ਮੰਨੇ ਤੋਂ ਬਿਨਾਂ ਹੈ, ਉਹ ਨਿ=ਵਿਸ਼ੇਸ਼ ਕਰਕੇ ਕੱਚਿਆਂ ਤੋਂ ਕੱਚਾ ਹੈ॥ ੧॥

**ਮ: ੩॥ ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ॥**

ਮਨਮੁਖ ਪੁਰਸ਼ ਪਰਮੇਸ਼ਰ ਦਾ ਜਸ ਬੋਲਣਾ ਨਹੀਂ ਜਾਣਦੇ, ਕਿਉਂਕਿ ਉਨ੍ਹਾਂ ਦੇ ਅੰਦਰ ਕਾਮ, ਕ੍ਰੋਧ, ਹੰਕਾਰ ਆਦਿਕ ਵਿਕਾਰ ਹਨ।

**ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ॥**

ਉਹ ਮਨਮੁਖ ਥਾਂ ਕੁ-ਥਾਂ ਅਰਥਾਤ ਭਲਾ ਬੁਰਾ, ਪੁੰਨ ਪਾਪ, ਸਤਿਸੰਗ ਕੁਸੰਗ ਨੂੰ ਨਹੀਂ ਜਾਣਦੇ ਕਿਉਂਕਿ ਉਨ੍ਹਾਂ ਦੇ ਅੰਦਰ ਲੋਭ ਰੂਪੀ ਵਿਕਾਰ ਹੈ।

**ਓਇ ਆਪਣੈ ਸੁਆਇ ਆਇ ਬਹਿ ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ॥**

ਉਹ ਮਨਮੁਖ ਅਪੁਣੇ ਸੁਆਇ=ਮਤਲਬ ਵਾਸਤੇ ਸਤਿਸੰਗ ਵਿਚ ਆ ਬੈਠਦੇ ਹਨ ਤੇ ਗੱਲਾਂ ਕਰਦੇ ਹਨ, ਪਰ ਅੰਤ ਸਮੇਂ ਉਨ੍ਹਾਂ ਨੂੰ ਜਮ ਜੰਦਾਰੁ=ਡੰਡਾ ਮਾਰਦਾ ਹੈ।

**ਅਗੈ ਦਰਗਹ ਲੇਖੈ ਮੰਗਿਐ ਮਾਰਿ ਖੁਆਰੁ ਕੀਚਹਿ ਕੂੜਿਆਰ॥**

ਅੱਗੇ ਪਰਲੋਕ ਦਰਗਾਹ ਵਿਚ ਉਨ੍ਹਾਂ ਤੋਂ ਹਿਸਾਬ ਮੰਗਿਆ ਜਾਂਦਾ ਹੈ, ਝੂਠਿਆਂ ਨੂੰ ਮਾਰ ਕੇ ਖੁਆਰੁ=ਖਰਾਬ ਕਰਦੇ ਹਨ।

**ਏਹ ਕੂੜੈ ਕੀ ਮਲੁ ਕਿਉ ਉਤਰੈ ਕੋਈ ਕਢਹੁ ਇਹੁ ਵੀਚਾਰੁ॥**

ਪ੍ਰਸ਼ਨ-ਝੂਠੇ ਪੁਰਸ਼ ਦੀ ਇਹ ਪਾਪਾਂ ਰੂਪੀ ਮੈਲ ਕਿਵੇਂ ਉਤਰੇਗੀ? ਇਸ ਵਿਚਾਰ ਨੂੰ ਕੋਈ ਕਢਹੁ=ਪ੍ਰਗਟ ਕਰੋ?

**ਸਤਿਗੁਰੁ ਮਿਲੈ ਤਾ ਨਾਮੁ ਦਿੜਾਏ ਸਭਿ ਕਿਲਵਿਖ ਕਟਣਹਾਰੁ ॥**

ਉੱਤਰ- ਸਾਰਿਆਂ ਕਿਲਵਿਖ=ਪਾਪਾਂ ਦੇ ਕੱਟਣ ਵਾਲੇ ਜੋ ਸਤਿਗੁਰੂ ਹਨ, ਉਹ ਸਤਿਗੁਰੂ ਮਿਲ ਕੇ ਜੇ ਇਸ ਨੂੰ ਵਾਹਿਗੁਰੂ ਨਾਮ ਦ੍ਰਿੜ ਕਰਵਾ ਦੇਣ ਤਾਂ ਪਾਪਾਂ ਰੂਪੀ ਮੈਲ ਉਤਰ ਜਾਵੇਗੀ।

**ਨਾਮ ਜਪੇ ਨਾਮੋ ਆਰਾਧੇ ਤਿਸੁ ਜਨ ਕਉ ਕਰਹੁ ਸਭਿ ਨਮਸਕਾਰੁ ॥**

ਜੋ ਮੂੰਹ ਨਾਲ ਨਾਮ ਜਪਦਾ ਹੈ ਤੇ ਮਨ ਕਰਕੇ ਨਾਮ ਨੂੰ ਅਰਾਧਦਾ ਹੈ, ਤਿਸ ਗੁਰਮੁਖ ਜਨ ਨੂੰ ਸਾਰੇ ਨਮਸ਼ਕਾਰ ਕਰੋ।

[ਪੰਨਾ ੯੫੧]

**ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ ॥**

ਵਿਸ਼ੇ ਵਾਸ਼ਨਾ ਰੂਪੀ ਕੂੜੀ ਮੈਲ ਨੂੰ ਪ੍ਰਭੂ ਦਾ ਨਾਮ ਦੀ ਉਤਾਰਦਾ ਹੈ, ਜਿਸ ਨੇ ਨਾਮ ਜਪਿਆ ਹੈ, ਉਹ ਸਚਿਆਰ ਹੋਇਆ ਹੈ।

**ਜਨ ਨਾਨਕ ਜਿਸ ਦੇ ਏਹਿ ਚਲਤ ਹਹਿ ਸੋ ਜੀਵਉ ਦੇਵਣਹਾਰੁ ॥ ੨ ॥**

ਗੁਰੂ ਜੀ ਕਥਨ ਕਰਦੇ ਹਨ-- ਜਿਸ ਪ੍ਰਭੂ ਦੇ ਇਹ ਚਰਿੱਤ੍ਰ ਰਚੇ ਹੋਏ ਹਨ, ਉਹ ਜੀਵਾਂ ਨੂੰ ਖਾਣ ਪਹਿਰਾਣ ਦੇਣ ਵਾਲਾ ਪਰਮੇਸ਼ਰ ਸਦਾ ਜਿਉਂਦਾ ਹੈ॥ ੨ ॥

**ਪਉੜੀ ॥ ਤੁਧੁ ਜੇਵਡੁ ਦਾਤਾ ਨਾਹਿ ਕਿਸੁ ਆਖਿ ਸੁਣਾਈਐ ॥**

ਹੇ ਪ੍ਰਭੂ! ਤੁਹਾਡੇ ਜੇਡਾ ਵੱਡਾ ਦਾਤਾ ਹੋਰ ਕੋਈ ਨਹੀਂ ਹੈ, ਮੈਂ ਅਪੁਣਾ ਹਾਲ ਕਿਸ ਨੂੰ ਆਖ ਕੇ ਸੁਣਾਵਾਂ।

**ਗੁਰ ਪਰਸਾਦੀ ਪਾਇ ਜਿਥਹੁ ਹਉਮੈ ਜਾਈਐ ॥**

ਗੁਰਾਂ ਦੀ ਕਿਰਪਾ ਨਾਲ ਇਹ ਸਮਝ ਪਾਈ ਹੈ, ਪਰ ਗੁਰਾਂ ਦੀ ਕਿਰਪਾ ਉਸ ਉੱਤੇ ਹੁੰਦੀ ਹੈ, ਜਿਸ ਦੇ ਹਿਰਦੇ ਚੋਂ ਹਉਮੈ ਜਾਂਦੀ ਹੈ।

*ਅਥਵਾ*- ਜਿੱਥੇ ਗੁਰਾਂ ਦੀ ਕਿਰਪਾ ਪੈਂਦੀ ਹੈ, ਤਿੱਥੋਂ ਹਉਮੈ ਚਲੀ ਜਾਂਦੀ ਹੈ।

**ਰਸ ਕਸ ਸਾਦਾ ਬਾਹਰਾ ਸਚੀ ਵਡਿਆਈਐ ॥**

ਤੂੰ ਰਸਾਂ ਕਸਾਂ ਦੇ ਸੁਆਦਾਂ ਤੋਂ ਬਾਹਰ ਹੈਂ, ਇਸ ਕਰਕੇ ਤੇਰੀ ਸੱਚੀ ਵਡਿਆਈ ਹੈ।

**ਜਿਸ ਨੋ ਬਖਸੇ ਤਿਸੁ ਦੇਇ ਆਪਿ ਲਏ ਮਿਲਾਈਐ ॥**

ਜਿਸ ਦੇ ਪਾਪਾਂ ਨੂੰ ਤੂੰ ਬਖਸ਼ਦਾ ਹੈਂ, ਤਿਸ ਨੂੰ ਆਪ ਗੁਰੂ ਰੂਪ ਹੋ ਕੇ ਉਪਦੇਸ਼ ਦੇਂਦਾ ਹੈਂ, ਫਿਰ ਉਸ ਨੂੰ ਅਪੁਣੇ ਨਾਲ ਮਿਲਾ ਲੈਂਦਾ ਹੈਂ।

**ਘਟ ਅੰਤਰਿ ਅੰਮ੍ਰਿਤੁ ਰਖਿਓਨੁ ਗੁਰਮੁਖਿ ਕਿਸੈ ਪਿਆਈ ॥ ੯ ॥**

ਤੁਸਾਂ ਨੇ ਸਾਰਿਆਂ ਘਟ=ਸਰੀਰਾਂ ਅੰਦਰ ਨਾਮ ਅੰਮ੍ਰਿਤ ਰੱਖਿਆ ਹੋਇਆ ਹੈ, ਪਰ ਕਿਸੇ ਗੁਰਮੁਖ ਨੂੰ

ਪਿਲਾਂਵਦਾ ਹੈਂ॥ ੯॥

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*

ਹੇ ਸੱਚੇ ਪਾਤਸ਼ਾਹ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਭੀ ਸੱਚੀ ਹੈ।

**ਸਲੋਕ ਮ: ੩ ॥ ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ॥**

ਬਾਬਾਣੀਆ=ਬਾਬੇ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ ਉਨ੍ਹਾਂ ਦੀਆਂ ਕਹਾਣੀਆ=ਕਥਾ ਨੂੰ ਸਪੁਤ੍ਰ ਪੁੱਤਰ, ਅਰਥਾਤ ਉੱਤਮ ਅਧਿਕਾਰੀ ਕਰਦੇ ਹਨ।

**ਜਿ ਸਤਿਗੁਰ ਭਾਵੈ ਸੁ ਮੰਨਿ ਲੈਨਿ ਸੇਈ ਕਰਮ ਕਰੇਨਿ॥**

ਜੇਹੜਾ ਬਚਨ ਸਤਿਗੁਰਾਂ ਨੂੰ ਭਾਂਵਦਾ ਹੈ, ਉਹ ਬਚਨ ਮੰਨ ਲੈਂਦੇ ਹਨ ਅਤੇ ਜੋ ਗੁਰੂ ਸਾਹਿਬ ਜੀ ਕਹਿੰਦੇ ਹਨ, ਓਹੀ ਕਰਮ ਕਰਦੇ ਹਨ।

**ਜਾਇ ਪੁਛਹੁ ਸਿਮ੍ਰਿਤਿ ਸਾਸਤ ਬਿਆਸ ਸੁਕ ਨਾਰਦ ਬਚਨ ਸਭ ਸ੍ਰਿਸਟਿ ਕਰੇਨਿ॥**

ਸਿੰਮ੍ਰਤੀਆਂ, ਸ਼ਾਸਤ੍ਰਾਂ ਨੂੰ ਪੜ੍ਹ ਵੇਖੋ ਤੇ ਬਿਆਸ ਜੀ, ਸੁਕਦੇਵ ਜੀ, ਨਾਰਦ ਮੁਨੀ ਜੀ ਆਦਿਕਾਂ ਪਾਸੋਂ ਜਾ ਕੇ ਪੁੱਛ ਵੇਖੋ ਸਾਰੇ ਏਹੋ ਸ੍ਰੇਸ਼ਟ ਬਚਨ ਉਚਾਰਣਾ ਕਰਦੇ ਹਨ।

*ਅਥਵਾ-* ਸਭ ਸ੍ਰਿਸਟਿ=ਸਾਰੀ ਸ੍ਰਿਸ਼ਟੀ ਵਿਚ ਜੋ ਸਿੰਮ੍ਰਤੀਆਂ ਸ਼ਾਸਤ੍ਰਾਂ ਨੂੰ ਤੇ ਬਿਆਸ, ਨਾਰਦ, ਸੁਕਦੇਵ ਜੀ ਦੇ ਬਚਨਾਂ ਨੂੰ ਉਚਰਣ ਕਰਦੇ ਹਨ, ਉਨ੍ਹਾਂ ਪੰਡਿਤਾਂ ਪਾਸੋਂ ਜਾ ਕੇ ਪੁੱਛੋ।

ਸਾਰੇ ਏਹੋ ਕਹਿੰਦੇ ਹਨ-

**ਸਚੈ ਲਾਏ ਸਚਿ ਲਗੇ ਸਦਾ ਸਚੁ ਸਮਾਲੇਨਿ॥**

ਸੱਚੇ ਪ੍ਰਭੂ ਨੇ ਕਿਰਪਾ ਕਰਕੇ ਜਿਨ੍ਹਾਂ ਨੂੰ ਨਾਮ ਵਿਚ ਲਗਾਇਆ ਹੈ, ਓਹੀ ਸੱਚ ਨਾਮ ਜਪਣ ਵਿਚ ਲਗੇ ਹਨ ਅਤੇ ਉਹ ਸਦਾ ਹੀ ਸੱਚ ਨਾਮ ਨੂੰ ਸੰਭਾਲਦੇ ਹਨ।

**ਨਾਨਕ ਆਏ ਸੇ ਪਰਵਾਣੁ ਭਏ ਜਿ ਸਗਲੇ ਕੁਲ ਤਾਰੇਨਿ॥ ੧ ॥**

ਗੁਰੂ ਜੀ ਕਥਨ ਕਰਦੇ ਹਨ— ਦੁਨੀਆਂ ਵਿਚ ਆਏ ਹੋਏ ਉਹ ਪ੍ਰਮਾਣੀਕ ਹੋਏ ਹਨ, ਜੇਹੜੇ ਭਗਤੀ ਕਰਕੇ ਅਪਣੀਆਂ ਸਾਰੀਆਂ ਕੁਲਾਂ ਨੂੰ ਤਾਰ ਲੈਂਦੇ ਹਨ॥ ੧॥

**ਮ: ੩ ॥ ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥**

ਜਿਨ੍ਹਾਂ ਦਾ ਗੁਰੂ ਅੰਧੁਲਾ=ਅਗਿਆਨੀ ਹੈ, ਉਸ ਦੇ ਸਿੱਖ ਭੀ ਅੰਧੇ=ਮੰਦੇ ਕਰਮ ਕਰਦੇ ਹਨ।

**ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥**

ਉਹ ਅਪਣੇ ਭਾਣੇ ਅਰਥਾਤ ਅਪਣੇ ਮਨ ਦੇ ਸੰਕਲਪ ਅਨੁਸਾਰ ਚਲਦੇ ਹਨ ਤੇ ਝੂਠੇ ਪਦਾਰਥਾਂ ਲਈ ਨਿਤਾ ਪ੍ਰਤੀ ਝੂਠ ਬੋਲਦੇ ਹਨ।

**ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ॥**

ਉਹ ਝੂਠ ਨੂੰ ਤੇ ਕੁਸਤੁ=ਖੋਟੇ ਹਠ ਨੂੰ ਕਮਾਂਵਦੇ ਹਨ ਅਤੇ ਹਮੇਸ਼ਾ ਪਰਾਈ ਨਿੰਦਿਆ ਕਰਦੇ ਰਹਿੰਦੇ ਹਨ।

## ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ॥

ਉਹ ਆਪ ਤਾਂ ਪਰਾਈ ਨਿੰਦਿਆ ਕਰਨ ਕਰਕੇ ਨਰਕਾਂ ਵਿਚ ਡੁੱਬੇ ਹਨ ਅਤੇ ਕੁਲ ਦੇ ਸਾਰੇ ਮਨੁੱਖਾਂ ਨੂੰ ਭੀ ਡੋਬਦੇ ਹਨ।

## ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ॥ ੨॥

ਗੁਰੂ ਜੀ ਕਥਨ ਕਰਦੇ ਹਨ—ਉਨ੍ਹਾਂ ਨੂੰ ਕਰਮਾਂ ਨੇ, ਵਾ:- ਕਰਮਾਂ ਅਨੁਸਾਰ ਪ੍ਰਭੂ ਨੇ ਜਿਸ ਤਰਫ਼ ਲਗਾਇਆ ਹੈ, ਤਿਸ ਪਾਸੇ ਲੱਗ ਰਹੇ ਹਨ, ਉਹ ਬਪੁੜੇ=ਵਿਚਾਰੇ ਅਪੁਣੇ ਆਪ ਕੀ ਕਰ ਸਕਦੇ ਹਨ, ਕਿਉਂਕਿ ਉਨ੍ਹਾਂ ਦੇ ਵਸ ਕੁਝ ਨਹੀਂ॥ ੨॥

## ਪਉੜੀ॥ ਸਭ ਨਦਰੀ ਅੰਦਰਿ ਰਖਦਾ ਜੇਤੀ ਸਿਸਟਿ ਸਭ ਕੀਤੀ॥

ਜਿੰਨੀ ਕੁ ਸਾਰੀ ਦੁਨੀਆਂ ਪੈਦਾ ਕੀਤਾ ਹੈ, ਉਹ ਸਾਰੀ ਆਪਣੀ ਨਜ਼ਰ ਅੰਦਰ ਰੱਖਦਾ ਹੈ।

## ਇਕਿ ਕੂੜਿ ਕੁਸਤਿ ਲਾਇਅਨੁ ਮਨਮੁਖ ਵਿਗੂਤੀ॥

ਮਨਮੁਖਤਾ ਕਰਕੇ ਜਿਨ੍ਹਾਂ ਦੀ ਬੁੱਧੀ ਵਿਗੂਤੀ=ਖਰਾਬ ਹੋਈ, ਉਨ੍ਹਾਂ ਇਕਨਾਂ ਨੂੰ ਝੂਠ ਤੇ ਕੁਸਤਿ=ਖੋਟੇ ਹਠ ਵਿੱਚ ਲਾਇਆ ਹੋਇਆ ਹੈ।

## ਗੁਰਮੁਖਿ ਸਦਾ ਧਿਆਈਐ ਅੰਦਰਿ ਹਰਿ ਪ੍ਰੀਤੀ॥

ਗੁਰਮੁਖ ਜਨ ਹਿਰਦੇ ਅੰਦਰ ਪ੍ਰੀਤੀ ਧਾਰ ਕੇ ਸਦਾ ਹੀ ਹਰੀ ਨੂੰ ਧਿਆਉਂਦੇ ਹਨ।

## ਜਿਨ ਕਉ ਪੋਤੈ ਪੁੰਨੁ ਹੈ ਤਿਨ੍ ਵਾਤਿ ਸਿਪੀਤੀ॥

ਜਿਨ੍ਹਾਂ ਦੇ ਅੰਤਹ ਕਰਨ ਰੂਪ ਪੋਤੈ=ਖਜ਼ਾਨੇ ਵਿੱਚ ਪੂਰਬਲੇ ਜਨਮ ਦਾ ਕੋਈ ਪੁੰਨ ਕਰਮ ਹੈ, ਉਨ੍ਹਾਂ ਦੇ ਵਾਤਿ=ਮੂੰਹ ਵਿੱਚ ਵਾਹਿਗੁਰੂ ਦੀ ਸਿਪੀਤੀ=ਸਿਫ਼ਤ ਵਸਦੀ ਹੈ।

## ਨਾਨਕ ਨਾਮੁ ਧਿਆਈਐ ਸਚੁ ਸਿਫਤਿ ਸਨਾਈ॥ ੧੦॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਨਾਮ ਦੇ ਧਿਆਵਣ ਕਰਕੇ ਸੱਚੇ ਸਿਫਤਿ=ਪਰਮੇਸ਼ਰ ਦੀ ਸਨਾਈ=ਪਛਾਣ ਹੁੰਦੀ ਹੈ॥੧੦॥

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*

ਹੇ ਸੱਚੇ ਪਾਤਿਸਾਹ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਭੀ ਸੱਚੀ ਹੈ।

**ਉਥਾਨਕਾ**- ਸਿੱਧਾਂ ਨੇ ਆ ਕੇ ਕਿਹਾ, ਕਲਜੁਗੀ ਜੀਵਾਂ ਦੇ ਲੱਛਣ ਦੱਸੋ?

ਹੁਣ ਗੁਰੂ ਜੀ ਕਲਜੁਗੀ ਜੀਵਾਂ ਦਾ ਪਖੰਡ ਦੱਸਦੇ ਹਨ:-

## ਸਲੋਕੁ ਮ: ੧॥ ਸਤੀ ਪਾਪੁ ਕਰਿ ਸਤੁ ਕਮਾਹਿ॥

ਕਲਜੁਗ ਵਿੱਚ ਜੋ ਮਨੁੱਖ ਸਤੀ=ਸਤਵਾਦੀ (ਧਰਮਾਤਮਾ) ਕਹਾਂਵਦੇ ਹਨ, ਉਹ ਸੱਤ ਧਰਮ ਕਰਦੇ ਹੋਏ

ਨਾਲ ਪਾਪ ਕਰਮਾਂ ਨੂੰ ਕਮਾਂਵਦੇ ਹਨ। ਇਸ ਲਈ ਉਨ੍ਹਾਂ ਦਾ ਸੱਤ ਧਰਮ ਪਖੰਡ ਸਹਿਤ ਹੈ।

**ਗੁਰ ਦੀਖਿਆ ਘਰਿ ਦੇਵਣ ਜਾਹਿ ॥**

ਕਲਜੁਗ ਵਿੱਚ ਜੋ ਆਪ ਨੂੰ ਗੁਰੂ ਕਹਾਂਦੇ ਹਨ, ਉਹ ਚੇਲਿਆਂ ਦੇ ਘਰ ਵਿੱਚ ਜਾ ਕੇ ਦੀਖਿਆ=ਸਿੱਖਿਆ ਦੇਂਦੇ ਹਨ।

**ਇਸਤਰੀ ਪੁਰਖੈ ਖਟਿਐ ਭਾਉ ॥ ਭਾਵੈ ਆਵਉ ਭਾਵੈ ਜਾਉ ॥**

ਇਸਤ੍ਰੀ ਦਾ ਆਪਣੇ ਪੁਰਖੈ=ਪਤੀ ਨਾਲ ਤਾਂ ਭਾਉ=ਪ੍ਰੇਮ ਹੁੰਦਾ ਹੈ, ਜੇਕਰ ਧਨ ਖੱਟ ਕੇ ਲਿਆਵੇ। ਜੇ ਧਨ ਨਾ ਲਿਆਵੇ ਤਾਂ ਇਸਤ੍ਰੀ ਆਖਦੀ ਹੈ, ਭਾਵੇਂ ਘਰ ਜਾਵੇ, ਤੇ ਭਾਵੇਂ ਪਰਦੇਸ ਚਲਾ ਜਾਵੇ ਉਹ ਉਸ ਨਾਲ ਪ੍ਰੇਮ ਨਹੀਂ ਕਰਦੀ ਸਗੋਂ ਕਹਿੰਦੀ ਹੈ:-

ਮੈਨੇ ਇਸ ਮੱਖਟੂ ਦਾ ਕੀ ਵੇਖਿਆ ਹੈ।

**ਸਾਸਤੁ ਬੇਦੁ ਨ ਮਾਨੈ ਕੋਇ ॥ ਆਪੋ ਆਪੈ ਪੂਜਾ ਹੋਇ ॥**

ਸ਼ਾਸਤ੍ਰ ਅਤੇ ਵੇਦਾਂ ਨੂੰ ਕੋਈ ਨਹੀ ਮੰਨਦਾ, ਆਪਣੀ ਪੂਜਾ ਕਰਾਣ ਵਾਸਤੇ ਆਪ ਹੀ ਅੱਗੇ ਹੋ ਬੈਠਦੇ ਹਨ। ਅਰਥਾਤ, ਵੇਦਾਂ ਸ਼ਾਸਤ੍ਰਾਂ ਦੀ ਮਰਯਾਦਾ ਛੱਡ ਕੇ ਆਪਣੀ ਮਰਜ਼ੀ ਦੇ ਕੰਮ ਕਰਦੇ ਹਨ।

**ਕਾਜੀ ਹੋਇ ਕੈ ਬਹੈ ਨਿਆਇ ॥ ਫੇਰੇ ਤਸਬੀ ਕਰੇ ਖੁਦਾਇ ॥**

ਕਾਜੀ ਨਿਆਉਂ ਕਰਨ ਵਾਲਾ ਹੋ ਕੇ ਬੈਠਦਾ ਹੈ। ਹੱਥਾਂ ਨਾਲ ਤਸਬੀ=ਮਾਲਾ ਫੇਰਦਾ ਹੈ ਤੇ ਮੂੰਹ ਨਾਲ ਖੁਦਾ ਖੁਦਾ ਕਰਦਾ ਹੈ।

**ਵਢੀ ਲੈ ਕੈ ਹਕੁ ਗਵਾਏ ॥ ਜੇ ਕੋ ਪੁਛੈ ਤਾ ਪੜਿ ਸੁਣਾਏ ॥**

ਲੋਕਾਂ ਤੋਂ ਵੱਢੀ ਦੇ ਰੁਪੈ ਲੈ ਕੇ ਹਕੁ=ਸੱਚ ਨੂੰ ਗਵਾ ਦੇਂਦਾ ਹੈ। ਜੇ ਕੋਈ ਪੁਛੇ ਕਿ ਤੁਸੀਂ ਝੂਠੇ ਨੂੰ ਕਿਵੇਂ ਸੱਚਾ ਕੀਤਾ ਹੈ ਤਾਂ ਕਾਨੂੰਨ ਦੇ ਮਸਲੇ ਪੜ੍ਹ ਕੇ ਕੁਰਾਨ ਸਰੀਫ਼ ਦੇ ਸੁਪਾਰੇ ਵਿਖਾ ਕੇ ਮਨ ਘੜਤ ਅਰਥ ਸੁਣਾਂਵਦਾ ਹੈ।

ਜਿਵੇਂ ਇੱਕ ਵਾਰ ਤੇਲੀ ਦੇ ਬਲਦ ਨੇ ਕਾਜ਼ੀ ਦੇ ਬਲਦ ਨੂੰ ਮਾਰ ਦਿੱਤਾ ਸੀ। ਜਦ ਤੇਲੀ ਨੂੰ ਪਤਾ ਲੱਗਾ ਤਾਂ ਉਸ ਨੇ ਕਾਜੀ ਨੂੰ ਆ ਕੇ ਪੁੱਛਿਆ, ਜੇਕਰ ਬਲਦ ਆਪਸ ਵਿੱਚ ਲੜ ਪੈਣ ਤੇ ਇੱਕ ਮਰ ਜਾਵੇ ਤਾਂ ਕੀ ਕਾਰਵਾਈ ਹੁੰਦੀ ਹੈ। ਇਹ ਗੱਲ ਸੁਣ ਕੇ ਕਾਜ਼ੀ ਨੇ ਕਿਹਾ, ਉਹ ਦੋਨੋਂ ਪਸ਼ੂ ਹਨ ਇਸ 'ਤੇ ਕੋਈ ਕਾਰਵਾਈ ਨਹੀਂ ਕੀਤਾ ਜਾ ਸਕਦੀ, ਤਾਂ ਤੇਲੀ ਨੇ ਕਿਹਾ, ਮੇਰੇ ਬਲਦ ਨੇ ਆਪ ਜੀ ਦੇ ਬਲਦ ਨੂੰ ਮਾਰ ਦਿੱਤਾ ਹੈ। ਇਹ ਗੱਲ ਸੁਣ ਕੇ ਕਾਜ਼ੀ ਨੂੰ ਬੜਾ ਅਫਸੋਸ ਲੱਗਾ ਤੇ ਆਖਦਾ ਹੈ, ਓਇ ਮੁੰਡਿਆ ਔਹ ਲਾਲ ਕਤੇਬ ਫੜਾਵੀਂ ਪੜ੍ਹ ਕੇ ਵੇਖੀਏ ਤਾਂ ਸਹੀ ਕਾਨੂੰਨ ਕੀ ਕਹਿੰਦਾ ਹੈ। ਉਸ ਵਿੱਚ ਕਾਨੂੰਨ ਲਿਖਿਆ ਤਾਂ ਕੋਈ ਨਹੀਂ ਸੀ ਪਰ ਐਵੇਂ ਮਨ ਦੇ ਫੁਰਨੇ ਅਨੁਸਾਰ ਉਸ ਨੂੰ ਸੁਣਾ ਦਿੱਤਾ ਕਿ-

*ਲਾਲ ਕਤੇਬ ਬਖਾਨੈ ਇਉਂ। ਤੇਲੀ ਬਲਦ ਮਰਾਇਆ ਕਿਉਂ।*
*ਖਲ ਖੁਆਇ ਕੀਆ ਮੁਸ਼ਟੰਡ। ਬਲਦ ਕਾ ਬਲਦ ਤੀਹ ਰੁਪੈ ਦੰਡ।*

**ਤੁਰਕ ਮੰਤ੍ਰ ਕਨਿ ਰਿਦੈ ਸਮਾਹਿ ॥ ਲੋਕ ਮੁਹਾਵਹਿ ਚਾੜੀ ਖਾਹਿ ॥**

ਜਿਸ ਵੇਲੇ ਹਿੰਦੂ ਫ਼ਾਰਸੀ ਪੜ੍ਹਣ ਲਗਦਾ ਹੈ ਤਾਂ ਮੁਸਲਮਾਨ ਪਹਿਲੇ ਆਪਣਾ ਮੰਤ੍ਰ=ਕਾਲਮਾ ਉਸ ਦੇ

ਕੰਨਾਂ ਵਿੱਚ ਸੁਣਾਂਦਾ ਹੈ, ਕੰਨਾਂ ਦੁਆਰੇ ਸੁਣਿਆ ਹੋਇਆ ਫਿਰ ਉਹ ਕਲਮਾ ਹਿੰਦੂ ਦੇ ਹਿਰਦੇ ਵਿੱਚ ਸਮਾਅ ਜਾਂਦਾ ਹੈ।

ਨੋਟ- ਜੇਹੜੇ ਹਿੰਦੂ ਮੁਸਲਮਾਨਾਂ ਦੀਆਂ ਨੌਕਰੀਆਂ ਕਰਦੇ ਹਨ, ਉਨ੍ਹਾਂ ਦਾ ਇਹ ਹਾਲ ਦੱਸਿਆ ਹੈ। ਫਿਰ ਰਾਜੇ ਪਾਸ ਚਾੜੀ ਖਾਹਿ=ਚੁਗਲੀ ਲਗਾ ਕੇ ਲੋਕਾਂ ਨੂੰ ਮੁਹਾਵਹਿ=ਠਗਾਂਵਦੇ ਹਨ।

## ਚਉਕਾ ਦੇ ਕੈ ਸੁਚਾ ਹੋਇ॥ ਐਸਾ ਹਿੰਦੂ ਵੇਖਹੁ ਕੋਇ॥

ਗੋਬਰ ਦਾ ਚੌਂਕਾ ਦੇ ਕੇ ਹੀ ਸੁਚਾ=ਪਵਿੱਤ੍ਰ ਹੋ ਬੈਠਦਾ ਹੈ, ਸਭ ਕੋਈ ਇਸ ਤਰ੍ਹਾਂ ਦਾ ਹਿੰਦੂ ਵੇਖਣਾ ਕਰੋ। ਅਰਥਾਤ ਹਿੰਦੂਆਂ ਵਿਖੇ ਕੇਵਲ ਬਾਹਰਲੀ ਪਵਿੱਤ੍ਰਤਾ ਹੈ, ਮਨ ਦੀ ਪਵਿੱਤ੍ਰਤਾ ਕੋਈ ਨਹੀਂ ਹੈ।

*ਅਥਵਾ-* ਭਾਵੇਂ ਕੋਈ ਵੇਖ ਲੇਵੇ, ਹਿੰਦੂ ਏਸੇ ਤਰ੍ਹਾਂ ਦਾ ਹੀ ਹੈ, ਜੋ ਚੌਂਕਾ ਦੇ ਕੇ ਸੁੱਚਾ ਹੋ ਬੈਠਦਾ ਹੈ।

## ਜੋਗੀ ਗਿਰਹੀ ਜਟਾ ਬਿਭੂਤ॥ ਆਗੈ ਪਾਛੈ ਰੋਵਹਿ ਪੂਤ॥

ਕਲਜੁਗ ਦੇ ਜੋਗੀਆਂ ਦੇ ਸਿਰ 'ਤੇ ਜੜਾਵਾਂ ਦਾ ਜੂੜਾ ਹੈ ਤੇ ਬਿਭੂਤੀ ਲਗੀ ਹੋਈ ਹੈ, ਭੇਖ ਤਾਂ ਵਿਰੱਕਤੋਂ ਵਾਲਾ ਹੈ ਪਰ ਅਮਲਾਂ ਵਿੱਚ ਗਿਰਹੀ=ਗਰਸਤੀ ਹਨ ਕਿਉਂਕਿ ਉਨ੍ਹਾਂ ਦੇ ਅੱਗੇ ਪਿੱਛੇ ਪੁੱਤਰ ਰੋਂਦੇ ਫਿਰਦੇ ਹਨ।

## ਜੋਗੁ ਨ ਪਾਇਆ ਜੁਗਤਿ ਗਵਾਈ॥ ਕਿਤੁ ਕਾਰਣਿ ਸਿਰਿ ਛਾਈ ਪਾਈ॥

ਪਰਵਿਰਤੀ ਵਿੱਚ ਫਸਣ ਕਰਕੇ ਪਰਮੇਸ਼ਰ ਵਿਚ ਜੋਗੁ=ਜੁੜਨਾ ਨਾ ਪਾਇਆ, ਗੁਰਾਂ ਨੇ ਜੋ ਜੋਗ ਦੀ ਜੁਗਤੀ ਸਿਖਾਈ ਸੀ, ਉਹ ਭੀ ਗਵਾ ਲਈ ਅਰਥਾਤ ਗੁਰਾਂ ਨੇ ਜੋ ਮੰਤ੍ਰ ਵਗੈਰਾ ਸਾਧਨ ਦੱਸੇ ਸਨ ਉਹ ਸਾਰੇ ਭੁੱਲ ਗਏ। ਜੇ ਏਹੋ ਕੁਝ ਕਰਨਾ ਸੀ ਤਾਂ ਕਿਸ ਵਾਸਤੇ ਜੋਗੀ ਬਣ ਕੇ ਸਿਰ ਵਿੱਚ ਛਾਈ=ਸੁਆਹ ਪਾਈ ਸੀ।

## ਨਾਨਕ ਕਲਿ ਕਾ ਏਹੁ ਪਰਵਾਣੁ॥ ਆਪੇ ਆਖਣੁ ਆਪੇ ਜਾਣੁ॥੧॥

ਗੁਰੂ ਜੀ ਕਥਨ ਕਰਦੇ ਹਨ— ਕਲਜੁਗ ਦਾ ਇਹ ਲੱਖਣ ਭੀ ਪਰਵਾਣ ਹੈ।

ਉਹ ਗੱਲ ਆਪ ਆਖਦੇ ਹਨ ਜੇਹੜੀ ਗੱਲ ਆਪ ਜਾਣਦੇ ਹੋਣ। ਅਰਥਾਤ ਦੂਜੇ ਦਾ ਮਾਨ ਦੂਰ ਕਰਨ ਵਾਸਤੇ ਉਹ ਪ੍ਰਸ਼ਨ ਕਰਦੇ ਹਨ, ਜਿਸ ਦਾ ਉੱਤਰ ਆਪ ਜਾਣਦੇ ਹੋਣ।

*ਅਥਵਾ-* ਪਹਿਲੇ ਆਪ ਪ੍ਰਸ਼ਨ ਆਖਣੁ=ਆਖਦੇ ਹਨ ਜਦ ਅਗਲਾ ਆਦਮੀ ਉਸ ਪ੍ਰਸ਼ਨ ਦਾ ਉੱਤਰ ਦੇਂਦਾ ਹੈ ਤਾਂ ਕਹਿੰਦਾ ਹੈ ਇਹ ਤਾਂ ਮੈਂ ਆਪ ਹੀ ਜਾਣਦਾ ਸਾਂ॥ ੧॥

## ਮ: ੧॥ ਹਿੰਦੂ ਕੈ ਘਰਿ ਹਿੰਦੂ ਆਵੈ॥ ਸੂਤੁ ਜਨੇਊ ਪੜਿ ਗਲਿ ਪਾਵੈ॥

ਹਿੰਦੂ ਜੋ ਖੱਤ੍ਰੀ ਹੈ, ਉਸ ਦੇ ਘਰ ਵਿੱਚ ਹਿੰਦੂ=ਬ੍ਰਾਹਮਣ ਆਉਂਦਾ ਹੈ। ਮੰਤ੍ਰ ਪੜ੍ਹ ਕੇ ਸੂਤ ਦਾ ਜਨੇਊ ਖੱਤ੍ਰੀ ਦੇ ਗਲ ਵਿੱਚ ਪਾਂਵਦਾ ਹੈ।

## ਸੂਤੁ ਪਾਇ ਕਰੇ ਬੁਰਿਆਈ॥ ਨਾਤਾ ਧੋਤਾ ਥਾਇ ਨ ਪਾਈ॥

ਖੱਤ੍ਰੀ ਆਪਣੇ ਗਲ ਵਿਚ ਸੂਤ੍ਰ ਦਾ ਜਨੇਊ ਪਾ ਕੇ ਬੁਰਿਆਈ=ਬੁਰੇ ਕਰਮ ਕਰਦਾ ਹੈ।

ਇਸ ਕਰਕੇ ਹਿੰਦੂਆਂ ਦਾ ਨਾਤਾ ਧੋਤਾ=ਨਾਉਣਾ ਧੋਣਾ ਥਾਂ ਨਹੀਂ ਪੈਂਦਾ।

ਅਰਥਾਤ ਪਰਮੇਸ਼ਰ ਦੀ ਦਰਗਾਹ ਵਿੱਚ ਮਨਜ਼ੂਰ ਨਹੀਂ ਹੁੰਦਾ।

**ਮੁਸਲਮਾਨੁ ਕਰੇ ਵਡਿਆਈ॥ ਵਿਣੁ ਗੁਰ ਪੀਰੈ ਕੋ ਥਾਇ ਨ ਪਾਈ॥**

ਮੁਸਲਮਾਨ ਆਪਣੇ ਦੀਨ (ਮਜ਼ਬ) ਦੀ ਵਡਿਆਈ ਕਰਦਾ ਹੈ ਕਿ ਮੁਸਲਮਾਨ ਸਭ ਤੋਂ ਚੰਗੇ ਹਨ। ਪਰ ਗੁਰੂ ਪੀਰ ਤੋਂ ਬਿਨਾਂ ਕੋਈ ਕਰਮ ਕੀਤਾ ਹੋਇਆ ਥਾਂ ਨਹੀਂ ਪੈਂਦਾ।

*ਅਥਵਾ-* ਚਾਹੇ ਕੋਈ ਹਿੰਦੂ ਹੈ, ਚਾਹੇ ਕੋਈ ਮੁਸਲਮਾਨ ਹੈ, ਆਪੋ ਆਪਣੇ ਗੁਰੂ ਪੀਰ ਤੋਂ ਬਿਨਾਂ ਕੋਈ ਭੀ ਸਰੂਪ ਥਾਂ ਨੂੰ ਨਹੀਂ ਪਾਂਵਦਾ।

[ਪੰਨਾ ੯੫੨]

**ਰਾਹੁ ਦਸਾਇ ਓਥੈ ਕੋ ਜਾਇ॥**

ਪਰਮੇਸ਼ਰ ਪਰਾਪਤੀ ਦੇ ਰਾਹੁ ਦਸਾਇ=ਰਸਤੇ ਨੂੰ ਪੁੱਛਦੇ ਤਾਂ ਹਨ, ਪਰ ਓਥੇ ਜਾਂਦਾ ਕੋਈ ਕੋਈ ਹੈ।

**ਕਰਣੀ ਬਾਝਹੁ ਭਿਸਤਿ ਨ ਪਾਇ॥**

ਸ੍ਰੇਸ਼ਟ ਭਗਤੀ ਰੂਪ ਕਰਨੀ ਤੋ ਬਿਨਾਂ ਸੁਰਗ ਵਿੱਚ ਨਿਵਾਸ ਨਹੀਂ ਪਾਂਵਦਾ।

**ਜੋਗੀ ਕੈ ਘਰਿ ਜੁਗਤਿ ਦਸਾਈ॥ ਤਿਤੁ ਕਾਰਣਿ ਕਨਿ ਮੁੰਦ੍ਰਾ ਪਾਈ॥**

ਜਦ ਕਿਸੇ ਚੰਗੇ ਜੋਗੀ ਦੇ ਘਰ ਵਿੱਚ ਮਾਇਆ ਦੀ ਜੁਗਤੀ ਦਿੱਸ ਆਈ, ਤਾਂ ਉਸ ਦੇ ਲੈਣ ਵਾਸਤੇ ਉਸ ਦਾ ਚੇਲਾ ਬਣ ਕੇ ਕੰਨ ਵਿੱਚ ਮੁੰਦ੍ਰਾ ਪਾ ਲੀਤੀ, *ਵਾ:-* ਜੋਗੀ ਦੇ ਘਰ ਵਿੱਚ ਜਾ ਕੇ ਹਠ ਜੋਗ ਦੀ ਜੁਗਤੀ ਪੁੱਛਣਾ ਕੀਤੀ, ਤਿਸ ਜੋਗ ਦੀ ਪ੍ਰਾਪਤੀ ਵਾਸਤੇ ਕੰਨ ਵਿਖੇ ਮੁੰਦ੍ਰਾ ਪਾਵਣਾ ਕੀਤੀ।

*ਯਥਾ-* ਕਾਨ ਫਿਰਾਇ ਹਿਰਾਏ ਟੂਕਾ॥ ਘਰ ਘਰ ਮਾਗੈ ਤ੍ਰਿਪਤਾਵਨ ਤੇ ਚੂਕਾ॥

*(ਪ੍ਰਭਾਤੀ ਮ: ੫, ਪੰਨਾ ੧੩੪੮)*

**ਮੁੰਦ੍ਰਾ ਪਾਇ ਫਿਰੈ ਸੰਸਾਰਿ॥ ਜਿਥੈ ਕਿਥੈ ਸਿਰਜਣਹਾਰੁ॥**

ਕੰਨ ਵਿੱਚ ਮੁੰਦ੍ਰਾਂ ਪਾ ਕੇ ਮਗਰੋਂ ਸੰਸਾਰ ਵਿੱਚ ਫਿਰਨ ਲੱਗ ਪੈਂਦੇ ਹਨ ਅਤੇ ਜਿਥੈ ਕਿਥੈ=ਜਹਾਂ ਕਹਾਂ ਆਪਣੇ ਆਪ ਨੂੰ ਹੀ ਸਿਰਜਣਹਾਰੁ=ਪਰਮਾਤਮਾ ਮੰਨ ਬਹਿੰਦੇ ਹਨ, *ਵਾ:-* ਜਿੱਥੇ ਕਿੱਥੇ ਗੱਲਾਂ ਦੇ ਸਿਰਜਣੇ (ਪੈਦਾ ਕਰਨੇ) ਵਾਲੇ ਹੁੰਦੇ ਹਨ।

**ਜੇਤੇ ਜੀਅ ਤੇਤੇ ਵਾਟਾਊ॥ ਚੀਰੀ ਆਈ ਢਿਲ ਨ ਕਾਊ॥**

ਜਿਤਨੇ ਕੁ ਸੰਸਾਰ ਵਿੱਚ ਆਏ ਹੋਇ ਜੀਵ ਹਨ, ਤਿਤਨੇ ਸਭ ਵਾਟਾਊ=ਰਾਹੀ ਹਨ। ਜਿਸ ਵੇਲੇ ਪਰਮੇਸ਼ਰ ਦੇ ਹੁਕਮ ਰੂਪੀ ਚੀਰੀ=ਚਿੱਠੀ ਆਈ ਤਾਂ ਜਾਣ ਲਗਿਆਂ ਕੋਈ ਢਿਲ=ਦੇਰੀ ਨਹੀਂ ਲਗਦੀ।

**ਏਥੈ ਜਾਣੈ ਸੁ ਜਾਇ ਸਿਞਾਣੈ॥ ਹੋਰੁ ਫਕੜੁ ਹਿੰਦੂ ਮੁਸਲਮਾਣੈ॥**

ਜੋ ਪੁਰਸ਼ ਇਸ ਲੋਕ ਵਿਚ ਸਤਿਸੰਗਤ ਕਰਨੀ ਜਾਣਦਾ ਹੈ, *ਵਾ-* ਨਾਮ ਜਪਣਾ ਜਾਣਦਾ ਹੈ, *ਵਾ-* ਪੁੰਨ ਕਰਮ ਕਰਨਾ ਜਾਣਦਾ ਹੈ, *ਵਾ-* ਸੰਤ ਮਹਾਤਮਾ ਦੀ ਸੇਵਾ ਕਰਨੀ ਜਾਣਦਾ ਹੈ, *ਵਾ:-* ਗਿਆਨ ਨੂੰ ਜਾਣਦਾ ਹੈ, ਸੁ=ਉਹ ਸਰੂਪ ਰੂਪੀ ਜਾਇ ਸਿਞਾਣੈ=ਜਗ੍ਹਾ ਨੂੰ ਪਛਾਣਦਾ ਹੈ। ਇਸ ਕਰਨੀ ਤੋਂ ਬਿਨਾਂ ਹੋਰ ਚਾਹੇ ਕੋਈ ਹਿੰਦੂ ਹੈ, ਚਾਹੇ ਕੋਈ ਮੁਸਲਮਾਨ ਹੈ, ਉਹ ਫਕੜੁ=ਖਰਾਬੜ ਹੈ।

## ਸਭਨਾ ਕਾ ਦਰਿ ਲੇਖਾ ਹੋਇ ॥ ਕਰਣੀ ਬਾਝਹੁ ਤਰੈ ਨ ਕੋਇ ॥

ਸਾਰਿਆਂ ਦਾ ਲੇਖਾ=ਹਿਸਾਬ ਪਰਮੇਸ਼ਰ ਦੀ ਦਰਗਾਹ ਵਿਚ ਹੁੰਦਾ ਹੈ। ਸ੍ਰੇਸ਼ਟ ਕਰਨੀ ਤੋਂ ਬਿਨਾਂ ਕੋਈ ਨਹੀਂ ਤਰਦਾ।

## ਸਚੋ ਸਚੁ ਵਖਾਣੈ ਕੋਇ ॥ ਨਾਨਕ ਅਗੈ ਪੁਛ ਨ ਹੋਇ ॥ ੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਜੇਹੜਾ ਕੋਈ ਸੱਚ ਹੀ ਸੱਚ ਨੂੰ ਕਥਨ ਕਰਦਾ ਹੈ, ਉਸ ਨੂੰ ਅੱਗੇ ਜਾ ਕੇ ਹਿਸਾਬ ਦੀ ਪੁੱਛ ਨਹੀਂ ਹੁੰਦੀ ॥ ੨ ॥

## ਪਉੜੀ ॥ ਹਰਿ ਕਾ ਮੰਦਰੁ ਆਖੀਐ ਕਾਇਆ ਕੋਟੁ ਗੜੁ ॥

ਇਹ ਕਾਂਇਆ ਰੂਪੀ ਕੋਟ ਜੋ ਗੜੁ=ਘੜਿਆ ਹੋਇਆ ਹੈ, ਏਹੀ ਹਰੀ ਦਾ ਮੰਦਰ ਆਖੀਦਾ ਹੈ।

## ਅੰਦਰਿ ਲਾਲ ਜਵੇਹਰੀ ਗੁਰਮੁਖਿ ਹਰਿ ਨਾਮੁ ਪੜੁ ॥

ਹੇ ਭਾਈ ! ਗੁਰਾਂ ਦੁਆਰੇ ਤੂੰ ਹਰੀ ਨਾਮ ਨੂੰ ਪੜ੍ਹਣਾ ਕਰ, ਤਾਂ ਹਿਰਦੇ ਦੇ ਅੰਦਰ ਹੀ ਲਾਲ=ਪ੍ਰੇਮ ਤੇ ਜਵੇਹਰੀ=ਗਿਆਨ ਦੀ ਪਰਾਪਤੀ ਹੁੰਦੀ ਹੈ।

## ਹਰਿ ਕਾ ਮੰਦਰੁ ਸਰੀਰੁ ਅਤਿ ਸੋਹਣਾ ਹਰਿ ਹਰਿ ਨਾਮੁ ਦਿੜੁ ॥

ਹਰੀ ਦਾ ਮੰਦਰ ਇਹ ਮਨੁੱਖਾ ਸਰੀਰ ਅਤਿ=ਅਤਿਅੰਤ ਸੋਭਨੀਕ ਹੈ, ਤਾਂ ਤੇ ਤੂੰ ਹਰਿ ਹਰਿ ਨਾਮ ਨੂੰ ਦ੍ਰਿੜ ਕਰ।

## ਮਨਮੁਖ ਆਪਿ ਖੁਆਇਅਨੁ ਮਾਇਆ ਮੋਹ ਨਿਤ ਕੜੁ ॥

ਪਰਮੇਸ਼ਰ ਨੇ ਆਪ ਕਰਮਾਂ ਅਨੁਸਾਰ ਮਨਮੁਖਾਂ ਨੂੰ ਖੁਆਇਅਨੁ=ਭੁਲਾਣਾ ਕੀਤਾ ਹੈ, ਜੋ ਮਨਮੁਖ ਪੁਰਸ਼ ਨਿਤਾਪ੍ਰਤੀ ਮਾਇਆ ਦੇ ਮੋਹ ਵਿਚ ਕੜੁ=ਝੂਰਦੇ ਹਨ।

## ਸਭਨਾ ਸਾਹਿਬੁ ਏਕੁ ਹੈ ਪੂਰੈ ਭਾਗਿ ਪਾਇਆ ਜਾਈ ॥ ੧੧ ॥

ਸਾਰਿਆਂ ਜੀਵਾਂ ਦਾ ਮਾਲਕ ਇਕ ਪਰਮੇਸ਼ਰ ਹੈ, ਪ੍ਰੰਤੂ ਪੂਰਿਆਂ ਭਾਗਾਂ ਕਰਕੇ ਪਾਇਆ ਜਾਂਦਾ ਹੈ ॥ ੧੧ ॥

*ਵਾਹੁ ਵਾਹੁ ਸਚੇ ਪਾਤਿਸਾਹ ਤੂੰ ਸਚੀ ਨਾਈ ॥*

ਹੇ ਸੱਚੇ ਪਾਤਸ਼ਾਹ ! ਤੂੰ ਆਪ ਧੰਨ ਤੇ ਧੰਨ ਹੈਂ ਅਤੇ ਆਪ ਜੀ ਦੀ ਨਾਈ=ਵਡਿਆਈ ਵੀ ਸੱਚੀ ਹੈ।

## ਸਲੋਕ ਮ : ੧ ॥

**ਉਥਾਨਕਾ**- ਸਿੱਧਾਂ ਨੇ ਬੇਨਤੀ ਕੀਤੀ ਕਿ ਸੱਤ ਦੀ ਪ੍ਰਾਪਤੀ ਕਿਸ ਤਰ੍ਹਾਂ ਹੁੰਦੀ ਹੈ ਦੁੱਖੀ ਰਹਿਣ ਕਰਕੇ ਹੁੰਦੀ ਹੈ, ਜਾਂ ਸੁਖੀ ਰਹਿਣ ਕਰਕੇ ਹੁੰਦੀ ਹੈ? *ਉੱਤਰ-*

## ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ ॥

ਨਾ ਸਤਿ ਦੀ ਪ੍ਰਾਪਤੀ ਹੁੰਦੀ ਹੈ ਦੁੱਖੀ ਰਹਿਣੇ ਕਰਕੇ, ਨਾ ਸਤਿ ਰੂਪ ਪਰਮਾਤਮਾ ਦੀ ਪ੍ਰਾਪਤੀ ਹੁੰਦੀ ਹੈ ਸੁਖੀ ਰਹਿਣ ਨਾਲ, ਜਿਵੇਂ ਪਾਣੀ ਦੇ ਜੰਤ ਪਾਣੀ ਵਿਚ ਫਿਰਦੇ ਹਨ, ਉਸ ਵਾਂਗੂੰ ਜਲਧਾਰਾ ਭੀ ਸਹਾਰਨਾ ਕਰੇ ਤੋਂ ਭੀ ਸਤਿ ਰੂਪ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੁੰਦੀ।

## ਨਾ ਸਤਿ ਮੂੰਡ ਮੁਡਾਈ ਕੇਸੀ ਨਾ ਸਤਿ ਪੜਿਆ ਦੇਸ ਫਿਰਹਿ॥

ਨਾ ਹੀ ਸਤਿ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ ਮੂੰਡ ਮੁਡਾਈ=ਸਿਰ ਮੂੰਹ ਮੁਨਾਣੇ ਕਰਕੇ ਅਤੇ ਨਾ ਹੀ ਸਤਿ ਸਰੂਪ ਦੀ ਪ੍ਰਾਪਤੀ ਹੁੰਦੀ ਹੈ ਕੇਸਾਂ ਦੇ ਧਾਰਨੇ ਕਰਕੇ, ਨਾ ਹੀ ਸਤਿ ਸਰੂਪ ਦੀ ਪ੍ਰਾਪਤੀ ਹੁੰਦੀ ਹੈ ਪੜ੍ਹਣੇ ਕਰਕੇ, ਨਾ ਹੀ ਦੇਸ਼ਾਂ ਵਿਖੇ ਫਿਰਨ ਨਾਲ ਉਸ ਦੀ ਪ੍ਰਾਪਤੀ ਹੁੰਦੀ।

## ਨਾ ਸਤਿ ਰੁਖੀ ਬਿਰਖੀ ਪਥਰ ਆਪੁ ਤਛਾਵਹਿ ਦੁਖ ਸਹਹਿ॥

ਜੋ ਬਨ ਵਿਚ ਹੁੰਦੇ ਹਨ ਉਨ੍ਹਾਂ ਦਾ ਨਾਂ ਰੁੱਖ ਹੈ, ਜੋ ਬਾਗਾਂ ਵਿਚ ਹੁੰਦੇ ਹਨ ਉਨ੍ਹਾਂ ਦਾ ਨਾਂ ਬ੍ਰਿਛ ਹੈ। ਰੁੱਖਾਂ, ਬ੍ਰਿਛਾਂ ਦੇ ਹੇਠ ਬੈਠਣ ਕਰਕੇ, ਵਾ- ਰੁੱਖ, ਬ੍ਰਿਛਾਂ ਦੇ ਫਲ ਖਾਣ ਕਰਕੇ ਵੀ ਸਤਿ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ, ਪੱਥਰ ਵਾਂਗੂ ਆਪਣੇ ਆਪ ਨੂੰ ਤਛੋਣ ਕਰਕੇ ਅਤੇ ਦੁੱਖਾਂ ਦੇ ਸਹਾਰਨ ਕਰਕੇ ਵੀ ਸਤਿ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ।

## ਨਾ ਸਤਿ ਹਸਤੀ ਬਧੇ ਸੰਗਲ ਨਾ ਸਤਿ ਗਾਈ ਘਾਹੁ ਚਰਹਿ॥

ਹਸਤੀ=ਹਾਥੀ ਵਾਂਗੂ ਸੰਗਲਾਂ ਨਾਲ ਬੰਧਨੇ ਕਰਕੇ ਵੀ ਸਤਿ ਦੀ ਪ੍ਰਾਪਤੀ ਨਹੀਂ ਹੁੰਦੀ, ਗਊਆਂ ਵਾਂਗੂ ਘਾਹ ਦੇ ਚਰਨੇ ਕਰਕੇ ਭਾਵ, ਫਲ ਫੁੱਲ ਖਾਣੇ ਕਰਕੇ ਵੀ ਸਤਿ ਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ। ਦੂਜਾ ਅਰਥ ਕਰਨਾ ਇਹ ਸਾਰੇ ਨਾਸ ਰੂਪ ਹਨ-

ਦੁੱਖੀ ਵੀ ਨਾਸ ਰੂਪ ਹੈ, ਸੁਖੀ ਵੀ ਨਾਸ ਰੂਪ ਹੈ, ਪਾਣੀ ਵਿਚ ਜੋ ਪੁਰਸ਼ ਫਿਰਦੇ ਹਨ ਓਹ ਵੀ ਨਾਸ ਰੂਪ ਹਨ। ਸਿਰ ਮੂੰਹ ਦੇ ਮੁਨਾਣ ਵਾਲੇ ਅਤੇ ਕੇਸਾਂ ਦੇ ਰੱਖਣ ਵਾਲੇ ਸਭ ਨਾਸ ਰੂਪ ਹਨ, ਪੜ੍ਹਣੇ ਵਾਲੇ ਅਤੇ ਦੇਸ਼ਾਂ ਵਿਚ ਫਿਰਨ ਵਾਲੇ, ਵਾ- ਦੇਸ=ਸਾਧਨਾ ਵਿਚ ਫਿਰਨ ਵਾਲੇ, ਸਭ ਨਾਸ ਰੂਪ ਹੈ। ਰੁੱਖ, ਬ੍ਰਿੱਛ, ਪੱਥਰ ਸਭ ਨਾਸ ਰੂਪ ਹੈਂ, ਵਾ- ਰੁੱਖ, ਬ੍ਰਿੱਛਾਂ ਹੇਠ ਬੈਠਣ ਵਾਲੇ ਤੇ ਪੱਥਰ ਵਾਂਗੂ ਆਪਣੇ ਆਪ ਨੂੰ ਤਛੋਣ ਵਾਲੇ ਸਭ ਨਾਸ ਰੂਪ ਹੈਂ, ਦੁੱਖਾਂ ਦੇ ਸਹਾਰਨ ਵਾਲੇ ਵੀ ਨਾਸ ਰੂਪ ਹੈਂ। ਜਿਨ੍ਹਾਂ ਰਾਜਿਆਂ ਦੇ ਦੁਆਰੇ ਉੱਪਰ ਹਾਥੀ ਸੰਗਲਾਂ ਨਾਲ ਬੱਧੇ ਹੋਇ ਸੋਭਦੇ ਹਨ, ਓਹ ਵੀ ਨਾਸ ਰੂਪ ਹੈਂ, ਘਾਹ ਦੇ ਚਰਨ ਵਾਲੀਆਂ ਗਊਆਂ, ਵਾ- ਗਊਆਂ ਵਾਂਙੂ ਘਾਹ ਦੇ ਚਰਨ ਵਾਲੇ ਵੀ ਸਭ ਨਾਸ ਰੂਪ ਹੈਂ।

## ਜਿਸੁ ਹਥਿ ਸਿਧਿ ਦੇਵੈ ਜੇ ਸੋਈ ਜਿਸ ਨੋ ਦੇਇ ਤਿਸੁ ਆਇ ਮਿਲੈ॥

ਜਿਸ ਪਰਮੇਸ਼ਰ, ਵਾ- ਗੁਰੂ ਦੇ ਹੱਥ ਵਿਚ ਸਿਧਿ=ਮੁਕਤੀ ਹੈ, ਜੇਕਰ ਉਹ ਦੇਵੇ ਤਾਂ ਮਿਲਦੀ ਹੈ, ਜਿਸ ਨੂੰ ਦੇਂਦਾ ਹੈ ਤਿਸ ਨੂੰ ਆ ਕੇ ਮਿਲਦੀ ਹੈ।

## ਨਾਨਕ ਤਾ ਕਉ ਮਿਲੈ ਵਡਾਈ ਜਿਸੁ ਘਟ ਭੀਤਰਿ ਸਬਦੁ ਰਵੈ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਤਿਸ ਪੁਰਸ਼ ਨੂੰ ਵਡਿਆਈ ਮਿਲਦੀ ਹੈ, ਜਿਸ ਦੇ ਘਟ=ਹਿਰਦੇ ਵਿਚ ਗੁਰ ਉਪਦੇਸ਼ ਦੇ ਰਵੈ=ਉਚਾਰਨ ਦਾ ਪ੍ਰੇਮ ਹੈ।

ਪੁਨਾ, ਅਕਾਸ਼ ਬਾਣੀ ਦੁਆਰੇ ਪਰਮੇਸ਼ਰ ਨੇ ਕਿਹਾ-

## ਸਭਿ ਘਟ ਮੇਰੇ ਹਉ ਸਭਨਾ ਅੰਦਰਿ ਜਿਸਹਿ ਖੁਆਈ ਤਿਸੁ ਕਉਣੁ ਕਹੈ॥

ਸਾਰੇ ਸਰੀਰ ਮੇਰੇ ਬਣਾਇ ਹੋਇ ਹਨ ਅਤੇ ਹਉ=ਮੈਂ ਸਭ ਘਟਾਂ ਦੇ ਅੰਦਰ ਹਾਂ, ਜਿਸ ਨੂੰ ਮੈਂ

ਖੁਆਈ=ਭੁਲਾਵਾਂ ਤਿਸ ਨੂੰ ਭਲਾ ਕੌਣ ਆ ਕੇ ਕਹਿ ਸਕਦਾ ਹੈ।

**ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ॥**

ਜਿਸ ਨੂੰ ਮੈਂ ਸ੍ਰੇਸ਼ਟ ਰਸਤਾ ਵਿਖਾਂਦਾ ਹਾਂ, ਤਿਸ ਨੂੰ ਭਲਾ ਕੌਣ ਭੁਲਾ ਸਕਦਾ ਹੈ।

**ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ॥੧॥**

ਜਿਸ ਪੁਰਸ਼ ਨੂੰ ਸਿਰੋਂ ਹੀ ਭਾਵ ਆਦੋਂ ਹੀ ਰਸਤਾ ਭੁਲਾਂਦਾ ਹਾਂ, ਤਿਸ ਨੂੰ ਭਲਾ ਕੌਣ ਵਿਖਾ ਸਕਦਾ ਹੈ, ਭਾਵ ਕੋਈ ਨਹੀਂ ਦਿਖਾਂਦਾ ॥ ੧ ॥

ਈਸ਼ਰ ਨਾਮੇ ਸਿੱਧ ਨੇ ਗ੍ਰਹਿਸਤੀ ਦੇ ਲਖਸ਼ਣ ਪੁੱਛੇ ਕਿ ਗ੍ਰਹਿਸਤੀ ਕੌਣ ਹੈ? *ਉੱਤਰ*--

**ਮ: ੧॥ ਸੋ ਗਿਰਹੀ ਜੋ ਨਿਗ੍ਰਹੁ ਕਰੈ॥ ਜਪੁ ਤਪੁ ਸੰਜਮੁ ਭੀਖਿਆ ਕਰੈ॥**

ਗ੍ਰਹਿਸਤੀ ਉਹ ਹੈ, ਜੋ ਇੰਦ੍ਰੀਆਂ ਦਾ ਨਿਗ੍ਰਹੁ=ਦਮਨ ਕਰਦਾ ਹੈ,

*ਯਥਾ*- ਏਕਾ ਨਾਰੀ ਸਦਾ ਜਤੀ ਪਰ ਨਾਰੀ ਧੀ ਭੈਣ ਵਖਾਣੈ॥ *(ਭਾਈ ਗੁਰਦਾਸ ਜੀ)*

*ਅਥਵਾ*- ਜੋ ਮਹਾਤਮਾ ਇੰਦ੍ਰੀਆਂ ਦਾ ਦਮਨ ਕਰਦਾ ਹੈ ਅਤੇ ਸੰਜਮ ਦੇ ਨਾਲ ਜਪ ਤਪ ਨੂੰ ਕਰਦਾ ਹੈ, ਐਸੇ ਸੰਤਾਂ ਨੂੰ ਜੋ ਭਿੱਖਿਆ ਛਕੌਣੀ ਕਰਦਾ ਹੈ, ਉਹ ਅਸਲੀ ਗ੍ਰਹਿਸਤੀ ਹੈ।

**ਪੁੰਨ ਦਾਨ ਕਾ ਕਰੇ ਸਰੀਰੁ॥ ਸੋ ਗਿਰਹੀ ਗੰਗਾ ਕਾ ਨੀਰੁ॥**

ਜੋ ਸਰੀਰ ਨੂੰ ਭੀ ਪੁੰਨ ਦਾਨ ਦਾ ਕਰ ਦੇਂਦਾ ਹੈ।

*ਅਥਵਾ*:- ਜਦ ਤੱਕ ਸਰੀਰ ਵਿਚ ਸੁਆਸ ਹਨ, ਤਬ ਤੱਕ ਪਦਾਰਥਾਂ ਦਾ ਇਕੱਠ ਕਰਕੇ ਪੁੰਨ ਦਾਨ ਕਰਦਾ ਰਹਿੰਦਾ ਹੈ। ਉਹ ਗ੍ਰਹਿਸਤੀ ਗੰਗਾ ਦੇ ਜਲ ਵਾਂਗੂ ਸ਼ੁੱਧ ਹੈ।

**ਬੋਲੈ ਈਸਰੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥੨॥**

ਸਤਿਗੁਰ ਦੇਵ ਜੀ ਬੋਲਦੇ ਹਨ—ਹੇ ਈਸ਼ਰ ਨਾਥ, ਸਤਿ ਸਰੂਪ ਜੋ ਪਰਮੇਸ਼ਰ ਹੈ ਜਿਸ ਪਰਮਤੰਤ ਵਿਚ ਕੋਈ ਰੂਪ ਰੇਖ ਨਹੀਂ ਹੈ, ਉਸ ਦਾ ਉਹ ਸਰੂਪ ਹੈ॥ ੨॥

ਪੁਨਾ—ਗੋਰਖ ਨਾਥ ਨੇ ਪੁੱਛਿਆ, ਅਉਧੂਤ ਦੇ ਕੀ ਲਖਸ਼ਣ ਹਨ? *ਗੁਰ ਉੱਤਰ*-

**ਮ: ੧॥ ਸੋ ਅਉਧੂਤੀ ਜੋ ਧੂਪੈ ਆਪੁ ॥ ਭਿਖਿਆ ਭੋਜਨੁ ਕਰੈ ਸੰਤਾਪੁ॥**

ਅਵਧੂਤ ਉਹ ਹੈ ਜੋ ਆਪਾ ਭਾਅ ਹੰਕਾਰ ਨੂੰ ਧੂਪੈ=ਸਾੜਦਾ ਹੈ ਤੇ ਭਿੱਖਿਆ ਮੰਗ ਕੇ ਭੋਜਨ ਛਕਦਾ ਹੈ, ਇੱਕ ਘਰ ਦਾ ਅੰਨ ਨਹੀਂ ਖਾਂਦਾ, ਅਤੇ ਸੰਤਾਪੁ=ਭਲੀ ਪ੍ਰਕਾਰ ਤਪ ਕਰਦਾ ਹੈ।

**ਅਉਹਠ ਪਟਣ ਮਹਿ ਭੀਖਿਆ ਕਰੈ॥ ਸੋ ਅਉਧੂਤੀ ਸਿਵ ਪੁਰਿ ਚੜੈ॥**

ਅਉ=ਪੁਨਾ, ਪਟਣ=ਸਰੀਰ ਵਿਚ ਜੋ ਹਠ=ਹਿਰਦਾ ਹੈ, ਉਸ ਵਿਚ ਆਤਮਦੇਵ ਦੇ ਜਾਨਦੇ ਰੂਪੀ ਭਿੱਖਿਆ ਨੂੰ ਮੰਗਣਾ ਕਰਦਾ ਹੈ। ਉਹ ਅਵਧੂਤ ਸਿਵ ਪੁਰਿ=ਦਸਮ ਦੁਆਰ ਵਿਚ, ਵਾ- ਕਲਿਆਣ ਰੂਪੀ ਪੁਰੀ ਉੱਤੇ ਚੜ੍ਹਦਾ ਹੈ।

**ਬੋਲੈ ਗੋਰਖੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪ॥੩॥**

ਸਤਿਗੁਰ ਦੇਵ ਜੀ ਬੋਲਦੇ ਹਨ—ਹੇ ਗੋਰਖ ਨਾਥ ! ਸਤਿ ਸਰੂਪ ਜੋ ਪ੍ਰਮੇਸ਼ਰ ਹੈ, ਜਿਸ ਪਰਮ ਤੰਤ ਵਿਖੇ ਕੋਈ ਰੂਪ ਰੇਖ ਨਹੀਂ ਹੈ, ਉਸ ਦਾ ਉਹ ਸਰੂਪ ਹੈ॥ ੩॥

(ਪੁਨਾ- ਗੋਪੀ ਚੰਦ ਨੇ ਪੁੱਛਿਆ, ਕਿ ਉਦਾਸੀ ਦੇ ਕੀ ਲਖਸ਼ਣ ਹਨ? *ਗੁਰ ਉੱਤਰ-*

**ਮ: ੧॥ ਸੋ ਉਦਾਸੀ ਜਿ ਪਾਲੇ ਉਦਾਸੁ॥**
**ਅਰਧ ਉਰਧ ਕਰੇ ਨਿਰੰਜਨ ਵਾਸੁ॥**

ਉਦਾਸੀ ਓਹੀ ਹੈ, ਜੋ ਉਦਾਸ ਨੂੰ ਪਾਲਦਾ, ਭਾਵ ਵਧਾਂਦਾ ਹੈ, *ਵਾ-* ਪਾ ਲੈਂਦਾ ਹੈ ਅਤੇ ਅਰਧ ਉਰਧ=ਜੀਵ ਈਸ਼ੂਰ ਵਿਚ ਨਿਰੰਜਨ=ਮਾਇਆ ਮਲ ਅਵਿੱਦਿਆ ਤੋਂ ਰਹਿਤ ਬ੍ਰਹਮ ਨੂੰ ਵਸਿਆ ਜਾਨਣਾ ਕਰਦਾ ਹੈ। *ਵਾ-* ਅਰਧ=ਜੀਵ ਦਾ, ਉਰਧ=ਉਤਕ੍ਰਿਸ਼ਟ ਨਿਰੰਜਨ ਵਿਚ ਵਾਸਾ ਕਰਨਾ ਜਾਣਦਾ ਹੈ।

**ਚੰਦ ਸੂਰਜ ਕੀ ਪਾਏ ਗੰਢਿ॥ ਤਿਸੁ ਉਦਾਸੀ ਕਾ ਪੜੈ ਨ ਕੰਧੁ॥**

ਜੋ ਚੰਦ, ਸੂਰਜ=ਵੈਰਾਗ, ਵਿਵੇਕ ਦੀ ਮਿਲੌਣੀ ਪਾਂਵਦਾ ਹੈ।

*ਅਥਵਾ:-* ਚੰਦ=ਸਤੋ ਗੁਣ ਤੇ ਸੂਰਜ=ਗਿਆਨ ਦੀ ਮਿਲੌਣੀ ਹਿਰਦੇ ਵਿਚ ਪਾਂਵਦਾ ਹੈ, *ਵਾ:-*ਚੰਦ, ਸੂਰਜ=ਇੜਾ ਪਿੰਗਲਾ ਦੋਨੋ ਸੁਰਾਂ ਦੁਆਰੇ ਪ੍ਰਾਣਾਂ ਦੀ ਗੰਢਿ ਦਸਮ ਦੁਆਰ ਵਿਚ ਪਾਂਵਦਾ ਹੈ। ਤਿਸ ਉਦਾਸੀ ਦਾ ਕੰਧੁ=ਸਰੀਰ ਨਿਸਫਲ ਨਹੀਂ ਪੈਂਦਾ, *ਵਾ:-* ਤਿਸ ਉਦਾਸੀ ਦਾ ਜੀਵ ਕੰਧੁ=ਸਰੀਰਾਂ ਵਿਖੇ ਨਹੀਂ ਪੈਂਦਾ।

**ਬੋਲੈ ਗੋਪੀ ਚੰਦੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥ ੪॥**

ਸਤਿਗੁਰ ਦੇਵ ਜੀ ਬੋਲਦੇ ਹਨ—ਹੇ ਗੋਪੀ ਚੰਦ! ਸਤਿ ਸਰੂਪ ਜੋ ਪਰਮੇਸ਼ਰ ਹੈ। ਜਿਸ ਪਰਮ ਤੰਤ ਵਿਖੇ ਕੋਈ ਰੇਖ ਰੂਪ ਨਹੀਂ ਹੈ ਉਸ ਦਾ ਉਹ ਸਰੂਪ ਹੈ॥ ੪॥

ਪੁਨਾ—ਚਰਪਟ ਨਾਥ ਨੇ ਪੁੱਛਿਆ, ਕਿ ਪਖੰਡੀ ਦੇ ਕੀ ਲਖਸ਼ਣ ਹਨ? *ਗੁਰ ਉੱਤਰ-*

**ਮ: ੧॥ ਸੋ ਪਾਖੰਡੀ ਜਿ ਕਾਇਆ ਪਖਾਲੇ॥**
**ਕਾਇਆ ਕੀ ਅਗਨਿ ਬ੍ਰਹਮੁ ਪਰ ਜਾਲੇ॥**

ਪਖੰਡੀ ਉਹ ਹੈ ਜੋ ਕਾਇਆ=ਬੁੱਧੀ ਨੂੰ ਨਾਮ ਨਾਲ ਧੋਣਾ ਕਰਦਾ ਹੈ।

*ਯਥਾ:-* ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥ *(ਜਪੁਜੀ ਸਾਹਿਬ, ਪੰਨਾ ੪)*

*ਵਾ:-* ਕਾਇਆ=ਦੇਹ ਨੂੰ ਤੀਰਥਾਂ ਦੇ ਜਲ ਨਾਲ ਧੋਣਾ, ਭਾਵ ਪਵਿੱਤ੍ਰ ਕਰਦਾ ਹੈ। ਬ੍ਰਹਮ ਦ੍ਰਿਸ਼ਟੀ ਦੀ ਅਗਨੀ ਨਾਲ ਕਾਇਆ=ਦੇਹ ਅਧਿਆਸ ਨੂੰ ਪਰ ਜਾਲੈ=ਭਲੀ ਪ੍ਰਕਾਰ ਸਾੜਦਾ ਹੈ।

**ਸੁਪਨੈ ਬਿੰਦੁ ਨ ਦੇਈ ਝਰਣਾ॥ ਤਿਸੁ ਪਾਖੰਡੀ ਜਰਾ ਨ ਮਰਣਾ॥**

ਜੋ ਸੁਪਨੇ ਵਿਚ ਭੀ ਬੀਰਜ ਨੂੰ ਵਗਣੇ ਨਹੀਂ ਦੇਂਦਾ, *ਵਾ:-* ਸੰਸਾਰ ਸੁਪਨੇ ਵਿਖੇ ਬਿੰਦੁ=ਬਿਰਤੀ ਨੂੰ ਲਗਣੇ ਨਹੀਂ ਦੇਂਦਾ, *ਵਾ-* ਸੁਪਨੈ=ਕਦਾਚਿਤ ਪਦਾਰਥਾਂ ਵਿਚ ਬਿਰਤੀ ਨਹੀਂ ਲਗਣ ਦਿੰਦਾ। ਤਿਸ ਪਖੰਡੀ ਨੂੰ ਜਰਾ=ਬੁਢੇਪਾ ਤੇ ਮਰਨਾ ਨਹੀਂ ਹੁੰਦਾ।

*ਵਾ-* ਤਿਸ ਪਖੰਡੀ ਨੂੰ ਮਰਨ ਦਾ ਜ਼ਰਾ ਮਾਤ੍ਰ ਵੀ ਦੁੱਖ ਨਹੀਂ ਹੁੰਦਾ।

[ਪੰਨਾ ੯੫੩]

**ਬੋਲੈ ਚਰਪਟੁ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪੁ ॥ ੫ ॥**

ਸਤਿਗੁਰ ਦੇਵ ਜੀ ਬੋਲਦੇ ਹਨ—ਹੇ ਚਰਪਟ ਨਾਥ! ਸਤਿ ਸਰੂਪ ਜੋ ਪ੍ਰਮੇਸ਼ਰ ਹੈ। ਜਿਸ ਪਰਮ ਤੰਤ=ਪਰਮਾਤਮਾ ਵਿਖੇ ਕੋਈ ਰੂਪ ਰੇਖ ਨਹੀਂ ਹੈ ਉਸ ਦਾ ਉਹ ਸਰੂਪ ਹੋ ਜਾਂਦਾ ਹੈ।॥ ੫ ॥

ਪੁਨਾ—ਭਰਥਰੀ ਨੇ ਪੁੱਛਿਆ, ਬੈਰਾਗੀ ਦੇ ਕੀ ਲਖਸ਼ਣ ਹਨ? *ਗੁਰ ਉੱਤਰ*

**ਮ: ੧ ॥ ਸੋ ਬੈਰਾਗੀ ਜਿ ਉਲਟੇ ਬ੍ਰਹਮੁ ॥ ਗਗਨ ਮੰਡਲ ਮਹਿ ਰੋਪੈ ਥੰਮੁ ॥**

ਬੈਰਾਗੀ ਉਹ ਹੈ, ਜੇਹੜਾ ਅਪਣੇ ਮਨ ਨੂੰ ਬ੍ਰਹਮ ਦੀ ਤਰਫ਼ ਉਲਟਾਂਦਾ ਹੈ ਅਤੇ ਗਗਨ ਮੰਡਲ=ਦਸਮ ਦੁਆਰ ਵਿਚ ਥੰਮੁ=ਪ੍ਰਾਣਾਂ ਨੂੰ ਰੋਪੈ=ਚਾੜ੍ਹਦਾ ਹੈ।

*ਅਥਵਾ:-* ਗਗਨ ਮੰਡਲ=ਹਿਰਦੇ ਵਿਚ ਥੰਮੁ=ਮਨ ਨੂੰ ਰੋਕਦਾ ਹੈ।

*ਵਾ-* ਗਗਨ ਮੰਡਲ=ਚੇਤਨ ਦੇਵ ਵਿਚ ਥੰਮ=ਜੀਵ ਨੂੰ ਰੋਪੈ=ਅਭੇਦ ਕਰਦਾ ਹੈ।

**ਅਹਿਨਿਸਿ ਅੰਤਰਿ ਰਹੈ ਧਿਆਨਿ ॥ ਤੇ ਬੈਰਾਗੀ ਸਤ ਸਮਾਨਿ ॥**

ਜੋ ਰਾਤ ਦਿਨੇ ਪਰਮੇਸ਼ਰ ਦੇ ਧਿਆਨ ਅੰਦਰ ਰਹਿੰਦਾ ਹੈ। ਉਹ ਬੈਰਾਗੀ ਸੱਚੇ ਪਰਮੇਸ਼ਰ ਸਮਾਨ ਹੈ, ਭਾਵ ਦੋਨੋਂ ਇੱਕ ਰੂਪ ਹੈਂ।

*ਯਥਾ-* ਹਰਿ ਹਰਿਜਨ ਦੁਈ ਏਕ ਹੈ ਬਿਬ ਬਿਚਾਰ ਕਛੁ ਨਾਹਿ॥ *(ਦਸਮ ਗ੍ਰੰਥ)*

**ਬੋਲੈ ਭਰਥਰਿ ਸਤਿ ਸਰੂਪੁ ॥ ਪਰਮ ਤੰਤ ਮਹਿ ਰੇਖ ਨ ਰੂਪ ॥ ੬ ॥**

ਸਤਿਗੁਰ ਦੇਵ ਜੀ ਬੋਲਦੇ ਹਨ—ਹੇ ਭਰਥਰੀ ਨਾਥ! ਸਤਿ ਸਰੂਪ ਜੋ ਪਰਮੇਸ਼ਰ ਹੈ। ਜਿਸ ਪਰਮ ਤੰਤ=ਪਰਮਾਤਮਾ ਵਿਚ ਕੋਈ ਰੂਪ ਰੇਖ ਨਹੀਂ ਉਸ ਦਾ ਉਹ ਸਰੂਪ ਹੈ॥ ੬ ॥

**ਮ: ੧ ॥ ਕਿਉ ਮਰੈ ਮੰਦਾ ਕਿਉ ਜੀਵੈ ਜੁਗਤਿ ॥**
**ਕੰਨ ਪੜਾਇ ਕਿਆ ਖਾਜੈ ਭੁਗਤਿ ॥**

*ਪਹਿਲਾ ਪ੍ਰਸ਼ਨ-* ਮੰਦਾ ਸੁਭਾਵ ਕਿਵੇਂ ਮਰੇ? *ਦੂਜਾ ਪ੍ਰਸ਼ਨ-* ਜੀਵਣੇ ਦੀ ਜੁਗਤੀ ਕਿਵੇਂ ਪਰਾਪਤ ਹੋਵੇ? *ਤੀਜਾ ਪ੍ਰਸ਼ਨ-* ਕੰਨਾਂ ਨੂੰ ਛਿਦਾ ਕੇ ਕੇਹੜੀ ਭੁਗਤੀ ਖਾਂਣਾ ਕਰੇ? *ਉੱਤਰ-*

**ਆਸਤਿ ਨਾਸਤਿ ਏਕੋ ਨਾਉ ॥**

ਆ=ਸਰਬ ਓਰ ਸੇ ਸਤਿ ਸਰੂਪ ਜੋ ਪਰਮਾਤਮਾ ਹੈ, ਉਸ ਇੱਕ ਵਿਚ ਜੇਹੜੀ ਆਸਤਿ=ਆਸਤਕ ਭਾਵਨਾ ਧਾਰਨੀ ਹੈ, ਏਹੀ ਸਫਲ ਜੀਵਣੇ ਦੀ ਜੁਗਤੀ ਹੈ ਅਤੇ ਨਾਉ=ਨਾਮ ਰੂਪ ਪ੍ਰਪੰਚ ਨੂੰ ਜੇਹੜਾ ਨਾਸਤਿ=ਨਾਸ ਰੂਪ ਨਿਸਚੇ ਕਰਨਾ ਹੈ, ਇਸ ਕਰਦੇ ਮੰਦਾ ਸੁਭਾਅ ਮਰਦਾ ਹੈ।

ਤੀਜੇ ਪ੍ਰਸ਼ਨ ਦਾ ਉੱਤਰ ਅੱਗੇ ਜਾ ਕੇ ਦੇਣਗੇ। ਇੱਕ ਸਿੱਧ ਨੇ ਹੋਰ ਪ੍ਰਸ਼ਨ ਕਰ ਦਿੱਤਾ ਕਿ-

**ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥**

ਉਹ ਕੇਹੜਾ ਅੱਖਰ ਹੈ, ਜਿਸ ਕਰਕੇ ਹਿਆਉ=ਹਿਰਦਾ ਇਸਥਿਤ ਹੋ ਰਹੇ? *ਵਾ:-* ਪਰਮਾਤਮਾ ਦੇ

ਹਿਆਉ=ਸਨਮੁਖ ਹੋ ਰਵ੍ਹੇ? ਵਾ:- ਹਿਆਉ=ਸ਼ਰਮ ਵਿਚ ਰਹਿਣਾ ਕਰੇ? ਉੱਤਰ ਨਾਲ ਹੀ ਦੇਂਦੇ ਹਨ-

**ਧੂਪ ਛਾਵ ਜੇ ਸਮ ਕਰਿ ਸਹੈ॥ ਤਾ ਨਾਨਕੁ ਆਖੈ ਗੁਰੁ ਕੋ ਕਹੈ॥**

ਨਾਨਕੁ ਆਖੈ=ਗੁਰੂ ਸਾਹਿਬ ਜੀ ਆਖਦੇ ਹਨ—ਗੁਰਾਂ ਦੇ ਕਹੇ ਹੋਇ ਉਪਦੇਸ਼ ਨੂੰ ਉਚਾਰਨਾ ਕਰੇ,

ਵਾ:- ਗੁਰਾਂ ਦੇ ਜਸ ਨੂੰ ਕਵ੍ਹੇ ਅਤੇ ਧੂਪ ਛਾਵ=ਦੁੱਖ ਸੁਖ ਨੂੰ ਜੇਕਰ ਸਮ ਕਰਕੇ ਸਹਾਰੇ, ਤਾਂਹੀ ਹਿਰਦਾ ਇਸਥਿਤ ਰਹਿੰਦਾ ਹੈ, ਤਾਂਹੀ ਪਰਮਾਤਮਾਂ ਦੇ ਸਨਮੁਖ ਰਹਿੰਦਾ ਹੈ, ਤਾਂਹੀ ਸ਼ਰਮ ਵਿਚ ਅਰਥਾਤ ਪਤ ਆਬਰੋ ਵਿਖੇ ਰਹਿੰਦਾ ਹੈ।

ਹੁਣ ਤੀਜੇ ਪ੍ਰਸ਼ਨ ਦਾ ਉੱਤਰ ਦੇਂਦੇ ਹਨ। ਤੀਜਾ ਪ੍ਰਸ਼ਨ ਸੀ ਕੰਨਾਂ ਨੂੰ ਛਿਦਾ ਕੇ ਕੇਹੜੀ ਭੁਗਤ ਖਾਵੇ? ਗੁਰ ਉੱਤਰ-

**ਛਿਅ ਵਰਤਾਰੇ ਵਰਤਹਿ ਪੂਤ॥ ਨਾ ਸੰਸਾਰੀ ਨਾ ਅਉਧੂਤ॥**

ਛਿਆ ਵਰਤਾਰੇ=ਛੇ ਸ਼ਾਸਤ੍ਰ, ਵਾ- ਛੇ ਭੇਖ, ਅਥਵਾ- ਪੰਜ ਗਿਆਨ ਇੰਦ੍ਰੇ ਤੇ ਇੱਕ ਮਨ, ਇਨ੍ਹਾਂ ਦੀ ਕਿਰਿਆ ਵਿਚ ਪੂਤ=ਪਵਿੱਤ੍ਰ ਹੋ ਕੇ ਵਰਤੇ। ਨਾ ਸੰਸਾਰੀ=ਗ੍ਰਿਹਿਸਤੀ ਕਿਰਿਆ ਦਾ ਅਤੇ ਨਾ ਹੀ ਅਉਧੂਤ=ਸਾਧੂਪਨੇ ਦੀ ਕਿਰਿਆ ਦਾ ਅਭਿਮਾਨੀ ਹੋਵੇ, ਭਾਵ ਸਮ ਦ੍ਰਿਸ਼ਟੀ ਰਹਿਣਾ ਕਰੇ, ਅਰਥਾਤ ਸਮਤਾ ਰੂਪੀ ਭਿੱਖਿਆ ਖਾਣੀ ਕਰੇ।

**ਨਿਰੰਕਾਰਿ ਜੋ ਰਹੈ ਸਮਾਇ॥ ਕਾਹੇ ਭੀਖਿਆ ਮੰਗਣਿ ਜਾਇ॥ ੭॥**

ਜੋ ਪੁਰਸ਼ ਨਿਰੰਕਾਰ ਵਿਚ ਸਮਾਅ ਰਹਿੰਦਾ ਹੈ, ਉਹ ਫਿਰ ਬਾਹਰ ਭਿੱਖਿਆ ਮੰਗਣ ਨੂੰ ਕਿਸ ਵਾਸਤੇ ਜਾਂਦਾ ਹੈ। ਭਾਵ ਨਹੀਂ ਜਾਂਦਾ॥ ੭॥

**ਪਉੜੀ॥ ਹਰਿ ਮੰਦਰੁ ਸੋਈ ਆਖੀਐ ਜਿਥਹੁ ਹਰਿ ਜਾਤਾ॥**
**ਮਾਨਸ ਦੇਹ ਗੁਰ ਬਚਨੀ ਪਾਇਆ ਸਭੁ ਆਤਮ ਰਾਮੁ ਪਛਾਤਾ॥**

ਉਹ ਹਰੀ ਦਾ ਮੰਦਰ ਆਖੀਦਾ ਹੈ, ਜਿੱਥੋਂ ਹਰੀ ਜਾਣਿਆ ਜਾਂਦਾ ਹੈ, ਭਾਵ ਮਨੁੱਖਾ ਦੇਹ ਹੀ ਹਰੀ ਦਾ ਮੰਦਰ ਹੈ। ਗੁਰਾਂ ਦੇ ਬਚਨਾਂ ਦੁਆਰੇ ਜਾਂ ਸਾਰਿਆਂ ਵਿੱਚ ਆਤਮ ਰਾਮ ਨੂੰ ਪਰੀਪੂਰਨ ਪਛਾਣਿਆਂ, ਤਾਂ ਮਨੁੱਖਾ ਦੇਹ ਪਾਇਆ ਹੋਇਆ ਸਫਲ ਹੁੰਦਾ ਹੈ।

**ਬਾਹਰਿ ਮੂਲਿ ਨ ਖੋਜੀਐ ਘਰ ਮਾਹਿ ਬਿਧਾਤਾ॥**
**ਮਨਮੁਖ ਹਰਿ ਮੰਦਰ ਕੀ ਸਾਰ ਨ ਜਾਣਨੀ ਤਿਨੀ ਜਨਮੁ ਗਵਾਤਾ॥**

ਸਰੀਰ ਤੋਂ ਬਾਹਰ ਮੂਲਿ=ਕਦਾਚਿੱਤ ਨ ਖੋਜੀਏ, ਉਹ ਬਿਧਾਤਾ=ਫਲਬਰ ਦਾਤਾ ਪਰਮੇਸ਼ਰ ਹਿਰਦੇ ਰੂਪੀ ਘਰ ਦੇ ਵਿੱਚ ਹੈ। ਜੇਹੜੇ ਮਨਮੁਖ ਹਰੀ ਮੰਦਰ, ਭਾਵ ਮਨੁੱਖਾ ਦੇਹ ਦੀ ਸਾਰ ਨਹੀਂ ਜਾਣਦੇ, ਉਨ੍ਹਾਂ ਨੇ ਮਨੁੱਖਾ ਜਨਮ ਨੂੰ ਵਿਅਰਥ ਗੁਆਇਆ ਹੈ।

**ਸਭ ਮਹਿ ਇਕੁ ਵਰਤਦਾ ਗੁਰ ਸਬਦੀ ਪਾਇਆ ਜਾਈ॥ ੧੨॥**

ਜੋ ਸਾਰੇ ਜਗਤ ਵਿੱਚ ਇੱਕ ਪਰਮੇਸ਼ਰ ਵਰਤਦਾ ਹੈ, ਉਹ ਗੁਰਾਂ ਦੇ ਉਪਦੇਸ਼ ਦੁਆਰੇ ਪਾਇਆ ਜਾਂਦਾ

ਹੈ॥ ੧੨॥

**ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ।**

ਹੇ ਸੱਚੇ ਪਾਤਸ਼ਾਹ! ਤੂੰ ਧੰਨ ਹੈਂ ਧੰਨ, ਤੇਰੀ ਨਾਈ=ਵਡਿਆਈ ਵੀ ਸੱਚੀ ਹੈ।

*ਪ੍ਰਸ਼ਨ-* ਮੂਰਖ ਦੇ ਕਹਿਣੇ ਨੂੰ ਕੌਣ ਸੁਣਦਾ ਹੈ? *ਉੱਤਰ-*

## ਸਲੋਕ ਮਃ ੩ ॥ ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ ॥
## ਮੂਰਖ ਕੇ ਕਿਆ ਲਖਣ ਹੈ ਕਿਆ ਮੂਰਖ ਕਾ ਕਰਣਾ ॥

ਜੋ ਪੁਰਸ਼ ਆਪ ਮੂਰਖ ਹੁੰਦਾ ਹੈ, ਓਹੀ ਮੂਰਖ ਦੇ ਕਹਿਣੇ ਨੂੰ ਸੁਣਦਾ ਹੈ।

*ਪਹਿਲਾ ਪ੍ਰਸ਼ਨ-* ਮੂਰਖ ਪੁਰਸ਼ ਦੇ ਚਿੰਨ ਕੀ ਹਨ? ਅਤੇ *ਦੂਜਾ ਪ੍ਰਸ਼ਨ-* ਮੂਰਖ ਦਾ ਕਰਣਾ=ਕਰਤੱਬ ਕੀ ਹੈ? *ਉੱਤਰ-*

## ਮੂਰਖੁ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ ॥
## ਏਤੁ ਕਮਾਣੈ ਸਦਾ ਦੁਖੁ ਦੁਖ ਹੀ ਮਹਿ ਰਹਣਾ ॥

ਮੂਰਖ ਓਹੀ ਪੁਰਸ਼ ਹੈ ਜੇਹੜਾ ਮੁਗਧੁ=ਜੜ੍ਹ ਹੈ, ਨਾ ਜਿਸ ਨੂੰ ਵਿਹਾਰ ਦੀ ਗਿਆਤ ਹੈ, ਨਾ ਹੀ ਪਰਮਾਰਥ ਦੀ ਗਿਆਤ (ਸਮਝ) ਹੈ ਅਤੇ ਜੋ ਹੰਕਾਰ ਵਿਚ ਹੀ ਮਰਦਾ ਹੈ। ਏਤੁ ਕਮਾਣੈ=ਇਸ ਹੰਕਾਰ ਦੇ ਸਹਿਤ ਕਰਮਾਂ ਦੇ ਕਮਾਉਣ ਕਰਕੇ ਸਦਾ ਦੁੱਖ ਹੀ ਪਰਾਪਤ ਹੁੰਦਾ ਹੈ ਅਤੇ ਜੀਵਨ ਪ੍ਰਯੰਤ ਸਦਾ ਦੁੱਖ ਵਿਚ ਹੀ ਰਹਿਣਾ ਕਰਦਾ ਹੈ। ਜੇ ਕੋਈ ਕਵ੍ਹੇ ਕਿ ਆਪਣਾ ਸਬੰਧੀ ਮੂਰਖ ਹੋਵੇ ਤਾਂ ਉਸ ਲਈ ਕੀ ਕਰਨਾ ਚਾਹੀਦਾ ਹੈ?

*ਗੁਰ ਉੱਤਰ-*

## ਅਤਿ ਪਿਆਰਾ ਪਵੈ ਖੂਹਿ ਕਿਹੁ ਸੰਜਮੁ ਕਰਣਾ ॥

ਜੇ ਅਤੀਅੰਤ ਪਿਆਰਾ ਮਿੱਤ੍ਰ ਖੂਹ ਵਿਚ ਪੈ ਜਾਵੇ, ਭਾਵ ਮੰਦ ਕਰਮਾਂ ਵਿਚ ਪਰਵਿਰਤ ਹੋ ਜਾਵੇ, ਜਾਂ ਸੰਸਾਰ ਖੂਹ ਵਿਚ ਪੈ ਜਾਵੇ ਤਾਂ ਉਸ ਵਾਸਤੇ ਕੁਝ ਸੰਜਮ ਕਰਨਾ ਯੋਗ ਹੈ।

## ਗੁਰਮੁਖਿ ਹੋਇ ਸੁ ਕਰੇ ਵੀਚਾਰੁ ਓਸੁ ਅਲਿਪਤੋ ਰਹਿਣਾ ॥

ਜੇ ਤਾਂ ਉਹ ਗੁਰਮੁਖ ਹੋਵੇਗਾ ਤਾਂ ਸ੍ਰੇਸ਼ਟ ਵਿਚਾਰ ਕਰਕੇ ਵਿਕਾਰਾਂ ਵੱਲੋਂ ਹਟ ਜਾਏਗਾ ਤੇ ਜੇ ਮਨਮੁਖ ਹੋਵੇ, ਉਪਦੇਸ਼ ਨੂੰ ਨਾ ਗ੍ਰਹਿਣ ਕਰੇ ਤਾਂ ਉਸ ਤੋਂ ਅਲਿਪਤੋ=ਅਸੰਗ ਰਹਿਣਾ ਹੀ ਹੱਛਾ (ਚੰਗਾ) ਹੈ।

## ਹਰਿ ਨਾਮੁ ਜਪੈ ਆਪਿ ਉਧਰੈ ਓਸੁ ਪਿਛੈ ਡੁਬਦੇ ਭੀ ਤਰਣਾ ॥

ਜੋ ਹਰੀ ਨਾਮ ਨੂੰ ਜਪਦਾ ਹੈ, ਉਹ ਆਪ ਤਰਦਾ ਹੈ, ਉਸ ਦੇ ਪਿੱਛੇ ਲੱਗ ਕੇ ਡੁੱਬਦੇ ਨੇ ਭੀ ਤਰਨਾ ਹੈ।

## ਨਾਨਕ ਜੋ ਤਿਸੁ ਭਾਵੈ ਸੋ ਕਰੇ ਜੋ ਦੇਇ ਸੁ ਸਹਣਾ ॥ ੧ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਜੋ ਤਿਸ ਪਰਮੇਸ਼ਰ ਨੂੰ ਭਾਉਂਦਾ ਹੈ ਓਹੀ ਕਰਦਾ ਹੈ, ਉਹ ਪਰਮੇਸ਼ਰ ਅਪਣੀ ਮਰਜ਼ੀ ਅਨੁਸਾਰ ਜੋ ਭੀ ਦੇਵੇ, ਚਾਹੇ ਦੁੱਖ, ਚਾਹੇ ਸੁਖ ਦੇਵੇ ਉਸ ਨੂੰ ਪ੍ਰਸੰਨ ਹੋ ਕੇ ਸਹਾਰਨਾ

ਚਾਹੀਏ॥ ੧॥

**ਮ: ੧॥ ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ॥**
**ਲੇਖਾ ਰਬੁ ਮੰਗੇਸੀਆ ਬੈਠਾ ਕਢਿ ਵਹੀ॥**

ਸਤਿਗੁਰ ਦੇਵ ਜੀ ਆਖਦੇ ਹਨ—ਹੇ ਮਨ! ਤੂੰ ਸਹੀ=ਸੱਚੀ ਸਿੱਖਿਆ ਸੁਣਨਾ ਕਰ। ਜਦ ਵਹੀ ਕੱਢ ਕੇ ਬੈਠਾ, ਤਾਂ ਰੱਬ ਲੇਖਾ ਮੰਗੇਗਾ।

**ਤਲਬਾ ਪਉਸਨਿ ਆਕੀਆ ਬਾਕੀ ਜਿਨਾ ਰਹੀ॥**
**ਅਜਰਾਈਲੁ ਫਰੇਸਤਾ ਹੋਸੀ ਆਇ ਤਈ॥**

ਜਿਨ੍ਹਾਂ ਦੀ ਤਰਫ ਪਾਪਾਂ ਦੀ ਬਾਕੀ ਰਹੀ ਹੋਈ ਹੈ, ਉਨ੍ਹਾਂ ਆਕੜਿਆਂ ਹੋਇਆਂ ਨੂੰ ਤਲਬਾ ਪਉਸਨਿ=ਸੱਦੇ ਪੈਣਗੇ ਅਤੇ *'ਅਜਰਾਈਲ' ਨਾਂ ਕਰਕੇ ਜੋ ਫਰੇਸਤਾ=ਦੇਵਤਾ ਹੈ, ਉਹ ਉਨ੍ਹਾਂ ਦੇ ਸਿਰ ਉੱਤੇ ਤਈਨਾਤ ਆ ਕੇ ਹੋਵੇਗਾ, ਭਾਵ ਤਕੀਕਾਤ ਕਰਨ ਨੂੰ ਖੜ੍ਹਾ ਹੋਵੇਗਾ।

**ਆਵਣੁ ਜਾਣੁ ਨ ਸੁਝਈ ਭੀੜੀ ਗਲੀ ਫਹੀ॥**
**ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥ ੨॥**

ਜਮ ਮਾਰਗ ਰੂਪੀ ਭੀੜੀ ਗਲੀ ਵਿਚ ਫਸੀ ਹੋਈ ਜਿੰਦ ਨੂੰ ਆਉਣਾ ਜਾਣਾ ਨਹੀਂ ਸੁੱਝਦਾ। ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਕੂੜ ਨਿਖੁਟੇ=ਝੂਠ ਨੇ ਹਰੀ ਹਰ ਹੋ ਜਾਣਾ ਹੈ ਤੇ ਓੜਕਿ=ਅੰਤ ਨੂੰ ਸੱਚ ਨੇ ਹੀ ਰਹਿਣਾ ਹੈ॥ ੨॥

**ਪਉੜੀ॥ ਹਰਿ ਕਾ ਸਭੁ ਸਰੀਰੁ ਹੈ ਹਰਿ ਰਵਿ ਰਹਿਆ ਸਭੁ ਆਪੈ॥**
**ਹਰਿ ਕੀ ਕੀਮਤਿ ਨਾ ਪਵੈ ਕਿਛੁ ਕਹਣੁ ਨ ਜਾਪੈ॥**

ਸਰੀਰ ਆਦਿਕ ਸਭ ਕੁਝ ਹਰੀ ਦਾ ਹੈ ਅਤੇ ਸਾਰਿਆਂ ਵਿਚ ਹਰੀ ਆਪ ਰਵ ਰਿਹਾ ਹੈ। ਉਸ ਹਰੀ ਦੀ ਕੀਮਤ ਨਹੀਂ ਪੈਂਦੀ ਅਤੇ ਕੁਛ ਕਹਿਣਾ ਵੀ ਨਹੀਂ ਜਾਪੈ=ਜਾਣਿਆਂ ਜਾਂਦਾ।

**ਗੁਰ ਪਰਸਾਦੀ ਸਾਲਾਹੀਐ ਹਰਿ ਭਗਤੀ ਰਾਪੈ॥**
**ਸਭੁ ਮਨੁ ਤਨੁ ਹਰਿਆ ਹੋਇਆ ਅਹੰਕਾਰੁ ਗਵਾਪੈ॥**

ਗੁਰਾਂ ਦੀ ਕਿਰਪਾ ਦੁਆਰੇ ਨਾਮ ਨੂੰ ਸਲਾਹੀਏ, ਤਾਂ ਹਰੀ ਦੀ ਭਗਤੀ ਵਿਚ ਰਾਪੈ=ਤਦਾਕਾਰ ਹੁੰਦਾ ਹੈ। ਗੁਰਮੁਖਾਂ ਦਾ ਸਭ ਤਰ੍ਹਾਂ ਨਾਲ ਮਨ, ਤਨ ਸ਼ੁਭ ਗੁਣਾਂ ਨਾਲ ਹਰਿਆ ਹੋਇਆ ਹੈ, ਕਿਉਂਕਿ ਗੁਰਮੁਖਾਂ ਨੇ ਹੰਕਾਰ ਨੂੰ ਗੁਆ ਦਿੱਤਾ ਹੈ।

---

*ਚਾਰ ਫਰਿਸਤੇ ਇਹ ਹਨ—ਅਜਰਾਈਲ ਫਰਿਸਤਾ=ਇਹ ਮੌਤ ਦਾ ਦੇਵਤਾ ਹੈ। ਇਸਰਾਈਲ=ਇਹ ਪਰਲੋ ਵੇਲੇ ਤੁਰੀ ਵਜੌਂਦਾ ਹੈ, ਇਸ ਦੇ ਨਰਸਿੰਗੇ ਦੀ ਧੁਨ ਨਾਲ ਦੁਨੀਆਂ ਵਿਚ ਪਰਲੋ ਆਵੇਗੀ ਤੇ ਕਬਰਾਂ ਚੋਂ ਮੁਰਦੇ ਉੱਠਣਗੇ। ਮੀਕਾਈਲ=ਜੀਵਾਂ ਨੂੰ ਰਿਜ਼ਕ ਪਹੁੰਚਾਂਦਾ ਹੈ। ਜ਼ਬਰਾਈਲ=ਖੁਦਾ ਦਾ ਪੈਗਾਮ ਪੈਗੰਬਰਾਂ ਪਾਸ ਲਿਜਾਂਦਾ ਹੈ।

(ਮਹਾਨ ਕੋਸ਼ ਦਾ ੨੪੨੭ ਸਫਾ ਵੇਖੋ)

## ਸਭੁ ਕਿਛੁ ਹਰਿ ਕਾ ਖੇਲੁ ਹੈ ਗੁਰਮੁਖਿ ਕਿਸੈ ਬੁਝਾਈ॥ ੧੩॥

ਕਿਸੇ ਵਿਰਲੇ ਗੁਰਮੁਖ ਨੂੰ ਇਹ ਸਮਝ ਆਈ ਹੈ ਕਿ ਜੋ ਕੁਝ ਨਿਗਾਹ ਆ ਰਿਹਾ ਹੈ, ਇਹ ਸਭ ਕੁਝ ਹਰੀ ਦਾ ਖੇਲ ਹੈ॥ ੧੩॥

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*

ਹੇ ਸੱਚੇ ਪਾਤਸ਼ਾਹ! ਤੂੰ ਧੰਨ ਹੈਂ ਧੰਨ, ਤੇਰੀ ਨਾਈ=ਵਡਿਆਈ ਭੀ ਸੱਚੀ ਹੈ।

## ਸਲੋਕੁ ਮ: ੧॥

**ਉਥਾਨਕਾ**- ਜਿਸ ਵੇਲੇ ਸਤਿਗੁਰੂ ਨਾਨਕ ਦੇਵ ਜੀ ਦੇਸਾਂ ਦੇਸਾਤਰਾਂ ਵਿਚ ਰਟਨ ਕਰਦੇ ਹੋਇ, ਲਾਹੌਰੋਂ ਹੋ ਕੇ "ਸਤ ਘਰੇ" ਆਏ ਤਾਂ ਬਜ਼ਾਰ ਵਿਖੇ ਲੰਘਦੇ ਹੋਇ ਇੱਕ ਦੁਕਾਨ ਉੱਪਰ ਬੈਠ ਗਏ, ਉਸ ਦੇ ਸਾਹਮਣੇ ਹੀ ਇੱਕ ਬੜੇ ਭਾਰੀ ਸ਼ਾਹੂਕਾਰ ਦੀ ਦੁਕਾਨ ਸੀ। ਜਿਸ ਦੇ ਹੇਠਾਂ ਮਖਮਲੀ ਗਦੇਲੇ ਤੇ ਪਿੱਠ ਪਿੱਛੇ ਤਕੀਏ ਲਗੇ ਹੋਇ ਸਨ ਤੇ ਨੌਕਰ ਅੱਗੇ ਪਿੱਛੇ ਕੰਮ ਕਾਰ ਕਰ ਰਹੇ ਸਨ। ਉਸ ਨੂੰ ਵੇਖ ਕੇ ਭਾਈ ਮਰਦਾਨੇ ਨੇ ਆਖਿਆ, ਸੱਚੇ ਪਾਤਸ਼ਾਹ ! ਇਹ ਸ਼ਾਹੂਕਾਰ ਤਾਂ ਬੜਾ ਸੁਖੀ ਹੈ ਤਾਂ ਹਜੂਰ ਨੇ ਫੁਰਮਾਇਆ- ਭਾਈ ਮਰਦਾਨਿਆ ! ਸੰਸਾਰ ਵਿਚ ਸੁਖੀ ਹੈ ਤਾਂ ਕੇਵਲ ਗਿਆਨਵਾਨ ਹੀ ਹੈ, ਹੋਰ ਕੋਈ ਸੁਖੀ ਨਹੀਂ। ਜਿਵੇਂ ਸੂਰਜ ਤੋਂ ਬਿਨਾਂ ਕਦੇ ਦਿਨ ਨਹੀਂ ਹੁੰਦਾ, ਤਿਵੇਂ ਗਿਆਨ ਤੋਂ ਬਿਨਾਂ ਸੁਖ ਦੀ ਪ੍ਰਾਪਤੀ ਨਹੀਂ ਹੋ ਸਕਦੀ। ਜੇਕਰ ਤੇਰੇ ਹਿਰਦੇ ਵਿਚ ਸੰਸਾ ਹੈ ਤੇ ਸ਼ਾਹੂਕਾਰ ਤੋਂ ਜਾ ਕੇ ਪੁੱਛ ਲੈ। ਉਸ ਵੇਲੇ ਭਾਈ ਮਰਦਾਨੇ ਨੇ ਸ਼ਾਹੂਕਾਰ ਨੂੰ ਜਾ ਕੇ ਕਿਹਾ, ਮੈਂਨੇ ਆਪ ਨੂੰ ਬੜਾ ਸੁਖੀ ਵੇਖਿਆ ਹੈ, ਆਪ ਨੇ ਕੇਹੜਾ ਪੁੰਨ ਕੀਤਾ ਹੈ? ਉਸ ਵੇਲੇ ਸ਼ਾਹੂਕਾਰ ਨੇ ਮਰਦਾਨੇ ਨੂੰ ਫਕੀਰ ਸਮਝ ਕੇ ਕਿਹਾ:-

*ਲਖਿ ਦਰਵੇਸ਼ ਬੇਸ਼ ਮਨ ਮਾਂਹੀ॥ ਬੋਲਜੋ ਸ਼ਾਹ ਅਧਿਕ ਦੁਖ ਜਾਂਹੀ॥*
*ਸਰਬ ਜਗਤ ਮਹਿਂ ਮੋਹਿ ਸਮਾਨਾਂ॥ ਔਰ ਨ ਕੋਊ ਦੁਖੀ ਮਹਾਨਾਂ॥੧੧॥*
*ਗੁਰਜ ਬਹੁਤ, ਸੋ ਕਹਾ ਨ ਜਾਈ॥ ਕੈਸੇ ਤੁਮ ਢਿਗ ਦੇਉਂ ਬਤਾਈ॥*
*ਕਹਿ ਮਰਦਾਨਾ 'ਸੰਤ ਮਹਾਨੇ॥ ਇਨ ਆਗੈ ਕਹੁ ਹੈ ਦੁਖ ਹਾਨੈ॥੧੨॥*

ਉਸ ਵੇਲੇ ਸ਼ਾਹੂਕਾਰ ਨੇ ਭਾਈ ਮਰਦਾਨੇ ਨਾਲ ਆ ਕੇ ਹਜ਼ੂਰ ਜੀ ਦੇ ਪਾਸ ਆਪਣੀ ਸਾਰੀ ਕਹਾਣੀ ਸੁਣਾਈ ਕਿ ਮੇਰੇ ਘਰ ਵਿਚ ਜੋ ਇਸਤ੍ਰੀ ਸੀ ਉਸ ਨਾਲ ਮੇਰਾ ਬੜਾ ਪ੍ਰੇਮ ਸੀ। ਇੱਕ ਸਮੇਂ ਉਹ ਐਸੀ ਬੀਮਾਰ ਹੋ ਗਈ, ਜੋ ਮੌਤ ਹੋਣ ਦਾ ਸੰਸਾ ਹੋ ਗਿਆ। ਉਸ ਵੇਲੇ ਮੈਂ ਬਥੇਰਾ ਦਾਨ ਦਿੱਤਾ। ਪਰ ਮੇਰਾ ਮਨ ਕਾਬੂ ਵਿਚ ਨਾ ਰਿਹਾ ਤੇ ਉਸ ਦੇ ਪਾਸ ਬੈਠ ਕੇ ਮੈਂ ਰੋਣ ਲੱਗ ਪਿਆ। ਤਦ ਮੇਰੀ ਇਸਤ੍ਰੀ ਨੇ ਮੈਨੂੰ ਕਿਹਾ-

*ਹਿਤ ਮੇਰੇ ਕਿਉਂ ਰੋਦਨ ਠਾਨੋ॥ ਨਿਜ ਕੋ ਬਡ ਧਨਵੰਤ ਪਛਾਨੋ॥*
*ਮੈਂ ਮਰਿਹੋਂ ਕਰਿ ਬਜਾਹ ਬਹੋਰੀ॥ ਭੋਗਹੁ ਆਨਿ ਅੰਗਨਾ ਔਰੀ॥ ੧੬॥*

ਜਦ ਤੂੰ ਉਸ ਦੇ ਆਨੰਦ ਵਿਚ ਮਸਤ ਹੋ ਗਿਆ, ਫਿਰ ਤਾਂ ਤੂੰ ਮੈਨੂੰ ਯਾਦ ਵੀ ਨਹੀਂ ਕਰਨਾ ਤਾਂ ਮੈਂ ਕਿਹਾ, ਹੇ ਪ੍ਰਾਣ ਪਿਆਰੀ ! ਸੁਣ, ਤੇਰੇ ਵਰਗੀ ਹੋਰ ਕੋਈ ਨਹੀਂ, ਤੂੰ ਜੀਵੇਂਗੀ ਤਾਂ ਮੈਂ ਬਿਲਾਸ ਕਰਾਂਗਾ, ਨਹੀਂ ਤਾਂ ਮੈਂ ਭੀ ਮਰ ਜਾਵਾਂਗਾ।

*ਯਥਾ- ਬਿਲਾਸਿ ਬਿਲਾਸਨ ਹੈ ਅਹਿਲਾਦੂ। ਮੁਝਹਿ ਬਿਸਾਰਹਿਂ ਕਰਹਿ ਨ ਯਾਦੂ।*
*ਮੈਂ ਭਾਖਜੋ ਸੁਨੀਐ ਪ੍ਰਿਯ ਮੋਰੀ। ਤੁਝ ਬਿਨ ਮੋਹਿ ਨ ਭਾਵੈ ਔਰੀ॥ ੧੭॥*
*ਤੂੰ ਜੀਵਹਿਂ ਤੇ ਕਰੋਂ ਬਿਲਾਸਾ। ਨਤੁ ਮੈਂ ਤਜੋਂ ਜੀਯਨ ਕੀ ਆਸਾ।*

*ਪ੍ਰਾਨ ਸਮਾਨ ਮੋਹਿ ਕੋ ਪਜਾਰੀ। ਤੁਝ ਬਿਨ ਕਸ ਬਿਲਸੋਂ ਬਿਬ ਨਾਰੀ॥ ੧੮॥*

ਇਹ ਗੱਲ ਸੁਣ ਕੇ ਮੇਰੀ ਔਰਤ ਨੇ ਤਰਕ ਮਾਰੀ ਕਿ ਇਹ ਗੱਲਾਂ ਮੇਰੇ ਜੀਵਦਿਆਂ ਤੱਕ ਹਨ, ਮੇਰੇ ਮਰਨ ਤੋਂ ਬਾਅਦ ਸਭ ਕੱਚੀਆਂ ਹਨ। ਉਸ ਵੇਲੇ ਮੈਂ ਉਸ ਦੀ ਬੋਲੀ ਨਾ ਸਹਾਰਦਾ ਹੋਇਆ, ਇੱਕ ਤਿਖੀ ਛੁਰੀ ਲੈ ਕੇ ਮੈਂ ਅਪਣੀ ਇੰਦ੍ਰੀ ਕੱਟ ਕੇ ਸੁਟ ਦਿੱਤੀ, ਜਦ ਕੁਝ ਸਮਾਂ ਪਾ ਕੇ ਉਹ ਇਸਤ੍ਰੀ ਰਾਜ਼ੀ ਹੋ ਗਈ ਤੇ ਸਰੀਰ ਵਿਚ ਬਲ ਪੂਰਾ ਹੋ ਗਿਆ, ਤਾਂ ਉਸ ਦੇ ਤਨ ਵਿਚ ਕਾਮਦੇਵ ਜਾਗ ਪਿਆ। ਹੁਣ ਉਹ ਬਾਹਰ ਜਾ ਕੇ ਪਰ-ਪੁਰਸ਼ਾਂ ਨਾਲ ਰਮਨ (ਮਾੜਾ ਕਰਮ) ਕਰਦੀ ਹੈ ਤੇ ਮੈਨੂੰ ਬੜਾ ਭਾਰੀ ਦੁੱਖ ਹੋ ਰਿਹਾ ਹੈ।

*ਯਥਾ-* ਚਿੰਤਾਤੁਰ ਦੁਖ ਮਹਿਂ ਦਿਨ ਰੈਨਾਂ॥ ਮੋ ਸੋ ਦੁਖੀ ਅਵਰ ਕੋ ਹੈ ਨਾਂ॥ ੨੫॥

ਤਿਸ ਵੇਲੇ ਗੁਰੂ ਜੀ ਨੇ ਕਿਹਾ, ਹੇ ਭਾਈ ! ਪੁੰਨਾਂ ਦੇ ਪ੍ਰਭਾਵ ਕਰਕੇ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ ਤੇ ਪੁੰਨਾਂ ਤੋਂ ਬਗੈਰ ਸੁਖ ਨਹੀਂ।

ਉਸ ਵੇਲੇ ਗੁਰੂ ਸਾਹਿਬ ਜੀ ਨੇ ਇਸ ਸਲੋਕ ਰਾਹੀਂ ਉਸ ਸ਼ਾਹੂਕਾਰ ਨੂੰ ਉਪਦੇਸ਼ ਦਿੱਤਾ-

## ਸਹੰਸਰ ਦਾਨ ਦੇ ਇੰਦ੍ਰ ਰੋਆਇਆ॥

ਇੱਕ ਸਮੇਂ ਜਦ ਇੰਦ੍ਰ ਨੇ ਗੋਤਮ ਰਿਖੀ ਦੀ ਇਸਤ੍ਰੀ ਅਹੱਲਿਆ ਦੇ ਸੋਹਣੇ ਰੂਪ ਨੂੰ ਵੇਖਿਆ ਤਾਂ ਤਨ ਦੀ ਸਾਰੀ ਸੁੱਧ ਬੁੱਧ ਭੁੱਲ ਗਈ ਤੇ ਗੋਤਮ ਰਿਖੀ ਤੋਂ ਚੋਰੀ ਉਸ ਨਾਲ ਮਿਲਣਾ ਚਾਹਿਆ ਪਰ ਇਸ ਨੂੰ ਕੋਈ ਸਮਾਂ ਨਾ ਮਿਲਿਆ। ਫਿਰ ਇਸ ਨੇ ਸੂਰਜ ਨੂੰ ਕਿਹਾ, ਤੂੰ ਮੇਰੇ ਨਾਲ ਮਦਦ ਕਰ ਪਰ ਉਹ ਨਾ ਮੰਨਿਆ। ਫਿਰ ਚੰਦ੍ਰਮਾਂ ਨੂੰ ਕਿਹਾ, ਤਦ ਚੰਦ੍ਰਮਾਂ ਨੇ ਕੁੱਕੜ ਦਾ ਰੂਪ ਧਾਰ ਕੇ ਅੱਧੀ ਰਾਤ ਨੂੰ ਸ਼ਬਦ ਕੀਤਾ, ਤਾਂ ਗੋਤਮ ਰਿਖੀ ਨੇ ਸਮਝਿਆ ਪ੍ਰਾਤਾ ਕਾਲ (ਅੰਮ੍ਰਿਤ ਵੇਲਾ) ਹੋ ਗਿਆ ਹੈ, ਉਸੀ ਵੇਲੇ ਅੱਧੀ ਰਾਤ ਨੂੰ ਉੱਠ ਕੇ ਗੰਗਾ ਨਦੀ ਵਿਚ ਇਸ਼ਨਾਨ ਕਰਨ ਚਲਾ ਗਿਆ। ਪਿੱਛੋਂ ਇੰਦ੍ਰ ਨੇ ਸਮਾਂ ਵਿਚਾਰ ਕੇ ਅਹਿੱਲਿਆ ਨਾਲ ਆ ਕੇ ਕਾਮ ਚੇਸ਼ਟਾ ਕੀਤੀ।

*ਯਥਾ:-ਅਘਵਾ[1] ਬਧਜੋ ਨੇਹ ਤਿਹ ਡੋਰੀ। ਕਿਯੋ ਚਹਿਤ ਰਤਿ[2] ਗੋਤਮ ਚੋਰੀ॥*
*ਰਹਜੋ ਦੇਖਿ ਅਵਸਰ[3] ਨਹਿਂ ਪਾਵੈ। ਚਿਤਹਿ ਉਪਾਇ ਮਿਲਜਾ ਕਿਉ[4] ਜਾਵੈ॥ ੪੫॥*
*ਮਿਲਿ ਮਯੰਕ ਸੰਗ[5] ਘਾਤ ਬਿਚਾਰੀ। ਗਮਨੇ ਅਰਧ ਰਾਤ੍ਰਿ ਛਲ ਧਾਰੀ॥*
*ਅਰੁਨਚੂੜ[6] ਕੋ ਤਨੁ ਸਸਿ[7] ਭਯੋ। ਜਾਇ ਸਮੀਪ ਸ਼ਬਦ ਨਿਜ ਕਯੋ॥ ੪੬॥*
*ਗੋਤਮ ਲਖੀ ਭਈ ਅਬ ਪ੍ਰਾਤਾ। ਮੱਜਨ ਕਰਨ ਚਲਾ ਅਧਿਰਾਤਾ॥*
*ਸੁਨਾਸੀਰ[8] ਲਖਿ ਸੂਨ ਨਿਸ਼ੰਕਾ। ਮਿਲਜੋ ਅਹਿੱਲਜਾ ਕੋ ਭਰਿ ਅੰਕਾ[9]॥ ੪੭॥*

ਉਧਰ ਜਦ ਗੋਤਮ ਰਿਖੀ ਨੇ ਗੰਗਾ ਵਿਚ ਜਾ ਕੇ ਪ੍ਰਵੇਸ਼ ਕੀਤਾ, ਤਾਂ ਮਾਤਾ ਗੰਗਾ ਨੇ ਕਿਹਾ, ਰਿਖੀ ਜੀ! ਅਜੇ ਤਾਂ ਅੱਧੀ ਰਾਤ ਦਾ ਵੇਲਾ ਹੈ, ਤੂੰ ਹੁਣੇ ਆ ਗਿਆ ਹੈਂ। ਤੇਰੇ ਘਰ ਵਿਚ ਤਾਂ ਚੋਰ ਆਏ ਹੋਇ ਹਨ ਤੂੰ ਜਲਦੀ ਵਾਪਸ ਚਲਾ ਜਾ। ਗੋਤਮ ਰਿਖੀ ਤਾਂ ਓਸੇ ਵੇਲੇ ਨਦੀ ਤੋਂ ਬਾਹਰ ਨਿਕਲ ਕੇ ਗਿੱਲਾ ਪਰਨਾ ਹੱਥ ਵਿਚ ਨਿਚੋੜਦਾ ਦੌੜਿਆ ਆਇਆ। ਅੱਗੋਂ ਲੜਕੀ ਮਿਲੀ ਤਾਂ ਉਸ ਤੋਂ ਪੁੱਛਿਆ ਅੰਦਰ ਕੌਣ ਹੈ? ਪਹਿਲੇ ਤਾਂ ਘਬਰਾ ਗਈ ਤੇ ਸੋਚਦੀ ਹੈ ਜੇ ਮੈਂ ਸੱਚੀ ਗੱਲ ਕਹਿੰਦੀ ਹਾਂ ਤਾਂ ਮਾਂ ਦੀ ਚੁਗਲੀ ਕਰਨੀ ਠੀਕ ਨਹੀਂ ਤੇ ਪਿਤਾ ਜੀ ਦੇ ਸਾਹਮਣੇ ਮੈਂ ਕਿਵੇਂ ਝੂਠ ਬੋਲਾਂ। ਉਸ ਵੇਲੇ ਉਸ ਨੇ ਸਿਆਣਪ ਤੋਂ ਕੰਮ ਲੀਤਾ ਤੇ ਇਸ ਤਰ੍ਹਾਂ ਕਿਹਾ, ਕਿ ਅੰਦਰ 'ਮਾਜਾਰ' ਹੈ। ਤਦ ਰਿਖੀ ਨੇ ਆਪ ਵੇਖਿਆ ਕਿ ਇੰਦ੍ਰ ਆਇਆ ਹੋਇਆ ਹੈ, ਉਸੀ ਵੇਲੇ ਕ੍ਰੋਧਵਾਨ

---

*[1]ਇੰਦ੍ਰ। [2]ਕਾਮ ਚੇਸ਼ਟਾ। [3]ਸਮਾਂ। [4]ਕਿਸ ਤਰ੍ਹਾਂ। [5]ਚੰਦ੍ਰਮਾ ਨਾਲ। [6]ਕੁਕੜ ਦਾ ਸਰੂਪ। [7]ਚੰਦ੍ਰਮਾ। [8]ਇੰਦ੍ਰ। [9]ਜਫੀ।*

ਹੋ ਕੇ ਸਰਾਪ ਦੇ ਦਿੱਤਾ।

*ਯਥਾ- ਇਕ ਭਗ ਕਾਰਨ ਇਹ ਠਾਂ ਆਯੋ॥ ਨਹੀਂ ਰਿਖਨ ਤੇ ਨੈਕੁ ਡਰਾਯੋ॥ ੪੯॥*
*ਭਗ ਸਹੰਸ੍ਰ ਹੋਵਹਿਂ ਤਨ ਤੇਰੇ॥ ਭਯੋ ਸਰਾਪ ਨਹਿ ਜਾਵਹਿ ਡੇਰੇ॥*
*ਅਤਿ ਕੁਰੂਪ ਤਿਹ ਬਨਾ ਸਰੀਰਾ॥ ਜਸ ਅਘ ਤਸ ਫਲ ਪਾਇ ਅਧੀਰਾ॥ ੫੦॥*

ਓਹੀ ਗੱਲ ਹੁਣ ਗੁਰੂ ਸਾਹਿਬ ਜੀ ਨੇ ਸੁਣਾਈ ਹੈ ਕਿ ਜਦ ਇੰਦ੍ਰ ਗੋਤਮ ਰਿਖੀ ਦੀ ਇਸਤ੍ਰੀ ਅਹਿੱਲਿਆ ਨਾਲ ਭੋਗ ਕਰਨ ਆਇਆ, ਤਦ ਗੋਤਮ ਰਿਖੀ ਨੇ ਸਹੰਸਰ ਦਾਨ ਦੇ=ਹਜ਼ਾਰ ਭਗ ਦਾ ਦਾਨ=ਦੰਡ ਦੇ ਦਿੱਤਾ, ਤਦ ਇੰਦ੍ਰ ਰੋ+ਆਇਆ=ਰੋਣ ਵਿਖੇ ਆਇਆ।

*(ਨਾਨਕ ਪ੍ਰਕਾਸ਼ ਉਤਰਾਰਧ ਧਿਆ ੨੩)*

*ਯਥਾ-* ਗੋਤਮੁ ਤਪਾ ਅਹਿਲਿਆ ਇਸਤ੍ਰੀ ਤਿਸੁ ਦੇਖਿ ਇੰਦ੍ਰੁ ਲੁਭਾਇਆ॥
ਸਹਸ ਸਰੀਰ ਚਿਹਨ ਭਗ ਹੂਏ ਤਾ ਮਨਿ ਪਛੋਤਾਇਆ॥ ੧॥

*(ਪ੍ਰਭਾਤੀ ਮ: ੧, ਪੰਨਾ ੧੩੪੩)*

## ਪਰਸ ਰਾਮੁ ਰੋਵੈ ਘਰਿ ਆਇਆ॥

ਘਰ ਵਿਚ ਆ ਕੇ ਪਰਸਰਾਮ ਭੀ ਰੋਂਦਾ ਹੋਇਆ। ਇਸ ਦਾ ਪ੍ਰਸੰਗ ਇਸ ਤਰ੍ਹਾਂ ਹੈ:-

''ਸਹੰਸ੍ਰ ਬਾਹੂ'' ਨਾਮ ਕਰਕੇ ਇੱਕ ਰਾਜਾ ਹੋਇਆ ਹੈ, ਜਿਸ ਨੇ ਸਾਰੀ ਪ੍ਰਿਥਵੀ ਉੱਪਰ ਦਿਗ ਬਿਜੈ ਕੀਤੀ ਹੈ। ਜਦ ਉਸ ਰਾਜਾ ਨੇ ''ਜਮ ਦਗਨ'' ਰਿਖੀ ਦੇ ਆਸ਼ਰਮ ਉੱਪਰ ਆ ਕੇ ਡੇਰਾ ਲਗਾਇਆ। ਤਦ ਰਿਖੀ ਨੇ ਸੁਰਗ ਵਿਚੋਂ ਕਾਮਧੇਨ ਗਊ ਮੰਗਵਾ ਕੇ ਰਾਜੇ ''ਸਹੰਸ੍ਰ ਬਾਹੂ'' ਦੀ ਬੜੀ ਪ੍ਰਾਹੁਣਚਾਰੀ ਕੀਤੀ। ਰਾਜੇ ਨੇ ਉਸ ਗਊ ਦਾ ਪਰਭਾਵ ਵੇਖ ਕੇ ਰਿਖੀ ਨੂੰ ਕਿਹਾ, ਇਹ ਗਊ ਤੂੰ ਮੈਨੂੰ ਦੇ ਦੇਹ। ਜਮਦਗਨ ਨੇ ਕਿਹਾ, ਇਹ ਰਿਖੀਆਂ ਦਾ ਧਨ ਹੈ, ਰਾਜਿਆਂ ਦਾ ਧਨ ਨਹੀਂ। ਇਹ ਕਹਿ ਕੇ ਕਾਮਧੇਨ ਗਊ ਸੁਰਗ ਵਿਚ ਭੇਜ ਦਿੱਤੀ। ਤਿਸ ਵੇਲੇ ਸਹੰਸ੍ਰ ਬਾਹੂ ਨੇ ਗੁੱਸੇ ਵਿਚ ਆ ਕੇ ਜਮਦਗਨ ਦੇ ਪ੍ਰਾਣ ਹਤ ਕਰ ਦਿੱਤੇ। ਤਿਸ ਵੇਲੇ,

*ਪਤਿ ਕੌ ਦੇਖਿ ਰੇਣਕਾ ਨਾਰੀ॥ ਬਹੁਤ ਬ੍ਰਿਲਾਪਤਿ ਊਚ ਪੁਕਾਰੀ॥ ੫੬॥*
*ਸਪਤ ਤਿਹੱਥੜ ਹਨਿ ਕਰਿ ਦੇਹੀ॥ ਸੁਤ ਕੌ ਸਿਮਰਿ ਬੁਲਾਯੋ ਤੇਹੀ॥*
*ਤਪ ਹਿਤ ਅਪਰ ਜੁ ਥਾਨ ਸਿਧਾਵਾ॥ ਤਤ ਛਿਨ ਮਾਤ ਨਿਕਟ ਚਲਿ ਆਵਾ॥ ੫੭॥*

ਪਤੀ ਦੇ ਮਰਨੇ ਨੂੰ ਦੇਖ ਕੇ ਜਮਦਗਨ ਦੀ ਘਰ ਵਾਲੀ ਰੇਣਕਾ ਨੇ ਸਤ ਵਾਰੀ ਤਿਹੱਥੜ ਮਾਰੇ (ਗੱਲ੍ਹਾਂ ਉੱਪਰ, ਛਾਤੀ ਉੱਪਰ ਤੇ ਪੱਟਾਂ ਉੱਪਰ ਹੱਥ ਮਾਰ ਕੇ ਇੱਕ ਵਾਰੀ ਗਿਣਿਆਂ ਇਸੀ ਤਰ੍ਹਾਂ ਸਤ ਵਾਰੀ ਹੱਥ ਮਾਰੇ) ਤੇ ਬੜਾ ਊਚੀ ਪੁਕਾਰੀ ਉਸੇ ਵੇਲੇ ਇਸ ਦੀ ਪੁਕਾਰ ਨੂੰ ਇਸ ਦੇ ਪੁੱਤਰ ਪਰਸਰਾਮ ਨੇ ਸੁਣਿਆਂ ਤੇ ਝਟ ਪਟ ਤਪ ਕਰਨਾ ਛੱਡ ਕੇ ਘਰ ਆ ਕੇ ਮਾਤਾ ਨੂੰ ਮਿਲਿਆ ਤੇ ਪੁੱਛਿਆ, ਹੇ ਮਾਤਾ ! ਤੈਂਨੇ ਇਤਨਾ ਰੁਦਨ ਕਿਉਂ ਕੀਤਾ ਹੈ? ਤਾਂ ਉਸ ਨੇ ਸਾਰੀ ਗੱਲ ਸੁਣਾਈ, ਤਦ ਪਿਤਾ ਦੇ ਮਰਨੇ ਨੂੰ ਸੁਣ ਕੇ ਪਰਸਰਾਮ ਰੋਂਦਾ ਹੋਇਆ ਤੇ ਗੁੱਸੇ ਵਿਚ ਆ ਕੇ ਇਹ ਪ੍ਰੱਣ ਕੀਤਾ ਕਿ ਹੁਣ ਮੈਂ ਇੱਕੀ ਵਾਰ ਪ੍ਰਿਥਵੀ ਨਿਛੱਤ੍ਰੀਨ ਕਰਾਂਗਾ।

*ਯਥਾ- ਸੱਤਿ ਪਛਾਨ ਅਬਹਿ ਪ੍ਰਨ ਮੋਰਾ॥ ਛੱਤ੍ਰੀ ਛੋਡੋਂ ਨਹਿ ਕਿਤ ਠੌਰਾ॥*
*ਇਕੀਸ ਬਾਰਿ ਨਿਛੱਤ੍ਰੀ ਧਰਨੀ॥ ਅਤਿ ਸੰਗ੍ਰਾਮ ਕਰੌਂ ਬਲ ਕਰਨੀ॥ ੫੯॥*

ਇਸ ਤਰ੍ਹਾਂ ਕਹਿ ਕੇ ਹੱਥ ਵਿਚ ਕੁਹਾੜਾ ਸੰਭਾਲ ਕੇ ਤੇ ਬਿਅੰਤ ਸ਼ਸਤ੍ਰ ਅਸਤ੍ਰ ਲੈ ਕੇ ਯੁੱਧ ਮਚਾਇਆ ਤੇ ਸਹੰਸ੍ਰ ਬਾਹੂ ਰਾਜੇ ਦੀਆਂ ਹਜ਼ਾਰ ਭੁਜਾਂ ਕੱਟ ਦਿੱਤੀਆਂ ਦੇ ਚੁਣ ਚੁਣ ਕੇ ਸਾਰੇ ਛੱਤ੍ਰੀ ਮਾਰੇ ਤੇ ਸਾਰੀ ਪ੍ਰਿਥਵੀ

ਦਾ ਰਾਜ ਬ੍ਰਾਹਮਣਾਂ ਨੂੰ ਦਿੱਤਾ। ਜਦ ਛੱਤ੍ਰੀ ਫੇਰ ਵਧ ਗਏ ਤੇ ਉਨ੍ਹਾਂ ਨੇ ਬ੍ਰਾਮਣਾਂ ਪਾਸੋਂ ਪ੍ਰਿਥਵੀ ਦਾ ਰਾਜ ਖੋਹ ਲੀਤਾ। ਤਦ ਪਰਸਰਾਮ ਨੇ ਛੱਤ੍ਰੀਆਂ ਨੂੰ ਮਾਰ ਕੇ ਫ਼ੇਰ ਬ੍ਰਾਹਮਣਾਂ ਨੂੰ ਰਾਜ ਲੈ ਕੇ ਦਿੱਤਾ। ਏਸੇ ਤਰ੍ਹਾਂ ਅਪਣੇ ਪ੍ਰੱਣ ਅਨੁਸਾਰ ਇੱਕੀ ਵਾਰ ਛੱਤ੍ਰੀ ਮਾਰ ਕੇ ਇੱਕੀ ਵਾਰ ਬ੍ਰਾਹਮਣਾਂ ਨੂੰ ਰਾਜ ਦਿੱਤਾ।

*ਯਥਾ- ਸਹਸ ਬਾਹੁ ਜਮਦਗਨਿ ਘਰਿ ਹੋਇ ਪ੍ਰਾਹੁਨਚਾਰੀ ਆਇਆ॥*
*ਕਾਮਧੇਣੁ ਲੋਭਾਇ ਕੈ ਜਮਦਗਨੈ ਦਾ ਸਿਰੁ ਵਢਵਾਇਆ॥*
*ਪਿਟਦੀ ਸੁਣਿ ਕੈ ਰੇਣੁਕਾ ਪਰਸਰਾਮ ਧਾਈ ਕਰਿ ਆਇਆ॥*
*ਇਕੀਹ ਵਾਰ ਕ੍ਰੋਧ ਕਰਿ ਖਤ੍ਰੀ ਮਾਰਿ ਨਿ-ਖਤ੍ਰ ਗਵਾਇਆ॥ ੭॥*

*(ਭਾਈ ਗੁਰਦਾਸ ਜੀ ਵਾਰ ੨੩)*

ਪਰ ਫਿਰ ਵੀ ਬ੍ਰਾਹਮਣਾਂ ਨੂੰ ਮੰਗਦਿਆਂ ਹੋਇਆ ਵੇਖਕੇ ਪਰਸਰਾਮ ਰੋਂਦਾ ਹੋਇਆ।

*ਯਥਾ-* ਜਾਚਤਿ ਦਿਜ ਦੇਖਤਿ ਜਗ ਮਾਂਹੀ॥ ਰੋਇ ਬਿਸੂਰਤਿ ਸੁਖ ਤਿਹ ਨਾਂਹੀ॥ ੬੭॥

*(ਨਾਨਕ ਪ੍ਰਕਾਸ਼ ਉਤਰਾਰਧ ਧਿਆ ੨੩)*

## ਅਜੈ ਸੁ ਰੋਵੈ ਭੀਖਿਆ ਖਾਇ॥

ਭਿੱਖਿਆ ਦਾ ਅੰਨ ਖਾਂਦਾ ਹੋਇਆ "ਅਜ" ਰਾਜਾ ਰੋਂਦਾ ਹੋਇਆ। ਇਸ ਦਾ ਪ੍ਰਸੰਗ ਇਸ ਤਰ੍ਹਾਂ ਹੈ:- ਇੱਕ ਦਿਨ "ਅਜ ਰਾਜਾ" ਸ਼ਿਕਾਰ ਖੇਡਣ ਵਾਸਤੇ ਬਾਹਰ ਗਿਆ, ਤਾਂ ਇਸ ਦੇ ਦਿਲ ਵਿਚ ਇਹ ਵਿਚਾਰ ਹੋਈ ਕਿ ਮੇਰੀ ਰਾਣੀ ਬੜੀ ਪਤੀ ਬ੍ਰਤ ਧਰਮ ਵਾਲੀ ਹੈ, ਪ੍ਰੰਤੂ ਇਸ ਦੀ ਅਜ ਪ੍ਰੀਖਿਆ ਲਈਏ। ਉਸ ਵੇਲੇ ਰਾਜੇ ਨੇ ਸ਼ਿਕਾਰ ਖੇਡ ਕੇ ਉਸ ਦੇ ਲਹੂ ਨਾਲ ਆਪਣੇ ਗਲ ਦਾ ਚੋਲਾ ਭਿਉਂ ਕੇ ਕਿਸੀ ਦੇ ਹੱਥ ਫੜਾ ਕੇ "ਅਜ" ਰਾਜਾ ਨੇ ਕਿਹਾ, ਇਹ ਚੋਲਾ ਮੇਰਾ ਰਾਣੀ ਨੂੰ ਦੇ ਕੇ ਕਹਿਣਾ ਕਿ ਤੇਰੇ ਪਤੀ ਨੂੰ ਸ਼ੇਰ ਨੇ ਖਾ ਲਿਆ ਹੈ। ਉਸ ਨੇ ਉਸੇ ਤਰ੍ਹਾਂ ਆ ਕੇ ਕਿਹਾ, ਰਾਣੀ ਨੇ ਚੋਲਾ ਫੜ ਕੇ ਚੰਗੀ ਤਰ੍ਹਾਂ ਪਛਾਣਿਆਂ ਕਿ ਇਹ ਚੋਲਾ ਠੀਕ ਮੇਰੇ ਪਤੀ ਦਾ ਹੈ, ਉਸੀ ਵੇਲੇ "ਇੰਦ ਮਤੀ" ਨਾਮੇ ਰਾਣੀ ਨੇ ਅਪੁਣੇ ਪਤੀ ਦੇ ਵਿਛੋੜੇ ਵਿਚ ਪ੍ਰਾਣ ਦੇ ਦਿੱਤੇ।

ਕਿਉਂਕਿ ਪਤੀਬ੍ਰਤ ਧਰਮ ਵਿਚ ਪੂਰੀ ਸੀ, ਜਿਸ ਵੇਲੇ ਦੂਜੇ ਦਿਨ ਰਾਜਾ ਘਰ ਵਿਚ ਆਇਆ ਤਾਂ ਰਾਣੀ ਦਾ ਮਰਨਾ ਵੇਖ ਕੇ ਬੜਾ ਘਬਰਾ ਗਿਆ ਤੇ ਏਸੇ ਅਫਸੋਸ ਵਿਚ ਰਾਜ ਭਾਗ ਨੂੰ ਤਿਆਗ ਦੇ ਫਕੀਰ ਬਣ ਗਿਆ ਤੇ ਭਿੱਖਿਆ ਮੰਗ ਕੇ ਭੋਜਨ ਖਾਂਦਾ ਹੋਇਆ। ਇੱਕ ਦਿਨ ਭਿੱਖਿਆ ਮੰਗਣ ਗਿਆ ਤਾਂ ਇੱਕ ਔਰਤ ਨੇ ਬੋਲੀ ਮਾਰੀ ਕਿ ਕੇਡਾ ਮੁਸ਼ਟੰਡਾ ਹੋ ਕੇ ਰੋਟੀਆਂ ਮੰਗ ਕੇ ਖਾਂਦਾ ਹੈ, ਉਸ ਵੇਲੇ ਅਜ ਰਾਜਾ ਰੋਂਦਾ ਹੋਇਆ।

*ਯਥਾ- ਅਜ ਨ੍ਰਿਪ ਇੰਦ ਮਤੀ ਬ੍ਰਿਹੁ ਭਾਰੀ॥ ਰੋਵਤਿ ਭਿੱਖਜਾ ਖਾਇ ਅਹਾਰੀ॥*

*(ਨਾਨਕ ਪ੍ਰਕਾਸ਼ ਉਤਰਾਰ੍ਹਧ ਧਿਆ ੨੩)*

## ਐਸੀ ਦਰਗਹ ਮਿਲੈ ਸਜਾਇ॥

ਹੇ ਭਾਈ ! ਪਰਮੇਸ਼ਰ ਦੀ ਦਰਗਾਹ ਵਿਚ ਕਰਮਾਂ ਅਨੁਸਾਰ ਐਹੋ ਜੇਹੀ ਸਜਾ ਮਿਲਦੀ ਹੈ, ਜਿਸ 'ਤੇ ਜੀਵ ਨੂੰ ਰੋਣਾ ਪੈਂਦਾ ਹੈ।

## ਰੋਵੈ ਰਾਮੁ ਨਿਕਾਲਾ ਭਇਆ॥ ਸੀਤਾ ਲਖਮਣੁ ਵਿਛੁੜਿ ਗਇਆ॥

ਜਿਸ ਵੇਲੇ ਅਯੁੱਧਿਆ ਪੁਰੀ ਚੋਂ ਨਿਕਾਲਾ ਹੋਇਆ ਤਾਂ "ਸ੍ਰੀ ਰਾਮ ਚੰਦਰ" ਜੀ ਰੁਦਨ ਕਰਦੇ ਹੋਇ। ਕਿਉਂਕਿ ਜਿਸ ਵੇਲੇ ਅਯੁੱਧਿਆ ਪੁਰੀ ਤੋਂ ਅਜੇ ਬਾਹਰ ਹੀ ਨਿਕਲੇ ਸਨ ਤਾਂ ਸੀਤਾ ਰਾਣੀ ਨੇ ਕਿਹਾ, ਹੇ

ਸੁਆਮੀ ਜੀ ! ਜਿਸ ਪੱਤ੍ਰਾਂ ਦੀ ਕੁਟੀਆ ਵਿਚ ਜਾਣਾ ਹੈ ਉਹ ਪੱਤਰਾਂ ਦੀ ਕੁਟੀਆ ਕਿੱਥੇ ਹੈ? ਇਤਨੀ ਗੱਲ ਸੁਣ ਕੇ ਰਾਮ ਚੰਦ੍ਰ ਜੀ ਰੋਣ ਲੱਗ ਪਏ ਤੇ ਆਖਦੇ ਹਨ ਕਿ ਅਜੇ ਤਾਂ ਅਯੁੱਧਿਆ ਪੁਰੀ ਦੀ ਹੱਦ ਤੋਂ ਭੀ ਬਾਹਰ ਨਹੀਂ ਨਿਕਲੇ ਤੇ ਹੁਣੇ ਪੁੱਛਣ ਲੱਗ ਪਈ ਹੈਂ ਕਿ ਪੱਤਰਾਂ ਦੀ ਕੁਟੀਆ ਕਿੱਥੇ ਹੈ ਤੇ ਇਸ ਨੇ ਅੱਗੇ ਜਾ ਕੇ ਕੀ ਪੂਰੀ ਪਾਉਣੀ ਹੈ।

*ਯਥਾ- ਏ ਬਨਬਾਸ ਚਲੇ ਦੋਊ ਸੁੰਦਰ[1] ਕੌਤਕ ਕੋ ਸੀਅ ਸੰਗ ਜੁਟੀ[2] ਹੈ॥*
*ਪਾਇਨ ਪਾਇ ਨ ਕੋਸ ਚਲੀ[3] ਅਜਹੂੰ ਲਹਿ ਗਾਉਂ ਕੀ ਸੀਵ[4] ਛੁਟੀ ਹੈ॥*
*ਹਾਥ ਧਰੇ ਕਟਿ[5] ਬੂਝਤ ਰਾਮਹਿ, ਨਾਥ ਕਹੋ ਕਹਾਂ ਕੁੰਜ ਕੁਟੀ ਹੈ॥*
*ਰੋਵਤ ਰਾਘਵ ਜੋਵਤ[6] ਸੀਆ ਮੁਖ, ਮਾਨਹੁ ਮੋਤਿਨ ਮਾਲ[7] ਟੁਟੀ ਹੈ॥ ੭੮॥*

*(ਹਨੂੰਮਾਨ ਨਾਟਕ ਦੂਤੀਆ ਅੰਕ)*

ਅਥਵਾ- ਜਿਸ ਵੇਲੇ ਅਯੁੱਧਿਆ ਪੁਰੀ ਵਿੱਚੋਂ ਨਿਕਾਲਾ ਹੋਇਆ ਤੇ ਸੀਤਾ ਅਤੇ ਲਛਮਣ ਵਿੱਛੜ ਗਿਆ। ਅਰਥਾਤ ਸੀਤਾ ਨੂੰ ਤਾਂ ਰਾਵਣ ਚੁੱਕ ਕੇ ਲੈ ਗਿਆ ਅਤੇ ਲਛਮਣ ਨੂੰ ਬਰਛੀ ਵੱਜ ਗਈ, ਉਸ ਵੇਲੇ ਭੀ ਰਾਮ ਚੰਦ੍ਰ ਜੀ ਰੁਦਨ ਕਰਦੇ ਹੋਇ।

ਅਥਵਾ- ਜਿਸ ਵੇਲੇ ਅਯੁੱਧਿਆ ਤੋਂ ਨਿਕਲ ਕੇ ਅਗਸਤ ਰਿਖੀ ਦੇ ਪਾਸ ਪਹੁੰਚੇ ਤਾਂ ਅਗਸਤ ਰਿਖੀ ਨੇ ਕਿਹਾ, ਹੇ ਪੁੱਤਰ ! ਇਹ ਭੇਖ ਆਪ ਜੀ ਨੇ ਕਿਉਂ ਧਾਰਿਆ ਹੈ, ਪਿਤਾ ਜੀ ਜੀਉਂਦੇ ਹਨ ਕਿ ਸੁਰਗਵਾਸ ਹੋ ਗਏ ਹਨ?

ਤਿਸ ਵੇਲੇ ਰਾਮ ਜੀ ਨੇ ਸਾਰੀ ਗੱਲ ਸਮਝਾ ਕੇ ਕਹੀ ਤਾਂ ਅਗਸਤ ਰਿਖੀ ਜੀ ਨੇ ਕਿਹਾ, ਆਪ ਫਿਰ ਇਥੇ ਹੀ ਨਿਵਾਸ ਕਰੋ, ਉਸ ਵੇਲੇ ਰਾਮ ਜੀ ਬੜਾ ਰੋਇ।

*ਯਥਾ- ਰਾਮ ਮਿਲੇ ਮੁਨਿ ਸੋਂ ਪਰ ਪਾਇਨ, ਲਾਇ ਰਹੇ ਛਤੀਆ ਦੁਖ ਖੋਯੋ।*
*ਹੇ ਸੁਤ ! ਕਯੋਂ ਯਹਿ ਭੇਖ ਧਰਿਓ, ਨ੍ਰਿਪ ਜੀਵਤ ਹੈ ਕਿ ਬਡੋ ਮਗ ਸੋਯੋ।*
*ਬਾਤ ਕਹੀ ਸਮਝਾਇ ਸਬੈ, ਰਘੁਬੀਰ ਮਨੋ ਤਨ ਤੀਰ ਗਡੋਯੋ।*
*ਪੂਤ ! ਰਹੋ ਇਹ ਠੋਰ ਸਬੈ ਮਿਲ, ਸ੍ਵਾਸ ਭਰੇ ਮਨ ਤੇ ਅਤਿ ਰੋਯੋ॥ ੫੫॥*

*(ਹਨੂੰਮਾਨ ਨਾਟਕ ਤੀਜਾ ਅੰਕ)*

## [ਪੰਨਾ ੯੫੪]

# ਰੋਵੈ ਦਹਸਿਰੁ ਲੰਕ ਗਵਾਇ॥ ਜਿਨਿ ਸੀਤਾ ਆਦੀ ਡਉਰੂ ਵਾਇ॥

ਦਹਸਿਰੁ=ਦਸ ਸਿਰਾਂ ਵਾਲਾ ਰਾਵਣ ਭੀ ਲੰਕਾ ਨੂੰ ਗੁਆ ਕੇ ਰੋਂਦਾ ਹੋਇਆ।

ਜਿਸ ਰਾਵਣ ਨੇ ਜੋਗੀ ਦਾ ਭੇਖ ਧਾਰ ਕੇ ਡਉਰੂ ਵਾਇ=ਡੁਗ ਡੁਗੀ ਵਜਾ ਕੇ ਸੀਤਾ ਛਲ ਕੇ ਲਿਆਂਦੀ ਸੀ।

---

*੧. ਸ੍ਰੀ ਰਾਮ ਚੰਦ੍ਰ ਤੇ ਲਛਮਣ। ੨. ਜੁੜੀ ਹੋਈ। ੩. ਪਾਇਨ= ਪੈਰਾਂ ਨਾਲ ਇੱਕ ਕੋਹ ਦਾ ਪਾਇ=ਪਾ ਭਰ ਵੀ, ਭਾਵ ਚੌਥਾ ਹਿੱਸਾ ਵੀ ਨਹੀਂ ਚਲੀ।੪. ਹੱਦ। ੫. ਲੱਕ। ੬. ਵੇਖਕੇ। ੭. ਜੇਹੜੇ ਅਾਂਸੂ ਡਿਗਦੇ ਹਨ, ਇਹ ਮਾਨੋ ਮੋਤੀਆਂ ਦੀ ਮਾਲਾ ਟੁੱਟ ਕੇ ਡਿਗ ਰਹੀ।*

*ਅਥਵਾ*- ਜਿਸ ਰਾਵਣ ਨੇ ਸੀਤਾ ਲਿਆ ਕੇ ਅਪਣੇ ਮੰਦਰਾਂ ਵਿਚ ਡਉਰੂ ਵਾਇ=ਧੌਂਸੇ ਵਜਾਏ ਸਨ ਤੇ ਆਖਿਆ ਸੀ ਅੱਜ ਮੈਂਨੇ ਅਪੁਣੀ ਭੈਣ ਸੂਪਨਖਾ ਦਾ ਬਦਲਾ ਲੀਤਾ ਹੈ।

## ਰੋਵਹਿ ਪਾਂਡਵ ਭਏ ਮਜੂਰ॥ ਜਿਨ ਕੈ ਸੁਆਮੀ ਰਹਤ ਹਦੂਰਿ॥

ਪੰਜੇ ਪਾਂਡਵ ਵੈਰਾਟ ਰਾਜਾ ਦੇ ਪਾਸ ਮਜੂਰ ਹੋ ਕੇ ਰੁਦਨ ਕਰਦੇ ਹੋਇ। ਜਿਸ ਵੇਲੇ 'ਕ੍ਰੀਚਕ' ਨੇ ਸਭਾ ਵਿਚ ਦ੍ਰੋਪਤਾਂ ਨੂੰ ਲੱਤ ਮਾਰੀ ਸੀ, ਉਸ ਵੇਲੇ ਪ੍ਰਗਟ ਹੋਣ ਦੇ ਡਰ ਕਰਕੇ ਅਪਣਾ ਬਲ ਵਰਤ ਨਾ ਸਕੇ ਤੇ ਰੁਦਨ ਕਰਦੇ ਹੋਇ। ਜਿਨ੍ਹਾਂ ਪਾਂਡਵਾਂ ਦੇ ਪਾਸ ਸੁਆਮੀ ਕ੍ਰਿਸ਼ਨ ਜੀ ਰਹਿੰਦੇ ਸਨ ਕਿਉਂਕਿ ਅਰਜਨ ਦੇ ਰਥਵਾਹੀ ਸਨ।

ਰਾਜਾ ਯੁਧਿਸਟਰ ਜੀ ! ਰਾਜੇ ਵੈਰਾਟ ਨੂੰ ਚੌਪੜ ਖਿਡਾਵਣ ਦਾ ਕੰਮ ਕਰਦੇ ਰਹੇ "ਕੰਕ" ਨਾਂ ਰਖਾ ਕੇ।

ਭੀਮ ਸੈਨ- ਰਸੋਈ ਦਾ ਕੰਮ ਕਰਦੇ ਰਹੇ,"ਬਲਭ" ਨਾਂ ਰਖਾ ਕੇ।

ਅਰਜਨ- ਰਾਜ ਪੁੱਤਰੀ ਨੂੰ ਨਿਰਤਕਾਰੀ ਸਿਖਾਉਣ ਦਾ ਕੰਮ ਕਰਦੇ ਰਹੇ,"ਬਿਹੰਡੜਾ" ਨਾਂ ਰਖਾ ਕੇ।

ਨਕੁਲ- ਘੋੜਿਆਂ ਦੀ ਸੇਵਾ ਕਰਦੇ ਰਹੇ, "ਗ੍ਰੰਥੀਪਾਲ" ਨਾਂ ਰਖਾ ਕੇ।

ਸਹਿਦੇਵ- ਗਊਆਂ ਦੀ ਸੇਵਾ ਕਰਦੇ ਰਹੇ, "ਤੰਤੀ ਪਾਲ" ਨਾਂ ਰਖਾ ਕੇ।

ਦਰੋਪਤੀ- ਰਾਣੀ ਦੀ ਸੇਵਾ ਉੱਪਰ ਰਹੀ, "ਸਯੰਦਰੀ" ਨਾਂ ਰਖਾ ਕੇ।

*(ਇਹ ਪ੍ਰਸੰਗ ਨਾਨਕ ਪ੍ਰਕਾਸ਼ ਉਤ੍ਰਾਰਧ ਧਿਆ ੨੪ ਵਿਚ ਵੇਖੋ)*

## ਰੋਵੈ ਜਨਮੇਜਾ ਖੁਇ ਗਇਆ॥ ਏਕੀ ਕਾਰਣਿ ਪਾਪੀ ਭਇਆ॥

ਰਾਜਾ ਜਨਮੇਜਾ ਜਿਸ ਵੇਲੇ ਖੁਇ ਗਇਆ=ਭੁੱਲ ਗਿਆ ਤਾਂ ਰੁਦਨ ਕਰਦਾ ਹੋਇਆ। ਬਿਆਸ ਜੀ ਦੇ ਇੱਕ ਬਚਨ ਦੇ ਨਾ ਮੰਨਣ ਦੇ ਕਾਰਨ ਪਾਪੀ ਹੋਇਆ।

ਇਸ ਦਾ ਪ੍ਰਸੰਗ ਇਸ ਪ੍ਰਕਾਰ ਹੈ-

ਇੱਕ ਦਿਨ ਬਿਆਸ ਭਗਵਾਨ ਜੀ, ਰਾਜੇ ਜਨਮੇਜੇ ਪਾਸ ਬੈਠੇ ਹੋਇ ਸਨ ਤਾਂ ਜਨਮੇਜੇ ਨੇ ਅਪਣੇ ਪਿਤਰਾਂ ਦੇ ਦੁੱਖ ਦੀ ਕਥਾ ਪੁੱਛਣੀ ਸ਼ੁਰੂ ਕਰ ਦਿੱਤੀ, ਕਿ ਧਰਮ ਪੁੱਤਰ ਰਾਜਾ ਯੁਧਿਸਟਰ ਜੀ ਨੇ ਜੂਆ ਕਿਉਂ ਖੇਡਿਆ ਹੈ, ਉਨ੍ਹਾਂ ਨੂੰ ਹਟਾਇਆ ਕਿਸੇ ਨੇ ਨਹੀਂ, ਉਹ ਤਾਂ ਬੜੇ ਸਤਵਾਦੀ ਸਨ ਉਹ ਇਸ ਕੁਕਰਮ ਵਿਚ ਕਿਉਂ ਪਰਵਿਰਤ ਹੋਇ। ਤਾਂ ਬਿਆਸ ਜੀ ਨੇ ਕਿਹਾ, ਹੇ ਰਾਜਨ! ਜੋ ਦੇਵਨੇਤ (ਭਾਵੀ) ਹੈ, ਉਹ ਅਵੱਸ਼ ਹੋ ਕੇ ਰਹਿੰਦੀ ਹੈ, ਚਾਹੇ ਕੋਈ ਕਿਤਨਾਂ ਭੀ ਸਿਆਣਾ ਹੋਵੇ ਉਹ ਐਵੇਂ ਟਲਦੀ ਨਹੀਂ।

*ਯਥਾ*- ਦੋਹਰਾ॥ ਕੋਟ ਉਪਾਵਨ ਕੋ ਕਰੈ, ਕੈਸੋ ਸਜਾਨਾ ਹੋਇ॥
ਟਾਰੀ ਟਰਤਿ ਨ ਕਿਸੂ ਤੇ ਹੋਨਹਾਰ ਸੋ ਹੋਇ॥ ੬॥

ਤਾਂ ਰਾਜੇ ਜਨਮੇਜੇ ਨੇ ਕਿਹਾ, ਜੇ ਕੋਈ ਪਹਿਲੇ ਦੱਸ ਦੇਵੇ ਤਾਂ ਫਿਰ ਕਿਸ ਤਰ੍ਹਾਂ ਭਾਵੀ ਦਾ ਜ਼ੋਰ ਪੈ ਸਕਦਾ ਹੈ।

ਇਹ ਗੱਲ ਸੁਣ ਕੇ ਬਿਆਸ ਜੀ ਨੇ ਕਿਹਾ ਅਸੀਂ ਤੈਨੂੰ ਦੱਸਦੇ ਹਾਂ ਤੇਰੇ ਉੱਪਰ ਵੀ ਭਾਵੀ ਆਉਣ ਵਾਲੀ ਹੈ ਤੂੰ ਬਚ ਕੇ ਰਵੀਂ। ਇੱਕ ਘੋੜੀ ਤੇਰੇ ਪਾਸ ਆਵੇਗੀ, ਉਸ ਨੂੰ ਤੂੰ ਮੁੱਲ ਲੈ ਕੇ ਅਪਣੇ ਪਾਸ ਰਖੇਂਗਾ। ਫਿਰ ਤੂੰ ਉਸ ਉੱਤੇ ਅਸਵਾਰ ਹੋ ਕੇ ਸ਼ਿਕਾਰ ਖੇਡਣ ਜਾਏਂਗਾ, ਦੱਖਣ ਦਿਸ਼ਾ ਦੀ ਤਰਫ਼ ਫੇਰਾ ਲਾਏਂਗਾ ਤੇ ਬੜਾ ਥੱਕ ਜਾਵੇਂਗਾ, ਰਾਹ ਵਿਚ ਇੱਕ ਸਰੋਵਰ ਆਏਗਾ ਉਸ ਉੱਪਰ ਤੂੰ ਬਿਸਰਾਮ ਕਰੇਂਗਾ, ਤੇ ਇਕੱਲਾ ਹੀ ਓਥੇ

ਸੌਂ ਜਾਏਂਗਾ। ਉਸ ਸਰੋਵਰ ਵਿੱਚੋਂ ਘੋੜਾ ਨਿਕਲ ਕੇ ਤੇਰੀ ਘੋੜੀ ਨਾਲ ਸਬੰਧ ਕਰੇਗਾ, ਜਿਸ ਤੋਂ ਘੋੜੀ ਨੂੰ ਗਰਭ ਠਹਿਰ ਜਾਏਗਾ ਤੇ ਉਹ ਬੜਾ ਸੁੰਦਰ ਵਛੇਰਾ ਦੇਵੇਗੀ। ਕਾਲੇ ਕੰਨ ਤੇ ਚੰਦ੍ਰਮਾਂ ਵਰਗੀ ਦੁਤਿ ਵਾਲਾ ਵੇਖ ਕੇ ਫਿਰ ਤੂੰ 'ਅਸਮੇਧ' ਜੱਗ ਰਚੇਂਗਾ। ਜਿਸ ਵਿਚ ਅਠਾਰਾਂ ਜਾਤੀਆਂ ਦੇ ਬ੍ਰਾਹਮਣ ਤੈਂਨੇ ਸੱਦਣੇ ਹਨ। ਉਨ੍ਹਾਂ ਸਭਨਾਂ ਨੂੰ ਪ੍ਰਸ਼ਾਦ ਛਕਾ ਕੇ ਜਦ ਰਾਣੀ ਨੂੰ ਨਾਲ ਲੈ ਕੇ ਤੂੰ ਦੱਛਣਾ ਦੇਣ ਜਾਏਂਗਾ, ਤਿਸ ਵੇਲੇ ਰਾਣੀ ਦੇ ਸਿਰ ਤੋਂ ਪੱਲਾ ਉਤਰਨੇ ਕਰਕੇ ਬ੍ਰਾਹਮਣਾਂ ਦਾ ਹਾਸਾ ਨਿਕਲ ਜਾਣਾ ਹੈ ਤੇ ਤੈਂਨੇ ਗੁੱਸੇ ਵਿੱਚ ਆ ਕੇ ਸਾਰਿਆਂ ਬ੍ਰਾਹਮਣਾਂ ਨੂੰ ਓਥੇ ਹੀ ਖਤਮ ਕਰ ਦੇਣਾ ਹੈ, ਕਈਆਂ ਨੂੰ ਅੱਗ ਵਿੱਚ ਸੁਟ ਦੇਣਾ ਹੈ, ਕਈਆਂ ਨੂੰ ਭਾਜੀਆਂ ਦੇ ਕੜਾਹੇ ਵਿੱਚ ਖੜ੍ਹਾ ਕਰ ਦੇਣਾ ਹੈ ਤੇ ਕਈਆਂ ਦੇ ਸਿਰ ਉੱਪਰ ਖਿਨੂੰ ਰੱਖ ਕੇ ਉੱਪਰੋਂ ਗਰਮ ਗਰਮ ਤਸਈ (ਖੀਰ) ਪੁਆਣੀ ਹੈ। ਇਸ ਭਿਆਨਕ ਉਪੱਦ੍ਰਵ ਦੇ ਕਰਨ ਨਾਲ ਤੇਰੇ ਸਰੀਰ ਉੱਪਰ ਅਠਾਰਾਂ ਹੀ ਪ੍ਰਕਾਰ ਦਾ ਕੋੜ੍ਹ ਹੋ ਜਾਣਾ ਹੈ, ਉਸ ਦੀ ਨਵਿਰਤੀ ਵਾਸਤੇ ਫਿਰ ਤੈਂਨੇ ਅਠਾਰਾਂ ਪਰਬ ਮਹਾਂ ਭਾਰਥ ਦੇ ਸੁਣਨੇ ਹਨ, ਕਿਸੀ ਜਗ੍ਹਾ ਤੋਂ ਤੂੰ ਬਚਨ ਨਹੀਂ ਮੰਨੇਗਾ, ਉਸ ਦੇ ਕਾਰਨ ਕੁਛ-ਕੁ ਦੁੱਖ ਰਹਿ ਜਾਏਗਾ, ਜਿਸ 'ਤੇ ਤੇਰੇ ਪ੍ਰਾਣ ਹਤ ਹੋ ਜਾਣਗੇ। ਹੇ ਰਾਜਨ ! ਹੁਣ ਮੈਂ ਸਾਰੀ ਗੱਲ ਤੈਨੂੰ ਪ੍ਰਗਟ ਕਹਿ ਦਿੱਤੀ ਹੈ। ਤੂੰ ਘੋੜੀ ਕੋਈ ਨਾ ਖਰੀਦੀਂ ਤੇ ਤਕੜਾਈ ਵਿੱਚ ਰਵ੍ਹੀਂ।

*ਚੌਪਈ॥ ਕਹਿ ਜਨਮੇਜਾ ਸੁਨਿ ਮੁਨਿ ਰਾਈ !॥ ਆਗੈ ਸੁਧਿ ਕੋ ਦੇਹਿ ਬਤਾਈ॥*
*ਹੋਨਹਾਰ ਹੋਵਹਿ ਤਥ ਕੈਸੇ। ਅਨ ਜਾਨਤ ਹੈ ਜੈਸੇ ਤੈਸੇ॥੭॥*
*ਬਯਾਸ ਕਹੈ ਤੁਮਰੀ ਸੁਧਿ ਜੋਊ॥ ਪੂਰਬ ਕਹੌਂ ਲੇਹੁ ਸੁਨਿ ਸੋਊ॥*
*ਏਕ ਤੁਰੰਗਨਿ ਤੁਮ ਢਿਗ ਆਵੈ॥ ਲੇਹਿਂ ਮੋਲਿ ਨਿਜ ਧਾਮ ਰਖਾਵੈਂ॥੮॥*
*ਹੈ ਅਰੂਢ ਬਨ ਜਾਹਿਂ ਅਖੇਰਾ॥ ਦੱਖਨ ਦਿਸ਼ਾ ਕਰੈਂ ਨਿਜ ਫੇਰਾ॥*
*ਅਧਿਕ ਸ੍ਰੱਮ ਪਾਵਹਿਂ ਤਿਸ ਬੇਰਾ॥ ਤਟਿ ਸਰਵਰ ਤੂੰ ਕਰਿਹੈ ਡੇਰਾ॥੯॥*
*ਦੋਹਰਾ॥ ਇਕਲੌ ਬਨ ਮਹਿ ਸੋਵਈ, ਸਰਵਰ ਨਿਕਸਿ ਤੁਰੰਗ॥*
*ਤੁਮ ਢਿਗ ਜੋ ਹੈ ਬਾਜਨੀ ਕੇਲ ਕਰੈ ਤਿਹ ਸੰਗਿ॥੧੦॥*
*ਚੌਪਈ॥ ਗਰਭ ਰਹੈ ਤਿਹ, ਦੇਇ ਬਛੇਰਾ, ਸ਼ਯਾਮ ਕਰਨ ਚੰਦਰ ਦੁਤਿ ਹੇਰਾ॥*
*ਤਿਹ ਸੌਂ ਤਬਹੀ ਜੱਗ ਰਚਾਵਹਿ। ਬਹੁਤ ਬਿੱਪ੍ਰ ਤੁਮਰੇ ਢਿਗ ਆਵਹਿ॥੧੧॥*
*ਤਹਾਂ ਬਿਘਨ ਕੋ ਹੋਵਹਿ ਐਸਾ। ਮਹਾਂ ਪਾਪ ਲਾਗਹਿ ਤੁਝ ਜੈਸਾ॥*
*ਹੋਇ ਬਡੋ ਦੁਖ, ਭਾਰਥ ਸੁਨਈ। ਕਿਸੂ ਥਾਵ ਤੂੰ ਬਚਨ ਨ ਮਨਈ॥੧੨॥*
*ਦੁਖ ਕੁਛ ਰਹੈ ਪ੍ਰਾਨ ਹਤਿ ਹੋਈ। ਅਬ ਮੈਂ ਪ੍ਰਗਟ ਕਹੀ ਸਭਿ ਸੋਈ॥*
*ਪੂਰਬ ਸੁਧ ਤੁਝ ਦੀਨ ਜਨਾਈ। ਨਹਿ ਕਰਿਯੇ ਰਾਖਹੁ ਚੁਕਸਾਈ॥੧੩॥*

ਰਾਜੇ ਨੇ ਕਿਹਾ, ਫਿਕਰ ਨ ਕਰੋ ਮੈਂ ਤਕੜਾ ਹੋ ਕੇ ਰਵ੍ਹਾਂਗਾ। ਉਸ ਦਿਨ ਤੋਂ ਲੈ ਕੇ ਰਾਜੇ ਜਨਮੇਜੇ ਨੇ ਘੋੜਿਆਂ ਦਾ ਵਣਜ ਕਰਨਾ ਤਿਆਗ ਦਿੱਤਾ ਅਤੇ ਹੁਕਮ ਦੇ ਦਿੱਤਾ ਕਿ ਅੱਜ ਤੋਂ ਲੈ ਕੇ ਕੋਈ ਘੋੜਾ-ਘੋੜੀ ਨਹੀਂ ਖਰੀਦਣੀ। ਅਜੇਹਾ ਹਠ ਰਾਜਾ ਨੇ ਕਿਤਨਾ ਚਿਰ ਤੱਕ ਰੱਖਣਾ ਕੀਤਾ। ਜਦ ਸੈਨਾ ਵਿੱਚੋਂ ਘੋੜੇ ਮਰਦੇ ਜਾਣ, ਤਦ ਮੰਤ੍ਰੀ ਨੇ ਹੱਥ ਜੋੜ ਕੇ ਕਿਹਾ, ਹੇ ਰਾਜਨ ! ਇਸ ਤਰ੍ਹਾਂ ਕੰਮ ਨਹੀਂ ਚਲੇਗਾ ਜਿਵੇਂ ਆਪ ਜੀ ਨੇ ਪ੍ਰੱਣ ਧਾਰਿਆ ਹੈ, ਘੋੜਿਆਂ ਤੋਂ ਬਿਨਾਂ ਸੈਨਾ ਕਿਵੇਂ ਕੰਮ ਕਰੇਗੀ। ਆਪ ਸੈਨਾ ਵਾਸਤੇ ਜ਼ਰੂਰ ਘੋੜੇ ਖ਼ਰੀਦਣਾ ਕਰੋ, ਤੁਸੀਂ ਆਪਣਾ ਪ੍ਰੱਣ ਪੂਰਾ ਰੱਖੋ ਘੋੜੀ ਉੱਤੇ ਨਾ ਚੜ੍ਹਨਾ। ਨਾਲ ਦੇਸਾਂ ਦਿਸਾਤ੍ਰਾਂ ਦੇ ਸ਼ੌਦਾਗਰ ਆਪ ਜੀ ਦਾ ਨਾਂ ਤੇ ਸ੍ਰੇਸ਼ਟ ਜਸ ਸੁਣ ਕੇ ਆਪ ਜੀ ਪਾਸ ਆਉਂਦੇ ਹਨ, ਜਿਸ ਵੇਲੇ ਉਹ ਨਿਰਾਸ ਹੋ ਕੇ ਜਾਂਦੇ ਹਨ ਤਾਂ ਆਪ ਜੀ ਦੀ ਨਿੰਦਿਆ ਕਰਦੇ ਹਨ। ਜੇ ਆਪ ਜੈਸੇ ਰਾਜੇ ਇਨ੍ਹਾਂ ਘੋੜਿਆਂ ਨੂੰ ਨਾ ਲੈਣ ਤਾਂ ਹੋਰ ਕੌਣ

ਲੇਵੇਗਾ। ਫਿਰ ਰਾਜੇ ਨੇ ਵਿਚਾਰਿਆ ਕਿ ਬਿਆਸ ਜੀ ਨੇ ਤਾਂ ਕਿਹਾ ਹੈ ਘੋੜੀ ਨਹੀਂ ਖਰੀਦਣੀ ਅਤੇ ਉਸ ਉੱਪਰ ਚੜ੍ਹ ਕੇ ਕਿਧਰੇ ਜਾਣਾ ਨਹੀਂ। ਇਹ ਗੱਲ ਯਾਦ ਕਰਕੇ ਵਜੀਰਾਂ ਨੂੰ ਕਿਹਾ, ਤੁਸੀਂ ਘੋੜੀ ਨਾ ਖਰੀਦਣੀ, ਘੋੜੇ ਬੇਸ਼ੱਕ ਖਰੀਦ ਲਿਓ। ਉਸੀ ਵੇਲੇ ਬਾਦਸ਼ਾਹ ਦੇ ਹੁਕਮ ਅਨੁਸਾਰ ਘੋੜੇ ਖਰੀਦਣੇ ਸ਼ੁਰੂ ਕਰ ਦਿੱਤੇ। ਇੱਕ ਸਮੇਂ ਇੱਕ ਸੁਦਾਗਰ ਨੇ ਬੜੀ ਸੋਹਣੀ ਤੇ ਚਪਲ ਘੋੜੀ ਲਿਆ ਕੇ ਵਿਖਾਈ ਤਾਂ ਵਜ਼ੀਰ ਨੂੰ ਬੜੀ ਪਸੰਦ ਆਈ, ਹੋਰ ਲੋਕ ਵੀ ਗੁਣਾਂ ਵਾਲੀ ਘੋੜੀ ਵੇਖ ਕੇ ਬੜੇ ਪ੍ਰਸੰਨ ਹੋਏ। ਉਸ ਘੋੜੀ ਨੂੰ ਛੱਡਣ ਵਾਸਤੇ ਵਜ਼ੀਰ ਦਾ ਦਿਲ ਨਾ ਕਰੇ। ਰਾਜੇ ਜਨਮੇਜੇ ਪਾਸ ਆ ਕੇ ਕਿਹਾ, ਹੇ ਰਾਜਨ ! ਇੱਕ ਸੁਦਾਗਰ ਘੋੜੀ ਲਿਆਇਆ ਹੈ, ਉਹ ਆਪ ਜੀ ਦੇ ਹੀ ਦਰਵਾਜ਼ੇ ਉੱਪਰ ਬੱਧੀ ਹੋਈ ਸ਼ੋਭਦੀ ਹੈ, ਜੇ ਹੁਕਮ ਕਰੋ ਤਾਂ ਖਰੀਦ ਲੇਵਾ ਉਹ ਘੋੜੀ ਹੋਰ ਕਿਸੇ ਦੇ ਲਾਇਕ ਦੀ ਨਹੀਂ। ਵਜ਼ੀਰ ਦੇ ਬਹੁਤ ਕਹਿਣ 'ਤੇ ਰਾਜਾ ਨੇ ਕਿਹਾ, ਖਰੀਦ ਲਿਓ। ਕਈ ਮਹੀਨੇ ਤਾਂ ਉਹ ਘੋੜੀ ਤਬੇਲੇ ਵਿੱਚ ਬੱਧੀ ਰਹੀ। ਫੇਰ ਅਸ੍ਵਪਾਲ ਉਸ ਘੋੜੀ ਦੇ ਚੜ੍ਹ ਕੇ ਉਸ ਦੀ ਚਾਲ ਦੇਖਦੇ ਰਹੇ। ਫਿਰ ਇਕ ਦਿਨ ਰਾਜਾ ਜਨਮੇਜੇ ਨੂੰ ਆਖਦੇ ਹਨ, ਹੇ ਰਾਜਨ ! ਜੈਸਾ ਬੇਗ ਇਸ ਘੋੜੀ ਦਾ ਹੈ, ਐਸਾ ਅੱਗੇ ਆਪ ਨੇ ਕਦੇ ਨਹੀਂ ਵੇਖਿਆ ਜਿਸ ਦੇ ਵਿੱਚ ਚੰਚਲਤਾ ਬੜੀ ਹੈ, ਏਹ ਆਪ ਜੀ ਦੇ ਚੜ੍ਹਣ ਦੇ ਲਾਇਕ ਹੈ। ਉਸ ਦੇ ਗੁਣ ਸੁਣ ਕੇ ਰਾਜੇ ਦਾ ਦਿਲ ਲਲਚਾ ਆਇਆ ਤੇ ਘੋੜੀ ਉੱਤੇ ਅਸ੍ਵਾਰ ਹੋ ਕੇ ਦੱਖਣ ਦਿਸ਼ਾ ਵੱਲ ਸ਼ਿਕਾਰ ਖੇਡਣ ਚਲਾ ਗਿਆ, ਦੇਵਨੇਤ ਨਾਲ ਰਾਜੇ ਦੇ ਅੱਗੋਂ ਇੱਕ ਹਰਨ ਦੌੜ ਕੇ ਲੰਘਿਆ, ਤਾਂ ਰਾਜੇ ਨੇ ਘੋੜੀ ਉਸ ਦੇ ਪਿੱਛੇ ਦੁੜਾਈ। ਰਾਜਾ ਦੌੜਦਾ-ਦੌੜਦਾ ਇਤਨੀ ਦੂਰ ਚਲਾ ਗਿਆ ਜੋ ਪਿਛੋਂ ਕੋਈ ਸੂਰਮਾ ਨਾ ਮਿਲ ਸਕਿਆ ਤੇ ਸੰਘਣੇ ਬਨ ਵਿੱਚ ਪਹੁੰਚ ਗਿਆ, ਹਰਨ ਨੂੰ ਮਾਰ ਤਾਂ ਲੀਤਾ ਪਰ ਥਕੇਵਾਂ ਬਹੁਤ ਹੋ ਗਿਆ, ਓਥੇ ਇੱਕ ਸਰੋਵਰ ਸੀ ਪਾਣੀ ਪੀ ਕੇ ਉਸ ਦੇ ਕਿਨਾਰੇ ਉੱਪਰ ਸੌਂ ਗਿਆ।

ਬਿਆਸ ਜੀ ਦੀ ਕਹੀ ਹੋਈ ਸਾਰੀ ਗੱਲ ਭੁੱਲ ਗਈ, ਇਤਨੇ ਨੂੰ ਉਸ ਸਰੋਵਰ ਵਿੱਚੋਂ ਇੱਕ ਦਰਿਆਈ ਘੋੜਾ ਨਿਕਲਿਆ ਉਸ ਨੇ ਘੋੜੀ ਨਾਲ ਸਬੰਧ ਕੀਤਾ, ਪਰ ਰਾਜੇ ਨੂੰ ਇਹਨਾਂ ਗੱਲਾਂ ਦਾ ਕੋਈ ਪਤਾ ਨਾ ਲੱਗਾ-

*ਯਥਾ-* ਸੁਨਿ ਗੁਨ ਭੂਪ ਚਢਯੋ ਇਕ ਬੇਰਾ। ਦੱਖਨ ਦਿਸ਼ ਕੋ ਗਯੋ[1] ਅਖੇਰਾ॥ ੨੭॥
ਨਿਕਸਿ ਚਲਜੋ ਇਕ ਮਿਰਗ ਅਗਾਰੀ॥ ਦੇਖਿ ਤੁਰੰਗਨਿ ਪੀਛੇ ਡਾਰੀ॥
ਭਟ ਇਕ ਸੰਗ ਪਹੂਚਯੋ ਨਾਂਹੀ। ਗਮਨਜੋ ਬਿਪਨ [2]ਗਹਨ ਕੇ ਮਾਂਹੀ॥ ੨੮॥
ਮਾਰਿ ਮਿਰਗ ਕੋ ਸ਼੍ਰਮ ਭਾ ਭਾਰੀ। [3]ਬਯਾਸ ਬਖਾਨੀ ਦੀਨ ਬਿਸਾਰੀ॥
ਸਰ ਤਟ ਸੋਯੋ ਪੀ ਕਰਿ ਪਾਨੀ। ਨਿਕਟਿ ਤੁਰੰਗਨਿ ਬ੍ਰਿੱਖ ਬੰਧਾਨੀ॥ ੨੯॥
ਸਰਵਰ ਤੇ ਤਬ ਨਿਕਸਿ ਤੁਰੰਗਾ। ਮੈਥੁਨ ਕੀਨ ਬਾਜਨੀ ਸੰਗਾ॥
ਬਹੁਰ ਪ੍ਰਵੇਸ਼ਜੋ ਜਲ ਕੇ ਮਾਂਹੀ। ਭੂਪਤਿ ਸੁਧਿ ਪਾਈ ਕੋ ਨਾਂਹੀ॥ ੩੦॥

ਜਿਸ ਵੇਲੇ ਰਾਜੇ ਦੀ ਨੀਂਦ ਖੁਲ੍ਹੀ ਤਾਂ ਓਸੇ ਘੋੜੀ ਉੱਪਰ ਅਸਵਾਰ ਹੋ ਕੇ ਰਾਜ ਮੰਦਰਾਂ ਵਿਚ ਆ ਪਹੁੰਚਾ। ਪਿੱਛੋਂ ਸਮੇਂ ਅਨੁਸਾਰ ਉਸ ਘੋੜੀ ਨੇ ਗਰਭ ਧਾਰ ਕੇ ਵਛੇਰਾ ਦਿੱਤਾ। ਉਸ ਦੇ ਕਾਲੇ ਕੰਨ ਤੇ ਸਰੀਰ ਦਾ ਸੋਹਣਾ ਰੰਗ ਵੇਖ ਕੇ ਰਾਜੇ ਨੇ ਅਸਮੇਧ ਯੱਗ ਕਰਨਾ ਚਾਹਿਆ। ਹੋਰਨਾਂ ਸਾਥੀਆਂ ਨੇ ਭੀ ਸਲਾਹ ਦੇ ਦਿੱਤੀ ਕਿ ਯੱਗ ਜ਼ਰੂਰ ਚਾਹੀਦਾ ਹੈ, ਇਸ ਵਿੱਚ ਆਪ ਜੀ ਦਾ ਬੜਾ ਜਸ ਹੈ ਅਤੇ ਬਿਅੰਤ ਪੁੰਨਾਂ ਦੀ ਪ੍ਰਾਪਤੀ ਹੈ।

ਤਿਸ ਵੇਲੇ ਯੱਗ ਦਾ ਆਰੰਭ ਕਰ ਦਿੱਤਾ ਤੇ ਅਠਾਰਾਂ ਜਾਤੀਆਂ ਦੇ ਬ੍ਰਾਹਮਣ ਬੁਲਾਏ, ਯੱਗ ਕਰਕੇ

---

*[1]ਸ਼ਿਕਾਰ ਖੇਡਣ। [2]ਸੰਘਣੇ ਜੰਗਲ ਵਿੱਚ। [3]ਬਿਆਸ ਜੀ ਦੀ ਕਹੀ ਹੋਈ।*

ਸਾਰਿਆਂ ਨੂੰ ਭੋਜਨ ਛਕਾਇਆ। ਜਿਸ ਵੇਲੇ ਰਾਣੀ ਨੂੰ ਨਾਲ ਲੈ ਕੇ ਦੱਛਨਾ ਦੇਣ ਚਲਿਆ, ਤਾਂ ਪੌਣ ਦੇ ਵੇਗ ਨਾਲ ਕੱਪੜਾ ਉਚਾ ਹੋਣ ਕਰਕੇ ਰਾਣੀ ਦੇ ਅੰਗ ਨੰਗੇ ਹੋ ਗਏ ਤੇ ਬ੍ਰਾਹਮਣ ਵੇਖਕੇ ਹੱਸ ਪਏ।

*ਯਥਾ-* ਬਿੱਪ੍ਰ ਬ੍ਰਿੰਦ ਕੇ ਬੀਚ ਪਹੂਚਾ॥ ਭਯੋ ਪੌਨ ਤੇ ਤਿਯ ਪਟ ਊਚਾ॥
ਤਿਸ ਛਿਨ ਬਿਖੈ ਬਿਲੋਕੇ ਅੰਗਾ॥ ਸਰਬ ਦਿਜਨ ਕਿਯ ਹਾਸ ਉਤੰਗਾ॥ ੩੫॥

ਉਸ ਵੇਲੇ ਰਾਜੇ ਨੂੰ ਬੜਾ ਗੁੱਸਾ ਆਇਆ ਕੁਛ ਯੋਗ ਅਯੋਗ ਨ ਵਿਚਾਰਿਆ, ਸਾਰੇ ਬ੍ਰਾਹਮਣ ਫੜ ਕੇ ਮਾਰ ਦਿੱਤੇ। ਅਠਾਰਾਂ ਜਾਤੀਆਂ ਦੇ ਬ੍ਰਾਹਮਣ ਮਾਰਨੇ ਕਰਕੇ ਅਠਾਰਾਂ ਹੀ ਪਰਕਾਰ ਦਾ ਕੋੜ੍ਹ ਹੋ ਗਿਆ। ਉਸ ਵੇਲੇ ਬਹੁਤ ਦੁੱਖੀ ਹੋਇਆ ਤੇ ਬਿਆਸ ਜੀ ਨੂੰ ਬੁਲਾਇਆ। ਉਨ੍ਹਾਂ ਦੇ ਚਰਨ ਫੜ ਕੇ ਬੇਨਤੀ ਕੀਤੀ, ਮੈਂ ਭੁੱਲ ਗਿਆ ਹਾਂ, ਆਪ ਮੇਰੇ 'ਤੇ ਕਿਰਪਾ ਕਰੋ। ਉਸ ਵੇਲੇ ਬਿਆਸ ਜੀ ਨੇ ਕਿਹਾ, ਜੋ ਮੈਂ ਕਹਾਂ, ਸਤਿ ਸਤਿ ਕਰਕੇ ਮੰਨੀ ਜਾਵੀਂ ਕੋਈ ਬਚਨ ਮੋੜੀ ਨਾ, ਤਾਂ ਜਨਮੇਜੇ ਨੇ ਕਿਹਾ, ਸੱਤ ਬਚਨ ਜੀ। ਉਸ ਵੇਲੇ ਬਿਆਸ ਜੀ ਨੇ ਅਠਾਰਾਂ ਪਰਬ ਮਹਾਂ ਭਾਰਥ ਦੇ ਸੁਣਾਨੇ ਸ਼ੁਰੂ ਕਰ ਦਿੱਤੇ। ਜਿਉਂ ਜਿਉਂ ਸੱਤ ਸੱਤ ਕਰਕੇ ਸੁਣਦਾ ਗਿਆ, ਤਿਉਂ ਤਿਉਂ ਰੋਗ ਨਿਵਿਰਤ ਹੁੰਦਾ ਗਿਆ। ਜਿਸ ਵੇਲੇ ਭੀਮਸੈਨ ਦਾ ਪ੍ਰਸੰਗ ਸੁਣਾਇਆ ਕਿ ਜਦ ਪਾਂਡਵ ਗਲਨ ਵਾਸਤੇ ਹਿਮਾਲੇ ਪਰਬਤ ਨੂੰ ਗਏ ਹਨ, ਤਦ ਰਾਹ ਵਿੱਚ ਦੁਰਜੋਧਨ ਦਾ ਮਿੱਤਰ- ਰਾਜਾ "ਭੂਰ ਪਾਲ" ਮਿਲਿਆ ਉਸ ਨੇ ਜਦ ਭੀਮ ਸੈਨ ਨੂੰ ਵੇਖਿਆ ਤਾਂ ਮਿੱਤਰ ਦਾ ਵੈਰ ਯਾਦ ਆ ਗਿਆ ਕਿ ਇਸ ਨੇ ਮੇਰੇ ਮਿੱਤਰ ਦੁਰਜੋਧਨ ਨੂੰ ਮਾਰਿਆ ਹੈ, ਹੁਣ ਮੈਂ ਇਸ ਪਾਸੋਂ ਬਦਲਾ ਲੇਵਾ। ਉਸ ਵੇਲੇ ਭੀਮ ਸੈਨ ਤੇ ਭੂਰਪਾਲ ਦਾ ਬੜਾ ਭਾਰੀ ਯੁੱਧ ਹੋਇਆ। ਭੀਮ ਸੈਨ ਨੇ ਰਾਜੇ ਭੂਰਪਾਲ ਦੇ ਹਾਥੀ ਚੁੱਕ ਚੁੱਕ ਕੇ ਅਕਾਸ਼ ਨੂੰ ਚਲਾਏ ਹਨ, ਉਹ ਹਾਥੀ ਹੁਣ ਤੱਕ ਅਕਾਸ਼ ਵਿੱਚ ਫਿਰ ਰਹੇ ਹਨ, ਜਦ ਇਹ ਪ੍ਰਸੰਗ ਸੁਣਾਇਆ ਤਾਂ ਰਾਜੇ ਜਨਮੇਜੇ ਨੇ ਨੱਕ ਵਿੰਗਾ ਕਰਕੇ ਇਹ ਬਚਨ ਨਾ ਮੰਨਿਆ, ਜਿਸ 'ਤੇ ਨੱਕ ਉੱਤੇ ਹੀ ਕੋੜ ਰਹਿ ਗਿਆ ਤੇ ਦੁੱਖੀ ਹੋ ਕੇ ਮੋਇਆ।

ਓਹੀ ਪ੍ਰਸੰਗ ਗੁਰੂ ਸਾਹਿਬ ਜੀ ਨੇ ਕਿਹਾ ਹੈ, ਕਿ ਰਾਜਾ ਜਨਮੇਜਾ ਬਿਆਸ ਜੀ ਦੇ ਕਹੇ ਹੋਇ ਬਚਨ ਨੂੰ ਭੁੱਲ ਗਿਆ ਤੇ ਇੱਕ ਬਚਨ ਦੇ ਨਾ ਮੰਨਣ ਕਰਕੇ ਪਾਪੀ=ਕੋੜ੍ਹੀ ਹੋ ਗਿਆ।

*ਯਥਾ-* ਕਹਯੋ ਭੀਮ ਕੋ ਜਬ ਇਤਿਹਾਸਾ॥ ਕਰੀ ਬਗਾਏ ਬੀਚ ਅਕਾਸ਼ਾ॥
ਸੋ ਅਬ ਲੌਂ ਊਪਰ ਭਰਮਾਈ॥ ਬਹੁਰ ਨ ਪਰੇ ਧਰਾ ਪਰ ਆਈ॥ ੩੮॥
ਸੁਨਿ ਕੈ ਭੂਪ ਨ ਮਾਨੀ ਬਾਣੀ॥ ਨਾਕ ਐਂਠਿ ਬੈਠਯੋ ਬਿਨ ਜਾਨੀ॥
ਮੰਤ੍ਰ ਸ਼ਕਤਿ ਤੇ ਬਜਾਸ ਉਤਾਰੇ॥ ਸਭਾ ਮਝਾਰੀ ਸਭਿਨਿ ਦਿਖਾਰੇ॥ ੩੯॥
ਕੁਸ਼ਟ ਨਾਕ ਮਹਿ ਰਹਯੋ ਤਦਾਈ॥ ਰੋਯੋ ਜਨਮੇਜਾ ਦੁਖੁ ਪਾਈ॥

*(ਨਾਨਕ ਪ੍ਰਕਾਸ਼ ਉਤ੍ਰਾਰਧ ਧਿਆ ੨੫)*

## ਰੋਵਹਿ ਸੇਖ ਮਸਾਇਕ ਪੀਰ॥ ਅੰਤਿ ਕਾਲਿ ਮਤੁ ਲਾਗੈ ਭੀੜ॥

ਸ਼ੇਖ, ਮਸਾਇਕ ਅਤੇ ਪੀਰ ਭੀ ਰੋਂਦੇ ਹਨ ਤੇ ਆਖਦੇ ਹਨ- ਕਿ ਅੰਤ ਦੇ ਸਮੇਂ ਮਤਾਂ ਅਸਾਨੂੰ ਜਮਾਂ ਦੀ ਭੀੜ ਲਗੇ।

## ਰੋਵਹਿ ਰਾਜੇ ਕੰਨ ਪੜਾਇ॥ ਘਰਿ ਘਰਿ ਮਾਗਹਿ ਭੀਖਿਆ ਜਾਇ॥

ਭਰਥਰੀ ਅਤੇ ਗੋਪੀ ਚੰਦ ਆਦਿਕ ਰਾਜੇ ਕੰਨਾਂ ਨੂੰ ਪੜਵਾ ਕੇ ਰੋਂਦੇ ਹਨ ਅਤੇ ਘਰ ਘਰ ਵਿੱਚ ਜਾ ਕੇ ਭਿੱਖਿਆ ਮੰਗਦੇ ਹਨ।

## ਰੋਵਹਿ ਕਿਰਪਨ ਸੰਚਹਿ ਧਨੁ ਜਾਇ॥ ਪੰਡਿਤ ਰੋਵਹਿ ਗਿਆਨੁ ਗਵਾਇ॥

ਕਿਰਪਨ=ਸ਼ੂਮ ਦਾ ਧਨ ਇਕੱਠਾ ਕੀਤਾ ਹੋਇਆ ਚਲਿਆ ਜਾਵੇ ਤਾਂ ਓਹ ਵੀ ਰੋਂਦਾ ਹੈ ਅਤੇ ਪੰਡਿਤ ਗਿਆਨ ਨੂੰ ਗੁਆ ਕੇ ਰੋਂਦੇ ਹਨ। ਇਸ ਦਾ ਪ੍ਰਸੰਗ ਐਸੇ ਹੈ— ਕਿ ਰਾਜੇ ਭੋਜ ਦੀ ਨਗਰੀ ਵਿੱਚ ਇੱਕ ਪੰਡਿਤ ਸਾਰੇ ਦਿਗ ਬਿਜੈ ਕਰਦਾ ਹੋਇਆ ਆਇਆ ਆ ਕੇ ਸਾਰੇ ਸ਼ਹਿਰ ਵਿੱਚ ਢੰਡੋਰਾ ਫਿਰਾ ਦਿੱਤਾ, ਕਿ ਮੇਰੇ ਨਾਲ ਸਾਰੇ ਪੰਡਿਤ ਆ ਕੇ ਚਰਚਾ ਕਰਨ, ਨਹੀਂ ਤਾਂ ਮੈਨੂੰ ਸਾਰੇ ਅਪਣੇ ਗ੍ਰੰਥ ਦੇ ਦੇਵਣ। ਇਹ ਗੱਲ ਸੁਣ ਕੇ ਸਾਰਿਆਂ ਪੰਡਿਤਾਂ ਨੇ ਇਕੱਤ੍ਰ ਹੋ ਕੇ ਸੋਚਿਆ ਹੁਣ ਕੀ ਕਰਨਾ ਚਾਹੀਦਾ ਹੈ, ਵਿਚਾਰ ਕੇ ਇੱਕ ਜੋਤਸ਼ੀ ਪਾਸੋਂ ਪੁੱਛਿਆ ਕਿ ਇੱਕ ਪੰਡਿਤ ਚਰਚਾ ਕਰਨ ਵਾਸਤੇ ਬਾਹਰੋਂ ਆਇਆ ਹੈ, ਉਸ ਦੇ ਸਾਹਮਣੇ ਅਸਾਡੀ ਕਿਵੇਂ ਜਿੱਤ ਹੋਵੇ?

ਤਾਂ ਜੋਤਸ਼ੀ ਨੇ ਜੋਤਸ਼ ਲਗਾ ਕੇ ਕਿਹਾ, ਜੇਕਰ ਗਾਂਗਾ ਤੇਲੀ ਉਸ ਦੇ ਸਾਹਮਣੇ ਜਾ ਕੇ ਚਰਚਾ ਕਰੇ ਤਾਂ ਉਹ ਪੰਡਿਤ ਹਾਰ ਜਾਏਗਾ। ਉਸ ਵੇਲੇ ਪੰਡਿਤਾਂ ਨੇ 'ਗਾਂਗੇ ਤੇਲੀ' ਪਾਸ ਜਾ ਕੇ ਬੇਨਤੀ ਕੀਤੀ ਕਿ ਇੱਕ ਪੰਡਿਤ ਬਾਹਰੋਂ ਆਇਆ ਹੈ, ਉਸ ਨਾਲ ਆਪ ਜੀ ਨੇ ਚਰਚਾ ਕਰਨੀ ਹੈ ਤਾਂ ਗਾਂਗੇ ਤੇਲੀ ਨੇ ਕਿਹਾ, ਫਿਕਰ ਨ ਕਰੋ ਚਲਦੇ ਹਾਂ। ਉਸ ਵੇਲੇ ਗਾਂਗੇ ਤੇਲੀ ਨੂੰ ਖੂਬ ਜਲ ਨਾਲ ਪਹਿਲੇ ਇਸ਼ਨਾਨ ਕਰਵਾਇਆ, ਫੇਰ ਨਵੇਂ ਕਪੜੇ ਪੁਆਇ, ਤੇੜ ਮਰੋੜੀਦਾਰ ਧੋਤੀ ਬੰਨ੍ਹਵਾਈ । ਹੱਥ ਵਿੱਚ ਇੱਕ ਸੁੱਚਾ ਰੁਮਾਲ ਫੜਾਇਆ, ਪੈਰਾਂ ਵਿੱਚ ਨਵੀਂ ਜੁੱਤੀ ਪੁਆਈ। ਇਸ ਤਰ੍ਹਾਂ ਸਰੀਰ ਸਜਾ ਕੇ ਨਾਲ ਲੈ ਚਲੇ। ਜਦ ਨਜ਼ਦੀਕ ਜਾ ਕੇ ਪਹੁੰਚੇ ਤਾਂ ਗਾਂਗੇ ਤੇਲੀ ਨੇ ਉਹ ਨਵੀਂ ਜੁੱਤੀ ਉਤਾਰ ਕੇ ਸੱਚੇ ਰੁਮਾਲ ਵਿੱਚ ਲਪੇਟ ਕੇ ਬਗਲ ਵਿੱਚ ਰੱਖ ਲਈ। ਜਦ ਪੰਡਿਤ ਦੇ ਪਾਸ ਪਹੁੰਚਾ ਤਾਂ ਕਰਮਚਾਰੀ ਪੰਡਿਤ ਨੇ ਕਿਹਾ- ਹੇ ਪੰਡਿਤ ਜੀ! ਤੁਹਾਡੀ ਕਿੰ ਬਗਲੰ) ਬਗਲ ਵਿੱਚ ਕੀ ਹੈ ਤਾਂ ਗਾਂਗੇ ਤੇਲੀ ਨੇ ਕਿਹਾ- (ਕੰਟਕ ਚੂਰ ਪੁਰਾਨੰ) ਪੰਡਿਤ ਨੇ ਵਿਚਾਰਿਆ ਕਿ ਅਠਾਰਾਂ ਪੁਰਾਣਾਂ ਵਿੱਚੋਂ ਤਾਂ ਇਹ ਪੁਰਾਣ ਨਹੀਂ ਹੈ। ਖਿਆਲ ਹੈ ਇਹ ਕੋਈ ਭਾਰੀ ਵਿੱਦਵਾਨ ਹੈ, ਜਿਸ ਨੇ ਅਪਣੇ ਤਜ਼ਰਬੇ ਨਾਲ ਨਵਾਂ ਪੁਰਾਣ ਰਚਿਆ ਹੈ। ਪੁਨਾ ਕਰਮਚਾਰੀ ਪੰਡਿਤ ਨੇ ਕਿਹਾ, ਆਪ ਪ੍ਰਤੱਖ ਚਰਚਾ ਕਰਨੀ ਚਾਹੁੰਦੇ ਹੋ ਜਾਂ ਇਸ਼ਾਰੇ ਨਾਲ ਤਾਂ ਗਾਂਗੇ ਤੇਲੀ ਨੇ ਕਿਹਾ, ਜਿਵੇਂ ਆਪ ਦੀ ਮਰਜ਼ੀ ਹੋਵੇ, ਓਸੇ ਤਰ੍ਹਾਂ ਕਰੋ ਤਾਂ ਪੰਡਿਤ ਨੇ ਵਿਚਾਰਿਆ ਜੇਕਰ ਇਸ਼ਾਰੇ ਨਾਲ ਚਰਚਾ ਹੋਵੇ ਤਾਂ ਬਹੁਤ ਚੰਗਾ ਹੈ। ਉਸ ਵੇਲੇ ਪੰਡਿਤ ਨੇ ਇੱਕ ਉਂਗਲ ਖੜ੍ਹੀ ਕੀਤੀ, ਤਾਂ ਗਾਂਗੇ ਤੇਲੀ ਨੇ ਦੋ ਉਂਗਲਾਂ ਖੜ੍ਹੀਆਂ ਕਰ ਦਿੱਤੀਆਂ। ਪੰਡਿਤ ਨੇ ਪੰਜਾ ਉਲਾਰਿਆ ਤਾਂ ਗਾਂਗੇ ਤੇਲੀ ਨੇ ਸਾਰਾ ਹੱਥ ਸੰਕੋਚ ਲੀਤਾ, ਭਾਵ ਮੁਠ ਬੰਦ ਕਰ ਲੀਤੀ। ਬਸ, ਇਤਨੇ ਵਿੱਚ ਹੀ ਗਾਂਗੇ ਤੇਲੀ ਦੀ ਜੈ ਹੋ ਗਈ ਤੇ ਉਹ ਕਰਮਚਾਰੀ ਪੰਡਿਤ ਹਾਰ ਗਿਆ।

ਲੇਕਿਨ ਬਾਅਦ ਵਿੱਚ ਲੋਕਾਂ ਨੇ ਪੰਡਿਤ ਪਾਸੋਂ ਪੁੱਛਿਆ, ਆਪ ਨੇ ਕੀ ਚਰਚਾ ਕੀਤੀ ਹੈ, ਅਸਾਂ ਨੂੰ ਤਾਂ ਕੁਝ ਪਤਾ ਨਹੀਂ ਲੱਗਾ, ਤਾਂ ਪੰਡਿਤ ਨੇ ਸੁਣਾਇਆ ਮੈਂ ਇੱਕ ਉਂਗਲ ਖੜ੍ਹੀ ਕੀਤੀ- ਕਿ ਇਕ ਪਰਮਾਤਮਾ ਹੀ ਹੈ। ਤਾਂ ਉਸ ਨੇ ਦੋ ਉਂਗਲਾਂ ਖੜ੍ਹੀਆਂ ਕੀਤੀਆਂ ਕਿ ਦੂਜੀ ਮਾਇਆ ਭੀ ਹੈ, ਕਿਉਂਕਿ ਬ੍ਰਹਮ ਤੋਂ ਬਿਨਾਂ ਮਾਇਆ ਨੂੰ ਹੋਰ ਕਿਸੇ ਦਾ ਆਸਰਾ ਨਹੀਂ। ਫਿਰ ਮੈਂ ਪੰਜ ਉਂਗਲਾਂ ਖੜ੍ਹੀਆਂ ਕੀਤੀਆਂ, ਕਿ ਮਾਇਆ ਦੁਆਰੇ ਪੰਜ ਤੱਤ ਕੀਤੇ ਹਨ ਤੇ ਪੰਜਾਂ ਤੱਤਾਂ ਨਾਲ ਸਰੀਰ ਰਚਿਆ ਹੈ, ਤਾਂ ਉਸ ਨੇ ਮੁੱਕ ਵੱਟ ਕੇ ਦਿਖਾਈ ਕਿ ਮੈਂ ਪੰਜਾਂ ਤੱਤਾਂ ਰਚਤ ਸਰੀਰ ਨੂੰ ਵਸੀਕਾਰ ਕਰ ਰੱਖਿਆ ਹੈ, ਤਾਂ ਮੈਂ ਵਿਚਾਰਿਆ ਇਹ ਤਾਂ ਪੂਰਨ ਮਹਾਤਮਾ ਹਨ, ਜਿਨ੍ਹਾਂ ਨੇ ਅਪਣੇ ਸਰੀਰ ਨੂੰ ਵਸ ਵਿੱਚ ਕੀਤਾ ਹੋਇਆ ਹੈ, ਐਸੇ ਮਹਾਤਮਾਂ ਨਾਲ ਕੀ ਚਰਚਾ ਕਰਨੀ ਹੈ।

ਪੁਨਾ, ਗਾਂਗੇ ਤੇਲੀ ਪਾਸੋਂ ਜਾ ਕੇ ਲੋਕਾਂ ਪੁੱਛਿਆ, ਕਿ ਆਪ ਜੀ ਨੇ ਕੀ ਚਰਚਾ ਕੀਤੀ ਹੈ, ਅਸਾਂ ਨੂੰ ਤਾਂ

ਕੁਝ ਪਤਾ ਨਹੀਂ ਲੱਗਾ, ਤਾਂ ਗਾਂਗੇ ਤੇਲੀ ਨੇ ਸੁਣਾਇਆ ਕਿ ਪੰਡਿਤ ਬੜਾ ਖਰਾਬ ਨਿਕਲਿਆ ਹੈ, ਉਸ ਨੇ ਇੱਕ ਉਂਗਲ ਕਰਕੇ ਮੈਨੂੰ ਕਿਹਾ, ਕਿ ਤੂੰ ਕਾਣਾ ਹੈਂ, ਮੈਂ ਦੋ ਉਂਗਲਾਂ ਖੜ੍ਹੀਆਂ ਕਰ ਦਿੱਤੀਆਂ, ਕਿ ਮੈਂ ਤੇਰੀਆਂ ਦੋਵੇਂ ਅੱਖਾਂ ਕੱਢ ਦਿਆਂਗਾ। ਫੇਰ ਉਸ ਨੇ ਧੱਫਾ ਉਲਾਰਿਆ ਕਿ ਮੈਂ ਤੈਨੂੰ ਚਪੇੜ ਮਾਰਾਂਗਾ ਤੇ ਮੈਂ ਅੱਗੋਂ ਘਸੁੰਨ ਵੱਟ ਕੇ ਵਿਖਾ ਦਿੱਤਾ, ਕਿ ਜੇ ਤੂੰ ਚਪੇੜ ਮਾਰੇਂਗਾ ਤਾਂ ਮੈਂ ਤੈਨੂੰ ਘਸੁੰਨ ਮਾਰਾਂਗਾ, ਬੱਸ ਏਹੀ ਗੱਲਾਂ ਹੋਈਆਂ ਹਨ। ਇਸ ਵਜ੍ਹਾ ਨਾਲ ਪੰਡਿਤ ਗਿਆਨ ਨੂੰ ਗੁਆ ਕੇ ਰੋਂਦਾ ਹੋਇਆ।

ਭਾਈ ਗੁਰਦਾਸ ਜੀ ਨੇ ਸੂਤਰ ਰੂਪ ਦੇ ਵਿੱਚ ਏਸ ਸਾਖੀ ਦੀ ਪਉੜੀ ਲਿਖੀ ਹੈ:-

*ਯਥਾ:-* ਗੋਸ਼ਟ ਗਾਂਗੇ ਤੇਲੀਏ ਪੰਡਿਤ ਨਾਲ ਹੋਵੈ ਜਗ ਦੇਖੈ।
ਖੜੀ ਕਰੈ ਇਕ ਅੰਗੁਲੀ ਗਾਂਗਾ ਦੋਇ ਵਖਾਲੈ ਰੇਖੈ।
ਫੇਰ ਉਚਾਇ ਪੰਜੁੰਗਲਾਂ ਗਾਂਗਾ ਮੁਠ ਹਿਲਾਏ ਅਲੇਖੈ।
ਪੈਰੀ ਪੈ ਉਠ ਚਲਿਆ ਪੰਡਿਤ ਹਾਰ ਭੁਲਾਵੈ ਭੇਖੈ।
ਨਿਰਗੁਣ ਸਰਗੁਣ ਅੰਗ ਦੁਇ ਪਰਮੇਸਰ ਪੰਜ ਮਿਲਨ ਸਰੇਖੈ।
ਅਖੀਂ ਦੋਵੇਂ ਭਨਸਾ ਮੁਕੀ ਲਾਇ ਹਲਾਇ ਨਿਮੇਖੈ।
ਮੂਰਖ ਪੰਡਿਤ ਸੁਰਤ ਵਿਸੇਖੈ॥ ੧੮॥

## ਬਾਲੀ ਰੋਵੈ ਨਾਹਿ ਭਤਾਰੁ॥

ਭਤਾਰੁ=ਪਤੀ ਦੇ ਨਾ ਰਹਿਣ ਕਰਕੇ ਬਾਲ=ਲੜਕੀ ਰੋਂਦੀ ਹੋਈ।

ਇੱਕ 'ਦਿਵੋ ਦਾਸ' ਨਾਮੇ ਰਾਜਾ ਸੀ, ਉਸ ਦੀ 'ਦਿਵਜਾ ਦੇਵੀ' ਨਾਮ ਕਰਕੇ ਇੱਕ ਲੜਕੀ ਸੀ। ਉਸ ਦਾ ਜਿਸ ਨਾਲ ਵੀ ਵਿਵਹ ਹੁੰਦਾ ਸੀ, ਉਹ ਲੜਕਾ ਮਰ ਜਾਂਦਾ ਸੀ। ਉਹ ਲੜਕੀ ਸਾਰੀ ਉਮਰਾ ਹੀ ਪਤੀ ਤੋਂ ਬਿਨਾਂ ਰੋਂਦੀ ਰਹੀ। (ਇਸ ਦੀ ਕਥਾ ਪਦਮ ਪੁਰਾਣ ਵਿਚ ਲਿਖੀ ਹੈ)

*ਅਥਵਾ-* ਜਿਸ ਵੇਲੇ ਸੁਗਰੀਵ ਦੇ ਭਾਈ ਬਾਲੀ ਨੂੰ ਸ੍ਰੀ ਰਾਮ ਚੰਦ੍ਰ ਜੀ ਨੇ ਬਾਣ ਨਾਲ ਮਾਰਿਆ, ਉਸ ਵੇਲੇ ਬਾਲੀ ਪਤੀ ਦੇ ਨਾ ਹੋਣ 'ਤੇ ਉਸ ਦੀ ਇਸਤ੍ਰੀ 'ਤਾਰਾ' ਰੁਦਨ ਕਰਦੀ ਹੋਈ।

*ਅਥਵਾ-* ਦੂਲੋ ਦੇਵੀ ਨਾਮੇ ਜੋ ਬਾਲੀ=ਇਸਤ੍ਰੀ ਹੈ, ਉਹ ਪਤੀ ਵਿਸ਼ਨੂੰ ਭਗਵਾਨ ਦੀ ਪ੍ਰਾਪਤੀ ਤੋਂ ਬਿਨਾਂ ਰਦਨ ਕਰਦੀ ਹੋਈ। ਜਦ ਇਸ ਨੇ ਪ੍ਰਣ ਕਰ ਲਿਆ ਕਿ ਮੈਂ ਵਿਸ਼ਨੂੰ ਨਾਲ ਹੀ ਵਿਆਹ ਕਰਨਾ ਹੈ ਤਾਂ ਵਿਸ਼ਨੂੰ ਭਗਵਾਨ ਨੇ ਕਿਹਾ, ਜਿਸ ਵੇਲੇ ਤੂੰ 'ਸ੍ਵਾਸ ਬੀਰਜਾ' ਦੈਂਤ ਨੂੰ ਮਾਰੇਂਗੀ ਤਾਂ ਤੂੰ ਮੈਨੂੰ ਵਰੇਂਗੀ। ਉਸੀ ਵੇਲੇ ਦੂਲੋ ਦੇਵੀ ਸ਼ਸ੍ਤ੍ਰਾਂ ਨੂੰ ਸਜਾ ਕੇ ਰਣ ਕਰਨ ਨੂੰ ਚਲ ਪਈ। ਜੁੱਧ ਜੰਗ ਤਾਂ ਬਥੇਰਾ ਕੀਤਾ, ਪਰੰਤੂ 'ਸ੍ਵਾਸ ਬੀਰਜ' ਦੈਂਤ ਨੂੰ ਮਾਰ ਨਾ ਸਕੀ, ਇਸ 'ਤੇ ਵਿਸ਼ਨੂੰ ਭਗਵਾਨ ਜੀ ਨਾ ਮਿਲੇ ਤੇ ਰੁਦਨ ਹੀ ਕਰਦੀ ਰਹੀ।

## ਨਾਨਕ ਦੁਖੀਆ ਸਭੁ ਸੰਸਾਰੁ॥

## ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਲਾਇ॥ ੧॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਇਸ ਵਜ੍ਹਾ ਕਰਕੇ ਸਾਰਾ ਸੰਸਾਰ ਹੀ ਦੁੱਖੀ ਹੈ। ਜੋ ਵਾਹਿਗੁਰੂ ਨਾਮ ਨੂੰ ਮੰਨਦਾ ਹੈ, ਉਹ ਜਿੱਤ ਜਾਂਦਾ ਹੈ, ਨਾਮ ਤੋਂ ਬਿਨਾਂ ਹੋਰ ਕੋਈ ਕਰਮ ਲੇਖੇ ਨਹੀਂ ਲਗਦਾ॥ ੧॥

## ਮ: ੨ ॥ ਜਪੁ ਤਪੁ ਸਭੁ ਕਿਛੁ ਮੰਨਿਐ ਅਵਰਿ ਕਾਰਾ ਸਭਿ ਬਾਦਿ ॥

ਵਾਹਿਗੁਰੂ ਨਾਮ ਦੇ ਮੰਨਨ ਕਰਨ ਨਾਲ ਜਪ, ਤਪ ਆਦਿਕ ਸਭ ਕੁਝ ਸਫਲ ਹੁੰਦੇ ਹਨ, ਨਾਮ ਤੋਂ ਬਿਨਾਂ ਹੋਰ ਸਭ ਕਾਰਾਂ ਬਾਦਿ=ਵਿਅਰਥ ਹਨ।

## ਨਾਨਕ ਮੰਨਿਆ ਮੰਨੀਐ ਬੁਝੀਐ ਗੁਰ ਪਰਸਾਦਿ ॥ ੨ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਗੁਰਾਂ ਦੀ ਕਿਰਪਾ ਦੁਆਰੇ ਵਾਹਿਗੁਰੂ ਨਾਮ ਦਾ ਮੰਨੀਐ=ਮੰਨਨ ਕਰਨਾ ਸਮਝੀਏ ਤਾਂ ਇਹ ਜੀਵ ਮੰਨਿਆ ਜਾਂਦਾ, ਭਾਵ ਆਦਰ ਸੰਯੁਕਤ ਹੁੰਦਾ ਹੈ॥ ੨ ॥

## ਪਉੜੀ ॥ ਕਾਇਆ ਹੰਸ ਧੁਰਿ ਮੇਲੁ ਕਰਤੈ ਲਿਖਿ ਪਾਇਆ ॥

ਕਾਇਆ=ਦੇਹ ਅਤੇ ਹੰਸੁ=ਜੀਵ ਦਾ ਆਪਸ ਵਿਚ ਮੇਲ ਧੁਰ ਤੋਂ ਹੀ ਕਰਤੇ ਪੁਰਖ ਨੇ ਲਿਖ ਪਾਇਆ ਹੈ।

## ਸਭ ਮਹਿ ਗੁਪਤੁ ਵਰਤਦਾ ਗੁਰਮੁਖਿ ਪ੍ਰਗਟਾਇਆ ॥

ਉਹ ਕਰਤਾ ਪੁਰਖ ਸਾਰਿਆਂ ਵਿਚ ਗੁਪਤ ਹੋ ਕੇ ਵਰਤਦਾ ਹੈ, ਪਰ ਗੁਰਮੁਖਾਂ ਨੂੰ ਗੁਰਾਂ ਦੁਆਰੇ ਪਰਗਟ ਹੋ ਆਇਆ ਹੈ।

## ਗੁਣ ਗਾਵੈ ਗੁਣ ਉਚਰੈ ਗੁਣ ਮਾਹਿ ਸਮਾਇਆ ॥

ਗੁਰਮੁਖ ਰਾਗ ਦੁਆਰੇ ਵੀ ਪਰਮੇਸ਼ਰ ਦੇ ਗੁਣਾਂ ਨੂੰ ਗਾਂਵਦੇ ਹਨ, ਬਾਣੀ ਦੁਆਰਾ ਵੀ ਗੁਣਾਂ ਨੂੰ ਉਚਾਰਦੇ ਹਨ ਅਤੇ ਉਨ੍ਹਾਂ ਦਾ ਮਨ ਵੀ ਗੁਣਾਂ ਦੇ ਵਿਚ ਸਮਾਇਆ ਹੋਇਆ ਹੈ।

## ਸਚੀ ਬਾਣੀ ਸਚੁ ਹੈ ਸਚੁ ਮੇਲਿ ਮਿਲਾਇਆ ॥

ਸਚੁ=ਨਿਸਚੇ ਕਰਕੇ ਉਨ੍ਹਾਂ ਦੀ ਬਾਣੀ ਸੱਚੀ ਹੈ, ਉਨ੍ਹਾਂ ਗੁਰਮੁਖਾਂ ਨੂੰ ਸੱਚੇ ਵਾਹਿਗੁਰੂ ਨੇ ਅਪਣੇ ਮੇਲ ਨਾਲ ਮਿਲਾਇਆ ਹੈ।

## ਸਭੁ ਕਿਛੁ ਆਪੇ ਆਪਿ ਹੈ ਆਪੇ ਦੇਇ ਵਡਿਆਈ ॥ ੧੪ ॥

ਉਹ ਗੁਰਮੁਖ ਐਸੇ ਨਿਸਚੇ ਕਰਦੇ ਹਨ- ਕਿ ਪ੍ਰਭੂ ਸਭ ਕਿਛ ਆਪੇ ਆਪ ਹੀ ਹੈ, ਆਪਣੇ ਪਿਆਰਿਆਂ ਨੂੰ ਆਪ ਹੀ ਵਡਿਆਈ ਦੇਂਦਾ ਹੈ॥ ੧੪ ॥

*ਵਾਹੁ ਵਹੁ ਸਚੇ ਪਾਤਿਸਾਹ ਤੂ ਸਚੀ ਨਾਈ॥*

ਹੇ ਸੱਚੇ ਪਾਤਸ਼ਾਹ ! ਤੂੰ ਧੰਨ ਹੈ ਧੰਨ, ਆਪ ਜੀ ਦੀ ਨਾਈ=ਵਡਿਆਈ ਵੀ ਸੱਚੀ ਹੈ।

## ਸਲੋਕ ਮ : ੨ ॥ ਨਾਨਕ ਅੰਧਾ ਹੋਇ ਕੈ ਰਤਨਾ ਪਰਖਣ ਜਾਇ ॥

## ਰਤਨਾ ਸਾਰ ਨ ਜਾਣਈ ਆਵੈ ਆਪੁ ਲਖਾਇ ॥ ੧ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਇਹ ਜੀਵ ਅੰਧਾ ਅਗਿਆਨੀ ਹੋ ਕੇ ਸੰਤਾਂ ਦੇ ਸ਼ੁਭ ਗੁਣਾਂ ਰੂਪ ਰਤਨਾਂ ਨੂੰ ਪਰਖਣ ਜਾਂਦਾ ਹੈ। ਪਰੰਤੂ ਰਤਨ ਰੂਪ ਮਹਾਤਮਾ ਦੇ ਸ਼ੁਭ ਗੁਣਾਂ ਰੂਪ ਰਤਨਾਂ ਦੀ ਸੰਭਾਲ ਨਹੀਂ ਜਾਣਦਾ, ਸਗੋਂ ਆਪਣਾ ਆਪ ਜਣਾ ਕੇ ਆਉਂਦਾ ਹੈ॥ ੧ ॥

**ਮ: ੨ ॥ ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ ॥**
**ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ ॥**

ਸ਼ੁਭ ਗੁਣਾਂ ਰੂਪ ਰਤਨਾਂ ਦੀ ਗੁੱਥੀ ਜੋ ਭਗਤੀ ਹੈ, ਉਹ ਰਤਨੀ=ਰਤਨਾਂ ਵਾਲਿਆਂ ਮਹਾਤਮਾ ਨੇ ਸਤਿਸੰਗ ਵਿੱਚ ਆ ਕੇ ਖੋਲ੍ਹੀ ਹੈ। ਵਖਰ=ਸੌਦਾ ਦੇਣ ਵਾਲੇ ਸੰਤਾਂ ਅਤੇ ਸੌਦਾ ਲੈਣ ਵਾਲਿਆਂ ਜਗਿਆਸੂ ਰੂਪ ਵਣਜਾਰਿਆਂ, ਇਨ੍ਹਾਂ ਦੋਹਾਂ ਵਿੱਚ ਉਹ ਭਗਤੀ ਰੂਪ ਗੁੱਥੀ ਸਮਾਅ ਰਹੀ ਹੈ।

**ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ ॥**
**ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ ॥ ੨ ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਜਿਨ੍ਹਾ ਦੇ ਬੁੱਧੀ ਰੂਪ ਪੱਲੇ ਵਿੱਚ ਸ਼ਰਧਾ ਆਦਿ ਗੁਣ ਹਨ, ਉਹ ਸ੍ਰਵਨ, ਮਨਨ, ਨਿਧਿਆਸਣ ਰੂਪ ਮਾਣਕ ਨੂੰ ਖਰੀਦਦੇ ਹਨ। ਜੋ ਪੁਰਸ਼ ਵੈਰਾਗ ਆਦਿਕ ਸ਼ੁਭ ਗੁਣਾਂ ਰੂਪ ਰਤਨਾਂ ਦੀ ਸੰਭਾਲ ਨਹੀਂ ਜਾਣਦੇ, ਉਹ ਲੋਇ=ਲੋਕ, ਲੋਇ=ਗਿਆਨ ਦੀ ਤਰਫੋਂ ਅੰਨ੍ਹੇ ਵਤਹਿ=ਫਿਰਦੇ ਹੈਂ ॥ ੨ ॥

**ਪਉੜੀ ॥ ਨਉ ਦਰਵਾਜੇ ਕਾਇਆ ਕੋਟੁ ਹੈ ਦਸਵੈ ਗੁਪਤੁ ਰਖੀਜੈ ॥**
**ਬਜਰ ਕਪਾਟ ਨ ਖੁਲਨੀ ਗੁਰ ਸਬਦਿ ਖੁਲੀਜੈ ॥**

ਅਸਥੂਲ ਸਰੀਰ ਰੂਪ ਇੱਕ ਕੋਟੁ=ਕਿਲ੍ਹਾ ਹੈ, ਇਸ ਦੇ ਨੌ ਦਰਵਾਜ਼ੇ ਪ੍ਰਗਟ ਹਨ ਅਤੇ ਦਸਵਾਂ ਦੁਆਰ ਗੁਪਤ ਰੱਖਿਆ ਹੈ। ਬੱਜਰ ਦੀ ਤਰ੍ਹਾਂ ਸਖ਼ਤ ਖਟ ਚੱਕਰਾਂ ਰੂਪੀ,

*ਅਥਵਾ:-* ਪੰਜ ਕੋਸਾਂ ਰੂਪੀ ਕਪਾਟ=ਤਖ਼ਤੇ ਜੜੇ ਹੋਇ ਹਨ, ਜੋ ਅਪਣੇ ਆਪ ਖੁਲ੍ਹਦੇ ਨਹੀਂ, ਗੁਰਾਂ ਦੇ ਉਪਦੇਸ਼ ਦੁਆਰਾ ਹੀ ਖੁਲ੍ਹਦੇ ਹਨ।

**ਅਨਹਦ ਵਾਜੇ ਧੁਨਿ ਵਜਦੇ ਗੁਰ ਸਬਦਿ ਸੁਣੀਜੈ ॥**
**ਤਿਤੁ ਘਟ ਅੰਤਰਿ ਚਾਨਣਾ ਕਰਿ ਭਗਤਿ ਮਿਲੀਜੈ ॥**

ਉਸ ਦਸਮ ਦੁਆਰ ਵਿੱਚ ਅਨਹਦ=ਇੱਕ ਰਸ ਧੁਨ ਦੇ ਵਾਜੇ ਵੱਜਦੇ ਹਨ, ਪਰ ਗੁਰਾਂ ਦੇ ਸਬਦਿ= ਉਪਦੇਸ਼ ਕਰਕੇ ਸੁਣੀਂਦੇ ਹਨ। ਜਿਸ ਨੇ ਉਹ ਵਾਜੇ ਸੁਣੇ ਹਨ, ਤਿਸ ਦੇ ਘਟ ਅੰਤਰਿ=ਸਰੀਰ ਅੰਦਰ ਚਾਨਣ ਹੋਇਆ ਹੈ ਅਤੇ ਉਹ ਭਗਤੀ ਕਰਕੇ ਹਰੀ ਨਾਲ ਮਿਲਿਆ ਹੈ।

**ਸਭ ਮਹਿ ਏਕੁ ਵਰਤਦਾ ਜਿਨਿ ਆਪੇ ਰਚਨ ਰਚਾਈ ॥ ੧੫ ॥**

ਸਾਰਿਆਂ ਵਿੱਚ ਉਹ ਇੱਕ ਵਾਹਿਗੁਰੂ ਵਰਤਦਾ ਹੈ, ਜਿਸ ਨੇ ਆਪ ਹੀ ਸੰਸਾਰ ਰਚਨਾ ਬਣਾਈ ਹੈ ॥ ੧੫ ॥

***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ ॥***

ਹੇ ਸੱਚੇ ਪਾਤਸ਼ਾਹ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਵੀ ਸੱਚੀ ਹੈ।

**ਸਲੋਕ ਮ : ੨ ॥ ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ ॥**

**ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥**

ਅੰਧੇ ਅਗਿਆਨੀ ਦੇ ਦੱਸੇ ਹੋਇ ਰਸਤੇ ਉੱਤੇ, ਜੋ ਪੁਰਸ਼ ਅੰਧਾ ਅਗਿਆਨੀ ਹੁੰਦਾ ਹੈ, ਉਹੀ ਚਲ ਕੇ ਜਾਂਦਾ ਹੈ। ਸਤਿਗੁਰੁ ਦੇਵ ਜੀ ਕਥਨ ਕਰਦੇ ਹਨ— ਜੋ ਪੁਰਸ਼ ਗਿਆਨ, ਵੈਰਾਗ ਰੂਪੀ ਅੱਖਾਂ ਕਰਕੇ ਸੁਜਾਖਾ ਹੁੰਦਾ ਹੈ, ਉਹ ਭਲਾ ਸੰਸਾਰ ਉਜਾੜ ਵਿਚ ਕਿਵੇਂ ਪੈ ਸਕਦਾ ਹੈ, ਅਰਥਾਤ ਨਹੀਂ ਪੈਂਦਾ।

**ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥**
**ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥ ੧॥**

ਇਹ ਪੁਰਸ਼ ਅੰਨ੍ਹੇ ਨਹੀਂ ਆਖੀਦੇ, ਜਿਨ੍ਹਾਂ ਦੇ ਮੂੰਹ ਉੱਤੇ ਅੱਖਾਂ ਨਹੀਂ ਹਨ। ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਉਹੀ ਪੁਰਸ਼ ਅੰਨ੍ਹੇ ਹਨ, ਜੇਹੜੇ ਅਪਣੇ ਮਾਲਕ ਪਰਮੇਸ਼ਰ ਵੱਲੋਂ ਘੁਥੇ ਜਾਹਿ=ਭੁੱਲ ਜਾਂਦੇ ਹਨ॥ ੧॥

**ਮ: ੨॥ ਸਾਹਿਬਿ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ॥**
**ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ॥**

ਸਾਹਿਬ ਪਰਮਾਤਮਾ ਨੇ ਜੇਹੜਾ ਪੁਰਸ਼ ਕਰਮਾਂ ਦੇ ਅਨੁਸਾਰ ਅੰਨ੍ਹਾ ਕੀਤਾ ਹੈ। ਜੇਕਰ ਓਹੀ ਪਰਮੇਸ਼ਰ ਸੁਜਾਖਾ ਕਰੇ ਤਾਂ ਇਹ ਅੱਖਾਂ ਵਾਲਾ ਹੁੰਦਾ ਹੈ। ਹੁਣ ਅੰਨ੍ਹੇ ਦਾ ਸੁਭਾਅ ਦੱਸਦੇ ਹਨ- ਜੇਹੋ ਜੇਹਾ ਮਨ ਵਿਚ ਜਾਣਦਾ ਹੈ, ਤਿਸੀ ਤਰ੍ਹਾਂ ਵਰਤਦਾ ਹੈ, ਚਾਹੇ ਜੇਕਰ ਕੋਈ ਸਉ=ਸੈਂਕੜੇ ਵਾਰੀ ਵੀ ਪਿਆ ਆਖੇ, ਪਰੰਤੂ ਉਸ ਦਾ ਕਹਿਣਾ ਉਹ ਅੰਨ੍ਹਾ ਮੰਨਦਾ ਨਹੀਂ।

**ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ॥**
**ਨਾਨਕ ਗਾਹਕੁ ਕਿਉ ਲਏ ਸਕੈ ਨ ਵਸਤੁ ਪਛਾਣਿ॥ ੨॥**

ਜਿਸ ਹਿਰਦੇ ਵਿਚ ਸ੍ਰੇਸ਼ਟ ਆਤਮ ਵਸਤੂ ਨਹੀਂ ਜਾਣੀ ਜਾਂਦੀ, ਓਥੇ ਆਪਾ ਭਾਅ ਵਰਤਿਆ ਜਾਨਣਾ ਕਰੋ।

*ਅਥਵਾ:*- ਜਿਥੇ ਆਤਮ ਵਸਤੂ ਹੈ, ਉਸ ਸਤਿਸੰਗ ਨੂੰ ਜਾਣਦਾ ਨਹੀਂ ਅਤੇ ਅਪਣੇ ਆਪ ਨੂੰ ਸਾਰੇ ਵਰਤਿਆ ਹੋਇਆ ਬ੍ਰਹਮ ਰੂਪ ਜਾਣਦਾ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਉਹ ਗਾਹਕੁ= ਜਗਿਯਾਸੂ ਵਾਹਿਗੁਰੂ ਪਰਮੇਸ਼ਰ ਨੂੰ ਕਿਵੇਂ ਲੈ ਸਕੇਗਾ, ਜੇਹੜਾ ਆਤਮ ਵਸਤੂ ਨੂੰ ਨਹੀਂ ਪਛਾਣ ਸਕਿਆ॥ ੨॥

***ਮ: ੨॥ ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ॥**
**ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ॥ ੩॥**

ਜੇਹੜਾ ਪੁਰਸ਼ ਉਸ ਵਾਹਿਗੁਰੂ ਦੇ ਹੁਕਮ ਵਿਚ ਅੰਨ੍ਹਾ ਹੋਇਆ ਹੈ, ਉਸ ਨੂੰ ਕਿਵੇਂ ਅੰਨ੍ਹਾ ਆਖੀਏ, ਭਾਵ ਉਹ ਅੰਨ੍ਹਾ ਨਹੀਂ ਹੈ।

---

**ਨੋਟ- ਕਰਤਾਰ ਪੁਰ ਸਾਹਿਬ ਵਾਲੀ ਬੀੜ ਵਿਚ ਪਾਠ '੨' ਅੰਕ ਹੀ ਹੈ ਅਤੇ ਦਮਦਮਾ ਸਾਹਿਬ ਵਾਲੀ ਬੀੜ ਵਿਚ ਪਾਠ ਮ: ੨ ਹੈ।*

ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਜੇਹੜਾ ਪੁਰਸ਼ ਪਰਮੇਸ਼ਰ ਦੇ ਹੁਕਮ ਨੂੰ ਬੁੱਝਦਾ ਨਹੀਂ, ਉਹ ਮਨੁੱਖ ਅੰਨ੍ਹਾ ਕਹੀਦਾ ਹੈ।

*ਅਥਵਾ-* ਸੰਪ੍ਰਦਾਈ ਰੀਤੀ ਅਨੁਸਾਰ 'ਨ', ਅੱਖਰ ਉੱਪਰ ਸੇ ਲੈ ਕੇ ਐਸੇ ਅਰਥ ਕਰਨਾ, ਉਸ ਪੁਰਸ਼ ਨੂੰ ਕਿਵੇਂ ਅੰਨ੍ਹਾ ਆਖੀਏ, ਜੇਹੜਾ ਹੁਕਮ ਨੂੰ ਮੰਨ ਕੇ, ਨਹੀਂ ਅੰਧਾ ਹੋਇਆ।

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਜੋ ਵਾਹਿਗੁਰੂ ਦੇ ਹੁਕਮ ਨੂੰ ਨਹੀਂ ਬੁੱਝਦਾ, ਉਹ ਪੁਰਖ ਅੰਨ੍ਹਾ ਕਹੀਂਦਾ ਹੈ॥ ੩ ॥

[ਪੰਨਾ ੯੫੫]

## ਪਉੜੀ॥ ਕਾਇਆ ਅੰਦਰਿ ਗੜੁ ਕੋਟੁ ਹੈ ਸਭਿ ਦਿਸੰਤਰ ਦੇਸਾ॥

ਅਸਥੂਲ ਸਰੀਰ ਰੂਪੀ ਜੋ ਕੋਟੁ=ਕਿਲ੍ਹਾ, ਗੜੁ=ਘੜਿਆ ਹੋਇਆ ਹੈ, ਇਸ ਦੇ ਅੰਦਰ ਸਭ ਦੇਸ=ਇੰਦ੍ਰੇ ਅਤੇ ਦਿਸੰਤਰ=ਮਨ ਦੀਆਂ ਕੋਠੀਆਂ ਹਨ।

*ਅਥਵਾ-* ਕਾਂਇਆਂ ਰੂਪੀ ਕੋਟ ਜੋ ਘੜਿਆ ਹੋਇਆ ਹੈ, ਇਸ ਦੇ ਅੰਦਰ ਵੀ ਆਪ ਹੈ ਅਤੇ ਸਾਰਿਆਂ ਦੇਸਾਂ ਦਿਸਾਂਤਰਾਂ ਵਿਚ ਭੀ ਪੂਰਨ ਹੈ।

## ਆਪੇ ਤਾੜੀ ਲਾਈਅਨੁ ਸਭ ਮਹਿ ਪਰਵੇਸਾ॥
## ਆਪੇ ਸ੍ਰਿਸਟਿ ਸਾਜੀਅਨੁ ਆਪਿ ਗੁਪਤੁ ਰਖੇਸਾ॥

ਆਪ ਹੀ ਉਸ ਨੇ ਤਾੜੀ=ਸਮਾਧੀ ਲਗਾਈ ਹੈ ਅਤੇ ਆਪ ਹੀ ਸਾਰਿਆਂ ਵਿਚ ਪ੍ਰਵੇਸ਼ ਕਰ ਰਿਹਾ ਹੈ। ਆਪ ਹੀ ਉਸ ਨੇ ਸਾਰੀ ਸ੍ਰਿਸ਼ਟੀ ਬਣਾਈ ਹੈ ਅਤੇ ਅਪਣੇ ਆਪ ਨੂੰ ਗੁਪਤ ਰੱਖਿਆ ਹੋਇਆ ਹੈ।

## ਗੁਰ ਸੇਵਾ ਤੇ ਜਾਣਿਆ ਸਚੁ ਪਰਗਟੀਏਸਾ॥
## ਸਭੁ ਕਿਛੁ ਸਚੋ ਸਚੁ ਹੈ ਗੁਰਿ ਸੋਝੀ ਪਾਈ॥ ੧੬ ॥

ਗੁਰਮੁਖਾਂ ਨੇ ਗੁਰਾਂ ਦੀ ਸੇਵਾ ਤੋਂ ਸੱਚੇ ਏਸਾ=ਈਸ਼੍ਵਰ ਨੂੰ ਪਰਗਟ ਜਾਣਿਆ ਹੈ। ਗੁਰਾਂ ਨੇ ਇਹ ਗਿਆਤ ਪਾਈ ਹੈ ਕਿ ਸਚੁ=ਨਿਸਚੇ ਕਰਕੇ ਸਭ ਕੁਛ ਸੱਚ ਸਰੂਪ ਹੈ॥ ੧੬ ॥

***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥***

ਹੇ ਸੱਚੇ ਪਾਤਸ਼ਾਹ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਵੀ ਸੱਚੀ ਹੈ।

## ਸਲੋਕ ਮਃ ੧॥ ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੁਇ ਖੇਤ॥
## ਲਬੁ ਵਤ੍ਰ ਦਰੋਗੁ ਬੀਉ ਹਾਲੀ ਰਾਹ ਕੁਹੇਤ॥

ਜਿਸ ਤਰ੍ਹਾਂ ਪ੍ਰਤੱਖ ਹਾੜੀ ਤੇ ਸਾਵਣੀ ਦੇ ਦੋ ਖੇਤ ਹੁੰਦੇ ਹਨ, ਏਸੇ ਪਰਕਾਰ ਰਾਤ ਸੌਣੀ ਹੈ ਤੇ ਦਿਨ ਹਾੜੀ ਵਾਂਗੂੰ ਹੈ ਅਤੇ ਕਾਮ, ਕ੍ਰੋਧ ਰੂਪ ਦੋ ਖੇਤ ਹਨ, ਅਰਥਾਤ ਰਾਤ ਰੂਪ ਸੌਣੀ ਦਾ ਕਾਮ ਰੂਪ ਖੇਤ ਹੈ, ਅਤੇ ਦਿਨ ਰੂਪ ਹਾੜੀ ਦਾ ਕ੍ਰੋਧ ਰੂਪੀ ਖੇਤ ਹੈ। ਪਦਾਰਥਾਂ ਦਾ ਲੱਬ ਇਹ ਵਤ੍ਰ ਹੈ, ਦਰੋਗੁ=ਝੂਠ ਬੋਲਣਾ ਇਹ ਬੀਜ ਹੈ, ਕੁ+ਹੇਤ=ਖੋਟਾ ਪ੍ਰੇਮ, ਇਹ ਰਾਹ=ਬੀਜਣੇ ਵਾਲਾ ਹਾਲੀ ਹੈ।

**ਹਲੁ ਬੀਚਾਰੁ ਵਿਕਾਰ ਮਣ ਹੁਕਮੀ ਖਟੇ ਖਾਇ॥**
**ਨਾਨਕ ਲੇਖੈ ਮੰਗਿਐ ਅਉਤੁ ਜਣੇਦਾ ਜਾਇ॥੧॥**

ਖੋਟਾ ਵਿਚਾਰ ਕਰਨਾ ਇਹ ਹਲ ਹੈ, ਵਿਸ਼ੇ ਵਿਕਾਰਾਂ ਰੂਪੀ ਮਣ=ਬੋਹਲ ਹੈ, ਹੁਕਮੀ ਦੇ ਹੁਕਮ ਵਿਚ ਹੀ ਅਸ਼ੁਭ ਗੁਣਾਂ ਨੂੰ ਖੱਟਦਾ ਤੇ ਖਾਂਦਾ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਜਦ ਪ੍ਰਲੋਕ ਵਿਚ ਲੇਖਾ ਮੰਗਿਆ ਜਾਂਦਾ ਹੈ, ਉਸ ਵੇਲੇ ਇਸ ਦੇ ਜਨਣੇ ਵਾਲੇ ਮਾਤਾ ਪਿਤਾ ਵੀ ਔਂਤਰੇ ਜਾਂਦੇ ਹਨ॥ ੧॥

ਹੁਣ ਸ੍ਰੇਸ਼ਟ ਖੇਤੀ ਦਾ ਪ੍ਰਕਾਰ, ਅਰਥਾਤ ਢੰਗ ਕਥਨ ਕਰਦੇ ਹਨ:-

**ਮ: ੧॥ ਭਉ ਭੁਇ ਪਵਿਤੁ ਪਾਣੀ ਸਤੁ ਸੰਤੋਖੁ ਬਲੇਦ॥**
**ਹਲੁ ਹਲੇਮੀ ਹਾਲੀ ਚਿਤੁ ਚੇਤਾ ਵਤ੍ਰ ਵਖਤ ਸੰਜੋਗੁ॥**

ਪਰਮੇਸ਼ਰ ਦਾ ਭਉ=ਡਰ ਹੋਣਾ, ਇਹ ਭੁਇ=ਪ੍ਰਿਥਵੀ ਹੈ, ਪਵਿੱਤ੍ਰਤਾ ਹੋਣੀ ਇਹ ਪਾਣੀ ਹੈ, ਸਤ, ਸੰਤੋਖ ਇਹ ਦੋ ਬਲਦ ਹਨ। ਹਲੇਮੀ= ਗਰੀਬੀ ਧਾਰਣੀ ਇਹ ਹਲ ਹੈ, ਸ਼ੁੱਧ ਚਿੱਤ ਹਾਲੀ ਹੈ, ਵਾਹਿਗੁਰੂ ਨੂੰ ਚੇਤੇ ਕਰਨਾ ਇਹ ਵੱਤ੍ਰ ਹੈ, ਗੁਰਾਂ ਨਾਲ ਜੇਹੜਾ ਸੰਜੋਗ ਹੋਣਾ ਹੈ, ਏਹੀ ਖੇਤੀ ਬੀਜਣ ਦਾ ਵਖਤ=ਸਮਾਂ ਹੈ।

**ਨਾਉ ਬੀਜੁ ਬਖਸੀਸ ਬੋਹਲ ਦੁਨੀਆ ਸਗਲ ਦਰੋਗ॥**
**ਨਾਨਕ ਨਦਰੀ ਕਰਮੁ ਹੋਇ ਜਾਵਹਿ ਸਗਲ ਵਿਜੋਗ॥੨॥**

ਨਾਮ ਜਪਣਾ ਬੀਜ ਹੈ, ਗੁਰਾਂ ਦੀ ਬਖਸ਼ਿਸ਼ ਹੋਣੀ, ਵਾ:- ਸਰੂਪ ਦੀ ਬਖਸ਼ਿਸ਼ ਹੋਣੀ ਇਹ ਬੋਹਲ ਹੈ, ਸਾਰੀ ਦੁਨੀਆਂ ਨੂੰ ਦਰੋਗ=ਝੂਠਾ ਸਮਝਣਾ ਇਹ ਉਸ ਬੋਹਲ ਉੱਤੇ ਕੱਪੜਾ ਪਾਇਆ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਨਦਰੀ=ਪਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਹੋਵੇ, ਤਾਂ ਇਸ ਪ੍ਰਕਾਰ ਦੀ ਖੇਤੀ ਕਰਨੀ ਪ੍ਰਾਪਤ ਹੁੰਦੀ ਹੈ, ਜਾਂ ਇਹ ਖੇਤੀ ਪ੍ਰਾਪਤ ਹੋਵੇ ਤਾਂ ਸਾਰੇ ਵਿਜੋਗ=ਵਿਛੋੜੇ, ਭਾਵ ਦੁੱਖ ਚਲੇ ਜਾਂਦੇ ਹਨ॥ ੨॥

**ਪਉੜੀ॥ ਮਨਮੁਖਿ ਮੋਹੁ ਗੁਬਾਰੁ ਹੈ ਦੂਜੈ ਭਾਇ ਬੋਲੈ॥**
**ਦੂਜੈ ਭਾਇ ਸਦਾ ਦੁਖੁ ਹੈ ਨਿਤ ਨੀਰੁ ਵਿਰੋਲੈ॥**

ਮਨਮੁਖਾਂ ਦੇ ਹਿਰਦੇ ਵਿਚ ਮੋਹੁ ਗੁਬਾਰੁ=ਅਗਿਆਨ ਰੂਪ ਅਨ੍ਹੇਰਾ ਹੈ, ਏਸੇ ਕਰਕੇ ਦ੍ਵੈਤ ਭਾਅ ਵਿਚ ਬੋਲਦੇ ਹਨ। ਦ੍ਵੈਤ ਭਾਅ ਕਰਕੇ ਸਦਾ ਦੁੱਖ ਹੀ ਹੁੰਦਾ ਹੈ ਕਿਉਂਕਿ ਦ੍ਵੈਤ ਭਾਅ ਵਾਲਾ ਪੁਰਸ਼ ਨਿਤਾਪ੍ਰਤੀ ਸ਼ਕਾਮ ਕਰਮਾਂ ਰੂਪ ਜਲ ਨੂੰ ਹੀ ਵਿਰੋਲੈ=ਰਿੜਕਦਾ ਹੈ।

**ਗੁਰਮੁਖਿ ਨਾਮੁ ਧਿਆਈਐ ਮਥਿ ਤਤੁ ਕਢੋਲੈ॥**
**ਅੰਤਰਿ ਪਰਗਾਸੁ ਘਟਿ ਚਾਨਣਾ ਹਰਿ ਲਧਾ ਟੋਲੈ॥**

ਜੋ ਗੁਰਮੁਖ ਗੁਰਾਂ ਦੁਆਰੇ ਨਾਮ ਨੂੰ ਧਿਆਉਂਦਾ ਹੈ, ਉਹ ਮਥਿ=ਵਿਚਾਰ ਕੇ ਸਿਧਾਂਤ ਰੂਪ ਮੱਖਣ ਨੂੰ ਕੱਢ ਲੈਂਦਾ ਹੈ। ਜਿਸ ਦਾ ਅੰਦਰ ਪ੍ਰਕਾਸ਼ ਹੋ ਰਿਹਾ ਹੈ, ਉਸ ਪ੍ਰਮੇਸ਼ਰ ਦਾ ਜਦ ਘਟਿ=ਸਰੀਰ ਵਿਚ, ਚਾਨਣਾ=ਗਿਆਨ ਹੋਇਆ ਤਾਂ ਹਰੀ ਨੂੰ ਢੂੰਡ ਕੇ ਲੱਭ ਲਿਆ, ਵਾ:- ਘਟ ਦੇ ਅੰਦਰ ਜਦ ਚਾਨਣਾ=ਗਿਆਨ ਦਾ ਪ੍ਰਕਾਸ਼ ਹੋਇਆ ਤਾਂ ਹਰੀ ਨੂੰ ਢੂੰਡ ਕੇ ਲੱਭ ਲਿਆ।

## ਆਪੇ ਭਰਮਿ ਭੁਲਾਇਦਾ ਕਿਛੁ ਕਹਣੁ ਨ ਜਾਈ ॥੧੭॥

ਪਰਮੇਸ਼ਰ ਆਪ ਹੀ ਕਰਮਾਂ ਅਨੁਸਾਰ ਜੀਵ ਨੂੰ ਭਰਮ ਵਿਚ ਭੁਲਾਂਦਾ ਹੈ, ਪਰ ਉਸ ਨੂੰ ਕੁਝ ਕਿਹਾ ਨਹੀਂ ਜਾਂਦਾ॥ ੧੭॥

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*

ਹੇ ਸੱਚੇ ਪਾਤਸ਼ਾਹ ! ਤੂੰ ਧੰਨ ਹੈਂ ਧੰਨ, ਤੇਰੀ ਨਾਈ=ਵਡਿਆਈ ਭੀ ਸੱਚੀ ਹੈ।

## ਸਲੋਕ ਮ: ੨ ॥ ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥
## ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਹੇ ਭਾਈ ! ਖਾਣ, ਪੀਣ ਦੀ ਚਿੰਤਾ ਨਾ ਕਰੋ, ਕਿਉਂਕਿ ਤੁਹਾਡੇ ਖਾਣ, ਪਾਣ ਦੀ ਚਿੰਤਾ ਉਸ ਪਰਮੇਸ਼ਰ ਨੂੰ ਹੈ। ਜੋ ਜਲ ਵਿਚ ਜੀਵਾਂ ਨੂੰ ਉਤਪਤ ਕਰਕੇ ਉਨ੍ਹਾਂ ਨੂੰ ਭੀ ਰੋਜ਼ੀ ਦੇਂਦਾ ਹੈ।

## ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥
## ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥

ਓਥੇ ਪਾਣੀ ਵਿਚ ਨਾ ਤਾਂ ਹੱਟੀ ਚਲਦੀ ਹੈ ਅਤੇ ਨਾ ਹੀ ਕੋਈ ਕਿਰਸ ਕਰੇਇ=ਖੇਤੀ ਕਰਦਾ ਹੈ। ਮੂਲਿ=ਕਦਾਚਿਤ ਸੌਦਾ ਭੀ ਨਹੀਂ ਹੁੰਦਾ, ਨਾ ਕੋਈ ਲੈਂਦਾ ਹੈ ਨਾ ਕੋਈ ਦੇਂਦਾ ਹੈ।

## ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥
## ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥

ਜੀਵਾਂ ਦਾ ਭੋਜਨ ਜੀਅ ਕੀਤੇ ਹਨ, ਇਸ ਪ੍ਰਕਾਰ ਦਾ ਖਾਣਾ ਉਹ ਕਰਦੇ ਹਨ, ਸਾਇਰਾ=ਸਮੁੰਦ੍ਰਾਂ ਵਿਚ ਭੀ ਅਨੇਕਾਂ ਜੀਵ ਪੈਦਾ ਕੀਤੇ ਹਨ, ਉਨ੍ਹਾਂ ਦੀ ਸਾਰ ਸੰਭਾਲ ਭੀ ਓਹੀ ਪਰਮੇਸ਼ਰ ਕਰਦਾ ਹੈ।

## ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥੧॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਹੇ ਭਾਈ ! ਚਿੰਤਾ ਨਾ ਕਰੋ, ਤੁਹਾਡੇ ਖਾਣ, ਪਾਣ ਦੀ ਚਿੰਤਾ ਉਸ ਵਾਹਿਗੁਰੂ ਨੂੰ ਹੈ, ਜਿਸ ਨੇ ਤੁਹਾਨੂੰ ਪੈਦਾ ਕੀਤਾ ਹੈ॥ ੧॥

## ਮ: ੧ ॥ ਨਾਨਕ ਇਹੁ ਜੀਉ ਮਛੁਲੀ ਝੀਵਰੁ ਤ੍ਰਿਸਨਾ ਕਾਲੁ॥
## ਮਨੂਆ ਅੰਧੁ ਨ ਚੇਤਈ ਪੜੈ ਅਚਿੰਤਾ ਜਾਲੁ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਇਹ ਤ੍ਰਿਸ਼ਨਾਲੂ ਜੀਵ ਮੱਛੀ ਵਾਂਗੂ ਹੈ ਤੇ ਇਸ ਦੇ ਮਾਰਨੇ ਨੂੰ ਕਾਲ ਰੂਪ ਝੀਵਰ ਹੈ। *ਅਥਵਾ:-* ਤ੍ਰਿਸ਼ਨਾਲੂ ਕਾਲ ਝੀਵਰ ਹੈ ਤੇ ਜੀਵ ਮੱਛੀ ਰੂਪ ਹੈ। ਇਹ ਅੰਧਾ ਅਗਿਆਨੀ ਮਨ ਵਾਹਿਗੁਰੂ ਨੂੰ ਚੇਤਦਾ ਨਹੀਂ, *ਵਾ:-* ਮੌਤ ਨੂੰ ਚੇਤੇ ਨਹੀਂ ਰੱਖਦਾ, ਇਸ ਕਰਕੇ ਅਚਿੰਤਾ=ਅਚਾਨਕ ਹੀ ਜਮਾਂ ਦਾ ਜਾਲ ਆ ਕੇ ਪੈਂਦਾ ਹੈ।

**ਨਾਨਕ ਚਿਤੁ ਅਚੇਤੁ ਹੈ ਚਿੰਤਾ ਬਧਾ ਜਾਇ॥**
**ਨਦਰਿ ਕਰੇ ਜੇ ਆਪਣੀ ਤਾ ਆਪੇ ਲਏ ਮਿਲਾਇ॥੨॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਜੀਵ ਦਾ ਚਿਤੁ ਅਚੇਤੁ=ਅਗਿਆਤ ਹੈ, ਏਸੇ ਕਰਕੇ ਪਦਾਰਥਾਂ ਦੀ ਚਿੰਤਾ ਵਿਚ ਬੱਧਾ ਜਾਂਦਾ ਹੈ। ਵਾਹਿਗੁਰੂ ਜੇਕਰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਆਪਣੇ ਨਾਲ ਮਿਲਾ ਲੈਂਦਾ ਹੈ॥ ੨॥

**ਪਉੜੀ॥ ਸੇ ਜਨ ਸਾਚੇ ਸਦਾ ਸਦਾ ਜਿਨੀ ਹਰਿ ਰਸੁ ਪੀਤਾ॥**
**ਗੁਰਮੁਖਿ ਸਚਾ ਮਨਿ ਵਸੈ ਸਚੁ ਸਉਦਾ ਕੀਤਾ॥**

ਉਹ ਪੁਰਸ਼ ਸਦਾ ਸਦਾ ਸੱਚੇ ਹਨ, ਜਿਨ੍ਹਾਂ ਨੇ ਸਦਾ ਹਰੀ ਨਾਮ ਰਸ ਨੂੰ ਪੀਤਾ ਹੈ। ਗੁਰਮੁਖਾਂ ਦੇ ਮਨ ਵਿਚ ਸੱਚਾ ਵਸਦਾ ਹੈ ਕਿਉਂਕਿ ਉਨ੍ਹਾਂ ਨੇ ਸੱਚ ਨਾਮ ਦਾ ਸੌਦਾ ਕੀਤਾ ਹੈ।

**ਸਭੁ ਕਿਛੁ ਘਰ ਹੀ ਮਾਹਿ ਹੈ ਵਡਭਾਗੀ ਲੀਤਾ॥**
**ਅੰਤਰਿ ਤ੍ਰਿਸਨਾ ਮਰਿ ਗਈ ਹਰਿ ਗੁਣ ਗਾਵੀਤਾ॥**

ਉਨ੍ਹਾਂ ਗੁਰਮੁਖਾਂ ਦੇ ਘਰ ਵਿਚ ਸਭ ਕੁਝ ਹੈ, ਗੁਰਮੁਖਾਂ ਨੇ ਵਡਿਆਂ ਭਾਗਾਂ ਕਰਕੇ ਨਾਮ ਰੂਪ ਸੌਦਾ ਲੀਤਾ ਹੈ। ਗੁਰਮੁਖ ਦੇ ਹਿਰਦੇ ਅੰਦਰੋਂ ਤ੍ਰਿਸ਼ਨਾ ਮਰ ਗਈ ਹੈ ਅਤੇ ਉਨ੍ਹਾਂ ਨੇ ਹਰੀ ਦੇ ਗੁਣਾਂ ਨੂੰ ਗਾਉਣਾ ਕੀਤਾ ਹੈ।

**ਆਪੇ ਮੇਲਿ ਮਿਲਾਇਅਨੁ ਆਪੇ ਦੇਇ ਬੁਝਾਈ॥੧੮॥**

ਜਿਨ੍ਹਾਂ ਨੂੰ ਆਪ ਪਰਮੇਸ਼ਰ ਸਮਝਾ ਦੇਂਦਾ ਹੈ, ਉਨ੍ਹਾਂ ਨੂੰ ਅਪਣੇ ਮੇਲ ਨਾਲ ਮਿਲਾ ਲੈਂਦਾ ਹੈ॥ ੧੮॥

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*

ਹੇ ਸੱਚੇ ਪਾਤਿਸ਼ਾਹ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਭੀ ਸੱਚੀ ਹੈ॥

**ਸਲੋਕ ਮਃ ੧॥**

**ਉਥਾਨਕਾ**:- ਕਿਸੇ ਸਿੱਖ ਨੇ ਦੋ ਹੱਥ ਜੋੜ ਕੇ ਬੇਨਤੀ ਕੀਤੀ, ਹੇ ਸਤਿਗੁਰੂ ਦੇਵ ਜੀਓ! ਵਿਛੁੜੀ ਹੋਈ ਜੀਵ ਰੂਪ ਇਸਤ੍ਰੀ ਦਾ ਪਤੀ ਪਰਮਾਤਮਾ ਨਾਲ ਕਿਵੇਂ ਮਿਲਾਪ ਹੋਵੇ? ਤਾਂ ਗੁਰੂ ਜੀ ਪਹਿਲੇ ਕੱਪੜੇ ਦਾ ਦ੍ਰਿਸ਼ਟਾਂਤ ਦੇ ਕੇ ਦੱਸਦੇ ਹਨ:-

**ਵੇਲਿ ਪਿੰਞਾਇਆ ਕਤਿ ਵੁਣਾਇਆ॥**
**ਕਟਿ ਕੁਟਿ ਕਰਿ ਖੁੰਬਿ ਚੜਾਇਆ॥**

ਜਿਵੇਂ ਰੂੰਈ ਨੂੰ ਪਹਿਲੇ ਵੇਲਣੇ ਵਿਚ ਵੇਲਿਆ ਜਾਂਦਾ ਹੈ, ਫਿਰ ਪੇਂਜਿਆ ਜਾਂਦਾ ਹੈ, ਪੁਨਾ, ਕੱਤਿਆ ਜਾਂਦਾ ਹੈ ਅਤੇ ਉਣਾਇਆ ਜਾਂਦਾ ਹੈ। ਫਿਰ ਕੱਟ ਕੁੱਟ ਕੇ ਖੁੰਬ ਉੱਤੇ ਚੜ੍ਹਾਇਆ ਜਾਂਦਾ ਹੈ। ਜਦ ਸਾਫ ਹੋ ਕੇ ਔਂਦਾ ਹੈ ਤਾਂ:-

**ਲੋਹਾ ਵਢੇ ਦਰਜੀ ਪਾੜੇ ਸੂਈ ਧਾਗਾ ਸੀਵੈ॥**

## ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ॥

ਲੋਹੇ ਦੀ ਕੈਂਚੀ ਨਾਲ ਵੱਢਿਆ ਜਾਂਦਾ ਹੈ, ਤੇ ਦਰਜੀ ਪਾੜਦਾ ਹੈ, ਪੁਨਾ ਸੂਈ ਧਾਗੇ ਨਾਲ ਸਿਊਂਦਾ ਹੈ ਇਹ ਹੈ ਦ੍ਰਿਸ਼ਟਾਂਤ। ਇਸੀ ਪਰਕਾਰ:-

**ਵੇਲਿ**=ਵੈਰਾਗ ਨੂੰ ਧਾਰੇ, **ਪਿੰਞਾਇਆ**=ਵਿਵੇਕ ਨੂੰ ਧਾਰੇ। **ਕਤਿ**=ਖਟ ਸੰਪਤੀ, **ਵੁਣਾਇਆ**=ਮੋਖ ਇੱਛਾ।

**ਕਟਿ**=ਸ੍ਰਵਨ ਕਰਕੇ ਪ੍ਰਮਾਣ ਗਤ ਸੰਸੇ ਨੂੰ ਦੂਰ ਕਰੇ, ਪ੍ਰਮਾਣ ਗਤ ਸੰਸਾ ਇਹ ਹੈ ਕਿ ਵੇਦਾਂਤ ਸ਼ਾਸਤ੍ਰ ਬ੍ਰਹਮ ਦਾ ਪ੍ਰਤਿਪਾਦਨ ਹੈ ਕਿ ਅਨ ਵਸਤੂ ਦਾ ਪ੍ਰਤਿਪਾਦਕ ਹੈ। ਇਸ ਸੰਸੇ ਨੂੰ ਸ੍ਰਵਨ ਕਰਕੇ ਦੂਰ ਕਰੇ।

**ਕੁਟਿ**=ਮਨਨ ਕਰਕੇ ਪ੍ਰਮੇਯ ਗਤ ਸੰਸੇ ਨੂੰ ਦੂਰ ਕਰੇ, ਪ੍ਰਮੇਯ ਗਤ ਸੰਸਾ ਇਹ ਹੈ ਕਿ ਮੈਂ ਬ੍ਰਹਮ ਹਾਂ ਕਿ ਅਨ (ਹੋਰ) ਹਾਂ ਇਸ ਸੰਸੇ ਨੂੰ ਮੰਨਨ ਕਰਕੇ ਦੂਰ ਕਰੇ।

**ਖੁੰਬਿ ਚੜਾਇਆ**=ਨਿਧਿਆਸਣ ਨੂੰ ਕਰਕੇ ਵਿਪਰਜੇ ਭਾਵਨਾ ਨੂੰ ਦੂਰ ਕਰੇ, ਵਿਪਰਜੇ ਭਾਵਨਾ ਇਹ ਹੈ ਕਿ ਮੈਂ ਬ੍ਰਹਮ ਰੂਪ ਨਹੀਂ ਹਾਂ ਕਿੰਤੂ ਦੇਹ ਰੂਪ ਹਾਂ, ਇਸ ਵਿਪਰਜੇ ਭਾਵਨਾ ਨੂੰ ਨਿਧਿਆਸਣ ਰਾਹੀਂ ਦੂਰ ਕਰੇ।

**ਲੋਹਾ ਵਢੇ**=ਲੋਭ ਨੂੰ ਵੱਢ ਦੇਵੇ, *ਅਥਵਾ:-* ਲੋਹਾ=ਰਜੋ ਗੁਣ ਨੂੰ ਵੱਢੇ।

**ਦਰ+ਜੀ ਪਾੜੇ**=ਦਰ ਅੰਦਰ ਜੋ ਜੀਵਤ ਭਾਅ ਹੈ ਉਸ ਨੂੰ ਪਾੜੇ।

**ਸੂਈ ਧਾਗਾ ਸੀਵੈ**=ਬ੍ਰਹਮਾਕਾਰ ਬਿਰਤੀ ਰੂਪ ਸੂਈ ਕਰਕੇ ਅਤੇ ਵਿਚਾਰ ਰੂਪ ਧਾਗੇ ਕਰਕੇ ਆਪਣੇ ਆਪ ਨੂੰ ਸੀਵੇ, ਕਿਆ ਅਭੇਦ ਕਰੇ।

*ਇਉ ਪਤਿ ਪਾਟੀ ਸਿਫਤੀ ਸੀਪੈ ਨਾਨਕ ਜੀਵਤ ਜੀਵੈ॥*

ਪਤੀ ਨਾਲੋਂ ਪਾਟੀ=ਵਿੱਛੁੜੀ ਹੋਈ ਜੀਵ ਰੂਪ ਇਸਤ੍ਰੀ ਇਸ ਵਜ੍ਹਾ ਕਰਕੇ ਸਿਫਤੀ ਸੀਪੈ=ਪਰਮਾਤਮਾ ਨਾਲ ਅਭੇਦ ਹੁੰਦੀ ਹੈ, ਤਾਂ ਫਿਰ ਜੀਂਵਦੀ ਹੀ ਜੀਂਵਦੀ ਹੈ।

## ਹੋਇ ਪੁਰਾਣਾ ਕਪੜੁ ਪਾਟੈ ਸੂਈ ਧਾਗਾ ਗੰਢੈ॥

ਜਦ ਕੱਪੜਾ ਪੁਰਾਣਾ ਹੁੰਦਾ ਹੈ ਤਾਂ ਫਟ ਜਾਂਦਾ ਹੈ, ਫਿਰ ਉਸ ਨੂੰ ਸੂਈ ਧਾਗੇ ਨਾਲ ਗੰਢਦੇ ਹਨ।

## ਮਾਹੁ ਪਖੁ ਕਿਹੁ ਚਲੈ ਨਾਹੀ ਘੜੀ ਮੁਹਤੁ ਕਿਛੁ ਹੰਢੈ॥

ਮਾਹੁ=ਮਹੀਨਾ, ਪਖੁ=ਪੰਦਰਾਂ ਦਿਨ ਕੁਛ ਚਲਦਾ ਨਹੀਂ ਕੇਵਲ ਇੱਕ ਘੜੀ ਜਾਂ ਮੁਹਤੁ=ਅੱਧੀ ਘੜੀ ਤੱਕ ਕੁਛ ਹੰਢਦਾ ਹੈ।

[ਪੰਨਾ ੯੫੬]

## ਸਚੁ ਪੁਰਾਣਾ ਹੋਵੈ ਨਾਹੀ ਸੀਤਾ ਕਦੇ ਨ ਪਾਟੈ॥

ਅਤੇ ਸੱਚ ਨਾਮ ਜਪਣ ਵਾਲਾ ਕਦੇ ਪੁਰਾਣਾ ਨਹੀਂ ਹੁੰਦਾ, ਕਿਉਂਕਿ ਜੋ ਇੱਕ ਵਾਰੀ ਪਰਮੇਸ਼ਰ ਨਾਲ ਸੀਤਾ ਗਿਆ ਹੈ, ਉਹ ਫਿਰ ਕਦੇ ਪਾਟਦਾ ਨਹੀਂ।

*ਯਥਾ:-* ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ॥

*(ਗਉੜੀ ਮ:੫, ਪੰਨਾ ੨੪੯)*

## ਨਾਨਕ ਸਾਹਿਬੁ ਸਚੋ ਸਚਾ ਤਿਚਰੁ ਜਾਪੀ ਜਾਪੈ ॥ ੧ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਉਹ ਸਾਹਿਬ ਪ੍ਰਮਾਤਮਾਂ ਸਚ=ਨਿਸਚੇ ਕਰਕੇ ਸੱਚਾ ਹੈ, ਜਦ ਤੱਕ ਪ੍ਰਾਣ ਹਨ- ਤਿਚਰੁ=ਉਦੋਂ ਤੱਕ ਜਪਣੇ ਵਾਲਾ ਹੋ ਕੇ ਉਸ ਪ੍ਰਮਾਤਮਾ ਨੂੰ ਜਪਣਾ ਕਰੇ॥ ੧॥

## ਮ: ੧ ॥

**ਉਥਾਨਕਾ**:- ਜਿਸ ਵੇਲੇ ਸਤਿਗੁਰੂ ਨਾਨਕ ਦੇਵ ਮਹਾਰਾਜ ਜੀ ਸੇਖ ਬ੍ਰਹਮ ਦੇ ਪਾਸ ਗਏ, ਤਾਂ ਉਸ ਨੇ ਗੁਰੂ ਜੀ ਦਾ ਸ੍ਵਾਗਤ ਕਰਨ ਵਾਸਤੇ ਬੱਕਰੇ ਨੂੰ ਕੋਹਿਆ। ਬੱਕਰੇ ਨੂੰ ਕੋਂਹਦਾ ਵੇਖ ਕੇ ਗੁਰੂ ਸਾਹਿਬ ਜੀ ਨੇ ਇਸ ਸਲੋਕ ਦੁਆਰੇ ਉਪਦੇਸ਼ ਦਿੱਤਾ ਕਿ ਪ੍ਰਤੱਖ ਬੱਕਰਾ ਨਹੀਂ ਕੋਹਣਾ ਚਾਹੀਦਾ। ਅੰਤਰੀਵ ਮਨ ਰੂਪੀ ਬੱਕਰੇ ਨੂੰ ਸੱਚ ਦੀ ਛੁਰੀ ਨਾਲ ਕੋਹਣਾ ਚਾਹੀਦਾ ਹੈ।

## ਸਚ ਕੀ ਕਾਤੀ ਸਚੁ ਸਭੁ ਸਾਰੁ ॥ ਘਾੜਤ ਤਿਸ ਕੀ ਅਪਰ ਅਪਾਰ ॥

ਸਚ=ਨਿਸਚੇ ਕਰਕੇ ਸਾਰਿਆਂ ਵਿੱਚ ਜੋ ਸੱਚ ਦੀ ਸੰਭਾਲ ਕਰਨੀ ਹੈ, ਏਹੀ ਸਾਰੁ ਕਾਤੀ=ਫੁਲਾਦੀ ਲੋਹੇ ਦੀ ਛੁਰੀ ਹੈ। ਉਸ ਦੀ ਸਫਾਈ ਰੂਪੀ ਘਾੜਤ ਅਪਰ ਅਪਾਰ=ਬਿਅੰਤ ਤੋਂ ਬਿਅੰਤ ਹੈ।

## ਸਬਦੇ ਸਾਣ ਰਖਾਈ ਲਾਇ ॥ ਗੁਣ ਕੀ ਥੇਕੈ ਵਿਚਿ ਸਮਾਇ ॥

ਗੁਰਾਂ ਦੇ ਉਪਦੇਸ਼ ਰੂਪੀ ਸਾਣ ਉੱਤੇ ਲਗਾ ਕੇ ਰੱਖੀ ਹੋਈ ਹੈ ਅਤੇ ਸ਼ੁਭ ਗੁਣਾਂ ਦੀ ਥੇਕੈ=ਮਿਆਨ ਵਿਚ ਸਮਾਅ ਰਹੀ ਹੈ।

## ਤਿਸ ਦਾ ਕੁਠਾ ਹੋਵੈ ਸੇਖੁ ॥ ਲੋਹੂ ਲਬੁ ਨਿਕਥਾ ਵੇਖੁ ॥

ਹੇ ਸ਼ੇਖ ਬ੍ਰਹਮ ! ਜੇਕਰ ਉਸ ਛੁਰੀ ਦਾ ਕੋਹਿਆ ਹੋਇਆ ਮਨ ਰੂਪੀ ਬੱਕਰਾ ਹੋਵੇ ਤਾਂ ਉਸ ਵਿਚੋਂ ਤੂੰ ਲੱਬ ਰੂਪੀ ਲਹੂ ਨੂੰ ਨਿਕਥਾ=ਨਿਕਲਿਆ ਹੀ ਵੇਖ।

## ਹੋਇ ਹਲਾਲੁ ਲਗੈ ਹਕਿ ਜਾਇ ॥ ਨਾਨਕ ਦਰਿ ਦੀਦਾਰਿ ਸਮਾਇ ॥ ੨ ॥

ਜੇਹੜਾ ਇਸ ਤਰ੍ਹਾਂ ਦੇ ਹਲਾਲ ਖਾਣ ਵਾਲਾ ਹੁੰਦਾ ਹੈ, ਉਹ ਹਕਿ=ਸਚਿ ਸਰੂਪ ਵਿਚ ਜਾ ਕੇ ਲਗਦਾ ਹੈ। *ਅਥਵਾ*- ਹਲਾਲ ਦਾ ਖਾਣਾ ਕੇਹੜਾ ਹੈ?

*ਉੱਤਰ:*- ਜੇਹੜਾ ਹਕਿ=ਸੱਚ ਸਰੂਪ ਵਿਚ ਜਾ ਕੇ ਲਗਣਾ ਹੈ, ਏਹੀ ਹਲਾਲ ਦਾ ਖਾਣਾ ਹੈ।

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਹੇ ਸੇਖ ਬ੍ਰਹਮ ! ਇਸ ਰੀਤੀ ਕਰਕੇ ਇਹ ਜੀਵ ਦੀਦਾਰਿ ਦਰਿ=ਸਰੂਪ ਦੇ ਅੰਦਰ ਸਮਾਉਂਦਾ ਹੈ॥ ੨॥

## ਮ: ੧ ॥

**ਉਥਾਨਕਾ**:- ਇੱਕ ਹੰਕਾਰੀ ਪੁਰਸ਼ ਘੋੜੇ ਉੱਤੇ ਚੜ੍ਹਿਆ ਹੋਇਆ ਮਦ (ਸ਼ਰਾਬ) ਦੀ ਮਸਤੀ ਨਾਲ ਘੋੜੇ ਨੂੰ ਦੁੜਾਈ ਆਉਂਦਾ ਸੀ। ਅੱਗੇ ਸ੍ਰੀ ਗੁਰੂ ਨਾਨਕ ਦੇਵ ਜੀ ਭਾਈ ਬਾਲਾ ਤੇ ਮਰਦਾਨਾ ਚਲੇ ਜਾ ਰਹੇ ਸਨ। ਘੋੜੇ ਦਾ ਦੁਲੱਤਾ ਵੱਜਣ ਕਰਕੇ ਭਾਈ ਮਰਦਾਨਾ ਡਿਗ ਪਿਆ। ਉਸ ਵੇਲੇ ਡਿਗਣ ਦੀ ਅਵਾਜ਼ ਸੁਣ ਕੇ ਗੁਰੂ ਸਾਹਿਬ ਜੀ ਉਸ ਹੰਕਾਰੀ ਪੁਰਸ਼ ਨੂੰ ਆਖਦੇ ਹਨ :-

## ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ ॥
## ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ ॥ ੩ ॥

ਹੇ ਭਾਈ ! ਤੇਰੇ ਲੱਕ ਵਿਚ ਬੰਕੁੜਾ=ਸੁੰਦਰ ਕਟਾਰ ਸ਼ਸਤ੍ਰ ਹੈ ਅਤੇ ਬੰਕੇ=ਸੁੰਦਰ ਘੋੜੇ ਦਾ ਤੂੰ ਅਸਵਾਰ ਹੈਂ। ਪਰ ਤੂੰ ਹੰਕਾਰ ਨਾ ਕਰ, ਜੇ ਹੰਕਾਰ ਕਰੇਂਗਾ, ਤਾਂ ਮਤਾਂ ਸਿਰਿ ਭਾਰੁ=ਸਿਰ ਪਰਨੇ ਪ੍ਰਿਥਵੀ ਉੱਪਰ ਆਵੇਂਗਾ।

ਇਤਨੀ ਗੱਲ ਆਖਣ 'ਤੇ ਜਿਉਂ ਘੋੜੇ ਦਾ ਪੈਰ ਉਟਕਿਆ ਤੇ ਉਹ ਘੋੜੇ ਤੋਂ ਉਲਟਦੇ ਜ਼ਮੀਨ ਉੱਪਰ ਆ ਡਿਗਾ। - **ਦੂਜਾ ਅਰਥ-**

*ਅਥਵਾ:-* ਬੰਕੇ ਕਾ ਅਸਵਾਰੁ=ਸੁੰਦਰ ਸਰੀਰ ਦਾ ਅਸਵਾਰ ਹੈ, ਭਾਵ ਮਨੁੱਖਾ ਦੇਹ ਦੀ ਪ੍ਰਾਪਤੀ ਹੈ ਅਤੇ ਕਮਰ ਵਿਖੇ ਸੁੰਦਰ ਕਟਾਰ ਸ਼ਸਤ੍ਰ ਹੈ, ਭਾਵ- ਭਾਵੇਂ ਬੁੱਧੀ ਵਿਚ ਸ਼ਾਸਤ੍ਰ ਗਿਆਨ ਵੀ ਹੈ। ਪਰ ਫੇਰ ਵੀ ਹੇ ਪੁਰਸ਼ਾ! ਵਿੱਦਿਆ ਦਾ ਹੰਕਾਰ ਨਾ ਕਰ, ਜੇ ਕਰੇਂਗਾ ਤਾਂ ਮਤਾਂ ਸਿਰ ਪਰਨੇ ਆਵੇਂਗਾ, ਭਾਵ ਮਾਤਾ ਦੇ ਉਦਰ ਵਿਚ ਉਪੱਠਾ ਟੰਗਿਆ ਜਾਏਂਗਾ॥ ੩ ॥

## ਪਉੜੀ ॥ ਸੋ ਸਤਸੰਗਤਿ ਸਬਦਿ ਮਿਲੈ ਜੋ ਗੁਰਮੁਖਿ ਚਲੈ ॥
## ਸਚੁ ਧਿਆਇਨਿ ਸੇ ਸਚੇ ਜਿਨ ਹਰਿ ਖਰਚੁ ਧਨੁ ਪਲੈ ॥

ਜੋ ਗੁਰਮੁਖ ਪੁਰਸ਼ ਸਤਸੰਗਤ ਵੱਲ ਚਲਦੇ ਹਨ, ਉਹੀ ਸਬਦਿ ਮਿਲੈ=ਬ੍ਰਹਮ ਨਾਲ ਮਿਲੇ ਹਨ। ਜੋ ਸੱਚ ਨਾਮ ਨੂੰ ਧਿਆਉਂਦੇ ਹਨ ਓਹੀ ਸੱਚੇ ਹਨ, ਜਿਨ੍ਹਾਂ ਦੇ ਬੁੱਧੀ ਰੂਪ ਪੱਲੇ ਵਿਚ ਖਰਚਣੇ ਨੂੰ ਹਰੀ ਨਾਮ ਰੂਪ ਧਨ ਹੈ।

## ਭਗਤ ਸੋਹਨਿ ਗੁਣ ਗਾਵਦੇ ਗੁਰਮਤਿ ਅਚਲੈ ॥
## ਰਤਨ ਬੀਚਾਰੁ ਮਨਿ ਵਸਿਆ ਗੁਰ ਕੈ ਸਬਦਿ ਭਲੈ ॥

ਗੁਰਾਂ ਦੀ ਅਚੱਲ ਸਿੱਖਿਆ ਦੁਆਰੇ ਭਗਤ ਜਨ ਵਾਹਿਗੁਰੂ ਦੇ ਗੁਣ ਗਾਂਵਦੇ ਹੋਇ ਸੋਭਦੇ ਹਨ। ਗੁਰਾਂ ਦੇ ਭਲੈ=ਚੰਗੇ ਉਪਦੇਸ਼ ਦੁਆਰਾ ਭਗਤਾਂ ਦੇ ਮਨ ਵਿਚ ਰਤਨ ਵੀਚਾਰੁ=ਵੈਰਾਗ ਤੇ ਸ੍ਰੇਸ਼ਟ ਵਿਚਾਰ ਵਸਿਆ ਹੈ।

## ਆਪੇ ਮੇਲਿ ਮਿਲਾਇਦਾ ਆਪੇ ਦੇਇ ਵਡਿਆਈ ॥ ੧੯ ॥

ਉਹ ਵਾਹਿਗੁਰੂ ਭਗਤਾਂ ਨੂੰ ਆਪਣੇ ਮੇਲ ਨਾਲ ਆਪ ਹੀ ਮਿਲਾਉਂਦਾ ਹੈ ਅਤੇ ਆਪ ਹੀ ਵਡਿਆਈ ਦੇਂਦਾ ਹੈ॥ ੧੯ ॥

*ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥*

ਹੇ ਸੱਚੇ ਪਾਤਸ਼ਾਹ ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਭੀ ਸੱਚੀ ਹੈ।

## ਸਲੋਕ ਮਃ ੩ ॥
## ਆਸਾ ਅੰਦਰਿ ਸਭੁ ਕੋ ਕੋਇ ਨਿਰਾਸਾ ਹੋਇ ॥
## ਨਾਨਕ ਜੋ ਮਰਿ ਜੀਵਿਆ ਸਹਿਲਾ ਆਇਆ ਸੋਇ ॥ ੧ ॥

ਸਭ ਕੋਈ ਪਦਾਰਥਾਂ ਦੀ ਆਸਾ ਦੇ ਅੰਦਰ ਹੈ, ਕੋਈ ਵਿਰਲਾ ਗੁਰਮੁਖ ਹੀ ਆਸਾ ਤੋਂ ਨਿਰਾਸ ਹੁੰਦਾ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਜੋ ਪੁਰਸ਼ ਜੀਵਤ ਭਾਅ ਤੋਂ ਮਰਿਆ ਹੈ, ਉਸ ਦਾ ਆਇਆ ਸਹਿਤ

ਲਾਭ ਦੇ ਹੈ, *ਅਥਵਾ:-* ਸਹਿਲਾ=ਸਫਲਾ ਹੈ॥ ੧॥

**ਮ: ੩॥ ਨਾ ਕਿਛੁ ਆਸਾ ਹਥਿ ਹੈ ਕੇਉ ਨਿਰਾਸਾ ਹੋਇ॥**
**ਕਿਆ ਕਰੇ ਏਹ ਬਪੁੜੀ ਜਾਂ ਭੁੋਲਾਏ ਸੋਇ॥ ੨॥**

ਆਸਾ ਦੇ ਹੱਥ ਵਿਚ ਕੁਝ ਭੀ ਨਹੀਂ ਹੈ ਅਤੇ ਜੀਵ ਭੀ ਇਸ ਤੋਂ ਕਿਸ ਪ੍ਰਕਾਰ ਨਿਰਾਸ ਹੋਵੇ, ਭਾਵ ਨਿਰਾਸਾ ਨਹੀਂ ਹੋ ਸਕਦਾ।ਇਹ ਵਿਚਾਰੀ ਆਸਾ ਕੀ ਕਰ ਸਕਦੀ ਹੈ, ਭਾਵ ਕੁਝ ਨਹੀਂ ਕਰ ਸਕਦੀ ਜਾਂ ਉਹ ਪਰਮੇਸ਼ਰ ਆਪ ਹੀ ਭੁਲਾਵਣਾ ਕਰੇ।

*ਅਥਵਾ:-* ਜਾਂ ਉਹ ਪਰਮੇਸ਼ਰ ਆਪ ਜੀ ਭੁਲਾ ਦੇਵੇ ਤਾਂ ਇਹ ਬੁੱਧੀ, *ਵਾ:-* ਸ੍ਰਿਸ਼ਟੀ ਕੀ ਵਿਚਾਰ ਕਰ ਸਕਦੀ ਹੈ॥ ੨॥

**ਪਉੜੀ॥ ਧ੍ਰਿਗੁ ਜੀਵਣੁ ਸੰਸਾਰ ਸਚੇ ਨਾਮ ਬਿਨੁ॥**
**ਪ੍ਰਭੁ ਦਾਤਾ ਦਾਤਾਰ ਨਿਹਚਲੁ ਏਹੁ ਧਨੁ॥**

ਜੋ ਜੀਵਨ ਸੱਚ ਨਾਮ ਜਪੇ ਤੋਂ ਬਿਨਾਂ ਹੈ, ਸੰਸਾਰ ਵਿਚ ਉਸ ਜੀਵਨ ਨੂੰ ਧ੍ਰਿਗਕਾਰ ਹੈ। ਉਹ ਪ੍ਰਭੂ ਦਾਤਾਰਾਂ ਦਾ ਭੀ ਦਾਤਾ ਹੈ, ਉਸ ਦਾ ਇਹ ਨਾਮ ਰੂਪੀ ਧਨ ਨਿਸਚਲ ਹੈ।

**ਸਾਸਿ ਸਾਸਿ ਆਰਾਧੇ ਨਿਰਮਲੁ ਸੋਇ ਜਨੁ॥**
**ਅੰਤਰਜਾਮੀ ਅਗਮੁ ਰਸਨਾ ਏਕੁ ਭਨੁ॥**

ਜੋ ਪੁਰਸ਼ ਸੁਆਸ ਸੁਆਸ ਉਸ ਦੇ ਨਾਮ ਨੂੰ ਅਰਾਧਦਾ ਹੈ, ਉਹ ਜਨ ਨਿਰਮਲ ਹੈ। ਜੋ ਅਗਮ ਰੂਪ ਪਰਮਾਤਮਾ ਅੰਤਰਜਾਮੀ ਹੈ, ਉਸ ਇੱਕ ਨੂੰ ਰਸਨਾ ਨਾਲ ਭਨੁ=ਕਥਨ ਕਰ।

**ਰਵਿ ਰਹਿਆ ਸਰਬਤਿ ਨਾਨਕੁ ਬਲਿ ਜਾਈ॥ ੨੦॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਜੋ ਪਰਮਾਤਮਾ ਸਾਰੇ ਰਵਿ ਰਹਿਆ=ਪਰੀਪੂਰਨ ਹੋ ਰਿਹਾ ਹੈ, ਮੈਂ ਉਸ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ॥ ੨੦॥

***ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥***

ਹੇ ਸੱਚੇ ਪਾਤਸ਼ਾਹ ! ਤੂੰ ਧੰਨ ਹੈਂ ਧੰਨ, ਆਪ ਜੀ ਦੀ ਨਾਈ=ਵਡਿਆਈ ਭੀ ਸੱਚੀ ਹੈ।

**ਸਲੋਕੁ ਮ: ੧॥**

**ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ॥**
**ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ॥**

ਜਿਵੇਂ, ਮਾਨ ਸਰੋਵਰ ਉੱਤੇ ਹੰਸਾਂ ਦਾ ਧੁਰ ਤੋਂ ਹੀ ਮੇਲਾ ਹੈ, ਖਸਮੈ=ਪਰਮਾਤਮਾ ਨੂੰ ਵੀ ਏਸੇ ਤਰ੍ਹਾ ਭਾਂਵਦਾ ਹੈ। ਮਾਨ ਸਰੋਵਰ ਦੇ ਅੰਦਰ ਹੀਰੇ ਮੋਤੀ ਹਨ, ਓਹੀ ਹੰਸਾਂ ਦਾ ਖਾਣਾ, ਅਰਥਾਤ ਖੁਰਾਕ ਹੈ।

**ਬਗੁਲਾ ਕਾਗੁ ਨ ਰਹਈ ਸਰਵਰਿ ਜੇ ਹੋਵੈ ਅਤਿ ਸਿਆਣਾ॥**

**ਓਨਾ ਰਿਜਕੁ ਨ ਪਾਇਓ ਓਥੈ ਓਨ੍ਾ ਹੋਰੋ ਖਾਣਾ॥**

ਬਗੁਲਾ ਅਤੇ ਕਾਂ, ਮਾਨ ਸਰੋਵਰ ਉੱਤੇ ਨਹੀਂ ਰਹਿੰਦਾ, ਜੇਕਰ ਉਹ ਬੜਾ ਸਿਆਣਾ ਭੀ ਹੋਵੇ ਉਨ੍ਹਾਂ ਦਾ ਰਿਜ਼ਕ ਓਥੇ ਮਾਨ ਸਰੋਵਰ ਉੱਤੇ ਨਹੀਂ ਪਾਇਆ ਜਾਂਦਾ, ਕਿਉਂਕਿ ਉਨ੍ਹਾਂ ਦਾ ਖਾਣਾ ਹੀ ਹੋਰ ਹੈ। ਬਗਲੇ ਦਾ ਖਾਣਾ=ਭੋਜਨ ਮੱਛੀ ਹੈ, ਕਾਂ ਦਾ ਖਾਣਾ=ਭੋਜਨ ਵਿਸ਼ਟਾ ਹੈ। ਇਹ ਦ੍ਰਿਸ਼ਟਾਂਤ ਹੈ। ਏਸੇ ਪਰਕਾਰ—

ਗੁਰੂ ਰੂਪ ਸਰੋਵਰ ਉੱਪਰ ਹੰਸ=ਮਹਾਤਮਾ ਦਾ ਧੁਰ ਤੋਂ ਹੀ ਮਿਲਾਪ ਹੈ।

ਖਸਮੈ=ਪਰਮਾਤਮਾ ਨੂੰ ਇਸ ਪ੍ਰਕਾਰ ਹੀ ਭਾਂਵਦਾ ਹੈ।

ਗੁਰੂ ਰੂਪ ਮਾਨ ਸਰੋਵਰ ਉੱਪਰ ਬਗੁਲਾ=ਪਖੰਡੀ, ਕਾਂ=ਪਾਪੀ ਨਹੀਂ ਰਹਿੰਦਾ।

ਜੇਕਰ ਉਹ ਵੱਡਾ ਸਿਆਣਾ ਭੀ ਹੋਵੇ। ਉਨ੍ਹਾਂ ਪਖੰਡੀ ਤੇ ਪਾਪੀ ਦਾ ਰਿਜ਼ਕ ਓਥੇ ਨਹੀਂ ਪਾਇਆ ਜਾਂਦਾ, ਕਿਉਕਿ ਉਨ੍ਹਾਂ ਦਾ ਖਾਣਾ ਹੀ ਹੋਰ ਹੈ।

ਪਖੰਡੀ ਤਾਂ ਪਰ ਇਸਤ੍ਰੀਆਂ ਵੱਲ ਖੋਟੀ ਦ੍ਰਿਸ਼ਟੀ ਨਾਲ ਵੇਖਦਾ ਹੈ ਤੇ ਪਾਪੀ ਵਿਸ਼ਿਆਂ ਰੂਪੀ ਗੰਦਗੀ ਨੂੰ ਖਾਂਦਾ ਹੈ।

**ਸਚਿ ਕਮਾਣੈ ਸਚੋ ਪਾਈਐ ਕੂੜੈ ਕੂੜਾ ਮਾਣਾ॥**
**ਨਾਨਕ ਤਿਨ ਕੌ ਸਤਿਗੁਰੁ ਮਿਲਿਆ ਜਿਨਾ ਧੁਰੇ ਪੈਯਾ ਪਰਵਾਣਾ॥੧॥**

ਸੱਚ ਨਾਮ ਦੇ ਕਮਾਉਣ ਕਰਕੇ ਸੱਚਾ ਪਰਮੇਸ਼ਰ ਪਾਈਂਦਾ ਹੈ, ਝੂਠਿਆਂ ਦਾ ਝੂਠਾ ਹੀ ਮਾਣ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਪੂਰਨ ਸਤਿਗੁਰੂ ਉਨ੍ਹਾਂ ਨੂੰ ਮਿਲਿਆ ਹੈ, ਜਿਨ੍ਹਾਂ ਦੇ ਮਸਤਕ ਉੱਪਰ ਧੁਰੋਂ ਹੀ ਸ੍ਰੇਸ਼ਟ ਪਰਵਾਣਾ=ਲੇਖ ਪਿਆ ਹੈ॥ ੧॥

**ਸਾਹਿਬੁ ਮੇਰਾ ਉਜਲਾ ਜੇ ਕੋ ਚਿਤਿ ਕਰੇਇ॥**
**ਨਾਨਕ ਸੋਈ ਸੇਵੀਐ ਸਦਾ ਸਦਾ ਜੋ ਦੇਇ॥**

ਮੇਰਾ ਸਾਹਿਬ ਪਰਮਾਤਮਾ ਉੱਜਲ ਹੈ, ਜੇਹੜਾ ਕੋਈ ਉਸ ਨੂੰ ਯਾਦ ਕਰਦਾ ਹੈ, ਉਹ ਵੀ ਉੱਜਲ ਹੋ ਜਾਂਦਾ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਉਸ ਪਰਮੇਸ਼ਰ ਨੂੰ ਸਦਾ ਸੇਵਨਾ ਕਰੀਏ, ਜੋ ਸਦਾ ਹੀ ਜੀਵਾਂ ਨੂੰ ਖਾਣ-ਪਾਣ ਦੇਂਦਾ ਹੈ।

**ਨਾਨਕ ਸੋਈ ਸੇਵੀਐ ਜਿਤੁ ਸੇਵਿਐ ਦੁਖੁ ਜਾਇ॥**
**ਅਵਗੁਣ ਵੰਞਨਿ ਗੁਣ ਰਵਹਿ ਮਨਿ ਸੁਖੁ ਵਸੈ ਆਇ॥੨॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਉਸ ਨੂੰ ਸੇਵਨਾ ਕਰੀਏ, ਜਿਸ ਪਰਮੇਸ਼ਰ ਦੇ ਸੇਵਨ ਕਰਕੇ ਜਨਮ ਮਰਨ ਦਾ ਦੁੱਖ ਚਲਿਆ ਜਾਂਦਾ ਹੈ। ਪਰਮੇਸ਼ਰ ਪਰਾਪਤੀ ਦੇ ਗੁਣਾਂ ਨੂੰ ਰਵਹਿ=ਉਚਾਰੇ ਤਾਂ ਔਗੁਣ ਵੰਞਨਿ= ਚਲੇ ਜਾਂਦੇ ਹਨ ਅਤੇ ਮਨ ਵਿਚ ਸੁਖ ਆ ਕੇ ਵਸਦਾ ਹੈ॥ ੨॥

**ਪਉੜੀ॥ ਆਪੇ ਆਪਿ ਵਰਤਦਾ ਆਪਿ ਤਾੜੀ ਲਾਈਅਨੁ॥**
**ਆਪੇ ਹੀ ਉਪਦੇਸਦਾ ਗੁਰਮੁਖਿ ਪਤੀਆਈਅਨੁ॥**

ਉਹ ਪਰਮਾਤਮਾ ਆਪੇ ਆਪ ਸਾਰੇ ਸੰਸਾਰ ਵਿਚ ਵਰਤਦਾ ਹੈ ਅਤੇ ਆਪ ਹੀ ਤਾੜੀ=ਸਮਾਧੀ ਨੂੰ

ਲਗਾਂਦਾ ਹੈ। ਆਪ ਹੀ ਗੁਰੂ ਰੂਪ ਹੋ ਕੇ ਉਪਦੇਸ਼ ਦੇਂਦਾ ਹੈ, ਆਪ ਹੀ ਗੁਰਮੁਖ ਜਗਿਆਸੂ ਰੂਪ ਹੋ ਕੇ ਪਤੀਆਈਅਨੁ=ਭਰੋਸਾ ਕਰਦਾ ਹੈ।

**ਇਕਿ ਆਪੇ ਉਝੜਿ ਪਾਇਅਨੁ ਇਕਿ ਭਗਤੀ ਲਾਇਅਨੁ ॥**
**ਜਿਸੁ ਆਪਿ ਬੁਝਾਏ ਸੋ ਬੁਝਸੀ ਆਪੇ ਨਾਇ ਲਾਈਅਨੁ ॥**

ਇਕਨਾਂ ਨੂੰ ਆਪ ਹੀ ਸੰਸਾਰ ਉਜਾੜ ਵਿਚ ਪਾਂਵਦਾ ਹੈ, ਇਕਨਾਂ ਨੂੰ ਭਗਤੀ ਵਿਚ ਲਗਾਂਦਾ ਹੈ। ਜਿਸ ਨੂੰ ਆਪ ਸਮਝਾਂਦਾ ਹੈ, ਓਹੀ ਸਮਾਝਦਾ ਹੈ ਅਤੇ ਆਪ ਹੀ ਗੁਰਮੁਖਾਂ ਨੂੰ ਨਾਮ ਦੀ ਤਰਫ਼ ਲਗਾਉਂਦਾ ਹੈ।

**ਨਾਨਕ ਨਾਮੁ ਧਿਆਈਐ ਸਚੀ ਵਡਿਆਈ ॥ ੨੧ ॥ ੧ ॥ ਸੁਧੁ ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਜੇਕਰ ਨਾਮ ਧਿਆਈਏ, ਤਾਂ ਸੱਚੀ ਵਡਿਆਈ ਹੁੰਦੀ ਹੈ॥ ੨੧ ॥ ੧ ॥ ਸੁਧੁ ॥

***ਵਾਹੁ ਵਾਹ ਸਚੇ ਪਾਤਿਸਾਹ ਤੂ ਸਚੀ ਨਾਈ॥***

ਹੇ ਸੱਚੇ ਪਾਤਿਸ਼ਾਹ ! ਤੂੰ ਧੰਨ ਹੈਂ ਧੰਨ, ਆਪ ਜੀ ਦੇ ਨਾਈ=ਵਡਿਆਈ ਭੀ ਸੱਚੀ ਹੈ।

ਸੁਧੁ=ਸ੍ਰੀ ਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ- ਇਹ ਬਿਲਕੁਲ ਸ਼ੁੱਧ ਹੈ, ਇਸ ਵਿਚ ਕੋਈ ਅਦਲਾ ਬਦਲੀ ਨਹੀਂ ਕਰਨੀ।

## (ਰਾਮਕਲੀ ਕੀ ਪਹਿਲੀ ਵਾਰ ਸਮਾਪਤੰ)



# ਰਾਮਕਲੀ ਕੀ ਦੂਜੀ ਵਾਰ [ਪੰਨਾ ੯੫੭]

## ਰਾਮਕਲੀ ਕੀ ਵਾਰ ਮਹਲਾ ੫
## ੧ੴ ਸਤਿਗੁਰ ਪ੍ਰਸਾਦਿ॥

ਰਾਮਕਲੀ ਦੀ ਦੂਜੀ ਵਾਰ ਵਿਚ ਪਉੜੀਆਂ ਪੰਚਮ ਪਾਤਸ਼ਾਹ ਜੀ ਦੀਆਂ ਆਉਣਗੀਆਂ ਅਤੇ ਸਲੋਕ ਵੀ ਪੰਚਮ ਪਾਤਸ਼ਾਹ ਜੀ ਦੇ ਆਉਣਗੇ।

**ਸਲੋਕ ਮਃ ੫॥ ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥**
**ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥**

ਵੇਦਾਂ, ਸ਼ਾਸਤ੍ਰਾਂ ਦੁਆਰੇ ਜਿਸ ਤਰ੍ਹਾਂ ਦਾ ਸਤਿਗੁਰੂ ਸੁਣੀਂਦਾ ਸੀ, ਓਸੇ ਤਰ੍ਹਾਂ ਦਾ ਮੈਂ ਵੇਖਿਆ ਹੈ। ਜੋ ਵਿੱਛੁੜਿਆਂ ਹੋਇਆਂ ਜੀਵਾਂ ਨੂੰ ਪ੍ਰਭੂ ਨਾਲ ਮੇਲਦਾ ਹੈ ਅਤੇ ਹਰੀ ਦੀ ਦਰਗਾਹ ਦਾ ਸਤਿਗੁਰੂ ਬਸੀਠੁ=ਵਕੀਲ ਹੈ।

**ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ॥**
**ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ॥ ੧॥**

ਜੋ ਗੁਰੂ ਹਰੀ ਨਾਮ ਮੰਤ੍ਰ ਨੂੰ ਦ੍ਰਿੜ੍ਹ ਕਰਾਉਂਦਾ ਹੈ ਅਤੇ ਹਉਮੈ ਰੂਪੀ ਰੋਗ ਨੂੰ ਕੱਟਦਾ ਹੈ।

ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਸਤਿਗੁਰਾਂ ਨੇ ਉਨ੍ਹਾਂ ਗੁਰਮੁਖਾਂ ਨੂੰ ਪਰਮੇਸ਼ਰ ਨਾਲ ਮਿਲਾਇਆ ਹੈ, ਜਿਨ੍ਹਾਂ ਦੇ ਮੱਥੇ ਉੱਪਰ ਧੁਰੋਂ ਹੀ ਸ੍ਰੇਸ਼ਟ ਕਰਮਾਂ ਦਾ ਸੰਜੋਗ ਪਿਆ ਹੋਇਆ ਹੈ॥ ੧॥

**ਮਃ ੫॥ ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥**
**ਗੁਰਿ ਪੂਰੈ ਵੇਖਾਲਿਆ ਵਿਣੁ ਨਾਵੈ ਸਭ ਬਾਦਿ॥**

ਇੱਕ ਪਰਮੇਸ਼ਰ ਦੇ ਸੱਜਣ ਹੋਣ ਕਰਕੇ ਸਾਰੇ ਹੀ ਸੱਜਣ ਹਨ ਅਤੇ ਇੱਕ ਵਾਹਿਗੁਰੂ ਦੇ ਵੈਰੀ ਹੋਇਆਂ ਸਾਰੇ ਹੀ ਵਾਦਿ=ਝਗੜੇ ਕਰਦੇ ਹਨ। ਪੂਰਨ ਗੁਰਾਂ ਨੇ ਵਿਖਾਇਆ ੈ ਕਿ ਨਾਮ ਜਪੇ ਤੋਂ ਬਿਨਾਂ ਸਭ ਕੁਝ ਬਾਦਿ=ਵਿਅਰਥ ਹੈ।

**ਸਾਕਤ ਦੁਰਜਨ ਭਰਮਿਆ ਜੋ ਲਗੇ ਦੂਜੈ ਸਾਦਿ॥**
**ਜਨ ਨਾਨਕਿ ਹਰਿ ਪ੍ਰਭੁ ਬੁਝਿਆ ਗੁਰ ਸਤਿਗੁਰ ਕੈ ਪਰਸਾਦਿ॥ ੨॥**

ਜੋ ਸਾਕਤ ਦ੍ਵੈਤ ਭਾਅ ਵਿਚ ਲਗੇ ਹਨ, ਉਨ੍ਹਾਂ ਖੋਟਿਆਂ ਪੁਰਸ਼ਾਂ ਦਾ ਮਨ ਵਿਸ਼ਿਆਂ ਦੇ ਸੁਆਦ ਵਿਚ ਭਰਮ ਰਿਹਾ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਗੁਰ=ਪੂਜਨੀਕ ਸਤਿਗੁਰਾਂ ਦੇ ਅਨੁਗ੍ਰਹੁ (ਕ੍ਰਿਪਾ) ਕਰਕੇ ਜਨਾਂ ਨੇ ਹਰੀ ਪ੍ਰਭੂ ਨੂੰ ਬੁਝਿਆ=ਬੁੱਝਣਾ ਕੀਤਾ ਹੈ॥ ੨॥

**ਪਉੜੀ॥ ਥਟਣਹਾਰੈ ਥਾਟੁ ਆਪੇ ਹੀ ਥਟਿਆ॥**
**ਆਪੇ ਪੂਰਾ ਸਾਹੁ ਆਪੇ ਹੀ ਖਟਿਆ॥**

ਥਟਣਹਾਰੈ=ਬਨਾਉਣ ਵਾਲੇ ਵਾਹਿਗੁਰੂ ਨੇ ਆਪ ਹੀ ਸੰਸਾਰ ਦੇ ਥਾਟੁ=ਬਨਾਉ ਨੂੰ ਥਟਿਆ=ਬਣਾਇਆ ਹੈ। ਆਪ ਹੀ ਗੁਰੂ ਰੂਪ ਪੂਰਾ ਸ਼ਾਹੂਕਾਰ ਹੈ, ਆਪ ਹੀ ਜਗਿਆਸੂ ਰੂਪ ਹੋ ਕੇ ਨਾਮ ਧਨ ਖੱਟਦਾ ਹੈ।

**ਆਪੇ ਕਰਿ ਪਾਸਾਰੁ ਆਪੇ ਰੰਗ ਰਟਿਆ॥**
**ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ॥**

ਆਪ ਹੀ ਸੰਸਾਰ ਪਸਰੇ ਨੂੰ ਉਤਪੰਨ ਕਰਕੇ, ਪੁਨਾ ਆਪ ਹੀ ਇਸ ਦੇ ਰੰਗ=ਅਨੰਦ ਵਿਚ, ਰਟਿਆ= ਰੰਗਿਆ ਹੋਇਆ ਹੈ, ਉਸ ਦੀ ਸ਼ਕਤੀ ਦੀ ਕੀਮਤ ਨਹੀਂ ਪੈਂਦੀ, ਉਹ ਅਲਖ ਬ੍ਰਹਮ ਸਾਰੇ ਅਟਿਆ= ਪੂਰਤ ਹੈ।

**ਅਗਮ ਅਥਾਹ ਬੇਅੰਤ ਪਰੈ ਪਰਟਿਆ॥**
**ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ॥**

ਉਹ ਬਿਅੰਤ ਰੂਪ ਪਰਮਾਤਮਾ ਮਨ ਕਰਕੇ ਅਗਮ, ਸਰੀਰ ਕਰਕੇ ਅਥਾਹ, ਪੁਨਾ ਪਰੈ ਪਰਟਿਆ=ਪਰੇ ਤੋਂ ਪਰੇ ਹੈ। ਆਪ ਹੀ ਵੱਡਾ ਪਾਤਸ਼ਾਹ ਹੈ, ਆਪ ਹੀ ਵਜ਼ੀਰ ਰੂਪ ਹੈ, ਵਾ:- ਆਪ ਹੀ ਗੁਰੂ ਰੂਪ ਪਾਤਸ਼ਾਹ ਹੈ, ਤੇ ਆਪ ਹੀ ਮਹਾਤਮਾ ਰੂਪ ਵਜ਼ੀਰ ਹੈ, ਵਾ:- ਆਪ ਹੀ ਉਹ ਪਰਮੇਸ਼ਰ ਪਾਤਸ਼ਾਹ ਹੈ, ਆਪ ਹੀ ਗੁਰੂ ਰੂਪ ਵਜ਼ੀਰ ਹੈ।

**ਕੋਇ ਨ ਜਾਣੈ ਕੀਮ ਕੇਵਡੁ ਮਟਿਆ॥**
**ਸਚਾ ਸਾਹਿਬੁ ਆਪਿ ਗੁਰਮੁਖਿ ਪਰਗਟਿਆ॥੧॥**

ਕੋਈ ਭੀ ਉਸ ਦੀ ਕੀਮਤ ਨੂੰ ਨਹੀਂ ਜਾਣਦਾ ਕਿ ਉਸ ਦਾ ਸੰਸਾਰ ਮਟ ਕੇਡਾ-ਕੁ ਹੈ। ਉਹ ਸੱਚਾ ਸਾਹਿਬ ਪਰਮਾਤਮਾ ਆਪ ਹੀ ਗੁਰਮੁਖਾਂ ਦੇ ਹਿਰਦੇ ਵਿਚ ਪਰਗਟ ਹੋਇਆ ਹੈ॥ ੧॥

**ਸਲੋਕੁ ਮ: ੫॥**
**ਸੁਣਿ ਸਜਣ ਪ੍ਰੀਤਮ ਮੇਰਿਆ ਮੈ ਸਤਗੁਰੁ ਦੇਹੁ ਦਿਖਾਲਿ॥**
**ਹਉ ਤਿਸੁ ਦੇਵਾ ਮਨੁ ਆਪਣਾ ਨਿਤ ਹਿਰਦੈ ਰਖਾ ਸਮਾਲਿ॥**

ਹੇ ਮੇਰੇ ਸੱਜਣ ਪ੍ਰੀਤਮ ਪਰਮਾਤਮਾ ! ਸੁਣ, ਮੈਨੂੰ ਸਤਿਗੁਰਾਂ ਦਾ ਦਰਸ਼ਨ ਦਿਖਾ ਦੇਓ। ਅੱਗੋਂ ਅਕਾਲ ਪੁਰਖ ਨੇ ਅਕਾਸ਼ ਬਾਣੀ ਦੁਆਰੇ ਕਿਹਾ, ਕਿ ਤੂੰ ਦੇਵੇਂਗਾ ਕੀ? ਸਿੱਖ ਨੇ ਕਿਹਾ, ਮੈਂ ਉਨ੍ਹਾਂ ਸਤਿਗੁਰਾਂ ਨੂੰ ਆਪਣਾ ਮਨ ਦੇਵਾਂਗਾ ਅਤੇ ਉਨ੍ਹਾਂ ਦੇ ਉਪਦੇਸ਼ ਨੂੰ ਸਦਾ ਹੀ ਹਿਰਦੇ ਵਿਚ ਯਾਦ ਰੱਖਾਂਗਾ।

**ਇਕਸੁ ਸਤਿਗੁਰ ਬਾਹਰਾ ਧ੍ਰਿਗੁ ਜੀਵਣੁ ਸੰਸਾਰਿ॥**
**ਜਨ ਨਾਨਕ ਸਤਿਗੁਰੁ ਤਿਨਾ ਮਿਲਾਇਓਨੁ ਜਿਨ ਸਦ ਹੀ ਵਰਤੈ ਨਾਲਿ॥੧॥**

ਇੱਕ ਸਤਿਗੁਰਾਂ ਦੇ ਉਪਦੇਸ਼ ਤੋਂ ਬਿਨਾਂ ਸੰਸਾਰ ਵਿਚ ਜੀਊਂਣਾ ਧ੍ਰਿਗਕਾਰ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਪਰਮੇਸ਼ਰ ਨੇ ਜਿਨ੍ਹਾਂ ਜਨਾਂ ਨੂੰ ਸਤਿਗੁਰਾਂ ਨਾਲ ਮਿਲਾਇਆ ਹੈ, ਤਿਨ੍ਹਾਂ ਦੇ ਨਾਲ ਉਹ ਪਰਮੇਸ਼ਰ ਸਦਾ ਹੀ ਵਰਤਦਾ ਹੈ।

*ਅਥਵਾ:-* ਜਿਨ੍ਹਾਂ ਸਤਿਗੁਰਾਂ ਨਾਲ ਉਹ ਪਰਮੇਸ਼ਰ ਸਦਾ ਵਰਤਦਾ ਹੈ, ਤਿਨ੍ਹਾਂ ਸਤਿਗੁਰਾਂ ਨੇ ਜਨਾਂ ਨੂੰ ਪਰਮੇਸ਼ਰ ਨਾਲ ਮਿਲਾਇਆ ਹੈ॥ ੧॥

**ਮ: ੫॥ ਮੇਰੈ ਅੰਤਰਿ ਲੋਚਾ ਮਿਲਣ ਕੀ ਕਿਉ ਪਾਵਾ ਪ੍ਰਭ ਤੋਹਿ॥**
**ਕੋਈ ਐਸਾ ਸਜਣੁ ਲੋੜਿ ਲਹੁ ਜੋ ਮੇਲੇ ਪ੍ਰੀਤਮੁ ਮੋਹਿ॥**

ਮੇਰੇ ਹਿਰਦੇ ਅੰਦਰ ਮਿਲਣ ਦੀ ਬੜੀ ਲੋਚਾ=ਚਾਹ ਲੱਗ ਰਹੀ ਹੈ, ਹੇ ਪ੍ਰਭੂ! ਮੈਂ ਤੈਨੂੰ ਕਿਵੇਂ ਪਾਵਾਂ? ਅਕਾਸ਼ ਬਾਣੀ ਹੋਈ ਕਿ ਅਜੇਹਾ ਕੋਈ ਸੱਜਣ ਲੱਭ ਲੈ, ਜੋ ਮੈਂ ਪ੍ਰੀਤਮ ਨਾਲ ਤੈਨੂੰ ਮਿਲਾ ਦੇਵੇ।

**ਗੁਰਿ ਪੂਰੈ ਮੇਲਾਇਆ ਜਤ ਦੇਖਾ ਤਤ ਸੋਇ॥**
**ਜਨ ਨਾਨਕ ਸੋ ਪ੍ਰਭੁ ਸੇਵਿਆ ਤਿਸੁ ਜੇਵਡੁ ਅਵਰੁ ਨ ਕੋਇ॥ ੨॥**

ਧੰਨ ਪੂਰਨ ਗੁਰੂ ਹਨ, ਉਨ੍ਹਾਂ ਨੇ ਪਰਮੇਸ਼ਰ ਨਾਲ ਮਿਲਾਇਆ ਹੈ, ਹੁਣ ਮੈਂ ਜਿੱਧਰ ਵੇਖਦਾ ਹਾਂ, ਉੱਧਰ ਹੀ ਉਹ ਪਰਮੇਸ਼ਰ ਹੈ। ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਉਸ ਪ੍ਰਭੂ ਨੂੰ ਮੈਂ ਸੇਵਿਆ ਹੈ, ਕਿਉਂਕਿ ਉਸ ਜਿੱਡਾ ਹੋਰ ਕੋਈ ਨਹੀਂ ਹੈ॥ ੨॥

**ਪਉੜੀ॥ ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ॥**
**ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ॥**

ਸਭ ਪਦਾਰਥਾਂ ਦੇ ਦੇਵਣ ਵਾਲੇ ਦਾਤੇ ਨੂੰ ਕਿਸ ਮੁਖ ਦੁਆਰੇ ਸਲਾਹਣਾ ਕਰੀਏ, ਕਿਉਂਕਿ ਉਹ ਸਲਾਹਿਆ ਨਹੀਂ ਜਾਂਦਾ। ਜਿ=ਜੇਹੜਾ ਕਿਰਪਾ ਦ੍ਰਿਸ਼ਟੀ ਧਾਰ ਕੇ ਰੱਖਦਾ ਹੈ, ਸੁ=ਓਹੀ ਸਾਰਿਆਂ ਨੂੰ ਰਿਜਕੁ ਸਮਾਹੀਐ=ਖਾਣ ਪਾਣ ਪਹੁੰਚਾਂਦਾ ਹੈ।

**ਕੋਇ ਨ ਕਿਸ ਹੀ ਵਸਿ ਸਭਨਾ ਇਕ ਧਰ॥**
**ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ॥**

ਕੋਈ ਭੀ ਕਿਸੇ ਦੇ ਵਸ ਵਿਚ ਨਹੀਂ, ਸਾਰਿਆਂ ਦਾ ਇੱਕ ਪਰਮੇਸ਼ਰ ਹੀ ਧਰ=ਆਸਰਾ ਰੂਪ ਹੈ। ਆਪਣਾ ਕਰ=ਹੱਥ ਦੇ ਕੇ ਪੁੱਤਰਾਂ ਵਾਂਙੂ ਪਾਲਦਾ ਹੈ।

**ਕਰਦਾ ਅਨਦ ਬਿਨੋਦ ਕਿਛੂ ਨ ਜਾਣੀਐ॥**
**ਸਰਬ ਧਾਰ ਸਮਰਥ ਹਉ ਤਿਸੁ ਕੁਰਬਾਣੀਐ॥**

ਜੋ ਆਨੰਦ ਰੂਪ ਪਰਮੇਸ਼ਰ ਅਨੰਦ ਦਾਇਕ ਕੌਤਕਾਂ ਨੂੰ ਕਰਦਾ ਹੈ ਅਤੇ ਜਿਸ ਦੇ ਕੌਤਕਾਂ ਦਾ ਕੁਛ ਅੰਤ ਨਹੀਂ ਜਾਣਿਆ ਜਾਂਦਾ। ਜੋ ਸਮਰਥ=ਸਰਬ ਸ਼ਕਤੀਮਾਨ ਪਰਮਾਤਮਾ ਸਾਰਿਆਂ ਨੂੰ ਧਾਰੰਦਾ ਹੈ।

*ਅਥਵਾ:-* ਜੋ ਸਰਬ ਸਮਰੱਥਾ ਨੂੰ ਧਾਰਨ ਵਾਲਾ ਹੈ, ਤਿਸ ਦੇ ਉੱਤੋਂ ਮੈਂ ਬਲਿਹਾਰ ਜਾਂਦਾ ਹਾਂ।

**ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ॥**

**ਜੋ ਗੁਰ ਕੀ ਪੈਰੀ ਪਾਹਿ ਤਿਨੀ ਹਰਿ ਰਸੁ ਭੋਗਿਆ॥ ੨॥**

ਉਸ ਗਾਵਣੇ ਜੋਗ ਪਰਮਾਤਮਾ ਨੂੰ ਰਾਤ ਦਿਨ ਗਾਵਣਾ ਕਰੀਏ। ਜੋ ਗੁਰਾਂ ਦੀ ਚਰਨੀਂ ਪਿਆ ਹੈ, ਉਸ ਨੇ ਹਰੀ ਨਾਮ ਰਸ ਨੂੰ ਭੋਗਿਆ ਹੈ॥ ੨॥

**ਸਲੋਕ ਮ: ੫॥**

**ਉਥਾਨਕਾ**:- ਜਿਸ ਵੇਲੇ ਸੁਲਹੀ ਤੇ ਸੁਲਬੀ ਅੰਮ੍ਰਿਤਸਰੋਂ ਹੋ ਕੇ ਵਾਪਸ ਚਲੇ ਗਏ ਤਾਂ ਮਗਰੋਂ ਗੁਰੂ ਸਾਹਿਬ ਜੀ ਨੇ ਵਡਾਲੀ ਤੋਂ ਆ ਕੇ ਇਹ ਸਲੋਕ ਉਚਾਰਿਆ-

**ਭੀੜਹੁ ਮੋਕਲਾਈ ਕੀਤੀਅਨੁ ਸਭ ਰਖੇ ਕੁਟੰਬੈ ਨਾਲਿ॥**

ਧੰਨ ਉਹ ਪਰਮੇਸ਼ਰ ਹੈ ਜਿਸ ਨੇ ਸੁਲਹੀ, ਸੁਲਬੀ ਦੀ ਭੀੜਾ ਤੋਂ ਮੋਕਲਾਈ=ਛੁਡਾਣਾ ਕੀਤਾ ਹੈ ਅਤੇ ਅਸਾਨੂੰ, ਵਾ:- ਸਿੱਖਾਂ ਨੂੰ ਸਾਰੇ ਕੁਟੰਬ ਦੇ ਨਾਲ ਰੱਖਣਾ ਕੀਤਾ ਹੈ।

*ਅਥਵਾ*:- ਜਿਗਿਆਸੂਆਂ ਨੂੰ ਕਾਮ ਆਦਿਕਾਂ ਦੀ ਭੀੜਾ ਤੋਂ ਮੋਕਲਾਈ=ਛੁਡਾਣਾ ਕੀਤਾ ਹੈ ਅਤੇ ਸ਼ੁਭ ਗੁਣਾਂ ਰੂਪੀ ਸਾਰੇ ਕੁਟੰਬ ਦੇ ਨਾਲ ਰੱਖਣਾ ਕੀਤਾ ਹੈ।

**ਕਾਰਜ ਆਪਿ ਸਵਾਰਿਅਨੁ ਸੋ ਪ੍ਰਭ ਸਦਾ ਸਭਾਲਿ॥**

ਸਾਰੇ ਕਾਰਜਾਂ ਨੂੰ ਪ੍ਰਭੂ ਨੇ ਆਪ ਹੀ ਸਵਾਰਨਾ ਕੀਤਾ ਹੈ, ਇਸ ਵਾਸਤੇ, ਹੇ ਭਾਈ ! ਤੂੰ ਉਸ ਪ੍ਰਭੂ ਨੂੰ ਸਦਾ ਯਾਦ ਕਰ।

**ਪ੍ਰਭੁ ਮਾਤ ਪਿਤਾ ਕੰਠਿ ਲਾਇਦਾ ਲਹੁੜੇ ਬਾਲਕ ਪਾਲਿ॥**

ਉਹ ਪ੍ਰਭੂ ਪਰਮਾਤਮਾ ਮਾਂ, ਪਿਉ ਵਾਂਗੂੰ ਸੇਵਕਾਂ ਨੂੰ ਗਲ ਨਾਲ ਲਗਾਂਦਾ ਹੈ ਅਤੇ ਲਹੁੜੇ ਬਾਲਕ=ਛੋਟੇ ਪੁੱਤ੍ਰ ਵਾਂਗੂੰ ਪਾਲਦਾ ਹੈ।

**ਦਇਆਲ ਹੋਏ ਸਭ ਜੀਅ ਜੰਤ੍ਰ ਹਰਿ ਨਾਨਕ ਨਦਰਿ ਨਿਹਾਲ॥ ੧॥**

ਗੁਰੂ ਜੀ ਕਥਨ ਕਰਦੇ ਹਨ- ਜਿਸ ਵੇਲੇ ਹਰੀ ਨੇ ਕਿਰਪਾ ਦ੍ਰਿਸ਼ਟੀ ਨਾਲ ਨਿਹਾਲ=ਵੇਖਿਆ ਤਿਸ ਵੇਲੇ ਮੇਰੇ ਉੱਤੇ ਸਾਰੇ ਹੀ ਛੋਟੇ ਵੱਡੇ ਜੀਅ ਜੰਤ ਦਿਆਲੂ ਹੋ ਗਏ॥ ੧॥

[ਪੰਨਾ ੯੫੮]

**ਮ: ੫॥ ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥**

**ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥**

ਹੇ ਪਰਮੇਸ਼ਰ ! ਤੇਰੇ ਨਾਮ ਤੋਂ ਬਿਨਾਂ ਜੇਹੜਾ ਹੋਰ ਪਦਾਰਥਾਂ ਦਾ ਮੰਗਣਾ ਹੈ, ਏਹੀ ਦੁੱਖਾਂ ਦੇ ਸਿਰਿ ਦੁਖੁ=ਸ਼ਰੋਮਣੀ ਦੁੱਖ ਹੈ। ਇਸ ਕਰਕੇ ਹੇ ਸੰਤੋਖੀਆ=ਵਾਹਿਗੁਰੂ! ਤੂੰ ਮੈਨੂੰ ਆਪਣਾ ਨਾਮ ਦੇ ਜਿਸ ਕਰਕੇ ਮੇਰੇ ਮਨ ਦੀ ਭੁੱਖ ਭਾਵ=ਪਦਾਰਥਾਂ ਦੀ ਤ੍ਰਿਸ਼ਨਾ ਦੂਰ ਹੋ ਜਾਵੇ।

**ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ॥ ੨॥**

ਧੰਨ ਗੁਰੂ ਹਨ, ਜਿਨ੍ਹਾਂ ਨੇ ਵਣੁ=ਬ੍ਰਿਛ ਅਤੇ ਤਿਣੁ=ਕੱਖਾਂ ਨੂੰ ਹਰਿਆ ਕਰ ਦਿੱਤਾ ਹੈ, ਤੇ ਇਹ ਮਨੁੱਖ ਭਲਾ ਕੀ ਹੈ ਜੋ ਹਰਿਆ ਨਹੀਂ ਹੋਵੇਗਾ, ਭਾਵ ਮਨੁੱਖ ਤਾਂ ਚੇਤਨ ਹੈ, ਜੋ ਹਰ ਇਕ ਗੱਲ ਸਮਝਦਾ ਹੈ, ਇਸ ਕਰ ਕੇ ਜ਼ਰੂਰ ਹਰਿਆ ਹੋਵੇਗਾ॥ ੨॥

**ਪਉੜੀ॥ ਸੋ ਐਸਾ ਦਾਤਾਰੁ ਮਨਹੁ ਨ ਵੀਸਰੈ॥**
**ਘੜੀ ਨ ਮੁਹਤੁ ਚਸਾ ਤਿਸੁ ਬਿਨੁ ਨਾ ਸਰੈ॥**

ਉਹ ਐਸਾ ਦਾਤਾ ਪਰਮੇਸ਼ਰ ਮਨ ਵਿਚੋਂ ਨਾ ਭੁੱਲੇ, ਕਿਉਂਕਿ ਇਕ ਘੜੀ, ਮੁਹਤੁ=ਅੱਧੀ ਘੜੀ ਅਤੇ ਚਸਾ ਭਰ ਵੀ ਉਸ ਪਰਮੇਸ਼ਰ ਤੋਂ ਬਿਨਾਂ ਨਾ ਸਰੈ=ਨਿਰਬਾਹ ਨਹੀਂ ਹੁੰਦੀ।

**ਅੰਤਰਿ ਬਾਹਰਿ ਸੰਗਿ ਕਿਆ ਕੋ ਲੁਕਿ ਕਰੈ॥**
**ਜਿਸੁ ਪਤਿ ਰਖੈ ਆਪਿ ਸੋ ਭਵਜਲੁ ਤਰੈ॥**

ਉਹ ਸਾਰੇ ਬ੍ਰਹਿਮਾਂਡ ਦੇ ਅੰਦਰ ਬਾਹਰ ਅੰਗ ਸੰਗ ਹੈ, ਉਸ ਦੇ ਪਾਸੋਂ ਕਿਆ ਕੋਈ ਲੁਕਾ ਕਰ ਸਕਦਾ ਹੈ। ਜਿਸ ਪੁਰਸ਼ ਦੀ ਪਤ ਆਬਰੋ ਆਪ ਰਖਦਾ ਹੈ, ਓਹੀ ਸੰਸਾਰ ਸਮੁੰਦਰ ਤੋਂ ਤਰਦਾ ਹੈ।

**ਭਗਤੁ ਗਿਆਨੀ ਤਪਾ ਜਿਸੁ ਕਿਰਪਾ ਕਰੈ॥**
**ਸੋ ਪੂਰਾ ਪਰਧਾਨੁ ਜਿਸ ਨੋ ਬਲੁ ਧਰੈ॥**

ਜਿਸ ਉੱਤੇ ਉਹ ਪਰਮੇਸ਼ਰ ਕਿਰਪਾ ਕਰਦਾ ਹੈ, ਓਹੀ ਗਿਆਨੀ ਹੈ, ਓਹੀ ਤਪਾ ਹੈ।
ਓਹੀ ਪੂਰਨ ਪਰਧਾਨੁ=ਮੁਖੀ ਹੈ, ਜਿਸ ਵਿਚ ਆਪਣਾ ਬਲ ਧਾਰਦਾ ਹੈ।

**ਜਿਸਹਿ ਜਰਾਏ ਆਪਿ ਸੋਈ ਅਜਰੁ ਜਰੈ॥**
**ਤਿਸ ਹੀ ਮਿਲਿਆ ਸਚੁ ਮੰਤ੍ਰੁ ਗੁਰ ਮਨਿ ਧਰੈ॥ ੩॥**

ਜਿਸ ਪਾਸੋਂ ਆਪ ਸਹਾਰਾ ਕਰਵਾਂਦਾ ਹੈ, ਓਹੀ ਅਜਰ ਵਸਤੂ ਨੂੰ ਜਰੈ=ਸਹਾਰਦਾ ਹੈ। ਜੋ ਮਨ ਵਿਚ ਗੁਰਾਂ ਦੇ ਮੰਤ੍ਰ ਨੂੰ ਧਾਰਦਾ ਹੈ, ਓਸੇ ਨੂੰ ਸੱਚਾ ਪਰਮੇਸ਼ਰ ਮਿਲਿਆ ਹੈ॥ ੩॥

**ਸਲੋਕ ਮਃ ੫॥**

**ਉਥਾਨਕਾ:-** ਕਿਸੇ ਗੱਵਈਏ ਨੇ ਸ੍ਰੀ ਅੰਮ੍ਰਿਤਸਰ ਵਿਚ ਆ ਕੇ ਖੂਬ ਰਾਗਾਂ ਦੀ ਅਲਾਪਚਾਰੀ ਕਰਕੇ ਕਈ ਤਰ੍ਹਾਂ ਦੇ ਰਾਗ ਗਾਏ। ਸਿੱਖਾਂ ਨੇ ਸਤਿਗੁਰੂ ਅਰਜਨ ਦੇਵ ਜੀ ਪਾਸ ਆ ਕੇ ਗਵੱਈਏ ਦੀ ਬੜੀ ਉਸਤਤਿ ਕੀਤੀ। ਏਹ ਗੱਲ ਸੁਣਕੇ ਗੁਰਦੇਵਾਂ ਨੇ ਸਿੱਖਾਂ ਨੂੰ ਆਖਿਆ ਕਿ ਹੇ ਪਿਆਰਿਓ !

**ਧੰਨੁ ਸੁ ਰਾਗ ਸੁਰੰਗੜੇ ਆਲਾਪਤ ਸਭ ਤਿਖ ਜਾਇ॥**
**ਧੰਨੁ ਸੁ ਜੰਤ ਸੁਹਾਵੜੇ ਜੋ ਗੁਰਮੁਖਿ ਜਪਦੇ ਨਾਉ॥**

ਉਹ ਰਾਗ ਅਤੇ ਸੁਰੰਗੜੇ=ਰਾਗਾਂ ਦੇ ਪੁੱਤਰ ਧੰਨਤਾ ਯੋਗ ਹਨ, ਜਿੰਨ੍ਹਾਂ ਦੇ ਅਲਾਪਿਆਂ ਸਾਰੀ ਤਿਖ=ਤ੍ਰੇਹ

ਚਲੀ ਜਾਂਦੀ ਹੈ।

*ਅਥਵਾ:-* ਉਹ ਰਾਗ ਸੁਰੰਗੜੇ=ਆਨੰਦ ਦੇਣ ਵਾਲੇ ਧੰਨਤਾ ਜੋਗ ਹਨ।

*ਅਥਵਾ:-* ਉਹ ਰਾਗ=ਪ੍ਰੇਮ ਅਤੇ ਸੁਰੰਗੜੇ=ਸਤ, ਸੰਤੋਖ ਆਦਿਕ ਗੁਣ ਧੰਨਤਾ ਜੋਗ ਹਨ। ਜਿਨ੍ਹਾਂ ਗੁਣਾਂ ਦੇ ਧਾਰਨ ਕਰਨੇ ਤੇ ਸਭ ਪਦਾਰਥਾਂ ਦੀ ਤ੍ਰਿਸ਼ਨਾ ਚਲੀ ਜਾਂਦੀ ਹੈ।

ਉਹ ਜੰਤ=ਮਨੁੱਖ ਸ਼ੋਭਨੀਕ ਤੇ ਧੰਨਤਾ ਜੋਗ ਹਨ, ਜੋ ਗੁਰਾਂ ਦੁਆਰੇ ਹਰੀ ਨਾਮ ਨੂੰ ਜਪਦੇ ਹਨ।

**ਜਿਨਿ ਇਕ ਮਨਿ ਇਕੁ ਅਰਾਧਿਆ ਤਿਨ ਸਦ ਬਲਿਹਾਰੈ ਜਾਉ ॥**
**ਤਿਨ ਕੀ ਧੂੜਿ ਹਮ ਬਾਛਦੇ ਕਰਮੀ ਪਲੈ ਪਾਇ ॥**

ਜਿਨ੍ਹਾਂ ਪੁਰਸ਼ਾਂ ਨੇ ਇਕਾਗਰ ਮਨ ਹੋ ਕੇ ਇਕ ਵਾਹਿਗੁਰੂ ਨੂੰ ਅਰਾਧਿਆ=ਸਿਮਰਿਆ ਹੈ, ਉਨ੍ਹਾਂ ਤੋਂ ਅਸੀਂ ਸਦਾ ਹੀ ਬਲਿਹਾਰ ਜਾਂਦੇ ਹਾਂ। ਉਨ੍ਹਾਂ ਦੇ ਚਰਨਾਂ ਦੀ ਧੂੜੀ ਅਸੀਂ ਚਾਹੁੰਦੇ ਹਾਂ, ਪਰ ਉਹ ਧੂੜ ਕਰਮਾਂ ਵਾਲਿਆਂ ਦੇ ਪੱਲੇ ਪੈਂਦੀ ਹੈ।

**ਜੋ ਰਤੇ ਰੰਗਿ ਗੋਵਿੰਦ ਕੈ ਹਉ ਤਿਨ ਬਲਿਹਾਰੈ ਜਾਉ ॥**
**ਆਖਾ ਬਿਰਥਾ ਜੀਅ ਕੀ ਹਰਿ ਸਜਣੁ ਮੇਲਹੁ ਰਾਇ ॥**

ਜੋ ਪੁਰਸ਼ ਗੋਬਿੰਦ ਪਰਮਾਤਮਾ ਦੇ ਰੰਗਿ=ਪ੍ਰੇਮ ਵਿਚ ਰੱਤੇ ਹੋਇ ਹਨ, ਮੈਂ ਉਨ੍ਹਾਂ ਤੋਂ ਸਦਾ ਹੀ ਬਲਿਹਾਰ ਜਾਂਦਾ ਹਾਂ ਅਤੇ ਉਨ੍ਹਾਂ ਅੱਗੇ ਮੈਂ ਆਪਣੇ ਜੀਅ=ਦਿਲ ਦੀ ਗੱਲ ਬਾਤ ਆਖਦਾ ਹਾਂ, ਕਿ ਮੈਨੂੰ ਹਰੀ ਸੱਜਣ ਰਾਜੇ ਨਾਲ ਮਿਲਾ ਦਿਓ।

**ਗੁਰਿ ਪੂਰੈ ਮੇਲਾਇਆ ਜਨਮ ਮਰਣ ਦੁਖੁ ਜਾਇ ॥**
**ਜਨ ਨਾਨਕ ਪਾਇਆ ਅਗਮ ਰੂਪੁ ਅਨਤ ਨ ਕਾਹੂ ਜਾਇ ॥ ੧ ॥**

ਜਿਨ੍ਹਾਂ ਨੂੰ ਪੂਰਿਆਂ ਗੁਰਾਂ ਨੇ ਹਰੀ ਸੱਜਣ ਨਾਲ ਮਿਲਾਇਆ ਹੈ, ਉਨ੍ਹਾਂ ਦਾ ਜਨਮ ਮਰਨ ਰੂਪ ਦੁੱਖ ਚਲਾ ਜਾਂਦਾ ਹੈ। ਜਿਸ ਜਨ ਨੇ ਅਗਮ ਰੂਪ ਪਰਮਾਤਮਾ ਨੂੰ ਪਾਇਆ ਹੈ, ਉਸ ਦਾ ਮਨ ਅਨਤ=ਹੋਰ ਕਿਸੇ ਪਾਸੇ ਨਹੀਂ ਜਾਂਦਾ ॥ ੧ ॥

**ਮ: ੫ ॥**

**ਧੰਨੁ ਸੁ ਵੇਲਾ ਘੜੀ ਧੰਨੁ ਧੰਨੁ ਮੂਰਤੁ ਪਲੁ ਸਾਰੁ ॥**
**ਧੰਨੁ ਸੁ ਦਿਨਸੁ ਸੰਜੋਗੜਾ ਜਿਤੁ ਡਿਠਾ ਗੁਰ ਦਰਸਾਰੁ ॥**

ਉਹ ਵੇਲਾ ਧੰਨ ਹੈ, (ਚਾਰ ਘੜੀਆਂ ਦੇ ਸਮੇਂ ਨੂੰ ਵੇਲਾ ਕਹਿੰਦੇ ਹਨ) ਉਹ ਘੜੀ ਵੀ ਧੰਨ ਹੈਂ, ਉਹ ਪਲੁ ਸਾਰੁ=ਪਲ ਮਾਤ੍ਰ ਸਮਾਂ ਭੀ ਧੰਨਤਾ ਜੋਗ ਹੈ, ਉਹ ਦਿਨ ਦਾ ਸੰਜੋਗ ਵੀ ਧੰਨਤਾ ਜੋਗ ਹੈ, ਜਿਸ ਦਿਨ ਵਿਚ ਮੈਂ ਗੁਰਾਂ ਦੇ ਦਰਸਾਰੁ=ਦਰਸ਼ਨ ਨੂੰ ਵੇਖਿਆ ਹੈ।

**ਮਨ ਕੀਆ ਇਛਾ ਪੂਰੀਆ ਹਰਿ ਪਾਇਆ ਅਗਮ ਅਪਾਰੁ ॥**
**ਹਉਮੈ ਤੁਟਾ ਮੋਹੜਾ ਇਕੁ ਸਚੁ ਨਾਮੁ ਆਧਾਰੁ ॥**

ਉਸ ਵੇਲੇ ਮਨ ਦੀਆਂ ਸਭ ਇੱਛਾ ਪੂਰਨ ਹੋ ਗਈਆਂ, ਜਿਸ ਵੇਲੇ ਅਗਮ ਅਪਾਰ ਹਰੀ ਨੂੰ ਪਾਇਆ। ਇੱਕ ਸੱਚ ਨਾਮ ਦਾ ਆਸਰਾ ਗ੍ਰਹਿਨ ਕਰਨ ਨਾਲ, ਹਉਮੈ ਰੂਪੀ ਮੋਹੜਾ ਟੁੱਟ ਗਿਆ ਹੈ।

(ਮੋਹੜਾ ਉਸ ਨੂੰ ਕਹਿੰਦੇ ਹਨ—ਜੋ ਸਾਰੇ ਪਿੰਡ ਨੂੰ ਕੰਧ ਦੀ ਵਾੜ ਦਿੱਤੀ ਹੋਈ ਹੁੰਦੀ ਹੈ, ਉਸ ਕੰਧ ਦੇ ਵਿਚ ਜੋ ਦਰਵਾਜ਼ਾ ਲੱਗਾ ਹੋਇਆ ਹੁੰਦਾ ਹੈ, ਉਸ ਨੂੰ 'ਮੋਹੜਾ' ਆਖਦੇ ਹਨ, ਉਸ ਨੂੰ ਖੋਲੇ ਤਾਂ ਪਿੰਡ ਵਿਚ ਪ੍ਰਵੇਸ਼ ਕਰ ਸਕਦਾ ਹੈ।)।

ਏਸੇ ਤਰ੍ਹਾਂ ਹੀ ਜਦ ਮੋਹ ਦਾ ਅਭਾਵ ਹੋਵੇ ਤਾਂ ਸਰੂਪ ਦੀ ਪ੍ਰਾਪਤੀ ਹੁੰਦੀ ਹੈ।

**ਜਨੁ ਨਾਨਕੁ ਲਗਾ ਸੇਵ ਹਰਿ ਉਧਰਿਆ ਸਗਲ ਸੰਸਾਰੁ ॥ ੨ ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਜੋ ਜਨ ਹਰੀ ਦੀ ਸੇਵਾ ਵਿਚ ਲੱਗਾ ਹੈ, ਉਹ ਸਾਰੇ ਸੰਸਾਰ ਤੋਂ ਤਰ ਗਿਆ ਹੈ॥ ੨ ॥

**ਪਉੜੀ ॥ ਸਿਫਤਿ ਸਲਾਹਣੁ ਭਗਤਿ ਵਿਰਲੇ ਦਿਤੀਅਨੁ ॥**
**ਸਉਪੇ ਜਿਸੁ ਭੰਡਾਰ ਫਿਰਿ ਪੁਛ ਨ ਲੀਤੀਅਨੁ ॥**

ਧੰਨ ਉਹ ਵਾਹਿਗੁਰੂ ਹੈ ! ਜਿਸ ਨੇ ਆਪਣੀ ਸਿਫਤ ਦੇ ਸਲਾਹੁਣ ਰੂਪ ਭਗਤੀ ਕਿਸੇ ਵਿਰਲੇ ਪੁਰਸ਼ ਨੂੰ ਦਿੱਤੀ ਹੈ। ਜਿਸ ਨੂੰ ਭਗਤੀ ਦੇ ਭੰਡਾਰੇ ਸਉਂਪੇ ਹਨ, ਉਸ ਪਾਸੋਂ ਫਿਰ ਪੁੱਛ ਕੇ ਨਹੀਂ ਲਏ, ਉਸ ਨੂੰ ਬਖਸ਼ਸ਼ ਹੀ ਕਰ ਦਿੱਤੇ ਹਨ।

**ਜਿਸ ਨੋ ਲਗਾ ਰੰਗੁ ਸੇ ਰੰਗਿ ਰਤਿਆ ॥**
**ਓਨਾ ਇਕੋ ਨਾਮੁ ਅਧਾਰੁ ਇਕਾ ਉਨ ਭਤਿਆ ॥**

ਜਿਸ ਨੂੰ ਪਰਮੇਸ਼ਰ ਦਾ ਰੰਗੁ=ਪ੍ਰੇਮ ਲੱਗਾ ਹੈ, ਉਹ ਪੁਰਸ਼ ਉਸ ਦੇ ਰੰਗਿ=ਅਨੰਦ ਵਿਚ ਰਤਿਆ=ਰੰਗਿਆ ਗਿਆ ਹੈ। ਉਨ੍ਹਾਂ ਨੂੰ ਇਕ ਨਾਮ ਦਾ ਹੀ ਆਸਰਾ ਹੈ ਅਤੇ ਉਨ੍ਹਾਂ ਦੀ ਭਤਿਆ=ਮਰਯਾਦਾ ਵੀ ਇਕੋ ਤਰ੍ਹਾਂ ਦੀ ਹੈ।

**ਓਨਾ ਪਿਛੈ ਜਗੁ ਭੁੰਚੈ ਭੋਗਈ ॥ ਓਨਾ ਪਿਆਰਾ ਰਬੁ ਓਨਾਹਾ ਜੋਗਈ ॥**

ਉਨ੍ਹਾਂ ਨਾਮ ਰਸੀਆਂ ਦੇ ਪਿੱਛੇ ਲੱਗ ਕੇ ਸਾਰਾ ਜਗਤ ਭੁੰਚੈ ਭੋਗਈ=ਖਾਂਦਾ ਖਰਚਦਾ ਹੈ, ਵਾ:- ਭੋਗਈ=ਪਦਾਰਥਾਂ ਨੂੰ ਭੁੰਚੈ=ਛਕਦਾ ਹੈ। ਉਨ੍ਹਾਂ ਨੂੰ ਰੱਬ ਹਰਦਮ ਪਿਆਰਾ ਲਗਦਾ ਹੈ ਅਤੇ ਰੱਬ ਨੇ ਉਨ੍ਹਾਂ ਨੂੰ ਸਭ ਤਰ੍ਹਾਂ ਕਰਕੇ ਜੋਗਈ=ਲਾਇਕ ਕੀਤਾ ਹੈ।

**ਜਿਸੁ ਮਿਲਿਆ ਗੁਰੁ ਆਇ ਤਿਨਿ ਪ੍ਰਭੁ ਜਾਣਿਆ ॥**
**ਹਉ ਬਲਿਹਾਰੀ ਤਿਨ ਜਿ ਖਸਮੈ ਭਾਣਿਆ ॥ ੪ ॥**

ਜਿਸ ਨੂੰ ਪੂਰਨ ਗੁਰੂ ਆ ਕੇ ਮਿਲਿਆ ਹੈ, ਉਸ ਨੇ ਪ੍ਰਭੂ ਪਰਮਾਤਮਾ ਨੂੰ ਜਾਣਿਆ ਹੈ। ਜੇਹੜੇ ਪੁਰਸ਼ ਖਸਮ ਪਰਮਾਤਮਾ ਨੂੰ ਭਾਏ ਹਨ, ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ॥ ੪ ॥

## ਸਲੋਕ ਮਃ ੫ ॥

## ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ ॥
## ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ ॥

ਇਕ ਹਰੀ ਦੇ ਨਾਲ ਹੀ ਮੇਰੀ ਦੋਸਤੀ ਹੈ ਅਤੇ ਇਕ ਹਰੀ ਦੇ ਨਾਲ ਹੀ ਮੇਰਾ ਰੰਗੁ=ਪ੍ਰੇਮ ਹੈ। ਇਕੋ ਹਰੀ ਮੇਰਾ ਸੱਜਣ ਹੈ ਅਤੇ ਇਕ ਹਰੀ ਦੇ ਨਾਲ ਹੀ ਮੇਰਾ ਸੰਗੁ=ਸਬੰਧ ਹੈ, ਵਾ:- ਸਾਥ ਹੈ।

## ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ ਭੰਗੁ ॥
## ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ ॥

ਇਕ ਹਰੀ ਦੇ ਨਾਲ ਹੀ ਮੈਂ ਗੋਸਟੇ=ਚਰਚਾ ਕਰਦਾ ਹਾਂ, ਜੋ ਭੰਗੁ=ਭਵਾਕੇ ਭਾਵ ਫੇਰ ਕੇ ਮੂੰਹ ਮੈਲਾ ਨਹੀਂ ਕਰਦਾ, ਵਾ:- ਮੂੰਹ ਮੈਲਾ ਕਰਕੇ ਭੰਗੁ=ਮੋੜਦਾ ਨਹੀਂ। ਜੋ ਦਿਲ ਦੀ ਪੀੜਾਂ ਨੂੰ ਜਾਣਦਾ ਹੈ ਅਤੇ ਰੰਗੁ=ਪ੍ਰੇਮ ਨੂੰ,

*ਅਥਵਾ*- ਆਪ ਦੇ ਰੰਗੁ=ਸੁਭਾਵ ਨੂੰ ਕਦੇ ਨਹੀ ਮੋੜਦਾ।

## ਹਰਿ ਇਕੋ ਮੇਰਾ ਮਸਲਤੀ ਭੰਨਣ ਘੜਨ ਸਮਰਥੁ ॥
## ਹਰਿ ਇਕੋ ਮੇਰਾ ਦਾਤਾਰੁ ਹੈ ਸਿਰਿ ਦਾਤਿਆ ਜਗ ਹਥੁ ॥

ਜੋ ਭੰਨਣ ਘੜਨ ਨੂੰ ਸਮਰੱਥ ਹੈ, ਓਹ ਇੱਕੋ ਹਰੀ ਮੇਰਾ ਮਸਲਤੀ=ਸਲਾਹਕਾਰ ਹੈ। ਇੱਕੋ ਹਰੀ ਮੇਰਾ ਦਾਤਾ ਹੈ, ਜਗਤ ਦੇ ਦਾਤਿਆਂ ਦੇ ਸਿਰ ਉੱਤੇ ਜਿਸ ਦਾ ਹੱਥ ਹੈ।

## ਹਰਿ ਇਕਸੈ ਦੀ ਮੈ ਟੇਕ ਹੈ ਜੋ ਸਿਰਿ ਸਭਨਾ ਸਮਰਥੁ ॥
## ਸਤਿਗੁਰਿ ਸੰਤੁ ਮਿਲਾਇਆ ਮਸਤਕਿ ਧਰਿ ਕੈ ਹਥੁ ॥

ਇੱਕ ਹਰੀ ਦੀ ਮੈਨੂੰ ਟੇਕ ਹੈ, ਜੋ ਸਾਰਿਆਂ ਦੇ ਸਿਰ ਉੱਤੇ ਸਮਰੱਥ ਹੈ। ਸੰਤੁ=ਸ਼ਾਂਤ ਆਤਮਾ ਸਤਿਗੁਰਾਂ ਨੇ ਆਪਣਾ ਕ੍ਰਿਪਾ ਰੂਪੀ ਹੱਥ ਮੇਰੇ ਮੱਥੇ ਉੱਪਰ ਰੱਖ ਕੇ ਉਸ ਵਾਹਿਗੁਰੂ ਨਾਲ ਮਿਲਾਇਆ ਹੈ।

[ਪੰਨਾ ੯੫੯]

## ਵਡਾ ਸਾਹਿਬੁ ਗੁਰੂ ਮਿਲਾਇਆ ਜਿਨਿ ਤਾਰਿਆ ਸਗਲ ਜਗਤੁ ॥

ਗੁਰਾਂ ਨੇ ਵਡੇ ਸਾਹਿਬੁ=ਪਰਮਾਤਮਾ ਨਾਲ ਮਿਲਾਇਆ, ਜਿਸ ਗੁਰੂ ਨੇ ਸਾਰੇ ਜਗਤ ਨੂੰ ਤਾਰਿਆ ਹੈ। *ਅਥਵਾ*- ਸਾਰੇ ਜਗਤ ਵਿਚ ਸਾਰੇ ਅਧਿਕਾਰੀਆਂ ਨੂੰ ਤਾਰਿਆ ਹੈ।

## ਮਨ ਕੀਆ ਇਛਾ ਪੂਰੀਆ ਪਾਇਆ ਧੁਰਿ ਸੰਜੋਗ ॥
## ਨਾਨਕ ਪਾਇਆ ਸਚੁ ਨਾਮੁ ਸਦ ਹੀ ਭੋਗੇ ਭੋਗ ॥੧॥

ਜਿਸ ਵੇਲੇ ਧੁਰੋਂ ਸ੍ਰੇਸ਼ਟ ਕਰਮਾਂ ਦਾ ਸੰਜੋਗ ਪਾਇਆ, ਵਾ- ਧੁਰ ਰੂਪ ਪਰਮਾਤਮਾ ਨਾਲ ਸੰਜੋਗ ਪਾਇਆ, ਤਾਂ ਮਨ ਦੀਆਂ ਸਭ ਇੱਛਾ ਪੂਰਨ ਹੋ ਗਈਆਂ। ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਜਿਸ ਨੇ ਸੱਚ ਨਾਮ

ਜਪਣਾ ਪਾਇਆ ਹੈ, ਉਹ ਜੀਵ ਈਸ਼੍ਵਰ ਦੀ ਏਕਤਾ ਦੇ ਭੋਗ=ਅਨੰਦ ਨੂੰ ਸਦਾ ਭੋਗਦਾ ਹੈ॥ ੧॥

**ਮ: ੫॥ ਮਨਮੁਖਾ ਕੇਰੀ ਦੋਸਤੀ ਮਾਇਆ ਕਾ ਸਨਬੰਧੁ॥**
**ਵੇਖਦਿਆ ਹੀ ਭਜਿ ਜਾਨਿ ਕਦੇ ਨ ਪਾਇਨਿ ਬੰਧੁ॥**

ਮਨਮੁਖ ਪੁਰਸ਼ਾਂ ਦੀ ਜੇਹੜੀ ਦੋਸਤੀ ਹੈ, ਇਹ ਮਾਇਆ ਦੇ ਸਨਬੰਧ ਕਰਕੇ ਹੈ। ਮਾਇਆ ਦੀ ਨਾ ਪ੍ਰਾਪਤੀ ਹੋਣ ਕਰਕੇ ਵੇਖਦਿਆਂ ਹੀ ਦੌੜ ਜਾਂਦੇ ਹਨ, ਬੰਧੁ=ਸੰਤੋਖ, ਵਾ- ਧੀਰਜ ਨੂੰ ਕਦੇ ਨਹੀਂ ਪਾਂਦੇ।

**ਜਿਚਰੁ ਪੈਨਨਿ ਖਾਵਨ੍ਹੇ ਤਿਚਰੁ ਰਖਨਿ ਗੰਢੁ॥**
**ਜਿਤੁ ਦਿਨਿ ਕਿਛੁ ਨ ਹੋਵਈ ਤਿਤੁ ਦਿਨਿ ਬੋਲਨਿ ਗੰਧੁ॥**

ਜਿਚਰੁ=ਜਿੰਨਾਂ ਚਿਰ ਕੱਪੜਿਆਂ ਦਾ ਪਹਿਰਨਾ ਅਤੇ ਪਦਾਰਥਾਂ ਦਾ ਖਾਣਾ ਕਰਦੇ ਹਨ, ਉਨ੍ਹਾਂ ਚਿਰ ਗੰਢੁ=ਮੇਲ, *ਅਥਵਾ-* ਪ੍ਰੇਮ ਰੱਖਦੇ ਹਨ। ਜਿਸ ਦਿਨ ਉਨ੍ਹਾਂ ਨੂੰ ਕੁਝ ਪ੍ਰਾਪਤ ਨਹੀਂ ਹੁੰਦਾ, ਉਸ ਦਿਨ ਗੰਧੁ=ਗੰਦ ਹੀ ਬੋਲਦੇ, ਭਾਵ ਭੈੜੇ ਬਚਨ ਆਖਦੇ ਹਨ।

**ਜੀਅ ਕੀ ਸਾਰ ਨ ਜਾਣਨੀ ਮਨਮੁਖ ਅਗਿਆਨੀ ਅੰਧੁ॥**
**ਕੂੜਾ ਗੰਢੁ ਨ ਚਲਈ ਚਿਕੜਿ ਪਥਰ ਬੰਧੁ॥**

ਅੰਨ੍ਹੇ ਅਗਿਆਨੀ ਜੋ ਮਨਮੁਖ ਹਨ, ਉਹ ਮਿੱਤਰ ਦੇ ਜੀਅ ਦੀ ਸਾਰ=ਸੰਭਾਲ ਨਹੀਂ ਜਾਣਦੇ। ਕੂੜਾ ਗੰਢੁ=ਮੇਲ ਮਿਲਾਪ ਬਹੁਤ ਦਿਨ ਤੱਕ ਨਹੀਂ ਚਲਦਾ, ਜਿਵੇਂ ਨਦੀ ਦੇ ਵਿਚ ਚਿੱਕੜ ਨਾਲ ਪੱਥਰਾਂ ਦਾ ਬੰਧੁ=ਬੰਧੇਜ ਠਹਿਰਦਾ ਨਹੀਂ, ਕਿਉਂਕਿ ਜਦ ਪਾਣੀ ਦੀ ਛੱਲ ਆਉਂਦੀ ਹੈ ਤਾਂ ਢਹਿ ਜਾਂਦਾ ਹੈ। ਏਸੇ ਤਰ੍ਹਾਂ ਜਦ ਕੋਈ ਵਿਉਹਾਰ ਰੂਪੀ ਜਲ ਦਾ ਪ੍ਰਵਾਹ ਆ ਗਿਆ, ਤਾਂ ਪ੍ਰੀਤੀ ਰੂਪੀ ਚਿੱਕੜ ਦੂਰ ਹੋ ਜਾਂਦਾ ਹੈ।

**ਅੰਧੇ ਆਪੁ ਨ ਜਾਣਨੀ ਫਕੜੁ ਪਿਟਨਿ ਧੰਧੁ॥**
**ਝੂਠੈ ਮੋਹਿ ਲਪਟਾਇਆ ਹਉ ਹਉ ਕਰਤ ਬਿਹੰਧੁ॥**

ਅੰਧੇ ਅਗਿਆਨੀ ਸ੍ਵੈ ਸਰੂਪ ਨੂੰ ਜਾਣਦੇ ਨਹੀਂ, ਫਕੜੁ=ਖਰਾਬੜ ਧੰਧਿਆਂ ਨੂੰ ਪਿੱਟਦੇ ਹਨ। ਝੂਠੇ ਪਦਾਰਥਾਂ ਦੇ ਮੋਹ ਵਿਚ ਲੰਪਟ ਹਨ, ਹਉ ਹਉ=ਹੰਗਤਾ ਹੀ ਹੰਗਤਾ ਕਰਦਿਆਂ ਸਾਰੀ ਉਮਰਾ ਬਿਹੰਧੁ=ਬੀਤਦੀ ਹੈ।

**ਕ੍ਰਿਪਾ ਕਰੇ ਜਿਸੁ ਆਪਣੀ ਧੁਰਿ ਪੂਰਾ ਕਰਮੁ ਕਰੇਇ॥**
**ਜਨ ਨਾਨਕ ਸੇ ਜਨ ਉਬਰੇ ਜੋ ਸਤਿਗੁਰ ਸਰਣਿ ਪਰੇ॥ ੨॥**

ਜਿਸ ਉੱਤੇ ਉਹ ਪਰਮੇਸ਼ਰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਹ ਧੁਰ ਰੂਪ ਦੀ ਪ੍ਰਾਪਤੀ ਦਾ ਪੂਰਨ ਕਰਮ ਕਰਦਾ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਓਹ ਪੁਰਸ਼ ਸੰਸਾਰ ਸਮੁੰਦ੍ਰ ਤੋਂ ਤਰੇ ਹਨ, ਜੋ ਸਤਿਗੁਰਾਂ ਦੀ ਸ਼ਰਨ ਵਿਚ ਪਏ ਹਨ॥ ੨॥

**ਪਉੜੀ॥ ਜੋ ਰਤੇ ਦੀਦਾਰ ਸੇਈ ਸਚੁ ਹਾਕੁ॥**
**ਜਿਨੀ ਜਾਤਾ ਖਸਮੁ ਕਿਉ ਲਭੈ ਤਿਨਾ ਖਾਕੁ॥**

ਜੋ ਪੁਰਸ਼ ਦੀਦਾਰ=ਸਰੂਪ ਵਿਚ ਰੱਤੇ ਹਨ, ਉਹ ਸੱਚ ਸਰੂਪ ਹਾਕੁ=ਆਖੀਂਦੇ ਹਨ, ਵਾ- ਉਹ ਸੱਚ ਨੂੰ

ਹਾਕੁ=ਉਚਾਰਦੇ ਹਨ, ਵਾ- ਸੱਚਾ ਪਰਮੇਸ਼ਰ ਉਨ੍ਹਾਂ ਨੂੰ ਆਪਣੀ ਤਰਫ਼ ਹਾਕੁ=ਬੁਲਾ ਲੈਂਦਾ ਹੈ। ਜਿਨ੍ਹਾਂ ਨੇ ਖਸਮ ਪਰਮਾਤਮਾਂ ਨੂੰ ਜਾਣਿਆ ਹੈ, ਉਨ੍ਹਾਂ ਸੰਤਾਂ ਦੇ ਚਰਨਾਂ ਦੀ ਖਾਕੁ=ਧੂੜੀ ਕਿਵੇਂ ਲੱਭੇ? ਉੱਤਰ ਅਖੀਰਲੀ ਤੁਕ ਵਿਚ ਆਵੇਗਾ।

**ਮਨੁ ਮੈਲਾ ਵੇਕਾਰੁ ਹੋਵੈ ਸੰਗਿ ਪਾਕੁ॥**
**ਦਿਸੈ ਸਚਾ ਮਹਲੁ ਖੁਲੈ ਭਰਮ ਤਾਕੁ॥**

ਵਿਸ਼ੇ ਵਿਕਾਰਾਂ ਕਰਕੇ ਮੈਲਾ ਜੋ ਮਨ ਹੈ, ਓਹ ਸੰਤਾਂ ਦੇ ਸੰਗ ਕਰਕੇ ਪਾਕੁ=ਪਵਿੱਤ੍ਰ ਹੁੰਦਾ ਹੈ। ਭਰਮ ਰੂਪੀ ਤਾਕੁ=ਤਖਤਾ ਖੁੱਲ੍ਹ ਜਾਵੇ ਤਾਂ ਸੱਚਾ ਮਹਲੀ ਪਰਮਾਤਮਾ ਦਿੱਸਦਾ ਹੈ।

**ਜਿਸਹਿ ਦਿਖਾਲੇ ਮਹਲੁ ਤਿਸੁ ਨ ਮਿਲੈ ਧਾਕੁ॥**
**ਮਨੁ ਤਨੁ ਹੋਇ ਨਿਹਾਲੁ ਬਿੰਦਕ ਨਦਰਿ ਝਾਕੁ॥**

ਜਿਸ ਪੁਰਸ਼ ਨੂੰ ਉਹ ਪਰਮੇਸ਼ਰ ਮਹਲੁ=ਸਰੂਪ ਵਿਖਾਂਦਾ ਹੈ, ਉਸ ਨੂੰ ਚੌਰਾਸੀ ਲੱਖ ਜੂਨ ਵਿਚ ਧੱਕਾ ਨਹੀਂ ਮਿਲਦਾ। ਜੇਕਰ ਉਹ ਪਰਮੇਸ਼ਰ ਬਿੰਦਕ=ਰੰਚਕ ਮਾਤ੍ਰ ਵੀ ਕਿਰਪਾ ਦ੍ਰਿਸ਼ਟੀ ਕਰਕੇ ਝਾਕੁ=ਵੇਖੇ, ਤਾਂ ਮਨ ਤਨ ਨਿਹਾਲ ਹੋ ਜਾਂਦਾ ਹੈ।

**ਨਉ ਨਿਧਿ ਨਾਮੁ ਨਿਧਾਨੁ ਗੁਰ ਕੈ ਸਬਦਿ ਲਾਗੁ॥**
**ਤਿਸੈ ਮਿਲੈ ਸੰਤ ਖਾਕੁ ਮਸਤਕਿ ਜਿਸੈ ਭਾਗੁ॥੫॥**

ਗੁਰਾਂ ਦੇ ਉਪਦੇਸ਼ ਵਿਚ ਲਗਣੇ ਕਰਕੇ ਨੌਂ ਨਿਧੀਆਂ ਦਾ ਖਜ਼ਾਨਾ ਨਾਮ ਮਿਲਦਾ ਹੈ। ਸੰਤਾਂ ਦੇ ਚਰਨਾਂ ਦੀ ਖਾਕੁ=ਧੂੜੀ ਉਸ ਨੂੰ ਮਿਲਦੀ ਹੈ, ਜਿਸ ਦੇ ਮੱਥੇ ਦੇ ਸ੍ਰੇਸ਼ਟ ਭਾਗ ਹੁੰਦੇ ਹਨ॥ ੫॥

**ਸਲੋਕ ਮਃ ੫॥**

**ਉਥਾਨਕਾ**:- ਉੱਤਮ, ਮੱਧਮ ਸਖੀਆਂ ਦੇ ਸੰਬਾਦ ਦੁਆਰਾ ਗੁਰੂ ਸਾਹਿਬ ਜੀ ਉਪਦੇਸ਼ ਕਰਦੇ ਹਨ। ਉੱਤਮ ਸਖੀ ਮੱਧਮ ਨੂੰ ਸਮਝਾਂਦੀ ਹੈ- ਕਿ

**ਹਰਣਾਖੀ ਕੂ ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ॥**
**ਸੁੰਦਰ ਬਚਨ ਤੁਮ ਸੁਣਹੁ ਛਬੀਲੀ ਪਿਰੁ ਤੈਡਾ ਮਨ ਸਾਧਾਰਣੁ॥**

ਹੇ ਹਰਨ ਵਾਂਗੂੰ ਸੁੰਦਰ ਨੇਤ੍ਰਾਂ ਵਾਲੀ ! ਭਾਵ ਸੁਰਤੀ ਸਿੰਮ੍ਰਿਤੀ ਰੂਪ ਅੱਖਾਂ ਵਾਲੀ, ਮੈਂ ਤੈਨੂੰ ਸੱਚਾ ਬਚਨ ਸੁਣਾਂਦੀ ਹਾਂ, ਜੋ ਤੇਰਾ ਉਧਾਰ ਕਰੇ। ਹੇ ਛਬੀਲੀ ! ਤੂੰ ਸੁੰਦਰ ਬਚਨ ਸੁਣਨਾ ਕਰ, ਤਦ ਪਿਰੀ ਤੇਰੇ ਮਨ ਨੂੰ ਸੁਧਾਰੇਗਾ।

**ਦੁਰਜਨ ਸੇਤੀ ਨੇਹੁ ਰਚਾਇਓ ਦਸਿ ਵਿਖਾ ਮੈ ਕਾਰਣੁ॥**
**ਊਣੀ ਨਾਹੀ ਝੂਣੀ ਨਾਹੀ ਨਾਹੀ ਕਿਸੈ ਵਿਹੂਣੀ॥**

ਤੂੰ ਜੋ ਦੁਰਜਨ=ਖੋਟੇ ਪੁਰਸ਼ਾਂ ਕਾਮ ਆਦਿਕਾਂ ਨਾਲ ਪ੍ਰੇਮ ਰਚਾਇਆ ਹੈ, ਇਸ ਵਾਸਤੇ ਮੈਨੂੰ ਦੱਸ ਇਸ ਦਾ ਕੀ ਕਾਰਨ ਹੈ, ਮੈਂ ਵੇਖਾ ਤਾਂ ਸਹੀ, ਵਾ- ਤੂੰ ਇਸ ਦਾ ਲਾਭ ਵੇਖ। ਭਾਵ ਇਨ੍ਹਾਂ ਵਿਚ ਲਗਣ ਕਰਕੇ ਅੰਤ

ਨੂੰ ਬੁਰਾ ਫਲ ਭਾਵ ਦੁੱਖ ਮਿਲਦਾ ਹੈ। ਕਿਸੇ ਪਦਾਰਥ ਕਰਕੇ ਤੂੰ ਊਣੀ=ਖਾਲੀ ਨਹੀਂ ਹੈਂ, ਗੁਣਾਂ ਕਰਕੇ ਵੀ ਤੂੰ ਝੂਣੀ ਨਹੀਂ ਹੈਂ, ਵਾ- ਤੈਨੂੰ ਝੂਣੀ=ਝੋਰਾ ਭੀ ਨਹੀਂ ਹੈ ਅਤੇ ਕਿਸੇ ਅੰਗ ਤੋਂ ਵੀ ਵਿਹੂਣੀ=ਬਿਨਾਂ ਨਹੀਂ ਹੈਂ। ਭਾਵ ਤੇਰੇ ਸਰੀਰ ਦੇ ਸਾਰੇ ਅੰਗ ਸੋਹਣੇ ਹਨ। *ਅਥਵਾ*- ਕਿਸੇ ਸਾਸ਼ਤ੍ਰ ਤੋਂ ਭੀ ਬਿਨਾਂ ਨਹੀਂ ਹੈ।

**ਪਿਰੁ ਛੈਲੁ ਛਬੀਲਾ ਛਡਿ ਗਵਾਇਓ ਦੁਰਮਤਿ ਕਰਮਿ ਵਿਹੂਣੀ॥**
**ਨਾ ਹਉ ਭੁਲੀ ਨਾ ਹਉ ਚੁਕੀ ਨਾ ਮੈ ਨਾ ਹੀ ਦੋਸਾ॥**

ਛੈਲੁ ਛਬੀਲਾ=ਸੁੰਦਰ ਛਬ (ਸੋਭਾ) ਵਾਲੇ ਪਤੀ ਨੂੰ ਤੂੰ ਛੱਡ ਗੁਆਇਆ ਹੈ, ਇਸ ਕਰਕੇ ਹੇ ਦੁਰਮਤਿ= ਖੋਟੀ ਬੁੱਧੀ ਵਾਲੀਏ ! ਤੂੰ ਸ੍ਰੇਸ਼ਟ ਕਰਮਾਂ ਤੋਂ ਬਿਨਾਂ ਹੈਂ।

ਹੁਣ ਜਿਗਿਆਸੂ ਰੂਪ ਮੱਧਿਮ ਸਖੀ ਕਹਿੰਦੀ ਹੈ-

ਮੇਰੇ ਭੀ ਕੀ ਅਖ਼ਤਿਆਰ ਹੈ ! ਨਾ ਮੈਂ ਭੁੱਲੀ ਹਾਂ ਮਨ ਕਰਕੇ, ਨਾ ਮੈਂ ਚੁੱਕੀ ਹਾਂ ਬਾਣੀ ਕਰਕੇ, ਨਾ ਹੀ ਮੇਰੇ ਤਨ ਵਿਚ ਕੋਈ ਦੋਸ਼ ਹੈ।

**ਜਿਤੁ ਹਉ ਲਾਈ ਤਿਤੁ ਹਉ ਲਗੀ ਤੂ ਸੁਣਿ ਸਚੁ ਸੰਦੇਸਾ॥**

ਜਿਸ ਤਰਫ਼ ਪਰਮੇਸ਼ਰ ਨੇ ਮੈਨੂੰ ਲਾਇਆ ਹੈ, ਓਸੇ ਪਾਸੇ ਮੈਂ ਲਗੀ ਹੋਈ ਹਾਂ, ਤੂੰ ਮੇਰਾ ਸੱਚਾ ਸੁਨੇਹਾ ਸੁਣ। ਉੱਤਮ ਸਖੀ ਆਖਦੀ ਹੈ-

**ਸਾਈ ਸੋੁਹਾਗਣਿ ਸਾਈ ਭਾਗਣਿ ਜੈ ਪਿਰਿ ਕਿਰਪਾ ਧਾਰੀ॥**
**ਪਿਰਿ ਅਉਗਣ ਤਿਸ ਕੇ ਸਭਿ ਗਵਾਏ ਗਲ ਸੇਤੀ ਲਾਇ ਸਵਾਰੀ॥**

ਓਹੀ ਸੁਹਾਗਵੰਤੀ ਹੈ, ਓਹੀ ਸ੍ਰੇਸ਼ਟ ਭਾਗਾਂ ਵਾਲੀ ਹੈ, ਜਿਸ ਉੱਤੇ ਪਿਰੀ ਪਰਮਾਤਮਾ ਨੇ ਕ੍ਰਿਪਾ ਦ੍ਰਿਸ਼ਟੀ ਧਾਰੀ ਹੈ। ਪਤੀ ਨੇ ਉਸ ਦੇ ਸਾਰੇ ਔਗੁਣ ਦੂਰ ਕੀਤੇ ਹਨ ਅਤੇ ਉਸ ਨੂੰ ਆਪਣੇ ਗਲ ਨਾਲ ਲਗਾ ਕੇ ਸਵਾਰਿਆ ਹੈ।

**ਕਰਮਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ॥**
**ਸਭਿ ਸੁਹਾਗਣਿ ਮਾਣਹਿ ਰਲੀਆ ਇਕ ਦੇਵਹੁ ਰਾਤਿ ਮੁਰਾਰੀ॥੧॥**

ਹੁਣ ਜਿਗਿਆਸੂ ਰੂਪ ਮੱਧਮ ਸਖੀ ਕਹਿੰਦੀ ਹੈ, ਮੈਂ ਸ੍ਰੇਸ਼ਟ ਕਰਮਾਂ ਤੋਂ ਰਹਿਤ ਇਸਤ੍ਰੀ ਬੇਨਤੀ ਕਰਦੀ ਹਾਂ, ਹੇ ਪ੍ਰਭੂ ! ਤੇਰੇ ਨਾਲ ਮਿਲਣ ਦੀ ਮੇਰੀ ਵਾਰੀ ਕਦੋਂ ਆਵੇਗੀ। ਜੋ ਭੀ ਸੁਹਾਗਣਾਂ ਹਨ, ਉਹ ਸਾਰੀਆਂ ਹੀ ਖ਼ੁਸ਼ੀਆਂ ਨੂੰ ਮਾਣਹਿ=ਭੋਗਦੀਆਂ ਹਨ, ਹੇ ਮੁਰਾਰੀ ! ਇੱਕ ਅਵਸਥਾ ਰੂਪੀ ਰਾਤ ਮੈਨੂੰ ਭੀ ਦੇਵੋ, ਅਰਥਾਤ ਮੇਰੀ ਵੀ ਅਵਸਥਾ ਸਫਲੀ ਕਰੋ॥ ੧॥

**ਮਃ ੫॥ ਕਾਹੇ ਮਨ ਤੂ ਡੋਲਤਾ ਹਰਿ ਮਨਸਾ ਪੂਰਣਹਾਰੁ॥**
**ਸਤਿਗੁਰੁ ਪੁਰਖੁ ਧਿਆਇ ਤੂ ਸਭਿ ਦੁਖ ਵਿਸਾਰਣਹਾਰੁ॥**

ਹੇ ਮਨ ! ਤੂੰ ਕਿਸ ਵਾਸਤੇ ਭਟਕਦਾ ਫਿਰਦਾ ਹੈਂ, ਉਹ ਹਰੀ ਸਭ ਮਨਸਾ=ਵਾਸ਼ਨਾ (ਇੱਛਾ) ਦੇ ਪੂਰਨ ਕਰਨ ਵਾਲਾ ਹੈ। ਸਤਿਗੁਰਾਂ ਦੁਆਰੇ ਤੂੰ ਅਕਾਲ ਪੁਰਖ ਨੂੰ ਧਿਆਉਣਾ ਕਰ, ਉਹ ਹਰੀ ਸਭ ਦੁੱਖਾਂ ਦੇ ਨਿਵਿਰਤ

ਕਰਨ ਵਾਲਾ ਹੈ।

**ਹਰਿ ਨਾਮਾ ਆਰਾਧਿ ਮਨ ਸਭਿ ਕਿਲਵਿਖ ਜਾਹਿ ਵਿਕਾਰ॥**
**ਜਿਨ ਕਉ ਪੂਰਬਿ ਲਿਖਿਆ ਤਿਨ ਰੰਗੁ ਲਗਾ ਨਿਰੰਕਾਰ॥**

ਹੇ ਮਨ ! ਤੂੰ ਹਰੀ ਨਾਮ ਨੂੰ ਅਰਾਧਣਾ ਕਰ, ਤਾਂ ਸਾਰੇ ਪਾਪਾਂ ਰੂਪੀ ਵਿਕਾਰ ਚਲੇ ਜਾਣਗੇ। ਜਿਨ੍ਹਾਂ ਨੂੰ ਪੂਰਬਲਾ ਸ੍ਰੇਸ਼ਟ ਲੇਖ ਲਿਖਿਆ ਹੋਇਆ ਫਲ ਦੇਣ ਨੂੰ ਪ੍ਰਾਪਤ ਹੋਇਆ ਹੈ, ਉਨ੍ਹਾਂ ਦਾ ਨਿਰੰਕਾਰ ਨਾਲ ਰੰਗੁ=ਪ੍ਰੇਮ ਲੱਗਾ ਹੈ।

**ਓਨੀ ਛਡਿਆ ਮਾਇਆ ਸੁਆਵੜਾ ਧਨੁ ਸੰਚਿਆ ਨਾਮੁ ਅਪਾਰੁ॥**
**ਅਠੇ ਪਹਰ ਇਕਤੈ ਲਿਵੈ ਮੰਨੇਨਿ ਹੁਕਮੁ ਅਪਾਰੁ॥**

ਉਨ੍ਹਾਂ ਨੇ ਮਾਇਆ ਦਾ ਸੁਆਵੜਾ=ਸੁਆਦ, ਵਾ:- ਲਾਭ ਛੱਡ ਦਿੱਤਾ ਹੈ ਅਤੇ ਬਿਅੰਤ ਨਾਮ ਰੂਪ ਧਨ ਸੰਚਿਆ=ਇੱਕਠਾ ਕੀਤਾ ਹੈ। ਅੱਠੇ ਪਹਿਰ ਇੱਕ ਦੇ ਵਿਚ ਲਿਵ ਲਗਾ ਕੇ ਉਹ ਅਪਾਰੁ=ਬਿਅੰਤ ਰੂਪ ਪਰਮੇਸ਼ਰ ਦੇ ਹੁਕਮ ਨੂੰ ਮੰਨਦੇ ਹਨ।

**ਜਨੁ ਨਾਨਕੁ ਮੰਗੈ ਦਾਨੁ ਇਕੁ ਦੇਹੁ ਦਰਸੁ ਮਨਿ ਪਿਆਰੁ॥੨॥**

ਸਤਿਗੁਰੂ ਅਰਜਨ ਦੇਵ ਜੀ ਕਥਨ ਕਰਦੇ ਹਨ—ਮੈਂ ਜਨ ਇੱਕ ਦਾਨ ਮੰਗਦਾ ਹਾਂ, ਮੇਰੇ ਮਨ ਵਿਚ ਬੜਾ ਪਿਆਰ ਹੈ, ਆਪ ਆਪਣਾ ਦਰਸ਼ਨ ਦੇਹੁ=ਦੇਣਾ ਕਰੋ॥ ੨॥

[ਪੰਨਾ ੯੬੦]

**ਪਉੜੀ॥ ਜਿਸੁ ਤੂ ਆਵਹਿ ਚਿਤਿ ਤਿਸ ਨੋ ਸਦਾ ਸੁਖ॥**
**ਜਿਸੁ ਤੂ ਆਵਹਿ ਚਿਤਿ ਤਿਸੁ ਜਮ ਨਾਹਿ ਦੁਖ॥**

ਹੇ ਪਰਮੇਸ਼ਰ ! ਜਿਸ ਨੂੰ ਯਾਦ ਆਉਂਦਾ ਹੈਂ, ਉਸ ਨੂੰ ਸਦਾ ਸੁਖ ਹੁੰਦਾ ਹੈ, ਜਿਸ ਨੂੰ ਤੂੰ ਚੇਤੇ ਆਉਂਦਾ ਹੈਂ, ਉਸ ਨੂੰ ਜਮਾਂ ਦਾ ਦੁੱਖ ਨਹੀਂ ਹੁੰਦਾ।

**ਜਿਸੁ ਤੂ ਆਵਹਿ ਚਿਤਿ ਤਿਸੁ ਕਿ ਕਾੜਿਆ॥**
**ਜਿਸ ਦਾ ਕਰਤਾ ਮਿਤ੍ਰੁ ਸਭਿ ਕਾਜ ਸਵਾਰਿਆ॥**

ਜਿਸ ਨੂੰ ਤੂੰ ਚੇਤੇ ਆਉਂਦਾ ਹੈਂ ਉਸ ਨੂੰ ਕਿ ਕਾੜਿਆ=ਕੀ ਝੋਰਾ ਹੈ, ਭਾਵ- ਕੋਈ ਝੋਰਾ ਨਹੀਂ। ਹੇ ਕਰਤਾ ਪੁਰਖ ! ਜਿਸ ਦਾ ਤੂੰ ਮਿੱਤ੍ਰ ਹੈਂ, ਉਸ ਦੇ ਸਾਰਿਆਂ ਕੰਮਾਂ ਨੂੰ ਤੂੰ ਸਵਾਰਿਆ ਹੈ।

**ਜਿਸੁ ਤੂ ਆਵਹਿ ਚਿਤਿ ਸੋ ਪਰਵਾਣੁ ਜਨੁ॥**
**ਜਿਸੁ ਤੂ ਆਵਹਿ ਚਿਤਿ ਬਹੁਤਾ ਤਿਸੁ ਧਨੁ॥**

ਜਿਸ ਨੂੰ ਤੂੰ ਚੇਤੇ ਆਉਂਦਾ ਹੈਂ, ਓਹੀ ਜਨ ਪ੍ਰਮਾਣੀਕ ਹੈ। ਜਿਸ ਨੂੰ ਤੂੰ ਯਾਦ ਆਉਂਦਾ ਹੈਂ, ਉਸ ਦੇ ਪਰਤੱਖ ਘਰ ਵਿਚ ਬਹੁਤਾ ਧਨ ਹੁੰਦਾ ਹੈ, ਵਾ- ਅੰਤਹਕਰਨ ਰੂਪੀ ਘਰ ਵਿਚ ਨਾਮ ਧਨ ਬਹੁਤ ਹੁੰਦਾ ਹੈ।

## ਜਿਸੁ ਤੂ ਆਵਹਿ ਚਿਤਿ ਸੋ ਵਡ ਪਰਵਾਰਿਆ ॥
## ਜਿਸੁ ਤੂ ਆਵਹਿ ਚਿਤਿ ਤਿਨਿ ਕੁਲ ਉਧਾਰਿਆ ॥ ੬ ॥

ਜਿਸ ਨੂੰ ਤੂੰ ਚੇਤੇ ਆਉਂਦਾ ਹੈਂ, ਉਹ ਵੱਡੇ ਪਰਵਾਰ ਵਾਲਾ ਹੈ। ਜਿਸ ਨੂੰ ਤੂੰ ਚੇਤੇ ਆਉਂਦਾ ਹੈਂ, ਉਸ ਨੇ ਆਪਣੀਆਂ ਸਭ ਕੁਲਾਂ ਨੂੰ ਤਾਰ ਲਿਆ ਹੈ॥ ੬ ॥

## ਸਲੋਕ ਮ: ੫ ॥

**ਉਥਾਨਕਾ**:- ਇੱਕ ਵੈਸ਼ਨਵ ਪੰਡਿਤ ਲੋਭ ਦੇ ਵਸ ਵਿਚ ਪੈ ਕੇ ਧਾਰਨਾ ਤੋਂ ਬਿਨਾਂ ਪਖੰਡ ਸਹਿਤ ਕਥਾ ਕਰਦਾ ਹੁੰਦਾ ਸੀ। ਸਿੱਖਾਂ ਦੇ ਸਾਹਮਣੇ ਤੇ ਗੁਰੂ ਸਾਹਿਬ ਜੀ ਦੇ ਸਾਹਮਣੇ ਗੁਰੂ ਘਰ ਦੀ ਵਡਿਆਈ ਕਰਦਾ ਸੀ ਤੇ ਪਿੱਛੋਂ ਨਿੰਦਿਆ ਕਰਦਾ ਸੀ। ਜਿਸ ਵੇਲੇ ਉਸ ਦਾ ਪਖੰਡ ਖੁਲ੍ਹ ਗਿਆ ਤਾਂ ਗੁਰੂ ਸਾਹਿਬ ਜੀ ਦੇ ਦਰਬਾਰ ਚੋਂ ਨਿਕਲ ਗਿਆ। ਇਸ ਤਰ੍ਹਾਂ ਦੇ ਭੈੜੇ ਮਨੁੱਖਾਂ ਤੋਂ ਬਚਣ ਵਾਸਤੇ ਗੁਰੂ ਸਾਹਿਬ ਜੀ ਸਿੱਖਾਂ ਨੂੰ ਉਪਦੇਸ਼ ਦੇਂਦੇ ਹਨ।

## ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ ॥

ਗਿਆਨ ਵੈਰਾਗ ਰੂਪੀ ਅੱਖਾਂ, *ਵਾ:-* ਪਰਮਾਰਥ ਗਿਆਤ ਤੋਂ ਰਹਿਤ ਹੋਣ ਕਰਕੇ ਅੰਦਰੋਂ ਅੰਨ੍ਹਾ ਹੈ ਤੇ ਸ਼ਸਤ੍ਰ ਗਿਆਨ ਰੂਪ ਨੇਤ੍ਰਾਂ ਤੋਂ ਹੀਨ ਹੋਣ ਕਰਕੇ, *ਵਾ:-* ਵਿਹਾਰਕ ਗਿਆਤ ਤੋਂ ਰਹਿਤ ਹੋਣ ਕਰਕੇ ਬਾਹਰੋਂ ਅੰਨ੍ਹਾਂ ਹੈ ਅਤੇ ਕੂੜੀ ਕੂੜੀ=ਝੂਠੀਆਂ ਝੂਠੀਆਂ ਗੱਲਾ ਗਾਂਵਦਾ ਹੈ, *ਅਥਵਾ:-* ਕੁੜੀਆਂ ਮੁੰਡਿਆਂ ਵਾਸਤੇ ਝੂਠੀਆਂ ਗੱਲਾਂ ਗਾਂਵਦਾ ਹੈ।

## ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ ॥

ਦੇਹ ਨੂੰ ਚੰਗੀ ਤਰ੍ਹਾਂ ਧੋ ਕੇ ਮੱਥੇ ਉੱਤੇ ਚਕ੍ਰ=ਤਿਲਕ ਬਣਾਉਂਦਾ ਹੈ, *ਵਾ:-* ਗਣੇਸ਼ ਚੱਕਰ ਪੂਰਦਾ ਹੈ, ਪਰ ਮਨ ਕਰਕੇ ਮਾਇਆ ਦੇ ਇਕੱਤ੍ਰ ਕਰਨੇ ਨੂੰ ਬਹੁਤਾ ਦੌੜਦਾ ਹੈ।

## ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ ॥

ਉਸ ਦੇ ਅੰਦਰੋਂ ਹਉਮੈ ਦੀ ਮੈਲ ਲਗੀ ਹੋਈ ਉਤਰਦੀ ਨਹੀਂ, ਏਸੇ ਕਰਕੇ ਵਾਰੰਵਾਰ ਚੌਰਾਸੀ ਲੱਖ ਜੂਨ ਵਿਚ ਆਉਂਦਾ ਜਾਂਦਾ ਹੈ।

## ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ ॥

ਮੋਹ ਤੇ ਅਵਿੱਦਿਆ ਰੂਪ ਨੀਂਦ ਵਿਚ ਵਿਆਪਿਆ ਹੋਇਆ ਹੈ ਅਤੇ ਕਾਮਿ=ਕਾਮਨਾ ਕਰਕੇ, *ਵਾ:-* ਕਾਮਿ=ਕਾਮਦੇਵ ਕਰਕੇ ਸੰਤਾਪਿਆ=ਦੁੱਖੀ ਹੈ ਤੇ ਮੁਖ ਤੋਂ ਹਰਿ ਹਰਿ ਨਾਮ ਕਹਿਣੇ ਵਿਚ ਆਉਂਦਾ ਹੈ। ਪਰ ਇਸ਼ਾਰੇ ਉਲਟ ਬਣਾਏ ਹੋਇ ਹਨ- ਕਿ ਧਨ ਹਰ ਲਿਓ, ਧਨ ਹਰ ਲਿਓ,

*ਯਥਾ:-* ਨਾਰਾਇਣ ਨਰ ਆਇਓ, ਦਾਮੋਦਰ ਦਾਮੰਗ।
ਬਿੰਦ੍ਰਾਬਨ ਲੈ ਜਾਈਓ ਮਾਰੋ ਜਾਇ ਨਿਸੰਗ।

## ਬੈਸਨੋ ਨਾਮੁ ਕਰਮ ਹਉ ਜੁਗਤਾ ਤੁਹ ਕੁਟੇ ਕਿਆ ਫਲੁ ਪਾਵੈ ॥

ਨਾਂ ਆਪਣਾ ਵੈਸ਼ਨਵ ਧਰਾਇਆ ਹੋਇਆ ਹੈ ਤੇ ਹੰਗਤਾ ਵਾਲੇ ਕਰਮਾਂ ਵਿਚ ਜੁੜਿਆ ਹੋਇਆ ਹੈ, ਤੋਹਾਂ

ਨੂੰ ਕੁੱਟ ਕੇ ਕੀ ਫਲ ਪਾਏਗਾ।

ਏਸੇ ਤਰ੍ਹਾਂ ਸ਼ਕਾਮ ਕਰਮਾਂ ਦੇ ਕਰਨ ਨਾਲ ਭਲਾ ਕੀ ਫਲ ਪਾਏਗਾ।

*ਅਥਵਾ:-* ਹੰਗਤਾ ਦੇ ਸਹਿਤ ਕਰਮ ਕਰਨ ਨਾਲ ਕੀ ਗਿਆਨ ਫਲ ਨੂੰ ਪਾਏਗਾ, ਭਾਵ ਨਹੀਂ ਪਾਏਗਾ।

**ਹੰਸਾ ਵਿਚਿ ਬੈਠਾ ਬਗੁ ਨ ਬਣਈ ਨਿਤ ਬੈਠਾ ਮਛੀ ਨੋ ਤਾਰ ਲਾਵੈ॥**

ਜਿਵੇਂ ਹੰਸਾਂ ਵਿਚ ਬੈਠਾ ਹੋਇਆ ਬਗਲਾ ਹੰਸ ਨਹੀਂ ਬਣਦਾ, ਕਿਉਂਕਿ ਉਹ ਬਗਲਾ ਬੈਠਾ ਹੋਇਆ ਨਿਤਾਪ੍ਰਤੀ ਮੱਛੀ ਦੇ ਫੜਨੇ ਨੂੰ ਤਾਰ ਲਾਵੈ=ਬਿਰਤੀ ਲਗਾਈ ਰੱਖਦਾ ਹੈ। ਤਿਵੇਂ ਤਤਵੇਤਾ ਮਹਾਤਮਾ ਦੀ ਸਭਾ ਵਿਚ ਬੈਠਾ ਹੋਇਆ ਬਗੁ=ਪਖੰਡੀ ਪੁਰਸ਼, ਹੰਸ=ਮਹਾਤਮਾ ਨਹੀਂ ਬਣ ਸਕਦਾ, ਕਿਉਕਿ ਪਖੰਡੀ ਪੁਰਸ਼ ਬੈਠਾ ਹੋਇਆ ਸਦਾ ਹੀ ਪਰ ਇਸਤ੍ਰੀ ਰੂਪ ਮੱਛੀ ਵਿਚ ਬਿਰਤੀ ਲਾਂਵਦਾ ਹੈ।

**ਜਾ ਹੰਸ ਸਭਾ ਵੀਚਾਰੁ ਕਰਿ ਦੇਖਨਿ**
**ਤਾ ਬਗਾ ਨਾਲਿ ਜੋੜੁ ਕਦੇ ਨ ਆਵੈ॥**

ਜਾਂ ਤਤਵੇਤਾ ਮਹਾਤਮਾ ਰੂਪ ਹੰਸਾਂ ਦੀ ਸਭਾ ਵਿਚਾਰ ਕੇ ਦੇਖਣ ਤਾਂ ਪਖੰਡੀਆਂ ਬਗਲਿਆਂ ਨਾਲ ਜੋੜ ਕਦੇ ਨਹੀਂ ਆਉਂਦਾ।

**ਹੰਸਾ ਹੀਰਾ ਮੋਤੀ ਚੁਗਣਾ ਬਗੁ ਡਡਾ ਭਾਲਣ ਜਾਵੈ॥**

ਕਿਉਂਕਿ ਹੰਸਾ=ਤਤਵੇਤਾ ਮਹਾਤਮਾ ਨੇ ਤਾਂ ਹੀਰਾ=ਨਾਮ, ਮੋਤੀ=ਸ਼ੁੱਧਤਾ ਆਦਿਕ ਸ਼ੁਭ ਗੁਣਾਂ ਦੀ ਚੋਗ ਨੂੰ ਹੀ ਚੁਗਣਾ ਹੈ ਅਤੇ ਬਗੁ=ਬਗਲਾ ਪਖੰਡੀ ਪਰ ਇਸਤ੍ਰੀ ਰੂਪ ਡੱਡਾਂ ਨੂੰ ਹੀ ਲੱਭਣ ਜਾਂਦਾ ਹੈ।

**ਉਡਰਿਆ ਵੇਚਾਰਾ ਬਗੁਲਾ ਮਤੁ ਹੋਵੈ ਮੰਞੁ ਲਖਾਵੈ॥**

ਅੰਤ ਨੂੰ ਉਹ ਵਿਚਾਰਾ ਬਗੁਲਾ=ਪਖੰਡੀ ਉਡ ਪਿਆ, ਕਿ ਮਤਾਂ ਮੰਞੁ=ਮੇਰਾ ਇੱਥੇ ਲਖਾਵੈ=ਜਨਾਉ ਹੋ ਜਾਵੇ।

**ਜਿਤੁ ਕੋ ਲਾਇਆ ਤਿਤ ਹੀ ਲਾਗਾ ਕਿਸੁ ਦੋਸੁ ਦਿਚੈ ਜਾ ਹਰਿ ਏਵੈ ਭਾਵੈ॥**

ਪਰਮੇਸ਼ਰ ਨੇ, *ਵਾ:-* ਕਰਮਾਂ ਨੇ ਜਿੱਧਰ ਕੋਈ ਲਗਾਇਆ ਹੈ, ਉਸੇ ਤਰਫ਼ ਕੋਈ ਲੱਗ ਰਿਹਾ ਹੈ, ਤਾਂ ਦੋਸ਼ ਕਿਸ ਨੂੰ ਦੇਣਾ ਹੈ, ਜਾਂ ਹਰੀ ਨੂੰ ਏਸੇ ਤਰ੍ਹਾਂ ਭਾਂਵਦਾ ਹੈ।

**ਸਤਿਗੁਰੁ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ॥**

ਗੁਰੂ ਰੂਪੀ ਮਾਨ ਸਰੋਵਰ ਸ਼ੁਭ ਗੁਣਾਂ ਰੂਪੀ ਰਤਨਾਂ ਕਰਕੇ ਭਰਪੂਰ ਹੈ, ਜਿਸ ਨੂੰ ਸਤਿਗੁਰ ਦੇਵ ਜੀ ਪਰਾਪਤ ਹੁੰਦੇ ਹਨ, ਉਹੀ ਦੈਵੀ ਗੁਣਾਂ ਨੂੰ ਪਾਉਂਦਾ ਹੈ।

**ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ॥**

ਸਿੱਖਾਂ ਰੂਪੀ ਹੰਸ ਸਤਿਗੁਰਾਂ ਰੂਪੀ ਮਾਨ ਸਰੋਵਰ ਉੱਪਰ ਇੱਕਠੇ ਹੋਇ ਹਨ ਤੇ ਸਤਿਗੁਰਾਂ ਦੇ ਹੁਕਮ ਵਿਚ ਆਉਂਦੇ ਹਨ, *ਵਾ:-*ਸਤਿਗੁਰ ਦੇਵ ਜੀ ਜੋ ਭੀ ਕੈਹੁ=ਕਹਿੰਦੇ ਹਨ, ਉਸ ਨੂੰ ਉਹ ਸਿੱਖ ਕਮਾਂਵਦੇ ਹਨ। (ਪਾਠ ਪਹਿਲਾ ਠੀਕ ਹੈ:- ਸਤਿਗੁਰ ਕੈ ਹੁਕਮਾਵੈ॥)

## ਰਤਨ ਪਦਾਰਥ ਮਾਣਕ ਸਰਵਰਿ ਭਰਪੂਰੇ ਖਾਇ ਖਰਚਿ ਰਹੇ ਤੋਟਿ ਨ ਆਵੈ ॥
## ਸਰਵਰ ਹੰਸੁ ਦੂਰਿ ਨ ਹੋਈ ਕਰਤੇ ਏਵੈ ਭਾਵੈ ॥

ਗੁਰੂ ਰੂਪੀ ਮਾਨ ਸਰੋਵਰ ਰਤਨ=ਵੈਰਾਗ, ਮਾਣਕ=ਸ੍ਰਵਨ, ਮਨਨ, ਨਿਧਿਆਸਣ, ਲਾਲ=ਪ੍ਰੇਮ, ਮਣੀ= ਭਗਤੀ, ਜਵਾਹਰ=ਗਿਆਨ ਇਤਆਦਿਕ ਪਦਾਰਥਾਂ ਕਰਕੇ ਭਰਪੂਰ ਹਨ। ਸਿੱਖਾਂ ਰੂਪੀ ਹੰਸ ਉਨ੍ਹਾਂ ਰਤਨਾਂ, ਮਾਣਕਾਂ ਨੂੰ ਆਪ ਖਾਂਦੇ ਅਤੇ ਹੋਰਨਾਂ ਲਈ ਖਰਚਦੇ ਰਹਿੰਦੇ ਹਨ, ਪ੍ਰੰਤੂ ਘਾਟਾ ਨਹੀਂ ਆਉਂਦਾ। ਸਿੱਖ ਰੂਪੀ ਹੰਸ ਗੁਰੂ ਰੂਪੀ ਮਾਨ ਸਰੋਵਰ ਤੋਂ ਦੂਰ ਨਹੀਂ ਹੁੰਦਾ, ਕਿਉਂਕਿ ਕਰਤੇ ਪੁਰਖ ਨੂੰ ਏਸੇ ਤਰ੍ਹਾਂ ਹੀ ਭਾਂਵਦਾ ਹੈ।

## ਜਨ ਨਾਨਕ ਜਿਸ ਦੈ ਮਸਤਕਿ ਭਾਗੁ ਧੁਰਿ ਲਿਖਿਆ
## ਸੋ ਸਿਖੁ ਗੁਰੂ ਪਹਿ ਆਵੈ ॥
## ਆਪਿ ਤਰਿਆ ਕੁਟੰਬ ਸਭਿ ਤਾਰੇ ਸਭਾ ਸ੍ਰਿਸਟਿ ਛਡਾਵੈ ॥ ੧ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਜਿਸ ਪੁਰਸ਼ ਦੇ ਮੱਥੇ ਉੱਪਰ ਧੁਰੋਂ ਸ੍ਰੇਸ਼ਟ ਭਾਗਾਂ ਦਾ ਲੇਖ ਲਿਖਿਆ ਹੈ, ਓਹੀ ਸਿੱਖ ਗੁਰਾਂ ਦੇ ਪਾਸ ਆਉਂਦਾ ਹੈ, ਜੋ ਸਿੱਖ ਗੁਰਾਂ ਪਾਸ ਆਇਆ ਹੈ, ਉਹ ਆਪ ਤਰਿਆ ਹੈ ਅਤੇ ਕੁਟੰਬ ਦੇ ਸਾਰੇ ਜੀਵ ਤਾਰੇ ਹਨ ਅਤੇ ਸ੍ਰਿਸ਼ਟੀ ਵਿਚੋਂ ਸਭ ਅਧਿਕਾਰੀਆਂ ਨੂੰ ਚੌਰਾਸੀ ਲੱਖ ਜੂਨ ਤੋਂ, ਵਾ:- ਜਮ੍ਹਾਂ ਤੋਂ ਛੁਡਾਂਦਾ ਹੈ॥ ੧ ॥

## ਮਃ ੫ ॥

ਇੱਕ ਪੰਡਿਤ ਜੀਵਾਂ ਨੂੰ ਬਹੁਤ ਰਸਤਿਆਂ ਵਿੱਚ ਪਾਂਵਦਾ ਸੀ, ਉਸ ਦੇ ਤਾਈਂ ਗੁਰੂ ਜੀ ਉਪਦੇਸ਼ ਦੇਂਦੇ ਹਨ-

## ਪੰਡਿਤੁ ਆਖਾਏ ਬਹੁਤੀ ਰਾਹੀ ਕੋਰੜ ਮੋਠ ਜਿਨੇਹਾ ॥
## ਅੰਦਰਿ ਮੋਹੁ ਨਿਤ ਭਰਮਿ ਵਿਆਪਿਆ ਤਿਸਟਸਿ ਨਾਹੀ ਦੇਹਾ ॥

ਹੇ ਭਾਈ ! ਤੂੰ ਆਪਣੇ ਆਪ ਨੂੰ ਪੰਡਿਤ ਕਹਾਉਂਦਾ ਹੈਂ ਤੇ ਬਹੁਤਿਆਂ ਰਸਤਿਆਂ ਵਿੱਚ ਆਪ ਚਲਦਾ ਹੈਂ ਅਤੇ ਹੋਰਨਾਂ ਨੂੰ ਚਲਾਂਦਾ ਹੈਂ, ਭਾਵ ਭੇਦ ਵਾਦ ਦਾ ਉਪਦੇਸ਼ ਕਰਦਾ ਹੈਂ ਅਤੇ ਦਿਲ ਦਾ ਤੂੰ ਐਸਾ ਕਠੋਰ ਹੈਂ, ਜਿਨੇਹਾ=ਜਿਸ ਤਰ੍ਹਾਂ ਸਾਬਤ ਦਾਲ ਵਿੱਚ ਕੋਰੜੂ ਮੋਠ ਹੁੰਦਾ ਹੈ, ਚਾਹੇ ਕਿੰਨੀ ਅੱਗ ਬਾਲੋਂ ਉਹ ਕੋਰੜੂ ਮੋਠ ਕਦੇ ਗਲਦਾ ਨਹੀਂ। ਪੁਨਾ, ਹੇ ਪੰਡਿਤ! ਤੇਰੇ ਹਿਰਦੇ ਅੰਦਰ ਮੋਹ ਹੈ ਅਤੇ ਸਦਾ ਹੀ ਭਰਮ ਵਿੱਚ ਵਿਆਪਿਆ ਰਹਿੰਦਾ ਹੈਂ, ਦੇਹ ਕਰਕੇ ਭੀ ਤੂੰ ਤਿਸਟਸਿ=ਇਸਥਿਤ ਨਹੀਂ ਰਹਿੰਦਾ।

## ਕੂੜੀ ਆਵੈ ਕੂੜੀ ਜਾਵੈ ਮਾਇਆ ਕੀ ਨਿਤ ਜੋਹਾ ॥
## ਸਚੁ ਕਹੈ ਤਾ ਛੋਹੋ ਆਵੈ ਅੰਤਰਿ ਬਹੁਤਾ ਰੋਹਾ ॥

ਤੂੰ ਝੂਠੀਆਂ ਗੱਲਾਂ ਕਰਦਾ ਹੋਇਆ ਸਤਿਸੰਗ ਵਿੱਚ ਆਉਂਦਾ ਹੈਂ ਅਤੇ ਝੂਠੀਆਂ ਹੀ ਗੱਲਾਂ ਕਰਦਾ ਚਲਿਆ ਜਾਂਦਾ ਹੈਂ, ਵਾ- ਉਸ ਦਾ ਆਉਣਾ ਵੀ ਕੂੜਾ ਹੈ ਤੇ ਜਾਣਾ ਵੀ ਕੂੜਾ ਹੈ, ਉਸ ਨੂੰ ਸਦਾ ਹੀ ਮਾਇਆ

ਦੀ ਜੋਹਾ=ਝਾਕ ਰਹਿੰਦੀ ਹੈ। ਜੇ ਕੋਈ ਸੱਚ ਆਖਦਾ ਹੈ ਤਾਂ ਛੋਹੋ=ਕ੍ਰੋਧ (ਗੁੱਸਾ) ਆਉਂਦਾ ਹੈ, ਕਿਉਂਕਿ ਉਸ ਦੇ ਅੰਦਰ ਰੋਹਾ=ਗੁੱਸਾ ਹੀ ਭਰਿਆ ਹੋਇਆ ਹੈ।

**ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਾਗਾ ਤਿਸੁ ਮੋਹਾ॥**
**ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ॥**

ਕੁ+ਬੁਧਿ=ਖੋਟੀ ਬੁੱਧੀ ਵਾਲਾ ਪੁਰਸ਼ ਦੁਰ+ਮਤਿ=ਖੋਟੀ ਸਿੱਖਿਆ ਵਿੱਚ ਵਿਆਪਿਆ ਹੋਇਆ ਹੈ ਅਤੇ ਉਸ ਕੁਮੂੜਾ=ਭੈੜੇ ਮੂਰਖ ਦੇ ਮਨ ਨੂੰ ਮੋਹ ਲਗ ਰਿਹਾ ਹੈ। ਠੱਗ ਜੋ ਪੰਡਿਤ ਹੈ, ਉਸ ਦੇ ਨਾਲ ਠਗੁ=ਉਸ ਦਾ ਵਿਦਿਆਰਥੀ ਰਲ ਆਇਆ, ਭਿ=ਬਹੁੜੋ ਸਾਥ ਦੋਹਾਂ ਠੱਗਾਂ ਦਾ ਇੱਕੋ ਜੇਹਾ ਹੈ*।

**ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾਂ ਉਘੜਿ ਆਇਆ ਲੋਹਾ॥**
**ਬਹੁਤੇਰੀ ਥਾਈ ਰਲਾਇ ਰਲਾਇ ਦਿਤਾ**
**ਉਘੜਿਆ ਪੜਦਾ ਅਗੈ ਆਇ ਖਲੋਹਾ॥**

ਜਿਸ ਵੇਲੇ ਸਤਿਗੁਰਾਂ ਰੂਪੀ ਸਰਾਫ਼ ਨੇ ਆਪਣੀ ਨਿਗਾਹ ਦੇ ਵਿਚੋਂ ਕੱਢਿਆਂ ਤਾਂ ਲੋਹਾ ਹੀ ਪ੍ਰਗਟ ਹੋ ਆਇਆ, ਭਾਵ ਪਾਪੀ ਹੀ ਦਿੱਸਿਆ। ਬਹੁਤ ਹੀ ਥਾਵਾਂ ਵਿਖੇ ਰਲਾ ਰਲਾ ਦਿੱਤਾ ਸੀ- ਭਾਵ ਹੋ ਆਇਆ, ਭਾਵ ਪਾਪੀ ਹੀ ਦਿੱਸਿਆ, ਬਹੁਤ ਹੀ ਥਾਵਾਂ ਵਿਖੇ ਰਲਾ ਰਲਾ ਦਿੱਤਾ ਸੀ- ਭਾਵ ਬ੍ਰਾਹਮਣ, ਛਤ੍ਰੀ ਆਦਿਕ ਜਾਤਾਂ ਵਿਖੇ ਰਲਾ ਦਿੱਤਾ ਸੀ, ਪਰੰਤੂ ਅੰਤ ਨੂੰ ਉਸ ਦਾ ਪੜਦਾ ਉਘੜ ਹੀ ਆਇਆ, ਕਿਉਂਕਿ ਉਸ ਦੇ ਕੀਤੇ ਕਰਮ ਦਾ ਫਲ ਅੱਗੇ ਆ ਖਲੋਤਾ।

**ਸਤਿਗੁਰ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ ਕੰਚਨੁ ਹੋਹਾ॥**
**ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ॥**

ਜੇਕਰ ਉਹ ਸਤਿਗੁਰਾਂ ਦੀ ਸ਼ਰਨ ਵਿਚ ਆ ਜਾਵੇ, ਤਾਂ ਫਿਰ ਮਨੂਰਹੁ=ਲੋਹੇ ਦੀ ਮੈਲ ਤੋਂ ਸੋਨੇ ਵਾਂਙੂ ਸ਼ੁੱਧ ਹੋ ਜਾਂਦਾ ਹੈ। ਸਤਿਗੁਰ ਦੇਵ ਜੀ ਨਿਰਵੈਰ ਹਨ, ਜਿਨ੍ਹਾਂ ਨੂੰ ਪੁੱਤਰ ਤੇ ਦੁਸ਼ਮਨ ਇੱਕ ਬਰੋਬਰ ਹਨ, ਇਸੀ 'ਤੇ ਔਗੁਣਾਂ ਨੂੰ ਕੱਟ ਕੇ ਦੇਹ ਨੂੰ ਸ਼ੁੱਧ ਕਰ ਦੇਂਦੇ ਹਨ।

**ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿਗੁਰ ਨਾਲਿ ਸਨੇਹਾ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਜਿਸ ਦੇ ਮੱਥੇ ਉੱਪਰ ਧੁਰੋਂ ਸ੍ਰੇਸ਼ਟ ਲੇਖ ਲਿਖਿਆ ਹੁੰਦਾ ਹੈ, ਉਸ ਦਾ ਸਤਿਗੁਰਾਂ ਦੇ ਨਾਲ ਸਨੇਹਾ=ਸ੍ਰੇਸ਼ਟ ਪ੍ਰੇਮ ਹੁੰਦਾ ਹੈ।

[ਪੰਨਾ ੯੬੧]

**ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ/ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ॥**
**ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖੁ ਹੋਹਾ॥ ੨॥**

---

*ਵਾ- ਇਸ ਸੰਸਾਰ ਵਿੱਚ ਇਹ ਜੀਵ ਠੱਗ ਆਇਆ ਹੈ ਤੇ ਕਾਮ ਆਦਿਕ, ਵਾ:- ਪਦਾਰਥਾਂ ਰੂਪ ਠੱਗਾਂ ਨਾਲ ਰਲ ਗਿਆ ਹੈ, ਦੋਹਾਂ ਦਾ ਸਾਥ ਇੱਕੋ ਜੇਹਾ ਹੈ, ਜੀਵ ਠੱਗ ਹੈ ਤੇ ਕਾਮ ਆਦਿਕ ਭੀ ਠੱਗ ਹੈ।

ਪੂਰਿਆਂ ਸਤਿਗੁਰਾਂ ਦੀ ਉਪਦੇਸ਼ ਬਾਣੀ ਅੰਮ੍ਰਿਤ ਰੂਪ ਹੈ, ਜਿਸ ਉੱਤੇ ਵਾਹਿਗੁਰੂ ਕਿਰਪਾਲੂ ਹੁੰਦਾ ਹੈ, ਉਸ ਦੇ ਹਿਰਦੇ ਵਿਚ ਗੁਰਾਂ ਦੀ ਉਪਦੇਸ਼ ਬਾਣੀ ਵਸਦੀ ਹੈ। ਉਸ ਪੁਰਸ਼ ਦਾ ਆਉਣਾ ਜਾਣਾ ਕੱਟਿਆ ਜਾਂਦਾ ਹੈ ਅਤੇ ਉਸ ਨੂੰ ਸਦਾ ਹੀ ਨਿੱਤ ਸੁਖ ਹੁੰਦਾ ਹੈ॥ ੨॥

**ਪਉੜੀ ॥ ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ॥**
**ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ॥**

ਹੇ ਪਰਮੇਸ਼ਰ ! ਜੇਹੜਾ ਪੁਰਸ਼ ਤੈਨੂੰ ਭਾਂਵਦਾ ਹੈ, ਓਹੀ ਤੈਨੂੰ ਬੁਝਈ=ਜਾਣਦਾ ਹੈ। ਜੇਹੜਾ ਪੁਰਸ਼ ਤੈਨੂੰ ਭਾਂਵਦਾ ਹੈ, ਓਹੀ ਪ੍ਰਲੋਕ ਦਰਗਾਹ ਵਿਚ ਸਿਝਈ=ਕਲਿਆਣ (ਮੁਕਤ) ਹੁੰਦਾ ਹੈ।

**ਜਿਸ ਨੋ ਤੇਰੀ ਨਦਰਿ ਹਉਮੈ ਤਿਸੁ ਗਈ॥**
**ਜਿਸ ਨੋ ਤੂ ਸੰਤੁਸਟੁ ਕਲਮਲ ਤਿਸੁ ਖਈ॥**

ਜਿਸ ਉੱਤੇ ਤੇਰੀ ਕਿਰਪਾ ਦ੍ਰਿਸ਼ਟੀ ਹੋਈ ਹੈ, ਤਿਸੁ=ਉਸ ਦੀ ਹਉਮੈ ਚਲੀ ਗਈ ਹੈ। ਜਿਸ ਉੱਤੇ ਤੂੰ ਸੰਤੁਸਟੁ=ਪ੍ਰਸੰਨ ਹੋਇਆ ਹੈਂ, ਉਸ ਦੇ ਕਲਮਲ=ਪਾਪ, ਖਈ=ਨਾਸ ਹੋ ਗਏ ਹਨ।

**ਜਿਸ ਕੈ ਸੁਆਮੀ ਵਲਿ ਨਿਰਭਉ ਸੋ ਭਈ॥**
**ਜਿਸ ਨੋ ਤੂ ਕਿਰਪਾਲੁ ਸਚਾ ਸੋ ਥਿਅਈ॥**

ਹੇ ਸੁਆਮੀ ! ਜਿਸ ਦੀ ਤਰਫ਼ ਤੂੰ ਹੋਇਆ ਹੈਂ, ਉਹ ਨਿਰਖੌਫ਼ ਹੋਇਆ ਹੈ। ਜਿਸ ਉੱਤੇ ਤੂੰ ਕਿਰਪਾਲੂ ਹੋਇਆ ਹੈਂ, ਉਹ ਸੱਚਾ ਥਿਅਈ=ਹੋਇਆ ਹੈ।

**ਜਿਸ ਨੋ ਤੇਰੀ ਮਇਆ ਨ ਪੋਹੈ ਅਗਨਈ॥**
**ਤਿਸ ਨੋ ਸਦਾ ਦਇਆਲੁ ਜਿਨਿ ਗੁਰ ਤੇ ਮਤਿ ਲਈ॥੭॥**

ਜਿਸ ਉੱਤੇ ਤੇਰੀ ਕਿਰਪਾ ਦ੍ਰਿਸ਼ਟੀ ਹੈ, ਉਸ ਨੂੰ ਤ੍ਰਿਸ਼ਨਾ ਅਗਨੀ, ਵਾ:- ਜਠਰ ਅਗਨੀ ਨਹੀਂ ਪੋਂਹਦੀ। ਜਿਸ ਨੇ ਗੁਰਾਂ ਪਾਸੋਂ ਸਿੱਖਿਆ ਲਈ ਹੈ, ਉਸ ਉੱਤੇ ਤੂੰ ਸਦਾ ਦਿਆਲੂ ਹੈਂ॥ ੭॥

**ਸਲੋਕ ਮ: ੫ ॥**

**ਕਰਿ ਕਿਰਪਾ ਕਿਰਪਾਲ ਆਪੇ ਬਖਸਿ ਲੈ॥**
**ਸਦਾ ਸਦਾ ਜਪੀ ਤੇਰਾ ਨਾਮੁ ਸਤਿਗੁਰ ਪਾਇ ਪੈ॥**

ਹੇ ਕਿਰਪਾਲੂ ! ਅਸਾਡੇ 'ਤੇ ਕਿਰਪਾ ਕਰ, ਅਸਾਡੇ ਔਗੁਣਾਂ ਨੂੰ ਤੂੰ ਆਪ ਬਖਸ਼ ਲੈਣਾ ਕਰ।

ਮੇਰੇ 'ਤੇ ਵੀ ਕ੍ਰਿਪਾ ਕਰ ਜਿਸ ਕਰਕੇ ਮੈਂ ਭੀ ਸਤਿਗੁਰਾਂ ਦੇ ਚਰਨੀ ਪੈ ਕੇ ਸਦਾ ਸਦਾ ਤੇਰਾ ਨਾਮ ਜਪਣਾ ਕਰਾਂ।

**ਮਨ ਤਨ ਅੰਤਰਿ ਵਸੁ ਦੂਖਾ ਨਾਸੁ ਹੋਇ॥**
**ਹਥ ਦੇਇ ਆਪਿ ਰਖੁ ਵਿਆਪੈ ਭਉ ਨ ਕੋਇ॥**

ਮੇਰੇ ਮਨ ਅਤੇ ਸਰੀਰ ਅੰਦਰ ਵਸ ਜਾ, ਜਿਸ ਕਰਕੇ ਦੁੱਖਾਂ ਦਾ ਨਾਸ ਹੋ ਜਾਵੇ। ਆਪਣਾ ਕਿਰਪਾ ਰੂਪੀ ਹੱਥ ਦੇ ਕੇ ਰੱਖਣਾ ਕਰ, ਜਿਸ 'ਤੇ ਕੋਈ ਡਰ ਨਾ ਵਿਆਪੇ।

**ਗੁਣ ਗਾਵਾ ਦਿਨੁ ਰੈਣਿ ਏਤੈ ਕੰਮਿ ਲਾਇ॥**

**ਸੰਤ ਜਨਾ ਕੈ ਸੰਗਿ ਹਉਮੈ ਰੋਗੁ ਜਾਇ॥**

ਦਿਨ ਰਾਤ ਮੈਂ ਗੁਣ ਗਾਵਣਾ ਕਰਾਂ, ਏਤੈ=ਇਸ ਕੰਮ ਵਿਚ ਮੈਨੂੰ ਲਾਵਣਾ ਕਰ। ਵਾਹਿਗੁਰੂ ਦੇ ਜੋ ਸੰਤ ਹਨ, ਉਨ੍ਹਾਂ ਦੀ ਸੰਗਤ ਵਿੱਚ ਨਿਵਾਸ ਦੇਣਾ ਕਰ, ਜਿਸ ਕਰਕੇ ਹਉਮੈ ਰੂਪੀ ਰੋਗ ਚਲਿਆ ਜਾਵੇ।

**ਸਰਬ ਨਿਰੰਤਰਿ ਖਸਮੁ ਏਕੋ ਰਵਿ ਰਹਿਆ॥**

**ਗੁਰ ਪਰਸਾਦੀ ਸਚੁ ਸਚੋ ਸਚੁ ਲਹਿਆ॥**

ਹੇ ਖਸਮ ਪਰਮਾਤਮਾ ! ਸਾਰਿਆਂ ਦੇ ਅੰਦਰ ਤੂੰ ਇਕ ਰਸ ਰਵਿ ਰਹਿਆ=ਮਿਲ ਰਿਹਾ ਹੈਂ। ਗੁਰਾਂ ਦੀ ਕਿਰਪਾ ਨਾਲ ਸਚੁ=ਨਿਸਚੇ ਕਰਕੇ ਅਸਾਂ ਨੇ ਸੱਚ ਹੀ ਸੱਚ ਨੂੰ ਲਹਿਆ=ਜਾਣਿਆ ਹੈ।

**ਦਇਆ ਕਰਹੁ ਦਇਆਲ ਅਪਣੀ ਸਿਫਤਿ ਦੇਹੁ॥**

**ਦਰਸਨੁ ਦੇਖਿ ਨਿਹਾਲ ਨਾਨਕ ਪ੍ਰੀਤਿ ਏਹ॥੧॥**

ਹੇ ਦਿਆਲੂ ! ਦਇਆ ਕਰਕੇ ਆਪਣੀ ਸਿਫਤ ਕਰਨੀ ਦਿਓ। ਮੇਰੀ ਏਹੀ ਪ੍ਰੀਤੀ ਹੈ ਕਿ ਮੈਂ ਆਪ ਜੀ ਦਾ ਦਰਸ਼ਨ ਵੇਖ ਕੇ ਨਿਹਾਲ ਹੋਵਾਂ॥ ੧ ॥

**ਮਃ ੫ ॥**

**ਏਕੋ ਜਪੀਐ ਮਨੈ ਮਾਹਿ ਇਕਸ ਕੀ ਸਰਣਾਇ॥**

**ਇਕਸੁ ਸਿਉ ਕਰਿ ਪਿਰਹੜੀ ਦੂਜੀ ਨਾਹੀ ਜਾਇ॥**

ਹੇ ਭਾਈ ! ਇੱਕ ਪਰਮੇਸ਼ਰ ਨੂੰ ਮਨ ਵਿਚ ਜਪਣਾ ਕਰ ਅਤੇ ਇੱਕ ਵਾਹਿਗੁਰੂ ਪ੍ਰਮੇਸ਼ਰ ਦੀ ਸ਼ਰਨ ਵਿਚ ਆਉਣਾ ਕਰ। ਇੱਕ ਦੇ ਨਾਲ ਹੀ ਪ੍ਰੀਤੀ ਕਰ, ਉਸ ਤੋਂ ਬਿਨਾਂ ਦੂਜੀ ਹੋਰ ਕੋਈ ਜਗ੍ਹਾ ਨਹੀਂ।

**ਇਕੋ ਦਾਤਾ ਮੰਗੀਐ ਸਭੁ ਕਿਛੁ ਪਲੈ ਪਾਇ॥**

**ਮਨਿ ਤਨਿ ਸਾਸਿ ਗਿਰਾਸਿ ਪ੍ਰਭੁ ਇਕੋ ਇਕੁ ਧਿਆਇ॥**

ਇੱਕ ਦਾਤੇ ਪਰਮਾਤਮਾ ਪਾਸੋਂ ਮੰਗਣਾ ਕਰ, ਤਾਂ ਸਭ ਕੁਝ ਪੱਲੇ ਪੈਂਦਾ ਹੈ। ਮਨੋ ਤਨੋ ਹੋ ਕੇ ਸੁਾਸ ਆਉਂਦਿਆਂ ਤੇ ਗਿਰਾਸਿ=ਭੋਜਨ ਖਾਂਦਿਆਂ, ਇੱਕੋ ਇੱਕ ਪ੍ਰਭੂ ਨੂੰ ਧਿਆਉਣਾ ਕਰ।

**ਅੰਮ੍ਰਿਤੁ ਨਾਮੁ ਨਿਧਾਨੁ ਸਚੁ ਗੁਰਮੁਖਿ ਪਾਇਆ ਜਾਇ॥**

**ਵਡਭਾਗੀ ਤੇ ਸੰਤ ਜਨ ਜਿਨ ਮਨਿ ਵੁਠਾ ਆਇ॥**

ਨਿਧੀਆਂ ਦਾ ਖਜ਼ਾਨਾ ਜੋ ਸੱਚਾ ਨਾਮ ਅੰਮ੍ਰਿਤ ਹੈ, ਉਹ ਗੁਰਾਂ ਦੁਆਰੇ ਪਾਇਆ ਜਾਂਦਾ ਹੈ, ਤੇ=ਉਹ ਸੰਤ ਜਨ ਵਡਭਾਗੀ ਹਨ, ਜਿਨ੍ਹਾਂ ਦੇ ਮਨ ਵਿਚ ਪਰਮੇਸ਼ਰ ਆ ਕੇ ਵਸਿਆ ਹੈ।

**ਜਲਿ ਥਲਿ ਮਹੀਅਲਿ ਰਵਿ ਰਹਿਆ ਦੂਜਾ ਕੋਈ ਨਾਹਿ ॥**
**ਨਾਮੁ ਧਿਆਈ ਨਾਮੁ ਉਚਰਾ ਨਾਨਕ ਖਸਮ ਰਜਾਇ ॥ ੨ ॥**

ਉਹ ਪਰਮਾਤਮਾ ਜਲਾਂ ਥਲਾਂ ਮਹੀ=ਪ੍ਰਿਥਵੀ, ਅਲਿ=ਅਕਾਸ਼ ਆਦਿਕਾਂ ਵਿਚ ਰਵਿ ਰਹਿਆ=ਪਰੀਪੂਰਨ ਹੋ ਰਿਹਾ ਹੈ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ।

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਓਸੇ ਦੇ ਨਾਮ ਨੂੰ ਮੈਂ ਮਨ ਕਰਕੇ ਧਿਆਉਂਦਾ ਹਾਂ, ਓਸੇ ਦੇ ਨਾਮ ਨੂੰ ਬਾਣੀ ਕਰਕੇ ਉਚਾਰਦਾ ਹਾਂ ਅਤੇ ਓਸੇ ਖਸਮ=ਪਰਮਾਤਮਾ ਦੀ ਰਜਾਇ=ਆਗਿਆ ਨੂੰ ਤਨ ਕਰਕੇ ਮੰਨਦਾ ਹਾਂ॥ ੨ ॥

**ਪਉੜੀ ॥ ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ ॥**
**ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ ॥**

ਹੇ ਵਾਹਿਗੁਰੂ ! ਜਿਸ ਨੂੰ ਤੂੰ ਰੱਖਣ ਵਾਲਾ ਹੈਂ, ਉਸ ਨੂੰ ਭਲਾ ਕੌਣ ਮਾਰ ਸਕਦਾ ਹੈ। ਜਿਸ ਨੂੰ ਤੂੰ ਰੱਖਣ ਵਾਲਾ ਹੈਂ, ਤਿਸ ਨੇ ਸਰੀਰ ਰੂਪੀ ਭੈਣੁ=ਪਿੰਡ ਜਿੱਤਿਆ ਹੈ, *ਵਾ:*- ਹੇ ਭੈਣੇ ! ਉਸ ਨੇ ਮਨ ਨੂੰ ਜਿੱਤਿਆ ਹੈ। *ਅਥਵਾ:*- ਉਸ ਨੇ ਤਿੰਨਾਂ ਭਵਣਾਂ ਨੂੰ ਜਿੱਤ ਲਿਆ ਹੈ।

**ਜਿਸ ਨੋ ਤੇਰਾ ਅੰਗੁ ਤਿਸੁ ਮੁਖੁ ਉਜਲਾ ॥**
**ਜਿਸ ਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ ॥**

ਜਿਸ ਨੂੰ ਤੇਰਾ ਅੰਗੁ=ਪੱਖ ਹੈ, ਉਸ ਪੁਰਸ਼ ਦਾ ਮੂੰਹ ਉੱਜਲਾ ਹੈ। ਜਿਸ ਨੂੰ ਤੇਰਾ ਅੰਗੁ=ਪੱਖ ਹੈ, ਉਹ ਨਿਰਮਲ ਤੋਂ ਨਿਰਮਲ ਹੈ।

**ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ ॥**
**ਜਿਸ ਨੋ ਤੇਰੀ ਖੁਸੀ ਤਿਨਿ ਨਉ ਨਿਧਿ ਭੁੰਚੀਐ ॥**

ਜਿਸ ਨੂੰ ਤੇਰੀ ਕਿਰਪਾ ਦ੍ਰਿਸ਼ਟੀ ਪਰਾਪਤ ਹੋਈ ਹੈ, ਉਸ ਪਾਸੋਂ ਫਿਰ ਕਰਮਾਂ ਦਾ ਹਿਸਾਬ ਨਹੀਂ ਪੁੱਛਿਆ ਜਾਂਦਾ। ਜਿਸ ਨੂੰ ਤੇਰੀ ਖੁਸ਼ੀ ਪਰਾਪਤ ਹੋਈ ਹੈ, ਓਸੇ ਨੇ *ਨੌਂ ਨਿਧੀਆਂ ਭੁੰਚੀਐ=ਭੋਗੀਆਂ ਹਨ।

**ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ ॥**
**ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਿਗੀ ॥ ੮ ॥**

ਹੇ ਪ੍ਰਭੂ ! ਜਿਸ ਦੀ ਵੱਲ ਤੂੰ ਹੋਇਆ ਹੈਂ, ਉਸ ਨੂੰ ਕਿਸੇ ਦੀ ਕੀ ਮੁਹਛੰਦਗੀ=ਅਧੀਨਤਾ ਹੈ। ਜਿਸ ਨੂੰ ਤੇਰੀ ਮਿਹਰ ਹੋਈ ਹੈ ਉਹ ਤੇਰੀ ਬੰਦਗੀ (ਭਗਤੀ) ਨੂੰ ਕਰਦਾ ਹੈ॥ ੮ ॥

**ਸਲੋਕ ਮਹਲਾ ੫ ॥**
**ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ ॥**

---

*ਨੌਂ ਨਿਧੀਆਂ:- ੧. ਪਦਮ, ੨. ਮਹਾਂ ਪਦਮ, ੩. ਸੰਖ, ੪. ਨੀਲ, ੫. ਕੁੰਦ, ੬. ਕੱਛਪ, ੭. ਖਰਭ (ਵਰਚ) ੮. ਮਕਰ, ੯. ਮੁਕੰਦ।

## ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ॥੧॥

ਹੇ ਮੇਰੇ ਸੁਆਮੀ ਪਰਮਾਤਮਾ ! ਆਪ ਕਿਰਪਾਲੂ ਹੋ ਕੇ ਮੈਨੂੰ ਇਹ ਵਰ ਬਖਸ਼ੋ ਕਿ ਸੰਤਾਂ ਦਾ ਸੰਗ ਕਰਦਿਆਂ ਹੀ ਮੇਰੀ ਉਮਰਾ ਵਿਹਾਵੇ=ਬਤੀਤ ਹੋਵੇ। ਜੋ ਪੁਰਸ਼ ਤੇਰੇ ਵੱਲੋਂ ਭੁੱਲੇ ਹਨ, ਉਹ ਵਾਰੰਵਾਰ ਜੰਮ ਜੰਮ ਕੇ ਮਰਦੇ ਹਨ, ਉਨ੍ਹਾਂ ਦੇ ਹਾਵੇ=ਹੌਕੇ (ਝੋਰੇ) ਕਦੇ ਭੀ ਨਹੀਂ ਚੁੱਕਦੇ॥ ੧॥

## ਮ: ੫॥ ਸਤਿਗੁਰੁ ਸਿਮਰਹੁ ਆਪਣਾ ਘਟਿ ਅਵਘਟਿ ਘਟ ਘਾਟ॥

ਅਵਘਟਿ ਘਾਟ=ਕਠਨ ਰਸਤਿਆਂ ਵਿਚ ਤੇ ਸੁਘਟਿ ਘਾਟ=ਸੁਖੇਣ ਰਸਤਿਆਂ ਵਿਚ ਆਪਣੇ ਸਤਿਗੁਰਾਂ ਨੂੰ ਸਿਮਰਨਾ ਕਰੋ।

*ਅਥਵਾ:-* ਅਵ=ਵਿਸ਼ੇਸ਼ ਕਰਕੇ ਚਾਰ ਖਾਣੀਆਂ ਦੇ ਘਟਾਂ ਘਟਾਂ ਵਿਚ ਪੂਰਨ ਜਾਣ ਕੇ ਸਤਿਗੁਰਾਂ ਦੁਆਰੇ ਆਪਣੇ ਹਰੀ ਨੂੰ ਸਿਮਰਨ ਕਰੋ।

*ਅਥਵਾ:-* ਘਟਿ=ਹਿਰਦੇ ਵਿਚ ਅਵਘਟਿ=ਕਠਨ ਜੋ ਕਾਮ ਅਦਿਕ ਹਨ, ਸ਼ੁਭ ਗੁਣਾਂ ਦੇ ਘਟਾਣ ਵਾਲੇ, ਉਨ੍ਹਾਂ ਨੂੰ ਘਟਾ ਕੇ ਭਾਵ ਦੂਰ ਕਰਕੇ ਸਤਿਗੁਰਾਂ ਦੁਆਰੇ ਪ੍ਰਭੂ ਨੂੰ ਸਿਮਰਨਾ ਕਰੋ।

## ਹਰਿ ਹਰਿ ਨਾਮੁ ਜਪੰਤਿਆ ਕੋਇ ਨ ਬੰਧੈ ਵਾਟ॥੨॥

ਹਰਿ ਹਰਿ ਨਾਮ ਦੇ ਜਪਣ ਕਰਕੇ ਕੋਈ ਭੀ ਰਸਤੇ ਨੂੰ ਨਹੀਂ ਬੰਧੈ=ਰੋਕਦਾ ॥ ੨॥

[ਪੰਨਾ ੯੬੨]

## ਪਉੜੀ॥ ਤਿਥੈ ਤੂ ਸਮਰਥੁ ਜਿਥੈ ਕੋਇ ਨਾਹਿ॥
## ਓਥੈ ਮੇਰੀ ਰਖ ਅਗਨੀ ਉਦਰ ਮਾਹਿ॥

ਹੇ ਸਮਰੱਥ ਪਰਮਾਤਮਾ ! ਓਥੇ ਤੂੰ ਰਾਖਾ ਹੈਂ, ਜਿਥੇ ਹੋਰ ਕੋਈ ਨਹੀਂ। ਮਾਂ ਦੇ ਪੇਟ ਵਿਚ ਜੋ ਜਠਰ ਅਗਨੀ ਹੈ, ਓਥੇ ਭੀ ਤੇਰੀ ਰੱਖਿਆ ਹੈ।

*ਯਥਾ:-* ਮਾਤ ਗਰਭ ਮਹਿ ਆਪਨ ਸਿਮਰਨ ਦੇ ਤਹ ਤੁਮ ਰਾਖਨਹਾਰੇ॥

*(ਸੋਰਠਿ ਮਹਲਾ ੫, ਪੰਨਾ ੬੧੧)*

## ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ॥
## ਭਉਜਲੁ ਬਿਖਮੁ ਅਸਗਾਹੁ ਗੁਰ ਸਬਦੀ ਪਾਰਿ ਪਾਹਿ॥

ਤੇਰੇ ਨਾਮ ਨੂੰ ਸੁਣ ਕੇ ਜਮ ਦੇ ਦੂਤ ਵੀ ਛੱਡ ਜਾਂਦੇ ਹਨ। ਬਿਖਮੁ=ਕਠਨ ਨਾ ਤਰੇ ਜਾਣ ਵਾਲਾ, ਜੋ ਅਸਗਾਹ ਸੰਸਾਰ ਸਮੁੰਦਰ ਹੈ, ਇਸ ਤੋਂ ਗੁਰਾਂ ਦੇ ਉਪਦੇਸ਼ ਦੁਆਰਾ ਪਾਰ ਪਈਦਾ ਹੈ।

## ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ॥
## ਕਲਿ ਮਹਿ ਏਹੋ ਪੁੰਨੁ ਗੁਣ ਗੋਵਿੰਦ ਗਾਹਿ॥

ਜਿਨ੍ਹਾਂ ਨੂੰ ਸ਼ਰਧਾ ਰੂਪੀ ਤ੍ਰੇਹ ਲਗੀ ਹੈ, ਉਹੀ ਤੇਰੇ ਨਾਮ ਰੂਪ ਅੰਮ੍ਰਿਤ ਨੂੰ ਖਾਂਦੇ ਹਨ, ਭਾਵ ਓਹੀ ਪੁਰਸ਼ ਆਪ ਜੀ ਦੇ ਨਾਮ ਨੂੰ ਜਪਦੇ ਹਨ। ਕਲਜੁਗ ਦੇ ਵਿਚ ਇਹ ਇੱਕ ਬੜਾ ਭਾਰੀ ਪੁੰਨ ਹੈ, ਜੇਹੜਾ ਹੇ ਗੋਵਿੰਦ!

ਤੇਰੇ ਗੁਣਾਂ ਦਾ ਗਾਇਣ ਕਰਨਾ ਹੈ।

**ਸਭਸੈ ਨੋ ਕਿਰਪਾਲੁ ਸਮ੍ਾਲੇ ਸਾਹਿ ਸਾਹਿ ॥**
**ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ ॥ ੯ ॥**

ਹੇ ਕਿਰਪਾਲੂ! ਤੂੰ ਸਾਰਿਆਂ ਨੂੰ ਸ੍ਵਾਸ ਸ੍ਵਾਸ ਸੰਭਾਲਦਾ ਹੈਂ। ਜੇਹੜਾ ਪੁਰਸ਼ ਆਹਿ=ਚਾਹ (ਇੱਛਾ) ਕਰਕੇ ਆਪ ਜੀ ਦੀ ਸ਼ਰਨ ਵਿਚ ਆਉਂਦਾ ਹੈ, ਉਹ ਕੋਈ ਬਿਰਥਾ=ਖਾਲੀ ਨਹੀਂ ਜਾਂਦਾ ॥ ੯ ॥

**ਸਲੋਕ ਮਃ ੫ ॥**

**ਦੂਜਾ ਤਿਸੁ ਨ ਬੁਝਾਇਹੁ ਪਾਰਬ੍ਰਹਮ ਨਾਮੁ ਦੇਹੁ ਆਧਾਰੁ ॥**
**ਅਗਮੁ ਅਗੋਚਰੁ ਸਾਹਿਬੋ ਸਮਰਥੁ ਸਚੁ ਦਾਤਾਰੁ ॥**

ਹੇ ਪਾਰਬ੍ਰਹਮ=ਪਰਾ ਰੂਪ ਬ੍ਰਹਮ=ਵਿਆਪਕ ਵਾਹਿਗੁਰੂ ! ਜਿਸ ਨੂੰ ਆਪ ਦਾ ਆਸਰਾ ਦੇਂਦੇ ਹੋ, ਉਸ ਨੂੰ ਹੋਰ ਕੋਈ ਦੂਜਾ ਨਹੀਂ ਸਮਝਾਂਦੇ ਹੋ। ਹੇ ਸਾਹਿਬ ! ਆਪ ਮਨ ਕਰਕੇ ਅਗਮ ਤੇ ਇੰਦ੍ਰੀਆਂ ਕਰਕੇ ਅਗੋਚਰ ਹੋ, ਹੇ ਸੱਚੇ ਵਾਹਿਗੁਰੂ! ਆਪ ਸਮਰੱਥ ਦਾਤੇ ਹੋ।

**ਤੂ ਨਿਹਚਲੁ ਨਿਰਵੈਰੁ ਸਚੁ ਸਚਾ ਤੁਧੁ ਦਰਬਾਰੁ ॥**
**ਕੀਮਤਿ ਕਹਣੁ ਨ ਜਾਈਐ ਅੰਤੁ ਨ ਪਾਰਾਵਾਰੁ ॥**

ਹੇ ਸੱਚੇ ਵਾਹਿਗੁਰੂ ! ਤੂੰ ਨਿਸਚਲ ਅਤੇ ਵੈਰ ਭਾਵ ਤੋਂ ਰਹਿਤ ਹੈਂ, ਆਪ ਜੀ ਦਾ ਸਤਿਸੰਗ, *ਅਥਵਾ:-* ਸਰੂਪ ਦਰਬਾਰ ਸੱਚਾ ਹੈ। ਆਪ ਜੀ ਦੀ ਕੀਮਤ ਕਹੀ ਨਹੀਂ ਜਾਂਦੀ ਅਤੇ ਆਪ ਜੀ ਦੇ ਪਾਰੇ ਉਰਵਾਰ ਦਾ ਅੰਤ ਨਹੀਂ ਆਉਂਦਾ।

**ਪ੍ਰਭ ਛੋਡਿ ਹੋਰੁ ਜਿ ਮੰਗਨਾ ਸਭੁ ਬਿਖਿਆ ਰਸ ਛਾਰੁ ॥**
**ਸੇ ਸੁਖੀਏ ਸਚੁ ਸਾਹ ਸੇ ਜਿਨ ਸਚਾ ਬਿਉਹਾਰੁ ॥**

ਹੇ ਪ੍ਰਭੂ ! ਆਪ ਜੀ ਨੂੰ ਛੱਡ ਕੇ ਜੇਹੜਾ ਰਸਾਂ ਦਾ ਮੰਗਣਾ ਹੈ, ਉਹ ਸਾਰੇ ਵਿਸ਼ਿਆਂ ਦੇ ਰਸ ਛਾਰੁ=ਸੁਆਹ ਰੂਪ ਹਨ। ਓਹੀ ਸੁਖੀ ਹਨ, ਓਹੀ ਸੱਚੇ ਸ਼ਾਹੂਕਾਰ ਹਨ, ਜਿਨ੍ਹਾਂ ਦਾ ਵਿਹਾਰ ਸੱਚਾ ਹੈ।

**ਜਿਨਾ ਲਗੀ ਪ੍ਰੀਤਿ ਪ੍ਰਭ ਨਾਮ ਸਹਜ ਸੁਖ ਸਾਰੁ ॥**
**ਨਾਨਕ ਇਕੁ ਆਰਾਧੇ ਸੰਤਨ ਰੇਣਾਰੁ ॥ ੧ ॥**

ਹੇ ਪ੍ਰਭੂ! ਤੇਰੇ ਨਾਮ ਨਾਲ ਜਿਨ੍ਹਾਂ ਦੀ ਪ੍ਰੀਤੀ ਲਗੀ ਹੈ, ਉਨ੍ਹਾਂ ਨੂੰ ਸਹਜੇ ਸਾਰੁ=ਸਰੇਸ਼ਟ ਸੁਖ ਦੀ ਪ੍ਰਾਪਤੀ ਹੁੰਦੀ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਜੋ ਸੰਤ ਇੱਕ ਤੈਨੂੰ ਅਰਾਧਦੇ ਹਨ, ਉਨ੍ਹਾਂ ਸੰਤਾਂ ਦੇ ਚਰਨਾਂ ਦੀ ਰੇਣਾਰੁ=ਧੂੜ ਦੇਣਾ ਕਰੋ ॥ ੧ ॥

**ਮਃ ੫ ॥ ਅਨਦ ਸੂਖ ਬਿਸ੍ਰਾਮ ਨਿਤ ਹਰਿ ਕਾ ਕੀਰਤਨੁ ਗਾਇ ॥**
**ਅਵਰ ਸਿਆਣਪ ਛਾਡਿ ਦੇਹਿ ਨਾਨਕ ਉਧਰਸਿ ਨਾਇ ॥ ੨ ॥**

ਹੇ ਪੁਰਸ਼ਾ ! ਜੇਕਰ ਤੂੰ ਸਦਾ ਹੀ ਆਨੰਦ ਤੇ ਸੁਖ ਵਿਚ ਇਸਥਿਤੀ ਚਾਹੁੰਦਾ ਹੈਂ, ਤਾਂ ਨਿਤਾਪ੍ਰਤੀ ਹਰੀ

ਦੇ ਕੀਰਤਨ ਨੂੰ ਗਾਵਣਾ ਕਰ। ਹੋਰ ਸਿਆਣਪਾਂ ਛੱਡ ਦੇ ਕਿਉਂਕਿ ਨਾਮ ਜਪਣ ਕਰਕੇ ਹੀ ਤਰਨਾ ਹੁੰਦਾ ਹੈ॥ ੨॥

**ਪਉੜੀ॥ ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥**
**ਨਾ ਤੂ ਆਵਹਿ ਵਸਿ ਬੇਦ ਪੜਾਵਣੇ॥**

ਬਹੁਤਾ ਘਿਆਣੇ ਕਰਕੇ ਅਰਥਾਤ ਦੀਨਤਾ ਵਾਲੇ ਬਚਨ ਉਚਾਰਨ ਨਾਲ ਵੀ ਤੂੰ ਵਸ ਵਿਚ ਨਹੀਂ ਆਉਂਦਾ। ਵੇਦਾਂ ਦੇ ਪੜ੍ਹਨੇ ਪੜ੍ਹਾਉਣੇ ਕਰਕੇ ਵੀ ਤੂੰ ਵਸ ਵਿਚ ਨਹੀਂ ਆਉਂਦਾ।

**ਨਾ ਤੂ ਆਵਹਿ ਵਸਿ ਤੀਰਥਿ ਨਾਈਐ॥**
**ਨਾ ਤੂ ਆਵਹਿ ਵਸਿ ਧਰਤੀ ਧਾਈਐ॥**

ਤੀਰਥਾਂ ਉੱਪਰ ਇਸ਼ਨਾਨ ਕਰਨ ਨਾਲ ਭੀ ਤੂੰ ਵਸ ਨਹੀਂ ਆਉਂਦਾ। ਧਰਤੀ ਉੱਪਰ ਦੌੜਨ ਕਰਕੇ ਵੀ ਤੂੰ ਵਸ ਨਹੀਂ ਆਉਂਦਾ।

**ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥**
**ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥**
**ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥**
**ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥ ੧੦॥**

ਹੇ ਪ੍ਰਭੂ ! ਕਿਸੇ ਸਿਆਣਪ ਕਰਕੇ ਵੀ ਤੂੰ ਵਸ ਨਹੀਂ ਆਉਂਦਾ। ਬਹੁਤਾ ਦਾਨ ਦੇਣ ਕਰਕੇ ਭੀ ਤੂੰ ਵਸ ਨਹੀਂ ਆਉਂਦਾ। ਹੇ ਅਗਮ ਅਗੋਚਰ ਪਰਮਾਤਮਾ ! ਸਭ ਕੋਈ ਤੇਰੇ ਵਸ ਵਿਚ ਹੈ। ਤੂੰ ਭਗਤਾਂ ਦੇ ਵਸ ਹੈਂ ਅਤੇ ਭਗਤਾਂ ਨੂੰ ਤੇਰਾ ਹੀ ਤਾਣੁ=ਬਲ ਹੈ॥ ੧੦॥

**ਸਲੋਕ ਮਃ ੫॥**

**ਆਪੇ ਵੈਦੁ ਆਪਿ ਨਾਰਾਇਣੁ॥ ਏਹਿ ਵੈਦ ਜੀਅ ਕਾ ਦੁਖੁ ਲਾਇਣ॥**

ਹਉਮੈ ਰੂਪੀ ਰੋਗ ਦੇ ਕੱਟਣੇ ਨੂੰ, ਉਹ ਨਾਰਾਇਣ ਪਰਮਾਤਮਾ ਆਪੇ ਆਪ ਵੈਦ ਰੂਪ ਹੈ। ਇਹ ਸੰਸਾਰਕ ਵੈਦ ਜੇਹੜੇ ਹਨ, ਸਗੋਂ ਜੀਵਾਂ ਨੂੰ ਹਉਮੈ ਦਾ ਦੁੱਖ ਲਗਾ ਦੇਂਦੇ ਹਨ।

**ਗੁਰ ਕਾ ਸਬਦੁ ਅੰਮ੍ਰਿਤ ਰਸੁ ਖਾਇਣ॥**
**ਨਾਨਕ ਜਿਸੁ ਮਨਿ ਵਸੈ ਤਿਸ ਕੇ ਸਭਿ ਦੂਖ ਮਿਟਾਇਣ॥ ੧॥**

ਗੁਰਾਂ ਦਾ ਉਪਦੇਸ਼ ਲੈ ਕੇ ਨਾਮ ਅੰਮ੍ਰਿਤ ਰਸ ਨੂੰ ਖਾਣਾ ਕਰ। ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਜਿਸ ਦੇ ਮਨ ਵਿਚ ਨਾਮ ਉਪਦੇਸ਼ ਰੂਪ ਦਵਾਈ ਵਸਦੀ ਹੈ, ਉਸ ਦੇ ਸਾਰੇ ਦੁੱਖ ਮਿਟ ਜਾਂਦੇ ਹਨ॥ ੧॥

**ਮਃ ੫॥ ਹੁਕਮਿ ਉਛਲੈ ਹੁਕਮੇ ਰਹੈ॥ ਹੁਕਮੇ ਦੁਖੁ ਸੁਖੁ ਸਮ ਕਰਿ ਸਹੈ॥**

ਪਰਮੇਸ਼ਰ ਦੇ ਹੁਕਮ ਵਿਚ ਹੀ ਜੀਵ ਉਛਲਦਾ, ਭਾਵ ਹੰਕਾਰ ਕਰਦਾ ਹੈ ਤੇ ਹੁਕਮ ਵਿਚ ਹੀ ਗਰੀਬੀ

ਵਿਚ ਰਹਿੰਦਾ ਹੈ। ਹੁਕਮ ਵਿਚ ਹੀ ਸੁਖ ਦੁੱਖ ਨੂੰ ਸਮ ਕਰਕੇ ਸਹਾਰਦਾ ਹੈ।

**ਹੁਕਮੇ ਨਾਮੁ ਜਪੈ ਦਿਨੁ ਰਾਤਿ ॥ ਨਾਨਕ ਜਿਸ ਨੋ ਹੋਵੈ ਦਾਤਿ ॥**

ਹੁਕਮ ਵਿਚ ਹੀ ਦਿਨ ਰਾਤੀਂ ਨਾਮ ਨੂੰ ਜਪਦਾ ਹੈ। ਪਰੰਤੂ ਨਾਮ ਉਹ ਜਪਦਾ ਹੈ, ਜਿਸ ਨੂੰ ਕਿਰਪਾ ਦੀ ਦਾਤ ਪ੍ਰਾਪਤ ਹੁੰਦੀ ਹੈ।

**ਹੁਕਮਿ ਮਰੈ ਹੁਕਮੇ ਹੀ ਜੀਵੈ ॥ ਹੁਕਮੇ ਨਾਨ੍ਹਾ ਵਡਾ ਥੀਵੈ ॥**

ਰਮੇਸ਼ਰ ਦੇ ਹੁਕਮ ਵਿਚ ਹੀ ਮਰਦਾ ਹੈ, ਹੁਕਮ ਵਿਚ ਹੀ ਜਿਉਂਦਾ ਹੈ। ਹੁਕਮ ਵਿਚ ਹੀ ਨਾਨ੍ਹਾ=ਨਿੱਕਾ ਤੇ ਵੱਡਾ ਥੀਵੈ=ਹੁੰਦਾ ਹੈ।

**ਹੁਕਮੇ ਸੋਗ ਹਰਖ ਆਨੰਦ ॥ ਹੁਕਮੇ ਜਪੈ ਨਿਰੋਧਰ ਗੁਰਮੰਤ ॥**

ਹੁਕਮ ਵਿਚ ਹੀ ਹਰਖ, ਸੋਕ ਅਤੇ ਆਨੰਦ ਹੁੰਦਾ ਹੈ, ਹੁਕਮ ਵਿਚ ਹੀ ਗੁਰ ਮੰਤ੍ਰ ਦੁਆਰਾ ਨਿਰੋਧਰ= ਇੰਦ੍ਰੀਆਂ ਦਾ ਦਮਨ ਕਰਕੇ ਨਾਮ ਨੂੰ ਜਪਦਾ ਹੈ, *ਵਾ:-* ਨਿਰੋ+ਧਰ=ਨਿਰਾ ਉਧਾਰ ਕਰਨ ਵਾਲਾ ਸਮਝ ਕੇ ਗੁਰਾਂ ਦਾ ਮੰਤ੍ਰ ਜਪਦਾ ਹੈ।

**ਹੁਕਮੇ ਆਵਣੁ ਜਾਣੁ ਰਹਾਏ ॥ ਨਾਨਕ ਜਾ ਕਉ ਭਗਤੀ ਲਾਏ ॥ ੨ ॥**

ਹੁਕਮ ਵਿਚ ਹੀ ਆਉਣ ਜਾਣ ਦੀ ਤਰਫੋਂ ਰਹਿ ਜਾਂਦਾ ਹੈ। ਪਰੰਤੂ ਆਉਣ ਜਾਣ ਦੀ ਤਰਫੋਂ ਉਹ ਰਹਿੰਦਾ ਹੈ, ਜਿਸ ਨੂੰ ਉਹ ਪ੍ਰਮੇਸ਼ਰ ਆਪਣੀ ਭਗਤੀ ਵਿਚ ਲਗਾਉਂਦਾ ਹੈ॥ ੨॥

**ਪਉੜੀ ॥ ਹਉ ਤਿਸੁ ਢਾਢੀ ਕੁਰਬਾਣੁ ਜਿ ਤੇਰਾ ਸੇਵਦਾਰੁ ॥**
**ਹਉ ਤਿਸੁ ਢਾਢੀ ਬਲਿਹਾਰ ਜਿ ਗਾਵੈ ਗੁਣ ਅਪਾਰ ॥**

ਹੇ ਪਰਮੇਸ਼ਰ ! ਆਪ ਜੀ ਦਾ ਜਸ ਕਰਨ ਵਾਲਾ ਜੋ ਢਾਢੀ ਹੈ, ਮੈਂ ਤਿਸ ਢਾਢੀ ਤੋਂ ਬਲਿਹਾਰ ਜਾਂਦਾ ਹਾਂ, ਜੇਹੜਾ ਤੇਰਾ ਸੇਵਾਦਾਰ ਹੈ। ਮੈਂ ਤਿਸ ਢਾਢੀ ਤੋਂ ਬਲਿਹਾਰ ਜਾਂਦਾ ਹਾਂ ਜੇਹੜਾ ਤੇਰੇ ਅਪਾਰ ਗੁਣਾਂ ਨੂੰ ਗਾਉਂਦਾ ਹੈ।

**ਸੋ ਢਾਢੀ ਧਨੁ ਧੰਨੁ ਜਿਸੁ ਲੋੜੇ ਨਿਰੰਕਾਰੁ ॥**
**ਸੋ ਢਾਢੀ ਭਾਗਠੁ ਜਿਸੁ ਸਚਾ ਦੁਆਰ ਬਾਰੁ ॥**

ਉਹ ਢਾਡੀ ਧੰਨ ਧੰਨ ਹੈ, ਜਿਸ ਨੂੰ ਨਿਰੰਕਾਰ ਪਰਮਾਤਮਾ ਆਪ ਚਾਹੁੰਦਾ ਹੈ। ਉਹ ਢਾਢੀ ਭਾਗਠੁ= ਧਨਾਢ, *ਅਥਵਾ:-* ਭਾਗਾਂ ਵਾਲਾ ਹੈ ਜੋ ਸੱਚੇ ਦੁਆਰ ਬਾਰੁ=ਵਾਲਾ ਹੋਇਆ ਹੈ, ਅਰਥਾਤ ਜਿਸ ਨੂੰ ਸੱਚਾ ਦੁਆਰਾ (ਗਿਆਨ) ਪ੍ਰਾਪਤ ਹੋਇਆ ਹੈ।

**ਓਹੁ ਢਾਢੀ ਤੁਧੁ ਧਿਆਇ ਕਲਾਣੇ ਦਿਨੁ ਰੈਣਾਰ ॥**
**ਮੰਗੈ ਅੰਮ੍ਰਿਤ ਨਾਮੁ ਨ ਆਵੈ ਕਦੇ ਹਾਰਿ ॥**

ਉਹ ਢਾਡੀ ਤੈਨੂੰ ਧਿਆਉਂਦਾ ਹੈ ਅਤੇ ਦਿਨੁ ਰੈਣਾਰ=ਦਿਨੇ ਰਾਤੀਂ ਤੇਰਾ ਕਲਾਣੇ=ਜਸ ਕਰਦਾ ਹੈ। ਜੋ ਨਾਮ ਅੰਮ੍ਰਿਤ ਨੂੰ ਮੰਗਦਾ ਹੈ, ਉਸ ਨੂੰ ਕਦੇ ਹਾਰ ਨਹੀਂ ਆਉਂਦੀ।

**ਕਪੜੁ ਭੋਜਨੁ ਸਚੁ ਰਹਦਾ ਲਿਵੈ ਧਾਰ ॥**
**ਸੋ ਢਾਢੀ ਗੁਣਵੰਤੁ ਜਿਸ ਨੋ ਪ੍ਰਭ ਪਿਆਰ ॥ ੧੧ ॥**

ਜੋ ਸੱਚ ਨਾਮ ਵਿਚ ਲਿਵ ਨੂੰ ਤੇਲ ਧਾਰਾ ਵਾਂਗੂੰ ਧਾਰ ਰਹਿੰਦਾ ਹੈ। ਉਸ ਦਾ ਸੱਚ ਨਾਮ ਹੀ ਕੱਪੜਾ ਅਤੇ ਭੋਜਨ ਹੈ। ਉਹ ਢਾਢੀ ਗੁਣਾਂ ਵਾਲਾ ਹੈ ਜਿਸ ਨਾਲ ਪ੍ਰਭੂ ਪਰਮਾਤਮਾ ਪਿਆਰ ਕਰਦਾ ਹੈ॥ ੧੧ ॥

[ਪੰਨਾ ੯੬੩]

**ਸਲੋਕ ਮ: ੫ ॥**

**ਅੰਮ੍ਰਿਤ ਬਾਣੀ ਅਮਿਉ ਰਸੁ ਅੰਮ੍ਰਿਤੁ ਹਰਿ ਕਾ ਨਾਉ ॥**
**ਮਨਿ ਤਨਿ ਹਿਰਦੈ ਸਿਮਰਿ ਹਰਿ ਆਠ ਪਹਰ ਗੁਣ ਗਾਉ ॥**

ਅੰਮ੍ਰਿਤ ਬਾਣੀ ਜੋ ਵੇਦ ਹੈ, ਰਸੁ=ਪ੍ਰੇਮ ਅਤੇ ਹਰੀ ਦਾ ਨਾਮ ਅਮਿਉ=ਅੰਮ੍ਰਿਤ ਇਹ ਤਿੰਨੇ ਇਸ ਜੀਵ ਨੂੰ ਅੰਮ੍ਰਿਤੁ=ਮੌਤ ਤੋਂ ਰਹਿਤ ਕਰਨ ਵਾਲੇ ਹਨ।

*ਅਥਵਾ:-* ਗੁਰਾਂ ਦੇ ਉਪਦੇਸ਼ ਰੂਪ ਅੰਮ੍ਰਿਤ ਬਾਣੀ ਕਰਕੇ ਜਿਸ ਨੇ ਹਰੀ ਦਾ ਨਾਮ ਅੰਮ੍ਰਿਤ ਪੀਣਾ ਕੀਤਾ ਹੈ, ਉਸ ਨੂੰ ਬ੍ਰਹਮਾ ਨੰਦ ਰੂਪੀ ਅੰਮ੍ਰਿਤ ਰਸ ਪ੍ਰਾਪਤ ਹੋਇਆ ਹੈ। ਇਸ ਕਰਕੇ ਹੇ ਭਾਈ ! ਤੁਸੀਂ ਵੀ ਮਨ, ਤਨ ਕਰਕੇ ਹਿਰਦੇ ਵਿਚ ਹਰੀ ਨੂੰ ਸਿਮਰੋ ਤੇ ਅੱਠੇ ਪਹਿਰ ਉਸ ਦੇ ਗੁਣ ਗਾਵਣਾ ਕਰੋ।

**ਉਪਦੇਸੁ ਸੁਣਹੁ ਤੁਮ ਗੁਰਸਿਖਹੁ ਸਚਾ ਇਹੈ ਸੁਆਉ ॥**
**ਜਨਮੁ ਪਦਾਰਥੁ ਸਫਲੁ ਹੋਇ ਮਨ ਮਹਿ ਲਾਇਹੁ ਭਾਉ ॥**

ਹੇ ਗੁਰਸਿਖੋ ! ਤੁਸੀਂ ਗੁਰ ਉਪਦੇਸ਼ ਨੂੰ ਸੁਣਨਾ ਕਰੋ, ਏਹੀ ਸੱਚਾ ਸੁਆਦ, *ਵਾ:-* ਲਾਭ ਤਥਾ ਆਨੰਦ ਹੈ। ਜੇਕਰ ਤੁਸੀਂ ਮਨ ਵਿਚ ਗੁਰ ਉਪਦੇਸ਼ ਨਾਲ ਪ੍ਰੇਮ ਲਗਾਓਗੇ, ਤਾਂ ਹੀ ਮਨੁੱਖ ਜਨਮ ਸਫਲਾ ਹੋਵੇਗਾ।

**ਸੂਖ ਸਹਜ ਆਨਦੁ ਘਣਾ ਪ੍ਰਭ ਜਪਤਿਆ ਦੁਖੁ ਜਾਇ ॥**
**ਨਾਨਕ ਨਾਮੁ ਜਪਤ ਸੁਖੁ ਊਪਜੈ ਦਰਗਹ ਪਾਈਐ ਥਾਉ ॥ ੧ ॥**

ਪ੍ਰਭੂ ਦੇ ਨਾਮ ਜਪਦਿਆਂ ਹੋਇਆਂ ਅਚੁੱਤ ਸੁਖ ਦਾ ਘਣਾ=ਬਹੁਤਾ ਅਨੰਦ ਹੋਵੇਗਾ ਅਤੇ ਜਨਮ ਮਰਨ ਦਾ ਦੁੱਖ ਚਲਿਆ ਜਾਏਗਾ। ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਹਰੀ ਨਾਮ ਦੇ ਜਪਣ ਕਰਕੇ ਸੁਖ ਉਤਪੰਨ ਹੁੰਦਾ ਹੈ ਅਤੇ ਦਰਗਾਹ ਵਿਚ ਸੁਖ ਦਾ ਥਾਂ ਪਾਉਂਦਾ ਹੈ॥ ੧ ॥

**ਮ: ੫ ॥ ਨਾਨਕ ਨਾਮੁ ਧਿਆਈਐ ਗੁਰੁ ਪੂਰਾ ਮਤਿ ਦੇਇ ॥**
**ਭਾਣੈ ਜਪ ਤਪ ਸੰਜਮੋ ਭਾਣੈ ਹੀ ਕਢਿ ਲੇਇ ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਜੇਕਰ ਪੂਰਾ ਗੁਰੂ ਸਿੱਖਿਆ ਦੇਵੇ ਤਾਂ ਉਸ ਦੁਆਰੇ ਹਰੀ ਨਾਮ ਨੂੰ ਧਿਆਈਏ । ਉਸ ਵਾਹਿਗੁਰੂ ਦੇ ਭਾਣੇ ਵਿਚ ਹੀ ਜਪ ਤਪ ਸੰਜਮ ਆਦੀ ਸਾਧਨ ਕਰੀਂਦੇ ਹਨ, ਉਹ ਆਪਣੇ ਭਾਣੇ ਵਿਚ ਹੀ ਸੰਸਾਰ ਚੋਂ ਕੱਢ ਲੈਂਦਾ ਹੈ।

**ਭਾਣੈ ਜੋਨਿ ਭਵਾਈਐ ਭਾਣੈ ਬਖਸ ਕਰੇਇ॥**
**ਭਾਣੈ ਦੁਖੁ ਸੁਖੁ ਭੋਗੀਐ ਭਾਣੈ ਕਰਮ ਕਰੇਇ॥**

ਆਪਣੇ ਭਾਣੇ ਵਿਚ ਹੀ ਜੂਨੀਆਂ ਵਿਚ ਫੇਰਦਾ ਹੈ, ਭਾਣੇ ਵਿਚ ਹੀ ਬਖਸ਼ਸ਼ ਕਰਦਾ ਹੈ। ਭਾਣੇ ਵਿਚ ਹੀ ਦੁੱਖ ਸੁਖ ਭੋਗੀਂਦਾ ਹੈ, ਭਾਣੇ ਵਿਚ ਹੀ ਸ਼ੁਭ ਅਸ਼ੁਭ ਕਰਮਾਂ ਨੂੰ ਕਰਦਾ ਹੈ।

**ਭਾਣੈ ਮਿਟੀ ਸਾਜਿ ਕੈ ਭਾਣੈ ਜੋਤਿ ਧਰੇਇ॥**
**ਭਾਣੈ ਭੋਗ ਭੋਗਾਇਦਾ ਭਾਣੈ ਮਨਹਿ ਕਰੇਇ॥**

ਆਪਣੇ ਭਾਣੇ ਵਿਚ ਹੀ ਮਿੱਟੀ ਆਦਿਕ ਪੰਜਾਂ ਤੱਤਾਂ ਨਾਲ ਸਰੀਰਾਂ ਨੂੰ ਸਾਜ ਕੇ ਆਪਣੇ ਭਾਣੇ ਵਿਚ ਹੀ ਉਨ੍ਹਾਂ ਸਰੀਰਾਂ ਅੰਦਰ ਜੋਤਿ=ਸੱਤਾ ਧਾਰਦਾ ਹੈ। ਆਪਣੇ ਭਾਣੇ ਵਿਚ ਹੀ ਜੀਵਾਂ ਨੂੰ ਭੋਗ=ਪਦਾਰਥਾਂ ਨੂੰ ਭੁਗਾਂਦਾ (ਛਕਾਉਂਦਾ ਹੈ) ਅਤੇ ਭਾਣੇ ਵਿਚ ਹੀ ਪਦਾਰਥਾਂ ਵੱਲੋਂ ਮਨ੍ਹਾ ਕਰਦਾ ਹੈ, ਅਰਥਾਤ ਹਟਾਉਂਦਾ ਹੈ।

**ਭਾਣੈ ਨਰਕਿ ਸੁਰਗਿ ਅਉਤਾਰੇ ਭਾਣੈ ਧਰਣਿ ਪਰੇਇ॥**
**ਭਾਣੈ ਹੀ ਜਿਸੁ ਭਗਤੀ ਲਾਏ ਨਾਨਕ ਵਿਰਲੇ ਹੇ॥੨॥**

ਆਪਣੇ ਭਾਣੇ ਵਿਚ ਹੀ ਜੀਵਾਂ ਨੂੰ ਨਰਕ ਸੁਰਗ ਵਿਚ ਉਤਾਰਦਾ ਹੈ ਤੇ ਭਾਣੇ ਵਿਚ ਹੀ ਇਹ ਜੀਵ ਧਰਤੀ ਉੱਤੇ ਡਿੱਗ ਪੈਂਦਾ ਹੈ। ਆਪਣੇ ਭਾਣੇ ਵਿਚ ਹੀ ਜਿਨ੍ਹਾਂ ਨੂੰ ਭਗਤੀ ਵਿਚ ਲਗਾਂਦਾ ਹੈ, ਉਹ ਕੋਈ ਵਿਰਲੇ ਹੀ ਪੁਰਸ਼ ਹਨ॥ ੨॥

**ਪਉੜੀ॥ ਵਡਿਆਈ ਸਚੇ ਨਾਮ ਕੀ ਹਉ ਜੀਵਾ ਸੁਣਿ ਸੁਣੇ॥**
**ਪਸੂ ਪਰੇਤ ਅਗਿਆਨ ਉਧਾਰੇ ਇਕ ਖਣੇ॥**

ਸੱਚੇ ਵਾਹਿਗੁਰੂ ਦੇ ਨਾਮ ਦੀ ਵਡਿਆਈ ਸੁਣ ਸੁਣ ਕੇ, *ਵਾ:-* ਸੁਣਿ=ਕੰਨਾਂ ਦੁਆਰੇ ਸੁਣ ਕੇ ਹਉ=ਮੈਂ ਜੀਊਂਦਾ ਹਾਂ। ਜਿਸ ਨਾਮ ਨੇ ਇੱਕ ਖਿਨ ਵਿਚ ਪਸੂ ਤੇ ਪ੍ਰੇਤਾਂ ਵਰਗੇ ਅਗਿਆਨੀਆਂ ਨੂੰ ਤਾਰਨਾ ਕੀਤਾ ਹੈ।

*ਯਥਾ:-* ਪਸੂ ਪਰੇਤ ਮੁਗਧ ਕਉ ਤਾਰੇ ਪਾਹਨ ਪਾਰ ਉਤਾਰੇ॥

**ਦਿਨਸੁ ਰੈਣਿ ਤੇਰਾ ਨਾਉ ਸਦਾ ਸਦ ਜਾਪੀਐ॥**
**ਤ੍ਰਿਸਨਾ ਭੁਖ ਵਿਕਰਾਲ ਨਾਇ ਤੇਰੈ ਧ੍ਰਾਪੀਐ॥**

ਹੇ ਵਾਹਿਗੁਰੂ ! ਇਹ ਕਿਰਪਾ ਕਰ ਕਿ ਦਿਨ ਰਾਤੀਂ ਤੇਰਾ ਨਾਮ ਸਦਾ ਸਦਾ ਜਪਣਾ ਕਰੀਏ ਅਤੇ ਵਿਕਰਾਲ=ਭਿਆਨਕ ਜੋ ਤ੍ਰਿਸ਼ਨਾ ਰੂਪੀ ਭੁੱਖ ਹੈ, ਇਸ ਤੋਂ ਤੇਰੇ ਨਾਮ ਨੂੰ ਜਪ ਕਰਕੇ ਧ੍ਰਾਪੀਐ=ਤ੍ਰਿਪਤ ਹੋਈਏ॥

**ਰੋਗੁ ਸੋਗੁ ਦੁਖੁ ਵੰਞੈ ਜਿਸੁ ਨਾਉ ਮਨਿ ਵਸੈ॥**
**ਤਿਸਹਿ ਪਰਾਪਤਿ ਲਾਲੁ ਜੋ ਗੁਰ ਸਬਦੀ ਰਸੈ॥**

ਜਿਸ ਦੇ ਮਨ ਵਿਚ ਨਾਮ ਵਸਦਾ ਹੈ, ਉਸ ਦੇ ਅਗਿਆਨ ਰੂਪ ਰੋਗ ਸੋਗੁ=ਚਿੰਤਾ ਅਤੇ ਦੁੱਖ ਸਭ ਚਲੇ ਜਾਂਦੇ ਹਨ। ਲਾਲੁ=ਪਿਆਰਾ ਪਰਮੇਸ਼ਰ ਉਸ ਨੂੰ ਪਰਾਪਤ ਹੁੰਦਾ ਹੈ, ਜੇਹੜਾ ਗੁਰਾਂ ਦੇ ਉਪਦੇਸ਼ ਵਿਚ

ਰਸੈ=ਤਦਾਕਾਰ ਹੁੰਦਾ ਹੈ।

**ਖੰਡ ਬ੍ਰਹਮੰਡ ਬੇਅੰਤ ਉਧਾਰਣਹਾਰਿਆ ॥**
**ਤੇਰੀ ਸੋਭਾ ਤੁਧੁ ਸਚੇ ਮੇਰੇ ਪਿਆਰਿਆ ॥ ੧੨ ॥**

ਹੇ ਬਿਅੰਤ ਸਰੂਪ ਵਾਹਿਗੁਰੂ ! ਖੰਡਾਂ ਬ੍ਰਹਮੰਡਾਂ ਦੇ ਤਾਰਨ ਵਾਲੇ, *ਵਾ:-* ਰੱਖਿਆ ਕਰਨ ਵਾਲੇ, ਹੇ ਸੱਚੇ ਮੇਰੇ ਪਿਆਰਿਆ ! ਤੇਰੀ ਸੋਭਾ ਤੈਨੂੰ ਹੀ ਬਣ ਆਉਂਦੀ ਹੈ॥ ੧੨॥

**ਸਲੋਕ ਮ: ੫ ॥**

**ਮਿਤ੍ਰੁ ਪਿਆਰਾ ਨਾਨਕ ਜੀ ਮੈ ਛਡਿ ਗਵਾਇਆ ਰੰਗਿ ਕਸੁੰਭੈ ਭੁਲੀ ॥**
**ਤਉ ਸਜਣ ਕੀ ਮੈ ਕੀਮ ਨ ਪਉਦੀ ਹਉ ਤੁਧੁ ਬਿਨੁ ਅਢੁ ਨ ਲਹਦੀ ॥੧ ॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਹੇ ਹਰਿ ਜੀ ! ਤੂੰ ਜੋ ਪਿਆਰਾ ਮਿੱਤਰ ਹੈਂ, ਤੈਨੂੰ ਛੱਡ ਕੇ ਮੈਂ ਆਪਣਾ ਮਨੁੱਖਾ ਜਨਮ ਵਿਅੱਰਥ ਗੁਆਇਆ ਹੈ ਅਤੇ ਕਸੁੰਭੇ ਰੰਗ ਵਾਂਙੂ ਖਿਨ ਭੰਗਰ ਜੋ ਪਦਾਰਥ ਹਨ, ਉਨ੍ਹਾਂ ਵਿਚ ਭੁੱਲ ਗਈ ਹਾਂ। ਹੇ ਸਜਣ=ਪਰਮਾਤਮਾ! ਤਉ ਕੀ=ਆਪ ਜੀ ਦੀ ਕੀਮਤ ਮੇਰੇ ਪਾਸੋਂ ਨਹੀਂ ਪੈਂਦੀ ਅਤੇ ਆਪ ਜੀ ਤੋਂ ਬਿਨਾਂ ਮੈਂ ਇੱਕ ਅਢੁ=ਕੌਡੀ ਭੀ ਨਹੀਂ ਲੈ ਸਕਦੀ॥ ੧॥

**ਮ: ੫ ॥ ਸਸੁ ਵਿਰਾਇਣਿ ਨਾਨਕ ਜੀਉ**
**ਸਸੁਰਾ ਵਾਦੀ ਜੇਠੋ ਪਉ ਪਉ ਲੂਹੈ ॥**

ਅਵਿੱਦਿਆ ਰੂਪੀ ਸੱਸ ਵਿਰਾਇਣਿ=ਵੈਰਨ ਹੈ ਅਤੇ ਅਗਿਆਨ ਰੂਪ ਸਾਹੁਰਾ ਵਾਦੀ=ਝਗੜਾਲੂ ਹੈ। *ਅਥਵਾ:-* ਸੰਸੇ ਆਤਮਕ ਬਿਰਤੀ ਰੂਪੀ ਸੱਸ ਵੈਰਨ ਹੈ ਤੇ ਦੇਹ ਅਧਿਆਸ ਰੂਪੀ ਸਾਹੁਰਾ ਵਾਦੀ=ਝਗੜਾਲੂ ਹੈ ਅਤੇ ਜੀਵ ਰੂਪ ਇਸਤ੍ਰੀ ਨੂੰ ਜੇਠ "ਧਰਮਰਾਜਾ" ਨਰਕਾਂ ਵਿਚ ਪਾ ਪਾ ਕੇ ਲੂਹੈ=ਲੂੰਹਦਾ, ਭਾਵ ਸਾੜਦਾ ਹੈ

**ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂਹੈ ॥ ੨ ॥**

ਹੇ ਪਰਮੇਸ਼ਰ ! ਜਾਂ ਤੂੰ ਮੇਰਾ ਸੱਜਣ ਹੈਂ, ਤਾਂ ਇਹ ਉਪਰਲੇ ਗਿਣੇ ਹੋਇ ਸਨਬੰਧੀ ਭਾਵੇਂ ਹਭੇ=ਸਾਰੇ ਹੀ, ਭਸੁ ਪੁਣੇਦੇ ਵਤਨੁ=ਸੁਆਹ ਛਾਣਦੇ ਫਿਰਨ ਪਰ ਮੇਰਾ ਕੁਝ ਵਿਗਾੜ ਨਹੀਂ ਕਰ ਸਕਣਗੇ॥ ੨॥

**ਪਉੜੀ॥ ਜਿਸੁ ਤੂ ਵੁਠਾ ਚਿਤਿ ਤਿਸੁ ਦਰਦੁ ਨਿਵਾਰਣੋ ॥**
**ਜਿਸੁ ਤੂ ਵੁਠਾ ਚਿਤਿ ਤਿਸੁ ਕਦੇ ਨ ਹਾਰਣੋ ॥**

ਹੇ ਪਰਮੇਸ਼ਰ ! ਜਿਸ ਦੇ ਚਿੱਤ ਵਿਚ ਤੂੰ ਵਸਿਆ ਹੈਂ, ਉਸ ਦਾ ਦਰਦ ਨਿਵਿਰਤ ਹੋਇਆ ਹੈ। ਜਿਸ ਦੇ ਚਿੱਤ ਵਿਚ ਤੂੰ ਵਸਿਆ ਹੈਂ, ਤਿਸ ਨੂੰ ਕਦੇ ਹਾਰ ਨਹੀਂ ਆਉਂਦੀ।

**ਜਿਸੁ ਮਿਲਿਆ ਪੂਰਾ ਗੁਰੂ ਸੁ ਸਰਪਰ ਤਾਰਣੋ ॥**
**ਜਿਸ ਨੋ ਲਾਏ ਸਚਿ ਤਿਸੁ ਸਚੁ ਸਮ੍ਹਾਲਣੋ ॥**

ਜਿਸ ਨੂੰ ਪੂਰਾ ਗੁਰੂ ਮਿਲਿਆ ਹੈ, ਉਹ ਸਰਪਰ=ਜ਼ਰੂਰ ਆਪ ਤਰਦਾ ਹੈ ਤੇ ਹੋਰਨਾਂ ਨੂੰ ਤਾਰਦਾ ਹੈ। ਜਿਸ ਨੂੰ ਤੂੰ ਸੱਚ ਵਿਚ ਲਗਾਂਦਾ ਹੈਂ, ਉਸ ਨੇ ਸੱਚ ਨਾਮ ਨੂੰ ਸੰਭਾਲਣਾ ਕੀਤਾ ਹੈ।

**ਜਿਸੁ ਆਇਆ ਹਥਿ ਨਿਧਾਨੁ ਸੋ ਰਹਿਆ ਭਾਲਣੈ॥**
**ਜਿਸ ਨੋ ਇਕੋ ਰੰਗੁ ਭਗਤੁ ਸੁ ਜਾਨਣੈ॥**

ਜਿਸ ਦੇ ਮਨ ਰੂਪ ਹੱਥ ਵਿਚ ਨਾਮ ਰੂਪ ਖਜਾਨਾ ਪਰਾਪਤ ਹੋ ਆਇਆ ਹੈ, ਉਹ ਪ੍ਰਤੱਖ ਪਦਾਰਥਾਂ ਨੂੰ ਢੂੰਡਣ ਤੋਂ ਰਹਿ ਗਿਆ ਹੈ। ਜਿਸ ਨੂੰ ਇੱਕ ਪਰਮੇਸ਼ਰ ਦਾ ਪ੍ਰੇਮ ਰੂਪੀ ਰੰਗ ਚੜ੍ਹਿਆ ਹੈ, ਓਸੇ ਨੂੰ ਪੂਰਾ ਭਗਤ ਜਾਨਣਾ ਕਰੋ।

**ਓਹੁ ਸਭਨਾ ਕੀ ਰੇਣੁ ਬਿਰਹੀ ਚਾਰਣੈ॥**
**ਸਭਿ ਤੇਰੇ ਚੋਜ ਵਿਡਾਣ ਸਭੁ ਤੇਰਾ ਕਾਰਣੋ॥੧੩॥**

ਓਹੀ ਗੁਰਮੁਖ ਸਾਰਿਆਂ ਦੇ ਚਰਨਾਂ ਦੀ ਰੇਣੁ=ਧੂੜ ਹੋਇਆ ਹੈ, ਜੋ ਤੇਰੇ ਚਾਰਣੈ=ਚਰਨਾਂ ਦਾ ਬਿਰਹੀ=ਪ੍ਰੇਮੀ ਹੈ। *ਅਥਵਾ:* ਜੋ ਸ੍ਰੇਸ਼ਟ ਚਾਰਣੈ=ਕਰਤੱਬਾਂ ਦਾ ਬਿਰਹੀ=ਪ੍ਰੇਮੀ ਹੈ।

ਹੇ ਪਰਮੇਸ਼ਰ ! ਤੇਰੇ ਸਾਰੇ ਕੌਤਕ ਵਿਡਾਣ=ਅਸਚਰਜ ਹਨ, ਜਿਤਨਾ ਕੁ ਕਾਰਨ ਕਾਰਜ ਰੂਪ ਜਗਤ ਹੈ, ਇਹ ਸਭ ਤੇਰਾ ਹੀ ਬਣਾਇਆ ਹੋਇਆ ਹੈ॥ ੧੩॥

**ਸਲੋਕ ਮ: ੫॥**

**ਉਸਤਤਿ ਨਿੰਦਾ ਨਾਨਕ ਜੀ ਮੈ ਹਭ ਵਞਾਈ ਛੋੜਿਆ ਹਭੁ ਕਿਝੁ ਤਿਆਗੀ॥**
**ਹਭੇ ਸਾਕ ਕੂੜਾਵੇ ਡਿਠੇ ਤਉ ਪਲੈ ਤੈਡੈ ਲਾਗੀ॥੧॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਮੈਂ ਆਪਣੇ ਦਿਲ ਵਿਚੋਂ ਉਸਤਤੀ, ਨਿੰਦਿਆ ਹਭ ਵਞਈ=ਸਭ ਦੂਰ ਕਰ ਦਿੱਤੀ ਹੈ ਅਤੇ ਸਭ ਕੁਝ ਹੋਰ ਸੰਸਾਰਕ ਵਿਹਾਰ ਵੀ ਤਿਆਗ ਛੱਡਿਆ ਹੈ। ਹੇ ਵਾਹਿਗੁਰੂ ! ਜਦ ਮੈਂ ਸਾਰੇ ਸਾਕ=ਸਨਬੰਧੀ ਝੂਠੇ ਵੇਖੇ, ਤਦ ਮੈਂ ਤੈਡੈ=ਆਪ ਜੀ ਦੇ ਨਾਮ ਰੂਪ ਪੱਲੇ ਨਾਲ ਲਗੀ ਹਾਂ॥ ੧॥

**ਮ: ੫॥ ਫਿਰਦੀ ਫਿਰਦੀ ਨਾਨਕ ਜੀਉ ਹੀਉ ਫਾਵੀ ਥੀਈ**
**ਬਹੁਤੁ ਦਿਸਾਵਰ ਪੰਧਾ॥ ਤਾ ਹਉ ਸੁਖਿ ਸੁਖਾਲੀ ਸੁਤੀ**
**ਜਾ ਗੁਰ ਮਿਲਿ ਸਜਣੁ ਮੈ ਲਧਾ॥੨॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਹੇ ਮਹਾਰਾਜ ਜੀ ! ਬਹੁਤ ਹੀ ਚੌਰਾਸੀ ਲੱਖ ਜੂਨੀਆਂ ਰੂਪੀ ਦਿਸਾਵਰ=ਦੇਸਾਂਤਰਾਂ ਦੇ ਪੰਧਾ=ਰਸਤਿਆਂ ਵਿਚ ਫਿਰਦੀ ਫਿਰਦੀ ਹਉ ਫਾਵੀ ਥੀਈ=ਮੈਂ ਛਿਥੀ ਵਿਆਕੁਲ, ਅਰਥਾਤ ਦੁੱਖੀ ਹੋ ਗਈ ਹਾਂ।

ਜਾਂ ਮੈਂ ਪੂਰਨ ਗੁਰਾਂ ਨਾਲ ਮਿਲ ਕੇ, ਹੇ ਸਜਣੁ=ਪਰਮਾਤਮਾ ! ਤੈਨੂੰ ਲੱਭਿਆ, ਤਾਂ ਹੀ ਮੈਂ ਸੁਖਾਂ ਵਾਲੀ ਹੋ ਕੇ ਸੁਖਾਂ ਵਿਚ ਸੁਤੀ=ਅਭੇਦ ਹੋਈ ਹਾਂ॥ ੨॥

[ਪੰਨਾ ੯੬੪]

**ਪਉੜੀ॥ ਸਭੇ ਦੁਖ ਸੰਤਾਪ ਜਾਂ ਤੁਧਹੁ ਭੁਲੀਐ॥**

**ਜੇ ਕੀਚਨਿ ਲਖ ਉਪਾਵ ਤਾਂ ਕਹੀ ਨ ਘੁਲੀਐ॥**

ਹੇ ਪਰਮੇਸ਼ਰ ! ਜਾਂ ਆਪ ਜੀ ਨੂੰ ਭੁੱਲ ਜਾਈਏ, ਤਾਂ ਸਾਰੇ ਦੁੱਖ ਤੇ ਸੰਤਾਪ=ਭਲੀ ਪ੍ਰਕਾਰ ਤਾਪ ਲਗਦੇ ਹਨ। ਜੇਕਰ ਭਾਵੇਂ ਲੱਖਾਂ ਹੀ ਜਤਨ ਕਰੀਏ ਤਾਂ ਨਾਮ ਤੋਂ ਬਿਨਾਂ ਕਿਸੇ ਪ੍ਰਕਾਰ ਭੀ ਘੁਲੀਐ=ਛੁਟਕਾਰਾ ਨਹੀਂ ਹੁੰਦਾ।

**ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ॥**
**ਜਿਸ ਨੋ ਵਿਸਰੈ ਨਾਉ ਸੁ ਜੋਨੀ ਹਾਂਢੀਐ॥**

ਜਿਸ ਨੂੰ ਪ੍ਰਭੂ ਦਾ ਨਾਮ ਭੁੱਲਦਾ ਹੈ, ਉਹ ਨਿਰਧਨੁ=ਕੰਗਾਲ, ਕਾਂਢੀਐ=ਕਿਹਾ ਜਾਂਦਾ ਹੈ। ਜਿਸ ਨੂੰ ਨਾਮ ਭੁੱਲਦਾ ਹੈ, ਉਹ ਚੌਰਾਸੀ ਲੱਖ ਜੂਨੀਆਂ ਵਿਚ ਹਾਂਢੀਐ=ਫਿਰਦਾ ਹੈ।

**ਜਿਸੁ ਖਸਮੁ ਨ ਆਵੈ ਚਿਤਿ ਤਿਸੁ ਜਮੁ ਡੰਡੁ ਦੇ॥**
**ਜਿਸੁ ਖਸਮੁ ਨ ਆਵੀ ਚਿਤਿ ਰੋਗੀ ਸੇ ਗਣੇ॥**

ਜਿਸ ਨੂੰ ਖਸਮੁ=ਮਾਲਕ ਪਰਮਾਤਮਾ ਯਾਦ ਨਹੀਂ ਆਉਂਦਾ, ਤਿਸ ਨੂੰ ਜਮ ਡੰਡ ਦੇਂਦਾ ਹੈ। ਜਿਸ ਨੂੰ ਖਸਮੁ=ਮਾਲਕ ਪਰਮਾਤਮਾ ਚੇਤੇ ਨਹੀਂ ਆਉਂਦਾ, ਉਹ ਪੁਰਸ਼ ਰੋਗੀ ਗਿਣੇ ਜਾਂਦੇ ਹਨ।

**ਜਿਸੁ ਖਸਮੁ ਨ ਆਵੀ ਚਿਤਿ ਸੁ ਖਰੋ ਅਹੰਕਾਰੀਆ॥**
**ਸੋਈ ਦੁਹੇਲਾ ਜਗਿ ਜਿਨਿ ਨਾਉ ਵਿਸਾਰੀਆ॥੧੪॥**

ਜਿਸ ਨੂੰ ਖਸਮੁ ਮਾਲਕ ਪਰਮਾਤਮਾ ਚੇਤੇ ਨਹੀਂ ਆਉਂਦਾ, ਸੁ=ਉਹ, ਖਰੋ=ਚੰਗਾ, ਭਾਵ ਵੱਡਾ ਹੰਕਾਰੀ ਹੈ। ਓਹੀ ਪੁਰਸ਼ ਸੰਸਾਰ ਵਿਚ ਦੁਹੇਲਾ=ਦੁੱਖੀ ਹੁੰਦਾ ਹੈ, ਜਿਸ ਨੇ ਪ੍ਰਭੂ ਦੇ ਨਾਮ ਨੂੰ ਵਿਸਾਰਿਆ=ਭੁਲਾਇਆ ਹੈ॥ ੧੪॥

**ਸਲੋਕ ਮ: ੫॥**

**ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ॥**
**ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥੧॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਹੇ ਪ੍ਰਭੂ ! ਤੈਡੀ ਬੰਦਸਿ=ਤੇਰੇ ਸਦੱਰਸ ਅਰਥਾਤ ਤੇਰੇ ਵਰਗਾ ਮੈਂ ਹੋਰ ਕੋਈ ਨਹੀਂ ਵੇਖਿਆ, ਇੱਕ ਤੂੰਹੀ ਮੇਰੇ ਮਨ ਵਿਚ ਭਾਉਂਦਾ ਹੈ। *ਅਥਵਾ:-* ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਮੈਂ ਵੇਖ ਲਿਆ ਹੈ ਕਿ ਆਪ ਜੀ ਦੀ ਪਰਾਪਤੀ ਵਿਚ ਕੋਈ ਬੰਦਸਿ=ਰੁਕਾਵਟ ਨਹੀਂ ਹੈ, ਇਸ ਲਈ ਤੂੰ ਮੇਰੇ ਮਨ ਵਿਚ ਭਾਅ ਗਿਆ ਹੈਂ। ਤਿਸ ਗੁਰੂ ਮਿੱਤਰ ਦੇ ਉੱਪਰੋਂ ਮੈਂ ਬਲਿਹਾਰ ਕੁਰਬਾਣ ਜਾਂਦੀ ਹਾਂ, ਜੈ=ਜਿਸ ਗੁਰੂ ਨਾਲ ਮਿਲ ਕੇ ਮੈਂ ਪਤੀ ਪਰਮਾਤਮਾ ਨੂੰ ਪਛਾਣਿਆ ਹੈ॥ ੧॥

**ਮ: ੫॥ ਪਾਵ ਸੁਹਾਵੇ ਜਾਂ ਤਉ ਧਿਰਿ ਜੁਲਦੇ ਸੀਸੁ ਸੁਹਾਵਾ ਚਰਣੀ॥**
**ਮੁਖੁ ਸੁਹਾਵਾ ਜਾਂ ਤਉ ਜਸੁ ਗਾਵੈ ਜੀਉ ਪਇਆ ਤਉ ਸਰਣੀ॥੨॥**

ਪੈਰ ਤਾਂ ਹੀ ਸ਼ੋਭਾ ਵਾਲੇ ਹੁੰਦੇ ਹਨ, ਹੇ ਪਰਮੇਸ਼ਰ ! ਜੇ ਤੇਰੀ ਧਿਰਿ=ਤਰਫ, ਜੁਲਦੇ=ਚਲਣ। ਸਿਰ ਤਾਂ

ਹੀ ਸ਼ੋਭਾ ਵਾਲਾ ਹੁੰਦਾ ਹੈ, ਜਾਂ ਆਪ ਜੀ ਦੇ ਚਰਨਾਂ ਵਿਚ ਪਵੇ।

ਮੂੰਹ ਤਾਂ ਹੀ ਸ਼ੋਭਾ ਵਾਲਾ ਹੁੰਦਾ ਹੈ, ਜਾਂ ਆਪ ਜੀ ਦੇ ਜਸ ਨੂੰ ਗਾਵਣਾ ਕਰੇ, ਤੇ ਜੀਵ ਤਾਂ ਹੀ ਸੋਭਾ ਵਾਲਾ ਹੈ ਜਾਂ ਆਪ ਜੀ ਦੇ ਚਰਨਾਂ ਦੀ ਸ਼ਰਨ ਵਿਚ ਪਿਆ ਰਵ੍ਹੇ॥ ੨॥

**ਪਉੜੀ॥ ਮਿਲਿ ਨਾਰੀ ਸਤਸੰਗਿ ਮੰਗਲੁ ਗਾਵੀਆ॥**
**ਘਰ ਕਾ ਹੋਆ ਬੰਧਾਨੁ ਬਹੁੜਿ ਨ ਧਾਵੀਆ॥**

ਜਿਸ ਜਿਗਿਆਸੂ ਰੂਪ ਇਸਤ੍ਰੀ ਨੇ ਸਤਿਸੰਗ ਵਿਚ ਮਿਲ ਕੇ, ਵਾਹਿਗੁਰੂ ਦੇ ਜਸ ਰੂਪ ਮੰਗਲ ਨੂੰ ਗਾਇਣ ਕੀਤਾ ਹੈ। ਉਸ ਲਈ ਸਰੂਪ ਰੂਪੀ ਘਰ ਦੀ ਪਰਾਪਤੀ ਦਾ ਬੰਧਾਨੁ=ਪਰਬੰਧ (ਇੰਤਜ਼ਾਮ) ਹੋਇਆ ਹੈ। ਇਸ ਕਰ ਕੇ ਉਹ ਫਿਰ ਜੂਨੀਆਂ ਵਿਚ ਨਹੀਂ ਦੌੜਦੀ,

ਵਾ:- ਫਿਰ ਉਸ ਦਾ ਮਨ ਪਦਾਰਥਾਂ ਵੱਲ ਨਹੀਂ ਦੌੜਦਾ।

**ਬਿਨਠੀ ਦੁਰਮਤਿ ਦੁਰਤੁ ਸੋਇ ਕੂੜਾਵੀਆ॥**
**ਸੀਲਵੰਤਿ ਪਰਧਾਨਿ ਰਿਦੈ ਸਚਾਵੀਆ॥**

ਉਸ ਦੀ ਦੁਰ+ਮਤਿ=ਖੋਟੀ ਸਿੱਖਿਆ, ਦੁਰਤੁ=ਪਾਪ ਅਤੇ ਕੂੜੀ ਸੋਇ=ਸ਼ੋਭਾ, ਵਾ:- ਕੰਨ ਸੋ ਬਿਨਠੀ=ਨਾਸ ਹੋ ਗਈ ਹੈ। ਓਹੀ ਸ਼ੀਲ ਸੁਭਾਅ ਵਾਲੀ ਤੇ ਪਰਧਾਨਿ=ਮੁਖੀ ਹੈ, ਜਿਸ ਦੇ ਹਿਰਦੇ ਵਿਚ ਸੱਚ ਨਾਮ ਆਇਆ ਹੈ।

**ਅੰਤਰਿ ਬਾਹਰਿ ਇਕੁ ਇਕ ਰੀਤਾਵੀਆ॥**
**ਮਨਿ ਦਰਸਨ ਕੀ ਪਿਆਸ ਚਰਣ ਦਾਸਾਵੀਆ॥**

ਉਸ ਨੇ ਸਰੀਰ ਦੇ *ਅਥਵਾ:-* ਬ੍ਰਹਮਾਂਡ ਦੇ ਅੰਦਰ ਬਾਹਰ ਇੱਕ ਪਰਮੇਸ਼ਰ ਨੂੰ ਜਾਣਿਆ ਹੈ ਅਤੇ ਉਸ ਦੇ ਅੰਦਰ ਏਕਤਾ ਵਾਲੀ ਰੀਤੀ ਆਈ ਹੈ। ਜੋ ਸੰਤਾਂ ਦੇ ਚਰਨਾਂ ਦੀਆਂ ਦਾਸੀਆਂ ਹਨ, ਉਨ੍ਹਾਂ ਦੇ ਮਨ ਵਿਚ ਵਾਹਿਗੁਰੂ ਦੇ ਦਰਸ਼ਨ ਦੀ ਪਿਆਸ=ਚਾਹ ਹੈ।

**ਸੋਭਾ ਬਣੀ ਸੀਗਾਰੁ ਖਸਮਿ ਜਾਂ ਰਾਵੀਆ॥**
**ਮਿਲੀਆ ਆਇ ਸੰਜੋਗਿ ਜਾਂ ਤਿਸੁ ਭਾਵੀਆ॥ ੧੫॥**

ਜਾਂ ਖਸਮਿ=ਪਰਮਾਤਮਾ ਦੇ ਆਨੰਦ ਨੂੰ ਰਾਵਿਆ=ਭੋਗਿਆ ਤਾਂ ਸ੍ਰੇਸ਼ਟ ਸ਼ੋਭਾ ਬਣਿ ਆਈ ਅਤੇ ਜਪ, ਤਪ ਰੂਪੀ ਸੀਂਗਾਰ ਕੀਤੇ ਹੋਇ ਭੀ ਸਫ਼ਲ ਹੋ ਗਏ।

*ਅਥਵਾ:-* ਸ਼ਿੰਗਾਰ ਰੂਪ ਸਾਧਨਾ ਦੀ ਸ਼ੋਭਾ ਬਣ ਗਈ। ਸੰਤਾਂ ਦੇ ਸੰਜੋਗ ਹੋਣ ਕਰਕੇ ਜਾਂ ਤਿਸ ਪਰਮੇਸ਼ਰ ਨੂੰ ਭਾਈ, ਤਾਂ ਉਹ ਆਪੇ ਆ ਕੇ ਮਿਲ ਗਿਆ॥ ੧੫॥

**ਸਲੋਕ ਮ: ੫॥**

**ਹਭਿ ਗੁਣ ਤੈਡੇ ਨਾਨਕ ਜੀਉ ਮੈ ਕੂ ਥੀਏ ਮੈ ਨਿਰਗੁਣ ਤੇ ਕਿਆ ਹੋਵੈ॥**
**ਤਉ ਜੇਵਡੁ ਦਾਤਾਰੁ ਨ ਕੋਈ ਜਾਚਕੁ ਸਦਾ ਜਾਚੋਵੈ॥ ੧॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਹੇ ਮਹਾਰਾਜ ਜੀ ! ਮੈ+ਕੂ=ਮੇਰੇ ਕੋ ਅਰਥਾਤ ਮੈਨੂੰ ਹਭਿ=ਸਾਰੇ ਸ਼ੁਭ ਗੁਣ ਆਪ ਜੀ ਦੇ ਦਿੱਤੇ ਹੋਏ ਪ੍ਰਾਪਤ ਹਨ, ਮੈਂ ਨਿਰਗੁਣ ਤੋਂ ਭਲਾ ਕੀ ਹੋ ਸਕਦਾ ਹੈ, ਭਾਵ ਮੇਰੇ ਪਾਸੋਂ ਕੁਝ ਨਹੀਂ ਹੁੰਦਾ। ਤੇਰੇ ਜੇਡਾ ਵੱਡਾ ਹੋਰ ਕੋਈ ਦਾਤਾ ਨਹੀਂ ਹੈ, ਮੈਂ ਜਾਚਕੁ=ਮੰਗਤਾ ਸਦਾ ਹੀ ਆਪ ਜੀ ਦੇ ਪਾਸੋਂ ਜਾਚੋਵੈ=ਮੰਗਦਾ ਹਾਂ॥ ੧॥

## ਮ: ੫॥ ਦੇਹ ਛਿਜੰਦੜੀ ਊਣਮਝੂਣਾ ਗੁਰਿ ਸਜਣਿ ਜੀਉ ਧਰਾਇਆ॥
## ਹਭੇ ਸੁਖ ਸੁਹੇਲੜਾ ਸੁਤਾ ਜਿਤਾ ਜਗੁ ਸਬਾਇਆ॥ ੨॥

ਪ੍ਰਤੱਖ ਦੇਹ ਛਿਜੰਦੜੀ=ਛਿਜਦੀ ਜਾ ਰਹੀ ਹੈ, ਏਸੇ ਕਰਕੇ ਮਨ ਉਣਮਝੂਣਾ=ਨਿਮੋਝੂਣਾ ਹੋ ਰਿਹਾ ਹੈ, ਪਰ ਧੰਨ ਗੁਰੂ ਸੱਜਣ ਹਨ, ਜਿਨ੍ਹਾਂ ਨੇ ਜੀਅ ਵਿਚ ਹੌਂਸਲਾ (ਧੀਰਜ) ਧਰਵਾਇਆ ਹੈ। ਏਸੇ ਕਰਕੇ ਹੁਣ ਮੈਂ ਹਭੇ=ਸਾਰੇ ਸੁਖਾਂ ਨੂੰ ਪਾ ਕੇ ਸੁਖ ਪੂਰਬਕ, ਅਰਥਾਤ ਸੁਖ ਸਹਿਤ ਸੁੱਤਾ ਹਾਂ ਅਤੇ ਸਾਰਾ ਜਗਤ ਜਨਮ ਮਰਨ ਦੇ ਸਹਿਤ ਜਿੱਤ ਲਿਆ ਹੈ॥ ੨॥

ਅਗਲੀ ਪਉੜੀ ਵਿਚ ਵਾਹਿਗੁਰੂ ਨੂੰ ਪਾਤਸ਼ਾਹ ਰੂਪ ਕਥਨ ਕਰਦੇ ਹਨ:-

## ਪਉੜੀ ॥ ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ॥
## ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ॥

ਹੇ ਪਰਮੇਸ਼ਰ ! ਆਪ ਜੀ ਦਾ ਸਤਿਸੰਗ ਰੂਪ ਦਰਬਾਰ ਸਭ ਤੋਂ ਵੱਡਾ ਹੈ ਅਤੇ ਆਪ ਜੀ ਦਾ ਵੈਕੁੰਠ, *ਅਥਵਾ:-* ਸਰੂਪ ਰੂਪੀ ਤਖ਼ਤ ਭੀ ਸੱਚਾ ਹੈ। ਆਪ ਪਾਤਸ਼ਾਹਾਂ ਦੇ ਸ਼੍ਰੋਮਣੀ ਪਾਤਸ਼ਾਹ ਹੋ ਤੇ ਆਪ ਜੀ ਦਾ ਜਸ ਰੂਪੀ ਚੌਰ, ਗਿਆਨ ਰੂਪ ਛਤ੍ਰ ਨਿਸਚਲ ਹੈ।

## ਜੋ ਭਾਵੈ ਪਾਰਬ੍ਰਹਮ ਸੋਈ ਸਚੁ ਨਿਆਉ॥
## ਜੇ ਭਾਵੈ ਪਾਰਬ੍ਰਹਮ ਨਿਥਾਵੇ ਮਿਲੈ ਥਾਉ॥

ਹੇ ਪਾਰਬ੍ਰਹਮ ! ਜੋ ਤੈਨੂੰ ਭਾਉਂਦਾ ਹੈ, ਓਹੀ ਸੱਚਾ ਨਿਆਂ ਹੈ।

ਹੇ ਪਰਾ ਰੂਪ ਬ੍ਰਹਮ=ਬਿਆਪਕ ਪਰਮਾਤਮਾ ! ਜੇਹੜਾ ਮਨੁੱਖ ਤੈਨੂੰ ਭਾਉਂਦਾ ਹੈ, ਉਸ ਨਿਥਾਵੇਂ ਨੂੰ ਸਰੂਪ ਥਾਂ ਮਿਲਦੀ ਹੈ।

## ਜੋ ਕੀਨ੍ਹੀ ਕਰਤਾਰਿ ਸਾਈ ਭਲੀ ਗਲ॥
## ਜਿਨ੍ਹੀ ਪਛਾਤਾ ਖਸਮੁ ਸੇ ਦਰਗਾਹ ਮਲ॥

ਹੇ ਕਰਤਾਰ ! ਜੋ ਤੈਂਨੇ ਕੀਤੀ ਹੈ, ਓਹੀ ਗੱਲ ਭਲੀ=ਚੰਗੀ ਹੈ। ਜਿਨ੍ਹਾਂ ਨੇ ਖਸਮੁ=ਮਾਲਕ ਪਰਮਾਤਮਾ ਨੂੰ ਪਛਾਣਿਆ ਹੈ, ਉਹ ਦਰਗਾਹ ਦੇ ਮਲ=ਪਹਿਲਵਾਨ ਹਨ।

## ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ॥
## ਕਾਰਣ ਕਰਣ ਕਰੀਮ ਕੁਦਰਤਿ ਤੇਰੀਐ॥ ੧੬॥

ਹੇ ਕਰਤਾਰ ! ਤੇਰਾ ਫੁਰਮਾਨੁ=ਹੁਕਮ, ਸਹੀ=ਸੱਚਾ ਹੈ, ਜੋ ਅੱਜ ਤੱਕ ਕਿਸੇ ਨੇ ਫੇਰਿਆ ਨਹੀਂ ਭਾਵ ਹਟਾਇਆ

ਨਹੀਂ। ਹੇ ਕਰੀਮ=ਸਖੀ ਪਰਮਾਤਮਾ ! ਤੇਰੀ ਕੁਦਰਤਿ=ਸ਼ਕਤੀ ਸਭ ਚਰਨਾਂ ਦੇ ਕਰਨ ਵਾਲੀ ਹੈ॥ ੧੯॥

**ਸਲੋਕ ਮ: ੫॥**

**ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ ਨਾਮੁ ਜਪੰਦੜੀ ਲਾਲੀ॥**
**ਪੰਧਿ ਜੁਲੰਦੜੀ ਮੇਰਾ ਅੰਦਰੁ ਠੰਢਾ ਗੁਰ ਦਰਸਨੁ ਦੇਖਿ ਨਿਹਾਲੀ॥ ੧॥**

ਹੇ ਪਰਮੇਸ਼ਰ ! ਤੇਰੀ ਸੋਇ=ਸੋਭਾ, ਵਾ:- ਕੰਨ ਸੋ ਸੁਣ ਕੇ ਮੇਰਾ ਤਨ ਮਨ ਮਉਲਾ=ਹਰਿਆ ਹੋਇਆ ਹੈ ਅਤੇ ਨਾਮ ਨੂੰ ਜਪ ਕੇ ਮੇਰੇ ਮੂੰਹ ਉੱਪਰ ਲਾਲੀ ਚੜ੍ਹੀ ਹੈ। ਤੇਰੇ ਸਤਸੰਗ, ਵਾ:- ਗਿਆਨ ਰੂਪ ਪੰਧਿ ਜੁਲੰਦੜੀ=ਰਸਤੇ ਉੱਪਰ ਚਲਣ ਕਰਕੇ ਮੇਰਾ ਹਿਰਦਾ ਅੰਦਰੋਂ ਠੰਢਾ ਹੋਇਆ ਹੈ, ਅਤੇ ਗੁਰਾਂ ਦੇ ਦਰਸ਼ਨ ਨੂੰ ਵੇਖ ਕੇ, ਵਾ:- ਗੁਰਾਂ ਦੁਆਰੇ ਆਪ ਜੀ ਦੇ ਦਰਸ਼ਨ ਨੂੰ ਵੇਖ ਕੇ ਮੈਂ ਨਿਹਾਲ ਹੋਈ ਹਾਂ॥ ੧॥

**ਮ: ੫॥ ਹਠ ਮੰਞਾਹੂ ਮੈ ਮਾਣਕੁ ਲਧਾ॥**
**ਮੁਲਿ ਨ ਘਿਧਾ ਮੈਕੂ ਸਤਿਗੁਰਿ ਦਿਤਾ॥**

ਹਠ ਮੰਞਾਹੂ=ਹਿਰਦੇ ਦੇ ਵਿਚ ਮੈਂ ਮਾਣਕ ਰੂਪ ਪਰਮਾਤਮਾ ਨੂੰ ਲੱਭਿਆ ਹੈ। ਮੂਲ ਨਹੀਂ ਘਿਧਾ=ਲਿਆ, ਮੈਕੂ=ਮੈਨੂੰ ਸਤਿਗੁਰਾਂ ਨੇ ਕਿਰਪਾ ਕਰਕੇ ਦਿੱਤਾ ਹੈ।

**ਢੂੰਢ ਵਞਾਈ *ਥੀਆ ਥਿਤਾ॥ ਜਨਮੁ ਪਦਾਰਥੁ ਨਾਨਕ ਜਿਤਾ॥ ੨॥**

ਉਸਦੀ ਜੇਹੜੀ ਢੂੰਢ=ਭਾਲ ਕਰਨੀ ਸੀ, ਉਹ ਦੂਰ ਕਰ ਦਿੱਤੀ ਹੈ, ਹੁਣ ਮੇਰਾ ਮਨ ਥੀਆ ਥਿਤਾ=ਇਸਥਿਤ ਹੋਇਆ ਹੈ ਅਤੇ ਮਨੁੱਖਾ ਦੇਹ ਰੂਪ ਜਨਮ ਪਦਾਰਥ ਨੂੰ ਮੈਂ ਜਿੱਤਿਆ, ਭਾਵ ਸਫਲ ਕੀਤਾ ਹੈ॥ ੨॥

**ਪਉੜੀ॥ ਜਿਸ ਕੈ ਮਸਤਕਿ ਕਰਮੁ ਹੋਇ ਸੋ ਸੇਵਾ ਲਾਗਾ॥**
**ਜਿਸੁ ਗੁਰ ਮਿਲਿ ਕਮਲੁ ਪ੍ਰਗਾਸਿਆ ਸੋ ਅਨਦਿਨੁ ਜਾਗਾ॥**

ਜਿਸ ਪੁਰਸ਼ ਦੇ ਮੱਥੇ ਉੱਪਰ ਸ੍ਰੇਸ਼ਟ ਕਰਮ ਹੁੰਦੇ ਹਨ, ਉਹੀ ਸੇਵਾ ਵਿੱਚ ਲਗਦਾ ਹੈ। ਜਿਸ ਦਾ ਗੁਰਾਂ ਨਾਲ ਮਿਲ ਕੇ ਹਿਰਦਾ ਕੰਵਲ ਖਿੜਿਆ ਹੈ, ਉਹ ਰਾਤ ਦਿਨੇ ਗਿਆਨ ਜਾਗ੍ਰਤ ਵਿਚ ਜਾਗਿਆ ਹੈ।

**ਲਗਾ ਰੰਗੁ ਚਰਣਾਰਬਿੰਦ ਸਭੁ ਭ੍ਰਮੁ ਭਉ ਭਾਗਾ॥**
**ਆਤਮੁ ਜਿਤਾ ਗੁਰਮਤੀ ਆਗੰਜਤ ਪਾਗਾ॥**

ਜਿਸ ਦਾ ਸਤਿਗੁਰਾਂ ਦੇ ਚਰਨ ਕਮਲਾਂ ਨਾਲ ਪ੍ਰੇਮ ਲੱਗਾ ਹੈ, ਉਸ ਦੇ ਅੰਦਰੋਂ ਭਰਮ ਭੈ ਆਦਿਕ ਸਭ ਵਿਕਾਰ ਭੱਜ ਗਏ ਹਨ। ਜਿਸ ਨੇ ਗੁਰ ਸਿੱਖਿਆ ਦੁਆਰੇ ਆਤਮੁ=ਮਨ ਨੂੰ ਜਿੱਤਿਆ ਹੈ, ਉਹ ਆਗੰਜਤ=ਅਨਗਿਣਤ ਪਰਮਾਤਮਾ ਵਿਚ ਪਾਗਾ=ਰਪਿਆ, ਭਾਵ ਮਿਲ ਗਿਆ ਹੈ। *ਅਥਵਾ:-* ਉਸ ਨੇ ਅਗੰਜ+ਤਪਾਗਾ=ਅਨਗਿਣਤ ਤਪ ਕੀਤਾ ਹੈ।**

---

**ਪਾਠਾਂਤ੍ਰ:-* *ਵਞਾਈ।*

***(ਪਾਠ ਆਗੰਜਤ ਪਾਗਾ ਹੀ ਹੈ)*

[ਪੰਨਾ ੯੬੫]

**ਜਿਸਹਿ ਧਿਆਇਆ ਪਾਰਬ੍ਰਹਮੁ ਸੋ ਕਲਿ ਮਹਿ ਤਾਗਾ॥**

**ਸਾਧੂ ਸੰਗਤਿ ਨਿਰਮਲਾ ਅਠਸਠਿ ਮਜਨਾਗਾ॥**

ਜਿਸ ਨੇ ਪਾਰਬ੍ਰਹਮ=ਪਰਾ, ਬ੍ਰਹਮ=ਵਿਆਪਕ ਵਾਹਿਗੁਰੂ ਨੂੰ ਧਿਆਇਆ ਹੈ, ਓਹੀ ਕਲਜੁਗ ਵਿਚ ਤਾਗਾ=ਗਿਆਨਵਾਨ, *ਅਥਵਾ:-* ਇਸਥਿਤ ਹੋਇਆ ਹੈ।

ਸਾਧੂਆਂ ਦੀ ਸੰਗਤ ਕਰਕੇ ਜਿਸ ਦਾ ਮਨ ਨਿਰਮਲ ਹੋਇਆ ਹੈ, ਉਸ ਨੂੰ ਅਠਾਠ (੬੮) ਤੀਰਥਾਂ ਦੇ ਇਸ਼ਨਾਨ ਦਾ ਫਲ ਪਰਾਪਤ ਹੋਇਆ ਹੈ।

**ਜਿਸੁ ਪ੍ਰਭੁ ਮਿਲਿਆ ਆਪਣਾ ਸੋ ਪੁਰਖੁ ਸਭਾਗਾ॥**

**ਨਾਨਕ ਤਿਸੁ ਬਲਿਹਾਰਣੈ ਜਿਸੁ ਏਵਡ ਭਾਗਾ॥੧੭॥**

ਜਿਸ ਨੂੰ ਆਪਣਾ ਪ੍ਰਭੂ ਮਿਲਿਆ ਹੈ ਉਹ ਪੁਰਸ਼ ਸ੍ਰੇਸ਼ਟ ਭਾਗਾਂ ਵਾਲਾ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਅਸੀਂ ਉਸ ਤੋਂ ਬਲਿਹਾਰ ਜਾਂਦੇ ਹਾਂ, ਜਿਸ ਦੇ ਏਡੇ ਵੱਡੇ ਭਾਗ ਹਨ॥ ੧੭॥

**ਸਲੋਕ ਮਃ ੫॥ ਜਾਂ ਪਿਰੁ ਅੰਦਰਿ ਤਾਂ ਧਨ ਬਾਹਰਿ॥**

**ਜਾਂ ਪਿਰੁ ਬਾਹਰਿ ਤਾਂ ਧਨ ਮਾਹਰਿ॥**

ਜਾ ਪਿਰੀ ਪਰਮਾਤਮਾ ਅੰਦਰ ਸਖਿਆਤਕਾਰ ਹੋਇਆ ਤਾਂ ਧਨ=ਮਾਇਆ ਬਾਹਰ ਹੋ ਗਈ। ਜਾਂ ਪਿਰੀ ਪਰਮਾਤਮਾ ਬਾਹਰ ਅਸਖਿਆਤਕਾਰ ਸੀ, ਤਾਂ ਧਨ=ਮਾਇਆ, ਮਾਹਰਿ=ਪਰਸਿੱਧ ਹੋ ਗਈ, ਭਾਵ ਚੌਧਰਾਣੀ ਹੋ ਗਈ।

*ਅਥਵਾ:-* ਜਾਂ ਪਿਰੀ ਪਰਮਾਤਮਾ ਅੰਦਰ ਗੁਪਤ (ਪਰੋਖ) ਸੀ, ਤਾਂ ਧਨ=ਬੁੱਧੀ ਬਾਹਰ ਦੇ ਸੰਸਾਰਕ ਪਦਾਰਥਾਂ ਨੂੰ ਵਿਸ਼ੇ ਕਰਦੀ ਸੀ ਜਾਂ ਪਿਰੀ ਪਰਮਾਤਮਾ ਬਾਹਰ ਅਪ੍ਰੋਖ ਅਰਥਾਤ ਪਰਗਟ ਹੋਇਆ, ਤਾਂ ਧਨ=ਬੁੱਧੀ, ਮਾਹਰਿ=ਚੌਧਰਾਣੀ ਯਾਨੇ ਪੂਜਯ ਹੋਈ।

**ਬਿਨੁ ਨਾਵੈ ਬਹੁ ਫੇਰ ਫਿਰਾਹਰਿ॥ ਸਤਿਗੁਰਿ ਸੰਗਿ ਦਿਖਾਇਆ ਜਾਹਰਿ॥**

**ਜਨ ਨਾਨਕ ਸਚੇ ਸਚਿ ਸਮਾਹਰਿ॥੧॥**

ਨਾਮ ਤੋਂ ਬਿਨਾਂ ਬਹੁਤੇ ਜੂਨੀਆਂ ਦੇ ਫੇਰੇ ਵਿਚ ਫਿਰਦਾ ਹੈ। ਜਿਨ੍ਹਾਂ ਨੂੰ ਸਤਿਗੁਰਾਂ ਨੇ ਜਾਹਰਿ=ਪ੍ਰਸਿੱਧ, ਉਹ ਪਰਮੇਸ਼ਰ ਅੰਗ ਸੰਗ ਵਿਖਾਇਆ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਉਹ ਜਨ ਸਚਿ=ਨਿਸਚੇ ਕਰਕੇ ਸੱਚੇ ਸਰੂਪ ਵਿਚ ਸਮਾਏ ਹਨ॥ ੧॥

**ਮਃ ੫॥ ਆਹਰ ਸਭਿ ਕਰਦਾ ਫਿਰੈ ਆਹਰੁ ਇਕੁ ਨ ਹੋਇ॥**

**ਨਾਨਕ ਜਿਤੁ ਆਹਰਿ ਜਗੁ ਉਧਰੈ ਵਿਰਲਾ ਬੂਝੈ ਕੋਇ॥੨॥**

ਇਹ ਜੀਵ ਸਾਰੇ ਆਹਰ=ਉੱਦਮ ਕਰਦਾ ਫਿਰਦਾ ਹੈ, ਪਰ ਇਸ ਦੇ ਪਾਸੋਂ ਇੱਕ ਨਾਮ ਜਪਣ ਦਾ

ਉੱਦਮ ਨਹੀਂ ਹੁੰਦਾ। ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਜਿਸ ਉੱਦਮ ਕਰਕੇ ਇਹ ਜੀਵ ਸੰਸਾਰ ਸਮੁੰਦਰ ਤੋਂ ਉਧਰਦਾ ਹੈ, ਉਸ ਉੱਦਮ ਨੂੰ ਕੋਈ ਵਿਰਲਾ ਹੀ ਜਾਣਦਾ ਹੈ॥ ੨॥

**ਪਉੜੀ॥ ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ॥**
**ਰੰਗ ਪਰੰਗ ਅਨੇਕ ਨ ਜਾਪਨਿ ਕਰਤਬਾ॥**

ਹੇ ਅਪਾਰੁ=ਬਿਅੰਤ ਰੂਪ ਪਰਮਾਤਮਾ ! ਤੇਰਾ ਮਰਾਤਬਾ ਵੱਡਿਆਂ ਤੋਂ ਵੱਡਾ ਹੈ। ਰੰਗ ਤੇ ਪਰੰਗ=ਮਿਸਰਤ ਰੰਗ ਆਪ ਜੀ ਨੇ ਕੀਤੇ ਹਨ ਅਤੇ ਆਪ ਜੀ ਦੇ ਅਨੇਕਾਂ ਕਰਤੱਬ ਜਾਣੇ ਨਹੀਂ ਜਾਂਦੇ।

**ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ॥**
**ਸਭੁ ਕਿਛੁ ਤੇਰੈ ਵਸਿ ਤੇਰਾ ਘਰੁ ਭਲਾ॥**

ਜੀਵਾਂ ਦੇ ਅੰਦਰ ਜੀਵ ਰੂਪ ਹੋ ਕੇ ਤੂੰ ਸਭ ਕੁਝ ਜਾਣਦਾ ਹੈਂ। ਸਭ ਕੁਝ ਤੇਰੇ ਅਧੀਨ ਹੈ, ਤੇਰਾ ਸਰੂਪ, *ਵਾ:-* ਸਤਸੰਗ ਘਰ ਭਲਾ=ਚੰਗਾ ਹੈ।

**ਤੇਰੈ ਘਰਿ ਆਨੰਦੁ ਵਧਾਈ ਤੁਧੁ ਘਰਿ॥**
**ਮਾਣੁ ਮਹਤਾ ਤੇਜੁ ਆਪਣਾ ਆਪਿ ਜਾਰਿ॥**

ਤੇਰੇ ਸਤਸੰਗ ਰੂਪ ਘਰ ਵਿਚ ਅਨੰਦ ਹੈ ਅਤੇ ਤੇਰੇ ਸਤਸੰਗ ਘਰ ਵਿਚ ਹੀ ਵਧਾਈ ਹੈ। ਆਪਣੇ ਮਾਣੁ=ਆਦਰ, ਮਹਤਾ=ਮਰਾਤਬੇ ਅਤੇ ਤੇਜ ਪ੍ਰਤਾਪ ਨੂੰ ਆਪ ਹੀ ਜਰਿ=ਸਹਾਰਦਾ ਹੈ।

**ਸਰਬ ਕਲਾ ਭਰਪੂਰੁ ਦਿਸੈ ਜਤ ਕਤਾ॥**
**ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ॥੧੮॥**

ਸਾਰੀਆਂ ਕਲਾ=ਸ਼ਕਤੀਆਂ ਕਰਕੇ ਆਪ ਭਰਪੂਰ ਹੋ ਅਤੇ ਜਿੱਥੇ ਕਿੱਥੇ ਤੂੰਹੀ ਦਿੱਸਦਾ ਹੈਂ। ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਹੇ ਵਾਹਿਗੁਰੂ ! ਮੈਂ ਤੇਰੇ ਅੱਗੇ ਬਿਨਵਤਾ=ਬੇਨਤੀ ਕਰਦਾ ਹਾਂ ਕਿ ਮੈਂ ਆਪ ਜੀ ਦੇ ਦਾਸਾਂ ਦਾ ਦਾਸ ਹੋਵਾਂ॥ ੧੮॥

**ਸਲੋਕ ਮ: ੫॥**
**ਛਤੜੇ ਬਾਜਾਰ ਸੋਹਨਿ ਵਿਚਿ ਵਪਾਰੀਏ॥**
**ਵਖਰੁ ਹਿਕੁ ਅਪਾਰੁ ਨਾਨਕ ਖਟੇ ਸੋ ਧਣੀ॥੧॥**

*- ਪਹਿਲਾ ਅਰਥ-*

ਤਿੰਨਾਂ ਲੋਕਾਂ ਰੂਪੀ ਜੋ ਛੱਤੇ ਹੋਇ ਬਜ਼ਾਰ ਹਨ, ਉਨ੍ਹਾਂ ਵਿਚ ਸ੍ਰੇਸ਼ਟ ਵਪਾਰੀ ਸੋਭਦੇ ਹਨ।

*- ਦੂਜਾ ਅਰਥ-*

*ਅਥਵਾ:-* ਸ਼ੁਭ ਗੁਣਾਂ ਨਾਲ ਛੱਤੇ ਹੋਇ ਸਤਿਸੰਗਤ ਰੂਪ ਬਜ਼ਾਰ ਵਿਚ ਸੰਤਾਂ ਰੂਪ ਵਾਪਰੀ ਸੋਭਦੇ ਹਨ।

*- ਤੀਜਾ ਅਰਥ-*

*ਅਥਵਾ:-* ਜਿਨ੍ਹਾਂ ਦੇ ਇੰਦ੍ਰੀਆਂ ਰੂਪੀ ਬਜ਼ਾਰ ਛੱਤੇ, ਭਾਵ ਦਮਨ ਕੀਤੇ ਹੋਇ ਹਨ, ਉਹ ਵਾਪਾਰੀ ਸੰਸਾਰ

ਵਿਚ ਸੋਭਦੇ ਹਨ। ਗੁਰੂ ਜੀ ਕਥਨ ਕਰਦੇ ਹਨ—ਜੋ ਇੱਕ ਅਪਾਰ ਪ੍ਰਮੇਸ਼ਰ ਦੇ ਨਾਮ ਰੂਪੀ ਵਖਰੁ=ਸੌਦੇ ਨੂੰ ਖੱਟਦੇ ਹਨ, ਉਹ ਧਣੀ=ਆਤਮ ਧਨ ਵਾਲੇ ਧਨਾਢ ਹਨ॥ ੧॥

## ਮਹਲਾ ੫॥

ਇਹ ਸਲੋਕ ਉਚਾਰ ਕੇ ਸਤਿਗੁਰ ਦੇਵ ਜੀ ਭਗਤ ਕਬੀਰ ਜੀ ਨੂੰ ਸਿਰੋਪਾ ਦੇਂਦੇ ਹਨ, ਜਿਸ ਨੂੰ ਸਿਰੋਪਾ ਦਿੱਤਾ ਜਾਵੇ, ਉਹ ਓਸੇ ਦਾ ਹੋ ਜਾਂਦਾ ਹੈ।

**ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ॥**
**ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ॥ ੨॥**

ਇਸ 'ਤੇ ਕਬੀਰ ਜੀ ਆਖਦੇ ਹਨ—ਜਿਸ ਤੇ ਅਸਾਡਾ ਕੋਈ ਨਹੀਂ, ਇਸੇ ਕਰਕੇ ਅਸੀਂ ਭੀ ਕਿਸੀ ਦੇ ਨਹੀਂ ਹਾਂ। ਜਿਸ ਪਰਮੇਸ਼ਰ ਨੇ ਇਸ ਸੰਸਾਰ ਰਚਨਾ ਨੂੰ ਬਣਾਇਆ ਹੈ, ਉਸ ਦੇ ਨਾਮ ਵਿਚ ਅਸੀਂ ਸਮਾਏ ਹਾਂ॥ ੨॥

**ਪਉੜੀ॥ ਸਫਲਿਉ ਬਿਰਖੁ ਸੁਹਾਵੜਾ ਹਰਿ ਸਫਲ ਅੰਮ੍ਰਿਤਾ॥**
**ਮਨੁ ਲੋਚੈ ਉਨ੍ ਮਿਲਣ ਕਉ ਕਿਉ ਵੰਞੈ ਘਿਤਾ॥**

ਸੁਹਾਵੜਾ=ਸੋਭਾ ਵਾਲਾ ਹਰੀ ਹੀ ਇੱਕ ਸਫਲ ਬ੍ਰਿੱਛ ਹੈ, ਉਹ ਜਿਨ੍ਹਾਂ ਨੂੰ ਪਰਾਪਤ ਹੋਇਆ ਹੈ, ਉਹ ਪੁਰਸ਼ ਸ+ਫਲ=ਸਹਿਤ ਫਲ ਦੇ ਅਤੇ ਮਿਰਤੂ ਤੋਂ ਰਹਿਤ ਹੋਏ ਹਨ। ਉਸ ਪਰਮੇਸ਼ਰ ਦੇ ਮਿਲਣ ਨੂੰ ਮਨ ਚਾਹੁੰਦਾ ਹੈ, ਪਰ ਕਿਉ ਵੰਞੈ ਘਿਤਾ=ਕਿਸ ਤਰ੍ਹਾਂ ਲਿਆ ਜਾਵੇ।

**ਵਰਨਾ ਚਿਹਨਾ ਬਾਹਰਾ ਓਹੁ ਅਗਮੁ ਅਜਿਤਾ॥**
**ਓਹੁ ਪਿਆਰਾ ਜੀਅ ਕਾ ਜੋ ਖੋਲੈ ਭਿਤਾ॥**

ਉਹ ਅਗਮ ਰੂਪ ਪਰਮਾਤਮਾ ਵਰਨਾ ਚਿਨ੍ਹਾਂ ਤੋਂ ਬਾਹਰ ਹੈ ਅਤੇ ਅਜਿੱਤ ਹੈ। ਉਹ ਪਰਮਾਤਮਾ ਜੀਅ ਦਾ ਪਿਆਰਾ ਹੈ, ਜੋ ਅਗਿਆਨ ਰੂਪੀ ਭਿਤਾ=ਤਖਤੇ ਨੂੰ ਖੋਲ੍ਹਦਾ ਹੈ। *ਅਥਵਾ:-* ਪੰਜਾਂ ਕੋਸ਼ਾਂ ਰੂਪੀ ਭਿਤਾ=ਪੜਦੇ ਨੂੰ ਖੋਲ੍ਹਦਾ ਹੈ।

**ਸੇਵਾ ਕਰੀ ਤੁਸਾੜੀਆ ਮੈ ਦਸਿਹੁ ਮਿਤਾ॥**
**ਕੁਰਬਾਣੀ ਵੰਞਾ ਵਾਰਣੈ ਬਲੇ ਬਲਿ ਕਿਤਾ॥**

ਹੇ ਮਿੱਤਰ ਸੰਤੋ ! ਮੈਂ ਤੁਹਾਡੀ ਸੇਵਾ ਕਰਦਾ ਹਾਂ, ਮੈਨੂੰ ਅਸਲੀ ਮਿੱਤਰ ਪਰਮੇਸ਼ਰ ਦੀ ਪ੍ਰਾਪਤੀ ਦਾ ਰਸਤਾ ਦੱਸਣਾ ਕਰੋ, ਮਨ ਕਰਕੇ ਮੈਂ ਆਪ ਤੋਂ ਕੁਰਬਾਣ ਜਾਂਦਾ ਹਾਂ। ਬਾਣੀ ਕਰਕੇ ਵੀ ਵਾਰਣੈ=ਵਾਰਨੇ ਫੇਰਨੇ ਜਾਂਦਾ ਹਾਂ, ਅਸਥੂਲ ਸਰੀਰ ਵੀ ਮੈਂ ਤੁਹਾਡੇ ਉੱਤੇ ਬਲਿਹਾਰ ਹੀ ਬਲਿਹਾਰ ਕੀਤਾ ਹੈ।

**ਦਸਨਿ ਸੰਤ ਪਿਆਰਿਆ ਸੁਣਹੁ ਲਾਇ ਚਿਤਾ॥**
**ਜਿਸੁ ਲਿਖਿਆ ਨਾਨਕ ਦਾਸ ਤਿਸੁ ਨਾਉ ਅੰਮ੍ਰਿਤੁ ਸਤਿਗੁਰਿ ਦਿਤਾ॥੧੯॥**

ਇਸ ਤਰ੍ਹਾਂ ਦੀ ਬੇਨਤੀ ਸੁਣ ਕੇ ਸੰਤ ਦੱਸਣ ਲਗੇ, ਕਿ- ਹੇ ਪਿਆਰਿਆ ! ਤੂੰ ਚਿੱਤ ਨੂੰ ਲਗਾ ਕੇ ਸੁਣ। ਸਤਿਗੁਰ ਦੇਵ ਜੀ ਆਖਦੇ ਹਨ- ਜਿਸ ਦੇ ਮੱਥੇ ਉੱਪਰ ਸ੍ਰੇਸ਼ਟ ਲੇਖ ਲਿਖਿਆ ਹੋਇਆ ਹੈ, ਤਿਸ ਦਾਸ ਨੂੰ

ਸਤਿਗੁਰਾਂ ਨੇ ਨਾਮ ਰੂਪ ਅੰਮ੍ਰਿਤ ਦਿੱਤਾ ਹੈ॥ ੧੯॥

**ਉਥਾਨਕਾ**:- ਅਗਲਾ ਸਲੋਕ ਭੀ ਸਤਿਗੁਰ ਦੇਵ ਜੀ ਆਪ ਉਚਾਰ ਕੇ ਕਬੀਰ ਜੀ ਨੂੰ ਸਿਰੋਪਾ ਦੇਂਦੇ ਹਨ, ਸਿਰੋਪਾ ਜਿਸ ਨੂੰ ਦਿੱਤਾ ਜਾਂਦਾ ਹੈ, ਉਹ ਓਸੇ ਦਾ ਹੋ ਜਾਂਦਾ ਹੈ, ਇਸ ਤੇ ਕਬੀਰ ਜੀ ਕਥਨ ਕਰਦੇ ਹਨ—

## ਸਲੋਕ ਮਹਲਾ ੫॥

## ਕਬੀਰ ਧਰਤੀ ਸਾਧ ਕੀ ਤਸਕਰ ਬੈਸਹਿ ਗਾਹਿ॥
## ਧਰਤੀ ਭਾਰਿ ਨ ਬਿਆਪਈ ਉਨ ਕਉ ਲਾਹੂ ਲਾਹਿ॥੧॥

***ਪਹਿਲਾ ਅਰਥ:-*** ਪਰਮੇਸ਼ਰ ਨੇ ਪ੍ਰਤੱਖ ਧਰਤੀ ਸੰਤਾਂ ਵਾਸਤੇ ਬਣਾਈ ਸੀ, ਕਿ ਜਿੱਥੇ ਮਰਜ਼ੀ ਆਵੇ ਓਥੇ ਵਿਚਰਨ, ਪਰ ਰਾਜਿਆਂ ਰੂਪੀ ਤਸਕਰ=ਚੋਰ ਉਸ ਜਗ੍ਹਾ ਨੂੰ ਦਬਾ ਬੈਠੇ, ਭਾਵ ਆਪਣੀ ਮਲਕੀਅਤ ਕਰ ਬੈਠੇ ਹਨ। ਧਰਤੀ ਦੇ ਜਾਣ ਦਾ ਭਾਰਿ=ਦੁੱਖ ਸੰਤਾਂ ਨੂੰ ਕੋਈ ਨਹੀਂ ਵਿਆਪਦਾ, ਪਰ ਉਨ੍ਹਾਂ ਰਾਜਿਆਂ ਦੇ ਸਮੁਦਾਇ ਨੂੰ ਲਾਹੀ ਹੀ ਲਾਹੀ ਜਾਂਦੀ ਹੈ*॥ ੧॥

***ਦੂਜਾ ਅਰਥ-*** ਇੱਕ ਰਾਜੇ ਨੇ ਸੰਤਾਂ ਨੂੰ ਜਗੀਰ ਲਗਾ ਦਿੱਤੀ ਸੀ। ਜਦ ਉਹ ਰਾਜਾ ਮਰ ਗਿਆ ਤੇ ਪਿੱਛੋਂ ਗੱਦੀ ਉੱਪਰ ਉਸ ਦਾ ਵੱਡਾ ਪੁੱਤ੍ਰ ਬੈਠਾ, ਤਾਂ ਉਸ ਨੇ ਵਿਚਾਰਿਆ ਇਹ ਸੰਤ ਵੇਹਲੀਆਂ ਬੈਠ ਕੇ ਖਾਂਦੇ ਹਨ, ਕੋਈ ਕੰਮ ਕਾਰ ਤਾਂ ਕਰਦੇ ਨਹੀਂ। ਇਸ ਕਰਕੇ ਇਨ੍ਹਾਂ ਤੋਂ ਜਗੀਰ ਖੋਹ ਲੈਣੀ ਚਾਹੀਦੀ ਹੈ, ਉਸ ਨੇ ਜਗੀਰ ਖੋਹ ਲਈ ਤਾਂ ਕਬੀਰ ਜੀ ਨੇ ਕਿਹਾ- ਰਾਜੇ ਨੇ ਤਾਂ ਧਰਤੀ ਸੰਤਾਂ ਨੂੰ ਦਿੱਤੀ ਹੋਈ ਸੀ, ਲੰਗਰ ਚਲਾਣ ਵਾਸਤੇ। ਪਰ ਚੋਰ ਜੋ ਰਾਜੇ ਦਾ ਪੁੱਤਰ ਹੈ, ਉਹ ਸੰਤਾਂ ਦੀ ਧਰਤੀ ਨੂੰ ਦਬਾ ਬੈਠਾ ਹੈ। ਧਰਤੀ ਦੇ ਜਾਣ ਦਾ ਭਾਰਿ=ਦੁੱਖ ਸੰਤਾਂ ਨੂੰ ਕੋਈ ਨਹੀਂ ਵਿਆਪਦਾ, ਉਨ੍ਹਾਂ ਸੰਤਾਂ ਨੂੰ ਸਗੋਂ ਲਾਭ ਹੀ ਲਾਭ ਹੈ, ਜੋ ਹਲ ਪੰਜਾਲੀਆਂ ਨੇ ਫੜਨੀਆਂ ਪਈਆਂ, ਫਿਕਰਾਂ ਤੋਂ ਰਹਿਤ, ਨਿਵਿਰਤੀ ਪੱਖ ਵਿਚ ਤਦਾਕਾਰ ਹੋ ਗਏ।

***ਤੀਜਾ ਅਰਥ:-*** ਕਬੀਰ ਜੀ ਕਥਨ ਕਰਦੇ ਹਨ,— ਸੰਤਾਂ ਦੀ ਧਰਤੀ ਜੋ ਸਤਿਸੰਗਤ ਹੈ, ਤਿਸ ਸਤਿਸੰਗਤਿ ਦੀ ਗਾਹਿ=ਜਗ੍ਹਾ ਉੱਪਰ, ਤਸਕਰ=ਚੋਰ ਭੀ ਆ ਕੇ ਬੈਠ ਜਾਵੇ ਤਾਂ ਸਤਿਸੰਗਤ ਰੂਪ ਧਰਤੀ ਨੂੰ ਉਸ ਚੋਰ ਦਾ ਕੋਈ ਭਾਰਿ=ਦੁੱਖ ਨਹੀਂ ਵਿਆਪਦਾ, ਉਸ ਚੋਰ ਨੂੰ ਸਗੋਂ ਲਾਭ ਹੀ ਲਾਭ ਹੁੰਦਾ ਹੈ, ਕਿਉਂਕਿ ਸਤਿਸੰਗਤ ਵਿਚ ਬੈਠਣ ਕਰਕੇ ਚੋਰ ਦਾ ਨਵਾਂ ਜਨਮ ਹੋ ਜਾਂਦਾ। *ਯਥਾ:-*

### ਸਾਖੀ-ਚੋਰ ਦੀ

ਇੱਕ ਚੋਰ ਸੀ ਉਹ ਚੋਰੀ ਕਰਕੇ ਜਦ ਸ਼ਾਹੂਕਾਰ ਦੇ ਘਰੋਂ ਨਿਕਲਿਆਂ ਤਾਂ ਪਤਾ ਲੱਗ ਗਿਆ। ਚੋਰ ਅੱਗੇ ਅੱਗੇ ਤੇ ਲੋਕ ਉਸ ਦੇ ਪਿੱਛੇ ਪਿੱਛੇ।

ਉਹ ਚੋਰ ਦੌੜ ਕੇ ਸਤਿਸੰਗ ਵਿਚ ਆ ਬੈਠਾ, ਮਗਰੋਂ ਆ ਕੇ ਲੋਕਾਂ ਨੇ ਉਸ ਨੂੰ ਫੜ ਕੇ ਰਾਜੇ ਦੇ ਪੇਸ਼ ਕਰ ਦਿੱਤਾ। ਜਦ ਰਾਜੇ ਨੇ ਪੁੱਛਿਆ ਤਾਂ ਉਸ ਨੇ ਕਿਹਾ, ਹਜ਼ੂਰ ਮੈਂ ਇਸ ਜਨਮ ਵਿਚ ਕੋਈ ਚੋਰੀ ਨਹੀਂ ਕੀਤੀ। ਲੇਕਿਨ ਲੋਕ ਕਹਿਣ ਕਿ- ਏਸੇ ਨੇ ਚੋਰੀ ਕੀਤੀ ਹੈ। ਜਦ ਆਪਸ ਵਿਚ ਝਗੜਾ ਹੋ ਗਿਆ ਤਾਂ ਰਾਜੇ ਨੇ ਤੇਲ ਦਾ ਕੜਾਹਾ ਤਪਾ ਕੇ ਉਸ ਵਿਚ ਚੋਰ ਦਾ ਹੱਥ ਪਵਾਇਆ ਤਾਂ ਕੜਾਹਾ ਸੀਤਲ ਹੋ ਗਿਆ, ਇਸ ਵਜ੍ਹਾ ਕਰਕੇ

---

**ਯਥਾ:- ਮੁਸਲਮਾਨਾਂ ਦੇ ਮੱਤ ਵਿਚ ਇਹ ਲਿਖਿਆ ਹੈ- ਕਿ ਸੰਸਾਰ ਵਿਚ ਇਤਨੇ ਰਾਜੇ ਅਤੇ ਵਜ਼ੀਰ ਮਰੇ ਪਏ ਹਨ, ਜੋ ਜਿਸ ਵੇਲੇ ਜੀਵ ਪ੍ਰਿਥਵੀ ਉੱਪਰ ਚਲਦਾ ਹੈ ਤਾਂ ਇਸ ਦਾ ਇੱਕ ਪੈਰ ਰਾਜੇ ਉੱਤੇ ਔਂਦਾ ਹੈ ਤੇ ਇੱਕ ਪੈਰ ਵਜ਼ੀਰ ਉੱਤੇ ਔਂਦਾ ਹੈ।*

ਚੋਰ ਛੁਟ ਗਿਆ ਤੇ ਉਹ ਲੋਕ ਬੱਝ ਗਏ ਤਾਂ ਚੋਰ ਨੇ ਕਿਹਾ, ਹੇ ਹਜ਼ੂਰ ! ਏਹ ਵੀ ਸੱਚੇ ਹਨ, ਇਨ੍ਹਾਂ ਨੂੰ ਕੋਈ ਸਜ਼ਾ ਨਾ ਦਿਓ। ਚੋਰੀ ਮੈਂ ਠੀਕ ਕੀਤੀ ਹੈ ਪਰ ਸਤਿਸੰਗਤ ਵਿਚ ਬੈਠਣ ਕਰਕੇ ਮੇਰਾ ਨਵਾਂ ਜਨਮ ਹੋ ਗਿਆ ਹੈ। ਇਸ ਕਰਕੇ ਮੈਂ ਕਿਹਾ ਹੈ ਕਿ ਇਸ ਜਨਮ ਵਿਚ ਮੈਂ ਚੋਰੀ ਨਹੀਂ ਕੀਤੀ।

***ਚੌਥਾ ਅਰਥ:-*** ਕਬੀਰ ਜੀ ਕਹਿੰਦੇ ਹਨ- ਬੁੱਧੀ ਰੂਪ ਧਰਤੀ ਸਾਧ=ਸ੍ਰੇਸ਼ਟ ਸ਼ੁਭ ਗੁਣਾਂ ਦੀ ਸੀ, ਪਰੰਤੂ ਕਾਮ ਆਦਿਕ ਤਸਕਰ=ਚੋਰ ਉਸ ਬੁੱਧੀ ਰੂਪ ਧਰਤੀ ਨੂੰ ਦਬਾ ਕੇ ਬੈਠ ਗਏ। ਬੁੱਧੀ ਰੂਪੀ ਧਰਤੀ ਨੂੰ ਤਾਂ ਦੁੱਖ ਨਹੀਂ ਵਿਆਪੇਗਾ, ਜੇਕਰ ਉਨ੍ਹਾਂ ਕਾਮ ਆਦਿਕਾਂ ਦੇ ਲਾਹੂ=ਸਮੁਦਾਇ ਨੂੰ ਦੂਰ ਕਰ ਦੇਵੇ, ਅਰਥਾਤ ਕਾਮ ਆਦਿਕਾਂ ਦਾ ਤਿਆਗ ਕਰੇ।

***ਪੰਜਵਾਂ ਅਰਥ:-*** ਕਬੀਰ ਜੀ ਕਥਨ ਕਰਦੇ ਹਨ—ਜਿਸ ਪੁਰਸ਼ ਨੇ ਧਰ+ਤੀ=ਤੀਆ (ਇਸਤ੍ਰੀ) ਧਾਰੀ ਹੈ, ਉਹ ਸਾਧ ਕੀ=ਸੰਤ ਕਾਹਦਾ ਹੈ। ਉਹ ਤਾਂ ਤਸਕਰ=ਚੋਰ ਹੈ, ਜੋ ਇਸਤ੍ਰੀ ਨੂੰ ਗਾਹਿ=ਦਬਾ ਕੇ ਬੈਠ ਗਿਆ ਹੈ। ਜੇਹੜੀ ਧਰ+ਤੀ=ਤੀਆ (ਇਸਤ੍ਰੀ) ਧਾਰੀ ਹੈ ਉਸ ਨੂੰ ਤਾਂ ਕੋਈ ਭਾਰਿ=ਦੁੱਖ ਨਹੀਂ ਵਿਆਪਦਾ, ਉਹ ਤਾਂ ਸਗੋਂ ਆਖਦੀ ਹੈ, ਮੇਰੇ ਧੰਨ ਭਾਗ ਹਨ, ਜੋ ਪਰਮੇਸ਼ਰ ਦੇ ਪਿਆਰੇ ਸੰਤ ਪਤੀ ਹੋਇ ਹਨ। ਪਰ ਉਸ ਸੰਤ ਦੇ ਤੇਜ ਪ੍ਰਤਾਪ ਨੂੰ ਲਾਹੀ ਹੀ ਲਾਹੀ ਜਾਂਦੀ ਹੈ।

***ਛੇਵਾਂ ਅਰਥ:-*** ਕਬੀਰ ਜੀ ਕਥਨ ਕਰਦੇ ਹਨ- ਜਿਸ ਵਿਰੱਕਤ ਮਹਾਤਮਾ ਨੇ ਮਾਇਆ ਰੂਪ ਤੀਆ-ਧਾਰੀ ਹੈ, ਉਹ ਸਾਧ ਕੀ=ਸੰਤ ਕਾਹਦਾ ਹੈ, ਉਹ ਤਾਂ ਚੋਰ ਹੈ ਜੋ ਮਾਇਆ ਨੂੰ ਦਬਾ ਕੇ ਬੈਠ ਗਿਆ ਹੈ। ਜੋ ਮਾਇਆ ਰੂਪ ਤੀਆ ਧਾਰਨ ਕੀਤੀ ਹੈ, ਉਸ ਨੂੰ ਤਾਂ ਕੋਈ ਭਾਰਿ=ਦੁੱਖ ਨਹੀਂ ਵਿਆਪਦਾ, ਪਰ ਉਸ ਵਿਰੱਕਤ ਮਹਾਤਮਾ ਦੇ ਸ਼ੁਭ ਗੁਣਾਂ ਰੂਪ ਲਾਹੂ=ਸਮੁਦਾਇ ਨੂੰ ਲਾਹੀ ਜਾਂਦੀ ਹੈ॥ ੧॥

ਅਗਲਾ ਸਲੋਕ ਭੀ ਸਤਿਗੁਰ ਦੇਵ ਜੀ ਆਪ ਉਚਾਰ ਕੇ ਭਗਤ ਕਬੀਰ ਜੀ ਨੂੰ ਸਿਰੋਪਾ ਦੇਂਦੇ ਹਨ—

**ਮਹਲਾ ੫॥ ਕਬੀਰ ਚਾਵਲ ਕਾਰਣੇ ਤੁਖ ਕਉ ਮੁਹਲੀ ਲਾਇ॥**
**ਸੰਗਿ ਕੁਸੰਗੀ ਬੈਸਤੇ ਤਬ ਪੂਛੇ ਧਰਮ ਰਾਇ॥ ੨॥**

ਕਬੀਰ ਜੀ ਕਹਿੰਦੇ ਹਨ- ਚਾਵਲਾਂ ਦੇ ਕਾਰਣੇ=ਵਾਸਤੇ ਅਰਥਾਤ ਚੌਲਾਂ ਦੀ ਸੰਗਤ ਕਰਨ ਨਾਲ ਜਿਸ ਤਰ੍ਹਾਂ ਤੋਹਾਂ ਨੂੰ ਮੋਹਲੀਆਂ ਲਗਾਂਦੇ ਹਨ। ਤਿਵੇਂ ਕੁਸੰਗੀਆਂ ਦੇ ਨਾਲ ਜਦ ਬੈਠੇਗਾ ਤਦ ਧਰਮ ਰਾਜਾ ਇਸ ਨੂੰ ਪੁੱਛੇਗਾ, ਭਾਵ ਪਾਪੀ ਪੁਰਸ਼ ਨੂੰ ਚੰਗੀ ਤਰ੍ਹਾਂ ਸਜ਼ਾ ਦੇਵੇਗਾ॥ ੨॥

ਇਸ ਸ਼ਬਦ ਦੇ ਕਹਿਣ ਦਾ ਇਹ ਭਾਵ ਹੈ ਕਿ- ਨੀਚ (ਖੋਟੇ ਆਚਰਨ ਵਾਲਿਆਂ) ਪੁਰਸ਼ਾਂ ਦੀ ਸੰਗਤ ਨਹੀਂ ਕਰਨੀ ਚਾਹੀਦੀ, ਕਿਉਂਕਿ ਕੁਸੰਗੀ ਦੀ ਸੰਗਤ ਕਰਨ ਨਾਲ ਪੁਰਸ਼ ਦਾ ਜੀਵਨ ਤਬਾਹ ਹੋ ਜਾਂਦਾ ਹੈ।

ਜਿਤਨਾ ਚਾਰਾ ਹੋਵੇ ਮਾੜੀ ਸੰਗਤ ਨਹੀਂ ਕਰਨੀ ਚਾਹੀਦੀ। ਸਤਿਗੁਰੂ ਮਹਾਰਾਜ ਜੀ ਦੀ ਆਗਿਆ ਮੰਨਣੀ ਚਾਹੀਦੀ ਹੈ, ਸਤਿਗੁਰੂ ਕਲਗੀਧਰ ਜੀ ਨੇ ਆਪਣੇ ਦਸਮ ਗ੍ਰੰਥ ਵਿਚ ਕਥਨ ਕੀਤਾ ਹੈ:- ਕਿ-

*ਨੀਚ ਸੰਗ ਕੀਜੈ ਨਹੀ ਸੁਨਹੋ ਮੀਤ ਕੁਮਾਰ॥*
*ਭੇਡ ਪੂਛਿ ਭਾਦੋਂ ਨਦੀ ਕੋ ਗਹਿ ਉਤਰਜੋ ਪਾਰ॥ ੧੫॥*

*(ਦਸਮ ਗ੍ਰੰਥ ਪੰਨਾ ੧੦੮੪)*

ਅੱਗੇ ਜਾ ਕੇ ਭਗਤ ਕਬੀਰ ਜੀ ਨੇ ਏਸੇ ਗੱਲ ਦੀ ਪ੍ਰੋੜ੍ਹਤਾ ਕਰਦਿਆਂ ਹੋਇਆਂ ਸਲੋਕਾਂ ਵਿਚ ਭੀ ਕਿਹਾ ਹੈ ਕਿ- ਸਾਕਤ ਪੁਰਸ਼ਾਂ ਦੀ ਸੰਗਤ ਨਹੀਂ ਕਰਨੀ ਚਾਹੀਦੀ। ਸਾਕਤਾਂ ਦੀ ਸੰਗਤ ਤੋਂ ਦੂਰ ਹੀ ਦੌੜ ਜਾਣਾ

ਚਾਹੀਦਾ ਹੈ। ਏਸੇ ਉੱਪਰ ਦ੍ਰਿਸ਼ਟਾਂਤ ਦਿੱਤਾ ਹੈ, ਜਿਵੇਂ ਕਾਲਖ ਵਾਲੇ ਭਾਂਡੇ ਨਾਲ ਕੋਈ ਬਸਤੂ ਜਾਂ ਅੰਗ ਛੋਹ ਜਾਵੇ ਤਾਂ ਕੁਝ ਨ ਕੁਝ ਦਾਗ਼ ਜ਼ਰੂਰ ਲੱਗ ਜਾਂਦਾ ਹੈ- *ਯਥਾ-*

*ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥*
*ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥ ੧੩ ॥* *(ਪੰਨਾ ੧੩੭੧)*

ਗੁਸਾਂਈਂ ਤੁਲਸੀ ਦਾਸ ਜੀ ਨੇ ਰਾਮ ਚਰਿਤ ਮਾਨਸ ਵਿਚ ਵੀ ਕਥਨ ਕੀਤਾ ਹੈ:- ਕਿ—

*ਸਾਕਤ ਸੰਗ ਨੇ ਦੇਈਂ ਬਿਧ਼ਾਤਾ॥ ਤਾਤੇ ਭਲੋ ਨਰਕ ਮਹਿੰ ਬਾਸਾ॥*

## ਪਉੜੀ ॥ ਆਪੇ ਹੀ ਵਡ ਪਰਵਾਰੁ ਆਪਿ ਇਕਾਤੀਆ ॥
## ਆਪਣੀ ਕੀਮਤਿ ਆਪਿ ਆਪੇ ਹੀ ਜਾਤੀਆ ॥

ਸਰਗੁਣ ਰੂਪ ਹੋਣ ਕਰਕੇ ਆਪ ਹੀ ਸੰਸਾਰ ਰੂਪ ਵੱਡੇ ਪਰਵਾਰ ਵਾਲਾ ਹੈ, ਨਿਰਗੁਣ ਰੂਪ ਹੋਣ ਕਰਕੇ ਆਪ ਹੀ ਇਕਾਂਤ ਰਹਿਣੇ ਵਾਲਾ ਹੈ। *ਅਥਵਾ:-* ਗ੍ਰਿਹਸਤੀ ਰੂਪ ਹੋਣ ਕਰਕੇ ਆਪ ਜੀ ਵੱਡੇ ਪ੍ਰਵਾਰ ਵਾਲਾ ਹੈ, ਮਹਾਤਮਾ ਰੂਪ ਹੋਣ ਕਰਕੇ ਆਪ ਹੀ ਇਕਾਂਤ ਰਹਿਣ ਵਾਲਾ ਹੈ। ਆਪਣੀ ਕੀਮਤ ਨੂੰ ਆਪਣੇ ਆਪ ਹੀ ਜਾਣਦਾ ਹੈ।

## ਸਭੁ ਕਿਛੁ ਆਪੇ ਆਪਿ ਆਪਿ ਉਪੰਨਿਆ ॥
## ਆਪਣਾ ਕੀਤਾ ਆਪਿ ਆਪਿ ਵਰੰਨਿਆ ॥

ਜੋ ਕੁਝ ਉਸ ਨੇ ਆਪ ਉਤਪੰਨ ਕੀਤਾ ਹੈ, ਉਹ ਸਭ ਕੁਛ ਉਸ ਦਾ ਆਪਣਾ ਆਪ ਹੈ। ਜੋ ਉਸ ਦਾ ਆਪਣਾ ਕੀਤਾ ਹੋਇਆ ਸੰਸਾਰ ਹੈ, ਉਸ ਨੂੰ ਆਪਣੇ ਆਪ ਹੀ ਵਰਨਣ ਕਰਦਾ ਹੈ।

[ਪੰਨਾ ੯੬੬]

## ਧੰਨੁ ਸੁ ਤੇਰਾ ਥਾਨੁ ਜਿਥੈ ਤੂ ਵੁਠਾ ॥
## ਧੰਨੁ ਸੁ ਤੇਰੇ ਭਗਤ ਜਿਨੑੀ ਸਚੁ ਤੂੰ ਡਿਠਾ ॥
## ਜਿਸ ਨੋ ਤੇਰੀ ਦਇਆ ਸਲਾਹੇ ਸੋਇ ਤੁਧੁ ॥

ਹੇ ਪਰਮੇਸ਼ਰ ! ਉਹ ਤੇਰਾ ਅਸਥਾਨ ਧੰਨ ਹੈ, ਜਿੱਥੇ ਤੂੰ ਵੁਠਾ=ਵਸਦਾ ਹੈਂ।

ਧੰਨ ਉਹ ਤੇਰੇ ਭਗਤ ਹਨ, ਹੇ ਸੱਚੇ ਵਾਹਿਗੁਰੂ! ਜਿਨ੍ਹਾਂ ਨੇ ਤੈਨੂੰ ਡਿਠਾ=ਵੇਖਿਆ ਹੈ। ਜਿਸ ਉੱਤੇ ਤੇਰੀ ਦਇਆ ਹੋਈ ਹੈ, ਓਹੀ ਤੈਨੂੰ ਸਲਾਹੁੰਦਾ ਹੈ।

## ਜਿਸੁ ਗੁਰ ਭੇਟੇ ਨਾਨਕ ਨਿਰਮਲ ਸੋਈ ਸੁਧੁ ॥ ੨੦ ॥

ਸਤਿਗੁਰ ਦੇਵ ਜੀ ਕਥਨ ਕਰਦੇ ਹਨ- ਜਿਸ ਨੂੰ ਪੂਰੇ ਗੁਰੂ ਮਿਲਦੇ ਹਨ, ਉਹ ਨਿਰਮਲ ਤੋਂ ਨਿਰਮਲ ਹੈ, *ਅਥਵਾ:-* ਉਹ ਨਿਰ+ਮਲ=ਮਲ ਵਿਖੇਪ ਤੋਂ ਰਹਿਤ ਹੋ ਕੇ ਸ਼ੁੱਧ ਸਰੂਪ ਹੁੰਦਾ ਹੈ॥ ੨੦॥

## ਸਲੋਕ ਮ: ੫ ॥

ਸਤਿਗੁਰ ਦੇਵ ਜੀ ਇਹ ਸਲੋਕ ਉਚਾਰ ਕੇ ਫਰੀਦ ਜੀ ਨੂੰ ਸਿਰੋਪਾ ਦੇਂਦੇ ਹਨ। ਸਿਰੋਪਾ ਜਿਸ ਨੂੰ ਦੇਈਦਾ

ਹੈ, ਓਹ ਓਸੇ ਦਾ ਹੋ ਜਾਂਦਾ ਹੈ, ਇਸ ਤੇ ਪੰਗਤੀ ਦੇ ਆਦਿ ਵਿਚ ਫਰੀਦ ਜੀ ਦਾ ਨਾਂ ਲਿਖਿਆ ਹੈ।

**ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ ॥**

ਫਰੀਦ ਜੀ ਆਖਦੇ ਹਨ—ਇਹ ਬੁੱਧੀ ਰੂਪ ਭੂਮੀ ਹੈਗੀ ਤਾਂ ਰੰਗਾਵਲੀ=ਅਨੰਦ ਵਾਲੀ ਸੀ, ਪਰ ਇਸ ਦੇ ਵਿਚ ਸੰਸਾਰੀ ਜੀਵਾਂ ਨੇ ਵਿ+ਸੂਲਾ=ਵਿਸ਼ੇਸ਼ ਕਰਕੇ ਕਾਮ ਆਦਿਕ ਸੂਲਾ=ਕਿਕਰਾਂ (ਕੰਡਿਆਂ) ਵਾਲਾ ਬਾਗ ਲਗਾ ਰੱਖਿਆ ਹੈ।

**ਜੋ ਨਰ ਪੀਰਿ ਨਿਵਾਜਿਆ ਤਿਨ੍ਾ ਅੰਚ ਨ ਲਾਗ ॥ ੧ ॥**

ਜੇਹੜਾ ਪੁਰਸ਼ ਪੀਰ=ਪੂਜਨੀਕ ਗੁਰਾਂ ਦੇ ਉਪਦੇਸ਼ ਦੁਆਰਾ ਨਿਵਾਜਿਆ=ਵਡਿਆਇਆ ਹੋਇਆ ਹੈ, ਉਨ੍ਹਾਂ ਨੂੰ ਕੋਈ ਭੀ ਅੰਚ=ਦੁੱਖ ਨਹੀਂ ਲਗਦਾ॥ ੧ ॥

**ਮ: ੫ ॥ ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ ॥**

**ਵਿਰਲੇ ਕੇਈ ਪਾਈਅਨਿ੍ ਜਿਨ੍ਾ ਪਿਆਰੇ ਨੇਹ ॥ ੨ ॥**

ਫਰੀਦ ਜੀ ਕਥਨ ਕਰਦੇ ਹਨ— ਜਿਨ੍ਹਾਂ ਗੁਰਮਖਾਂ ਦਾ ਪਿਆਰੇ ਪ੍ਰਭੂ ਨਾਲ ਪ੍ਰੇਮ ਹੈ ਅਤੇ ਸ਼ੋਭਨੀਕ ਲੰਬੀ ਉਮਰਾ ਹੈ ਤੇ ਨਾਲ ਸੁਵੰਨੜੀ=ਸ੍ਰੇਸ਼ਟ ਰੰਗ ਵਾਲੀ ਦੇਹ ਹੈ, ਅਰਥਾਤ ਮਨੁੱਖਾ ਦੇਹ ਰੋਗਾਂ ਤੋਂ ਰਹਿਤ ਹੈ, ਇਨ੍ਹਾਂ ਤਿਨ ਗੱਲਾਂ ਨੂੰ ਕੋਈ ਵਿਰਲੇ ਪੁਰਸ਼ ਪਾਂਵਦੇ ਹਨ॥ ੨ ॥

**ਪਉੜੀ ॥ ਜਪੁ ਤਪੁ ਸੰਜਮੁ ਦਇਆ ਧਰਮੁ ਜਿਸੁ ਦੇਹਿ ਸੁ ਪਾਏ ॥**

**ਜਿਸੁ ਬੁਝਾਇਹਿ ਅਗਨਿ ਆਪਿ ਸੋ ਨਾਮੁ ਧਿਆਏ ॥**

ਜਪ, ਤਪ ਆਦਿਕ ਸਾਧਨ, ਸੰਜਮੁ=ਇੰਦ੍ਰੀਆਂ ਦਾ ਦਮਨ ਕਰਨਾ ਅਤੇ ਹਰ ਇੱਕ ਉੱਤੇ ਦਇਆ ਕਰਨੀ, ਸ੍ਵੈ ਧਰਮ ਧਾਰਨਾਂ, ਇਤਿਆਦਿਕ ਸ਼ੁਭ ਗੁਣ ਜਿਸ ਨੂੰ ਦੇਂਦਾ ਹੈ, ਓਹੀ ਪਾਉਂਦਾ ਹੈ। ਜਿਸ ਦੀ ਤ੍ਰਿਸ਼ਨਾ ਰੂਪ ਅਗਨੀ ਆਪ ਬੁਝਾਉਂਦਾ ਹੈ, ਓਹੀ ਪੁਰਸ਼ ਨਾਮ ਧਿਆਉਂਦਾ ਹੈ।

**ਅੰਤਰਜਾਮੀ ਅਗਮ ਪੁਰਖੁ ਇਕ ਦ੍ਰਿਸਟਿ ਦਿਖਾਏ ॥**

**ਸਾਧਸੰਗਤਿ ਕੈ ਆਸਰੈ ਪ੍ਰਭ ਸਿਉ ਰੰਗੁ ਲਾਏ ॥**

ਅੰਤਰਜਾਮੀ ਜੋ ਅਗਮ ਪੁਰਖ ਪਰਮਾਤਮਾ ਹੈ, ਉਹ ਕਿਰਪਾ ਕਰਕੇ ਜਿਸ ਨੂੰ ਏਕਤਾ ਵਾਲੀ ਦ੍ਰਿਸ਼ਟੀ ਵਿਖਾਂਦਾ ਹੈ। ਉਹ ਪੁਰਸ਼ ਸਤਿ ਸੰਗਤ ਦੇ ਆਸਰੇ ਹੋ ਕੇ ਪ੍ਰਭੂ ਦੇ ਨਾਲ ਰੰਗੁ=ਪ੍ਰੇਮ ਲਗਾਂਦਾ ਹੈ।

**ਅਉਗਣ ਕਟਿ ਮੁਖੁ ਉਜਲਾ ਹਰਿ ਨਾਮਿ ਤਰਾਏ ॥**

**ਜਨਮ ਮਰਣ ਭਉ ਕਟਿਓਨੁ ਫਿਰਿ ਜੋਨਿ ਨ ਪਾਏ ॥**

ਉਨ੍ਹਾਂ ਦੇ ਔਗੁਣ ਕੱਟੇ ਗਏ ਹਨ ਤੇ ਮੂੰਹ ਉੱਜਲਾ ਹੋਇਆ ਹੈ, ਉਨ੍ਹਾਂ ਨੂੰ ਹਰੀ ਨਾਮੀ ਆਪ ਤਾਰਦਾ ਹੈ। ਉਨ੍ਹਾਂ ਦੇ ਜਨਮ ਮਰਨ ਦਾ ਡਰ ਕੱਟਿਆ ਗਿਆ ਹੈ, ਇਸ ਲਈ ਫਿਰ ਜੂਨੀਆਂ ਵਿਚ ਨਹੀਂ ਪੈਂਦੇ।

**ਅੰਧ ਕੂਪ ਤੇ ਕਾਢਿਅਨੁ ਲੜੁ ਆਪਿ ਫੜਾਏ ॥**

**ਨਾਨਕ ਬਖਸਿ ਮਿਲਾਇਅਨੁ ਰਖੇ ਗਲਿ ਲਾਏ ॥ ੨੧ ॥**

ਆਪਣਾ ਨਾਮ ਰੂਪ ਪੱਲਾ ਫੜਾ ਕੇ ਅੰਨ੍ਹੇ ਖੂਹੇ ਸੰਸਾਰ ਚੋਂ ਕੱਢ ਲਿਆ ਹੈ। ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਨੂੰ ਆਪਣੇ ਗਲ ਨਾਲ ਲਗਾ ਕੇ ਵਿਕਾਰਾਂ ਵੱਲੋਂ ਰੱਖਿਆ ਹੈ, ਉਨ੍ਹਾਂ ਦੇ ਪੂਰਬਲੇ ਪਾਪਾਂ ਨੂੰ ਬਖਸ਼ ਕੇ ਆਪਣੇ ਨਾਲ ਮਿਲਾਇਆ ਹੈ॥ ੨੧॥

**ਸਲੋਕ ਮ: ੫॥**

**ਮੁਹਬਤਿ ਜਿਸੁ ਖੁਦਾਇ ਦੀ ਰਤਾ ਰੰਗਿ ਚਲੂਲਿ॥**

**ਨਾਨਕ ਵਿਰਲੇ ਪਾਇਅਹਿ ਤਿਸੁ ਜਨ ਕੀਮ ਨ ਮੂਲਿ॥੧॥**

ਜਿਸ ਨੂੰ ਖ਼ੁਦਾ ਪਰਮਾਤਮਾ ਦੀ ਮੁਹਬਤਿ=ਪ੍ਰੀਤੀ ਹੈ, ਉਹ ਚਲੂਲਿ ਰੰਗਿ=ਗਾੜ੍ਹੇ ਰੰਗ ਵਿਚ, ਭਾਵ ਸੰਘਣੇ ਆਨੰਦ ਵਿਚ ਰਤਾ=ਰੰਗਿਆ ਗਿਆ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਐਸੇ ਜਨ ਵਿਰਲੇ ਹੀ ਪਾਈਦੇ ਹਨ, ਤਿਸ ਜਨ ਦੀ ਕੀਮਤ ਮੂਲਿ=ਕਦਾਚਿਤ ਨਹੀਂ ਆਉਂਦੀ ॥ ੧॥

**ਮ: ੫॥ ਅੰਦਰੁ ਵਿਧਾ ਸਚਿ ਨਾਇ ਬਾਹਰਿ ਭੀ ਸਚੁ ਡਿਠੋਮਿ॥**

**ਨਾਨਕ ਰਵਿਆ ਹਭ ਥਾਇ ਵਣਿ ਤ੍ਰਿਣਿ ਤ੍ਰਿਭਵਣਿ ਰੋਮਿ॥੨॥**

ਜਿਸ ਦਾ ਅੰਦਰੋਂ ਅੰਤਹ ਕਰਨ ਸੱਚ ਨਾਮ ਵਿਚ ਵਿਧਾ=ਤਦਾਕਾਰ ਹੋਇਆ ਹੈ, ਉਸ ਨੇ ਬਾਹਰੋਂ ਵੀ ਸੱਚ ਨੂੰ ਵੇਖਿਆ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਵਣ, ਤ੍ਰਿਣ ਅਤੇ ਤਿੰਨਾਂ ਭਵਣਾਂ ਵਿਚ ਰਹਿਣ ਵਾਲੇ ਜੀਵਾਂ ਦੇ ਰੋਮ ਰੋਮ ਵਿਚ, ਸਭ ਥਾਵਾਂ ਵਿਚ ਉਹ ਪਰਮੇਸ਼ਰ ਰਵ ਰਿਹਾ ਹੈ। *ਅਥਵਾ:-* ਵਣਿ=ਅੰਤਹ ਕਰਨ, ਤ੍ਰਿਣਿ=ਇੰਦ੍ਰੇ, ਤ੍ਰਿਭਵਣਿ=ਤਿੰਨੇ ਸਰੀਰ ਅਤੇ ਰੋਮ ਰੋਮ ਇਤਿਆਦੀ ਸਭ ਥਾਵਾਂ ਵਿਚ ਉਹ ਪਰਮੇਸ਼ਰ ਰਵ ਰਿਹਾ ਹੈ।

*ਅਥਵਾ:-* ਵਣਿ=ਅੰਤਹ ਕਰਨ, ਤ੍ਰਿਣਿ=ਇੰਦ੍ਰੇ, ਤ੍ਰਿਭਵਣਿ=ਤਿੰਨੇ ਸਰੀਰ ਅਤੇ ਰੋਮ ਰੋਮ ਇਤਿਆਦੀ ਸਭ ਥਾਵਾਂ ਵਿਚ ਉਹ ਪਰਮੇਸ਼ਰ ਰਵ ਰਿਹਾ ਹੈ॥ ੨॥

**ਪਉੜੀ॥ ਆਪੇ ਕੀਤੋ ਰਚਨੁ ਆਪੇ ਹੀ ਰਤਿਆ॥**

**ਆਪੇ ਹੋਇਓ ਇਕੁ ਆਪੇ ਬਹੁ ਭਤਿਆ॥**

ਹੇ ਪਰਮੇਸ਼ਰ ! ਤੂੰ ਆਪ ਹੀ ਸੰਸਾਰ ਨੂੰ ਰਚਨਾ ਕੀਤਾ ਹੈ ਅਤੇ ਤੂੰ ਆਪ ਹੀ ਤਦਾਕਾਰ ਹੋ ਰਿਹਾ ਹੈਂ। ਤੂੰ ਆਪ ਹੀ ਇੱਕ ਰੂਪ ਹੋ ਰਿਹਾ ਹੈਂ, ਤੂੰ ਆਪ ਹੀ ਬਹੁਤ ਤਰ੍ਹਾਂ ਦਾ ਹੋ ਰਿਹਾ ਹੈਂ।

**ਆਪੇ ਸਭਨਾ ਮੰਝਿ ਆਪੇ ਬਾਹਰਾ॥**

**ਆਪੇ ਜਾਣਹਿ ਦੂਰਿ ਆਪੇ ਹੀ ਜਾਹਰਾ॥**

ਵਿਆਪਕ ਰੂਪ ਹੋਣ ਕਰਕੇ ਤੂੰ ਆਪ ਹੀ ਸਾਰਿਆਂ ਦੇ ਵਿਚ ਹੈਂ। ਨਿਰਲੇਪ ਰੂਪ ਹੋ ਕੇ ਤੂੰ ਆਪ ਹੀ ਸਭਨਾਂ ਤੋਂ ਬਾਹਰ ਹੈਂ। ਤੂੰ ਆਪ ਹੀ ਅਗਿਆਨੀ ਰੂਪ ਹੋ ਕੇ ਬ੍ਰਹਮ ਨੂੰ ਦੂਰ ਜਾਣਦਾ ਹੈਂ, ਤੂੰ ਆਪ ਹੀ ਗਿਆਨਵਾਨ ਹੋ ਕੇ ਬ੍ਰਹਮ ਨੂੰ ਜਾਹਰਾ=ਪ੍ਰਸਿੱਧ, ਅਰਥਾਤ ਸਖਿਆਤਕਾਰ ਜਾਣਦਾ ਹੈਂ।

**ਆਪੇ ਹੋਵਹਿ ਗੁਪਤੁ ਆਪੇ ਪਰਗਟੀਐ॥**

**ਕੀਮਤ ਕਿਸੈ ਨ ਪਾਇ ਤੇਰੀ ਥਟੀਐ॥**

ਤੂੰ ਆਪ ਹੀ ਮਨਮੁਖਾਂ ਨੂੰ ਗੁਪਤ ਰੂਪ ਹੋ ਰਿਹਾ ਹੈਂ, ਤੂੰ ਆਪ ਹੀ ਗੁਰਮੁਖਾਂ ਨੂੰ ਪਰਗਟ ਹੋ ਰਿਹਾ ਹੈਂ। ਤੇਰੀ ਥਟੀਐ=ਬਨਾਵਟ ਦੀ ਕੀਮਤ ਕਿਸੇ ਨੇ ਨਹੀਂ ਪਾਈ।

**ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ॥**
**ਨਾਨਕ ਵਰਤੈ ਇਕੁ ਇਕੋ ਇਕੁ ਤੂੰ॥੨੨॥੧॥੨॥ਸੁਧੁ॥**

ਹੇ ਅਪਾਰ ਰੂਪ ਪਰਮਾਤਮਾ! ਤੂੰ ਗਹਿਰ=ਡੂੰਘਾ, ਗੰਭੀਰੁ=ਨਿਰਹੱਲ, ਅਥਾਹੁ=ਅਤੁੱਲ ਸੁਪ੍ਰਸ਼ ਅਤੇ ਅਗਣਤੁ=ਗਿਣਤੀ ਤੋਂ ਰਹਿਤ ਹੈਂ। ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਪਿੱਛੇ ਵੀ ਇੱਕ ਤੂੰਹੀ, ਹੁਣ ਵੀ ਇੱਕ ਤੂੰਹੀ, ਅੱਗੇ ਵੀ ਇੱਕ ਤੂੰਹੀ ਵਰਤੇਂਗਾ॥ ੨੨॥ ੧॥ ੨॥ ਸੁਧੁ॥

ਇਹ ਵਾਰ ਸ਼ੁੱਧ ਹੈ ਇਸ ਵਿਚ ਕੋਈ ਗਲਤੀ ਨਹੀਂ।

ਇਸ ਕਰਕੇ ਕਿਸੇ ਸਿੱਖ ਨੂੰ ਪਾਠ ਦੀ ਅਦਲਾ ਬਦਲੀ ਕਰਨ ਦੀ ਆਗਿਆ ਨਹੀਂ ਹੈ॥ ੨੨॥ ੧॥ ੨॥ ਸੁਧੁ॥

**ਰਾਮਕਲੀ ਰਾਗ ਕੀ ਦੂਜੀ ਵਾਰ ਸਮਾਪਤੰ॥**



# ਰਾਮਕਲੀ ਕੀ ਤੀਜੀ ਵਾਰ

## ਸੱਤੇ ਬਲਵੰਡ ਦੀ

**ਉਥਾਨਕਾ**- ਸੱਤਾ ਤੇ ਬਲਵੰਡ ਦੋਵੇਂ ਸਕੇ ਭਰਾ ਪੂਰਬ ਦੇਸ਼ ਦੇ ਰਹਿਣ ਵਾਲੇ, ਜਾਤ ਦੇ ਮਿਰਾਸੀ ਸਨ। ਬਲਵੰਡ ਵੱਡਾ ਸੀ ਅਤੇ ਸੱਤਾ ਉਸ ਦਾ ਛੋਟਾ ਭਰਾ ਸੀ। ਭਾਵੇਂ ਰਾਗ ਵਿੱਦਿਆ ਦੇ ਬੜੇ ਧਨੀ ਸਨ, ਪਰ ਤਕਦੀਰ ਅੱਗੇ ਤਦਬੀਰ ਕੁਝ ਨਹੀਂ ਕਰ ਸਕਦੀ। ਗਰੀਬੀ ਨੇ ਬੜੇ ਦਬਾਏ ਹੋਏ ਸਨ। ਆਪਣੇ ਰੁਜ਼ਗਾਰ ਵਾਸਤੇ ਦੇਸ਼ ਦੇਸਾਂਤਰਾਂ ਵਿਚ ਵੀ ਫਿਰੇ, ਪਰ ਗਰੀਬੀ ਵਾਲੀ ਪ੍ਰਾਰਬਧ ਹੋਣ ਕਰਕੇ ਕੋਈ ਸਹਾਰਾ ਨਾ ਮਿਲਿਆ। ਜਿਸ ਵੇਲੇ ਇਨ੍ਹਾਂ ਦੋਹਾਂ ਨੇ ਤਕਦੀਰਾਂ ਦੇ ਬਦਲਣ ਵਾਲੇ ਸਤਿਗੁਰਾਂ ਦੀ ਸਿਫਤ ਸੁਣੀ ਤਾਂ ਸੱਤਾ ਉਸੇ ਵੇਲੇ ਸ੍ਰੀ ਅੰਮ੍ਰਿਤਸਰ ਪੁੱਜ ਕੇ ਪੰਚਮ ਪਾਤਿਸ਼ਾਹ ਜੀ ਦੇ ਪਾਸ ਆ ਕੇ ਬੜੀ ਨਿੰਮ੍ਰਤਾ ਸਹਿਤ ਬੇਨਤੀਆਂ ਕਰਨ ਲੱਗ ਪਿਆ, ਹੇ ਗਰੀਬ ਨਿਵਾਜ ! ਆਪ ਜੀ ਤੋਂ ਬਿਨਾਂ ਅਸਾਨੂੰ ਹੋਰ ਕੋਈ ਆਸਰਾ ਨਹੀਂ ਆਪ ਅਸਾਡੀ ਰੱਖਿਆ ਕਰੋ।

ਹਜ਼ੂਰ ਨੇ ਬੜਾ ਸਤਿਕਾਰ ਕੀਤਾ ਤੇ ਪੁੱਛਿਆ ਕੀ ਕੰਮ ਕਰਦੇ ਹੋ?

ਇਸ ਨੇ ਕਿਹਾ, ਮਹਾਰਾਜ ! ਅਸੀਂ ਰਬਾਬੀ ਹੁੰਦੇ ਹਾਂ, ਕਈ ਪੁਸ਼ਤਾਂ ਤੋਂ ਰਾਗ ਕਰਨ ਦਾ ਹੀ ਖਾਨਦਾਨੀ ਪੇਸ਼ਾ ਹੈ।

ਸਤਿਗੁਰੂ ਜੀ ਬੋਲੇ ਚੰਗਾ, ਅਸਾਡੇ ਪਾਸ ਠਹਿਰ ਕੇ ਸੰਗਤਾਂ ਨੂੰ ਗੁਰਬਾਣੀ ਦਾ ਕੀਰਤਨ ਸੁਣਾਇਆ ਕਰੋ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਬਾਰ ਚੋਂ ਤੁਹਾਡੀ ਮਨੋਂ ਕਾਮਨਾ ਪੂਰੀ ਹੋਵੇਗੀ।

ਹਜ਼ੂਰ ਦਾ ਬਚਨ ਸੁਣ ਕੇ ਸੱਤਾ ਸਤਿਗੁਰਾਂ ਦੇ ਪਾਸ ਹੀ ਠਹਿਰ ਗਿਆ। ਹਜ਼ੂਰ ਨੇ ਭਾਈ ਸਾਲ੍ਹੋ ਜੀ ਦੀ ਧਰਮਸ਼ਾਲਾ ਦੇ ਪਾਸ ਰਹਿਣ ਵਾਸਤੇ ਜਗ੍ਹਾ ਦੇ ਦਿੱਤੀ।

ਉੱਧਰ ਸੱਤੇ ਦਾ ਵੱਡਾ ਭਰਾ ਬਲਵੰਡ ਕਈ ਸ਼ਹਿਰਾਂ ਵਿਚ ਫਿਰਿਆ, ਪਰ ਕਿਤੇ ਵੀ ਉਸ ਦਾ ਕੰਮ ਨਾ ਚਲਿਆ, ਤਾਂ ਇਹ ਵੀ ਆਪਣੇ ਭਰਾ ਦੇ ਪਾਸ ਸ੍ਰੀ ਅੰਮ੍ਰਿਤਸਰ ਪੁੱਜ ਕੇ ਪੰਚਮ ਪਾਤਿਸ਼ਾਹ ਜੀ ਦੀ ਹਜ਼ੂਰੀ ਵਿਚ ਬੜੀ ਨਿੰਮ੍ਰਤਾ ਨਾਲ ਉਸਤਤੀ ਕਰਦਾ ਹੋਇਆ। ਭਾਈ ਸਾਹਿਬ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:-

*ਕਬਿੱਤ ॥*

ਆਯੋ ਨਿਜ ਦ੍ਵਾਰੇ ਦਯਾ ਕਲਪਤਰ ਥਾਰੇ ਭਾਰੇ, ਬਿਰਦ ਬਿਲੰਦ ਦੀਨ ਦਰਦ ਬਿਦਾਰੇ ਹੋ।
ਦ੍ਰੋਪਤੀ ਉਧਾਰੀ ਗਜ ਗ੍ਰਾਹ ਤੇ ਛੁਟਾਰੀ, ਭੀਰ ਰਾਕਸ਼ਨਿ ਮਾਰੀ ਵੈਰੀ ਦੇਵਨਿ ਨਿਹਾਰੇ ਹੋ।
ਪ੍ਰਹਲਾਦ ਮੋਚਨ ਬਿਲੋਚਨ ਸੁ ਪੁੰਡਰੀਕ, ਪੋਚ ਬਲਮੀਕ ਜਸ ਸੋਚ ਕੀਯੋ ਚਾਰੋ ਹੋ।
ਗਨਕਾ ਗਿਨੀ ਹੈ ਕੌਨ ਤੀਰਥ ਪਰਸ ਆਈ, ਐਸੇ ਏ ਉਧਾਰੇ ਤੈਸੇ ਮੋਹਿ ਕੋ ਉਧਾਰੋ ਹੋ॥ ੧੯॥

*(ਗੁਰਪ੍ਰਤਾਪ ਸੂਰਜ ਰਾਸਿ ੩ ਅੰਸੂ ੪੩)*

ਇਸ ਪ੍ਰਕਾਰ ਦੀ ਬੇਨਤੀ ਸੁਣ ਕੇ ਪੰਚਮ ਪਾਤਿਸ਼ਾਹ ਜੀ ਨੇ ਪ੍ਰਸੰਨ ਹੋ ਕੇ ਕਿਹਾ, ਤੂੰ ਵੀ ਆਪਣੇ ਭਰਾ ਦੇ ਪਾਸ ਰਹਿ ਕੇ ਸੰਗਤਾਂ ਨੂੰ ਕੀਰਤਨ ਦੁਆਰੇ ਪਰਸੰਨ ਕਰ, ਤੈਨੂੰ ਵੀ ਕਿਸੇ ਗੱਲ ਦਾ ਘਾਟਾ ਨਹੀਂ ਰਹੇਗਾ। ਕਿਉਂਕਿ ਤੁਹਾਡੀ ਸ਼ੁਰੂ ਤੋਂ ਹੀ ਗੁਰੂ ਘਰ ਨਾਲ ਸਾਂਝ ਚਲੀ ਆਈ ਹੈ।

ਪਹਿਲੇ ਪਾਤਿਸ਼ਾਹ ਜੀ ਦੇ ਪਾਸ ਭਾਈ ਮਰਦਾਨਾ ਕੀਰਤਨ ਕਰਦਾ ਹੁੰਦਾ ਸੀ।

ਦੂਜੀ ਪਾਤਿਸ਼ਾਹੀ ਜੀ ਨੂੰ ਭਾਈ "ਦਾਨਾ" ਰਾਗ ਦੁਆਰੇ ਕੀਰਤਨ ਸੁਣਾਇਆ ਕਰਦਾ ਸੀ। ਤੀਜੇ ਤੇ ਚੌਥੇ ਪਾਤਿਸ਼ਾਹ ਜੀ ਪਾਸ ਭਾਈ 'ਦਾਲਾ' ਰਬਾਬੀ ਕੀਰਤਨ ਕਰਦਾ ਹੁੰਦਾ ਸੀ। ਹੁਣ ਤੁਸੀਂ ਅਸਾਡੇ ਪਾਸ ਆ ਗਏ ਹੋ ਕਿਸੇ ਪਰਕਾਰ ਦੀ ਚਿੰਤਾ ਨਾ ਕਰੋ, ਪ੍ਰਸੰਨ ਹੋ ਕੇ ਗੁਰਬਾਣੀ ਦਾ ਰਸ-ਭਿੰਨਾ ਕੀਰਤਨ ਕੀਤਾ ਕਰੋ।

ਹਜ਼ੂਰ ਤੋਂ ਇਹ ਬਚਨ ਸੁਣ ਕੇ ਦੋਵੇਂ ਭਰਾ ਬੜੇ ਪ੍ਰਸੰਨ ਹੋਏ। ਜਦੋਂ ਇਕੱਠਿਆਂ ਨੇ ਮਿਲ ਕੇ ਸੰਗਤ ਨੂੰ ਕੀਰਤਨ ਸੁਣਾਉਣਾ, ਤਾਂ ਸੰਗਤ ਵੱਲੋਂ ਮਾਇਆ ਤੇ ਹੋਰ ਪਦਾਰਥਾਂ ਦੀ ਮੀਂਹ ਵਾਂਗ ਵਰਖਾ ਹੋਣ ਲੱਗ ਪਈ ਅਤੇ ਜਿਉਂ ਜਿਉਂ ਸੰਗਤ ਪ੍ਰਸੰਸਾ ਕਰਦੀ ਹੋਈ, ਤਿਉਂ ਤਿਉਂ ਇਨ੍ਹਾਂ ਦੇ ਅੰਦਰ ਮਾਣ ਆਉਣਾ ਸ਼ੁਰੂ ਹੋ ਗਿਆ।

*ਯਥਾ:-* ਅਸ ਕੋ ਜਨਮਯੋ ਭਵ ਮਾਹੀ। ਪ੍ਰਭਤਾ ਪਾਇ ਜਾਸ ਮਦ ਨਾਹੀ।

ਹਜ਼ੂਰ ਨੇ ਪ੍ਰਸੰਨ ਹੋ ਕੇ ਬਲਵੰਡ ਨੂੰ 'ਰਾਇ' ਦਾ ਖ਼ਿਤਾਬ ਬਖਸ਼ ਦਿੱਤਾ। ਸਮਾਂ ਬੀਤਦਾ ਗਿਆ। ਇੱਕ ਇਨ੍ਹਾਂ ਦੀ ਪੁੱਤਰੀ ਦੇ ਸਮਾਨ ਛੋਟੀ ਭੈਣ ਸੀ, ਉਸ ਦੇ ਨਿਕਾਹ, ਅਰਥਾਤ ਵਿਆਹ ਵਾਸਤੇ ਇਨ੍ਹਾਂ ਨੇ ਵਿਚਾਰ ਕੀਤੀ ਕਿ ਅਸੀਂ ਪੰਚਮ ਪਾਤਿਸ਼ਾਹ ਜੀ ਦੇ ਕੀਰਤਨੀਏ ਹਾਂ, ਜਿਨ੍ਹਾਂ ਦੇ ਚਰਨਾਂ 'ਤੇ ਲੱਖਾਂ ਹੀ ਪ੍ਰੇਮੀ ਨਿਉਂਦੇ ਹਨ, ਜੇ ਅਸੀਂ ਆਪਣੀ ਭੈਣ ਦਾ ਵਿਆਹ ਚੰਗੀ ਤਰ੍ਹਾਂ ਸੱਜ ਧੱਜ ਨਾਲ ਨਾ ਕੀਤਾ; ਤਾਂ ਫੇਰ ਸੰਗਤਾਂ ਵਿਚ ਅਸ਼ਾਡੀ ਇੱਜ਼ਤ ਕਿਵੇਂ ਰਵ੍ਹੇਗੀ, ਪਰ ਇਤਨਾ ਧਨ ਸਾਡੇ ਪਾਸ ਵੀ ਨਹੀਂ ਹੈ, ਜੋ ਭੈਣ ਦਾ ਨਿਕਾਹ ਬੜੇ ਠਾਠ ਬਾਠ ਨਾਲ ਕਰੀਏ। ਅਖੀਰ ਨੂੰ ਸੋਚਦਿਆਂ ੨ ਇਹ ਵਿਚਾਰ ਫੁਰੀ ਕਿ ਪੰਜਵੇਂ ਪਾਤਿਸ਼ਾਹ ਜੀ ਪਾਸੋਂ ਧਨ ਮੰਗ ਲਈਏ, ਓਥੇ ਕੀ ਘਾਟਾ ਹੈ, ਉਹ ਜ਼ਰੂਰ ਦੇ ਭੀ ਦੇਣਗੇ।

*ਯਥਾ:-* ਰਾਗ ਰਾਗਨੀ ਕਰਿ ਅਨੁਰਾਗੇ। ਗਾਵਹਿੰ ਸੁੰਦਰ ਸਭਿ ਸ਼ੁਭ ਲਾਗੇ।
ਸਿੱਖ ਸਰਾਹਨ ਕਰਹਿ ਸੁਨੰਤੇ। ਤਜੋਂ ਤਜੋਂ ਸੋ ਅਹੰਕਾਰ ਕਰੰਤੇ॥ ੨੧॥
ਇਸ ਬਿਧਿ ਕੇਤਿਕ ਕਾਲ ਬਿਤਾਯੋ। ਦਿਨ ਪ੍ਰਤਿ ਉਰ ਹੰਕਾਰ ਬਧਾਯੋ।
ਕ੍ਰਿਪਾ ਸਿੰਧੁ ਨੇ ਤਿਨ ਗਤਿ ਜਾਨੀ। ਹੋਛੈ ਡੂਮ ਜਾਤਿ ਭਏ ਮਾਨੀ॥ ੨੨॥
ਆਦਿ ਅੰਤ ਕੀ ਦਸ਼ਾ ਬਿਸਾਰੀ। ਹਮ ਬਿੱਦਜਾ ਬਡ ਭੇ ਹੰਕਾਰੀ।
ਗੁਰੂ ਗਰੀਬ ਨਿਵਾਜ ਨ ਜਾਨਾ। ਗਾਇ ਨੀਕ ਹਮ ਭਏ ਮਹਾਨਾ॥ ੨੩॥
ਹੰਕਾਰਤਿ ਕੁਛ ਸਮੈ ਬਿਤਾਵਾ। ਭਗਨੀ ਕੋ ਸੁ ਬਜਾਹ ਤਬਿ ਆਵਾ।
ਯੁਗ ਭ੍ਰਾਤਾ ਸਤਿਗੁਰ ਢਿਗ ਗਏ। ਮੁਖ ਤੇ ਕਰਤਿ ਸੁਜਸੁ ਕੋ ਭਏ॥ ੨੪॥

ਦੋਵਾਂ ਨੇ ਹਜ਼ੂਰ ਦੇ ਪਾਸ ਪੁੱਜ ਕੇ ਹੱਥ ਜੋੜ ਕੇ ਬੇਨਤੀ ਕੀਤੀ, ਮਹਾਰਾਜ ਜੀ ! ਸਾਡਾ ਕਾਰਜ ਕਰੋ, ਭੈਣ ਦੇ ਵਿਆਹ ਵਾਸਤੇ ਅਸਾਡੇ ਪਾਸ ਖਰਚ ਨਹੀਂ ਹੈ। ਇਸ ਦੀ ਆਪ ਨੂੰ ਲਾਜ ਹੈ, ਕਿਉਂਕਿ ਅਸੀਂ ਆਪ ਦੇ ਰਬਾਬੀ ਹਾਂ।

ਹਜ਼ੂਰ ਨੇ ਕਿਹਾ, ਕੀ ਚਾਹੁੰਦੇ ਹੋ? ਜਿਤਨਾ ਆਖਦੇ ਹੋ ਤੁਹਾਨੂੰ ਗੁਰੂ ਘਰ ਵਿਚੋਂ ਦਿਵਾ ਦੇਂਦੇ ਹਾਂ। ਇਨ੍ਹਾਂ ਨੇ ਮਨ ਵਿਚ ਵਿਚਾਰ ਕੀਤੀ, ਜੇ ਅਸੀਂ ਮੂੰਹੋਂ ਮੰਗ ਕੇ ਲਿਆ ਤਾਂ ਸ਼ਾਇਦ ਇਤਨਾ ਧਨ ਸਤਿਗੁਰੂ ਮਹਾਰਾਜ ਦੇਣ ਜਾਂ ਨਾ ਦੇਣ, ਕਿਉਂ ਨਾਂ ਹੋਵੇ ਵੈਸਾਖੀ ਵਾਲੇ ਦਿਨ ਦੀ ਸਾਰੀ ਭੇਟਾ ਮੰਗ ਲਈਏ।

ਇਨ੍ਹਾਂ ਨੇ ਹੱਥ ਜੋੜ ਕੇ ਬੇਨਤੀ ਕੀਤੀ, ਮਹਾਰਾਜ ! ਵੈਸਾਖੀ ਦਾ ਪੁਰਬ ਪਰਸੋਂ ਆ ਰਿਹਾ ਹੈ। ਉਸ ਦਿਨ ਦੀ ਸਾਰੀ ਭੇਟਾ ਅਸਾਨੂੰ ਬਖਸ਼ ਦਿਓ ਅਸਾਡਾ ਕਾਰਜ ਹੋ ਜਾਵੇਗਾ।

ਅੰਤਰਜਾਮੀ ਸਤਿਗੁਰਾਂ ਨੇ ਇਨ੍ਹਾਂ ਦੇ ਦਿਲ ਦੀ ਖੁਟਿਆਈ ਜਾਣ ਕੇ ਕਿਹਾ, ਕਿ ਤੁਸੀਂ ਇਉਂ ਅਸਾਡੇ ਨਾਲ ਠੇਕਾ ਨਾ ਕਰੋ। ਕਦੇ ਤਾਂ ਸੰਗਤ ਬਹੁਤੀ ਆ ਜਾਂਦੀ ਹੈ ਤਾਂ ਭੇਟਾ ਵਧ ਜਾਂਦੀ ਹੈ, ਕਦੇ ਸੰਗਤ ਦੇ ਘਟ ਔਣ ਕਰਕੇ ਭੇਟਾ ਥੋੜੀ ਔਂਦੀ ਹੈ। ਤੁਹਾਨੂੰ ਜਿਤਨੀ ਲੋੜ ਹੈ ਮੂੰਹੋਂ ਮੰਗ ਕੇ ਲੈ ਲਵੋ। ਪਰ ਇਹ ਆਪਣੇ ਹਠ 'ਤੇ ਅੜੇ ਰਹੇ ਕਿ ਮਹਾਰਾਜ ! ਅਸਾਨੂੰ ਵੈਸਾਖੀ ਵਾਲੇ ਦਿਨ ਦੀ ਭੇਟ ਹੀ ਦਿਓ।

ਗਰਬ ਪ੍ਰਹਾਰੀ ਸਤਿਗੁਰਾਂ ਨੇ ਪਰਵਾਨ ਕਰ ਲਈ। ਪਰ ਵੈਸਾਖੀ ਵਾਲੇ ਦਿਨ ਕੇਵਲ (੧੦੦) ਸੌ ਰੁਪਿਆ ਹੀ ਭੇਟਾ ਦਾ ਆਇਆ। ਸ਼ਾਮ ਨੂੰ ਸਾਰਾ ਇੱਕਠਾ ਕਰਕੇ ਸਤਿਗੁਰਾਂ ਨੇ ਦੋਹਾਂ ਭਰਾਵਾਂ ਨੂੰ ਪਾਸ ਬੁਲਾ ਕੇ ਕਿਹਾ, ਇਹ ਧਨ ਲੈ ਜਾਓ, ਪਰ (ਸੌ ਰੁਪਿਆ ਸੁਣ ਕੇ) ਇਨ੍ਹਾਂ ਨੇ ਲੈਣ ਤੋਂ ਇਨਕਾਰ ਕਰ ਦਿੱਤਾ ਕਿ ਆਪ ਅਸਾਡੇ ਨਾਲ ਮਖੌਲ ਕਰਦੇ ਹੋ, ਹਜ਼ਾਰ ਰੁਪੈ ਨਾਲ ਵਿਆਹ ਮਸਾਂ ਹੋਣਾ ਹੈ ਤੇ ਆਪ ਸੌ ਦੇਂਦੇ ਹੋ।

ਗੁਰੂ ਸਾਹਿਬ ਜੀ ਬੋਲੇ, ਤੁਸਾਂ ਆਪ ਹੀ ਵੈਸਾਖੀ ਦੀ ਭੇਟਾ ਮੰਗੀ ਹੈ। ਅਸੀਂ ਤਾਂ ਕਿਹਾ ਸੀ, ਇਸ ਤਰ੍ਹਾਂ ਨਾ ਕਰੋ ਪਰ ਤੁਹਾਡੀ ਪ੍ਰਾਰਬਧ ਹੀ ਐਸੀ ਹੈ।

ਇਹ ਸੁਣ ਕੇ ਕਹਿਣ ਲਗੇ, ਤੁਸਾਂ ਨੇ ਸੰਗਤ ਨੂੰ ਮਾਇਆ ਚੜ੍ਹਾਉਣ ਤੋਂ ਰੋਕ ਦਿੱਤਾ ਹੈ ਕਿ ਅੱਜ ਭੇਟਾ ਮਿਰਾਸੀਆਂ ਨੂੰ ਦੇਣੀ ਹੈ, ਇਸ ਤੇ ਥੋੜੀ ਅਰਪੋ।

ਮਹਾਰਾਜ ਕਹਿਣ ਲਗੇ, ਬਹੁਤੇ ਸੰਕਲਪਾਂ ਵਿਕਲਪਾਂ ਵਿਚ ਮਨ ਨੂੰ ਨਾ ਪਾਵੋ। ਇਹ ਸੌ ਰੁਪਿਆ ਹੀ ਲੈ ਜਾਓ। ਹੋਰ ਜਿਤਨਾ ਕਹੋਗੇ ਦੇ ਦੇਵਾਂਗੇ। ਤੁਸਾਂ ਸਦਾ ਹੀ ਗੁਰੂ ਘਰ ਚੋਂ ਲੈਣਾ ਹੀ ਲੈਣਾ ਹੈ।

ਜਦ ਗੁਰੂ ਸਾਹਿਬ ਜੀ ਨੇ ਪਿਆਰ ਨਾਲ ਕਿਹਾ, ਤਾਂ ਸੌ ਰੁਪਿਆ ਫੜ ਤਾਂ ਲਿਆ ਪਰ ਨਰਾਜ਼ ਹੋ ਕੇ ਗੁਰੂ ਸਾਹਿਬ ਜੀ ਦੀ ਨਿੰਦਿਆ ਕਰਦੇ ਹੋਏ ਘਰ ਚਲੇ ਗਏ। *ਯਥਾ–*

ਸਭਿ ਦਿਨ ਕੀ ਪੂਜਾ ਗਿਨਿ ਜਬੈ। ਭਯੋ ਰਜਤਪਨ ਇਕ ਸੌ ਤਬੈ।
ਦੁਹੂੰ ਭ੍ਰਾਤ ਕੌ ਸਗਰੋ ਦੀਨਿ। ਗਰਬੇ ਮੂਢ, ਨਹੀਂ ਤਬਿ ਲੀਨਿ॥ ੨੯॥
ਦਿਏ ਬਗਾਇ ਗੁਰੂ ਕੇ ਆਗੇ। ਹਮ ਸੋਂ ਕਰਨਿ ਮਸ਼ਕਰੀ ਲਾਗੇ।
ਕਜਾ ਹਮ ਲੈ ਕੇ ਬਜਾਹ ਰਚਾਵਹਿਂ। ਧਨ ਬਹੁ ਘਰ ਤੇ ਕਜੋਂ ਨ ਦਿਵਾਵਹਿਂ॥ ੩੦॥
ਸੁਨਤਿ ਸਤਿਗੁਰੂ ਧੀਰਜ ਦੀਨਿ। ਪੂਰਹਿਂ ਸ੍ਰੀ ਨਾਨਕ ਇਛ ਕੀਨਿ।
ਲੇਹੁ ਧਨ ਇਤੋ, ਨਿਬਾਹਹੁ ਕਾਰ। ਕਰਤਿ ਕੀਰਤਨ ਲਹਹੁ ਉਦਾਰ॥ ੩੧॥
ਸਤਿਗੁਰ ਘਰ ਤੇ ਨਿਤ ਤੁਮ ਲੇਨਾ। ਏਕ ਬਾਰ ਨਹਿਂ ਕੀਨਸਿ ਦੇਨਾ।
ਸਦਾ ਤੁਮਾਰੀ ਸਾਂਝ ਹਮਾਰੇ। ਨਹਿਂ ਫੇਰਹੁ ਲੀਜਹੁ ਇਹੁ ਪਜਾਰੇ॥ ੩੨॥
ਬਹੁਤ ਨੰਮ੍ਰਤਾ ਕਰਿ ਗੁਰ ਕਹਜੋ। ਤਬਿ ਸਭਿ ਦਰਬ ਹਾਥ ਨਿਜ ਗਹਜੋ।
ਲੇ ਗਮਨੇ ਮਤਿ ਮੰਦ ਨਿਕੇਤ। ਬੋਲਤਿ ਭੇ ਗੁਰ ਨਿੰਦ ਸਮੇਤ॥ ੩੩॥

ਕਿ ਅੱਜ ਤੋਂ ਬਾਅਦ ਅਸਾਂ ਨੇ ਗੁਰੂ ਦਰਬਾਰ ਵਿਚ ਕੀਰਤਨ ਨਹੀਂ ਕਰਨਾ, ਅਸੀਂ ਨਿਤਾਪ੍ਰਤੀ ਸੰਗਤਾਂ ਨੂੰ ਕੀਰਤਨ ਸੁਣੌਂਦੇ ਸਾਂ, ਪਰ ਅਸਾਡੀ ਇੱਕ ਮੰਗ ਵੀ ਪੂਰੀ ਨਾ ਕੀਤੀ। ਸਤਿਗੁਰਾਂ ਦੇ ਪਾਸ ਕੀਰਤਨ ਕਰਕੇ ਅਸੀਂ ਕੀ ਲੈ ਲਿਆ। ਇਸ ਤਰ੍ਹਾਂ ਦੇ ਬਚਨ ਬੋਲਦੇ ਹੋਏ ਘਰ ਪੁਜ ਗਏ, ਪਰ ਦੂਸਰੇ ਦਿਨ ਕੀਰਤਨ ਕਰਨ ਵਾਸਤੇ ਨਾ ਆਏ। ਕੀਰਤਨ ਦੇ ਰਸੀਏ ਸਤਿਗੁਰਾਂ ਨੇ ਸਿੱਖਾਂ ਨੂੰ ਕਿਹਾ, ਰਬਾਬੀ ਨਹੀਂ ਆਏ ਜਾ ਕੇ ਘਰੋਂ ਬੁਲਾ ਲਿਆਓ।

ਦਿਵਸ ਆਗਲੇ ਜਬਿ ਹੀ ਜਾਨੇ। ਸਿੱਖ ਜਨਿ ਸੋ ਤਬਿ ਬਾਕ ਬਖਾਨੇ॥ ੩੫॥
'ਨਹੀਂ ਰਬਾਬੀ ਚਲਿ ਕਰਿ ਆਏ। ਜਾਹੁ ਸਦਨ ਤੇ ਲਾਜਉ ਬੁਲਾਏ'।

ਹਜ਼ੂਰ ਦਾ ਹੁਕਮ ਸੁਣ ਕੇ ਭਾਈ ਗੁਰਦਾਸ ਜੀ ਇਨ੍ਹਾਂ ਦੇ ਘਰ ਗਏ ਅਤੇ ਕਿਹਾ, ਗੁਰੂ ਪਿਆਰਿਓ ! ਵਡਭਾਗੀਓ ! ਚਲੋ ਤੁਹਾਨੂੰ ਸੰਗਤ ਉਡੀਕਦੀ ਹੈ, ਸਤਿਗੁਰਾਂ ਨੇ ਆਪ ਸੱਦਣ ਵਾਸਤੇ ਮੈਨੂੰ ਭੇਜਿਆ ਹੈ।

*ਉਠਹੁ ਚਲਹੁ ਬਡਭਾਗ ਤੁਮਾਰਾ। ਸਤਿਗੁਰ ਸਿਮਰਤਿ ਤੁਮਹੁ ਹਕਾਰਾ।*

ਤਾਂ ਇਹ ਦੋਵੇਂ ਹੰਕਾਰ ਵਿਚ ਬੋਲੇ, ਅਸੀਂ ਗੁਰਾਂ ਪਾਸ ਜਾ ਕੇ ਕੀ ਲੈ ਲਿਆ ਹੈ, ਜਦੋਂ ਅਸੀਂ ਜਾ ਕੇ ਕੀਰਤਨ ਕਰਦੇ ਹਾਂ, ਤਾਂ ਸੰਗਤ ਆ ਜੁੜਦੀ ਹੈ। ਫੇਰ ਗੁਰੂ ਸਾਹਿਬ ਜੀ ਗੱਦੀ ਲਾ ਕੇ ਬੈਠਦੇ ਤੇ ਆਪਣੀ ਪੂਜਾ ਕਰਾਉਂਦੇ ਹਨ। ਜੇ ਅਸੀਂ ਨਾ ਗਏ ਤਾਂ ਕਿਸੇ ਸਿੱਖ ਨੇ ਉਨ੍ਹਾਂ ਪਾਸ ਨਹੀਂ ਆਉਣਾ।

ਇਸ ਤਰ੍ਹਾਂ ਅਸ਼ਰਧਾ ਵਾਲੇ ਬਚਨ ਸੁਣ ਕੇ ਭਾਈ ਗੁਰਦਾਸ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਤੁਹਾਨੂੰ ਇਸ ਤਰ੍ਹਾਂ ਨਹੀਂ ਕਹਿਣਾ ਚਾਹੀਦਾ, ਤੁਸੀਂ ਸਤਿਗੁਰਾਂ ਨਾਲ ਹੀ ਸੋਭਦੇ ਹੋ। ਚਲੋ ਗੁਰੂ ਕੀਆਂ ਖੁਸ਼ੀਆ ਪ੍ਰਾਪਤ ਕਰੋ। ਪਰ ਫਿਰ ਵੀ ਮੰਦਭਾਗੀ ਆਪਣੇ ਹਠ ਤੋਂ ਪਿੱਛੇ ਨਾ ਹਟੇ। ਭਾਈ ਗੁਰਦਾਸ ਜੀ ਵਾਪਸ ਮੁੜ ਆਏ ਤੇ ਸਾਰੀ ਗੱਲ ਹਜ਼ੂਰ ਨੂੰ ਆ ਸੁਣਾਈ।

ਸਤਿਗੁਰੂ ਮਹਾਰਾਜ ਜੀ ਨੇ ਫਿਰ ਬਾਬਾ ਬੁੱਢਾ ਜੀ ਨੂੰ ਭੇਜਿਆ ਕਿ ਤੁਸੀਂ ਬੁਲਾ ਕੇ ਲਿਆਓ। ਤਦ ਬਾਬਾ ਬੁੱਢਾ ਜੀ ਨੇ ਆ ਕੇ ਕਿਹਾ - ਤੁਸਾਂ ਨੇ ਆਪਣੇ ਮਨ ਵਿਚ ਮਾਇਆ ਵਾਸਤੇ ਨਰਾਜ਼ਗੀ ਧਾਰਨ ਕੀਤੀ ਹੈ, ਚਲੋ ਜਿਤਨੀ ਕਵੋ ਤੁਹਾਨੂੰ ਮਾਇਆ ਦਿਵਾ ਦੇਂਦੇ ਹਾਂ, ਗੁਰੂ ਨਾਨਕ ਦਾ ਖਜ਼ਾਨਾ ਅਤੁੱਟ ਹੈ। ਪਰ ਸੰਗਤ ਨੂੰ ਕੀਰਤਨ ਜ਼ਰੂਰ ਸੁਣਾਓ।

ਰਬਾਬੀਆਂ ਨੇ ਕਿਹਾ ਜਿਸ ਖਜ਼ਾਨੇ ਨੂੰ ਅਤੁੱਟ ਕਹਿੰਦੇ ਹੋ, ਅਸਾਨੂੰ ਤਾਂ ਉਸ ਖਜ਼ਾਨੇ ਦਾ ਪਤਾ ਨਹੀਂ ਕਿੱਥੇ ਰੱਖਿਆ ਹੋਇਆ ਹੈ? ਅਸਾਂ ਤਾਂ ਇਤਨੇ ਸਾਲ ਐਵੇਂ ਬਿਤਾ ਕੇ ਇੱਕ ਸੌ ਰੁਪਿਆ ਹੀ ਪਾਇਆ ਹੈ। ਹੁਣ ਕਿਸੇ ਤਰ੍ਹਾਂ ਭੀ ਉਨ੍ਹਾਂ ਦੇ ਪਾਸ ਨਹੀਂ ਜਾਵਾਂਗੇ ਚਾਹੇ ਕਿਤਨਾ ਜਤਨ ਕਰ ਲੈਣ। ਅਸਾਡੇ ਵਿਚ ਇਹ ਸਮਰੱਥਾ (ਤਾਕਤ) ਹੈ ਕਿ ਜਿਸ ਸੋਢੀ ਪਾਸ ਵੀ ਕੀਰਤਨ ਕਰਾਂਗੇ ਉਸੇ ਨੂੰ ਗੁਰੂ ਬਣਾ ਦੇਵਾਂਗੇ।

(ਬਾਬਾ ਬੁੱਢਾ ਜੀ ਵੱਲੋਂ)

*ਯਥਾ–* ਚਲਹੁ ਰਬਾਬੀ ਗੁਰੂ ਹਕਾਰਤਿ। ਢਿਗ ਚਲਿ ਨਿਜ ਦੁਖ ਕਜੋਂ ਨ ਉਚਾਰਤਿ॥ ੪੫॥
ਨੌ ਨਿਧ ਰਿਧਿ ਸਿਧਿ ਰਮਾ ਬਡੇਰੀ। ਸ੍ਰੀ ਗੁਰ ਕੋ ਰੁਖ ਨਿਤ ਪ੍ਰਤਿ ਹੇਰੀ।
ਜਿਸ ਦਿਸ਼ਿ ਸ਼ਾਰਤਿ ਆਪ ਉਸਾਰਤਿ। ਤਿਸ ਢਿਗ ਜਾਤਿ ਬਿਲਮ ਨਹਿ ਧਾਰਤਿ॥ ੪੬॥
ਅਸ ਪ੍ਰਭੁ ਕੋ ਤੁਮ ਤਜਾਗਤਿ ਕੈਸੇ। ਸਮਝ ਸੁ ਮਿਲਹੁ ਪ੍ਰਤੀਖਤਿ ਬੈਸੇ॥
ਦੋਨਹੁ ਭ੍ਰਾਤ ਗਰਬ ਕਰਿ ਕਹਜੋ। ਤਿਨ ਢਿਗ ਹਮਹੁ ਕਛੂ ਨਹਿ ਲਹਜੋ॥ ੪੭॥
ਨਹੀਂ ਜਾਇ ਅਬਿ ਕੈਸੇ ਪਾਸ। ਤਿਨ ਕੋ ਤਜਿ ਹਮ ਰਹੈਂ ਅਵਾਸ।
ਸੁਨਿ ਕਠੋਰ ਬਾਨੀ ਤਿਨ ਕੇਰੀ। ਕਹਜੋਂ ਜਾਇ ਗੁਰ ਕੋ ਤਿਸ ਬੇਰੀ।
'ਪ੍ਰਭੁ ਜੀ ਨਹਿ ਮਾਨੈਂ ਕਿਮ ਮੂਢੇ। ਰਹਜੋ ਗਰਬ ਮਦ ਰਿਦੇ ਅਰੂਢੇ'॥ ੪੯॥

ਇਸ ਪ੍ਰਕਾਰ ਦੇ ਬਚਨ ਬਾਬਾ ਬੁੱਢਾ ਜੀ ਦੇ ਮੁਖੋਂ ਸੁਣ ਕੇ ਖਿਮਾਂ ਦੀ ਔਧੀ ਸਤਿਗੁਰੂ ਜੀ ਨੇ ਆਪ ਚਲਣ ਦੀ ਵਿਚਾਰ ਕੀਤੀ ਕਿ ਉਨ੍ਹਾਂ ਦੇ ਮਨ ਵਿਚ ਵਿੱਦਿਆ ਤੇ ਧਨ ਦਾ ਮਾਨ ਹੈ। ਇਹ ਮਾਨ ਪੁਰਸ਼ ਨੂੰ ਅਸਲੀਅਤ

ਤੋਂ ਭੁੱਲਾ ਦੇਂਦਾ ਹੈ।

ਕਰਜੋ ਬਿਚਾਰਨ ਦਰਬ ਸੁਭਾਇ। ਜਿਸ ਢਿਗ ਆਵੈ ਸੁਧਿ ਤਿਸੁ ਜਾਇ।
ਗੁਰ ਪ੍ਰਮੇਸ਼ੁਰ ਬੀਸਰ ਜੈਹੈ। ਲਾਲਚ ਲਗੇ ਕਸ਼ਟ ਕੋ ਪੈਹੈ॥ ੨੮॥
ਕਰਹਿ ਬਾਵਰਾ ਸੁਰਤਿ ਬਿਸਾਰੈ। ਜੋਗ ਅਜੋਗ ਨ ਬਹੁਰ ਬਿਚਾਰੈ।

*(ਗੁਰ ਪ੍ਰਤਾਪ ਸੂਰਜ ਰਾਸਿ ੧, ਅੰਸੂ ੫੪)*

ਸਾਦਰ ਆਨਹਿ ਤਿਨ ਕੋ ਜਾਇ। ਬਹੁਰੋ ਦਰਬ ਦੇਹਿ ਸਮੁਦਾਇ।
(ਕੀਰਤਨ ਦਾ ਪਿਆਰ ਤੇ ਗੁਣੀਆਂ ਦਾ ਆਦਰ ਕਰਨਾ ਹਜ਼ੂਰ ਦਾ ਸੁਤੇ ਹੀ ਸੁਭਾਵ ਸੀ।)
ਇਮ ਬਿਚਾਰ ਕਰਿ ਭੇ ਗੁਰ ਤਜਾਰੀ। ਜਿਨ ਸੁਭਾਵ ਪਰ ਕਵਿ ਬਲਿਹਾਰੀ॥ ੫੨॥

*(ਗੁਰ ਪ੍ਰਤਾਪ ਸੂਰਜ, ਰਾਸਿ ੩, ਅੰਸੂ ੪੩)*

ਗਰੀਬ ਨਿਵਾਜ ਸਤਿਗੁਰੂ ਜੀ ਇਨ੍ਹਾਂ ਦੇ ਘਰ ਪੁਜੇ (ਜੋ ਭਾਈ ਸਾਲ੍ਹੋ ਦੀ ਧਰਮਸ਼ਾਲਾ ਦੇ ਪਾਸ ਸੀ) ਪਰ ਉਹ ਤ੍ਰਿਲੋਕੀ ਨਾਥ ਸਤਿਗੁਰਾਂ ਨੂੰ ਘਰ ਵਿਚ ਆਇਆ ਦੇਖ ਕੇ ਵੀ ਉੱਠ ਕੇ ਖੜ੍ਹੇ ਨਾ ਹੋਏ, ਨਾ ਹੀ ਮੱਥਾ ਟੇਕਿਆ ਚੁੱਪ ਧਾਰਨ ਕਰਕੇ ਬੈਠੇ ਹੀ ਰਹੇ।

ਪੌਰ ਪ੍ਰਵੇਸ਼ੇ ਸਦਨ ਮਹਿ ਸ੍ਰੀ ਅਰਜਨ ਠਾਢੇ।
ਦੇਖਿ, ਨ ਆਦਰ ਉਠਿ ਕਰਜੋ ਉਰ ਗਰਬ ਜੁ ਬਾਢੇ॥ ੩॥
ਬੈਠਿ ਰਹੇ ਦੋਨਹੁ ਮੁਗਧ ਮੁਖ ਧਰਿ ਕਰਿ ਮੋਨਾ।
ਮਹਿਮਾ ਲਖਹਿ ਨ ਗੁਰੂ ਕੀ, ਚਲਿ ਆਏ ਭੌਨਾ॥

ਸਤਿਗੁਰੂ ਜੀ ਕਹਿਣ ਲਗੇ, ਪ੍ਰੇਮੀਓ ! ਇਹੋ ਜਿਹਾ ਕੀ ਕਾਰਨ ਹੈ ਜਿਸ 'ਤੇ ਤੁਸੀਂ ਇਤਨੀ ਸਖ਼ਤ ਨਰਾਜ਼ਗੀ ਧਾਰਨ ਕਰੀ ਬੈਠੇ ਹੋ ਧਨ ਤਾਂ ਔਣ ਜਾਣ ਵਾਲੀ ਚੀਜ਼ ਹੈ? ਇਹ ਕਿਸੇ ਪਾਸ ਸਦਾ ਨਹੀਂ ਟਿਕਦਾ ਧਨ ਵਾਸਤੇ ਕਿਉਂ ਨਰਾਜ਼ ਹੋਏ ਹੋ। ਚਲੋ ਤੁਹਾਨੂੰ ਜਿਤਨਾ ਕਹੋ ਉਤਨਾ ਹੀ ਧਨ ਦੇਂਦੇ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਖਜ਼ਾਨੇ ਵਿਚ ਕਿਸੇ ਪਰਕਾਰ ਦੀ ਕਮੀ ਨਹੀਂ ਹੈ। ਇਹ ਗੱਲ ਸੁਣ ਕੇ ਦੋਵੇਂ ਭਰਾ ਬੜੇ ਗੁੱਸੇ ਵਿਚ ਬੋਲੇ-

ਅਸੀਂ ਤਾਂ ਇਤਨਾ ਚਿਰ ਤੁਹਾਡੇ ਪਾਸ ਕੀਰਤਨ ਕਰਕੇ ਐਵੇਂ ਹੀ ਸਮਾ ਬਿਤੀਤ ਕੀਤਾ ਹੈ, ਅਸਾਨੂੰ ਲਾਭ ਕੋਈ ਨਾ ਹੋਇਆ। ਨਾ ਅਸਾਨੂੰ ਉਸ ਗੁਰੂ ਨਾਨਕ ਦੇ ਖਜ਼ਾਨੇ ਦਾ ਹੀ ਪਤਾ ਲਗਿਆ ਕਿ ਉਹ ਤੁਸਾਂ ਕਿੱਥੇ ਰੱਖਿਆ ਹੋਇਆ ਹੈ? ਇੱਕ ਹਜ਼ਾਰ ਰੁਪਿਆ ਵਿਆਹ ਤੇ ਲਗਦਾ ਹੈ ਤੇ ਤੁਸਾਂ ਨੇ ਇੱਕ ਸੌ ਹੀ ਦਿੱਤਾ ਹੈ। ਜੇ ਇਤਨਾਂ ਚਿਰ ਕਿਸੇ ਹੋਰ ਪਾਸ ਕੀਰਤਨ ਕਰਦੇ ਤਾਂ ਉਸ ਪਾਸੋਂ ਮਨ ਮੰਗੀ ਮੁਰਾਦ ਪਾ ਲੈਂਦੇ। ਹੁਣ ਤੁਹਾਡੇ ਪਾਸ ਕੀਰਤਨ ਨਹੀਂ ਕਰਨਾ ਕਿਸੇ ਹੋਰ ਪਾਸ ਕੀਰਤਨ ਕਰਕੇ ਉਸ ਨੂੰ ਗੁਰੂ ਬਣਾ ਕੇ ਮਨ ਮਰਜ਼ੀ ਦਾ ਧਨ ਪਾਵਾਂਗੇ। *ਯਥਾ-*

ਅਪਰ ਥਾਨ ਰਹਿੰ ਕਰਿ ਕਹੂੰ ਨਿਜ ਰਾਗ ਸੁਨਾਵੈਂ।
*ਲੇਹਿ ਦਰਬ ਉਰ ਭਾਵਤੋ, ਕਹਿ ਤਾਨ ਰਿਝਾਵੈਂ।*
ਜਿਤੈ ਬਰਖ ਤੁਮ ਢਿਗ ਰਹੇ ਬਿੱਦਜਾ ਨਿਜ ਖੋਈ।
ਸੁਨਿ ਰੀਝਤਿ ਜਾਨਤਿ ਗੁਨਨਿ ਪੈ ਮੌਜ ਨ ਕੋਈ॥ ੭॥

ਏਸ ਪ੍ਰਕਾਰ ਢੀਠਪੁਣੇ ਦੇ ਬਚਨ ਸੁਣ ਕੇ ਸਤਿਗੁਰ ਦੇਵ ਜੀ ਸ਼ਾਂਤ ਚਿੱਤ ਰਹੇ। ਕਿਸੇ ਪਰਕਾਰ ਦਾ ਉੱਤਰ ਨਾ ਦਿੱਤਾ। ਹੰਕਾਰੀ ਦੁਸ਼ਟ ਫੇਰ ਬੋਲੇ-

ਤੁਹਾਡੀ ਗੱਦੀ ਅਸਾਡੇ ਕੀਰਤਨ ਨਾਲ ਹੀ ਹੈ। ਅਸਾਡੇ ਕੀਰਤਨ ਨਾਲ ਹੀ ਸੰਗਤ ਆ ਕੇ ਜੁੜਦੀ ਹੈ ਤਾਂ ਤੁਸੀਂ ਆਪਣੀ ਪੂਜਾ ਕਰਾਉਂਦੇ ਹੋ, ਸਾਥੋਂ ਬਗੈਰ ਇਕੱਲੇ ਕੀ ਕਰੋਗੇ? ਅਸੀਂ ਹੀ ਗੁਰਤਾ ਗੱਦੀ ਦਾ ਮੂਲ ਕਾਰਨ ਹਾਂ।

ਦੇਖੋ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕੋਈ ਨਹੀਂ ਸੀ ਜਾਣਦਾ, ਜਦੋਂ ਅਸਾਡੇ ਮਰਦਾਨੇ ਨੇ ਕੀਰਤਨ ਕਰਨਾ ਸ਼ੁਰੂ ਕੀਤਾ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਸੱਤਾਂ ਦੀਪਾਂ ਵਿਚ ਮਸ਼ਹੂਰ ਹੋ ਗਏ।

ਇਸੇ ਤਰ੍ਹਾਂ ਸਤਿਗੁਰੂ ਅੰਗਦ ਦੇਵ ਜੀ ਨੂੰ ਅਤੇ ਤੀਸਰੇ ਪਾਤਿਸ਼ਾਹ ਜੀ ਨੂੰ ਰਬਾਬੀਆਂ ਨੇ ਹੀ ਪਰਗਟ ਕੀਤਾ, ਤੁਹਾਡੇ ਪਿਤਾ ਚੌਥੇ ਪਾਤਿਸ਼ਾਹ ਪਾਸ ਵੀ ਕੀਰਤਨ ਹੁੰਦਾ ਜਾਣ ਕੇ ਸੰਗਤ ਆਉਂਦੀ ਸੀ। ਤੁਹਾਨੂੰ ਵੀ ਅਸਾਂ ਨੇ ਮਸ਼ਹੂਰ ਕੀਤਾ ਹੈ ਪਰ ਤੁਸੀਂ ਅਸਾਡੀ ਕੋਈ ਕਦਰ ਨਾ ਕੀਤੀ।

ਸ੍ਰੀ ਨਾਨਕ ਪੂਰਬ ਭਏ ਜਗ ਕਿਨਹੁ ਨ ਜਾਨਜੋ।
ਮਰਦਾਨਾ ਜਬਿ ਰਾਖਿਓ ਸਭਿ ਮਹਿਂ ਪ੍ਰਗਟਾਨਜੋ।
ਸ੍ਰੀ ਅੰਗਦ ਗੁਰੁ ਅਮਰ ਜੀ ਤੁਮਰੋ ਪਿਤ ਜੋਈ।
ਪ੍ਰਗਟ ਰਬਾਬੀ ਕਰਤਿ ਭੇ ਇਮ ਲਖੈ ਨ ਕੋਈ॥ ੮॥
ਤੁਮ ਢਿਗ ਹਮ ਕੀਰਤਨ ਕਰੈਂ, ਗੁਰ ਮਹਿਮਾ ਗਾਵੈਂ।
ਸੁਨਿ ਸੁਨਿ ਸਿਖ ਬਹੁ ਦੇਸ਼ ਕੇ ਬਸਤੂ ਗਨ ਲਜਾਵੈਂ।
ਗੁਰੂ ਗੁਰੂ ਉਚਰਹਿ ਤੁਮੈ ਪੂਜਹਿ ਧਨ ਆਨੈਂ।
ਸੁਨਿ ਕਰਿ ਹਮਰੇ ਰਾਗ ਕੋ, ਸੰਗਤਿ ਸਭ ਮਾਨੈ॥ ੯॥
ਇਤਨੋ ਗੁਨ ਹਮਰੋ ਮਹਾਂ, ਕੁਛ ਜਾਨਜੋਂ ਨਾਂਹੀ।
ਨਾਂਹਿ ਤ ਆਧੀ ਭੇਟ ਕੋ ਦਿਹੁ ਹਮ ਘਰ ਮਾਂਹੀ।
ਅਬਿ ਜਾਨੀ ਪਰਿ ਹੈ ਭਲੇ, ਕਿਮ ਗੁਰੂ ਕਹਾਵੋ।
ਵਸਤੁ ਹਜ਼ਾਰਹੁੰ ਦਰਬ ਬਹੁ ਕੈਸੇ ਤੁਮ ਪਾਵੋ॥ ੧੦॥
ਹਮ ਅਬਿ ਰਹਿਕੇ ਅਪਰ ਢਿਗ ਲੇਂ ਗੁਰੂ ਬਨਾਈ।
ਪੂਜਾ ਹੋਵਹਿ ਤਿਸੀ ਕੀ ਮਾਨਹਿ ਸਮੁਦਾਈ।
ਹਮ ਅਧੀਨ ਕਰਿਬੋ ਗੁਰੂ, ਨਹਿ ਤੁਮ ਨੇ ਜਾਨਾ।
ਅਬਿ ਪੀਛੇ ਪਛਤਾਇ ਹੋ ਮਨਤਾ ਹੁਇ ਹਾਨਾ॥ ੧੧॥
ਜਹਾਂ ਰਾਗ ਹਮ ਕਰਹਿੰਗੇ ਗੁਰੁ ਤਿਸੈ ਬਨਾਵਹਿਂ॥
ਤੁਮਰੇ ਨਿਕਟ ਨ ਜਹਿੰਗੇ ਏਕਲ ਰਹਿ ਜਾਵਹਿਂ।

ਉਨ੍ਹਾਂ ਦੇ ਮੁਖੋਂ ਇਸ ਤਰ੍ਹਾਂ ਅਸ਼ਰਧਾ ਭਰੇ ਬਚਨ ਸੁਣ ਕੇ (ਗੰਭੀਰ ਹਿਰਦੇ ਵਾਲੇ) ਸਤਿਗੁਰਾਂ ਨੇ ਆਪਣੀ ਨਿੰਦਿਆ ਦਾ ਤਾਂ ਕੋਈ ਖਿਆਲ ਨਾ ਕੀਤਾ, ਪਰ ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਆਦਿ ਚਾਰੇ ਗੁਰਾਂ

ਦੀ ਨਿੰਦਿਆ ਕੀਤੀ ਤਾਂ ਧਿਰਕਾਰਾਂ ਪਾਉਂਦੇ ਹੋਏ ਹਜ਼ੂਰ ਘਰੋਂ ਬਾਹਰ ਆ ਗਏ ਅਤੇ ਔਂਦਿਆਂ ਹੋਇਆ ਕਿਹਾ ਕਿ-

ਜਿਸ ਮੂੰਹ ਨਾਲ ਬੇਦੀ ਕੁਲ ਦੇ ਤਿਲਕ (ਸ਼੍ਰੋਮਣੀ) ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿੰਦਿਆ ਕੀਤੀ ਹੈ, ਉਹ ਮੂੰਹ ਤੁਹਾਡਾ ਪੱਕ ਜਾਵੇ, ਤੁਹਾਡੀ ਦੇਹ ਫਿੱਟ ਜਾਵੇਗੀ, ਸਰੀਰ 'ਤੇ ਕੋੜ੍ਹ ਦਾ ਰੋਗ ਹੋ ਜਾਵੇਗਾ, ਅੱਜ ਤੋਂ ਕੋਈ ਸਿੱਖ ਤੁਹਾਨੂੰ ਮੂੰਹ ਨਹੀਂ ਲਾਵੇਗਾ, ਜੇ ਕੋਈ ਅਸਾਡੇ ਪਾਸ ਤੁਹਾਡੀ ਸ਼ਿਫਾਰਿਸ਼ ਭੀ ਕਰੇਗਾ, ਤਾਂ ਉਸ ਦਾ ਸਿਰ ਮੁੰਨ ਕੇ ਕਾਲਾ ਮੂੰਹ ਕਰਕੇ ਖੋਤੇ 'ਤੇ ਚੜ੍ਹਾ ਕੇ ਗਲੀ-ਗਲੀ ਵਿਚ ਫੇਰਿਆ ਜਾਵੇਗਾ। *ਯਥਾ—*

ਸ੍ਰੀ ਅਰਜਨ ਚਿਤ ਸ਼ਾਂਤਿ ਅਤਿ ਬਹੁ ਛਿਮਾ ਨਿਧਾਨਾ।
ਨਿਜ ਨਿੰਦਾ ਤੇ ਛੁਭਤਿ ਨਹਿ ਸੁਨਿ ਕਛੁ ਨ ਬਖਾਨਾ॥ ੧੨॥
ਸ੍ਰੀ ਨਾਨਕ ਤੇ ਆਦਿ ਕੀ ਜਬ ਨਿੰਦ ਸੁਨਾਈ।
ਕਰਿ ਧਿਕਾਰ ਨਿਕਸੇ ਸਦਨ ਰਿਸ ਉਰ ਮੈਂ ਛਾਈ।
'ਬੇਦੀ ਕੁਲ ਤੇ ਤਿਲਕ ਕੀ ਨਿੰਦਾ ਤੁਮ ਕੀਨੀ।
ਫਿਟ ਜਾਵਹਿਗੀ ਦੇਹਿ ਤੁਮ ਰੁਜ ਤੇ ਹੁਇ ਹੀਨੀ॥ ੧੩॥
ਇਮ ਕਹਿ ਸਤਿਗੁਰ ਆਇ ਕਰਿ ਥਲ ਥੜੇ ਸੁਹਾਏ।
ਸਭਿ ਸੰਗਤਿ ਇਕਠੀ ਭਈ ਦੀਵਾਨ ਲਗਾਏ।
ਸਿੱਖਨਿ ਕੋ ਆਇਸੁ ਦਈ 'ਤੁਮ ਰਾਗ ਸੁਨਾਵਹੁ।
ਗਾਵਹੁ ਸ਼ਬਦ ਸੁ ਤਾਨ ਜੁਤਿ ਵਿੱਦਜਾ ਇਹ ਪਾਵਹੁ'॥ ੧੪॥

ਇਸ ਪਰਕਾਰ ਦੇ ਬਚਨ ਡੂੰਮਾਂ ਨੂੰ ਕਹਿ ਕੇ ਗੁਰੂ ਸਾਹਿਬ ਜੀ ਅਠਸਠ ਘਾਟ ਵਾਲੀ ਜਗ੍ਹਾ ਉੱਪਰ ਪਹੁੰਚੇ। ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕੀਤਾ ਤੇ ਸਿੱਖਾਂ ਨੂੰ ਕਿਹਾ, ਪ੍ਰੇਮੀਓ ! ਹੁਣ ਤੁਸਾਂ ਨੇ ਹੀ ਕੀਰਤਨ ਕਰਨਾ ਹੈ। ਤੁਹਾਨੂੰ ਰਾਗ ਵਿੱਦਿਆ ਆ ਜਾਵੇਗੀ। ਆਓ ! ਸਾਜ਼ ਫੜ ਕੇ ਕੀਰਤਨ ਸ਼ੁਰੂ ਕਰ ਦਿਓ।

ਉਸ ਸਮੇਂ ਹਜੂਰ ਦਾ ਬਚਨ ਮੰਨ ਕੇ ਬਾਬਾ ਬੁੱਢਾ ਜੀ ਨੇ ਤਾਂ ਸਿਰੰਦਾ ਫੜ ਲਿਆ। ਭਾਈ ਗੁਰਦਾਸ ਜੀ ਨੇ ਜੋੜੀ ਅਤੇ ਆਪ ਗੁਰੂ ਜੀ ਨੇ ਤੰਬੂਰਾ ਲੈ ਕੇ ਕੀਰਤਨ ਸ਼ੁਰੂ ਕਰ ਦਿੱਤਾ। ਸੰਗਤ ਨੂੰ ਇਤਨਾ ਅਨੰਦ ਆਇਆ ਕਿ ਸਭਨਾਂ ਨੂੰ ਦੇਸ਼ ਕਾਲ ਹੀ ਭੁੱਲ ਗਿਆ। ਸਿੱਖ ਹੈਰਾਨ ਹੋਏ ਅਸੀਂ ਤਾਂ ਕਦੇ ਕੀਰਤਨ ਕੀਤਾ ਹੀ ਨਹੀਂ ਸੀ। ਅੱਜ ਪਹਿਲੇ ਦਿਨ ਹੀ ਚੰਗਾ ਕਰ ਰਹੇ ਹਾਂ।

ਬਚਨ ਮਾਨਿਬੇ ਗੁਰੂ ਕੋ ਬਿੱਦਜਾ ਸਭਿ ਪਾਈ।
ਜਾਨਤਿ ਹੁਤੇ ਨ ਰਾਗ ਕੋ ਗਾਵਤਿ ਬਿਸਮਾਈ॥ ੧੫॥
ਸੁਨਿ ਸਿੱਖਨਿ ਕੇ ਰਾਗ ਕੋ ਗੁਰ ਭਏ ਪ੍ਰਸੰਨਾ।
ਬਰ ਦੀਨੋ 'ਤੁਮ ਪ੍ਰੇਮ ਜੁਤਿ ਹਮਰੋ ਬਚ ਮੰਨਾ।
ਅਬਿ ਤੇ ਬਿੱਦਯਾ ਰਾਗ ਕੀ ਸਿੱਖਨਿ ਮਹਿਂ ਆਈ।
ਗਾਵਹਿ ਸੁਨਹਿ ਸੁ ਪ੍ਰੀਤ ਧਰਿ ਲੇ ਸ਼ੁਭ ਗਤਿ ਪਾਈ॥ ੧੬॥
ਡੂਮ ਜਾਤਿ ਪਛੁਤਾਇ ਹੈਂ ਤ੍ਰਿਸ਼ਨਾ ਡਹਿਕਾਏ।

ਲੀਏ ਸਬਦ ਘਰ ਘਰ ਫਿਰਹਿ ਨਹਿ ਹੁਇ ਤ੍ਰਿਪਤਾਏ।
ਪਾਇ ਅਨਾਦਰ ਜਿਤ ਕਿਤੀ ਬਿਨ ਕਹੇ ਸੁ ਜਾਵੈਂ।
ਤਊ ਨ ਸਿਖ ਮੁਖ ਲਾਇ ਹੈਂ ਦੁਖ ਲਹਿ ਅਕੁਲਾਵੈਂ॥ ੧੭॥

ਇਓਂ ਸਤਿਗੁਰਾਂ ਦੇ ਬਚਨਾਂ ਦੁਆਰੇ ਗੁਰ ਸਿੱਖਾਂ ਨੇ ਤਾਂ ਕੀਰਤਨ ਕਰਨ ਦਾ ਵਰ ਪਾ ਲਿਆ ਅਤੇ ਮੂਰਖ ਡੂੰਮਾਂ ਨੂੰ ਆਪਣੇ ਕਰਮਾਂ ਅਨੁਸਾਰ ਸਰਾਪ ਮਿਲ ਗਿਆ। ਉਸੇ ਦਿਨ ਤੋਂ ਉਨ੍ਹਾਂ ਦੇ ਸਰੀਰ ਫਿੱਟ ਗਏ ਤੇ ਮੂੰਹ ਪੱਕ ਗਏ, ਸਤਿਗੁਰਾਂ ਦੇ ਬਚਨਾਂ ਦੇ ਭੈ ਕਰਕੇ ਕੋਈ ਵੀ ਸਿੱਖ ਇਨ੍ਹਾਂ ਨੂੰ ਮੂੰਹ ਨਾ ਲਾਵੇ। ਸਾਰੇ ਹੀ ਦੂਰੋਂ ਔਂਦਿਆਂ ਵੇਖ ਕੇ ਐਧਰ ਓਧਰ ਹੋ ਜਾਂਦੇ ਹਨ। ਜਿਸ ਵੇਲੇ ਬੜੇ ਦੁੱਖ ਦੇ ਕਾਰਨ, ਹੰਕਾਰ ਦੂਰ ਹੋ ਗਿਆ, ਤਾਂ ਪਸ਼ਚਾਤਾਪ ਕਰਨ ਲੱਗ ਪਏ ਕਿ ਅਸੀਂ ਕੀ ਸਾਂ ਗਰੀਬੀ ਦੇ ਦਬਾਏ ਹੋਏ ਧੱਕੇ ਖਾਂਦੇ ਫਿਰਦੇ ਸਾਂ, ਇਨ੍ਹਾਂ ਦੀ ਕਿਰਪਾ ਨਾਲ ਹੁਣ ਅਸਾਨੂੰ ਸਨਮਾਨ ਮਿਲਿਆ ਸੀ। ਪਰ ਅਸਾਂ ਨੇ ਇਨ੍ਹਾਂ ਦਾ ਕਦਰ ਨਹੀਂ ਪਾਇਆ, ਬਲਕਿ ਇਹ ਅਸਾਡੇ ਘਰ ਚਲ ਕੇ ਆਏ ਸਨ ਅਸਾਂ ਨੇ ਫਿਰ ਭੀ ਮਾਫੀ ਨਾ ਮੰਗੀ। ਹੁਣ ਕਿਸ ਨੂੰ ਆਖੀਏ ਜੇਹੜਾ ਕੋਈ ਸਿੱਖ ਸਾਡੀ ਸਿਫ਼ਾਰਿਸ਼ ਕਰਕੇ ਅਸਾਨੂੰ ਬਖਸ਼ਾ ਦੇਵੇ।

ਸੋਚਦਿਆਂ ਨੂੰ ਇਹ ਗੱਲ ਫੁਰੀ ਕਿ ਲਾਹੌਰ ਸ਼ਹਿਰ ਭਾਈ ਲੱਧੇ ਪਾਸ ਜਾ ਕੇ ਬੇਨਤੀ ਕਰੀਏ, ਸ਼ਾਇਦ ਅਸਾਡੇ ਉੱਪਰ ਤਰਸ ਕਰਕੇ ਓਹੋ ਹੀ ਅਸਾਡੀ ਬਹੁੜੀ ਕਰੇ ਕਿਉਂਕਿ ਉਹ ਪਰਉਪਕਾਰੀ ਹੈ।

(ਇਨ੍ਹਾਂ ਨੇ ਕਈ ਵਾਰੀ ਭਾਈ ਗੁਰਦਾਸ ਜੀ ਤੇ ਹੋਰ ਸਿੱਖਾਂ ਤੋਂ ਭਾਈ ਲੱਧੇ ਦੀ ਸਿਫਤ ਸੁਣੀ ਹੋਈ ਸੀ।)

ਇਓਂ ਸੋਚ ਕੇ ਅਪਣੇ ਫਿੱਟੇ ਸਰੀਰ ਚਾਦਰੇ ਨਾਲ ਢਕ ਲਏ ਤੇ ਲਾਹੌਰ ਵੱਲ ਚਲ ਪਏ। ਅਰ ਇੱਕ ਦੋ ਦਿਨਾਂ ਵਿਚ ਲਾਹੌਰ ਸ਼ਹਿਰ ਜਾ ਪੁੱਜੇ। ਭਾਈ ਲੱਧੇ ਦਾ ਘਰ ਪੁੱਛ ਕੇ ਬੂਹੇ ਅਗੇ ਆ ਖੜ੍ਹੇ ਹੋਏ। ਜਿਸ ਵੇਲੇ ਭਾਈ ਲੱਧੇ ਨੂੰ ਪਤਾ ਲਗਿਆ ਕਿ ਇਹ ਸਤਿਗੁਰਾਂ ਦੇ ਫਿਟਕਾਰੇ (ਗੁਰ-ਨਿੰਦਕ) ਡੂਮ ਆਏ ਹਨ ਤਾਂ ਬੂਹਾ ਬੰਦ ਕਰ ਲਿਆ।

ਫੇਰ ਤਾਂ ਇਨ੍ਹਾਂ ਦੇ ਮਨ ਦੀ ਰਹਿੰਦੀ ਖੂੰਹਦੀ ਧੀਰਜ ਵੀ ਟੁੱਟ ਗਈ। ਪਰ ਉਸੇ ਜਗ੍ਹਾ (ਬੂਹਾ ਮੱਲ ਕੇ) ਬੈਠ ਗਏ ਤੇ ਬੇਨਤੀਆਂ ਕਰਨ ਲੱਗ ਪਏ-

ਭਾਈ ਸਾਹਿਬ ਜੀ ! ਬੂਹਾ ਖੋਲ੍ਹੋ, ਅਸੀਂ ਤਾਂ ਤੁਹਾਡੀ ਸਿਫਤ ਸੁਣ ਕੇ ਆਏ ਹਾਂ, ਏਥੋਂ ਵਾਪਸ ਨਹੀਂ ਮੁੜਾਂਗੇ ਜਾਂ ਅਸਾਨੂੰ ਹੁਣ ਸਤਿਗੁਰਾਂ ਪਾਸੋਂ ਬਖਸ਼ਾ ਦਿਓ, ਨਹੀਂ ਤਾਂ ਇਸੇ ਹੀ ਜਗ੍ਹਾ ਆਪਣੇ ਪ੍ਰਾਣ ਤਿਆਗ ਦਿਆਂਗੇ।

ਪਹੁੰਚੇ ਲੱਧੇ ਕੇ ਸਦਨ ਕਿਨ ਜਾਇ ਸੁਨਾਵਾ।
'ਸੱਤੇ ਜੁਤ ਬਲਵੰਡ ਜੋ, ਤੇਰੇ ਗ੍ਰਿਹ ਆਵਾ।'
ਦੌਰਿ ਪੌਰ ਪਟ ਭੇਰਿ ਕੈ ਅੰਤਰ ਹੋਇ ਬੈਸਾ।
ਫਿਟਕੇ ਸ੍ਰੀ ਅਰਜਨ ਗੁਰੂ ਦੁਖ ਬਾਢਜੋ ਤੈਸਾ॥ ੩੩॥
ਪੌਰ ਖਰੇ ਹੁਇ ਕੌਰ ਲਗਿ ਬਹੁ ਬਿਨੈ ਬਖਾਨੀ।
'ਤ੍ਰਾਹਿ ਤ੍ਰਹਿ ਸ਼ਰਨੀ ਪਰੇ ਸੁਨਿ ਸਿਫਤ ਮਹਾਨੀ।
ਗੁਰ ਸਿੱਖਜਨਿ ਮਹਿਂ ਨਾਮ ਤੁਵ, ਕਹਿਂ ਪਰਉਪਕਾਰੀ।
ਕਰਿ ਸਹਾਇਤਾ ਦੀਨ ਲਖਿ ਕਟਿ ਬ੍ਰਿਥਾ ਹਮਾਰੀ॥ ੩੪॥
ਲਾਜ ਨਾਮ ਕੀ ਰਾਖੀਏ ਅਰਦਾਸ ਸੁਨੀਜੈ।

ਏਕ ਬਾਰ ਸ੍ਰੀ ਗੁਰ ਨਿਕਟਿ ਹਮਰੀ ਸੁਧਿ ਦੀਜੈ।
ਆਨ ਥਾਨ ਤੁਝ ਬਿਨਾ ਨਹਿੰ, ਜਿਸ ਕੇ ਢਿਗ ਜਾਵੈਂ।
ਦਰ ਤੇਰੇ ਹਮ ਪਰ ਰਹੇ ਕਰਿ ਜਜੋਂ ਉਰ ਭਾਵੈ॥ ੩੫॥
ਮਾਰਹੁ ਕਿਧੋਂ ਜਿਵਾਇ ਦਿਹੁ ਹਮ ਤੋਹਿ ਅਧੀਨਾ।
ਘਰ ਨਿਕਸੇ ਤਕ ਸ਼ਰਨ ਤੁਵ ਕੀਜਹਿ ਦੁਖ ਹੀਨਾ।

ਜਦ ਇਨ੍ਹਾਂ ਦੋਹਾਂ ਭਰਾਵਾਂ ਨੇ ਭਾਈ ਲੱਧੇ ਪਾਸ ਇਸ ਪ੍ਰਕਾਰ ਬੇਨਤੀ ਕੀਤੀ ਤਾਂ ਭਾਈ ਲੱਧੇ ਦਾ ਮਨ ਪ੍ਰਸੰਨਤਾ ਵਿਚ ਆ ਗਿਆ ਅਤੇ ਚਿੱਤ ਵਿਚ ਸੋਚਦਾ ਹੈ, ਜੇ ਮੈਂ ਪਰਉਪਕਾਰ ਵਾਲਾ ਕੰਮ ਕਰਦਾ ਹਾਂ, ਤਾਂ ਹੀ ਇਹ ਮੇਰੇ ਪਾਸ ਆਏ ਹਨ।

ਜੇ ਹੁਣ ਇਨ੍ਹਾਂ 'ਤੇ ਪਰਉਪਕਾਰ ਨਾ ਕਰਾਂ ਤਾਂ ਮੈਨੂੰ ਕਿਸੇ ਨੇ ਪਰਉਪਕਾਰੀ ਨਹੀਂ ਕਹਿਣਾ। ਇਸ ਤੇ ਇਨ੍ਹਾਂ ਉੱਤੇ ਭੀ ਪਰਉਪਕਾਰ ਕਰਨਾ ਚਾਹੀਦਾ ਹੈ। ਇਉਂ ਵਿਚਾਰ ਕੇ ਬੂਹਾ ਖੋਲ੍ਹ ਦਿੱਤਾ। ਅੰਦਰ ਬੁਲਾਏ ਆਦਰ ਕੀਤਾ, ਜਲ ਪਾਣੀ ਛਕਾ ਕੇ ਸਾਰੀ ਗੱਲ ਪੁੱਛੀ ਕਿ, ਗੁਰੂ ਪਿਆਰਿਓ ! ਕੀ ਗੱਲ ਹੈ?

ਇਨ੍ਹਾਂ ਨੇ ਆਪਣੀ ਹੱਡ ਬੀਤੀ ਸਾਰੀ ਗੱਲ ਸੁਣ ਕੇ ਇਹ ਭੀ ਦੱਸੀ, ਕਿ ਗੁਰਾਂ ਨੇ ਕਿਹਾ ਹੈ ਇਨ੍ਹਾਂ ਡੂੰਮਾਂ ਨੂੰ ਬਖਸਾਣ ਵਾਸਤੇ ਜੇਹੜਾ ਭੀ ਅਸਾਡੇ ਪਾਸ ਆ ਕੇ ਇਨ੍ਹਾਂ ਦੀ ਸਿਫ਼ਾਰਿਸ਼ ਕਰੇਗਾ ਉਸ ਦਾ ਸਿਰ ਮੁੰਨ ਕੇ ਮੂੰਹ ਕਾਲਾ ਕਰਕੇ ਗਧੇ ਉਪਰ ਚੜ੍ਹਾ ਕੇ ਗਲੀ ਗਲੀ ਵਿਚ ਫੇਰਾਂਗੇ।

ਇਹ ਗੱਲ ਸੁਣ ਕੇ ਭਾਈ ਲੱਧਾ ਜੀ ਬੜੇ ਹੀ ਪ੍ਰਸੰਨ ਹੋਏ ਕਿ ਇਹ ਤਾਂ ਮਾਮੂਲੀ ਗੱਲ ਹੈ। ਉਸੇ ਵੇਲੇ ਸਿਰ ਮੁੰਨਵਾ ਕੇ, ਮੂੰਹ ਕਾਲਾ ਕਰਕੇ, ਘੁਮਿਆਰਾਂ ਦਾ ਖੋਤਾ ਭਾੜੇ ਕਰਕੇ ਉੱਪਰ ਚੜ੍ਹ ਬੈਠੇ। ਅੱਗੇ ਅੱਗੇ ਢੋਲ ਵਾਲਾ ਲਾ ਲਿਆ, ਮਗਰ ਖੋਤੇ 'ਤੇ ਬੈਠੇ ਭਾਈ ਲੱਧਾ ਜੀ ਜਾ ਰਹੇ ਹਨ। ਨਾਲ ਸ਼ਹਿਰ ਦੇ ਬੱਚੇ ਤੇ ਹੋਰ ਤਮਾਸ਼ਬੀਨ ਹਨ। ਪਹਿਲਾਂ ਸਾਰੇ ਲਾਹੌਰ ਸ਼ਹਿਰ ਵਿਚ ਫਿਰੇ, ਫੇਰ ਅੰਮ੍ਰਿਤਸਰ ਨੂੰ ਆਏ ਸਾਰੇ ਸ਼ਹਿਰ ਦੇ ਬਾਜ਼ਾਰਾਂ ਤੇ ਗਲੀਆਂ ਵਿਚ ਫਿਰ ਕੇ ਜਦੋਂ ਆਪ ਬਾਬੇ ਅੱਟਲ ਸਾਹਿਬ ਜੀ ਵਲੋਂ ਮੰਜੀ ਸਾਹਿਬ ਨੂੰ ਆਏ ਤਾਂ ਅੰਤਰਜਾਮੀ ਸਤਿਗੁਰੂ ਜੀ ਅਠਸਠ ਘਾਟ ਉੱਪਰ ਸਜੇ, ਸੰਗਤਾਂ ਨੂੰ ਦਰਸ਼ਨ ਬਖਸ਼ ਰਹੇ ਸਨ।

ਪੁੱਛਿਆ, ਪ੍ਰੇਮੀਓ ! ਕੀ ਗੱਲ ਹੈ? ਬੜਾ ਰੌਲਾ ਪੈਂਦਾ ਤੇ ਢੋਲ ਵੱਜ ਰਿਹਾ ਹੈ ਤਾਂ ਸਿੱਖਾਂ ਨੇ ਸਾਰੀ ਵਾਰਤਾ ਦੱਸੀ, ਮਹਾਰਾਜ ! ਆਪ ਜੀ ਦੇ ਹੁਕਮ ਦੀ ਪਾਲਣਾ ਕਰਕੇ "ਭਾਈ ਲੱਧਾ" ਗੁਰ ਨਿੰਦਕ ਡੂਮਾਂ ਨੂੰ ਬਖਸ਼ਾਉਣ ਵਾਸਤੇ ਆ ਰਿਹਾ ਹੈ। ਇਤਨੇ ਨੂੰ ਖੋਤੇ ਤੋਂ ਉਤਰ ਕੇ ਉਸੇ ਤਰ੍ਹਾਂ ਦੇ ਰੂਪ ਵਿਚ ਭਾਈ ਲੱਧਾ ਜੀ ਗੁਰੂ ਜੀ ਦੇ ਪਾਸ ਚਲੇ ਗਏ। ਦੂਰੋਂ ਹੀ ਮੱਥਾ ਟੇਕਿਆ ਤੇ ਹੱਥ ਜੋੜ ਕੇ ਕਿਹਾ-

ਮਹਾਰਾਜ ! ਹਜ਼ੂਰ ਦਾ ਕੋਈ ਹੋਰ ਹੁਕਮ ਹੋਵੇ ਤਾਂ ਦੱਸੋ, ਪਹਿਲਾਂ ਉਹ ਪੂਰਾ ਕਰਾਂ। ਫੇਰ ਮੈਂ ਇਨ੍ਹਾਂ ਲਈ ਬੇਨਤੀ ਕਰਾਂਗਾ।

ਜਿਸ ਵੇਲੇ ਸਤਿਗੁਰੂ ਜੀ ਨੇ ਪਿਆਰੇ ਸਿੱਖ ਨੂੰ ਪਰਉਪਕਾਰ ਵਾਸਤੇ ਇਸ ਰੂਪ ਵਿਚ ਤੱਕਿਆ ਤਾਂ ਨੇਤ੍ਰਾਂ ਵਿਚ ਜਲ ਆ ਗਿਆ ਅਤੇ ਕਿਹਾ ਭਾਈ ਲੱਧਾ ਤੂੰ ਉਂਞ ਹੀ ਆ ਕੇ ਇਨ੍ਹਾਂ ਲਈ ਆਖਦਾ ਤਾਂ ਤੇਰਾ ਬਚਨ ਮੰਨ ਕੇ ਬਖਸ਼ ਦੇਣਾ ਸੀ। *ਯਥਾ-*

ਸ੍ਰੀ ਅਰਜਨ ਅਵਲੋਕਨਿ ਕੀਨਸਿ ਲੋਚਨ ਜਲ ਪੂਰਨ ਹੋਇ ਆਇ।
ਗੁਰ ਮਾਰੇ ਕਉ ਸਿੱਖਜ ਬਚਾਵਹਿੰ, ਸਿਖ ਮਾਰਹਿ ਤਿਸ ਨਹਿੰ ਕਿਤ ਥਾਇੰ।

ਫੇਰ ਸਿੱਖਾਂ ਨੂੰ ਭੇਜ ਕੇ ਭਾਈ ਲੱਧੇ ਨੂੰ ਇਸ਼ਨਾਨ ਕਰਾ ਕੇ ਪਾਸ ਬੁਲਾਇਆ।

ਭਾਈ ਲੱਧੇ ਨੇ ਜਾ ਕੇ ਮੱਥਾ ਟੇਕਿਆ ਅਤੇ ਹਜ਼ੂਰ ਪਾਸ ਬਖਸ਼ੌਣ ਵਾਸਤੇ ਡੂਮਾਂ ਦੀ ਬੇਨਤੀ ਕੀਤੀ, ਗੁਰੂ ਜੀ ਨੇ ਕਿਹਾ, ਹੇ ਭਾਈ ਲੱਧਾ ਜੀ ! ਜਿਸ ਤਰ੍ਹਾਂ ਦੇ ਬਚਨ ਇਨ੍ਹਾਂ ਨੇ ਉਚਾਰੇ ਹਨ, ਉਸ ਤਰ੍ਹਾਂ ਤਾਂ ਇਹ ਬਖਸ਼ੇ ਨਹੀਂ ਜਾਣੇ ਸਨ। ਪਰ ਤੇਰਾ ਬਚਨ ਅਮੋੜ ਹੈ ਤੇਰੇ ਕਹੇ ਬਖਸ਼ ਦੇਂਦੇ ਹਾਂ ਪਰ ਜਿਸ ਮੂੰਹ ਨਾਲ ਇਨ੍ਹਾਂ ਨੇ ਸਤਿਗੁਰਾਂ ਦੀ ਨਿੰਦਿਆ ਕੀਤੀ ਹੈ, ਓਸੇ ਮੂੰਹ ਨਾਲ ਗੁਰਾਂ ਦੀ ਉਸਤਤ ਕਰਨ ਤਾਂ ਬਖਸ਼ੇ ਜਾਣਗੇ।

ਇਹ ਗੱਲ ਸੁਣ ਕੇ ਭਾਈ ਲੱਧੇ ਨੇ ਉਨ੍ਹਾਂ ਡੂਮਾ ਨੂੰ ਕਿਹਾ, ਜਾਓ ! ਪਹਿਲਾਂ ਦੁਖ ਭੰਜਨੀ ਸਾਹਿਬ ਵਾਲੀ ਜਗ੍ਹਾ 'ਤੇ ਇਸ਼ਨਾਨ ਕਰੋ ਫੇਰ ਆ ਕੇ ਸਤਿਗੁਰਾਂ ਦਾ ਜਸ ਕਰੋ।

ਇਹ ਗੱਲ ਸੁਣ ਕੇ ਦੋਵੇਂ ਭਰਾ ਬੜੇ ਪ੍ਰਸੰਨ ਹੋਏ। ਜਦੋਂ ਇਸ਼ਨਾਨ ਕਰਕੇ ਆਏ ਤਾਂ ਇਨ੍ਹਾਂ ਦੀ ਜ਼ਬਾਨ ਨਾ ਚੱਲੀ ਗੁਰ-ਨਿੰਦਿਆ ਕਰਕੇ ਪੱਕ ਗਈ ਸੀ। ਤਦੋਂ ਸਤਿਗੁਰਾਂ ਨੇ ਆਪਣੇ ਕਰ ਕਮਲਾਂ ਨਾਲ ਇਨ੍ਹਾਂ ਦੀ ਜੀਭ 'ਤੇ ਕਲਮ ਫੇਰੀ ਤਾਂ ਜ਼ਬਾਨ ਖੁਲ੍ਹ ਗਈ।

ਉਸੀ ਵੇਲੇ ਇਨ੍ਹਾਂ ਨੇ ਚਾਰ ਪਉੜੀਆਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਇਕੱਠੀ ਸਿਫਤ, ਤੇ ਪੰਜਵੀਂ ਪਉੜੀ ਵਿਚ ਕੇਵਲ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਿਫ਼ਤ ਕੀਤੀ। ਛੇਵੀਂ ਪਉੜੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਸਿਫ਼ਤ ਕੀਤੀ, ਸੱਤਵੀ ਪਉੜੀ ਵਿਚ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਉਸਤਤ ਅਤੇ ਅੱਠਵੀਂ ਪਉੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਦੀ ਉਸਤਤੀ ਉਚਾਰ ਕੇ ਚਰਨਾਂ ਉਪਰ ਡਿਗ ਕੇ ਮੁਆਫੀ ਮੰਗ ਕੇ ਫੇਰ ਕੀਰਤਨ ਕਰਨ ਦੇ ਅਧਿਕਾਰੀ ਬਣੇ।

(ਇਹ ਸਾਰਾ ਪ੍ਰਸੰਗ ਮਹਾਂ ਕਵੀ ਭਾਈ ਸੰਤੋਖ ਸਿੰਘ ਜੀ ਨੇ ਗੁਰਪ੍ਰਤਾਪ ਸੂਰਜ ਗ੍ਰੰਥ ਵਿਚ ਰਾਸਿ ੩, ਧਿਆਇ ੪੩ ਤੋਂ ੪੫ ਤੱਕ ਕਥਨ ਕੀਤਾ ਹੈ।)



# ਰਾਮਕਲੀ ਕੀ ਵਾਰ
# ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ
# ੧ੴ ਸਤਿਗੁਰ ਪ੍ਰਸਾਦਿ॥

ਰਾਮਕਲੀ ਦੀ ਤੀਜੀ ਵਾਰ ਰਾਇ ਬਲਵੰਡ ਨੇ ਜਿਵੇਂ ਆਖੀ ਹੈ,
ਤਥਾ=ਤੈਸੇ ਹੀ ਸੱਤੇ ਡੂਮ ਨੇ ਕਥਨ ਕੀਤੀ ਹੈ।

'ਰਾਇ' ਇਨ੍ਹਾਂ ਨੂੰ ਇੱਕ ਖ਼ਤਾਬ ਮਿਲਿਆ ਹੋਇਆ ਸੀ। ਜਾਤੀ ਦੇ ਇਹ ਦੋਨੋਂ ਡੂਮ (ਭਾਵ, ਮਿਰਾਸੀ) ਸਨ। ਬਲਵੰਡ ਤੇ ਸੱਤਾ ਇਹ ਦੋਨੋਂ ਭਰਾ ਸਨ, ਦੋਹਾਂ ਨੇ ਰਲ ਕੇ ਇਸ ਵਾਰ ਵਿਚ ਗੁਰੂ ਸਾਹਿਬਾਂ ਦੀ ਉਸਤਤੀ ਕਥਨ ਕੀਤੀ ਹੈ।

(ਪਹਿਲੇ ਚਾਰ ਤੁਕਾਂ ਦਾ ਅਰਥ ਦੂਜੀ ਪਉੜੀ ਚੋਂ ਕਰਨਾ ਹੈ)

ਅੰਨਵੇਂ ਤੁਕਾਂ ਵੱਲ ਖਿਆਲ ਰੱਖਣਾ-

## ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ॥

ਹੇ ਸੱਚੇ ਪਾਤਿਸ਼ਾਹ, ਸ੍ਰੀ ਗੁਰੂ ਅਰਜਨ ਦੇਵ ਜੀ ! ਆਪ ਜੀ ਦੇ ਦਰਸ਼ਨ ਕੀਤਿਆਂ ਜਨਮਾਂ ਜਨਮਾਂਤਰਾਂ ਦੀ ਪਾਪਾਂ ਰੂਪੀ ਮੈਲ ਕੱਟੀ ਜਾਂਦੀ ਹੈ।

## ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ॥

ਹੇ ਸਤਿਗੁਰੋ ! ਜੋ ਕੁਛ ਆਪ ਜੀ ਨੇ ਫੁਰਮਾਇਆ ਸੀ (ਕਿ ਇੱਕ ਸੌ ਰੁਪਏ ਵਿੱਚ ਹੀ ਗੁਜ਼ਾਰਾ ਕਰ ਲਵੋ) ਉਹ ਸੱਚ ਸੀ, ਅਸੀਂ ਇਨ੍ਹਾਂ ਬਚਨਾਂ ਤੋਂ ਕਿਉਂ ਹਟ ਗਏ।

## ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ ਮੁਰਟੀਐ॥

ਅਸਾਡੀ ਛੋਟੀ ਭੈਣ ਜੋ ਪੁਤ੍ਰੀ ਤੁੱਲ ਹੈ, ਉਸ ਦੇ ਨਿਕਾਹ (ਵਿਆਹ) ਵਾਸਤੇ ਅਸਾਂ ਨੇ ਆਪ ਜੀ ਦੇ ਕਉਲੁ=ਬਚਨ ਨੂੰ ਨਾ ਮੰਨਿਆਂ, ਇਸੀ 'ਤੇ ਆਪ ਜੀ ਨੇ ਕੰਨ ਮੁਰਟੀਐ=ਮੋਢਾ ਮੋੜ ਕੇ ਅਰਥਾਤ ਸਰਾਪ ਦੇ ਕੇ ਅਸਾਨੂੰ ਪੀਰਹੁ ਵਾਲੇ ਕਰਿ=ਪੀੜਤ ਕਰ ਦਿੱਤਾ।

## ਦਿਲਿ ਖੋਟੈ ਆਕੀ ਫਿਰਨਿ੍ ਬੰਨਿ੍ ਭਾਰੁ ਉਚਾਇਨਿ੍ ਛਟੀਐ॥

ਅਸੀਂ ਦਿਲ ਦੇ ਖੋਟੇ ਇਸ ਤਰ੍ਹਾਂ ਆਕੜੇ ਫਿਰਦੇ ਰਹੇ,

ਕਿ ਹੰਕਾਰ ਰੂਪੀ ਛੱਟ ਦੇ ਭਾਰ ਨੂੰ ਬੰਨ੍ਹ ਕੇ ਚੁੱਕੀ ਫਿਰਦੇ ਰਹੇ, ਕਿ ਗੁਰੂ ਬਨਾਉਣਾ ਅਸਾਡੇ ਇਖ਼ਤਿਆਰ ਹੈ। ਜਿਸ ਸੋਢੀ ਦੇ ਅੱਗੇ ਕੀਰਤਨ ਕਰਾਂਗੇ ਓਸੇ ਨੂੰ ਗੁਰੂ ਬਣਾ ਲੇਵਾਂਗੇ, ਸੋ ਇਤਿਆਦਿਕ ਪਿਛਲੀਆਂ ਭੁੱਲਾਂ ਮਾਫ ਕਰੋ ਤੇ ਅੱਗੋਂ ਸੁਮਤੀ ਬਖਸ਼ੋ।

ਗੁਰੂ ਸਾਹਿਬ ਜੀ ਨੇ ਕਿਹਾ, ਜਿਸ ਜੀਭਾ ਨਾਲ ਤੁਸਾਂ ਨੇ ਗੁਰੂ ਘਰ ਦੀ ਨਿੰਦਿਆ ਕੀਤੀ ਹੈ, ਓਸੇ ਨਾਲ ਉਸਤਤੀ ਕਰੋ।

ਡੂਮਾਂ ਨੇ ਕਿਹਾ, ਹੁਣ ਅਸਾਡੀ ਜ਼ਬਾਨ ਵਿਚ ਕੋਈ ਤਾਕਤ ਨਹੀਂ। ਆਪ ਕਿਰਪਾ ਕਰੋ ਤਾਂ ਭਾਵੇਂ ਹੋ ਜਾਵੇ। ਉਸ ਵੇਲੇ ਗੁਰੂ ਜੀ ਨੇ ਕਲਮ ਲੈ ਕੇ ਉਨ੍ਹਾਂ ਡੂਮਾਂ ਦੀ ਜੀਭ 'ਤੇ ਜਿਸ ਵੇਲੇ ਫੇਰੀ ਤਦ ਉਨ੍ਹਾਂ ਨੇ ਅੱਠ ਪਉੜੀਆਂ ਵਿਚ ਗੁਰੂ ਸਾਹਿਬਾਂ ਦੀ ਉਸਤਤੀ ਕੀਤੀ।

ਪਹਿਲੀਆਂ ਚਾਰ ਪੌੜੀਆਂ ਵਿਚ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਦੀ ਰਲਵੀਂ ਸਿਫਤ ਕੀਤੀ, ਪੰਜਵੀਂ ਪਉੜੀ ਵਿਚ ਕੇਵਲ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਿਫਤ ਕੀਤੀ। ਛੇਵੀਂ ਪਉੜੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਦੀ ਸਿਫਤ ਕੀਤੀ। ਸੱਤਵੀਂ ਪਉੜੀ ਵਿਚ ਸ੍ਰੀ ਗੁਰੂ ਰਾਮਦਾਸ ਜੀ ਦੀ ਸਿਫਤ ਕੀਤੀ। ਅੱਠਵੀਂ ਪਉੜੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤੀ ਦੇ ਵਾਕ ਕਹੇ ਹਨ। ਹੁਣ ਪਹਿਲੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸਤਤੀ ਚਾਰ ਪਉੜੀਆਂ ਵਿਚ ਕਥਨ ਕਰਦੇ ਹਨ।

## ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ ॥

ਕਰਤਾ ਪੁਰਖ ਜੋ ਕਾਦਰੁ=ਸਮਰੱਥ ਹੈ, ਉਹ ਜਿਸ ਦੇ ਨਾਂ ਨੂੰ ਆਪਣੇ ਕਾਦਰੁ=ਤੁਲ ਕਰਦਾ ਹੈ* ਉਨ੍ਹਾਂ ਦੇ ਜੋ ਬੋਲ ਹੁੰਦੇ ਹਨ, ਉਹ ਕੈਸੇ ਜੋਖੀਵਦੈ=ਜੋਖੇ ਜਾਣ, ਅਰਥਾਤ ਤੋਲੇ ਜਾਵਣ। *ਅਥਵਾ:-* ਆਪਣੇ ਬੋਲਾਂ ਕਰਕੇ ਉਹ ਕੈਸੇ ਜੋਖੇ=ਜਾਣ,

*ਵਾ:-* ਉਨ੍ਹਾਂ ਦੇ ਬੋਲ ਕਿਸ ਤਰ੍ਹਾਂ ਜੋਖੀਵਦੈ=ਸਹਾਰੇ ਜਾਣ। ਸਹਾਰਨੇ ਬਹੁਤ ਔਖੇ ਹਨ। ਜਿਸ ਵੇਲੇ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣੇ ਜੀ ਨੂੰ ਕਿਹਾ, ਖਾਹ ਮੁਰਦਾ ! ਦੱਸੋ ਸਿਦਕੀ ਤੋਂ ਬਿਨਾਂ ਕੌਣ ਖਾ ਸਕਦਾ ਹੈ। ਕੋਈ ਇੱਕ ਅੱਧਾ ਹੀ ਗੁਰੂ ਕਾ ਲਾਲ ਨਿਕਲਦਾ ਹੈ, *ਵਾ:-* ਉਨ੍ਹਾਂ ਦੇ ਮੂੰਹ ਵਿਚੋਂ ਨਿਕਲੇ ਬੋਲ ਫਲ ਦਿੱਤੇ ਤੋਂ ਬਗੈਰ ਕਿਸ ਤਰ੍ਹਾਂ ਖੀਵਦੈ=ਨਾਸ ਹੋਣ।

ਅਰਥਾਤ, ਉਹ ਮੂੰਹ ਚੋਂ ਨਿਕਲੇ ਹੋਏ ਬਚਨ ਸਿੱਖਾਂ ਨੂੰ ਫਲ ਜ਼ਰੂਰ ਦੇਂਦੇ ਹਨ।

## ਸਾਖੀ-ਹੋਲਾਂ ਖੁਆਣ ਵਾਲੇ ਲੜਕੇ ਦੀ

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਕਾਬਲ ਵਿਚ ਕਾਜ਼ੀ ਦੇ ਹੰਕਾਰ ਨੂੰ ਦੂਰ ਕਰਕੇ ਅੱਗੇ ਚਲੇ ਹਨ ਤਾਂ ਰਸਤੇ ਵਿਚ ਇੱਕ ਖੇਤ ਛੋਲਿਆ ਦਾ ਪੱਕਾ ਹੋਇਆ ਦੇਖ ਕੇ ਮਰਦਾਨੇ ਦਾ ਚਿੱਤ ਲਲਚਾ ਗਿਆ ਤੇ ਆਖਦਾ ਹੈ, ਹਜ਼ੂਰ ! ਆਪ ਆਗਿਆ ਦਿਓ ਤਾਂ ਕੁਝ-ਕੁ ਬੂਟੇ ਪੁੱਟ ਕੇ ਅੱਗ ਬਾਲ ਕੇ ਹੋਲਾਂ ਭੁੰਨਕੇ ਖਾ ਲਵਾ।

ਇਹ ਗੱਲ ਸੁਣ ਕੇ ਗੁਰੂ ਜੀ ਹੱਸ ਕੇ ਉਸ ਖੇਤ ਦੇ ਸਮੀਪ ਬੈਠ ਗਏ। ਇਤਨੇ ਨੂੰ ਉਸ ਖੇਤ ਦੇ ਰਖਵਾਲੇ ਨੇ ਜਦ ਗੁਰੂ ਜੀ ਦਾ ਦਰਸ਼ਨ ਪਾਇਆ ਤਾਂ ਉਸ ਦਾ ਹਿਰਦਾ ਨਿਰਮਲ ਹੋ ਗਿਆ ਤੇ ਕੁਝ-ਕੁ ਬੂਟੇ ਪੁੱਟ ਕੇ ਅੱਗ ਵਿਚ ਹੋਲਾਂ ਭੁੰਨ ਕੇ ਗੁਰੂ ਜੀ ਦੇ ਅੱਗੇ ਲਿਆ ਰੱਖੇ। ਗੁਰੂ ਜੀ ਨੇ ਭਾਈ ਮਰਦਾਨੇ ਨੂੰ ਕਿਹਾ, ਪ੍ਰੇਮ ਨਾਲ ਛਕ ਲੈ। ਗੁਰੂ ਜੀ ਦਾ ਹੁਕਮ ਮੰਨ ਕੇ ਭਾਈ ਮਰਦਾਨੇ ਨੇ ਹੋਲਾਂ ਛਕ ਕੇ ਆਪਣੀ ਭੁੱਖ ਮਿਟਾ ਲਈ।

ਬਾਲਕ ਨੇ ਵਿਚਾਰਿਆਂ ਇਹ ਸੰਤ ਭੁੱਖੇ ਜਾਪਦੇ ਹਨ, ਇਨ੍ਹਾਂ ਲਈ ਮੈਂ ਘਰੋਂ ਅੰਨ ਪਕਵਾ ਕੇ ਲਿਆਵਾਂ ਤੇ ਪ੍ਰੇਮ ਨਾਲ ਛਕਾਵਾਂ। ਇਹ ਸੰਕਲਪ ਕਰਕੇ ਜਦਂ ਬਾਲਕ ਉੱਠਿਆ ਤਾਂ ਹਜ਼ੂਰ ਨੇ ਕਿਹਾ, ਤੂੰ ਹੁਣੇ ਆਇਆ ਹੈਂ ਤੇ ਹੁਣ ਉੱਠਕੇ ਤੁਰ ਪਿਆ ਹੈਂ?

---

**ਇਹ ਇਸ਼ਾਰਾ ਸ੍ਰੀ ਗੁਰੂ ਨਾਨਕ ਦੇਵ ਜੀ ਵੱਲ ਹੈ, ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਨੂੰ ਉਸ ਨੇ ਆਪਣੇ ਤੁੱਲ ਕੀਤਾ ਹੋਇਆ ਹੈ, ਪ੍ਰਮੇਸ਼ਰ ਦਾ ਨਾਮ ਤੇ ਸ੍ਰੀ ਨਾਨਕ ਦੇਵ ਜੀ ਦਾ ਨਾਂ ਇਹ ਦੋਨੋਂ ਨਾਮ ਇੱਕੋ ਜੇਹੇ ਹਨ, ਪ੍ਰਮੇਸ਼ਰ ਦੇ ਨਾਮ ਜਪਣੇ ਦਾ ਜੋ ਫਲ ਹੈ, ਓਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਮ ਜਪਣ ਦਾ ਫਲ ਹੈ।*

*ਯਥਾ- ਅਨਿਕ ਰਹਿਤ ਪ੍ਰਮਾਤਮ ਜੋਈ॥ ਨਾਨਕ ਨਾਮ ਕਹਾਵੈ ਸੋਈ॥*

ਤਾਂ ਬਾਲਕ ਨੇ ਕਿਹਾ- ਆਪ ਜੀ ਵਾਸਤੇ ਭੋਜਨ ਤੇ ਕੱਪੜਾ ਲੈਣ ਚਲਿਆ ਹਾਂ।

ਇਹ ਗੱਲ ਸੁਣ ਕੇ ਹਜ਼ੂਰ ਨੇ ਕਿਹਾ, ਅਸਾਨੂੰ ਭੋਜਨ ਤੇ ਕੱਪੜੇ ਦੀ ਕੋਈ ਲੋੜ ਨਹੀਂ, ਆਪਾਂ ਤਾਂ ਪ੍ਰੇਮ ਦੇ ਭੁੱਖੇ ਹਾਂ, ਤੇਰੇ ਪ੍ਰੇਮ ਨੂੰ ਵੇਖ ਕੇ ਬੜੇ ਪ੍ਰਸੰਨ ਹਾਂ। ਇਹ ਗੱਲ ਆਖ ਕੇ ਗੁਰੂ ਜੀ ਨੇ ਇਹ ਸਲੋਕ ਉਚਾਰਿਆ-

***ਸਥਰ ਤੇਰਾ ਲੇਫ ਨਿਹਾਲੀ ਭਾਉ ਤੇਰਾ ਪਕਵਾਨ। ਨਾਨਕ ਸਿਫਤੀ ਗੱਜਿਆ ਆਉ ਬਹੋ ਸੁਲਤਾਨ।***

ਇਤਨੇ ਵਿਚ ਉਸ ਨੂੰ ਪਾਤਿਸ਼ਾਹੀ ਬਖਸ਼ ਕੇ ਆਪ ਚਲੇ ਗਏ 'ਤੇ ਓਸੇ ਦਿਨ ਉਸ ਨਗਰੀ ਦਾ ਰਾਜਾ ਮਰ ਗਿਆ, ਉਸ ਦੇ ਘਰ ਸੰਤਾਨ ਕੋਈ ਨਹੀਂ ਸੀ। ਰਾਜੇ ਦੇ ਮਰਨ 'ਤੇ ਸਾਰਾ ਨਗਰ ਵਿਆਕੁਲ ਹੋ ਗਿਆ। ਸਾਰਿਆਂ ਨੇ ਇਕੱਠੇ ਹੋ ਕੇ ਵਿਚਾਰਿਆ ਹੁਣ ਰਾਜ ਗੱਦੀ ਉੱਪਰ ਕਿਸ ਨੂੰ ਬਿਠਾਈਏ। ਮੰਤ੍ਰੀਆਂ ਨੇ ਕਿਹਾ, ਜੇਕਰ ਅਸੀਂ ਰਾਜ ਗੱਦੀ ਉੱਪਰ ਬੈਠਦੇ ਹਾਂ ਤਾਂ ਨਰਕਾਂ ਦੇ ਅਧਿਕਾਰੀ ਬਣਾਂਗੇ ਕਿਉਂਕਿ ਸ਼ਾਸਤ੍ਰ ਵਿਚ ਮੰਤ੍ਰੀ ਦਾ ਰਾਜ ਗੱਦੀ ਉੱਪਰ ਬੈਠਣਾ ਵਿਵਰਜਿਤ ਹੈ, ਤੇ ਰਾਜੇ ਦਾ ਨਾ ਕੋਈ ਪੁਤ੍ਰ ਹੈ ਤੇ ਨਾ ਹੀ ਕੋਈ ਭਰਾ ਹੈ। ਹੱਛਾ, ਜਿਸ ਨੂੰ ਕਰਤਾਰ ਦੇਵੇਗਾ ਓਸੇ ਨੂੰ ਬਿਠਾ ਦੇਵਾਂਗੇ। ਇਹ ਮਤਾ ਪਾਸ ਕਰਕੇ ਸ਼ਹਿਰ ਦੇ ਤਿੰਨ ਦਰਵਾਜ਼ੇ ਬੰਦ ਕਰ ਕੇ ਚੌਥੇ ਦਰਵਾਜੇ ਉੱਪਰ ਸਾਰੇ ਬੈਠ ਗਏ ਕਿ ਜੇਹੜਾ ਅੰਮ੍ਰਿਤ ਵੇਲੇ ਸਵੇਰ ਹੋਣ ਸਾਰ ਪਹਿਲੇ ਮਿਲੇਗਾ, ਉਸੇ ਨੂੰ ਰਾਜ ਗੱਦੀ 'ਤੇ ਬਿਠਾ ਦਿਆਂਗੇ। ਇਹ ਬਾਲਕਾ ਰਾਤ ਨੂੰ ਖੇਤ ਦੀ ਰਾਖੀ ਕਰਨ ਵਾਸਤੇ ਬਾਹਰ ਹੀ ਰਿਹਾ ਸੀ। ਜਦ ਸਵੇਰ ਸਾਰ ਸ਼ਹਿਰ ਅੰਦਰ ਆਉਣ ਲੱਗਾ ਤਾਂ ਉਨ੍ਹਾਂ ਨੇ ਫੜ ਕੇ ਰਾਜ ਮੰਦਰਾਂ ਵਿਚ ਲੈ ਆਂਦਾ। ਵਜ਼ੀਰਾਂ ਦੀ ਆਗਿਆ ਨਾਲ ਇਸ਼ਨਾਨ ਕਰਵਾ ਕੇ ਰਾਜਿਆਂ ਵਾਲੇ ਕੱਪੜੇ ਪਹਿਰਾਕੇ ਵਾਜਿਆਂ ਦੀ ਧੁਨ ਨਾਲ ਉਸ ਨੂੰ ਕਲਗੀ ਜਿਗ੍ਹਾ ਸਜਾ ਕੇ ਰਾਜ ਗੱਦੀ ਉੱਪਰ ਬਿਠਾ ਦਿੱਤਾ। ਓਸੇ ਤਰ੍ਹਾਂ ਸੋਹਣਾ ਕੰਮ ਚਲਣ ਲਗ ਪਿਆ ਪਰ ਸਭ ਮੇਹਰਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਹਨ, ਜਿਨ੍ਹਾਂ ਦੇ ਬਚਨਾਂ ਨਾਲ ਇਹ ਪਾਤਿਸ਼ਾਹ ਬਣ ਗਿਆ ਹੈ।

ਯਥਾ- ***ਗੁਰ ਕੋ ਬਚਨ ਪਾਇ ਸੋ ਬਾਲਿਕ। ਪਾਤਿਸ਼ਾਹ ਹੋਇਓ ਤਤਕਾਲਿਕ॥ ੧੭॥***

*(ਨਾਨਕ ਪ੍ਰਕਾਸ਼ ਉਤਰਾਰਧ ਧਿਆ ੧੫)*

## ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ॥

ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਤ, ਸੰਤੋਖ ਆਦਿਕ ਦੇ ਗੁਨਾ=ਦੈਵੀ ਗੁਣ ਭਰਾ ਹਨ। ਕਰੁਣਾ, ਮੈਤ੍ਰੀ, ਮੁਦਤਾ ਆਦਿਕ ਭੈਣਾ ਹਨ ਅਤੇ ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੀਵਾਨ ਵਿਚ ਪਾਰੰਗਤਿ=ਕੇਵਲ ਮੁਕਤੀ ਦਾਨ ਦਾ ਪੜੀਵਦੈ=ਪੜੀ ਰਿਹਾ ਹੈ, (ਭਾਵ ਪੈ ਰਿਹਾ ਹੈ) ਵਾ- ਪ੍ਰਾਪਤ ਹੁੰਦਾ ਹੈ।

## ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥

ਤਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਗੱਦੀ ਰੂਪੀ ਰਾਜ ਨੂੰ ਚਲਾਇਆ ਹੈ ਅਤੇ ਸੱਚ ਰੂਪੀ ਕੋਟੁ=ਕਿਲ੍ਹੇ ਦੇ ਉਸਾਰਨੇ ਨੂੰ ਸਤਾਣੀ=ਸਹਤ ਬਲ ਦੇ ਭਗਤੀ ਰੂਪ ਕੰਧ, ਸ਼ਰਧਾ ਰੂਪੀ ਨੀਂਹ ਰੱਖ ਦਿੱਤੀ ਹੈ।

## ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥

ਲਹਿਣੇ=ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਿਰ ਉੱਤੇ ਜਸ ਰੂਪੀ, ਵਾ:- ਗੁਰਿਆਈ ਗੱਦੀ ਰੂਪੀ ਛੱਤਰ ਧਾਰਿਆ ਹੈ, ਜੋ ਲਹਿਣਾ ਜੀ ਸਿਫਤੀ=ਪਰਮਾਤਮਾ ਦੇ ਨਾਮ ਰੂਪੀ ਅੰਮ੍ਰਿਤ ਨੂੰ ਪੀਵਦੈ=ਪੀਣਾ ਕਰਦੇ ਹਨ।

## ਮਤਿ ਗੁਰ ਆਤਮ ਦੇਵ ਦੀ ਖੜਗਿ ਜੋਰਿ ਪਰਾਕੁਇ ਜੀਅ ਦੈ॥

ਆਤਮ ਦੇਵ ਦੀ ਪ੍ਰਾਪਤੀ ਲਈ ਜੋ ਮਤਿ=ਸਿੱਖਿਆ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿੱਤੀ ਹੈ, ਏਹੋ ਇੱਕ ਢਾਲ ਦਿੱਤੀ ਹੈ ਜੀਅ ਵਿਚ ਜੋ ਜੋਰਿ=ਗਿਆਨ ਦਿੱਤਾ ਹੈ, ਏਹੀ ਪਰਾਕੁਇ=ਪ੍ਰਾਕ੍ਰਮ, ਅਰਥਾਤ ਬਲ ਵਾਲਾ ਖੜਗਿ=ਖੰਡਾ ਦਿੱਤਾ ਹੈ।

## ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਲਾਮਤਿ ਥੀਵਦੈ=ਇਸਥਿਤ ਹੁੰਦਿਆਂ ਗੁਰੂ ਅਤੇ ਚੇਲੇ ਵਾਲੀ ਰਹਰਾਸਿ ਕੀਈ=ਰਹੁ ਰੀਤੀ ਕੀਤੀ ਹੈ।

## ਸਹਿ ਟਿਕਾ ਦਿਤੋਸੁ ਜੀਵਦੈ॥੧॥

ਸਹਿ=ਸ਼ਹਿਨਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਜੀਵਦੈ=ਜੀਊਂਦਿਆਂ ਹੀ ਗੁਰਿਆਈ ਗੱਦੀ ਦਾ ਤਿਲਕ ਲਹਿਣੇ ਜੀ ਨੂੰ ਦਿੱਤਾ ਹੈ॥ ੧॥

## ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਫਿਰਾਈ ਹੋਈ ਲਹਿਣੇ ਜੀ ਦੀ ਦੋਹੀ=ਵਡਿਆਈ ਦੀ ਧੁੰਮ ਸਾਰੇ ਖਟੀਐ=ਮਿਲ ਰਹੀ ਹੈ।

## ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ॥

ਜੋਤਿ ਓਹਾ=ਓਹੀ ਸ੍ਰੀ ਗੁਰੂ ਨਾਨਕ ਦੇਵ ਜੀ ਵਾਲੀ ਜੋਤ ਹੈ, ਕਥਾ, ਕੀਰਤਨ ਵਾਲੀ ਜੁਗਤੀ ਵੀ ਓਹੀ ਹੈ। ਸਹਿ=ਮਾਲਕ ਜੋ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਉਨ੍ਹਾਂ ਨੇ ਫਿਰ ਆਪਣੀ ਕਾਂਇਆ ਨੂੰ ਹੀ ਬਦਲਾ ਲਿਆ ਹੈ।

## ਝੁਲੈ ਸੁ ਛਤੁ ਨਿਰੰਜਨੀ ਮਲਿ ਤਖਤੁ ਬੈਠਾ ਗੁਰ ਹਟੀਐ॥

ਲਹਿਣਾ ਜੀ ਦੇ ਸਿਰ ਉੱਤੇ ਸੁੰਦਰ ਨਿਰੰਜਨੀ ਜਸ ਰੂਪੀ ਛੱਤਰ ਝੂਲ ਰਿਹਾ ਹੈ ਅਤੇ ਗੁਰਿਆਈ ਗੱਦੀ ਰੂਪੀ ਹਟ ਦੇ ਤਖ਼ਤ ਨੂੰ ਮੱਲ ਕੇ ਸਾਂਭੀ ਬੈਠੇ ਹਨ।

## ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ॥

ਜੋ ਭੀ ਬਚਨ ਸ੍ਰੀ ਗੁਰੂ ਨਾਨਕ ਦੇਵ ਨੇ ਫੁਰਮਾਇਆ=ਉਚਾਰਨ ਕੀਤਾ ਹੈ,

ਉਸ ਦੇ ਪੂਰਿਆਂ ਕਰਨ ਵਿਚ ਜੋ ਆਪ ਜੋਗੁ=ਜੁੜੇ ਹੋ, ਇਹ ਇੱਕ ਅਲੂਣੀ ਸਿਲਾ ਦਾ ਚੱਟਣਾ ਕੀਤਾ ਹੈ, ਭਾਵ ਆਪ ਜੀ ਨੇ ਬੜੀ ਕਠਨ ਘਾਲਣਾ ਨੂੰ ਘਾਲਿਆ ਹੈ। *ਯਥਾ-*

ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿਫਤਾ ਸੁਣ-ਸੁਣ ਕੇ ਸੰਗਤਾਂ ਚਲੀਆਂ ਆਉਂਦੀਆਂ ਹਨ। ਇੱਕ ਸਮੇਂ ਸੰਗਤਾਂ ਬਹੁਤ ਆ ਗਈਆਂ ਕਈ ਹਜ਼ਾਰਾਂ ਤੋਂ ਭੀ ਗਿਣਤੀ ਟੱਪ ਗਈ। ਗੁਰੂ ਜੀ ਦਾ ਦਰਸ਼ਨ ਕਰਕੇ ਮਨ ਦੀਆਂ ਇੱਛਾ ਪੂਰਨ ਕਰਦੇ ਹਨ। ਜਦ ਰਾਤ ਹੋਈ ਤਾਂ ਸਭ ਸੰਗਤਾਂ ਸੌਂ ਗਈਆਂ ਪਰ ਉਸ ਰਾਤ ਨੂੰ ਬੜਾ ਮੀਂਹ ਪਿਆ, ਸਾਰਾ ਦਿਨ ਹੀ ਪੈਂਦਾ ਰਿਹਾ, ਬਲਕਿ ਦੋ ਤਿੰਨ ਦਿਨ ਮੀਂਹ ਹਟਿਆ ਹੀ ਨਹੀਂ। ਲੰਗਰ ਨਾ ਤਿਆਰ ਹੋਣ ਕਰਕੇ ਸੰਗਤਾਂ ਬਿਹਬਲ ਹੋ ਗਈਆਂ।

*ਯਥਾ:-* ਤਬ ਹੀ ਘਟਿ ਘੂਮਰ ਘਿਰ ਆਈ। ਬਰਖਤਿ ਜਲ ਕੀ ਛਹਿਬਰ ਲਾਈ।

ਬੀਤੀ ਨਿਸ ਪੁਨ ਭਾ ਭੁਨਸਾਰਾ। ਸਗਰੋ ਦਿਵਸ ਪਰਤਿ ਰਹਜੋ ਬਾਰਾ॥ ੧੧॥
ਬਹੁਰ ਨ ਹਟੀ ਬਿਤੇ ਦਿਨ ਦੋਊ। ਬਿਨ ਅਹਾਰ ਆਤੁਰ ਸਭਿ ਕੋਊ।
ਭੋਜਨ ਕਰਨ ਨਹੀਂ ਬਿਧਿ ਹੋਈ। ਭੂਖੀ ਬਹੁਤ ਭਈ ਸਭਿ ਲੋਈ॥ ੧੨॥

ਉਸ ਵੇਲੇ ਹਜ਼ੂਰ ਨੇ ਬਾਬਾ ਸ੍ਰੀ ਚੰਦ ਜੀ ਨੂੰ ਕਿਹਾ-

ਤਿੰਨ ਦਿਨ ਮੀਂਹ ਪੈਂਦਿਆਂ ਹੋ ਗਏ ਹਨ, ਸੰਗਤਾਂ ਭੁੱਖੀਆਂ ਹਨ, ਆਪ ਬਾਹਰ ਕਿੱਕਰਾਂ ਉੱਪਰ ਚੜ੍ਹ ਕੇ ਉਨ੍ਹਾਂ ਨੂੰ ਝੂਣੋ ਤੇ ਮਿਠਿਆਈ ਡਿਗੇਗੀ ਜਿਸ ਨੂੰ ਖਾ ਕੇ ਸੰਗਤਾਂ ਤ੍ਰਿਪਤ ਹੋਣਗੀਆਂ।

*ਯਥਾ-* ਸ੍ਰੀ ਚੰਦਹਿ ਕੋ ਆਇਸੁ ਕੀਨੰ। 'ਬਰਖਾ ਹੋਤਿ ਬਿਤੇ ਦਿਨ ਤੀਨੰ॥ ੧੫॥
ਭਈ ਛੁਧਾਤੁਰ ਸੰਗਤ ਭੂਰੀ। ਉਠਹੁ ਤਾਤ ਕੀਜੈ ਕ੍ਰਿਤ ਰੂਰੀ।
ਤਰੁ ਕਿੱਕਰ ਕੇ ਵਹਿਰ ਜੁ ਠਾਢੇ। ਚਢਿ ਊਪਰ ਝੂਣਹੁ ਗਹਿ ਗਾਢੇ॥ ੧੬॥
ਅਨਿਕ ਪ੍ਰਕਾਰ ਅਹਾਰੁ ਸੁ ਗਿਰਹੀ। ਸੰਗਤਿ ਖਾਇ ਛੁਧਾ ਕੋ ਹਰਿਹੀ।
ਬਹੁਰ ਜਬੈ ਬਰਖਾ ਹਟਿ ਜੈ ਹੈ। ਹੋਇ ਸੁਖੀ ਤਬਿ ਸਦਨ ਸਿੱਧੈ ਹੈ॥ ੧੭॥

ਇਹ ਗੱਲ ਸੁਣ ਕੇ ਬਾਬਾ ਸਿਰੀ ਚੰਦ ਜੀ ਨੇ ਕਿਹਾ- ਪਿਤਾ ਜੀ ! ਬ੍ਰਿਛਾਂ ਨਾਲ ਅੰਨ ਕਿਸ ਨੇ ਲਗਾਇਆ ਹੈ? ਨਾ ਕਿਸੀ ਨੇ ਵੇਖਿਆ ਹੈ, ਨਾ ਹੀ ਕਿਸੀ ਨੇ ਸੁਣਾਇਆ ਹੈ। ਅੱਜ ਦਿਨ ਤੋਂ ਪਹਿਲੇ ਇਹ ਗੱਲ ਕਦੇ ਹੋਈ ਨਹੀਂ, ਜਿਵੇਂ ਆਪ ਆਖਦੇ ਹੋ। ਬੜੇ ਬੜੇ ਸਿੱਧ ਮੁਨੀ ਅਵਤਾਰ ਹੋਏ ਹਨ, ਉਨ੍ਹਾਂ ਨੇ ਭੀ ਐਸਾ ਬਚਨ ਕਦੇ ਨਹੀਂ ਕਿਹਾ, ਜਿਵੇਂ ਆਪ ਉਲਟ ਬਚਨ ਕਹਿ ਰਹੇ ਹੋ। ਤੁਸੀਂ ਮੈਨੂੰ ਸਾਰਿਆਂ ਵਿਚ ਸ਼ਰਮਿੰਦਾ ਕਰਨਾ ਚਾਹੁੰਦੇ ਹੋ ਪਰ ਇਹ ਬਚਨ ਮੈਂ ਮੰਨਣ ਨੂੰ ਤਿਆਰ ਨਹੀਂ

ਗਰੀਬ ਨਿਵਾਜ ਜੀ ਨੇ ਫਿਰ ਛੋਟੇ ਪੁੱਤਰ ਲਖਿਮੀ ਦਾਸ ਜੀ ਨੂੰ ਕਿਹਾ- ਹੇ ਪੁੱਤ੍ਰ ! ਤੂੰ ਬਾਹਰ ਜਾ ਕੇ ਬ੍ਰਿੱਛਾਂ ਨੂੰ ਝੂਣ ਤਾਂ ਕਿ ਸੰਗਤਾਂ ਭੋਜਨ ਖਾ ਕੇ ਤ੍ਰਿਪਤ ਹੋਣ। ਪਰੰਤੂ ਲਖਿਮੀ ਦਾਸ ਜੀ ਨੇ ਭੀ ਵੱਡੇ ਭਰਾ ਦੀ ਨਿਆਈਂ ਨਾਂਹ ਕਰ ਦਿੱਤੀ।

ਫਿਰ ਹਜ਼ੂਰ ਨੇ ਭਾਈ ਲਹਿਣੇ ਜੀ ਨੂੰ ਕਿਹਾ, ਤੂੰ ਅਸਾਡੀ ਆਗਿਆ ਮੰਨ ਕੇ ਬਾਹਰ ਜਾ ਤੇ ਬ੍ਰਿੱਛਾਂ ਦੀਆਂ ਟਾਹਣੀਆਂ ਉੱਪਰ ਚੜ੍ਹ ਕੇ ਉਨ੍ਹਾਂ ਨੂੰ ਝੂਣ ਕੇ ਸੰਗਤਾਂ ਨੂੰ ਰਜਾ ਲਿਆ।

ਲਹਿਣਾ ਜੀ ਸਤਿ ਬਚਨ ਕਹਿ ਕੇ ਸੰਗਤਾਂ ਨੂੰ ਨਾਲ ਲੈ ਕੇ ਤੁਰ ਪਏ। ਬਾਹਰ ਜਾ ਕੇ ਬਿਰਛ ਨੂੰ ਦੇਖ ਕੇ ਜਲਦੀ ਚੜ੍ਹ ਗਏ, ਜਿਸ ਵੇਲੇ ਜੋਰ ਨਾਲ ਟਾਹਣ ਨੂੰ ਹਿਲਾਇਆ ਤਾਂ ਲੱਡੂ, ਪੂੜੀਆਂ, ਪੂੜੇ ਵਗੈਰਾ ਨਾਨਾ ਪਰਕਾਰ ਦੇ ਭੋਜਨ ਧਰਤੀ ਉੱਪਰ ਡਿਗੇ, ਜਿਸ ਨੂੰ ਖਾ ਕੇ ਸੰਗਤਾਂ ਬਹੁਤ ਅਨੰਦ ਹੋਈਆਂ ਤੇ ਧੰਨ ਗੁਰੂ ਧੰਨ ਗੁਰੂ ਆਖਦੀਆਂ ਮੁੜ ਡੇਰੇ ਆ ਪਹੁੰਚੀਆਂ ਤੇ ਲਹਿਣਾ ਜੀ ਭੀ ਵਾਪਸ ਆ ਕੇ ਪਵਿੱਤ੍ਰ ਚਰਨਾਂ ਉੱਪਰ ਮੱਥਾ ਟੇਕ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਸ ਬੈਠ ਗਏ। *(ਨਾਨਕ ਪ੍ਰਕਾਸ਼ ਉਤ੍ਰਾਰਧ ਧਿਆ ੪੯)*

ਇਸ ਤੋਂ ਇਲਾਵਾ ਹੋਰ ਭੀ ਜੋ ਬਚਨ ਗੁਰੂ ਸਾਹਿਬ ਜੀ ਨੇ ਫੁਰਮਾਇਆ ਹੈ, ਉਸ ਨੂੰ ਬੜੇ ਪ੍ਰੇਮ ਨਾਲ ਮੰਨਣਾ ਕੀਤਾ ਹੈ।

ਇੱਕ ਰਾਤ ਗੁਰੂ ਸਾਹਿਬ ਜੀ ਦੇ ਪਾਸ ਬਾਬਾ ਬੁੱਢਾ ਜੀ ਤੇ ਭਾਈ ਲਹਿਣਾ ਜੀ ਸੇਵਾ ਲਈ ਹਾਜ਼ਰ ਸਨ। ਤਾਂ ਹਜ਼ੂਰ ਨੇ ਪ੍ਰੀਖਿਆ ਲਈ ਬਾਬਾ ਬੁੱਢਾ ਜੀ ਨੂੰ ਕਿਹਾ ਕਿ- ਬਾਹਰ ਜਾ ਕੇ ਦੇਖੋ ਕਿਤਨੀ ਰਾਤ ਬਾਕੀ ਰਹਿੰਦੀ ਹੈ, ਇਸ਼ਨਾਨ ਦਾ ਸਮਾਂ ਹੋ ਗਿਆ ਹੈ ਕਿ ਨਹੀਂ?

ਬਾਬਾ ਬੁੱਢਾ ਜੀ ਨੇ ਬਾਹਰ ਆ ਕੇ ਦੇਖਿਆ ਤਾਂ ਹਜ਼ੂਰ ਨੂੰ ਕਿਹਾ, ਅੱਧੀ ਰਾਤ ਗੁਜ਼ਰ ਗਈ ਹੈ ਤੇ ਅੱਧੀ ਬਾਕੀ ਰਹਿੰਦੀ ਹੈ।

ਹਜ਼ੂਰ ਨੇ ਕਿਹਾ, ਇਤਨੀ ਤਾਂ ਨਹੀਂ ਰਹਿੰਦੀ, ਅਜੇ ਤਾਂ ਪਹਿਰ ਰਾਤ ਰਹਿੰਦੀ ਹੈ ਚੰਗੀ ਤਰ੍ਹਾਂ ਵੇਖ ਕੇ ਦੱਸ। ਬਾਬਾ ਬੁੱਢਾ ਜੀ ਨੇ ਦੁਬਾਰਾ ਵੇਖ ਕੇ ਫਿਰ ਭੀ ਇਹੋ ਬਚਨ ਕਿਹਾ ਕਿ ਅੱਧੀ ਰਾਤ ਰਹਿੰਦੀ ਹੈ, ਪਹਿਰ ਰਾਤ ਨਹੀਂ।

ਗੁਰੂ ਸਾਹਿਬ ਜੀ ਨੇ ਕਿਹਾ, ਤੂੰ ਚੰਗੀ ਤਰ੍ਹਾਂ ਨਹੀਂ ਦੇਖਿਆ ਫਿਰ ਦੇਖ। ਬਾਬਾ ਬੁੱਢਾ ਜੀ ਨੇ ਤੀਜੀ ਵਾਰ ਵੇਖ ਕੇ ਭੀ ਓਹੋ ਬਚਨ ਕਿਹਾ, ਪਰ ਗੁਰੂ ਸਾਹਿਬ ਜੀ ਦਾ ਆਸ਼ਾ ਨਾ ਸਮਝਿਆ।

*ਯਥਾ-* ਬਹੁਰੋ ਬੂੜੇ ਦੇਖਿ ਅਕਾਸ਼ਾ। ਅਰਧ ਰਾਤ੍ਰਿ ਅਬ ਹੈ ਸੁਖ ਰਾਸਾ॥
ਤੀਨ ਬਾਰ ਯੌਂ ਬਚਨ ਹਟਾਏ। ਸ਼੍ਰੀ ਗੁਰ ਕੋ ਆਸ਼ੈ ਨਹਿੰ ਪਾਏ॥ ੫੭॥

ਫਿਰ ਗੁਰੂ ਜੀ ਨੇ ਭਾਈ ਲਹਿਣੇ ਜੀ ਨੂੰ ਕਿਹਾ, ਬਾਹਰ ਜਾ ਕੇ ਦੇਖ ਕਿਤਨੀ ਰਾਤ ਅਜੇ ਰਹਿੰਦੀ ਹੈ? ਲਹਿਣਾ ਜੀ ਨੇ ਤਾਰਿਆਂ ਨੂੰ ਵੇਖ ਕੇ ਕਿਹਾ, ਹਜ਼ੂਰ ਜੀ! ਹੁਣ ਅੱਧੀ ਰਾਤ ਗੁਜ਼ਰ ਗਈ ਹੈ, ਅੱਧੀ ਬਾਕੀ ਰਹਿੰਦੀ ਹੈ। ਗੁਰੂ ਜੀ ਨੇ ਕਿਹਾ, ਤੂੰ ਚੰਗੀ ਤਰ੍ਹਾਂ ਵੇਖ ਹੁਣ ਤਾਂ ਪਹਿਰ ਰਾਤ ਰਹਿੰਦੀ ਹੈ।

ਇਹ ਬਚਨ ਸੁਣ ਕੇ ਲਹਿਣਾ ਜੀ ਨੇ ਵਿਚਾਰਿਆ ਤਾਰਿਆਂ ਦੇ ਹਿਸਾਬ ਮੁਜਬ ਤਾਂ ਅੱਧੀ ਹੀ ਰਾਤ ਹੈ, ਪਰ ਗੁਰੂ ਸਾਹਿਬ ਜੀ ਆਖਦੇ ਹਨ ਪਹਿਰ ਰਾਤ। ਇਸ ਤੇ ਇਹੋ ਬਚਨ ਮੰਨਣਾ ਚਾਹੀਦਾ ਹੈ ਕਿਉਂਕਿ ਪਤਾ ਨਹੀਂ ਕਿ ਗੁਰੂ ਸਾਹਿਬ ਜੀ ਦਾ ਕੀ ਆਸ਼ਾ ਹੈ।

ਉਸੇ ਵੇਲੇ ਭਾਈ ਲਹਿਣਾ ਜੀ ਨੇ ਕਿਹਾ, ਮੇਰੇ ਨੇਤ੍ਰਾਂ ਵਿਚ ਆਲਸ ਆਇਆ ਹੋਇਆ ਸੀ, ਮੈਂ ਭੁੱਲ ਕੇ ਅੱਧੀ ਰਾਤ ਕਹਿ ਦਿੱਤੀ ਹੈ ਪਰ ਪਹਿਰ ਰਾਤ ਹੀ ਹੈ ਕਿਉਂਕਿ ਜਿਤਨੀ ਆਪ ਜੀ ਨੇ ਬਿਤਾਈ ਹੈ, ਉਤਨੀ ਬੀਤ ਗਈ ਹੈ। ਮੇਰੇ ਪਾਸੋਂ ਜੋ ਔਗੁਣ ਹੋ ਗਿਆ ਹੈ ਇਹ ਬਖਸ਼ ਦਿਓ।

*ਯਥਾ-* ਲਹਿਣਾ ਰਿਦੈ ਬਿਚਾਰਈ-ਹੈ ਆਧੀ ਹੀ ਰਾਤਿ।
ਤੱਦਜਪ ਗੁਰੂ ਸੁਹਾਵ ਜੋ ਸੋ ਨਹਿੰ ਜਨਜੋ ਜਾਤਿ॥ ੬੦॥

*ਚੌਪਾਈ॥* ਇਉਂ ਮਨਗੁਨਿ ਕੈ ਬੈਨ ਅਲਾਏ। ਪ੍ਰਭੂ ਮਮ ਨੈਨ ਹੁਤੇ ਅਲਸਾਏ।
ਭੂਲ ਕਹਜੋ ਮੈਂ ਆਧੀ ਰਾਤੀ। ਜ਼ਾਮ ਏਕ ਹੀ ਅਬਿ ਸੁਧ ਜਾਤੀ॥ ੬੧॥
ਜਿਤਨੀ ਨਿਸਾ ਬਿਤਾਈ ਰਾਉਰ। ਤਿਤਨੀ ਬਿਤੀ, ਨ ਮੈਂ ਲਖ ਬਾਉਰ।
ਅਬ ਜਿਤਨੀ ਰਾਖੀ ਸੋ ਰਹੀ। ਸਰਬ ਕਾਲ ਕੋ ਕਰਤਾ ਤੁਹੀ॥ ੬੨॥
ਭਈ ਅਵੱਗਜਾ ਛਿਮਾ ਕਰੀਜੈ। ਅਉਗਣ ਹਾਰ, ਸਦਾ ਬਖਸ਼ੀਜੈ।
ਮੰਦ ਮਤੀ ਮੈਂ ਪਿਖਜੋਨ ਨੀਕੇ। ਬੋਲਜੋ ਕੂਰ ਤੁਮਾਰ ਨਜੀਕੇ॥ ੬੩॥

*(ਨਾਨਕ ਪ੍ਰਕਾਸ਼ ਉਤ੍ਰਾਰਧ ਧਿਆ ੫੨)*

ਇਸ ਤਰ੍ਹਾਂ ਨਿੰਮ੍ਰਤਾ ਧਾਰ ਕੇ ਜੋ ਗੁਰੂ ਜੀ ਦਾ ਬਚਨ ਮੰਨਣਾ ਕੀਤਾ ਹੈ, ਇਹੋ ਇੱਕ ਅਲੂਣੀ ਸਿਲਾ ਦਾ ਚੱਟਣਾ ਕੀਤਾ ਹੈ।

[ਪੰਨਾ ੯੬੭]

## ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥

ਪ੍ਰਤੱਖ ਅੰਨ, ਪਾਣੀ ਦਾ ਲੰਗਰ ਚਲ ਰਿਹਾ ਹੈ ਅਤੇ ਵਾਹਿਗੁਰੂ ਦੀ ਪ੍ਰਾਪਤੀ ਦਾ ਗੁਰ ਉਪਦੇਸ਼ ਰੂਪੀ ਲੰਗਰ ਵੀ ਚਲ ਰਿਹਾ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਚਰਨਾਂ ਦੀ ਸੇਵਾ ਕਰਕੇ ਜੋ ਖੱਟੀ ਆਪ ਨੇ ਖੱਟੀ ਹੈ ਭਾਵ, ਲਾਭ ਪ੍ਰਾਪਤ ਕੀਤਾ ਹੈ। ਉਸ ਵਿਚ 'ਤੋਟਿ ਨ ਆਵੀ'=ਘਾਟਾ ਨਹੀਂ ਆਉਂਦਾ।

## ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ॥

ਖਸਮ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦਿੱਤੀ ਹੋਈ ਦਾਤ ਨੂੰ ਖਰਚ ਰਹੇ ਹੋ, ਨਾਮ ਦੀ ਦਾਤ ਆਪ ਖਾ ਰਹੇ ਹੋ ਅਤੇ ਹੋਰਨਾਂ ਨੂੰ ਇਹ ਖੈਰ ਦਬਾ ਦਬ ਵੰਡੀ ਜਾ ਰਹੇ ਹੋ।

## ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ॥

ਪੁਨਾ- ਆਪ ਜੀ ਦੇ ਦਰਬਾਰ ਵਿਚ ਖਸਮ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਿਫਤ ਹੋ ਰਹੀ ਹੈ। ਅਰਸ ਨਾਂ ਅਕਾਸ਼ ਦਾ ਹੈ, ਅਕਾਸ਼ ਵਿਚੋਂ ਲੈਣਾ ਬੈਕੁੰਠ ਧਾਮ। ਕੁਰਸਹੁ ਨਾਂ ਤਖ਼ਤ ਦਾ, ਤਖ਼ਤ ਉਪਲਖਤ ਵਿਸ਼ਨੂੰ ਜੀ, ਉਨ੍ਹਾਂ ਦਾ ਨੂਰੁ=ਪ੍ਰਕਾਸ਼, ਭਾਵ ਬ੍ਰਹਮਾਨੰਦ ਆਪ ਜੀ ਨੂੰ ਝਟੀਐ=ਝੜ ਰਿਹਾ, ਭਾਵ ਪ੍ਰਾਪਤ ਹੋ ਰਿਹਾ ਹੈ।

## ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਕੀ ਕਟੀਐ॥

ਹੇ ਸੱਚੇ ਪਾਤਿਸ਼ਾਹ, ਸ੍ਰੀ ਗੁਰੂ ਅੰਗਦ ਦੇਵ ਜੀ ! ਆਪ ਜੀ ਦਾ ਦਰਸ਼ਨ ਕੀਤਿਆਂ ਜਨਮਾਂ ਜਨਮਾਂਤਰਾਂ ਦੀ ਪਾਪਾਂ ਰੂਪੀ ਮੈਲ ਕੱਟੀ ਜਾਂਦੀ ਹੈ।

## ਸਚੁ ਜਿ ਗੁਰਿ ਫੁਰਮਾਇਆ ਕਿਉ ਏਦੂ ਬੋਲਹੁ ਹਟੀਐ॥

ਹੇ ਸ੍ਰੀ ਗੁਰੂ ਅੰਗਦ ਦੇਵ ਜੀ ! ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਜੋ ਵੀ ਹੁਕਮ ਫੁਰਮਾਇਆ ਹੈ, ਉਹ ਆਪ ਨੇ ਸੱਚ ਕਰਕੇ ਮੰਨਿਆਂ ਹੈ। ਆਪ ਏਦੂ=ਇਨ੍ਹਾਂ ਬਚਨਾਂ ਵੱਲੋਂ ਕਿਵੇਂ ਹਟੇ ਹੋ, ਭਾਵ ਨਹੀਂ ਹਟੇ। ਜੇ ਕਿਹਾ, ਕਿੱਕਰਾਂ ਨੂੰ ਹਿਲਾ ਕੇ ਸੰਗਤਾਂ ਨੂੰ ਮਿਠਿਆਈਆਂ ਖੁਆਉ ਤਾਂ ਝੱਟ ਕਿੱਕਰਾਂ ਉੱਪਰ ਚੜ੍ਹ ਕੇ ਮਿਠਿਆਈ ਖੁਆ ਕੇ ਸੰਗਤ ਨੂੰ ਤ੍ਰਿਪਤ ਕੀਤਾ ਹੈ।

## ਪੁਤ੍ਰੀ ਕਉਲੁ ਨ ਪਾਲਿਓ ਕਰਿ ਪੀਰਹੁ ਕੰਨ੍ ਮੁਰਟੀਐ॥

ਬਾਬਾ ਸ੍ਰੀ ਚੰਦ ਤੇ ਲਖਮੀ ਦਾਸ ਦੋਹਾਂ ਪੁੱਤਰਾਂ ਨੇ ਸਤਿਗੁਰਾਂ ਦਾ ਕਉਲੁ=ਬਚਨ ਨਹੀਂ ਪਾਲਿਓ=ਮੰਨਿਆਂ, ਜੇ ਬਚਨ ਮੰਨ ਲੈਂਦੇ ਤਾਂ ਸਾਰੇ ਜਗਤ ਦਾ ਕਰਿ ਪੀਰਹੁ=ਪੂਜਨੀਕ (ਗੁਰੂ) ਕਰਨਾ ਸੀ ਪਰ ਆਗਿਆ ਦਾ ਪਾਲਣ ਕੀਤਾ ਨਹੀਂ ਇਸ 'ਤੇ ਪੁੱਤਰਾਂ ਵੱਲੋਂ ਕੰਨ੍ ਮੁਰਟੀਐ=ਮੋਢਾ ਮੋੜ ਗਏ।

## ਦਿਲਿ ਖੋਟੈ ਆਕੀ ਫਿਰਨ੍ਹਿ ਬੰਨ੍ਹਿ ਭਾਰੁ ਉਚਾਇਨ੍ਹਿ ਛਟੀਐ॥

ਦਿਲ ਦੇ ਖੋਟੇ ਪੁੱਤਰ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਆਕੀ=ਆਕੜੇ ਫਿਰਦੇ ਰਹੇ, ਹੰਕਾਰ ਰੂਪੀ ਛੱਟ ਦੇ ਭਾਰ ਨੂੰ ਬੰਨ੍ਹ ਕੇ ਚੁੱਕੀ ਫਿਰਦੇ ਰਹੇ, ਕਿ ਅਸੀਂ ਗੁਰੂ ਸਾਹਿਬ ਜੀ ਦੇ ਪੁੱਤਰ ਹਾਂ। ਗੁਰਿਆਈ ਦੀ ਗੱਦੀ ਅਸਾਨੂੰ ਹੀ ਮਿਲਣੀ ਹੈ ਹੋਰ ਕੌਣ ਲੈ ਸਕਦਾ ਹੈ ਪਰ ਉਨ੍ਹਾਂ ਨੂੰ ਇਹ ਨਹੀਂ ਪਤਾ ਕਿ-

## ਜਿਨਿ ਆਖੀ ਸੋਈ ਕਰੇ ਜਿਨਿ ਕੀਤੀ ਤਿਨੈ ਥਟੀਐ॥

ਜਿਸ ਪਰਮੇਸ਼ਰ ਨੇ ਸ੍ਰਿਸ਼ਟੀ ਦੀ ਰਚਨਾਂ ਕੀਤੀ ਹੈ, ਓਸੇ ਨੇ ਹੀ ਸ੍ਰੀ ਗੁਰੂ ਨਾਨਕ ਰੂਪ ਹੱਕ ਗੁਰਿਆਈ ਗੱਦੀ ਦੇ ਥਾਟ ਨੂੰ ਬਣਾਇਆ ਹੈ ਅਤੇ ਜਿਨਿ ਆਖੀ=ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣੇ ਜੀ

ਨੂੰ ਗੁਰਿਆਈ ਗੱਦੀ ਆਖੀ ਹੈ ਕਿ ਤੂੰ ਲਹਿਣਾ ਤੇ ਅਸੀਂ ਤੇਰਾ ਦੇਣਾ, ਸੋਈ ਕਰੇ=ਓਹੀ ਸ੍ਰੀ ਗੁਰੂ ਨਾਨਕ ਦੇਵ ਜੀ ਸ੍ਰੀ ਗੁਰੂ ਅੰਗਦ ਦੇਵ ਜੀ ਰੂਪ ਹੋ ਕੇ ਕਰ ਰਹੇ ਹਨ।

*ਅਥਵਾ:*- ਜਿਸ ਪ੍ਰਮੇਸ਼ਰ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਗੁਰਿਆਈ ਗੱਦੀ ਕਰਨੀ ਆਖੀ ਹੈ, ਓਹੀ ਪਰਮੇਸ਼ਰ ਹੀ ਸ੍ਰੀ ਗੁਰੂ ਨਾਨਕ ਦੇਵ ਰੂਪ ਹੋ ਕੇ ਗੁਰਿਆਈ ਗੱਦੀ ਕਰਦੇ ਹੋਏ।

ਪੁਨਾ- ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਗੱਦੀ ਦੇਣਾ ਕੀਤੀ ਹੈ ਭਾਈ ਲਹਿਣਾ ਜੀ ਨੂੰ, ਤਿਸੀ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਗੱਦੀ ਦਾ ਥਾਟ ਬਣਾਇਆ ਹੈ।

## ਕਉਣੁ ਹਾਰੇ ਕਿਨਿ ਉਵਟੀਐ ॥ ੨ ॥

ਅੱਗੋਂ ਹੁਣ ਪਤਾ ਨਹੀਂ ਕਿਸ ਨੇ ਹਾਰਨਾ ਹੈ ਤੇ ਕਿਸ ਨੇ ਇਸ ਗੁਰਿਆਈ ਗੱਦੀ ਨੂੰ ਉਵਟੀਐ=ਪ੍ਰਾਪਤ ਕਰਨਾ ਹੈ॥ ੨॥

## ਜਿਨਿ ਕੀਤੀ ਸੋ ਮੰਨਣਾ ਕੋਸਾਲੁ ਜਿਵਾਹੇ ਸਾਲੀ ॥

ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਿਆਈ ਗੱਦੀ ਦੇਣਾ ਕੀਤੀ ਹੈ, ਓਹੀ ਰੂਪ ਭਾਈ ਲਹਿਣਾ ਜੀ ਨੂੰ ਮੰਨਣਾ ਕਰੋ। ਜਿਵਾਹੇ=ਜੌਨਸੇ (ਜੇਹੜੇ) ਗੁਰੂ ਸਾਹਿਬ ਜੀ ਦੇ ਸਾਲੀ=ਅਨੁਸਾਰ ਹਨ ਅਤੇ ਜੋ ਕੋਸਾਲੁ=ਬੇ ਅਨੁਸਾਰੀ ਹਨ।

## ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ ॥

ਧਰਮ ਰਾਜਾ ਜੋ ਦੇਵਤਾ ਹੈ, ਉਹ ਉਨ੍ਹਾਂ ਦੋਹਾਂ ਦੀਆਂ ਗੱਲਾਂ ਨੂੰ ਲੈ ਕੇ ਭਾਵ ਸੁਣ ਕੇ ਦਲਾਲੀ ਕਰਦਾ ਹੈ।

*ਅਥਵਾ*- ਜਿਸ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਨਿੰਮਰਤਾ ਵਿਚ ਰਹਿ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹੁਕਮ ਮੰਨਣ ਦੀ ਘਾਲ ਕਮਾਈ ਕੀਤੀ ਹੈ, ਉਹ ਮੰਨਣ ਜੋਗ ਹੋ ਗਿਆ ਹੈ। ਦੋਹਾਂ ਵਿਚੋਂ ਕੋਸਾਲੁ=ਕੌਣ ਸਰੇਸ਼ਟ ਹੈ? ਜਿਵਾਹੇ=ਜਿਵਾਹਾ ਦਾ ਬੂਟਾ ਸਰੇਸ਼ਟ ਹੈ ਕਿ ਸਾਲੀ=ਮੂੰਜੀ ਦਾ ਸਰੇਸ਼ਟ ਹੈ?

*ਉੱਤਰ*- ਮੂੰਜੀ ਸਰੇਸ਼ਟ ਹੈ ਜੋ ਨੀਵੇਂ ਥਾਂ ਰਹਿ ਕੇ ਪਲਦੀ ਹੈ। ਏਸੇ ਤਰ੍ਹਾਂ ਜੋ ਪੁਰਸ਼ ਨੀਵਾਂ ਰਹਿ ਕੇ ਹੁਕਮ ਮੰਨਦਾ ਹੈ, ਉਹ ਪ੍ਰਮਾਨੀਕ ਹੋ ਜਾਂਦਾ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਧਰਮ ਦਾ ਰਾਜਾ ਹੈ ਤੇ ਧਰਮ ਦਾ ਦੇਵਤਾ ਹੈ, ਜੋ ਸਿੱਖਾਂ ਦੀਆਂ ਗੱਲਾਂ ਨੂੰ ਲੈ ਕੇ (ਸੁਣ ਕੇ) ਪਰਮੇਸ਼ਰ ਨਾਲ ਜੋੜਨ ਦਾ ਦਲਾਲੀ=ਵਿਚੋਲਾਪਨ ਕਰਦੇ ਹਨ।

## ਸਤਿਗੁਰੁ ਆਖੈ ਸਚਾ ਕਰੇ ਸਾ ਬਾਤ ਹੋਵੈ ਦਰਹਾਲੀ ॥

ਜਿਸਦੇ ਬਾਰੇ ਸਤਿਗੁਰ ਦੇਵ ਜੀ ਆਖਦੇ ਹਨ, ਉਸਨੂੰ ਧਰਮ ਰਾਜਾ ਸੱਚਾ ਕਰਦਾ ਹੈ। ਓਹੀ ਗੱਲ ਦਰਹਾਲੀ=ਸ਼ੀਘਰ (ਛੇਤੀ) ਹੁੰਦੀ ਹੈ।

## ਗੁਰ ਅੰਗਦ ਦੀ ਦੋਹੀ ਫਿਰੀ ਸਚੁ ਕਰਤੈ ਬੰਧਿ ਬਹਾਲੀ ॥

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਜਸ ਰੂਪੀ ਦੁਹਾਈ ਸਾਰੇ ਫਿਰ ਰਹੀ ਹੈ, ਸੱਚੇ ਕਰਤੇ ਪੁਰਖ ਪਰਮਾਤਮਾ ਨੇ ਆਪ ਬੰਨ੍ਹ ਕੇ ਬਹਾਲੀ=ਇਸਥਿਤ ਕੀਤੀ ਹੈ।

## ਨਾਨਕੁ ਕਾਇਆ ਪਲਟੁ ਕਰਿ ਮਲਿ ਤਖਤੁ ਬੈਠਾ ਸੈ ਡਾਲੀ ॥

ਗੁਰੂ ਨਾਨਕ ਆਪ ਹੀ ਕਾਇਆ ਨੂੰ ਪਲਟ ਕੇ=ਵਟਾ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਰੂਪ ਹੋ ਕੇ ਸਿੱਖੀ ਸੇਵਕੀ ਰੂਪੀ ਸੈਂਕੜੇ ਡਾਲਾਂ ਵਾਲੇ ਗੁਰਿਆਈ ਗੱਦੀ ਰੂਪੀ ਤਖ਼ਤ ਨੂੰ ਮੱਲ ਕੇ ਬੈਠਾ ਹੈ।

ਵਾ:- ਕਰਣਾ, ਮੈਤ੍ਰੀ, ਮੁੱਦਤਾ ਰੂਪੀ ਸੈਂਕੜੇ ਡਾਲਾਂ ਵਾਲੇ ਗੁਰਿਆਈ ਗੱਦੀ ਰੂਪੀ ਤਖ਼ਤ ਨੂੰ ਮੱਲ ਕੇ ਬੈਠਾ ਹੈ।

## ਦਰੁ ਸੇਵੇ ਉਮਤਿ ਖੜੀ ਮਸਕਲੈ ਹੋਇ ਜੰਗਾਲੀ॥

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਦਰ ਨੂੰ ਮੱਲ ਕੇ ਉਮਤਿ=ਸੰਗਤ, ਵਾ:- ਸ੍ਰਿਸ਼ਟੀ ਖੜੋ ਕੇ ਪ੍ਰੇਮ ਨਾਲ ਸੇਂਵਦੀ ਹੈ ਤੇ ਪਾਪਾਂ ਰੂਪੀ ਜੰਗਾਲ ਦਾ ਮਸਕਲੈ=ਮਾਂਜਣਾ ਹੋ ਰਿਹਾ ਹੈ।

## ਦਰਿ ਦਰਵੇਸੁ ਖਸੰਮ ਦੈ ਨਾਇ ਸਚੈ ਬਾਣੀ ਲਾਲੀ॥

ਜੋ ਖਸੰਮ=ਪਰਮਾਤਮਾ ਦੇ ਦਰ ਦੇ ਦਰਵੇਸੁ=ਫਕੀਰ ਹੋਏ ਹਨ, ਉਨ੍ਹਾਂ ਨੂੰ ਸੱਚੇ ਨਾਮ ਬਾਣੀ ਦੀ ਲਾਲੀ ਚੜ੍ਹੀ ਹੈ।

## ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥

'ਬਲਵੰਡ' ਨਾਮੇ ਡੂਮ ਆਖਦਾ ਹੈ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮਹਿਲ ਮਾਤਾ ਖੀਵੀ ਜੀ ਭੀ ਨੇਕ ਜਨ=ਚੰਗੀ ਇਸਤ੍ਰੀ ਹੈ, ਜਿਸ ਮਾਤਾ ਖੀਵੀ ਜੀ ਦੀ ਸ਼ੁਭ ਗੁਣਾਂ ਰੂਪ ਪੱਤਰਾਂ ਵਾਲੀ ਬਹੁਤੀ ਸੰਘਣੀ ਸ਼ਾਂਤੀ, ਵਾ:- ਜਸ ਰੂਪੀ ਛਾਇਆ ਹੈ।

## ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥

ਸ੍ਰੀ ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਪ੍ਰਤੱਖ ਦੌਲਤ ਵੰਡੀ ਜਾਂਦੀ ਹੈ ਕਿਉਂਕਿ ਗੁਰੂ ਸਾਹਿਬ ਜੀ ਮਾਇਆ ਨੂੰ ਪਾਸ ਨਹੀਂ ਰੱਖਦੇ ਸਨ, ਅੰਨ ਖਰੀਦਣ ਤੋਂ ਬਾਅਦ ਜਿਤਨੀ ਮਾਇਆ ਬਚਦੀ ਸੀ, ਉਹ ਸਭਨਾਂ ਨੂੰ ਵੰਡ ਦੇਂਦੇ ਸਨ ਤੇ ਆਪ ਮਹਾਰਾਜ ਜੀ ਮਿੱਟੀ ਦੇ ਭਾਂਡੇ ਵਰਤਦੇ ਸਨ।

ਪੁਨਾ- ਲੰਗਰ ਦੇ ਵਿਚ ਅੰਮ੍ਰਿਤ ਰਸ ਵਾਂਗੂੰ ਬੜੀ ਸਵਾਦੀਕ ਘਿਆਲੀ=ਘਿਉ ਵਾਲੀ ਖੀਰ ਬਣਦੀ ਹੈ।

ਸ਼ੰਕਾ- ਕੀ ਗੁਰੂ ਸਾਹਿਬ ਜੀ ਨੇ ਮੱਝੀਆਂ ਰੱਖੀਆਂ ਹੋਈਆਂ ਸਨ?

ਉੱਤਰ- ਮੱਝੀਆਂ ਤਾਂ ਕੋਈ ਨਹੀਂ ਰੱਖੀਆਂ ਹੋਈਆਂ ਸਨ। ਇਕ ਸਮੇਂ ਖਡੂਰ ਨਿਵਾਸੀ ਖਹਿਰਿਆਂ ਜੱਟਾਂ ਦੀਆਂ ਮੱਝੀਆਂ ਬੀਮਾਰ ਹੋ ਗਈਆਂ ਸਨ, ਉਨ੍ਹਾਂ ਨੇ ਬੜੇ ਜਤਨ ਕੀਤੇ ਪਰ ਰਾਜ਼ੀ ਨਾ ਹੋਈਆਂ। ਜਦ ਬਹੁਤ ਦੁੱਖੀ ਤੇ ਲਚਾਰ ਹੋ ਕੇ ਨਿਰਾਸੇ ਹੋ ਗਏ ਤਾਂ ਕਿਸੀ ਨੇ ਕਿਹਾ, ਤੁਸੀਂ ਗੁਰੂ ਜੀ ਦੀ ਸ਼ਰਨ ਵਿਚ ਜਾਓ, ਉਨ੍ਹਾਂ ਦੀ ਮੇਹਰ ਨਾਲ ਰਾਜ਼ੀ ਹੋ ਜਾਣਗੀਆਂ। ਉਸੀ ਵੇਲੇ ਖਹਿਰੇ ਜੱਟ ਦੌੜ ਕੇ ਗੁਰੂ ਸਾਹਿਬ ਜੀ ਸ਼ਰਨ ਵਿਚ ਆ ਕੇ ਬੇਨਤੀਆਂ ਕਰਦੇ ਹੋਏ, ਸੁਖਣਾ ਸੁੱਖੀ ਕਿ ਜਿਸ ਵੇਲੇ ਗਊਆਂ ਮੱਝੀਆਂ ਰਾਜ਼ੀ ਹੋ ਗਈਆਂ, ਤਾਂ ਅੱਧਾ ਦੁੱਧ ਦਿਨ ਦਾ, ਅੱਧਾ ਦੁੱਧ ਰਾਤ ਦਾ ਆਪ ਜੀ ਦੇ ਲੰਗਰ ਵਿਚ ਪੁਚਾਇਆ ਕਰਾਂਗੇ।

ਜਦ ਸ਼ਰਧਾ ਭਾਵ ਨਾਲ ਗੁਰੂ ਸਾਹਿਬ ਜੀ ਦੀ ਸ਼ਰਨ ਵਿਚ ਪਏ ਤਾਂ ਉਸੀ ਵੇਲੇ ਮੱਝੀਆਂ ਰਾਜ਼ੀ ਹੋ ਗਈਆਂ

ਤੇ ਦੋਨੋਂ ਵੇਲੇ ਦੁੱਧ ਦੀਆਂ ਗਾਗਰਾਂ ਭਰ ਕੇ ਆਉਣ ਲਗ ਪਈਆਂ। ਦਿਨ ਦੇ ਦੁੱਧ ਦੀ ਖੀਰ ਬਣ ਜਾਵੇ ਤੇ ਰਾਤ ਦੇ ਦੁੱਧ ਨੂੰ ਜਮਾ ਕੇ ਉਸ ਵਿਚੋਂ ਜਿਤਨਾ ਮੱਖਣ ਨਿਕਲੇ ਉਸ ਦਾ ਘਿਉ ਬਣਾ ਕੇ ਖੀਰ ਵਿਚ ਪਾ ਦੇਣ। ਇਸ ਤਰ੍ਹਾਂ ਨਾਲ ਘਿਉ ਵਾਲੀ ਖੀਰ ਰੋਜ਼ ਬਣਦੀ ਸੀ।

*ਅਥਵਾ:-* ਸਤਿ ਸੰਗਤ ਰੂਪੀ ਲੰਗਰ ਵਿਚ ਨਾਮ ਰੂਪ ਦੌਲਤ ਵੰਡੀਂਦੀ ਹੈ ਅਤੇ ਅੰਮ੍ਰਿਤੁ ਰਸੁ=ਗਿਆਨ, ਖੀਰਿ=ਭਗਤੀ, ਘਿਆਲੀ=ਘਿਉ-(ਪ੍ਰੇਮ) ਇਨ੍ਹਾਂ ਸ਼ੁਭ ਗੁਣਾਂ ਦੀ ਪਰਾਪਤੀ ਹੁੰਦੀ ਹੈ।

## ਗੁਰਸਿਖਾ ਕੇ ਮੁਖ ਉਜਲੇ ਮਨਮੁਖ ਥੀਏ ਪਰਾਲੀ॥

ਗੁਰੂ ਦੇ ਸਿੱਖਾਂ ਦੇ ਮੂੰਹ ਦੋਹਾਂ ਲੋਕਾਂ ਵਿਚ ਉੱਜਲੇ ਹਨ ਅਤੇ ਮਨਮੁਖਾਂ ਦੇ ਮੂੰਹ ਦੋਹਾਂ ਲੋਕਾਂ ਵਿਚ ਪਰਾਲੀ ਵਾਂਗੂੰ ਪੀਲੇ ਹੋ ਰਹੇ ਹਨ, *ਵਾ:-* ਪਰਾਲੀ ਵਾਂਙੂ ਸ਼ੁਭ ਗੁਣਾਂ ਤੋਂ ਖਾਲੀ ਹੋ ਰਹੇ ਹਨ।

## ਪਏ ਕਬੂਲੁ ਖਸੰਮ ਨਾਲਿ ਜਾਂ ਘਾਲ ਮਰਦੀ ਘਾਲੀ॥

ਜਿਸ ਵੇਲੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਮਰਦਾਂ ਵਾਲੀ ਘਾਲ ਕਮਾਈ ਘਾਲੀ=ਕੀਤੀ, ਅਰਥਾਤ ਮੁਰਦਾ ਖਾਣ ਨੂੰ ਤਿਆਰ ਹੋ ਗਏ ਤਾਂ ਉਹ ਆਪਣੇ ਖਸੰਮ=ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਕਬੂਲ ਹੋ ਗਏ, ਭਾਵ- ਸ੍ਰੀ ਨਾਨਕ ਦੇਵ ਜੀ ਨੇ ਆਪਣੇ ਗਲ ਨਾਲ ਲਾ ਲਿਆ।

## ਮਾਤਾ ਖੀਵੀ ਸਹੁ ਸੋਇ ਜਿਨਿ ਗੋਇ ਉਠਾਲੀ॥ ੩ ॥

ਮਾਤਾ ਖੀਵੀ ਜੀ ਦੇ ਉਹ ਸਹੁ=ਪਤੀ ਹਨ, ਜਿਨ੍ਹਾਂ ਨੇ ਸੰਸਾਰ ਰੂਪ ਗੋਇ=ਬਾਜੀ ਦੀ ਮਰਯਾਦਾ ਆਪਣੇ ਸਿਰ 'ਤੇ ਉਠਾਈ ਹੋਈ ਹੈ॥ ੩॥

## ਹੋਰਿੰਓ ਗੰਗ ਵਹਾਈਐ ਦੁਨਿਆਈ ਆਖੈ ਕਿਕਿਓਨੁ॥

ਦੁਨਿਆਈ=ਦੁਨੀਆਂ ਦੇ ਲੋਕ ਆਖਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਕਿਓਨੁ=ਕੀ ਕੀਤਾ ਹੈ? ਜੋ ਉਨ੍ਹਾਂ ਨੇ ਹੋਰਿੰਓ=ਉਲਟੀ ਗੰਗਾ, ਵਹਾਈਐ= ਚਲਾਈ ਹੈ। ਜੇਹੜਾ ਪੁੱਤਰਾਂ ਨੂੰ ਛੱਡ ਕੇ ਸੇਵਕਾਂ ਨੂੰ ਗੁਰਿਆਈ ਗੱਦੀ ਦਿੱਤੀ ਹੈ,

*ਵਾ:-* ਸਹਸਕ੍ਰਿਤੀ ਬਾਣੀ ਛੱਡ ਕੇ ਜੋ ਸੁਖੈਨ ਗੁਰਮੁਖੀ ਅੱਖਰ ਰਚ ਦਿੱਤੇ ਹਨ, ਏਹੀ ਇੱਕ ਉਲਟੀ ਗੰਗਾ ਚਲਾਈ ਹੈ,

*ਵਾ:-* ਲੋਕ ਤਾਂ ਧਨ ਨੂੰ ਇਕੱਠਾ ਕਰਦੇ ਹਨ ਤੇ ਇਨ੍ਹਾਂ ਨੇ ਮਾਇਆ ਬਾਰਾਂ ਕੋਹ ਪਰੇ ਰੱਖੀ ਹੈ। ਵੇਈਂ ਨਦੀ ਵਿਚੋਂ ਨਿਕਲ ਕੇ ਸਾਰੀ ਦੁਕਾਨ ਲੁਟਾ ਦਿੱਤੀ ਹੈ, ਪੁੱਤਰਾਂ ਨੂੰ ਧਨ ਨਹੀਂ ਦਿੱਤਾ, ਗਰੀਬਾਂ ਤੇ ਫਕੀਰਾਂ ਨੂੰ ਵੰਡ ਦਿੱਤਾ। ਇਹ ਉਲਟੀ ਗੰਗਾ ਚਲਾਈ ਹੈ। ਇਸ 'ਤੇ ਦੁਨੀਆਂ ਦੇ ਲੋਕ ਆਖਦੇ ਹਨ ਕਿ ਆਪ ਜੀ ਨੇ ਕੀ ਕੀਤਾ ਹੈ?

*ਵਾ:-* ਗੰਗਾ=ਬਿਰਤੀ ਨੂੰ ਸੰਸਾਰ ਵੱਲੋਂ ਹਟਾ ਕੇ ਪਰਮੇਸ਼ਰ ਦੀ ਤਰਫ ਵਹਾਈਐ=ਚਲਾਣਾ ਕੀਤਾ ਹੈ।

## ਨਾਨਕ ਈਸਰਿ ਜਗ ਨਾਥਿ ਉਚਹਦੀ ਵੈਣੁ ਵਿਰਿਕਿਓਨੁ॥

ਸਾਰੇ ਜਗਤ ਦਾ ਨਾਥਿ=ਸੁਆਮੀ ਜੋ ਈਸ਼ਵਰ ਹੈ, ਉਸ ਦੇ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਹਨ, ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਚੇ ਹੱਦ ਦੇ ਅਰਥਾਤ ਸਰੂਪ ਪ੍ਰਾਪਤੀ ਦੇ ਬਚਨ ਵਿਰਿਕਿਓਨੁ=ਉਚਾਰੇ ਹਨ, *ਵਾ:-* ਹੱਦ ਤੋਂ ਉਚਾ ਬਚਨ ਉਚਾਰਿਆ ਹੈ।

## ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥

ਜਿਸ ਪਰਮਾਤਮਾ ਨੇ ਮੰਦ੍ਰਾਚਲ ਪਰਬਤ ਨੂੰ ਮਧਾਣਾ ਕੀਤਾ ਹੈ ਤੇ ਬਾਸ਼ਕ ਨਾਗ ਨੂੰ ਵਿਚ ਨੇਤ੍ਰਾ ਪਾਇਆ ਹੈ, ਇਸ ਵਜ੍ਹਾ ਨਾਲ ਸਬਦਿ=ਸਮੁੰਦਰ ਨੂੰ ਰਿੜਕਿਆ ਹੈ।

## ਚਉਦਹ ਰਤਨ ਨਿਕਾਲਿਅਨੁ ਕਰਿ ਆਵਾਗਉਣੁ ਚਿਲਕਿਓਨੁ ॥

ਰਿੜਕ ਕਰਕੇ ਚੌਦਾਂ ਰਤਨਾਂ ਨੂੰ ਨਿਕਲਿਆ ਹੈ, ਪੁਨਾ- ਉਹ ਰਤਨ ਆਵਾਗਉਣੁ=ਸੰਸਾਰ ਵਿਚ ਪਰਕਾਸ਼ੇ ਹਨ, ਐਸੇ ਪਰਮੇਸ਼ਰ ਦਾ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਹਨ। ਪ੍ਰਤੱਖ ਚੌਦਾਂ ਰਤਨ ਏਹ ਹਨ-

*ਯਥਾ:-* ਦੋਹਰਾ ॥ ਸ੍ਰੀ[੧] ਮਣਿ[੨] ਰੰਭਾ[੩] ਬਾਰਣੀ[੪] ਅਮੀ[੫] ਸੰਖ[੬] ਗਜਰਾਜ[੭]।
ਬਿਖ[੮] ਧੇਨ[੯] ਸਸੀ[੧੦] ਕਲਪਤਰੁ[੧੧] ਧਨਖ[੧੨] ਧਨੰਤਰ[੧੩] ਬਾਜ[੧੪]।

***ਦੂਜਾ ਅਰਥ-***

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਨਿਸਚੇ ਰੂਪ ਮੰਦ੍ਰਾਚਲ ਪਰਬਤ ਨੂੰ ਮਧਾਣਾ ਕੀਤਾ ਹੈ ਤੇ ਪ੍ਰੇਮ ਰੂਪੀ ਬਾਸ਼ਕ ਨਾਗ ਨੂੰ ਨੇਤ੍ਰਾ ਕੀਤਾ ਹੈ ਤੇ ਸਬਦਿ=ਬੇਦ ਰੂਪ ਸਮੁੰਦਰ ਨੂੰ ਰਿੜਕਿਆ ਹੈ। ਚੌਦਾਂ ਇੰਦ੍ਰੀਆਂ ਦਾ ਦਮਨ ਕਰਨ ਰੂਪ ਚੌਦਾਂ ਰਤਨਾਂ ਨੂੰ ਨਿਕਾਲਿਆ ਹੈ ਅਤੇ ਸੰਸਾਰ ਨੂੰ ਆਵਾ ਗਉਣੁ=ਆਉਂਣੇ ਜਾਣੇ ਵਾਲਾ, ਭਾਵ ਮਿਥਿਆ ਰੂਪ ਦਿਖਾਇਆ ਹੈ।

***ਤੀਜਾ ਅਰਥ-***

ਅੰਤ੍ਰੀਵ ਚੌਦਾਂ ਰਤਨ ਇਹ ਨਿਕਾਲੇ ਹਨ-

੧. ਵੈਰਾਗ, ੨. ਵਿਵੇਕ, ੩. ਖਟ ਸੰਪਤੀ, ੪. ਮੋਖ ਇੱਛਾ ਰੂਪ ਚਾਰ ਸਾਧਨ, ੫. ਸ੍ਰਵਣ, ੬. ਮਨਨ, ੭. ਨਿਧਿਆਸਨ, ੮. ਸੱਤ, ੯. ਸੰਤੋਖ, ੧੦. ਧੀਰਜ, ੧੧. ਧਰਮ, ੧੨. ਵਿਚਾਰ, ੧੩. ਤਤ ਤ੍ਵੰ ਕਾ ਸੋਧਨ, ੧੪.. ਬ੍ਰਹਮ ਗਿਆਨ।

ਸਾਸ਼ਤ੍ਰ ਰੀਤੀ ਅਨੁਸਾਰ ਚੌਦਾਂ ਰਤਨ ਹੋਰ ਭੀ ਹਨ, ਜੋ ਵਿਸ਼ਨ ਸਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੇਦ ਰੂਪ ਸਮੁੰਦਰ ਨੂੰ ਮਥ ਕੇ ਚੌਦਾਂ ਰਤਨ ਕੱਢੇ ਹਨ—

---

*੧ ਲਛਿਮੀ, ੨ ਕੌਸਤਕ ਮਣੀ, ੩ ਅਪੱਛਰਾ, ੪ ਸ਼ਰਾਬ, ੫ ਅੰਮ੍ਰਿਤ, ੬ ਗਾਡੀਵ ਸੰਖ, ੭ ਐਰਾਵਤ ਹਾਥੀ, ੮ ਵਿਹੁ, ੯ ਕਾਮਧੇਨ, ਗਊ, ੧੦ ਚੰਦ੍ਰਮਾ, ੧੧ ਕਲਪ ਬ੍ਰਿੱਛ, ੧੨ ਸਾਰੰਗ ਨਾਮਾ ਧਨਖ, ੧੩ ਧਨੰਤਰ ਵੈਦਜ, ੧੪ ਉਚ ਸ੍ਰਵਾ ਘੋੜਾ।*

| | ਬਾਹਜ ਰਤਨ | ਅੰਤ੍ਰੀਵ ਰਤਨ | ਕਬਿੱਤ |
|---|---|---|---|
| ੧. | ਲਛਿਮੀ | ਭਗਤੀ | ਲਛਿਮੀ ਰੂਪ ਭਗਤੀ ਹੈ, |
| ੨. | ਕੌਸਤਕ ਮਣੀ | ਆਤਮ ਵਿਚਾਰ | ਆਤਮਾ ਵਿਚਾਰ ਮਣੀ, |
| ੩. | ਰੰਭਾ | ਕੀਰਤੀ, ਵਾ ਸੂਧਾ | ਰੰਭਾ ਪਰਮੇਸਰ ਕੀ, |
| ੪. | ਵਾਰਨੀ | ਪ੍ਰੇਮ | ਕੀਤਰੀ ਵਿਚਾਰ ਹੈ। |
| ੫. | ਅਮੀ | ਨਾਮ ਦਾ ਜਾਪ | ਪ੍ਰੇਮ ਰੂਪ ਮਦਰਾ, |
| ੬. | ਸੰਖ | ਰਾਗ ਦਾ ਅਲਾਪ | ਨਾਮ ਜਪ ਅੰਮ੍ਰਿਤ, |
| ੭. | ਗਜਰਾਜ | ਦ੍ਰਿੜ ਨਿਸਚਾ, | ਰਾਗ ਕਾ ਅਲਾਪਨਾ, |
| | | ਵਾ ਅਭਿਆਸ | ਸੰਖ ਦਾ ਅਕਾਰ ਹੈ। |
| ੮. | ਬਿਖ | ਸੰਤਾਂ ਦੀ ਨਿੰਦਾ | ਵੈਰਾਗ ਰੂਪ ਹਸਤੀ, |
| ੯. | ਕਾਮਧੇਨ ਗਊ | ਸ਼ਾਂਤੀ | ਸੰਗਤ ਕਲਪ ਬ੍ਰਿਛ, |
| ੧੦. | ਚੰਦ੍ਰਮਾਂ | ਦਾਨ | ਸ਼ਾਂਤੀ ਕਾਮਧੇਨ |
| ੧੧. | ਕਲਪ ਬ੍ਰਿਛ | ਸਤਿਸੰਗ | ਸਤਿਗੁਰ ਵੈਦਜਰਾਜ ਹੈ। |
| ੧੨. | ਸਾਰੰਗ ਨਾਮਾ ਧਨੁਖ | ਸੱਚ ਬੋਲਣਾ | ਦਾਨ ਰੂਪ ਚੰਦ੍ਰਮਾਂ, |
| ੧੩. | ਧਨੰਤ੍ਰ ਵੈਦਜ | ਸਤਿਗੁਰ ਦੇਵ ਜੀ | ਸੱਚ ਬੋਲ ਧਨੁਖ, |
| ੧੪. | ਉਚ ਸ੍ਰਵਾ ਘੋੜਾ | ਗਿਆਨ | ਸੰਤਾਂ ਕੀ ਨਿੰਦਾ ਬਿਖ, |
| | | | ਗਿਆਨ ਰੂਪ ਬਾਜ ਹੈ। |

## ਕੁਦਰਤਿ ਅਹਿ ਵੇਖਾਲੀਅਨੁ ਜਿਣਿ ਐਵਡ ਪਿਡ ਠਿਣਕਿਓਨੁ ॥

ਅਹਿ=ਏਹੋ ਜੇਹੀ ਕੁਦਰਤਿ=ਸ਼ਕਤੀ ਵਿਖਾਈ ਹੈ, ਜਿਣਿ=ਜਿਸ ਸ਼ਕਤੀ ਦੁਆਰੇ ਐਵਡ ਪਿਡ ਠਿਣਕਿਓਨੁ=ਐਡੇ ਵੱਡੇ ਸੰਸਾਰ ਪਿੰਡ ਨੂੰ ਬਣਾਇਆ ਹੈ, ਉਹ ਰੂਪ ਆਪ ਹੋ।

## ਲਹਣੇ ਧਰਿਓਨੁ ਛਤ੍ਰੁ ਸਿਰਿ ਅਸਮਾਨਿ ਕਿਆੜਾ ਛਿਕਿਓਨੁ ॥

ਪੁਨਾ- ਲਹਣੇ=ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਿਰ ਉੱਤੇ ਗੁਰਿਆਈ ਗੱਦੀ ਦਾ ਛਤਰ ਧਾਰਿਆ ਹੈ ਅਤੇ ਅਸਮਾਨ ਕਿਆੜਾ ਛਿਕਿਓਨੁ=ਗਰਦਨ ਫਿਰਾਜ਼ ਕੀਤਾ ਹੈ। ਅਰਥਾਤ ਇਸ ਲੋਕ ਤੋਂ ਲੈ ਕੇ ਬ੍ਰਹਮ ਲੋਕ ਤੱਕ ਜਸ ਹੀ ਜਸ ਫੈਲਾਅ ਦਿੱਤਾ।

*ਅਥਵਾ:-* ਹਿਰਦੇ ਰੂਪ ਕਿਆੜੇ ਵਿਚ ਜੋ ਮਾਨਿ=ਹੰਕਾਰ, ਅਸ=ਹੈਸੀ ਉਹ ਛਿਕਿਓਨੁ=ਖਿੱਚ ਕੇ ਬਾਹਰ ਕੱਢ ਦਿੱਤਾ ਹੈ।

## ਜੋਤਿ ਸਮਾਣੀ ਜੋਤਿ ਮਾਹਿ ਆਪੁ ਆਪੈ ਸੇਤੀ ਮਿਕਿਓਨੁ ॥

ਸ੍ਰੀ ਗੁਰੂ ਨਾਨਕ ਸਾਹਿਬ ਜੀ ਦੀ ਜੋਤ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਜੋਤ ਵਿਚ ਜਦ ਸਮਾਣੀ=ਮਿਲੀ

ਤਾਂ ਆਪਸ ਵਿਚ ਇਸ ਤਰ੍ਹਾਂ ਅਭੇਦ ਹੋਏ ਜਿਸ ਤਰ੍ਹਾਂ 'ਆਪੁ ਆਪੈ ਸੇਤੀ ਮਿਕਿਓਨੁ'=ਜਲ ਦੇ ਨਾਲ ਜਲ ਮਿਲ ਕੇ ਅਭੇਦ ਹੋ ਜਾਂਦਾ ਹੈ।

## ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥

ਸਭ ਉਮਤਿ ਵੇਖਹੁ=ਸਾਰੀ ਸੰਗਤ, ਵਾ:- ਸ੍ਰਿਸ਼ਟੀ ਵੇਖਦੀ ਹੋਈ, ਜੋ ਗੱਲ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਤੀ ਹੈ ਕਿ ਸਿੱਖਾਂ ਅਤੇ ਪੁੱਤਰਾਂ ਨੂੰ ਚੰਗੀ ਤਰ੍ਹਾਂ ਘੋਖਿਕੈ=ਪਰਖਕੇ-

## ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥ ੪ ॥

ਜਾਂ ਸੁਧੋਸੁ=ਸੋਧਿਆ ਤਾਂ ਲਹਣਾ ਜੀ ਨੂੰ, ਅਰਥਾਤ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਿਆਈ ਗੱਦੀ ਉੱਪਰ ਟਿਕਾਇਆ ॥ ੪ ॥

ਹੁਣ ਦੂਸਰੇ ਪਾਤਿਸ਼ਾਹ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਸਤਤੀ ਕਥਨ ਕਰਦੇ ਹਨ-

## ਫੇਰਿ ਵਸਾਇਆ ਫੇਰੁ ਆਣਿ ਸਤਿਗੁਰਿ ਖਾਡੂਰੁ ॥

ਫੇਰੁ=ਬਾਬਾ ਫੇਰੂ ਜੀ ਦੇ ਆਣਿ=ਸਪੁੱਤਰ, ਜੋ ਸ੍ਰੀ ਗੁਰੂ ਅੰਗਦ ਦੇਵ ਜੀ ਹਨ, ਉਨ੍ਹਾਂ ਨੇ ਫੇਰਿ=ਮੁੜ ਖਡੂਰ ਨਗਰ ਨੂੰ ਆ ਕੇ ਵਸਾਉਣਾ ਕੀਤਾ।

ਇਸ ਦਾ ਪ੍ਰਸੰਗ ਇਉਂ ਹੈ-

### ਸਾਖੀ-ਖਡੂਰ ਸਾਹਿਬ ਦੀ

ਖਡੂਰ ਸਾਹਿਬ ਵਿਚ ਇੱਕ ਜੋਗੀ ਰਹਿੰਦਾ ਸੀ, ਜੋ ਖਹਿਰਿਆਂ ਜੱਟਾਂ ਦਾ ਗੁਰੂ ਸੀ। ਜਦ ਕਿਸੀ ਵੇਲੇ ਬਾਰਸ਼ ਦੀ ਲੋੜ ਹੋਵੇ ਤਾਂ ਜੱਟਾਂ ਨੇ ਉਸ ਜੋਗੀ ਨੂੰ ਕਹਿਣਾ ਤੇ ਉਸ ਨੇ ਜੰਤ੍ਰ ਮੰਤ੍ਰ, ਪੜ੍ਹ ਕੇ ਮੀਂਹ ਪੁਆ ਦੇਣਾ। ਜੇ ਕਿਸੇ ਨੂੰ ਦੁੱਖ ਤਕਲੀਫ਼ ਭੀ ਹੋ ਜਾਵੇ ਤਾਂ ਵੀ ਜੋਗੀ ਨੇ ਜੰਤ੍ਰ, ਮੰਤ੍ਰ ਪੜ੍ਹ ਕੇ ਰੋਗ ਦੀ ਨਿਵਿਰਤੀ ਕਰ ਦੇਣੀ। ਇਸ ਵਜ੍ਹਾ ਕਰਕੇ ਸਾਰਿਆਂ ਜੱਟਾਂ ਦਾ ਗੁਰੂ ਬਣਿਆ ਹੋਇਆ ਸੀ, ਪਰ ਗੁਰੂ ਸਾਹਿਬ ਜੀ ਨਾਲ ਉਹ ਬੜੀ ਈਰਖਾ ਕਰਦਾ ਹੁੰਦਾ ਸੀ, ਕਿ ਇਹ ਗ੍ਰਿਹਸਤੀ ਹੋ ਕੇ ਆਪਣੇ ਆਪ ਦੀ ਪੂਜਾ ਕਰਵਾ ਰਹੇ ਹਨ, ਇੱਥੋਂ ਇਨ੍ਹਾਂ ਨੂੰ ਕੱਢ ਦੇਣਾ ਚਾਹੀਦਾ ਹੈ।

ਇੱਕ ਦਿਨ ਵਰਖਾ ਦੀ ਲੋੜ ਪੈਣ 'ਤੇ ਜਿਸ ਵੇਲੇ ਜੱਟਾਂ ਨੇ ਜੋਗੀ ਨੂੰ ਜਾ ਕੇ ਕਿਹਾ ਕਿ ਵਰਖਾ ਪਾਓ, ਤਾਂ ਜੋਗੀ ਨੇ ਕਿਹਾ, ਮਤਲਬ ਪਿੱਛੇ ਤੁਸੀਂ ਮੇਰੇ ਪਾਸ ਆਉਂਦੇ ਹੋ ਤੇ ਪੂਜਾ ਉਸ ਗ੍ਰਿਹਸਤੀ ਦੀ ਕਰਦੇ ਹੋ, ਜਾਓ ਉਸੇ ਪਾਸੋਂ ਵਰਖਾ ਪੁਆਓ ਨਹੀਂ ਤਾਂ ਉਸ ਨੂੰ ਬਾਹਰ ਕੱਢ ਕੇ ਫੇਰ ਮੇਰੇ ਪਾਸ ਆਓ।

ਇਹ ਗੱਲ ਸੁਣ ਕੇ ਮੂਰਖ ਜੱਟ ਗੁਰੂ ਸਾਹਿਬ ਜੀ ਨੂੰ ਆ ਕੇ ਕਹਿੰਦੇ ਹਨ ਕਿ ਜਾਂ ਵਰਖਾ ਪਾਓ ਨਹੀਂ ਤਾਂ ਇੱਥੋਂ ਚਲੇ ਜਾਓ।

ਗੁਰੂ ਸਾਹਿਬ ਜੀ ਨੇ ਕਿਹਾ, ਹੰਕਾਰ ਵਿਚ ਨਹੀਂ ਆਉਣਾ ਚਾਹੀਦਾ। ਪਰਮੇਸ਼ਰ ਦਾ ਭਾਣਾ ਮੰਨੋ, ਵਰਖਾ ਆਪੇ ਪੈ ਜਾਵੇਗੀ।

ਖਹਿਰਿਆਂ ਜੱਟਾਂ ਨੇ ਕਿਹਾ ਭਾਣਾ ਕੀ ਮੰਨੀਏ ਅਸੀਂ ਤਾਂ ਮੀਂਹ ਤੋਂ ਬਗੈਰ ਬੜੇ ਔਖੇ ਹਾਂ, ਮਹਾਰਾਜ ਨੇ ਕਿਹਾ, ਜੇਕਰ ਅਸਾਡੇ ਜਾਣ 'ਤੇ ਜੋਗੀ ਬਾਰਸ਼ ਪਾਂਦਾ ਹੈ ਤਾਂ ਅਸੀਂ ਬਾਹਰ ਚਲੇ ਜਾਂਦੇ ਹਾਂ, ਅਸਾਡਾ ਕੋਈ ਹਠ ਨਹੀਂ। ਜੇਕਰ ਇੱਕ ਦੇ ਜਾਣ 'ਤੇ ਸਾਰਾ ਪਿੰਡ ਸੁਖੀ ਹੋ ਜਾਵੇ ਤਾਂ ਅਸਾਨੂੰ ਕੀ ਤਕਲੀਫ਼ ਹੈ, ਅਸਾਡਾ ਮੰਜਾ

ਚੁੱਕ ਕੇ ਬਾਹਰ ਛੱਡ ਆਓ। ਮੂਰਖ ਜੱਟ ਉਸੀ ਵੇਲੇ ਮੰਜਾ ਉਠਾ ਕੇ ਦੋ ਤਿੰਨ ਕੋਹਾਂ ਉੱਪਰ (ਖਾਨ ਛਾਪਰੀ) ਛੱਡ ਆਏ ਜਿੱਥੇ ਕੇਵਲ ਉਜਾੜ ਹੀ ਸੀ ਪਰ ਗੁਰੂ ਸਾਹਿਬ ਜੀ ਦੀ ਕਿਰਪਾ ਨਾਲ ਓਥੇ ਹੀ ਸੰਗਤਾਂ ਦੀ ਆਵਾਜਾਈ ਹੋਣੀ ਸ਼ੁਰੂ ਹੋ ਗਈ ਤੇ ਮੰਗਲਾਂ ਦੀ ਧੁਨ ਲਗ ਪਈ। ਕਿਉਂਕਿ-

***ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ॥***

*ਭਾ: ਗੁਰਦਾਸ ਜੀ ਵਾਰ ੧/੨੭*

ਫੇਰ ਜੱਟਾਂ ਨੇ ਜੋਗੀ ਨੂੰ ਆ ਕੇ ਕਿਹਾ ਗੁਰੂ ਜੀ ਤਾਂ ਬਾਹਰ ਚਲੇ ਗਏ ਹਨ, ਹੁਣ ਆਪ ਮੀਂਹ ਪਾਵੋ। ਤਦ ਜੋਗੀ ਨੇ ਬੜੇ ਜੰਤ੍ਰ, ਮੰਤ੍ਰ ਪੜ੍ਹੇ ਬੱਦਲ ਆਵਣ ਤਾਂ ਸਹੀ ਪਰ ਬੂੰਦ ਇੱਕ ਨਾ ਪਵੇ। ਮੂਰਖ ਲੋਕ ਇਹ ਨਹੀਂ ਸਮਝਦੇ ਕਿ ਜਿਨ੍ਹਾਂ ਦੇ ਹੁਕਮ ਵਿਚ ਬੱਦਲ ਵਰਖਾ ਕਰਦੇ ਸਨ, ਉਨ੍ਹਾਂ ਨੂੰ ਤਾਂ ਅਸੀਂ ਬਾਹਰ ਛੱਡ ਆਏ ਹਾਂ ਤੇ ਹੁਣ ਭਲਾ ਵਰਖਾ ਕਿਵੇਂ ਹੋ ਸਕਦੀ ਹੈ।

ਸ੍ਰੀ ਗੁਰੂ ਅਮਰਦਾਸ ਜੀ ਗੋਇੰਦਵਾਲੋਂ ਚਲ ਕੇ ਰੋਜ਼ਾਨਾ ਇੱਕ ਵਾਰ ਖਡੂਰ ਸਾਹਿਬ ਵਿਚ ਆ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਦਰਸ਼ਨ ਕਰਦੇ ਹੁੰਦੇ ਸਨ। ਜਦ ਉਹ ਦਰਸ਼ਨ ਕਰਨ ਆਏ ਤਾਂ ਅੱਗੇ ਕੀ ਵੇਖਦੇ ਹਨ, ਕਿ ਗੁਰੂ ਸਾਹਿਬ ਜੀ ਦਾ ਮੰਜਾ ਕੋਈ ਨਹੀਂ। ਬੜੇ ਅਸਚਰਜ ਹੋ ਗਏ ਤੇ ਖਹਿਰਿਆਂ ਪਾਸੋਂ ਪੁੱਛਿਆ ਗੁਰੂ ਜੀ ਕਿੱਥੇ ਹਨ?

ਖਹਿਰਿਆਂ ਨੇ ਸੱਚੀ ਗੱਲ ਦੱਸ ਦਿੱਤੀ ਕਿ ਜੋਗੀ ਦੇ ਕਹਿਣੇ ਉੱਪਰ ਅਸੀਂ ਸਤਿਗੁਰਾਂ ਦਾ ਮੰਜਾ ਉਠਾ ਕੇ ਬਾਹਰ ਛੱਡ ਆਏ ਹਾਂ।

ਗੁਰੂ ਅਮਰਦਾਸ ਜੀ ਨੇ ਕਿਹਾ, ਜਿਸ ਮਤਲਬ ਪਿੱਛੇ ਤੁਸੀਂ ਗੁਰੂ ਸਾਹਿਬ ਜੀ ਨੂੰ ਬਾਹਰ ਛੱਡ ਆਏ ਹੋ, ਉਹ ਕਾਰਜ ਤੁਹਾਡਾ ਸਿੱਧ ਹੋਇਆ ਹੈ ਕਿ ਨਹੀਂ?

ਖਹਿਰਿਆਂ ਨੇ ਕਿਹਾ ਬੱਦਲ ਆਉਂਦੇ ਤਾਂ ਹਨ, ਪਰ ਵਰਸਦੇ ਨਹੀਂ। ਜੋਗੀ ਜੰਤ੍ਰ, ਮੰਤ੍ਰ ਤਾਂ ਬੜੇ ਪੜ੍ਹ ਰਿਹਾ ਹੈ, ਪਰੰਤੂ ਬਾਰਸ਼ ਅਜੇ ਤੱਕ ਨਹੀਂ ਹੋਈ। ਸ੍ਰੀ ਗੁਰੂ ਅੰਗਦ ਦੇਵ ਜੀ ਦੀ ਐਸੀ ਬੇਅਦਬੀ ਹੋਈ ਸੁਣ ਕੇ ਗੁਰੂ ਅਮਰਦਾਸ ਜੀ ਸਹਾਰ ਨਾ ਸਕੇ ਤੇ ਖਹਿਰਿਆ ਨੂੰ ਆਖਦੇ ਹਨ— ਜੇਕਰ ਵਰਖਾ ਅਸੀਂ ਪੁਆ ਦੇਈਏ ਤਾਂ ਫਿਰ ਜੋਗੀ ਨੂੰ ਛੱਡ ਦਿਓਗੇ ਕਿ ਨਹੀਂ?

ਖਹਿਰੇ ਜੱਟਾਂ ਨੇ ਕਿਹਾ, ਅਸੀਂ ਤਾਂ ਵਰਖਾ ਦੇ ਚਾਹਵਾਨ ਹਾਂ, ਜਿਹੜਾ ਕੋਈ ਵਰਖਾ ਪਾ ਦੇਵੇ ਅਸੀਂ ਉਸ ਦੇ ਚਰਨ ਪੂਜਾਂਗੇ। ਤਦ ਗੁਰੂ ਜੀ ਨੇ ਕਿਹਾ, ਜਿੱਥੇ ਜਿੱਥੇ ਜੋਗੀ ਫਿਰੇਗਾ ਓਥੇ ਓਥੇ ਵਰਖਾ ਪਏਗੀ। ਗੁਰੂ ਜੀ ਦਾ ਬਚਨ ਮੰਨ ਕੇ ਖਹਿਰਿਆਂ ਨੇ ਜੋਗੀ ਨੂੰ ਕਿਹਾ, ਆਪ ਇਸ ਮੰਦਰ ਚੋਂ ਬਾਹਰ ਚਲੋ । ਜੋਗੀ ਨੇ ਬਥੇਰਾ ਕਿਹਾ ਠਹਿਰ ਜਾਓ ਮੈਂ ਚਲਦਾ ਹਾਂ ਪਰ ਜੋਗੀ ਦੀ ਇੱਕ ਨਾ ਮੰਨੀ, ਖਹਿਰੇ ਤਾਂ ਮਗਰ ਹੀ ਪੈ ਗਏ। ਜਦ ਜੋਗੀ ਬਾਹਰ ਨਿਕਲਿਆ ਤਾਂ ਉਸੇ ਵੇਲੇ ਬੱਦਲ ਗੱਜ ਪਏ। ਜਿੱਧਰ ਜਿੱਧਰ ਜੋਗੀ ਗਿਆ ਓਹੀ ਓਹੀ ਖੇਤ ਪਾਣੀ ਨਾਲ ਭਰ ਗਿਆ। ਕੋਈ ਜੱਟ ਕਿਸੇ ਪਾਸੇ ਖਿੱਚਦਾ ਹੈ, ਕੋਈ ਕਿਸੇ ਪਾਸੇ ਖਿੱਚਦਾ ਹੈ। ਇਸ ਤਰ੍ਹਾਂ ਖਿੱਚਣ ਖਿਚਾਣ ਨਾਲ ਜੋਗੀ ਦੀ ਬੜੀ ਦੁਰਗਤੀ (ਬੁਰੀ ਹਾਲਤ) ਹੋਈ ਤੇ ਆਖਰਕਾਰ ਮਰ ਗਿਆ।

ਪੁਨਾ- ਗੁਰੂ ਜੀ ਨੇ ਕਿਹਾ, ਹੁਣ ਇਸ ਜੋਗੀ ਦੀ ਹੱਡੀ ਪਸਲੀ ਜਿੱਥੇ ਜਿੱਥੇ ਵੀ ਜਾਏਗੀ ਉਹ ਥਾਂ ਵੀ ਪਾਣੀ ਨਾਲ ਤ੍ਰਿਪਤ ਹੋ ਜਾਏਗੀ। ਜੱਟਾਂ ਨੇ ਫਿਰ ਇਸ ਦਾ ਮੁਰਦਾ ਵੀ ਰੁਲਾ ਦਿੱਤਾ।

ਪੁਨਾ- ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਅੰਗਦ ਦੇਵ ਜੀ ਦੇ ਪਾਸ ਆਏ ਤਾਂ ਉਹ ਅੱਗੋਂ ਪਿੱਠ ਦੇ ਕੇ

ਬੈਠ ਗਏ।

ਤਦ ਹੱਥ ਜੋੜ ਕੇ ਬੇਨਤੀ ਕੀਤੀ- ਆਪ ਕਿਰਪਾ ਕਰੋ ਸਨਮੁਖ ਦਰਸ਼ਨ ਦਿਓ।

ਸ੍ਰੀ ਗੁਰੂ ਅੰਗਦ ਦੇਵ ਜੀ ਨੇ ਕਿਹਾ, ਸ਼ਕਤੀਆਂ ਏਸੇ ਵਾਸਤੇ ਲਈਆਂ ਸਨ ਜੋ ਜੋਗੀ ਨੂੰ ਰੁਲਾ ਕੇ ਮਰਵਾ ਦਿੱਤਾ ਹੈ?

ਗੁਰੂ ਅਮਰਦਾਸ ਜੀ ਨੇ ਕਿਹਾ- ਹੇ ਸੱਚੇ ਪਿਤਾ ਜੀ ! ਮੈਂ ਆਪ ਜੀ ਦੀ ਬਿਅਦਬੀ ਨਹੀਂ ਸਹਾਰ ਸਕਿਆ, ਇਸ ਕਰਕੇ ਇਹ ਕੌਤਕ ਵਰਤਿਆ ਹੈ ਤਾਂ ਗੁਰੂ ਜੀ ਨੇ ਕਿਹਾ, ਅੱਗੋਂ ਵਾਸਤੇ ਇਸ ਤਰ੍ਹਾਂ ਸ਼ਕਤੀ ਨਹੀਂ ਵਿਖਾਣੀ।

ਉਸ ਵੇਲੇ ਗੁਰੂ ਅਮਰਦਾਸ ਜੀ ਦੀ ਤੇ ਸੰਗਤ ਦੀ ਬੇਨਤੀ ਪ੍ਰਵਾਨ ਕਰਕੇ ਸ੍ਰੀ ਗੁਰੂ ਅੰਗਦ ਦੇਵ ਜੀ ਖਡੂਰ ਸਾਹਿਬ ਵਿਚ ਆਏ ਤੇ ਇਸ ਨੂੰ ਚੰਗੀ ਤਰ੍ਹਾਂ ਵਸਾਇਆ। ਉਹ ਧੁਨ ਡੂਮਾਂ ਨੇ ਇੱਥੇ ਦਿੱਤੀ ਹੈ ਕਿ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਫਿਰ ਦੁਬਾਰਾ ਆ ਕੇ ਖਡੂਰ ਨਗਰ ਨੂੰ ਵਸਾਉਣਾ ਕੀਤਾ ਹੈ।

**ਜਪੁ ਤਪੁ ਸੰਜਮੁ ਨਾਲਿ ਤੁਧੁ ਹੋਰੁ ਮੁਚੁ ਗਰੂਰੁ ॥**

ਜਪ, ਤਪ, ਸੰਜਮ ਆਦਿਕ ਸਾਧਨ ਸਭ ਆਪ ਜੀ ਦੇ ਨਾਲ ਹਨ, ਹੋਰੁ ਮੁਚੁ=ਬਹੁਤੀ, ਗਰੂਰੁ=ਗੌਰਵਤਾ ਭੀ ਆਪ ਜੀ ਦੇ ਵਿਚ ਹੈ।

**ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ ॥**
**ਵਹਿਐ ਦਰਗਹ ਗੁਰੂ ਕੀ ਕੁਦਰਤੀ ਨੂਰੁ ॥**

ਪਦਾਰਥਾਂ ਦਾ ਲਬ, ਮਾਣਸਾ=ਮਨੁੱਖਾਂ ਨੂੰ ਇਸ ਤਰ੍ਹਾਂ ਵਿਣਾਹੇ=ਨਾਸ ਕਰਦਾ ਹੈ, ਜਿਵੇਂ ਪਾਣੀ ਨੂੰ ਬੂਰ ਖਰਾਬ ਕਰਦਾ ਹੈ।

(ਇਹ ਧੁਨ ਡੂਮਾਂ ਨੇ ਆਪਣੇ ਉੱਤੇ ਵਰਤੀ ਹੈ ਕਿ ਅਸਾਨੂੰ ਲੋਭ ਨੇ ਹੀ ਇਤਨਾ ਦੁੱਖੀ ਕੀਤਾ ਹੈ।)

ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਤਸੰਗ ਦਰਗਾਹ ਵਿਚ ਕੁਦਰਤੀ ਨੂਰੁ=ਇਲਾਹੀ ਨੂਰ ਵਰਸ ਰਿਹਾ ਹੈ, ਜੋ ਹਰ ਵੇਲੇ ਕਥਾ ਕੀਰਤਨ ਦੀ ਧੁਨ ਹੋ ਰਹੀ ਹੈ।

**ਜਿਤੁ ਸੁ ਹਾਥ ਨ ਲਭਈ ਤੂੰ ਓਹੁ ਠਰੂਰੁ ॥**
**ਨਉ ਨਿਧਿ ਨਾਮੁ ਨਿਧਾਨੁ ਹੈ ਤੁਧੁ ਵਿਚਿ ਭਰਪੂਰੁ ॥**

ਜਿਸ ਪਰਮਾਤਮਾ ਦਾ ਹਾਥ=ਅੰਤ ਨਹੀਂ ਲੱਭਦਾ, ਆਪ ਜੀ ਨੂੰ ਓਹੀ ਸਰੂਪ ਅਸਾਂ ਨੇ ਠਰੂਰੁ= ਠਹਿਰਾਇਆ ਹੈ। ਪਰਮੇਸ਼ਰ ਦਾ ਨਾਮ ਜੋ ਨੌਂ ਨਿਧੀਆਂ ਦਾ ਨਿਧਾਨੁ=ਖਜ਼ਾਨਾ ਹੈ, ਉਹ ਨਾਮ ਆਪ ਜੀ ਦੇ ਹਿਰਦੇ ਵਿਚ ਭਰਪੂਰ ਹੈ।

**ਨਿੰਦਾ ਤੇਰੀ ਜੋ ਕਰੇ ਸੋ ਵੰਞੈ ਚੂਰੁ ॥**
**ਨੇੜੈ ਦਿਸੈ ਮਾਤ ਲੋਕ ਤੁਧੁ ਸੁਝੈ ਦੂਰੁ ॥**

ਹੇ ਸ੍ਰੀ ਗੁਰੂ ਅੰਗਦ ਸਾਹਿਬ ! ਜੋ ਪੁਰਸ਼ ਤੇਰੀ ਨਿੰਦਿਆ ਕਰਦਾ ਹੈ, ਉਹ ਚੂਰੁ=ਚੂਰਨ, ਭਾਵ ਤਬਾਹ ਹੋ ਜਾਂਦਾ ਹੈ। ਅਸਾਂ ਮਾਤ ਲੋਕ ਦੇ ਜੀਵਾਂ ਦੀ ਨੇੜੈ ਦਿਸੈ=ਲਘੁ ਦ੍ਰਿਸ਼ਟੀ ਹੈ ਤੇ ਆਪ ਜੀ ਦੀ ਦੂਰੁ ਸੁਝੈ=ਦੀਰਘ ਦ੍ਰਿਸ਼ਟੀ ਹੈ। (ਦੀਰਘ ਦ੍ਰਿਸ਼ਟੀ ਹੋਣ ਕਰਕੇ ਹੀ ਆਪ ਜੀ ਨੇ ਵਿਚਾਰਿਆ ਹੈ ਕਿ ਜੇਕਰ ਇਨ੍ਹਾਂ

ਪਾਸ ਬਹੁਤਾ ਰੁਪਿਆ ਹੋ ਗਿਆ ਤਾਂ ਡੂਮਾਂ ਨੇ ਵਾਧੂ ਖਰਚ ਦੇ ਵਿਚ ਹੀ ਉਡਾ ਦੇਣਾ ਹੈ)

*ਅਥਵਾ:-* ਇਹ ਜੋ ਮਾਤ ਲੋਕ ਸਾਰਾ ਨੇੜੇ ਦਿੱਸ ਰਿਹਾ ਹੈ, ਤੁਧੁ ਸੁਝੈ ਦੂਰੁ=ਆਪ ਜੀ ਦੇ ਦਰਸ਼ਨ ਕਰਨ ਨਾਲ ਇਹ ਦੂਰ ਸੁੱਝਦਾ ਹੈ।

**ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ ॥ ੫ ॥**

ਫੇਰੁ=ਬਾਬਾ ਜੀ ਦੇ ਆਣਿ=ਸਪੁਤ੍ਰ ਜੋ ਸਤਿਗੁਰ ਅੰਗਦ ਦੇਵ ਜੀ ਹਨ, ਉਨ੍ਹਾਂ ਨੇ ਫੇਰਿ=ਮੁੜ ਆ ਕੇ ਖਡੂਰ ਨਗਰ ਨੂੰ ਵਸਾਣਾ ਕੀਤਾ ਹੈ॥ ੫ ॥

ਹੁਣ ਤੀਜੇ ਪਾਤਿਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦੀ ਉਸਤਤੀ ਕਥਨ ਕਰਦੇ ਹਨ-

[ਪੰਨਾ ੯੬੮]

**ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ ॥**
**ਪਿਯੂ ਦਾਦੇ ਜੇਵਿਹਾ ਪੋਤਾ ਪਰਵਾਣੁ ॥**

ਜੋ ਤਿਲਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦਿੱਤਾ ਹੈ, ਓਹੀ ਟਿਕਾ=ਤਿਲਕ ਹੈ ਤੇ ਓਹੀ ਬੈਹਣਾ=ਤਖ਼ਤ ਗੁਰਿਆਈ ਗੱਦੀ ਦਾ ਹੈ। ਜਿਸ ਉੱਪਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਬਿਠਾਇਆ ਸੀ, ਓਹੀ ਦੀਬਾਣੁ=ਸਭਾ ਹੈ, ਸਿੱਖਾਂ ਰੂਪੀ। ਪਿਯੂ=ਪਿਤਾ ਸ੍ਰੀ ਗੁਰੂ ਅੰਗਦ ਦੇਵ ਜੀ, ਦਾਦੇ ਸ੍ਰੀ ਗੁਰੂ ਨਾਨਕ ਦੇਵ ਜੀ, ਉਨ੍ਹਾਂ ਦੋਹਾਂ ਜੇਵਿਹਾ=ਵਰਗਾ, ਪੋਤਾ=ਪੋਤਰਾ ਸ੍ਰੀ ਗੁਰੂ ਅਮਰਦਾਸ ਜੀ ਪ੍ਰਮਾਣੀਕ ਹੋਇਆ ਹੈ।

ਇਕ ਵੇਲੇ ਰਾਜਾ ਇੰਦ੍ਰ ਹਾਥੀ ਉੱਤੇ ਚੜ੍ਹ ਕੇ ਬਾਹਰ ਨੂੰ ਜਾ ਰਿਹਾ ਸੀ, ਤਦ ਦਰਬਾਸ਼ਾ ਰਿਖੀ ਜੰਗਲ ਵਿਚ ਬੈਠਾ ਤਪ ਕਰ ਰਿਹਾ ਸੀ, ਉਸ ਨੂੰ ਜਦ ਪਤਾ ਲਗਾ ਕਿ ਰਾਜਾ ਇੰਦ੍ਰ ਆ ਰਿਹਾ ਹੈ ਤਦ ਉਸ ਦੇ ਸਵਾਗਤ ਵਾਸਤੇ ਇਕ ਸੁੰਦਰ ਫੁੱਲਾਂ ਦੀ ਮਾਲਾ ਪਰੋਕੇ ਰੱਖੀ। ਇੰਦ੍ਰ ਦੇ ਆਇਆਂ, ਉਸ ਦੇ ਗਲ ਪਾ ਦਿੱਤੀ ਤੇ ਇੰਦ੍ਰ ਨੇ ਉਹ ਮਾਲਾ ਆਪਣੇ ਗਲ 'ਚੋਂ ਉਤਾਰ ਕੇ ਹਾਥੀ ਦੇ ਗਲ ਪਾ ਦਿੱਤੀ, ਤਦ ਦੁਰਬਾਸ਼ਾ ਰਿਖੀ ਨੂੰ ਬੜਾ ਗੁੱਸਾ ਆਇਆ। ਕ੍ਰੋਧ ਵਿਚ ਆ ਕੇ ਸਰਾਪ ਦੇ ਦਿੱਤਾ ਕਿ ਜਿਨ੍ਹਾਂ ਮੋਤੀ ਰਤਨ ਆਦਿਕਾਂ ਦਾ ਤੈਨੂੰ ਮਾਣ ਹੈ। ਇਹ ਤੇਰੇ ਸਭ ਨਸ਼ਟ ਹੋ ਜਾਣਗੇ। ਰਿਖੀ ਦੇ ਸਰਾਪ ਕਰਕੇ ਜਦ ਸਾਰੇ ਰਤਨ ਵਗੈਰਾ ਨਸ਼ਟ ਹੋ ਗਏ ਤਾਂ ਇੰਦ੍ਰ ਨੇ ਭਗਵਾਨ ਜੀ ਪਾਸ ਆ ਕੇ ਬੇਨਤੀ ਕੀਤੀ-ਮਹਾਰਾਜ ! ਮੇਰੇ ਉੱਪਰ ਕਿਰਪਾ ਕਰੋ ਜੋ ਮੋਤੀ ਰਤਨ ਹੀਰੇ ਆਦਿਕਾਂ ਦੀ ਪ੍ਰਾਪਤੀ ਹੋ ਜਾਵੇ। ਇਸ ਤਰ੍ਹਾਂ ਇੰਦ੍ਰ ਦੀ ਬੇਨਤੀ ਪਰਵਾਨ ਕਰਕੇ ਭਗਵਾਨ ਨੇ ਸਮੁੰਦਰ ਨੂੰ ਦੁਬਾਰਾ ਮਥਿਆ ਹੈ।

ਹੁਣ ਸਮੁੰਦਰ ਦੁਬਾਰਾ ਮਥਨ (ਰਿੜਕਣ) ਵੇਲੇ ਦੀ ਗੱਲ ਸੁਣਾਂਦੇ ਹਨ। ਕਿ-

**ਜਿਨਿ ਬਾਸਕੁ ਨੇਤ੍ਰੈ ਘਤਿਆ ਕਰਿ ਨੇਹੀ ਤਾਣੁ ॥**
**ਜਿਨਿ ਸਮੁੰਦੁ ਵਿਰੋਲਿਆ ਕਰਿ ਮੇਰੁ ਮਧਾਣੁ ॥**

ਜਿਸ ਪਰਮੇਸ਼ਰ ਨੇ ਬਾਸ਼ਕ ਨਾਗ ਨੂੰ ਨੇਤ੍ਰਾ ਘਤਿਆ=ਪਾਇਆ ਹੈ ਤੇ ਆਪਣੇ ਤਾਣੁ=ਬਲ ਦੀ ਨੇਹੀ ਕੀਤੀ ਹੈ।

ਪੁਨਾ- ਜਿਸ ਪਰਮੇਸ਼ਰ ਨੇ ਮੇਰੁ=ਸੁਮੇਰ ਪਰਬਤ ਨੂੰ ਮਧਾਣਾ ਬਣਾ ਕੇ ਸਮੁੰਦਰ ਨੂੰ ਵਿਰੋਲਿਆ= ਰਿੜਕਿਆ ਹੈ*।

**ਚਉਦਹ ਰਤਨ ਨਿਕਾਲਿਅਨੁ ਕੀਤੋਨੁ ਚਾਨਾਣੁ ॥**

ਲਛਮੀ ੧, ਕੌਸਤਕ ਮਣੀ ੨, ਰੰਭਾ ੩, ਸ਼ਰਾਬ ੪, ਅੰਮ੍ਰਿਤ ੫, ਗਾਂਡੀਵ ਸੰਖ ੬, ਐਰਾਵਤ ਹਾਥੀ ੭, ਬਿਖ ੮, ਕਾਮਧੇਨ ਗਊ ੯, ਚੰਦ੍ਰਮਾਂ ੧੦, ਕਲਪ ਬ੍ਰਿਛ ੧੧, ਸਾਰੰਗ ਨਾਮਾ ਧਨੁਖ ੧੨, ਧਨੰਤਰ ਵੈਦਜ ੧੩, ਉਚ ਸ੍ਰਵਾ ਘੋੜਾ ੧੪।

ਇਨ੍ਹਾਂ ਚੌਦਾਂ ਰਤਨਾਂ ਨੂੰ ਸਮੁੰਦਰ ਵਿਚੋਂ ਨਿਕਾਲਿਅਨੁ=ਕੱਢਿਆ ਹੈ।

ਫੇਰ- ਸੰਸਾਰ ਵਿਚ ਉਨ੍ਹਾਂ ਰਤਨਾਂ ਦਾ ਪਰਕਾਸ਼ ਕੀਤਾ ਹੈ, ਓਹੀ ਪਰਮੇਸ਼ਰ ਸਰੂਪ ਆਪ ਹੋ।

**ਘੋੜਾ ਕੀਤੋ ਸਹਜ ਦਾ ਜਤੁ ਕੀਓ ਪਲਾਣੁ ॥**
**ਧਣਖੁ ਚੜਾਇਓ ਸਤ ਦਾ ਜਸ ਹੰਦਾ ਬਾਣੁ ॥**

ਸਹਜ=ਬ੍ਰਹਮ ਗਿਆਨ ਦਾ ਆਪ ਜੀ ਨੇ ਘੋੜਾ ਕੀਤਾ ਹੈ, ਜਤਿੰਦ੍ਰੇ ਰਹਿਣਾ ਇਹ ਉੱਪਰ ਪਲਾਣ ਪਾਇਆ ਹੈ, ਭਾਵ ਕਾਠੀ ਰੱਖੀ ਹੈ। ਸੱਚ ਦਾ ਧਨਖ ਚਾੜ੍ਹਿਆ ਹੈ, ਵਾਹਿਗੁਰੂ ਦੇ ਜਸ ਹੰਦਾ=ਦਾ ਬਾਣ ਧਾਰਿਆ ਹੈ।

**ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈਭਾਣੁ ॥**
**ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥**

ਕਲਜੁਗ ਵਿਚ ਪਾਪਾਂ ਰੂਪੀ ਧੂੰਆਂ ਅੰਧਾਰੁ ਸਾ=ਅਨ੍ਹੇਰੇ ਸਰੀਖਾ ਹੈ, ਉਸ ਦੇ ਦੂਰ ਕਰਨੇ ਨੂੰ ਹੇ ਸ੍ਰੀ ਗੁਰੂ ਅਮਰਦਾਸ ਜੀ! ਆਪ ਰੈ+ਭਾਣੁ=ਕਿਰਨਾਂ ਵਾਲੇ ਸੂਰਜ ਚੜ੍ਹੇ ਹੋ,

*ਵਾ:-* ਗਿਆਨ ਰੂਪੀ ਕਿਰਨਾਂ ਦੇ ਸਹਿਤ ਸੂਰਜ ਚੜ੍ਹੇ ਹੋ।

ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇੱਕ ਰਾਹਕ ਦਾ ਖੇਤ ਗਊਆਂ ਮੱਝੀਆਂ ਦਾ ਚਰਿਆ ਹੋਇਆ ਆਪਣੇ ਸੱਤ ਦੇ ਪ੍ਰਤਾਪ ਨਾਲ ਜਮਾਇਆ ਹੈ ਅਤੇ ਜਿਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸੱਤ ਪ੍ਰਤਾਪ ਨੂੰ ਵੇਖ ਕੇ ਸ਼ੇਸ਼ਨਾਗ ਨੇ ਪਾਸ ਆ ਕੇ ਛਾਵਾਣੁ=ਛਾਇਆ ਕੀਤੀ ਹੈ, ਉਸੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰੂਪ ਆਪ ਹੋ।

*ਅਥਵਾ:-* ਹੇ ਸ੍ਰੀ ਗੁਰੂ ਅਮਰਦਾਸ ਜੀਉ ! ਆਪ ਜੀ ਨੇ ਸੱਤ, ਸੰਤੋਖ ਆਦਿਕ ਸ਼ੁਭ ਗੁਣਾਂ ਦੇ ਖੇਤ ਨੂੰ ਜਮਾਇਆ ਹੈ ਅਤੇ ਸੱਤ ਸਰੂਪ ਪਰਮੇਸ਼ਰ ਦੇ ਜਸ ਕਰਨੇ ਰੂਪੀ ਛਾਵਾਣੁ=ਚੰਦੋਇ ਨੂੰ ਤਾਣਿਆ ਹੈ।

**ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥**
**ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ ॥**

ਹੇ ਸ੍ਰੀ ਗੁਰੂ ਅਮਰਦਾਸ ਜੀਉ ! ਤੇਰੀਐ=ਆਪ ਜੀ ਦੇ ਲੰਗਰ ਵਿਚ ਨਿਤਾਪ੍ਰਤੀ ਘਿਉ, ਮੈਦਾ ਤੇ ਖਾਣੁ=ਖੰਡ ਆਦਿਕ ਉੱਤਮ ਪਦਾਰਥ, ਭਾਵ ਕੜਾਹ ਪ੍ਰਸ਼ਾਦ ਵਰਤੀਂਦਾ ਹੈ।

---

**ਨੋਟ- ਮਧਾਣੀ ਫੇਰਨ ਵਾਲੀ ਜੋ ਰੱਸੀ ਹੁੰਦੀ ਹੈ, ਉਸ ਨੂੰ ਨੇਤ੍ਰਾ ਆਖਦੇ ਹਨ ਅਤੇ ਘੜਵੰਜੀ ਦੇ ਉੱਪਰ ਜੋ ਸਿੱਧੀ ਖੜੀ ਲੱਕੜੀ ਹੁੰਦੀ ਹੈ, ਉਸ ਨੂੰ "ਨੇਹੀ" ਆਖਦੇ ਹਨ।*

ਅਥਵਾ:- ਆਪ ਜੀ ਦੀ ਸਤਿਸੰਗਤ ਰੂਪ ਰਸੋਈ ਵਿਚ ਘਿਉ=ਪ੍ਰੇਮ, ਮੈਦਾ=ਗਿਆਨ, ਖਾਣੁ=ਖੰਡ-ਭਗਤੀ ਇਤਿਆਦਿ ਸ਼ੁਭ ਗੁਣ ਵਰਤ ਰਹੇ ਹਨ। ਜਿਸ ਨੇ ਮਨ ਵਿਚ ਤੁਹਾਡੇ ਉਪਦੇਸ਼ ਨੂੰ ਪਰਵਾਨ ਕੀਤਾ ਹੈ।

ਅਥਵਾ:- ਸ਼ਬਦ ਵਿਚ ਪਰਵਾਣੁ=ਨਿਸਚਾ ਕੀਤਾ ਹੈ, ਉਸ ਨੂੰ ਚਾਰੇ ਕੁੰਡਾ=ਚਾਰੇ ਦਿਸ਼ਾ ਮਿਥਿਅਤ, ਵਾ:- ਬ੍ਰਹਮ ਰੂਪ ਕਰ ਕੇ ਸੁੱਝ ਆਇਆਂ ਹਨ।

## ਆਵਾ ਗਉਣੁ ਨਿਵਾਰਿਓ ਕਰਿ ਨਦਰਿ ਨੀਸਾਣੁ॥
## ਅਉਤਰਿਆ ਅਉਤਾਰੁ ਲੈ ਸੋ ਪੁਰਖੁ ਸੁਜਾਣੁ॥

ਹੇ ਗੁਰੋ ! ਮੇਹਰ ਦੀ ਨਜ਼ਰ ਕਰਕੇ ਜਿਸ ਨੂੰ ਉਪਦੇਸ਼ ਰੂਪੀ ਨੀਸਾਣੁ=ਪਰਵਾਨਾ ਬਖਸ਼ਿਆ ਹੈ, ਉਸ ਦਾ ਆਵਾ ਗਉਣੁ=ਜੰਮਣਾ ਮਰਣਾ ਦੂਰ ਕੀਤਾ ਹੈ ਅਤੇ ਉਹ ਸੁਜਾਣੁ ਪੁਰਖੁ=ਪਰਮਾਤਮਾ, ਵਾ:- ਸ੍ਰੀ ਗੁਰੂ ਨਾਨਕ ਦੇਵ ਜੀ ਹੀ ਗੁਰੂ ਅਮਰਦਾਸ ਜੀ ਦਾ ਅਵਤਾਰ ਲੈ ਕੇ ਸੰਸਾਰ ਵਿਚ ਉਤਰਿਆ ਹੈ।

## ਝਖੜਿ ਵਾਉ ਨ ਡੋਲਈ ਪਰਬਤੁ ਮੇਰਾਣੁ॥
## ਜਾਣੈ ਬਿਰਥਾ ਜੀਅ ਕੀ ਜਾਣੀ ਹੂ ਜਾਣੁ॥

ਲੋਭ ਆਦਿਕਾਂ ਦੇ ਝੱਖੜ* ਅਤੇ ਵਾਸ਼ਨਾਂ ਰੂਪ ਵਾਯੂ ਕਰਕੇ ਆਪ ਡੋਲਦੇ ਨਹੀਂ, ਕਿਉਂਕਿ ਮੇਰਾਣੁ=ਸੁਮੇਰ ਪਰਬਤ ਵਾਂਗੂੰ ਆਪ ਅਚੱਲ ਹੋ। ਤੁਸੀਂ ਜਿਗਿਆਸੂ ਸਿੱਖਾਂ ਦੇ ਦਿਲ ਦੀ ਬਿਰਥਾ=ਪੀੜਾ, ਵਾ:- ਗੱਲਬਾਤ ਜਾਣਦੇ ਹੋ, ਇਸ ਤੇ ਆਪ ਜਾਣੀ ਜਾਣ ਹੋ।

## ਕਿਆ ਸਾਲਾਹੀ ਸਚੇ ਪਾਤਿਸਾਹ ਜਾਂ ਤੂ ਸੁਘੜੁ ਸੁਜਾਣੁ॥
## ਦਾਨੁ ਜਿ ਸਤਿਗੁਰ ਭਾਵਸੀ ਸੋ ਸਤੇ ਦਾਣੁ॥

ਜਾਂ ਤੂੰ ਆਪ ਹੀ ਸੁਘੜ ਸੁਜਾਣ ਹੈਂ, ਤਾਂ ਹੇ ਸੱਚੇ ਪਾਤਿਸ਼ਾਹ ! ਮੈਂ ਤੁਹਾਡੀ ਕੀ ਸ਼ਲਾਘਾ ਕਰਾਂ।

'ਸੱਤਾ' ਡੂਮ ਆਖਦਾ ਹੈ, ਹੇ ਸਤਿਗੁਰੋ ! ਜੋ ਦਾਨ ਦੇਣਾ ਆਪ ਜੀ ਨੂੰ ਭਾਂਵਦਾ ਹੈ, ਓਹੀ ਦਾਨ ਸੱਤੇ ਡੂਮ ਦੇ ਤਾਈਂ ਦੇਣਾ ਕਰੋ।

## ਨਾਨਕ ਹੰਦਾ ਛਤ੍ਰੁ ਸਿਰਿ ਉਮਤਿ ਹੈਰਾਣੁ॥
## ਸੋ ਟਿਕਾ ਸੋ ਬੈਹਣਾ ਸੋਈ ਦੀਬਾਣੁ॥

ਹੇ ਸ੍ਰੀ ਗੁਰੂ ਅਮਰਦਾਸ ਜੀ ! ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਰ ਹੰਦਾ=ਦਾ ਛਤਰ ਆਪ ਜੀ ਦੇ ਸਿਰ ਉੱਤੇ ਝੂਲ ਰਿਹਾ ਹੈ, ਉਮਤਿ=ਸੰਗਤ, ਵਾ:- ਸ੍ਰਿਸ਼ਟੀ ਜਿਸ ਨੂੰ ਵੇਖ ਕੇ ਹੈਰਾਣੁ=ਅਸਚਰਜ ਹੋ ਰਹੀ ਹੈ। ਜੋ ਟਿਕਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਦਿੱਤਾ, ਓਹੀ ਟਿਕਾ ਆਪ ਨੂੰ ਮਿਲਿਆ ਹੈ। ਓਹੀ ਬੈਹਣਾ=ਤਖਤ ਹੈ ਅਤੇ ਓਹੀ ਸਿੱਖਾਂ ਰੂਪੀ ਦੀਬਾਣੁ=ਸਭਾ ਹੈ।

## ਪਿਯੂ ਦਾਦੇ ਜੇਵਿਹਾ ਪੋਤ੍ਰਾ ਪਰਵਾਣੁ॥ ੬॥

ਪਿਤਾ ਸ੍ਰੀ ਗੁਰੂ ਅੰਗਦ ਦੇਵ ਜੀ, ਦਾਦੇ ਸ੍ਰੀ ਗੁਰੂ ਨਾਨਕ ਦੇਵ ਜੀ ਉਨ੍ਹਾਂ ਵਰਗਾ ਹੀ ਪੋਤ੍ਰਾ ਸ੍ਰੀ ਗੁਰੂ ਅਮਰਦਾਸ ਜੀ ਪਰਮਾਣੀਕ ਹੋਇਆ ਹੈ॥ ੬॥

---

*ਨੋਟ- ਬੜੀ ਡਾਢੀ ਤਿਖੀ ਘੱਟੇ ਮਿੱਟੀ ਨਾਲ ਮਿਲੀ ਹੋਈ ਜੋ ਅੰਨੇਰੀ ਹੈ, ਇਸ ਨੂੰ ਝੱਖੜ ਆਖਦੇ ਹਨ।

(ਹੁਣ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਦੀ ਉਸਤਤੀ ਕਥਨ ਕਰਦੇ ਹਨ)-

**ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥**

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! ਆਪ ਧੰਨ ਹੋ ਧੰਨ, ਜਿਸ ਪਰਮੇਸ਼ਰ ਨੇ ਜਗਤ ਨੂੰ ਸਿਰਜਿਆ ਹੈ, ਤਿਸੀ ਨੇ ਆਪ ਜੀ ਨੂੰ ਸਵਾਰਿਆ ਹੈ।

ਵਾ:- ਜਿਸ ਨੇ ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਨੂੰ ਸਿਰਜਿਆ ਹੈ, ਤਿਸੀ ਨੇ ਆਪ ਜੀ ਨੂੰ ਗੁਰਿਆਈ ਗੱਦੀ ਉੱਪਰ ਸਵਾਰਿਆ=ਅਸਥਾਪਨ ਕੀਤਾ ਹੈ।

**ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥**

ਆਪ ਜੀ ਵਿਚ ਪੂਰਨ ਕਰਾਮਾਤਿ=ਸ਼ਕਤੀ ਪਰਾਪਤ ਹੋਈ ਹੈ, ਸਿਰਜਨਹਾਰ ਪਰਮਾਤਮਾ ਨੇ ਹੀ ਆਪ ਆ ਕੇ ਰੂਪ ਧਾਰਿਆ ਹੈ।

**ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥**

ਸਾਰੀ ਸਿੱਖੀ ਅਤੇ ਸਮੂਹ ਸੰਗਤ ਨੇ ਆਪ ਜੀ ਨੂੰ ਪਾਰਬ੍ਰਹਮ ਰੂਪ ਜਾਣ ਕੇ ਨਮਸ਼ਕਾਰ ਕੀਤੀ ਹੈ।

**ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ ॥**

ਆਪ ਪ੍ਰਮੇਸ਼ਰ ਰੂਪ ਹੋਣ ਕਰਕੇ ਅਟੱਲ ਹੋ, ਅਥਾਹ ਹੋ, ਅਤੋਲ ਹੋ ਅਤੇ ਆਪ ਜੀ ਦੇ ਪਾਰਉਰਵਾਰ ਦਾ ਅੰਤ ਨਹੀਂ ਆਉਂਦਾ।

**ਜਿਨੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ ॥**

ਜਿਨ੍ਹਾਂ ਨੇ ਆਪ ਜੀ ਨੂੰ ਭਾਉ=ਪ੍ਰੇਮ ਕਰਕੇ ਸੇਵਿਆ ਹੈ, ਉਨ੍ਹਾਂ ਨੂੰ ਆਪ ਜੀ ਨੇ ਸੰਸਾਰ ਸਮੁੰਦ੍ਰ ਤੋਂ ਪਾਰ ਉਤਾਰਿਆ ਹੈ।

**ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ ॥**

ਸਿੱਖਾਂ, ਸੇਵਕਾਂ ਦੇ ਹਿਰਦੇ ਵਿਚੋਂ ਪਦਾਰਥਾਂ ਦੇ ਖਾਣ ਦਾ ਲੱਬ ਅਤੇ ਪਦਾਰਥਾਂ ਦੇ ਇਕੱਤ੍ਰ ਕਰਨ ਦਾ ਲੋਭ, ਕਾਮ, ਕ੍ਰੋਧ, ਮੋਹ, ਇਨ੍ਹਾਂ ਨੂੰ ਸ+ਪਰਵਾਰਿਆ=ਪਰਵਾਰ ਦੇ ਸਹਿਤ ਮਾਰ ਕੇ ਆਪ ਜੀ ਨੇ ਬਾਹਰ ਕੱਢ ਦਿੱਤਾ ਹੈ, ਭਾਵ ਸਾਰੀ ਆਸੁਰੀ=ਸੰਪਦਾ ਦਾ ਨਾਸ ਕਰ ਦਿੱਤਾ ਹੈ।

**ਧੰਨੁ ਸੁ ਤੇਰਾ ਥਾਨੁ ਹੈ ਸਚੁ ਤੇਰਾ ਪੈਸਕਾਰਿਆ ॥**

ਹੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ! ਆਪ ਜੀ ਦਾ ਹਰਿ-ਮੰਦਰ, ਵਾ- ਸਤਿਸੰਗ ਰੂਪੀ ਅਸਥਾਨ ਧੰਨਤਾ ਜੋਗ ਹੈ, ਆਪ ਜੀ ਦਾ ਸ਼ੁਭ ਗੁਣਾਂ ਰੂਪੀ ਪੈਸਕਾਰਿਆ=ਪਸਾਰਾ ਵੀ ਸੱਚਾ ਹੈ।

ਅਥਵਾ:- ਆਪ ਜੀ ਦੇ ਪੈਸਕਾਰਿਆ=ਅੱਗੇ ਅਗਵਾਨੀ ਜੋ ਰਹਿੰਦੇ ਹਨ, (ਬਾਬਾ ਬੁੱਢਾ ਜੀ ਆਦਿਕ ਓਹ ਵੀ ਸੱਚੇ ਹਨ)

**ਨਾਨਕੁ ਤੂ ਲਹਣਾ ਤੂਹੈ ਗੁਰੁ ਅਮਰੁ ਤੂ ਵੀਚਾਰਿਆ ॥**

ਨਾਨਕ ਤੂ=ਸ੍ਰੀ ਗੁਰੂ ਨਾਨਕ ਦੇਵ ਜੀ ਰੂਪ ਭੀ ਤੂੰਹੀਂ ਹੈਂ, ਲਹਣਾ ਤੂ ਹੈ=ਸ੍ਰੀ ਗੁਰੂ ਅੰਗਦ ਦੇਵ ਜੀ ਰੂਪ ਭੀ ਤੂੰਹੀਂ ਹੈਂ ਅਤੇ ਸ੍ਰੀ ਗੁਰੂ ਅਮਰਦਾਸ ਜੀ ਰੂਪ ਵੀ ਆਪ ਜੀ ਨੂੰ ਵਿਚਾਰਿਆ ਹੈ।

## ਗੁਰੁ ਡਿਠਾ ਤਾਂ ਮਨੁ ਸਾਧਾਰਿਆ ॥ ੭ ॥

ਹੇ ਸਤਿਗੁਰ ਰਾਮਦਾਸ ਸਾਹਿਬ ਜੀ ! ਜਦੋਂ ਦਾ ਆਪ ਜੀ ਦਾ ਦਰਸ਼ਨ ਵੇਖਿਆ ਹੈ, ਤਦੋਂ ਦਾ ਮਨ ਸਾ+ਧਾਰਿਆ=ਸਹਿਤ ਆਸਰੇ ਦੇ ਹੋਇਆ ਹੈ॥ ੭॥

ਹੁਣ ਪੰਜਵੇਂ ਪਾਤਿਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਉਸਤਤੀ ਕਥਨ ਕਰਦੇ ਹਨ:-

## ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥

*ਪਹਿਲਾ ਅਰਥ-*

ਜਿਸ ਵੇਲੇ ਚਹੁ ਜੁਗੀ=ਸੰਸਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਅੰਗਦ ਦੇਵ ਜੀ, ਸ੍ਰੀ ਗੁਰੂ ਅਮਰਦਾਸ ਜੀ, ਸ੍ਰੀ ਗੁਰੂ ਰਾਮਦਾਸ ਸਾਹਿਬ ਜੀ, ਇਹ ਚਾਰੇ ਪਾਤਿਸ਼ਾਹ ਜਾਗ ਗਏ, ਭਾਵ ਜੋਤੀ ਜੋਤ ਸਮਾਅ ਗਏ ਤਾਂ ਪੰਚਾਇਣੁ=ਪੰਚਮ ਅਵਤਾਰ ਸ੍ਰੀ ਗੁਰੂ ਅਰਜਨ ਦੇਵ ਜੀ ਰੂਪ ਆਪ ਹੀ ਪਰਮੇਸ਼ਰ ਹੋਇਆ।

*ਦੂਜਾ ਅਰਥ-*

ਚਾਰੇ ਜੁਗਾਂ ਦੇ ਚਾਰੇ ਅਵਤਾਰ ਜਾਗੇ=ਪਰਗਟ ਹੋਏ। (ਸਤਿਜੁਗ ਦਾ ਹੰਸ ਅਵਤਾਰ, ਤ੍ਰੇਤੇ ਦਾ ਰਾਮ ਅਵਤਾਰ, ਦੁਆਪੁਰ ਦਾ ਕ੍ਰਿਸ਼ਨ ਅਵਤਾਰ, ਕਲਜੁਗ ਦਾ (ਨਿਹਕਲੰਕ) ਪਰ ਮਰਯਾਦਾ ਨੂੰ ਢਿੱਲਿਆਂ ਵੇਖ ਕੇ ਪੰਚਾਇਣੁ=ਪੰਚਮ ਗੁਰ ਅਵਤਾਰ ਆਪ ਪਰਮੇਸ਼ਰ ਹੋਇਆ। ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਬਿਨਾਂ ਗੁਰ ਪਦਵੀ ਹੋਰ ਕਿਸੇ ਨੂੰ ਨਹੀਂ ਮਿਲੀ।

*ਤੀਜਾ ਅਰਥ-*

ਚਾਰੇ ਜੁਗਾਂ ਦੇ ਚਾਰੇ ਨਾਮ ਜਾਗੇ ਤੇ ਪੰਚਾਇਣੁ=ਪੰਚਮ ਨਾਮ ਸਤਿਨਾਮੁ ਵਾਹਿਗੁਰੂ ਇਹ ਰੂਪ ਆਪ ਹੀ ਪਰਮੇਸ਼ਰ ਹੋਇਆ। ਜਿਸ ਸਤਿਨਾਮੁ ਵਾਹਿਗੁਰੂ ਦੇ ਨਾਮ ਜਪਣੇ ਕਰਕੇ ਚਾਰੇ ਜੁਗਾਂ ਦੇ ਚਾਰੇ ਨਾਮ ਜਪਣੇ ਦਾ ਮਹਾਤਮ ਆ ਜਾਂਦਾ ਹੈ।

ਭਾਈ ਗੁਰਦਾਸ ਜੀ ਨੇ ਖੋਲ੍ਹ ਕੇ ਲਿਖਿਆ ਹੈ-

*ਯਥਾ-* ਸਤਿਜੁਗ ਸਤਿਗੁਰ ਵਾਸਦੇਵ ਵਵਾ ਵਿਸ਼ਨਾ ਨਾਮ ਜਪਾਵੈ॥
ਦੁਆਪੁਰ ਸਤਿਗੁਰ ਹਰੀਕ੍ਰਿਸ਼ਨ, ਹਾਹਾ ਹਰਿ ਹਰਿ ਨਾਮ ਧਿਆਵੈ॥
ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖ ਪਾਵੈ॥
ਕਲਜੁਗ ਨਾਨਕ ਗੁਰ ਗੋਬਿੰਦ ਗੱਗਾ ਗੋਬਿੰਦ ਨਾਮ ਜਪਾਵੈ॥
ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚ ਜਾਇ ਸਮਾਵੈ॥
ਚਾਰੋ ਅਛਰ ਇਕ ਕਰ ਵਾਹਿਗੁਰੂ ਜਪ ਮੰਤ੍ਰ ਜਪਾਵੈ॥
ਜਹਾਂ ਤੇ ਉਪਜਿਆ ਫਿਰ ਤਹਾਂ ਸਮਾਵੈ॥ *(ਭਾਈ ਗੁਰਦਾਸ ਜੀ ਵਾਰ ੧, ਪਉੜੀ ੪੯)*

ਇੱਕ ਸਮੇਂ ਸ਼ੀਹਾਂ ਤੇ ਗੱਜਣ ਨਾਮ ਦੇ ਦੋ ਭਰਾ ਗੁਰੂ ਸਾਹਿਬ ਜੀ ਦੀ ਸਿਫਤ ਸੁਣ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪਾਸ ਆਏ ਚਰਨਾਂ ਉੱਪਰ ਨਮਸ਼ਕਾਰ ਕਰਕੇ ਅੱਗੇ ਭੇਟਾ ਰੱਖ ਕੇ ਦੋ ਹੱਥ ਜੋੜ ਕੇ ਬੇਨਤੀ ਕੀਤੀ-

ਆਪ ਜੈਸਾ ਦੁਨੀਆਂ ਵਿਚ ਹੋਰ ਕੋਈ ਉਦਾਰ ਆਤਮਾ ਨਹੀਂ ਹੈ, ਕਿਰਪਾ ਕਰਕੇ ਅਸਾਨੂੰ ਕੋਈ ਅਜਿਹਾ ਜਾਪ ਦੱਸੋ ਜਿਸ ਨਾਲ ਚਾਰ ਪਦਾਰਥਾਂ ਦੀ ਪ੍ਰਾਪਤੀ ਹੋ ਜਾਵੇ ਅਤੇ ਜਨਮ ਮਰਨ ਦੇ ਸੰਕਟ ਕੱਟੇ ਜਾਣ। ਇਸ

ਤਰ੍ਹਾਂ ਦੀ ਬੇਨਤੀ ਸੁਣ ਕੇ ਗੁਰੂ ਜੀ ਨੇ ਫੁਰਮਾਇਆ-

ਸਿਮਰਹੁ ਵਾਹਿਗੁਰੂ ਲਿਵਲਾਈ। ਦੇਇ ਪਦਾਰਥ ਸੋ ਤੁਮ ਤਾਈਂ॥ ੫੮॥

ਪੁਨਾ- ਦੋਹਾਂ ਭਰਾਵਾਂ ਨੇ ਕਿਹਾ- ਆਪ ਕਿਰਪਾ ਕਰਕੇ ਇਸ ਦਾ ਮਹਾਤਮ ਅਤੇ ਅਰਥ ਦੱਸੋ।

ਹਜ਼ੂਰ ਨੇ ਕਿਹਾ- ਇੱਕ ਵਾਹਿਗੁਰੂ ਹੀ ਐਸਾ ਨਾਮ ਹੈ, ਜਿਸ ਦੇ ਸਿਮਰਨ ਕਰਨ ਨਾਲ ਚਾਰ ਨਾਮਾਂ ਦੇ ਸਿਮਰਨ ਜਿਤਨਾ ਫਲ ਪ੍ਰਾਪਤ ਹੋ ਜਾਂਦਾ ਹੈ।

*ਯਥਾ:*-ਦੋਹਰਾ॥ ਵਾਸਦੇਵ ਵਾਵਾ ਵਰਨ, ਹਾਹਾ ਹਰਿ ਤੇ ਲੀਨ।
ਗੱਗਾ ਗੋਬਿੰਦ ਤੇ ਲਿਯੋ, ਰਾਰਾ ਰਾਮ ਪ੍ਰਬੀਨ॥ ੬੦॥
ਚੌਪਈ॥ ਏਕ ਨਾਮ ਤੇ ਚਤਰ ਸੁ ਜਾਪੂ। ਯਾਂਤੇ ਹੈ ਇਹ ਅਧਿਕ ਪ੍ਰਤਾਪੂ।
ਦੂਸਰ ਅਰਥ ਔਰ ਸੁਨਿ ਲੀਜੈ। ਜਾਪ ਕਰੇ ਸਭਿ ਸੰਕਟ ਛੀਜੈ॥ ੬੧॥
'ਵਾਹਿ' ਨਾਮ ਅਚਰਜ ਪਹਿਚਾਨੋਂ। ਜਿਹਕੀ ਸੱਤਜਾ ਜਗ ਪ੍ਰਗਟਾਨੋਂ।
ਜਿਹ ਸੱਤਜਾ ਕਰਿ ਲਖਿਯਤਿ ਭਵ ਹੈ। ਸੋ ਨਹਿਂ ਲਖੀ ਜਾਇ ਅਨੁਭਵ ਹੈ॥ ੬੨॥
ਦੋਹਰਾ॥ ਯਾਂਤੇ ਸੋ ਅਚਰਜ ਭਯੋ, ਗੁਰੂ ਅਰਥ ਸੁਨਿ ਕਾਨ॥
ਅੰਧਕਾਰ 'ਗੋ' ਨਾਮ ਹੈ, 'ਰੂ' ਪ੍ਰਕਾਸ਼ ਪਹਿਚਾਨ॥ ੬੩॥
ਚੌਪਈ॥ ਅੰਧਕਾਰ ਵਤ ਦੇਹਿ ਅਨਿੱਤਾ। ਤਿਹ ਪ੍ਰਕਾਸ਼ ਦੀਨੋ ਸੁ ਚਿੱਤਾ।
ਤਾਂਕੋ 'ਵਾਹਿਗੁਰੂ' ਇਮ ਨਾਮੰ। ਜਪੁ ਹੈ ਚਤੁਰ ਪਦਾਰਥ ਧਾਮੰ॥ ੬੪॥
ਅਰਥ ਵਾਹਿਗੁਰੂ ਸਮਝਨ ਕਰਿ ਕੈ। ਹੁਇ ਹੈ ਗਜਾਨ ਜਾਇ ਤਮ ਟਰਕੈ।
ਚਤੁਰ ਪਦਾਰਥ ਨਾਮੁ ਅਧੀਨਾ। ਸਿਮਰਨ ਕਰਹੁ ਹੋਹਿ ਦੁਖ ਛੀਨਾ॥ ੬੮॥

ਪੁਨਾ- ਬੇਨਤੀ ਕੀਤੀ, ਵਾਹਿਗੁਰੂ ਨਾਮ ਦਾ ਸਿਮਰਨ ਕਿਵੇਂ ਕਰਨਾ ਚਾਹੀਦਾ ਹੈ?

ਹਜ਼ੂਰ ਨੇ ਕਿਹਾ:-

ਅੰਦਰ ਸੁਾਸ ਜਾਣ ਤਾਂ (ਵਾਹਿ) ਕਹੋ ਜੇ ਬਾਹਰ ਸੁਾਸ ਆਉਣ ਤਾਂ (ਗੁਰੂ) ਕਹੋ, ਇਸ ਤਰ੍ਹਾਂ ਦਾ ਜਾਪ ਕਰਨ ਨਾਲ ਤੁਹਾਡੀ ਕਲਿਆਨ (ਮੁਕਤੀ) ਹੋਵੇਗੀ।

ਹਜ਼ੂਰ ਦੇ ਪਾਸੋਂ ਸੁਣ ਕੇ ਉਹ ਦੋਨੋਂ ਭਾਈ ਸਵੇਰੇ ਉੱਠ ਕੇ ਇਸ਼ਨਾਨ ਵਗੈਰਾ ਕਰਕੇ ਵਾਹਿਗੁਰੂ ਨਾਮ ਦੇ ਪੱਕੇ ਅਭਿਆਸੀ ਹੋ ਗਏ।

*ਯਥਾ-* ਦੋਹਰਾ॥ ਸ੍ਰੀ ਗੁਰ ਕੋ ਉਪਦੇਸ਼ ਸੁਨਿ, ਕਰਨ ਲਗੇ ਸੋ ਕਾਰ।
ਪਿਛਲੀ ਨਿਸ ਇਸ਼ਨਾਨ ਕਰਿ, ਪਢਹਿਂ ਸ਼ਬਦ ਹਿਤ ਧਾਰਿ॥ ੬੯॥
ਚੌਪਈ॥ ਦਿਨ ਸਗਰੋ ਨਿਜ ਕ੍ਰਿਤ ਕਮਾਵਹਿਂ। ਅੱਭਜਾਗਤ ਸੋ ਵੰਡਹਿ ਖਾਵਹਿਂ॥
ਅੰਤਰ ਸੁਾਸ ਜਿ 'ਵਾਹਿ' ਮਿਲਾਵੈਂ। ਨਿਕਸਹਿ ਵਹਿਰ ਤ- 'ਗੁਰੂ' ਅਲਾਵੈਂ॥ ੭੦॥
*(ਨਾਨਕ ਪ੍ਰਕਾਸ਼ ਉਤ੍ਰਾਰਧ ਧਿਆ ੪੩)*

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾਵਣ ਲਗੇ, ਉਸ ਵੇਲੇ ਬਾਬਾ ਬੁੱਢਾ ਜੀ ਨੇ ਦੋ ਹੱਥ ਜੋੜ ਕੇ ਬੇਨਤੀ ਕੀਤੀ- ਮਹਾਰਾਜ ! ਸਿੱਖਾਂ ਦੇ ਮਨ ਵਿਚ ਇਹ ਖਿਆਲ ਹੈ ਕਿ ਜਿਸ ਸਤਿਨਾਮੁ ਵਾਹਿਗੁਰੂ

ਮੰਤ੍ਰ ਦੇ ਸਿਮਰਨ ਦਾ ਉਪਦੇਸ਼ ਆਪ ਜੀ ਨੇ ਅਸਾਨੂੰ ਦਿੱਤਾ ਹੈ, ਉਸ ਦੇ ਅਰਥ ਦਾ ਨਿਰਣਾ ਕਰਕੇ ਸੁਣਾ ਜਾਓ ਕਿਉਂਕਿ ਇਹ ਆਪ ਜੀ ਦਾ ਆਖਰੀ ਦਰਸ਼ਨ ਹੈ ਤੇ ਆਖਰੀ ਹੀ ਸਿੱਖਿਆ ਹੈ। ਇਸ ਤਰ੍ਹਾਂ ਦੀ ਬੇਨਤੀ ਸੁਣ ਕੇ ਹਜ਼ੂਰ ਨੇ ਫ਼ੁਰਮਾਇਆ-

ਦੋਹਰਾ॥ ਸੱਤਿਨਾਮੁ ਸ੍ਰੀ ਵਾਹਿਗੁਰੂ, ਸੁਨਹੁ ਅਰਥ ਇਸ ਕੇਰ।
ਜਿਸ ਕੇ ਸਿਮਰਨ ਅਧਿਕ ਫਲ, ਮਿਟਹਿ ਚੁਰਾਸੀ ਫੇਰ॥ ੩੬॥

ਸ੍ਵੈਯਾ॥ ਗੋ- ਤਮ ਨਾਮ ਅਗਜਾਨ ਮਹਾਨ ਕੌ, ਪਾਇ ਬੰਧਾਨ ਸਦੀਵ ਝੁਰੂ।
ਦੇਹਿ ਅਨੇਕ ਧਰੇ, ਜਨਮੇ, ਮ੍ਰਿਤੁ, ਸੰਕਟ ਹੋਤਿ ਬਿਸ਼ਾਲ ਸ਼ੁਰੂ।
ਸੋ ਤਤਕਾਲ ਬਿਲੀਨ ਕਰੈ ਹੁਇ ਜਾਤਿ ਪ੍ਰਕਾਸ਼ ਕਹੈ ਇਸ- ਰੂ।
ਜੋ ਅਸਚਰਜ ਮਹਾਂ ਬਿਸਮਾਵਤਿ ਤਾਹਿ ਕਹੌ ਮੁਖ ਵਾਹਿਗੁਰੂ॥ ੩੭॥

ਇਸ ਤਰ੍ਹਾਂ ਦੇ ਅੱਠ ਸ੍ਵੈਯੇ ਉਚਾਰ ਕੇ ਗੁਰੂ ਜੀ ਨੇ ਵਾਹਿਗੁਰੂ ਮੰਤ੍ਰ ਦੇ ਅਰਥ ਸੁਣਾ ਕੇ ਕਿਹਾ-

ਜੋ ਪੁਰਸ਼ ਮਨ ਵਿਚ ਪ੍ਰੇਮ ਧਾਰ ਕੇ ਨਿਤਾਪ੍ਰਤੀ ਇਸ ਮੰਤ੍ਰ ਦਾ ਜਾਪ ਕਰੇਗਾ, ਉਹ ਪੁਰਸ਼ ਗੁਰੂ ਸਾਹਿਬ ਜੀ ਪਾਸੋਂ ਪੁੱਤਰ, ਧਨ ਆਦਿਕ ਸਾਰੇ ਪਦਾਰਥ ਪਾ ਲੇਵੇਗਾ, ਅਤੇ ਦੋਹਾਂ ਲੋਕਾਂ ਵਿਚ ਉਸ ਦੀ ਸਹਾਇਤਾ ਗੁਰੂ ਸਾਹਿਬ ਜੀ ਆਪ ਕਰਨਗੇ।

*ਯਥਾ-* ਸੁਤ ਬਿਤ ਆਦਿਕ ਕਾਮਨਾ ਸਤਿਗੁਰ ਤੇ ਸਭਿ ਪਾਇ।
ਪ੍ਰਤਿ ਦਿਨ ਦੋਨੋ ਲੋਕ ਮੈਂ ਹੋਵੈਂ ਗੁਰੂ ਸਹਾਇ॥ ੪੭॥

*(ਨਾਨਕ ਪ੍ਰਕਾਸ਼ ਉਤ੍ਰਾਰਧ ਧਿਆ ਪ੭)*

ਜਿਸ ਵੇਲੇ ਭਾਈ ਗੁਰਦਾਸ ਜੀ ਕਾਂਸ਼ੀ ਪੁਰੀ ਵਿੱਚ ਗਏ, ਤਦ ਸੰਗਤਾਂ ਨੇ ਗੁਰੂ ਰੂਪ ਜਾਣ ਕੇ ਭਾਈ ਸਾਹਿਬ ਜੀ ਦੀ ਬੜੀ ਸੇਵਾ ਕੀਤੀ, ਬਲਕਿ ਉਥੋਂ ਦਾ ਰਾਜਾ ਵੀ ਭਾਈ ਗੁਰਦਾਸ ਜੀ ਦਾ ਸੇਵਕ ਬਣ ਗਿਆ ਤੇ ਰੋਜ਼ਾਨਾ ਭਾਈ ਸਾਹਿਬ ਜੀ ਨੂੰ ਆਪਣੇ ਪਾਸ ਬੁਲਾ ਕੇ ਗੁਰਬਾਣੀ ਦਾ ਪਾਠ ਅਰਥਾਂ ਸਮੇਤ ਸੁਣਿਆ ਕਰੇ। ਆਸ ਪਾਸ ਦੀਆਂ ਸੰਗਤਾਂ ਭੀ ਸੁਣ ਕੇ ਆਨੰਦ ਹੋਇਆ ਕਰਨ।

ਇੱਕ ਦਿਨ ਭਾਈ ਗੁਰਦਾਸ ਜੀ ਦੇ ਪਾਸ ਬ੍ਰਾਹਮਣ, ਪੰਡਿਤਾਂ ਨੇ ਆ ਕੇ ਕਿਹਾ- ਜਿਸ ਨਗਰੀ ਵਿੱਚ ਆਪ ਆ ਕੇ ਠਹਿਰੇ ਹੋ, ਇਹ ਸ਼ਿਵਾਂ ਦੀ ਪੁਰੀ ਹੈ, ਇਸ ਤੇ ਆਪ ਸ਼ਿਵਾਂ ਦੇ ਉਪਾਸ਼ਕ ਅਤੇ ਸ਼ਿਵਾਂ ਦੇ ਦਾਸ, ਭਾਵ ਪੁਜਾਰੀ ਬਣੋ।

ਇਹ ਗੱਲ ਸੁਣ ਕੇ ਭਾਈ ਗੁਰਦਾਸ ਜੀ ਨੇ ਕਿਹਾ- ਜਿਵੇਂ ਪਤਿਬ੍ਰਤ ਧਰਮ ਵਾਲੀ ਇਸਤ੍ਰੀ ਆਪਣੇ ਪਤੀ ਨੂੰ ਤਿਆਗ ਕੇ ਪਰ ਪੁਰਸ਼ ਰਮਨ ਕਰੇ ਤਾਂ ਜਗਤ ਦੇ ਲੋਕ ਉਸ ਦੀ ਨਿੰਦਿਆ ਕਰਦੇ ਹਨ ਤੇ ਉਹ ਅੱਗੇ ਨਰਕਾਂ ਵਿਚ ਸਜ਼ਾ ਪਾਂਵਦੀ ਹੈ। ਏਸੇ ਤਰ੍ਹਾਂ ਜੋ ਗੁਰਸਿੱਖ ਆਪਣੇ ਗੁਰੂ ਨੂੰ ਤਿਆਗ ਕੇ ਹੋਰਨਾਂ ਦੇ ਪੈਰੀਂ ਪੈਂਦਾ ਹੈ ਅਤੇ ਦੂਜਿਆਂ ਦੀ ਉਪਾਸ਼ਨਾਂ ਕਰਦਾ ਹੈ, ਉਹ ਪੁਰਸ਼ ਪਰਲੋਕ ਵਿਚ ਠਹਿਰਨਾ ਨਹੀਂ ਪਾਂਵਦਾ।

*ਯਥਾ-* ਪਰ ਪਤਿ ਰਮਹਿ ਨਿੰਦ ਜਗ ਗਾਵਹਿ। ਆਗੈ ਨਰਕ ਸਜ਼ਾਇਨਿ ਪਾਵਹਿ।
ਇਮ ਗੁਰ ਤਜਾਗਿ ਜਪਹਿ ਜੇ ਔਰ। ਹਲਤਿ ਪਲਤਿ ਮਹਿਂ ਲਹਹਿ ਨ ਠੌਰ॥ ੨੦॥
ਜੇ ਗੁਰ ਦਯਾ ਤਾਂ ਸਭਿ ਕੀ ਦਯਾ। ਜੇ ਗੁਰ ਰਿਸਹਿ ਤ ਸਭਿ ਰਿਸ ਕਿਯਾ'।
ਇਸ ਪਰ ਏਕ ਸਵੱਯਾ ਗਾਯੋ। ਸਭਿ ਬਿੱਪ੍ਰਨ ਕੋ ਤਬਹਿ ਸੁਨਾਯੋ॥ ੨੧॥

ਸ੍ਵੈਯਾ- 'ਮਾਤ ਬਿਓਗ ਪਰੈ ਬਛਰਾ, ਅਨ ਗਾਯ ਧਰੈ ਥਨ ਲਾਤ ਲਗਾਵੈ।
ਹੰਸ ਜੁ ਤਯਾਗ ਕੈ ਮਾਨ ਸਰੋਵਰ, ਖੋਜਤਿ ਪੋਖਰ ਚੋਗ ਨ ਪਾਵੈ।
ਚੱਕ੍ਰਪਤੀ ਨਿਜ ਭੂਪਤਿ ਤਯਾਗਿ ਕੈ, ਔਰ ਪੈ ਜਾਇਕੈ ਦਾਸ ਲਜਾਵੈ।
ਤੈਸੇ ਗੁਰੂ ਸਿਖ ਸੇਵ ਕਰੈ ਜਗ ਔਰ ਸੁ ਦੇਵ ਨ ਪਾਪ ਬਚਾਵੈ॥ ੨੨॥

ਏਸੇ ਭਾਵ ਦਾ ਇੱਕ ਕਬਿੱਤ ਭਾਈ ਗੁਰਦਾਸ ਜੀ ਨੇ ਵੀ ਲਿਖਿਆ ਹੈ:-

ਕਬਿੱਤ- ਜੈਸੇ ਬਛਰਾ ਬਿਛੁਰਿ ਪਰੈ ਅਨਗਾਇ ਥਨ, ਦੁਗਧ ਨ ਪਾਨ ਕਰੈ ਮਾਰਤ ਹੈ ਲਾਤ ਕੀ।
ਜੈਸੇ ਮਾਨਸਰ ਤਿਆਗਿ ਹੰਸ ਆਨ ਸਰ ਜਾਤ, ਖਾਤ ਨ ਮੁਕਤ ਫਲ ਭੁਗਤ ਜੁ ਗਾਤ ਕੀ।
ਜੈਸੇ ਰਾਜਦੁਾਰ ਤਜਿ ਆਨ ਦੁਵਾਰ ਜਾਤ ਜਨ, ਹੋਤ ਮਾਨ ਭੰਗ, ਮਹਿਮਾ ਨ ਕਹੂ ਬਾਤ ਕੀ।
ਤੈਸੇ ਗੁਰਸਿਖ ਆਨ ਦੇਵਕੀ ਸਰੰਨ ਜਾਤਿ, ਰਹਿਓ ਨ ਪਰਤ ਰਾਖਿ ਸ਼ਕਤ ਨ ਪਾਤਕੀ॥ ੪੪੧॥

ਇਸ ਤਰ੍ਹਾਂ ਦੇ ਬਚਨ ਸੁਣ ਕੇ ਭਾਈ ਗੁਰਦਾਸ ਜੀ ਦਾ ਗੁਰਾਂ ਉੱਪਰ ਦ੍ਰਿੜ੍ਹ ਨਿਸਚਾ ਦੇਖ ਕੇ ਫਿਰ ਬ੍ਰਾਹਮਣਾਂ ਨੇ ਕਿਹਾ-

ਸਾਸ਼ਤ੍ਰ ਅਤੇ ਸਿਮ੍ਰਿਤੀਆਂ ਵਿਚ ਭਗਵਾਨ ਦੇ ਗੋਬਿੰਦ, ਰਾਮ ਆਦਿਕ ਅਨੇਕਾਂ ਨਾਮ ਹਨ ਤੇ ਮਾਤਾ ਤ੍ਰਿਪਤਾ ਜੀ ਦੇ ਪੁੱਤ੍ਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਨ੍ਹਾਂ ਤੋਂ ਭਿੰਨ ਵਾਹਿਗੁਰੂ ਨਾਮ ਕਿਉਂ ਕਥਨ ਕੀਤਾ ਹੈ? ਇਸ ਦਾ ਜੋ ਗੁਹਜ ਭਾਵ ਅਰਥ ਹੈ, ਉਹ ਅਸਾਨੂੰ ਸੁਣਾ ਕੇ ਅਸਾਡੇ ਸੰਸੇ ਦੂਰ ਕਰੋ। ਇਹ ਗੱਲ ਸੁਣ ਕੇ ਭਾਈ ਗੁਰਦਾਸ ਜੀ ਨੇ ਕਿਹਾ-

"ਵਾਹਿ ਅਰਥ ਬਿਸਮਯ ਪਦ ਗਾਵਾ। ਨੇਤਿ ਨੇਤਿ ਜਿਹ ਬੇਦ ਬਤਾਵਾ॥ ੨੯॥
ਦੁਤਿਯ ਪਦਾਰਥ- ਗੁਰ- ਇਤਿ ਨਾਮਾ। ਸ਼੍ਰੁਤਿ ਸਿੰਮ੍ਰਿਤਿ ਭਾਖਯੋ ਪਰਧਾਮਾ।

*(ਹੁਣ ਵਾਹਿਗੁਰੂ ਪਦ ਦਾ ਅਰਥ ਸੁਣੋ)*

"ਵਾਹਿ" ਪਦ ਦਾ ਅਰਥ ਅਸਚਰਜ ਕੀਤਾ ਹੈ, ਜਿਸ ਨੂੰ ਬੇਦ ਨੇਤਿ ਨੇਤਿ=ਬਿਅੰਤ ਬਿਅੰਤ ਕਰਕੇ ਆਖਦੇ ਹਨ। ਦੂਜਾ ਪਦਾਰਥ ਜੋ ਗੁਰੂ ਹੈ, ਉਸ ਦਾ ਅਰਥ ਸੁਰਤੀ ਸਿਮ੍ਰਿਤੀਆਂ ਨੇ ਪਰਧਾਮਾ=ਪਰਮੇਸ਼ਰ ਕਥਨ ਕੀਤਾ ਹੈ, ਜਿਸ ਨੂੰ ਪਾ ਕੇ ਰਿਖੀ ਜੋਗੀ ਨਿਹਾਲ ਹੁੰਦੇ ਹਨ।

ਗੋ- ਇਤਿ ਅੰਧਕਾਰ ਸ਼ਿਵ ਭਾਖਾ। ਰੰ- ਚੈਤਨਯ ਵੇਦ ਮਤਿ ਸ਼ਾਖਾ॥ ੩੩॥
ਵਿੱਦਯਾ ਮੂਲ ਜੋਗ ਅਵਸਾਨੀ। ਜਾਹਿ ਸਮਾਵਤ ਮੁਨਿ ਵਰ ਗਯਾਨੀ।
ਸ਼ੂੰਨਵਾਦ ਸ਼ੂੰਨਹਿ ਜਿਹ ਗਾਵਹਿਂ। ਬ੍ਰਹਮਵਾਦ ਜਿਹ ਬ੍ਰਹਮ ਬਤਾਵਹਿਂ॥ ੩੪॥
ਕਾਲਮਤੀ ਜਿਹ ਕਾਲ ਪ੍ਰਮਾਨਾ। ਨਾਨਾ ਮਤ ਨਾਨਯੋ ਮਤ ਨਾਨਾ।
ਸਗੁਣ ਜਾਂਹਿ ਨਾਰਾਯਨ ਕਹਿਹੀਂ। ਕਰਮ ਬਿੰਦ ਕਰਿ ਜਾਂ ਪਦ ਲਹਿਹੀਂ॥ ੩੫॥
ਲੱਖ ਰੂਪ ਵਾਚਾਰਥ ਜਾਸ ਕਹਿ। ਅਵਰ ਨ ਪਾਵਨ ਰਹਤਿ ਜਾਸ ਲਹਿ।
ਤਤ੍ਵਮਸੀ ਵੇਦਾਰਥ ਪ੍ਰਮਾਨਤਿ। ਵਾਹਿਗੁਰੂ ਸੋ ਸ੍ਰੀ ਗੁਰ ਠਾਨਤਿ॥ ੩੬॥
ਸੁਰਤਰੁ ਸਮਰਨ ਕੋ ਸੁਖਦਾਤਾ। ਚਿੰਤਾਮਣਿ ਚਿੰਤਤਿ ਹਰਿ ਗਯਾਤਾ।
ਵਾਸੁਦੇਵ ਸਤਿਜੁਗ ਮਣਿ ਨਾਮ। ਹਰਿ ਹਰਿ ਤ੍ਰੇਤਾ ਫਲਦ ਅਕਾਮ॥ ੩੮॥

ਦ੍ਵਾਪੁਰ ਗੋਬਿੰਦ ਬਿਜਯ ਪ੍ਰਚੰਡ। ਕਲਿ ਕੇਵਲ ਰਾਕਾਰ ਅਖੰਡ।
ਵੇਦ ਚਤਰ ਜੁਗ ਜਿਹ ਨਿਸਤਾਰੇ। ਵਾਹਿਗੁਰੂ ਅਵਲੰਬ ਹਮਾਰੇ॥ ੩੯॥

(ਗੁਰ ਪ੍ਰਤਾਪ ਸੂਰਜ ਰਾਸਿ ੭ ਅੰਸੂ ੩)

ਹੁਣ ਇਸ ਦਾ ਅਰਥ ਸੁਣੋ-

ਸਤਜੁਗ ਵਿਖੇ **ਮਣਿ**=ਸ਼ਰੋਮਣੀ ਨਾਮ 'ਵਾਸਦੇਵ' ਕਰਕੇ ਸੀ।

ਤ੍ਰੇਤੇ ਜੁਗ ਵਿਖੇ 'ਹਰਿ ਹਰਿ' ਨਾਮ ਨਿਸ਼ਕਾਮ ਫਲ ਦਾਤਾ ਸੀ।

ਦ੍ਵਾਪਰ ਜੁਗ ਵਿਖੇ 'ਗੋਬਿੰਦ' ਨਾਮ ਬਿਜਯ ਫਤੇ ਤੇ ਪ੍ਰਚੰਡ=ਤੇਜ ਦੇ ਦੇਣ ਵਾਲਾ ਸੀ।

ਕਲਜੁਗ ਵਿਖੇ ਰਾਕਾਰ ਭਾਵ ਰਾਮ ਨਾਮ ਵਿਸ਼ੇਸ਼ ਸੀ।

ਵੇਦ=ਗਿਆਨ ਨੇ ਜਿਸ ਨਾਮ ਨਾਲ ਚਾਰ ਜੁਗਾਂ ਦੇ ਜੀਵ ਤਾਰੇ ਹਨ, ਉਨ੍ਹਾਂ ਚਾਰੇ ਹੀ ਨਾਮਾਂ ਦਾ ਸੰਪੁਟ ਜੋ ਵਾਹਿਗੁਰੂ ਨਾਮ ਹੈ, ਅਸਾਡਾ ਓਹੀ ਅਵਲੰਬ=ਆਸਰਾ ਰੂਪ ਹੈ। ਵਾਹਿਗੁਰੂ ਨਾਮ ਦੀ ਵਿਸ਼ੇਸ਼ਤਾ ਸਹਸਕ੍ਰਿਤੀ ਸਲੋਕਾਂ ਵਿਚ ਕਥਨ ਕੀਤੀ ਹੈ। ਉਹ ਸਲੋਕ ਪੜ੍ਹਣੇ ਹੋਣ ਤਾਂ ਗੁਰ ਪ੍ਰਤਾਪ ਸੂਰਜ ਰਾਸਿ ੭ ਅੰਸੂ ੩ ਵਿੱਚ ਪੜ੍ਹੋ।

ਪੁਨਾ- ਸਾਰਿਆਂ ਨਾਮਾਂ ਨਾਲੋਂ ਵਾਹਿਗੁਰੂ ਨਾਮ ਦੀ ਵਿਸ਼ੇਸ਼ਤਾ ਇਉਂ ਦੱਸੀ ਹੈ-

ਦੋਹਰਾ॥ ਨਿਰਗੁਨ ਸਰਗੁਨ ਨਾਮੁ ਜੋ ਵਾਹਿਗੁਰੂ ਤਿਨ ਮੇਰੁ।
ਸਭ ਤੇ ਊਚਾ ਜਾਨੀਏ ਲੇਤਿ ਨ ਕੀਜੈ ਦੇਰਿ॥ ੬੧॥
ਚੌਪਈ॥ ਨਿਰਗੁਨ ਨਾਮਨ ਤੇ ਵਧਿ ਐਸੇ। ਸੋ ਕਰਿ ਅਰਥ ਬਖਾਨੋਂ ਜੈਸੇ।
'ਵਾਹਿ' ਨਾਮੁ ਅਚਰਜ ਕੋ ਹੋਈ। ਅਚਰਜ ਤੇ ਪਰਿ ਉਕਤਿ ਨ ਕੋਈ॥ ੬੨॥
'ਗੋ' ਤਮ ਨਾਮ ਅਗਜਾਨ ਅਨਿੱਤ। 'ਰੋ' ਪਰਕਾਸ਼ ਕਿਯੋ ਜਿਨ ਚਿੱਤੁ।
ਇਉਂ ਸ੍ਰੀ ਨਾਨਕ ਨਾਮ ਬਨਾਯੋ। ਸੁਨਿ ਸ਼੍ਰੁਤਿ ਸੰਤਨ ਚਿਤ ਸੁਖ ਪਾਯੋ॥ ੬੩॥
ਪੁਨ ਸਰਗੁਨ ਕੇ ਨਾਮੁ ਤੇ, ਅਧਿਕ ਜਾਨ ਮਨ ਮਾਹਿ।
ਜਿਹ ਸਿਮਰਤਿ ਕਲਿ ਕਾਲ ਕੇ, ਕਲਮਲ ਅਖਿਲ ਨਸਾਹਿਂ॥ ੬੪॥
ਵੱਵਾ ਵਾਸੁਦੇਵ ਤੇ ਲੀਨੋ। ਹਰੀ ਬਿਸਨੁ ਤੇ ਹਾਹਾ ਚੀਨੋ।
ਗੱਗਾ ਗੋਬਿੰਦ ਤੇ ਲਿਯ ਜਾਨੋ। ਰਾਰਾ ਰਾਮਚੰਦ ਮਨ ਮਾਨੋ॥ ੬੫॥
ਚਤੁਰ ਬਰਨ ਕੋ ਏਕ ਬਨਾਯਾ। ਫਲ ਦਾਇਕ ਇਹ ਅਧਿਕ ਸੁਹਾਯਾ।
ਚਤੁਰ ਨਾਮ ਸਿਮਰਨ ਕਿਯ ਏਕੂ। ਉਰਧਾਰੇ ਜਿਸ ਹੋਤ ਬਿਬੇਕੂ॥ ੬੬॥
ਦੋਹਰਾ॥ ਬੀਜ ਮੰਤ੍ਰ ਬਰ ਨਾਮ ਹੈ ਰਿੱਧਿਨ ਸਿੱਧਿਨਿ ਧਾਮ।
ਮੋਖ ਪਰਮ ਸੁਖ ਦੇਤਿ ਹੈ ਸਿਮਰਹੁ ਆਠਹੁ ਜਾਮ॥ ੬੮॥
ਚੌਪਈ॥ ਅੱਖਰ ਮਧੁਰ ਮਨੋਹਰ ਚਾਰ। ਚਾਰ ਬੇਦ ਕੇ ਜਾਨਹੁੰ ਸਾਰ।
ਚਾਰ ਬਰਨ ਕੋ ਹਰਨ ਬਿਕਾਰ। ਚਾਰ ਜੁ ਆਸ਼੍ਰਮ ਸੁਖਦ ਅਚਾਰ॥ ੬੯॥
ਚਾਰ ਮੁਕਤਿ ਕੇ ਇਹੁ ਦਰ ਚਾਰ। ਕਿਧੋਂ ਵਿਸ਼ਨੁ ਕੀ ਹੈਂ ਭੁਜ ਚਾਰ॥
ਚਾਰੁਪਦੇਸ਼ ਚੱਕ ਜੇ ਚਾਰ। ਚਾਰ ਅਵਸਥਾ ਮਹਿਂ ਸੁਖਕਾਰ॥ ੭੦॥

ਦੋਹਰਾ॥ ਨ੍ਰਿਪ ਬਿਬੇਕ ਕੀ ਸੈਨ ਮਹਿਂ, ਸੈਨਾਪਤਿ ਏ ਚਾਰ॥
ਮੋਹ ਕਟਕ ਕੋ ਜੀਤਿ ਕੈ, ਛਿਨ ਮਹਿਂ ਲੇਵਤਿ ਮਹਰ॥ ੭੧॥
ਚੌਪਈ॥ ਪ੍ਰੇਮ ਭਗਤਿ ਕੇ ਭੂਖਨ ਚਾਰੁ। ਲਖਨ ਗਜਾਨ ਕੋ ਲੋਚਨ ਚਾਰ।
ਚਾਰ ਪਦਾਰਥ ਕੇ ਦਾਤਾਰ। ਚਾਰ ਜੁ ਯੁਗ ਤਿਨ ਮਹਿਂ ਗਤਿ ਕਾਰਿ॥ ੭੨॥

*(ਨਾਨਕ ਪ੍ਰਕਾਸ਼ ਪੂਰਬਾਰਧ ਧਿਆ ੧)*

ਸਤਿਗੁਰੂ ਅਮਰਦਾਸ ਜੀ ਨੇ ਵੀ ਗੂਜਰੀ ਰਾਗ ਵਿਚ ਵਾਹਿਗੁਰੂ ਨਾਮ ਦੀ ਸਿਫਤ ਕਥਨ ਕੀਤੀ ਹੈ-

ਮ: ੩॥ ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ॥ ਪੂਰੈ ਸਬਦਿ ਪ੍ਰਭੁ ਮਿਲਿਆ ਆਈ॥
ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ॥
ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ ਕਉ ਪਰਜਾ ਪੂਜਣ ਆਈ॥
ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ॥ ੨॥

*ਤਥਾ-* ਸਲੋਕੁ ਮ: ੩॥ ਵਾਹੁ ਵਾਹੁ ਕਰਤਿਆ ਰੈਣਿ ਸੁਖਿ ਵਿਹਾਇ॥
ਵਾਹੁ ਵਾਹੁ ਕਰਤਿਆ ਸਦਾ ਅਨੰਦੁ ਹੋਵੈ ਮੇਰੀ ਮਾਇ॥
ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵਲਾਇ॥
ਵਾਹੁ ਵਾਹੁ ਕਰਮੀ ਬੋਲੈ ਬੋਲਾਇ॥ ਵਾਹੁ ਵਾਹੁ ਕਰਤਿਆ ਸੋਭਾ ਪਾਇ।
ਨਾਨਕ ਵਾਹੁ ਵਾਹੁ ਸਤਿ ਰਜਾਇ॥ ੧॥ *(ਪੰਨਾ ੫੧੪)*
ਵਾਹੁ ਵਾਹੁ ਗੁਰਮੁਖ ਸਦਾ ਕਰਹਿ ਮਨਮੁਖ ਮਰਹਿ ਬਿਖੁ ਖਾਇ॥
ਓਨਾ ਵਾਹੁ ਵਾਹੁ ਨ ਭਾਵਈ ਦੁਖੇ ਦੁਖਿ ਵਿਹਾਇ॥
ਗੁਰਮੁਖਿ ਅੰਮ੍ਰਿਤੁ ਪੀਵਣਾ ਵਾਹੁ ਵਾਹੁ ਕਰਹਿ ਲਿਵਲਾਇ॥
ਨਾਨਕ ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ ਤ੍ਰਿਭਵਣ ਸੋਝੀ ਪਾਇ॥ ੨॥

*ਤਥਾ-* ਸਲੋਕੁ ਮ: ੩॥ ਵਾਹੁ ਵਾਹੁ ਸੇ ਜਨ ਸਦਾ ਕਰਹਿ ਜਿਨ੍ ਕਉ ਆਪੇ ਦੇਇ ਬੁਝਾਇ॥
ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ ਹਉਮੈ ਵਿਚਹੁ ਜਾਇ॥
ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ ਸੋ ਮਨ ਚਿੰਦਿਆ ਫਲੁ ਪਾਇ॥
ਵਾਹੁ ਵਾਹੁ ਕਰਹਿ ਸੇ ਜਨ ਸੋਹਣੇ ਹਰਿ ਤਿਨ੍ ਕੈ ਸੰਗਿ ਮਿਲਾਇ॥
ਵਾਹੁ ਵਾਹੁ ਹਿਰਦੈ ਉਚਰਾ ਮੁਖਹੁ ਭੀ ਵਾਹੁ ਵਾਹੁ ਕਰੇਉ॥
ਨਾਨਕ ਵਾਹੁ ਵਾਹੁ ਜੋ ਕਰਹਿ ਹਉ ਤਨੁ ਮਨੁ ਤਿਨ ਕਉ ਦੇਉ॥ ੧॥

*ਤਥਾ-* ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ॥
ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮਕੰਕਰੁ ਨੇੜਿ ਨ ਆਵੈ॥ ੨॥

*ਤਥਾ-* ਸਲੋਕੁ ਮ: ੩॥ ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥
ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ॥
ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ॥

ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ॥
ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ॥
ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ॥ ੧॥

*(ਗੂਜਰੀ ਦੀ ਵਾਰ ਪਹਿਲੀ, ਪੰਨਾ ੫੧੫)*

ਇਸ ਜਗ੍ਹਾ ਸੰਪਰਦਾਇ ਦੇ ਅਸੂਲਾਂ ਅਨੁਸਾਰ ਅਤੇ ਕਾਵਜ ਦੇ ਹਿਸਾਬ ਅਨੁਸਾਰ ਵਾਹੁ ਵਾਹੁ ਦਾ ਅਰਥ ਵਾਹਿਗੁਰੂ ਵਾਹਿਗੁਰੂ ਹੈ।

*ਤਥਾ:-* ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ॥
ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ॥
ਆਪੇ ਬਖਸੇ ਮੇਲਿ ਲਏ ਕਰਮਿ ਪਰਾਪਤਿ ਹੋਇ॥ ੩॥

*(ਮਲਾਰ ਮ: ੩, ਪੰਨਾ ੧੨੭੬)*

ਸਾਰੀਆਂ ਸੰਗਤਾਂ ਅੱਗੇ ਹੱਥ ਜੋੜ ਕੇ ਬੇਨਤੀ ਹੈ, ਵਾਹਿਗੁਰੂ ਨਾਮ ਜਪਣ ਤੋਂ ਸੰਕੋਚ ਨਾ ਕੀਤਾ ਕਰੋ। ਖੁਲ੍ਹੇ ਦਿਲ ਨਾਲ ਅਤੇ ਪ੍ਰੇਮ ਦੇ ਜਜ਼ਬਾਤ ਨਾਲ ਹਰ ਵੇਲੇ ਵਾਹਿਗੁਰੂ ਨਾਮ ਦਾ ਜਾਪ ਕਰਿਆ ਕਰੋ।

ਵਾਹਿਗੁਰੂ ਨਾਮ ਜਹਾਜ਼ ਹੈ, ਚੜੇ ਸੋ ਉਤਰੇ ਪਾਰ॥
ਜੋ ਸਰਧਾ ਕਰ ਸੇਂਵਦੇ ਪਾਰ ਉਤਾਰਨ ਹਾਰ॥

**ਚੌਥਾ ਅਰਥ-**

ਚਾਰੇ ਜੁਗਾਂ ਦੇ ਚਾਰੇ ਵੇਦ ਜਾਗੇ- ੧. ਸਤਿਜੁਗ ਦਾ ਸ਼ਾਮਵੇਦ, ੨. ਤ੍ਰੇਤੇ ਜੁਗ ਦਾ ਰਿਗਵੇਦ, ੩. ਦੁਆਪੁਰ ਜੁਗ ਦਾ ਜਯੁਰਵੇਦ, ੪. ਕਲਿਜੁਗ ਦਾ ਅਥਰਬਣਵੇਦ। ਪਰੰਤੂ ਵਿਆਕਰਣ ਤੋਂ ਬਿਨਾਂ ਇਸ ਵੇਦ ਵਿੱਦਿਆ ਨੂੰ ਕੋਈ ਨਹੀਂ ਪੜ੍ਹ ਸਕਦਾ ਅਤੇ ਜੀਵਾਂ ਦੀ ਬੁੱਧੀ ਨਿਊਣ ਹੋਣ ਕਰਕੇ ਇਨ੍ਹਾਂ ਸਭ ਵੇਦਾਂ ਦਾ ਸਿਧਾਂਤ ਰੂਪ ਪੰਚਾਇਣੁ=ਪੰਚਮ ਅਵਤਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ ਆਪ ਹੋਇਆ।

*ਯਥਾ-* ਬੇਦ ਪੁਰਾਨ ਸਿਮ੍ਰਿਤਿ ਸੁਧਾਖ੍ਹਰ॥ ਕੀਨੇ ਰਾਮ ਨਾਮ ਇਕ ਆਖ੍ਹਰ॥

*(ਗਉੜੀ ਸੁਖਮਨੀ ਮ:੫, ਪੰਨਾ ੨੬੨)*

## ਆਪੀਨੈ੍ ਆਪੁ ਸਾਜਿਓਨੁ ਆਪੇ ਹੀ ਥੰਮਿ੍ ਖਲੋਆ॥

ਆਪਣੇ ਆਪ ਹੀ ਜਗਤ ਨੂੰ ਸਾਜਿਆ ਹੈ, ਆਪ ਜੀ ਥੰਮੇ ਵਾਂਗੂ ਆਸਰਾ ਰੂਪ ਹੋ ਕੇ ਖਲੋਤਾ ਹੋਇਆ ਹੈ।

## ਆਪੇ ਪਟੀ ਕਲਮ ਆਪਿ ਆਪਿ ਲਿਖਣਹਾਰਾ ਹੋਆ॥

ਆਪ ਹੀ ਮਸਤਕ ਰੂਪ ਪੱਟੀ ਹੈ, ਆਪ ਹੀ ਹੁਕਮ ਰੂਪ ਕਲਮ ਹੈ, ਆਪ ਹੀ ਲੇਖਾਂ ਦੇ ਲਿਖਣੇ ਵਾਲਾ ਹੋ ਰਿਹਾ ਹੈ।

*ਯਥਾ-* ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥ ੨॥

*(ਮਲਾਰ ਵਾਰ, ਪੰਨਾ ੧੨੯੧)*

## ਸਭ ਉਮਤਿ ਆਵਣ ਜਾਵਣੀ ਆਪੇ ਹੀ ਨਵਾ ਨਿਰੋਆ॥

ਹੋਰ ਸਾਰੀ ਉਮਤਿ=ਸ੍ਰਿਸ਼ਟੀ ਔਣ ਜਾਣ ਵਾਲੀ ਹੈ, ਇੱਕ ਉਹ ਆਪ ਹੀ ਪਰਮੇਸ਼ਰ ਨਵਾ

ਨਿਰੋਆ=ਨਵੀਨ ਅਤੇ ਸਦਾ ਨਿਰੋਗ ਰਹਿੰਦਾ ਹੈ।

## ਤਖਤਿ ਬੈਠਾ ਅਰਜਨ ਗੁਰੂ ਸਤਿਗੁਰ ਕਾ ਖਿਵੈ ਚੰਦੋਆ ॥

ਐਸਾ ਜੋ ਪਰਮੇਸ਼ਰ ਹੈ, ਉਹ ਆਪ ਹੀ ਸ੍ਰੀ ਗੁਰੂ ਅਰਜਨ ਰੂਪ ਹੋ ਕੇ ਗੁਰਿਆਈ ਗੱਦੀ ਦੇ ਤਖ਼ਤ ਉੱਤੇ ਬੈਠਾ ਹੈ ਅਤੇ ਸਤਿਗੁਰਾਂ ਦਾ ਪ੍ਰਤੱਖ, *ਵਾ:-* ਜਸ ਰੂਪ ਚੰਦੋਆ, ਖਿਵੈ=ਪ੍ਰਕਾਸ਼ ਰਿਹਾ ਹੈ, ਭਾਵ ਚਮਕ ਰਿਹਾ ਹੈ। ਅਰਥਾਤ, ਸਾਰਿਆਂ ਦੇਸਾਂ ਦੇਸਾਂਤਰਾਂ ਵਿਚ ਗੁਰੂ ਸਾਹਿਬ ਜੀ ਦਾ ਤੇਜ ਪਰਤਾਪ ਫੈਲ ਰਿਹਾ ਹੈ।

## ਉਗਵਣਹੁ ਤੈ ਆਥਵਣਹੁ ਚਹੁ ਚਕੀ ਕੀਅਨੁ ਲੋਆ ॥

ਉਦਿਆਚਲ ਤੋਂ ਲੈ ਕੇ ਅਸਥਾਚਲ ਤੱਕ ਚਾਰੇ ਚੱਕਾਂ ਵਿਚ, ਹੇ ਸ੍ਰੀ ਗੁਰੂ ਅਰਜਨ ਦੇਵ ਜੀ ! ਆਪ ਜੀ ਨੇ ਹੀ ਲੋਆ=ਪਰਕਾਸ਼ ਕੀਤਾ ਹੈ।

## ਜਿਨ੍ਹੀ ਗੁਰੂ ਨ ਸੇਵਿਓ ਮਨਮੁਖਾ ਪਇਆ ਮੋਆ ॥

ਹੇ ਗੁਰੂ ਅਰਜਨ ਦੇਵ ਜੀ ! ਜਿਨ੍ਹਾਂ ਮਨੁੱਖਾਂ ਨੇ ਆਪ ਜੀ ਨੂੰ ਸੇਵਿਆ ਨਹੀਂ ਹੈ, ਉਨ੍ਹਾਂ ਮਨਮੁਖਾਂ ਨੂੰ ਮੋਆ=ਹੈਜਾ ਰੋਗ ਪਿਆ ਹੈ।

## ਦੂਣੀ ਚਉਣੀ ਕਰਾਮਾਤਿ

ਆਪ ਜੀ ਵਿਚ ਦੂਣੀ ਚਉਣੀ=ਬਿਅੰਤ ਤੇ ਬਿਅੰਤ ਕਰਾਮਾਤ ਹੈ।

*ਵਾ:-* ਦੂਣੀ=ਦੋਹਾਂ ਪਾਤਿਸ਼ਾਹਾਂ ਦੀ, ਚਉਣੀ=ਚਾਰੇ ਪਾਤਿਸ਼ਾਹਾਂ ਦੀ ਕਰਾਮਾਤ ਆਪ ਜੀ ਵਿਚ ਹੈ।

*ਅਥਵਾ:-* ਦੂਣੀ=ਦ੍ਵੈਤ ਨੂੰ ਤਿਆਗ ਕੇ, ਚਉਣੀ=ਚਤੁਰਥ ਭੂਮਿਕਾ ਦੀ ਕਰਾਮਾਤ ਆਪ ਵਿਖੇ ਹੈ।

*ਵਾ:-* ਦੂਣੀ=ਰਕਾਰ, ਮਕਾਰ (ਰਾਰਾ ਮਮਾ ਰਾਮ) ਹਾਹਾ ਰਾਰਾ ਹਰੀ, ਗੱਗਾ ਰਾਰਾ ਗੁਰੂ। ਇਨ੍ਹਾਂ ਦੋ ਅੱਖਰਾਂ ਦੀ ਕਰਾਮਾਤ ਆਪ ਜੀ ਨੂੰ ਪ੍ਰਾਪਤ ਹੋਈ ਹੈ।

*ਗੁਰੂ-*

*ਯਥਾ-* ਗੁਰੂ ਗੁਰੂ ਗੁਰੁ ਕਰਿ ਮਨ ਮੋਰ ॥ ਗੁਰੂ ਬਿਨਾ ਮੈ ਨਾਹੀ ਹੋਰ ॥
ਗੁਰ ਕੀ ਟੇਕ ਰਹਹੁ ਦਿਨੁ ਰਾਤਿ ॥ ਜਾ ਕੀ ਕੋਇ ਨ ਮੇਟੈ ਦਾਤਿ ॥ ੧ ॥

*(ਗੋਂਡ ਮਹਲਾ ੫, ਪੰਨਾ ੮੬੪)*

*ਰਾਮ-*

*ਤਥਾ-* ਰਾਮ ਰਾਮ ਸੰਗਿ ਕਰਿ ਬਿਉਹਾਰ ॥ ਰਾਮ ਰਾਮ ਰਾਮ ਪ੍ਰਾਨ ਅਧਾਰ ॥
ਰਾਮ ਰਾਮ ਰਾਮੁ ਕੀਰਤਨੁ ਗਾਇ ॥ ਰਮਤ ਰਾਮੁ ਸਭ ਰਹਿਓ ਸਮਾਇ ॥ ੧ ॥

*(ਗੋਂਡ ਮਹਲਾ ੫, ਪੰਨਾ ੮੬੫)*

*ਹਰੀ-*

*ਤਥਾ:-* ਹਰਿ ਹਰਿ ਅਖਰ ਦੁਇ ਇਹ ਮਾਲਾ ॥ ਜਪਤ ਜਪਤ ਭਏ ਦੀਨ ਦਇਆਲਾ ॥ ੧ ॥

*(ਆਸਾ ਮ: ੫, ਪੰਨਾ ੩੮੮)*

ਪੂਰਾ ਪੂਰਾ ਸ੍ਵੈ ਸਰੂਪ ਦਾ ਗਿਆਨ ਅਤੇ ਪੂਰਾ ਪੂਰਾ ਵੈਰਾਗ, ਗੁਰੂ ਅਰਜਨ ਦੇਵ ਮਹਾਰਾਜ ਜੀ ਨੂੰ ਸੀ

ਜੋ ਰਾਜ ਭਾਗ ਦੇ ਵਿਚ ਰਹਿ ਕੇ ਉਦਾਸੀਨ ਰਹਿੰਦੇ ਸਨ।

*ਅਥਵਾ:-* ਗਿਆਨ, ਵੈਰਾਗ ਰੂਪ ਤੇ ਜੀਵ ਈਸ਼ਵਰ ਦੀ ਏਕਤਾ ਰੂਪ, ਦੂਣੀ ਕਰਾਮਾਤ ਆਪ ਜੀ ਵਿਚ ਹੈ। ਤੇ ਚਉਣੀ=ਸਤਿਨਾਮੁ, ਵਾਹਿਗੁਰੂ, ਚਾਰ ਪਦਾਰਥ, ਚਾਰ ਮੋਖਾਂ ਤੇ ਚਾਰੇ ਸਾਧਨਾਂ ਦੀ ਕਰਾਮਾਤ ਆਪ ਜੀ ਨੂੰ ਪਰਾਪਤ ਹੋਈ ਹੈ।

## ਸਚੇ ਕਾ ਸਚਾ ਢੋਆ॥

ਕਿਉਂਕਿ ਸੱਚੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨਾਲ ਆਪ ਦਾ ਸੱਚਾ ਢੋਆ=ਮਿਲਾਪ ਹੋਇਆ ਹੈ, *ਵਾ:-* ਹੇ ਸੱਚੇ ਸਤਿਗੁਰੋ ! ਆਪ ਜੀ ਦਾ ਢੋਆ=ਮਿਲਾਪ ਸੱਚਾ ਹੈ।

## ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ॥ ੮॥ ੧॥

ਚਹੁ ਜੁਗੀ=ਸੰਸਾਰ ਵਿਚ ਜਿਸ ਵੇਲੇ ਚਾਰੇ ਪਾਤਿਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀਂ ਤੋਂ ਲੈ ਕੇ ਸ੍ਰੀ ਗੁਰੂ ਰਾਮਦਾਸ ਜੀ ਤੱਕ ਜਾਗੇ=ਜੋਤੀ ਜੋਤ ਸਮਾਅ ਗਏ ਤਾਂ ਆਪ ਹੀ ਪਰਮੇਸ਼ਰ ਪੰਚਮ ਅਵਤਾਰ ਸ੍ਰੀ ਗੁਰੂ ਅਰਜਨ ਦੇਵ ਜੀ ਰੂਪ ਹੋਇਆ॥ ੮॥ ੧॥

ਇਸ ਵਾਰ ਦੇ ਉਚਾਰਨ 'ਤੇ ਡੂਮਾਂ ਦਾ ਕੋਹੜ ਦੂਰ ਹੋ ਗਿਆ ਅਤੇ ਗੁਰੂ ਸਾਹਿਬ ਜੀ ਨੇ ਫੇਰ ਉਨ੍ਹਾਂ ਨੂੰ ਦੀਵਾਨ ਵਿਚ ਚੌਂਕੀ ਕਰਨ ਦੀ ਆਗਿਆ ਬਖ਼ਸ਼ ਦਿੱਤੀ। ਉਸ ਵੇਲੇ ਉਨ੍ਹਾਂ ਦੇ ਦਿਲ ਇਤਨੇ ਪ੍ਰਸੰਨ ਹੋਏ, ਜੋ ਕੁਝ ਬਿਆਨ ਨਹੀਂ ਕੀਤਾ ਜਾਂਦਾ ਅਤੇ ਸਭ ਸੰਗਤ ਨੂੰ ਇਸ ਵਾਰ ਦਾ ਮਹਾਤਮਾ ਸੁਣਾਇਆ ਕਿ ਜੋ ਭੀ ਸ਼ਰਧਾ ਨਾਲ ਇਸ ਵਾਰ ਦਾ ਪਾਠ ਕਰੇਗਾ, ਉਸ ਦਾ ਕੋਹੜ ਰੋਗ ਦੂਰ ਹੋ ਜਾਵੇਗਾ। ਇਸ ਕਰਕੇ ਇਸ ਵਾਰ ਦਾ ਨਾਮ ਹੀ 'ਕੁਸ਼ਟ ਭੰਜਨੀ' ਹੈ।

ਇਹ ਨਿਯਮ ਵਾਲੀ ਗੱਲ ਹੈ, ਹੁਣ ਭੀ ਜੋ ਸ਼ਰਧਾ ਨਾਲ ਦੁੱਖ ਭੰਜਨੀ ਬੇਰੀ ਇਸ਼ਨਾਨ ਕਰਕੇ ਇਸ ਵਾਰ ਦਾ ੧੦੮ ਵਾਰੀ ਰੋਜ਼ਾਨਾਂ ਪਾਠ ਕਰੇਗਾ, ਉਸ ਦਾ ਕੋਹੜ ਦੂਰ ਹੋ ਜਾਵੇਗਾ।

## (ਰਾਮਕਲੀ ਕੀ ਤੀਜੀ ਵਾਰ ਸੱਤੇ ਬਲਵੰਡ ਦੀ ਸਮਾਪਤੰ)



# ਰਾਗੁ ਰਾਮਕਲੀ ਭਗਤ ਬਾਣੀ

## ਰਾਮਕਲੀ ਬਾਣੀ ਭਗਤਾ ਕੀ॥ ਕਬੀਰ ਜੀਉ

## ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ**:- ਭਗਤ ਕਬੀਰ ਜੀ ਦੇ ਪਾਸ ਗੋਰਖ ਮੱਤ ਵਾਲੇ ਇੱਕ ਯੋਗੀ ਨੇ ਆ ਕੇ ਕਿਹਾ- "ਸ਼ਰਾਬ ਪੀਤੇ ਬਗੈਰ ਸਮਾਧੀ ਵਿਚ ਬਿਰਤੀ ਕਦੇ ਜੁੜਦੀ ਨਹੀਂ, ਆਪ ਕਿਹੜੀ ਸ਼ਰਾਬ ਪੀਂਦੇ ਹੋ, ਜਿਸ ਨਾਲ ਅੱਠੇ ਪਹਿਰ ਸਮਾਧੀ ਵਿਚ ਜੁੜੇ ਰਹਿੰਦੇ ਹੋ?" *ਉੱਤਰ*-

**ਕਾਇਆ ਕਲਾਲਨਿ ਲਾਹਨਿ ਮੇਲਉ ਗੁਰ ਕਾ ਸਬਦੁ ਗੁੜੁ ਕੀਨੁ ਰੇ॥**

ਰੇ=ਹੇ ਜੋਗੀ ! ਕਾਇਆ=ਅਸਥੂਲ ਦੇਹ, ਵਾ:- ਬੁੱਧੀ, ਸ਼ਰਾਬ ਕੱਢਣ ਵਾਲੀ ਕਲਾਲਨਿ=ਮੱਟੀ ਬਣਾਈ ਹੈ। ਉਸ ਵਿਚ ਲਾਹਨਿ=ਪੂਰ ਦੀ ਸਮੱਗ੍ਰੀ ਇਹ ਮੇਲਣਾ ਕੀਤੀ ਹੈ, ਜੋ ਗੁਰਾਂ ਦਾ ਉਪਦੇਸ਼ ਰੂਪ ਗੁੜ ਪਾਉਣਾ ਕੀਤਾ ਹੈ।

[ਪੰਨਾ ੯੬੯]

**ਤ੍ਰਿਸਨਾ ਕਾਮੁ ਕ੍ਰੋਧੁ ਮਦ ਮਤਸਰ ਕਾਟਿ ਕਾਟਿ ਕਸੁ ਦੀਨੁ ਰੇ॥੧॥**

ਪ੍ਰਾਪਤ ਹੋਈ ਚੀਜ਼ ਦੀ ਹੋਰ ਭੀ ਬਹੁਤ ਇੱਛਾ ਹੋਣੀ, ਏਹ ਤ੍ਰਿਸ਼ਨਾਂ ਹੈ, ਇਸ ਨੂੰ ਕੱਟ ਕੇ ਸੰਤੋਖ ਧਾਰਨਾ।

ਇਸਤ੍ਰੀ ਨਾਲ ਸੰਬੰਧ ਕਰਨਾ ਇਹ ਕਾਮ ਹੈ, ਇਸਨੂੰ ਕੱਟ ਕੇ ਵਸਤ-ਵਿਚਾਰ ਧਾਰਨਾ। ਮਨ ਇੱਛਤੇ ਪਦਾਰਥ ਪ੍ਰਾਪਤੀ ਵਿਚ ਵਿਘਨ ਪਾਣ ਵਾਲਿਆਂ ਉੱਪਰ ਜੋ ਕ੍ਰੋਧ ਕਰਨਾ ਹੈ, ਉਸ ਨੂੰ ਕੱਟ ਕੇ ਉਸ ਦੇ ਥਾਂ ਖਿਮਾ ਧਾਰਨੀ। 'ਮੇਰੇ ਤੁੱਲ ਧਨ ਔਰ ਵਿੱਦਿਆ ਵਿਚ ਕੌਣ ਹੈ?' ਐਸਾ ਜੋ ਮਦ=ਹੰਕਾਰ ਹੈ ਇਸ ਨੂੰ ਕੱਟ ਕੇ ਉਸ ਦੇ ਥਾਂ ਨਿੰਮ੍ਰਤਾ ਧਾਰਨੀ। 'ਮੇਰੇ ਨਾਲੋਂ ਦੂਜੇ ਪਾਸ ਪਦਾਰਥ ਬਹੁਤੇ ਕਿਉਂ ਹਨ?' ਇਸ ਮਤਸਰ=ਈਰਖਾ ਨੂੰ ਕੱਟ ਕੇ ਮੁੱਦਤਾ-ਪ੍ਰਸੰਨਤਾ ਨੂੰ ਧਾਰਨਾ। ਇਸ ਤਰ੍ਹਾਂ ਸੰਤੋਖ, ਵਸਤ-ਵਿਚਾਰ, ਖਿਮਾ, ਨਿੰਮ੍ਰਤਾ ਤੇ ਪ੍ਰਸੰਨਤਾ ਦੇ ਸੱਕ ਪਾਏ ਹਨ।

**ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ॥**
**ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ॥੧॥ਰਹਾਉ॥**

(ਪ੍ਰਸੰਗ ਅਨੁਸਾਰ ਦੋ ਤੁਕਾਂ ਅੰਨਵੇਂ ਕਰਨੀਆਂ)

## ਭਵਨ ਚਤੁਰ ਦਸ ਭਾਠੀ ਕੀਨ੍ਹੀ ਬ੍ਰਹਮ ਅਗਨਿ ਤਨਿ ਜਾਰੀ ਰੇ॥

ਚਤੁਰ ਦਸ=ਚੌਦਾਂ ਭਵਣ ਨਾਸ ਰੂਪ ਸਮਝਣੇ, ਇਹ ਭੱਠੀ ਤਿਆਰ ਕੀਤੀ ਹੈ ਅਤੇ ਬ੍ਰਹਮ-ਦ੍ਰਿਸ਼ਟੀ ਰੂਪ ਅੱਗ ਤਨਿ=ਨਾਲ, ਜਾਰੀ=ਬਾਲੀ ਹੈ।

## ਮੁਦ੍ਰਾ ਮਦਕ ਸਹਜ ਧੁਨਿ ਲਾਗੀ ਸੁਖਮਨ ਪੋਚਨਹਾਰੀ ਰੇ॥ ੨ ॥

ਸਹਜ=ਸੁਤੇ ਹੀ ਪ੍ਰਮਾਤਮਾ ਵਿਚ ਜਿਹੜੀ ਧੁਨਿ=ਬਿਰਤੀ ਲਗੀ ਹੈ, ਏਹੀ ਮਦਕ=ਸ਼ਰਾਬ ਦਾ ਮੁਦ੍ਰਾ=ਬੰਦ ਕਰਨਾ, ਭਾਵ ਢੱਕਣ ਦਿੱਤਾ ਹੈ। ਸੁਖਮਨ=ਮਨ ਨੂੰ ਸੁਖ ਦੇਣ ਵਾਲੀ ਭਗਤੀ ਰੂਪੀ ਮੱਟੀ ਹੈ, ਪ੍ਰੇਮ ਰੂਪ ਪੋਚਾ, ਭਾਵ ਮਿੱਟੀ ਦਾ ਲੇਪ ਹੈ। (ਲੇਪ ਇਸ ਵਾਸਤੇ ਫੇਰੀਦਾ ਹੈ ਕਿ ਗਰਮ ਹੋ ਕੇ ਨਾਲੀ ਫਟ ਨਾ ਜਾਏ) ਇਸ ਤਰ੍ਹਾਂ ਦੀ ਅੰਤ੍ਰੀਵ ਸ਼ਰਾਬ ਕੱਢ ਕੇ ਮੈਂ ਪੀਂਦਾ ਹਾਂ। ਪੁਨਾ- ਜੋਗੀ ਨੇ ਬੇਨਤੀ ਕੀਤੀ-

***ਕੋਈ ਹੈ ਰੇ ਸੰਤੁ ਸਹਜ ਸੁਖ ਅੰਤਰਿ ਜਾ ਕਉ ਜਪੁ ਤਪੁ ਦੇਉ ਦਲਾਲੀ ਰੇ॥***

ਰੇ=ਹੇ ਭਗਤ ਜੀ ! ਐਸਾ ਕੋਈ ਸੰਤ ਹੈ, ਜੋ ਆਤਮ ਸੁਖ ਦੇ ਅੰਦਰ ਆਪ ਲੀਨ ਹੈ ਤੇ ਹੋਰਨਾਂ ਨੂੰ ਲੀਨ ਕਰਨ ਵਾਲਾ ਹੈ। ਜਿਸ ਨੂੰ ਮੈਂ ਵਟਾਂਦਰੇ ਵਿਚ ਪੂਰਬਲੇ ਜਨਮਾਂ ਦੇ ਕੀਤੇ ਹੋਏ ਜਪਾਂ, ਤਪਾਂ ਦੀ ਦਲਾਲੀ ਦੇ ਦੇਵਾਂਗਾ।

*ਯਥਾ:-* ਜਪ ਤਪ ਸੰਜਮ ਪੁੰਨ ਸਭਿ ਹੋਮਉ ਤਿਸੁ ਅਰਪਉ ਸਭਿ ਸੁਖ ਜਾਂਈ॥
ਏਕ ਨਿਮਖ ਪ੍ਰਿਅ ਦਰਸੁ ਦਿਖਾਵੈ ਤਿਸੁ ਸੰਤਨ ਕੈ ਬਲ ਜਾਂਈ॥

*(ਸਾਰੰਗ ਮਹਲਾ ੫, ਪੰਨਾ ੧੨੦੭)*

***ਏਕ ਬੂੰਦ ਭਰਿ ਤਨੁ ਮਨੁ ਦੇਵਉ ਜੋ ਮਦੁ ਦੇਇ ਕਲਾਲੀ ਰੇ॥ ੧ ॥ ਰਹਾਉ॥***

ਅਜੇਹੀ ਕਲਾਲੀ=ਮਟੀ ਵਿਚੋਂ, ਮਦੁ=ਸ਼ਰਾਬ ਦੀ ਇੱਕ ਬੂੰਦ ਮਾਤ੍ਰ ਜੋ ਸੰਤ ਰੂਪ ਦਲਾਲ, ਗੁਰਾਂ ਪਾਸੋਂ ਮੈਨੂੰ ਦਿਵਾ ਦੇਵੇ, ਉਸ ਨੂੰ ਮੈਂ ਕੀਮਤ ਦੀ ਥਾਂ 'ਤੇ ਤਨ, ਮਨ, ਧਨ ਸਭ ਅਰਪਣ ਕਰ ਦੇਵਾਂਗਾ।

ਜੋਗੀ ਦੀ ਇਹ ਗੱਲ ਸੁਣ ਕੇ ਕਬੀਰ ਜੀ ਨੇ ਕਿਹਾ, ਜਿਸ ਗੁਰੂ ਨੇ ਅੰਤ੍ਰੀਵ ਸ਼ਰਾਬ ਦੀ ਬੂੰਦ ਦੇਣੀ ਹੈ, ਉਸ ਨੂੰ ਤੂੰ ਕੀ ਦੇਵੇਂਗਾ? ਜੋਗੀ ਬੋਲਿਆ-

## ਤੀਰਥ ਬਰਤ ਨੇਮ ਸੁਚਿ ਸੰਜਮ ਰਵਿ ਸਸਿ ਗਹਨੈ ਦੇਉ ਰੇ॥

ਤੀਰਥ ਯਾਤਰਾ, ਜਨਮ ਅਸ਼ਟਮੀ, ਰਾਮ ਨੌਮੀ, ਇਕਾਦਸ਼ੀ, ਨਰਸਿੰਘ ਚੌਦਸ, ਅਮਾਵਸ ਆਦਿਕ ਦੇ ਸਮੇਂ ਵਰਤ ਰੱਖਣੇ, ਨਿੱਤ-ਕਿਰਿਆ ਦਾ ਨੇਮ ਨਿਭਾਉਣਾ, ਮਨ ਦੀ ਸੁਚਿ=ਪਵਿੱਤ੍ਰਤਾ, ਸੰਜਮ=ਇੰਦ੍ਰੀਆਂ ਦਾ ਵਸ ਕਰਨਾ, ਰਵਿ ਸਸਿ=ਸੂਰਜ, ਚੰਦ੍ਰਮਾਂ ਦੇ ਵਰਤ ਆਦਿ ਜਿਤਨੇ ਵੀ ਗਹਨੈ=ਸਾਧਨ ਇਸ ਜਨਮ ਵਿਚ ਮੈਂ ਕੀਤੇ ਹਨ, ਓਹ ਸਾਰੇ ਹੀ ਮੈਂ ਅਰਪ ਦੇਵਾਂਗਾ।

ਜੋਗੀ ਤੋਂ ਇਹ ਗੱਲ ਸੁਣ ਕੇ ਕਬੀਰ ਜੀ ਆਖਦੇ ਹਨ:-

## ਸੁਰਤਿ ਪਿਆਲ ਸੁਧਾ ਰਸੁ ਅੰਮ੍ਰਿਤੁ ਏਹੁ ਮਹਾ ਰਸੁ ਪੇਉ ਰੇ॥ ੩ ॥

ਰੇ=ਹੇ ਜੋਗੀ ! ਜੋ ਸ਼ਰਾਬ ਮੈਂ ਤੈਨੂੰ ਸੁਣਾਈ ਹੈ, ਏਹ ਸੁਧਾ=ਨਿਰੋਲ, ਵਾ:- ਸੁਧਾਰਨੇ ਵਾਲਾ ਅੰਮ੍ਰਿਤ ਰਸ ਹੈ, ਇਸ ਮਹਾ ਰਸ ਨੂੰ ਸੁਰਤਿ=ਸ੍ਰੇਸ਼ਟ ਪ੍ਰੀਤੀ ਰੂਪ ਪਿਆਲੇ ਨਾਲ ਤੂੰ ਪੇਉ=ਪੀਣਾ ਕਰ॥ ੩ ॥

## ਨਿਝਰ ਧਾਰ ਚੁਐ ਅਤਿ ਨਿਰਮਲ ਇਹ ਰਸ ਮਨੂਆ ਰਾਤੋ ਰੇ॥

ਰੇ=ਹੇ ਜੋਗੀ ! ਇਹ ਅਤਿ=ਬਹੁਤ ਨਿਰਮਲ, ਨਿਝਰ=ਇੱਕ ਰਸ ਬ੍ਰਹਮਾਨੰਦ ਰੂਪੀ ਧਾਰਾ ਚੋ ਰਹੀ ਹੈ, ਇਸ ਰਸ ਵਿਚ ਮੇਰਾ ਮਨ ਰਾਤੋ=ਤਦਾਕਾਰ ਹੋ ਰਿਹਾ ਹੈ।

## ਕਹਿ ਕਬੀਰ ਸਗਲੇ ਮਦ ਛੂਛੇ ਇਹੈ ਮਹਾ ਰਸੁ ਸਾਚੋ ਰੇ॥੪॥੧॥

ਕਬੀਰ ਜੀ ਕਥਨ ਕਰਦੇ ਹਨ— ਰੇ=ਹੇ ਜੋਗੀ ! ਹੋਰ ਸਾਰੇ ਬਾਹਰਲੇ ਮਦ=ਸ਼ਰਾਬ ਆਦਿਕ ਨਸ਼ੇ ਛੂਛੇ=ਤੁੱਛ ਹਨ, ਭਾਵ ਥੋੜ੍ਹੇ ਅਰਸੇ ਤੱਕ ਰਹਿਣ ਵਾਲੇ ਹਨ।

*ਯਥਾ:-* ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥ *(ਆਸਾ ਮਹਲਾ ੫, ਪੰਨਾ ੩੯੯)*

ਇਸ ਅੰਤ੍ਰੀਵ ਮਹਾਂ ਰਸੁ=ਅਨੰਦ ਦਾਇਕ ਸ਼ਰਾਬ ਦਾ ਜਿਹੜਾ ਪੀਣਾ ਹੈ, ਏਹ ਸੱਚਾ ਹੈ॥ ੪॥ ੧॥

*ਯਥਾ:-* ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥ ੪॥ ੧੨॥

*(ਆਸਾ ਮਹਲਾ ੫, ਪੰਨਾ ੩੯੯)*

**ਉਥਾਨਕਾ-** ਫੇਰ ਜੋਗੀ ਨੇ ਕਿਹਾ- ਜਿਸ ਤਰ੍ਹਾਂ ਪ੍ਰਤੱਖ ਸ਼ਰਾਬ ਕੱਢਣ ਦੇ ਕਈ ਤਰੀਕੇ ਹਨ, ਏਸੇ ਤਰ੍ਹਾਂ ਅੰਤ੍ਰੀਵ ਸ਼ਰਾਬ ਦੇ ਭੀ ਕਈ ਤਰੀਕੇ ਹੋਣਗੇ।

***ਦੂਜਾ ਪ੍ਰਸ਼ਨ-*** ਇੱਕ ਥੋੜ੍ਹੇ ਨਸ਼ੇ ਵਾਲੀ ਸ਼ਰਾਬ ਹੁੰਦੀ ਹੈ, ਦੂਜੀ ਸਭ ਨਾਲੋਂ ਤੇਜ਼ ਹੁੰਦੀ ਹੈ? ਤੁਹਾਡੇ ਮੱਤ ਵਿਚ ਸਭ ਤੋਂ ਚੰਗੀ ਸ਼ਰਾਬ ਕਿਹੜੀ ਹੈ?

ਜੋਗੀ ਤੋਂ ਇਹ ਗੱਲ ਸੁਣ ਕੇ ਕਬੀਰ ਜੀ, ਇਸ ਅਗਲੇ ਸ਼ਬਦ ਵਿਚ ਜੋਗੀ ਦੇ ਦੋਹਾਂ ਪ੍ਰਸ਼ਨਾਂ ਦਾ ਇਕੱਠਾ ਉੱਤਰ ਦੇਂਦੇ ਹਨ।

## ਗੁੜੁ ਕਰਿ ਗਿਆਨੁ ਧਿਆਨੁ ਕਰਿ ਮਹੂਆ ਭਉ ਭਾਠੀ ਮਨ ਧਾਰਾ॥

ਸ਼ਾਸਤ੍ਰ ਗਿਆਨ ਪ੍ਰਾਪਤ ਹੋਣਾ ਇਹ ਗੁੜ ਹੈ, ਪਰਮਾਤਮਾ ਦਾ ਧਿਆਨ ਕਰਨਾ ਇਹ ਮਹੂਏ ਦੇ ਫੁੱਲ ਹਨ।

*ਯਥਾ-* ਗੁੜੁ ਕਰਿ ਗਿਆਨੁ ਧਿਆਨੁ ਕਰਿ ਧਾਵੈ ਭਉ ਕਰਣੀ ਕਸੁ ਪਾਈਐ।

*(ਆਸਾ ਮਹਲਾ ੧, ਪੰਨਾ ੩੬੦)*

*ਤਥਾ-* ਅਲਹੁ ਅਲਖ ਨ ਜਾਈ ਲਖਿਆ ਗੁਰਿ ਗੁੜੁ ਦੀਨਾ ਮੀਠਾ॥

*(ਪ੍ਰਭਾਤੀ ਕਬੀਰ ਜੀ, ਪੰਨਾ ੧੩੫੦)*

ਮਹੂਏ ਬ੍ਰਿੱਛ ਦੇ ਫੁੱਲਾਂ ਦੀ ਸ਼ਰਾਬ ਕਿੱਕਰ ਦੇ ਸੱਕਾਂ ਦੀ ਸ਼ਰਾਬ ਨਾਲੋਂ ਚੰਗੀ ਹੁੰਦੀ ਹੈ, ਕਿਉਂਕਿ ਇਸ ਵਿਚ ਨਸ਼ਾ ਘੱਟ ਹੁੰਦਾ ਹੈ ਅਤੇ ਘੱਟ ਨੁਕਸਾਨ ਕਰਦੀ ਹੈ।

ਮਨ ਵਿਚ ਜੇਹੜਾ ਪਰਮਾਤਮਾ ਦਾ ਡਰ ਧਾਰਨਾ ਹੈ, ਇਹ ਭੱਠੀ ਬਣਾਈ ਹੈ।

## ਸੁਖਮਨ ਨਾਰੀ ਸਹਜ ਸਮਾਨੀ ਪੀਵੈ ਪੀਵਨਹਾਰਾ॥੧॥

ਸੁਖਮਨ=ਮਨ ਨੂੰ ਸੁਖ ਦੇਣ ਵਾਲੀ ਭਗਤੀ ਰੂਪੀ ਨਾਰੀ=ਨਾਲ ਹੈ, ਇਹ ਆਪ ਸਹਜ=ਆਤਮ ਪਦ ਵਿਚ ਸਮਾਈ ਹੋਈ ਹੈ ਤੇ ਹੋਰਨਾਂ ਨੂੰ ਸਮਾਉਣ ਵਾਲੀ ਹੈ, ਇਸ ਭਗਤੀ ਦ੍ਵਾਰਾ ਨਿਕਲੀ ਹੋਈ ਜੋ ਬ੍ਰਹਮਾਨੰਦ

ਰੂਪੀ ਸ਼ਰਾਬ ਹੈ, ਮੇਰਾ ਮਨ ਪੀਣ ਵਾਲਾ ਹੋ ਕੇ ਉਸ ਨੂੰ ਪੀਂਦਾ ਹੈ॥ ੧॥

## ਅਉਧੂ ਮੇਰਾ ਮਨੁ ਮਤਵਾਰਾ॥

ਹੇ ਅਉਧੂ=ਅਵਧੂਤ ਜੋਗੀ ! ਇਸ ਸ਼ਰਾਬ ਦੇ ਪੀਣ ਨਾਲ ਮੇਰਾ ਮਨ ਮਤਵਾਰਾ=ਮਸਤ ਹੋ ਗਿਆ ਹੈ।

## ਉਨ ਮਦ ਚਢਾ ਮਦ ਨ ਰਸੁ ਚਾਖਿਆ
## ਤ੍ਰਿਭਵਨ ਭਇਆ ਉਜਿਆਰਾ॥ ੧॥ ਰਹਾਉ॥

ਉਨ=ਉਸ ਅੰਤ੍ਰੀਵ ਬ੍ਰਹਮਾਨੰਦ ਰੂਪੀ ਮਦ=ਸ਼ਰਾਬ ਦਾ ਨਸ਼ਾ ਚੜ੍ਹਿਆ ਤਾਂ ਫਿਰ ਪ੍ਰਤੱਖ ਮਦ=ਸ਼ਰਾਬ ਦੇ ਰਸ ਨੂੰ ਨ ਚੱਖਣਾ ਕੀਤਾ। *ਵਾ:-* ਜਿਸ ਵੇਲੇ ਅੰਤ੍ਰੀਵ ਸ਼ਰਾਬ ਦਾ ਨਸ਼ਾ ਚੜ੍ਹਿਆ ਤਾਂ ਮਦਨ=ਸੁੰਦਰ ਆਤਮ ਰਸ ਚੱਖਣਾ ਕੀਤਾ*। ਉਸੀ ਵੇਲੇ ਤਿੰਨ ਭਵਣਾਂ ਵਿਚ ਬ੍ਰਹਮ ਦਾ ਉਜਿਆਰਾ=ਪ੍ਰਕਾਸ਼ ਹੋ ਗਿਆ॥ ੧॥ ਰਹਾਉ॥

## ਦੁਇ ਪੁਰ ਜੋਰਿ ਰਸਾਈ ਭਾਠੀ ਪੀਉ ਮਹਾ ਰਸੁ ਭਾਰੀ॥

ਜਿਵੇਂ ਪ੍ਰਤੱਖ ਮੱਟੀ 'ਤੇ ਸਿਰਪੋਸ ਇਨ੍ਹਾਂ ਦੋਹਾਂ ਪੁੜਾਂ ਨੂੰ ਜੋੜ ਕੇ ਭੱਠੀ ਰਸਾਂਵਦੇ ਹਨ, ਤਿਵੇਂ ਗੁਰ ਉਪਦੇਸ਼ ਦੁਆਰਾ ਜੀਵ ਈਸ਼ਵਰ ਦੀ ਏਕਤਾ ਰੂਪ ਦੋ ਪੁੜਾਂ ਨੂੰ ਜੋੜ ਕੇ ਬਿਰਤੀ ਰੂਪ ਭੱਠੀ ਰਸਾਈ=ਚਾਲੂ ਕੀਤੀ ਹੈ।

*ਅਥਵਾ:-* ਦੁਇ ਪੁਰ ਜੋਰਿ- ਰਾਰਾ ਮਮਾ ਰਾਮ, ਹਾਹਾ ਰਾਰਾ ਹਰੀ, ਗੱਗਾ ਰਾਰਾ ਗੁਰੂ, ਇਨ੍ਹਾਂ ਦੋ ਅੱਖਰਾਂ ਦੇ ਪੁੜਾਂ ਨੂੰ ਜੋੜ ਕੇ ਜਿਹੜਾ ਨਾਮ ਜਪਣਾ ਕੀਤਾ ਹੈ, ਏਹੀ ਭੱਠੀ ਰਸਾਵਨਾ ਕੀਤੀ ਹੈ।

ਇਸ ਤਰ੍ਹਾਂ ਭਾਰੀ=ਬਹੁਤ ਹੀ ਅਨੰਦ ਦਾਇਕ ਮਹਾਂ ਉੱਤਮ ਬ੍ਰਹਮਾਨੰਦ ਰੂਪੀ ਸ਼ਰਾਬ ਨੂੰ ਪੀਣਾ ਕੀਤਾ ਹੈ, *ਵਾ:-* ਹੇਠਲੇ ਉਪਰਲੇ ਚੱਕਰਾਂ ਦੀ ਪਉਣ ਦਾ ਜਿਹੜਾ ਜੋੜਣਾ ਹੈ, ਭਾਵ ਦਸਮ ਦੁਆਰ ਵਿਚ ਸੁਾਸਾਂ ਦਾ ਲੈ ਜਾਣਾ ਹੈ, ਏਹੋ ਭੱਠੀ ਰਸਾਵਣਾ ਕੀਤੀ ਹੈ। ਇਸ ਤਰ੍ਹਾਂ ਜੋਗਾ ਨੰਦ ਰੂਪੀ ਮਹਾ=ਭਾਰੀ ਰਸ ਪੀਣਾ ਕੀਤਾ ਹੈ।

*ਪ੍ਰਸ਼ਨ-* ਸ਼ਰਾਬ ਕੱਢਣ ਲਈ ਲੱਕੜਾਂ ਕਿਹੜੀਆਂ ਬਾਲੀਆਂ ਹਨ? *ਉੱਤਰ-*

## ਕਾਮੁ ਕ੍ਰੋਧੁ ਦੁਇ ਕੀਏ ਜਲੇਤਾ ਛੂਟਿ ਗਈ ਸੰਸਾਰੀ॥ ੨॥

ਸਭ ਤੋਂ ਵੱਡੇ ਦੋ ਪਾਪੀ ਕਾਮ ਤੇ ਕ੍ਰੋਧ ਏਹ ਭੱਠੀ ਹੇਠ ਜਲੇਤਾ=ਬਲਣ ਵਾਲੀਆਂ ਲੱਕੜਾਂ ਬਣਾਈਆਂ ਹਨ। ਇਸ ਵਜ੍ਹਾ ਨਾਲ ਹੁਣ ਮੇਰੇ ਪਾਸੋਂ ਸੰਸਾਰੀ ਕਿਰਿਆ, ਭਾਵ ਸੰਸਾਰਕ ਵਰਤੋਂ ਸਭ ਛੁਟ ਗਈ ਹੈ॥ ੨॥

## ਪ੍ਰਗਟ ਪ੍ਰਗਾਸ ਗਿਆਨ ਗੁਰ ਗੰਮਿਤਿ ਸਤਿਗੁਰ ਤੇ ਸੁਧਿ ਪਾਈ॥

ਜਿਸ ਪ੍ਰਮਾਤਮਾ ਦਾ ਪ੍ਰਕਾਸ਼ ਸਾਰੇ ਪ੍ਰਗਟ ਹੋ ਰਿਹਾ ਹੈ, ਉਸ ਦੀ ਸੁਧਿ=ਸੋਝੀ (ਗਿਆਤ) ਗਿਆਨ ਗੰਮਿਤ ਜੋ ਗੁਰੂ ਹਨ, ਉਨ੍ਹਾਂ ਸਤਿਗੁਰਾਂ ਪਾਸੋਂ ਪ੍ਰਾਪਤ ਕੀਤੀ ਹੈ।

## ਦਾਸੁ ਕਬੀਰੁ ਤਾਸੁ ਮਦ ਮਾਤਾ ਉਚਕਿ ਨ ਕਬਹੂ ਜਾਈ॥ ੩॥ ੨॥

ਮੈਂ ਕਬੀਰ ਦਾਸ ਤਿਸ ਅੰਤ੍ਰੀਵ ਸ਼ਰਾਬ ਵਿਚ ਮਸਤ ਹਾਂ, ਜਿਸ ਦਾ ਨਸ਼ਾ ਕਦੇ ਉਚਕਿ=ਉਤਰਦਾ ਨਹੀਂ ਹੈ।

---

**ਸੰਪ੍ਰਦਾਈ ਪਾਠ ਮਦ ਨ ਠੀਕ ਹੈ।*

ਵਾ:- ਉਸ ਵੱਲੋਂ ਮੇਰਾ ਮਨ ਕਦੇ ਭੀ ਉਚਕਿ=ਉਚਾਟ ਨਹੀਂ ਹੋ ਜਾਂਦਾ॥ ੩॥ ੨॥

**ਉਥਾਨਕਾ:-** ਕਾਂਸ਼ੀ ਨਿਵਾਸੀ ਬ੍ਰਾਹਮਣਾਂ ਨੇ ਕਿਹਾ ਕਿ ਸ਼ਿਵਾਂ ਨੇ ਜੋ ਮੁਕਤੀ ਦਾ ਸਦਾ ਵਰਤ ਲਗਾਇਆ ਹੋਇਆ ਹੈ, ਉਸ ਦੇ ਲੈਣ ਵਾਸਤੇ ਤੂੰ ਇੱਥੇ ਕਾਂਸ਼ੀ ਵਿਚ ਬੈਠਾ ਹੈਂ, ਤੇਰੇ ਵਿਚ ਪਰਮੇਸ਼ਰ ਦੀ ਕੋਈ ਭਗਤੀ ਨਹੀਂ ਹੈ।

ਇਹ ਗੱਲ ਸੁਣ ਕੇ ਕਬੀਰ ਜੀ ਹੜੰਬੇ ਚਲੇ ਗਏ ਤਾਂ ਭਗਵਾਨ ਨੇ ਪ੍ਰੀਖਿਆ ਵਾਸਤੇ ਕਿਹਾ, 'ਤੂੰ ਏਸ ਨਖਿੱਧ ਧਰਤੀ ਉੱਪਰ ਆ ਬੈਠਾ ਹੈਂ ਤੇਰੀ ਕਲਿਆਣ ਨਹੀਂ ਹੋਵੇਗੀ।'' ਇਹ ਗੱਲ ਸੁਣ ਕੇ ਕਬੀਰ ਜੀ ਭਗਵਾਨ ਦੇ ਸਨਮੁਖ ਬੇਨਤੀ ਕਰਦੇ ਹਨ:-

## ਤੂੰ ਮੇਰੋ ਮੇਰੁ ਪਰਬਤੁ ਸੁਆਮੀ ਓਟ ਗਹੀ ਮੈ ਤੇਰੀ॥

ਹੇ ਸੁਆਮੀ ਜੀ ! ਤੂੰ ਮੇਰਾ ਮੇਰੁ=ਸ਼੍ਰੋਮਣੀ ਸੁਮੇਰ ਪ੍ਰਬਤ ਵਾਂਙੂ ਆਸਰਾ ਰੂਪ ਹੈਂ, ਹੋਰ ਸਾਰੇ ਆਸਰੇ ਛੱਡ ਕੇ ਇੱਕ ਆਪ ਦੀ ਓਟ ਮੈਂ ਗਹੀ=ਗ੍ਰਹਿਣ, ਭਾਵ ਫੜੀ ਹੈ।

## ਨਾ ਤੁਮ ਡੋਲਹੁ ਨਾ ਹਮ ਗਿਰਤੇ ਰਖਿ ਲੀਨੀ ਹਰਿ ਮੇਰੀ॥ ੧॥

ਨਿਰ ਵਿਕਾਰ ਰੂਪ ਹੋਣ ਕਰਕੇ ਨਾ ਤੁਸੀਂ ਡੋਲਦੇ ਹੋ ਅਤੇ ਪ੍ਰਪੱਕ ਨਿਸਚਾ ਹੋਣ ਕਰਕੇ ਨਾ ਹੀ ਅਸੀਂ ਡਿਗਦੇ ਹਾਂ। ਹੇ ਹਰੀ ! ਆਪ ਨੇ ਹੀ ਮੇਰੀ ਇੱਜ਼ਤ ਰੱਖ ਲਈ ਹੈ॥ ੧॥

## ਅਬ ਤਬ ਜਬ ਕਬ ਤੁਹੀ ਤੁਹੀ॥

ਅਬ=ਵਰਤਮਾਨ, ਤਬ=ਭੂਤ ਕਾਲ, ਜਬ ਕਬ=ਭਵਿਖਤ ਕਾਲ, ਇਨ੍ਹਾਂ ਤਿੰਨਾਂ ਕਾਲਾਂ ਵਿਚ ਮੇਰੇ ਤਾਂ ਤੁਹੀ ਤੁਹੀ=ਆਪ ਹੀ ਆਪ ਹੋ,

ਵਾ:- ਅਬ ਤਬ=ਸਦਾ ਸਦਾ, ਜਬ ਕਬ=ਜਦੋਂ ਕਦੋਂ ਆਪ ਹੀ ਆਪ ਮੇਰੀ ਓਟ ਰੂਪ ਹੋ।

## ਹਮ ਤੁਅ ਪਰਸਾਦਿ ਸੁਖੀ ਸਦ ਹੀ॥ ੧॥ ਰਹਾਉ॥

'ਹਮ ਤੁਅ ਪਰਸਾਦਿ'=ਅਸੀਂ ਆਪ ਜੀ ਦੀ ਕਿਰਪਾ ਕਰਕੇ ਹਮੇਸ਼ਾ ਸੁਖੀ ਹਾਂ॥ ੧॥ ਰਹਾਉ॥

## ਤੋਰੇ ਭਰੋਸੇ ਮਗਹਰ ਬਸਿਓ ਮੇਰੇ ਤਨ ਕੀ ਤਪਤਿ ਬੁਝਾਈ॥

ਹੇ ਅਕਾਲ ਪੁਰਖ ! ਆਪ ਜੀ ਦੇ ਭਰੋਸੇ ਕਰਕੇ ਹੀ ਕਾਂਸ਼ੀ ਤਿਆਗ ਕੇ ਮੈਂ ਮਗਹਰ=ਹੜੰਬੇ ਪਿੰਡ ਵਿਚ ਆ ਵਸਿਆ ਹਾਂ। ਮੇਰੇ ਤਨ=ਅੰਤਹ ਕਰਨ ਦੀ ਤਪਸ਼ ਆਪ ਨੇ ਹੀ ਬੁਝਾਈ=ਦੂਰ ਕੀਤੀ ਹੈ।

## ਪਹਿਲੇ ਦਰਸਨੁ ਮਗਹਰ ਪਾਇਓ ਫੁਨਿ ਕਾਸੀ ਬਸੇ ਆਈ॥ ੨॥

ਗੁਰਾਂ ਦੀ ਕਿਰਪਾ ਨਾਲ ਜਿਨ੍ਹਾਂ ਨੇ ਪਹਿਲੇ ਪ੍ਰਮਾਤਮਾ ਦਾ ਦਰਸ਼ਨ ਹੜੰਬੇ ਵਿਚ ਪਾਇਆ ਹੈ, ਓਹ ਮੇਰੇ ਸਮਾਨ ਕਾਂਸ਼ੀ ਵਿਚ ਫਿਰ ਆ ਕੇ ਵਸਣ ਚਾਹੇ ਨਾ ਵਸਣ, ਪਰ ਉਹ ਮੁਕਤ ਜ਼ਰੂਰ ਹੋ ਜਾਣਗੇ, ਵਾ:- (ਅੰਨਵੇ ਅੱਖਰ ਲਾਉਣੇ)-

ਪਹਿਲੇ ਦਰਸਨੁ ਕਾਸੀ ਪਾਇਓ=ਹੇ ਪ੍ਰਮਾਤਮਾ ! ਮੈਂ ਆਪ ਜੀ ਦਾ ਦਰਸ਼ਨ ਪਹਿਲੇ ਕਾਂਸ਼ੀ ਵਿਚ ਪਾਇਆ ਹੈ, ਫਿਰ ਹੜੰਬੇ ਵਿਚ ਆ ਕੇ ਵਸਿਆ ਹਾਂ।

ਤਾਂ ਭਗਵਾਨ ਨੇ ਕਿਹਾ, ਤੂੰ ਅਪਵਿੱਤ੍ਰ ਧਰਤੀ ਉੱਪਰ ਕਿਉਂ ਆਇਆ ਹੈਂ? ਉੱਤਰ:-

## ਜੈਸਾ ਮਗਹਰੁ ਤੈਸੀ ਕਾਸੀ ਹਮ ਏਕੈ ਕਰਿ ਜਾਨੀ॥

ਜੈਸਾ ਹੜੰਬਾ ਹੈ, ਤੈਸੀ ਕਾਂਸ਼ੀ ਹੈ, ਜੈਸੀ ਕਾਂਸ਼ੀ ਹੈ, ਤੈਸਾ ਹੜੰਬਾ ਹੈ। ਮੈਂ ਦੋਹਾਂ ਨਗਰੀਆਂ ਨੂੰ ਇੱਕ ਰੂਪ ਕਰਕੇ ਜਾਣਨਾ ਕੀਤਾ ਹੈ, ਕਿਉਂਕਿ ਆਪ ਹੜੰਬੇ ਅਤੇ ਕਾਂਸ਼ੀ ਦੋਹਾਂ ਨਗਰੀਆਂ ਵਿਚ ਪਰੀ ਪੂਰਨ ਹੋ ਜਾਂ ਆਪ ਕਵੇ ਅਸੀਂ ਪਰੀ ਪੂਰਨ ਨਹੀਂ ਹਾਂ। ਪਰ ਇਹ ਗੱਲ ਭਗਵਾਨ ਜੀ ਕਿਵੇਂ ਕਹਿ ਸਕਦੇ ਹਨ ਕਿ ਮੈਂ ਪਰੀ ਪੂਰਨ ਨਹੀਂ।

## ਹਮ ਨਿਰਧਨ ਜਿਉ ਇਹੁ ਧਨੁ ਪਾਇਆ ਮਰਤੇ ਫੂਟਿ ਗੁਮਾਨੀ॥ ੩ ॥

ਜਿਉ=ਜਿਸ ਵੇਲੇ ਮੈਂ ਨਿਰਧਨ=ਕੰਗਾਲ ਨੇ ਇਹ ਨਾਮ ਭਗਤੀ ਰੂਪ ਧਨ ਪ੍ਰਾਪਤ ਕੀਤਾ, ਤਾਂ ਮੇਰੇ ਤੇਜ ਪ੍ਰਤਾਪ ਨੂੰ ਵੇਖ ਕੇ ਕਾਂਸ਼ੀ ਨਿਵਾਸੀ ਗੁਮਾਨੀ=ਹੰਕਾਰੀ ਪੁਰਸ਼, ਫੂਟਿ=ਦੁੱਖੀ ਹੋ ਕੇ ਮਰਦੇ ਪਏ ਹਨ॥ ੩ ॥

## ਕਰੈ ਗੁਮਾਨੁ ਚੁਭਹਿ ਤਿਸੁ ਸੂਲਾ ਕੋ ਕਾਢਨ ਕਉ ਨਾਹੀ॥

ਜੋ ਕਾਂਸ਼ੀ ਨਿਵਾਸੀ ਪੁਰਸ਼ ਆਪਣੀ ਜਾਤੀ, ਵਿੱਦਿਆ ਦਾ ਗੁਮਾਨੁ=ਹੰਕਾਰ ਕਰਦੇ ਹਨ, ਉਨ੍ਹਾਂ ਨੂੰ ਈਰਖਾ ਰੂਪੀ ਸੂਲਾਂ=ਕੰਡੇ ਚੁਭਦੇ ਹਨ, ਉਨ੍ਹਾਂ ਨੂੰ ਈਰਖਾ ਰੂਪੀ ਕੰਡਿਆਂ ਵਿਚੋਂ ਕੱਢਣ ਨੂੰ ਕੋਈ ਸਮਰੱਥ ਨਹੀਂ।

## ਅਜੈ ਸੁ ਚੋਭ ਕਉ ਬਿਲਲ ਬਿਲਾਤੇ ਨਰਕੇ ਘੋਰ ਪਚਾਹੀ॥ ੪ ॥

ਅਜੇ ਤੱਕ ਉਹ ਈਰਖਾ ਰੂਪ ਕੰਡੇ ਦੀ ਚੋਭ ਨੂੰ ਪਾ ਕੇ ਬਿੱਲਿਆਂ ਦੀ ਨਿਆਈਂ ਵਿਰਲਾਪ ਕਰਦੇ ਹਨ, ਅੰਤ ਨੂੰ ਘੋਰ=ਕੁੰਭੀ ਨਰਕ ਵਿਚ ਪੈ ਕੇ ਪਚਾਹੀ=ਖਰਾਬ ਹੁੰਦੇ ਹਨ॥ ੪ ॥

-ਦੋ ਤੁਕਾਂ ਦਾ ਅਰਥ ਫੇਰ ਕਰਨਾ-

ਕਰੈ ਗੁਮਾਨ=ਜੋ ਪੁਰਸ਼ ਹੰਕਾਰ ਕਰਦੇ ਹਨ, ਉਨ੍ਹਾਂ ਨੂੰ ਭੂਤ ਬਨਣ ਰੂਪ ਸੂਲਾਂ ਚੁਭਦੀਆਂ ਹਨ। ਉਨ੍ਹਾਂ ਨੂੰ ਭੂਤ ਜੂਨ ਚੋਂ ਕੱਢਣ ਨੂੰ ਕੋਈ ਭੀ ਸਮਰੱਥ ਨਹੀਂ ਹੈ।

ਅਜੈ ਸੁ ਚੋਭ=ਹੁਣ ਤੱਕ ਉਹ ਪੁਰਸ਼ ਭੂਤ ਜੂਨ ਦੇ ਚੋਭ=ਦੁੱਖ ਨੂੰ ਪਾ ਕੇ ਬਿੱਲਿਆਂ ਦੀ ਨਿਆਈਂ ਵਿਰਲਾਪ ਕਰਦੇ ਹਨ। ਭੂਤ ਜੂਨ ਰੂਪੀ ਕੁੰਭੀ ਨਰਕ ਵਿਚ ਪਏ ਹੋਏ ਖਰਾਬ ਹੁੰਦੇ ਹਨ॥ ੪ ॥

ਪੁਨਾ- ਭਗਵਾਨ ਨੇ ਕਿਹਾ- "ਹੜੰਬੇ ਦੀ ਧਰਤੀ ਉੱਪਰ ਬਿਆਸ ਭਗਵਾਨ ਜੀ ਦਾ ਸਰਾਪ ਹੈ, ਜੋ ਇੱਥੇ ਮਰੇਗਾ ਉਹ ਖੋਤੇ ਦੀ ਜੂਨ ਪਾਏਗਾ ਤੇ ਕਾਂਸ਼ੀ ਵਿਚ ਸ਼ਿਵ ਜੀ ਦਾ ਵਰ ਹੈ, ਜੋ ਇੱਥੇ ਮਰੇਗਾ ਉਹ ਮੁਕਤ ਹੋਵੇਗਾ। ਇਸ ਵਾਸਤੇ ਤੈਨੂੰ ਕਾਂਸ਼ੀ ਵਿਚ ਹੀ ਰਹਿਣਾ ਚਾਹੀਦਾ ਸੀ।" ਭਗਵਾਨ ਦੀ ਇਹ ਗੱਲ ਸੁਣ ਕੇ ਕਬੀਰ ਨੇ ਕਿਹਾ ਹੇ ਭਗਵਾਨ !-

## ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ॥

ਨਰਕ ਕੀ ਚੀਜ਼ ਹੈ ਤੇ ਸੁਰਗ ਵਿਚਾਰਾ ਕੀ ਹੈ, ਸੰਤਾਂ ਨੇ ਤਾਂ ਦੋਹਾਂ ਨੂੰ ਰਾਦੇ=ਰੱਦ, ਭਾਵ ਖੰਡਨ ਕਰ ਦਿੱਤਾ ਹੈ।

## ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ॥ ੫ ॥

ਅਸੀਂ ਆਪਣੇ ਗੁਰ ਪਰਸਾਦੇ=ਗੁਰਾਂ ਦੀ ਕਿਰਪਾ ਕਰਕੇ ਕਿਸੇ ਦੀ ਕਾਣਿ=ਕਨੌਂਡ ਨਹੀਂ ਕੱਢਦੇ, ਭਾਵ ਅਸਾਨੂੰ ਕਿਸੇ ਦੀ ਮੁਹਤਾਜੀ ਨਹੀਂ ਅਰਥਾਤ ਕਿਸੇ ਦੀ ਪ੍ਰਵਾਹ ਨਹੀਂ ਹੈ।

## ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥

ਹੁਣ ਤਾਂ ਮੈਂ ਸਤਸੰਗ, ਅੰਤ੍ਰਮੁਖ ਬਿਰਤੀ, ਵਾ:- ਸ੍ਵੈ ਸਰੂਪ ਰੂਪ ਸਿੰਘਾਸਨਿ=ਤਖਤ ਉੱਪਰ ਜਾ ਚੜ੍ਹਿਆ ਹਾਂ, ਹੇ ਸਾਰਿੰਗਪਾਨੀ=ਪਰਮਾਤਮਾ ! ਹੁਣ ਮੈਂ ਆਪ ਜੀ ਨਾਲ ਮਿਲ ਗਿਆ ਹਾਂ।

## ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥ ੬ ॥ ੩ ॥

ਹੇ ਰਾਮ ! ਤੂੰ ਤੇ ਮੈਂ ਕਬੀਰ ਦੋਨੋਂ ਇਕ ਰੂਪ ਹੋ ਗਏ ਹਾਂ, ਇਸ ਗੱਲ ਨੂੰ ਕੋਈ ਭੇਦ ਵਾਦੀ ਪੁਰਸ਼ ਪਛਾਣ ਨਹੀਂ ਸਕਦਾ॥ ੬ ॥ ੩ ॥

**ਉਥਾਨਕਾ:-** ਇੱਕ ਦਿਨ ਭਗਵਾਨ ਨੇ ਕਿਹਾ, "ਤੈਨੂੰ ਕਾਂਸ਼ੀ ਦਾ ਕੁਤਵਾਲ ਬਣਾ ਦਿੰਦਾ ਹਾਂ, ਤੂੰ ਇਨ੍ਹਾਂ ਪੰਡਿਤਾਂ ਦੀ ਚੰਗੀ ਤਰ੍ਹਾਂ ਖ਼ਬਰ ਲੈ ਲਈਂ। ਇਹ ਗੱਲ ਸੁਣ ਕੇ ਕਬੀਰ ਜੀ ਨੇ ਕਿਹਾ-

(ਰਹਾਉ ਦੀ ਪੰਗਤੀ ਤੋਂ ਅਰਥ ਸ਼ੁਰੂ ਕਰਨਾ)

***ਹਮ ਕੂਕਰ ਤੇਰੇ ਦਰਬਾਰਿ॥ ਭਉਕਹਿ ਆਗੈ ਬਦਨੁ ਪਸਾਰਿ॥ ੧ ॥ ਰਹਾਉ॥***

ਹੇ ਭਗਵਾਨ ! ਅਸੀਂ ਤਾਂ ਆਪ ਦੇ ਦਰਬਾਰ ਦੇ ਕੂਕਰ=ਕੁੱਤੇ, ਭਾਵ ਦਾਸ ਹਾਂ।

ਹਰ ਇਕ ਅੱਗੇ ਬਦਨੁ ਪਸਾਰਿ=ਮੂੰਹ ਖੋਲ੍ਹ ਕੇ ਤੁਹਾਡੇ ਜਸ ਨੂੰ ਭਉਕਹਿ=ਭੌਂਕਦੇ, ਅਰਥਾਤ ਉੱਚੀ ਉੱਚੀ ਉਚਾਰਦੇ ਹਾਂ।

*ਅਥਵਾ:-* ਆਪ ਜੀ ਦੇ ਜਸ ਉਚਾਰਨ ਨਾਲ ਭਉਕਹਿ=ਭਉ+ਕਹਿ=ਖੌਫ ਕਿਸ ਦਾ ਹੈ, ਭਾਵ ਕਿਸੇ ਦਾ ਨਹੀਂ।

ਫਿਰ ਭਾਗਵਾਨ ਨੇ ਕਿਹਾ, ਤੂੰ ਕੁਤਵਾਲੀ ਲੈ ਲੈ ਬਹੁਤ ਸੁਖੀ ਰਹੇਂਗਾ। ਕਬੀਰ ਜੀ ਨੇ ਕਿਹਾ, ਜੇ ਆਪ ਕੁਤਵਾਲੀ ਜ਼ਰੂਰ ਦੇਣਾ ਚਾਹੁੰਦੇ ਹੋ ਤਾਂ ਇਸ ਤਰ੍ਹਾਂ ਦੀ ਦਿਓ-

## ਸੰਤਾ ਮਾਨਉ ਦੂਤਾ ਡਾਨਉ ਇਹ ਕੁਟਵਾਰੀ ਮੇਰੀ॥

ਸੰਤਾ=ਸ਼ੁਭ-ਗੁਣਾਂ ਨੂੰ ਮੰਨਾਂ ਤੇ ਦੂਤਾ=ਕਾਮ ਆਦਿਕ ਦੁਸ਼ਮਨਾਂ ਨੂੰ ਡਾਨਉ=ਡੰਨ, ਭਾਵ ਸਜ਼ਾ ਦੇਣੀ ਕਰਾਂ, ਜੇ ਦੇਂਦੇ ਹੋ ਤਾਂ ਇਸ ਤਰ੍ਹਾਂ ਦੀ ਕੁਤਵਾਲੀ ਮੇਰੇ ਤਾਈਂ ਦਿਓ।

## ਦਿਵਸ ਰੈਨਿ ਤੇਰੇ ਪਾਉ ਪਲੋਸਉ ਕੇਸ ਚਵਰ ਕਰਿ ਫੇਰੀ॥ ੧ ॥

ਦਿਵਸ ਰੈਨਿ=ਦਿਨ ਰਾਤ ਆਪ ਜੀ ਦੇ ਪਾਉ ਪਲੋਸਉ=ਚਰਨਾਂ ਨੂੰ ਝੱਸਾਂ ਅਤੇ ਸ਼ਰਧਾ ਨਾਲ ਪ੍ਰਭੱਖ ਕੇਸਾਂ ਦਾ ਚੌਰ ਫੇਰਾਂ, ਵਾ:- ਗਊ ਦੇ ਕੇਸ=ਰੋਮਾਂ ਦਾ ਚੌਰ ਬਣਾ ਕੇ ਫੇਰਨਾ ਕਰਾਂ॥ ੧ ॥

## ਹਮ ਕੂਕਰ ਤੇਰੇ ਦਰਬਾਰਿ॥
## ਭਉਕਹਿ ਆਗੈ ਬਦਨੁ ਪਸਾਰਿ॥ ੧ ॥ ਰਹਾਉ॥

ਹੇ ਸੁਆਮੀ ਜੀ ! ਅਸੀਂ ਆਪ ਜੀ ਦੇ ਦੁਆਰੇ ਦੇ ਕੁੱਤੇ ਹਾਂ, ਮੂੰਹ ਖੋਲ੍ਹ ਕੇ ਆਪ ਜੀ ਦੇ ਜਸ ਨੂੰ ਹਰ ਇੱਕ ਦੇ ਅੱਗੇ ਉਚਾਰਦੇ ਹਾਂ॥ ੧ ॥ ਰਹਾਉ॥

ਪੁਨਾ- ਭਗਵਾਨ ਨੇ ਕਿਹਾ- ਜੇ ਤੂੰ ਕੁਤਵਾਲੀ ਨਹੀਂ ਲੈਂਦਾ, ਤਾਂ ਮੇਰੀ ਭਗਤੀ ਕਰਨੀ ਛੱਡ ਦੇਹ, ਜਿਸ ਤੇ ਕਾਂਸ਼ੀ ਨਿਵਾਸੀ ਲੋਕ ਤੈਨੂੰ ਵੇਖ ਕੇ ਦੁੱਖੀ ਨਾ ਹੋਣ।

ਇਹ ਗੱਲ ਸੁਣ ਕੇ ਕਬੀਰ ਨੇ ਕਿਹਾ-

[ਪੰਨਾ ੯੭੦]

## ਪੂਰਬ ਜਨਮ ਹਮ ਤੁਮ੍ਰੇ ਸੇਵਕ ਅਬ ਤਉ ਮਿਟਿਆ ਨ ਜਾਈ॥

ਪੂਰਬ=ਪਿਛਲੇ ਜਨਮ ਵਿਚ ਅਸੀਂ ਤੇਰੇ ਸੇਵਕ=ਦਾਸ ਸੀ, ਇਸ ਕਰਕੇ ਹੁਣ ਤਾਂ ਆਪ ਜੀ ਦੀ ਭਗਤੀ ਵੱਲੋਂ ਮਿਟਿਆ=ਹਟਿਆ ਨਹੀਂ ਜਾਂਦਾ, ਕਿਉਂਕਿ ਪਿਛਲੇ ਸੰਸਕਾਰ ਬਹੁਤ ਪ੍ਰਬਲ ਹਨ।

*ਯਥਾ:-* ਅਪਨੇ ਸੇਵਕ ਕਉ ਕਬਹੁ ਨ ਬਿਸਾਰਹੁ॥

ਉਰਿ ਲਾਗਹੁ ਸੁਆਮੀ ਪ੍ਰਭ ਮੇਰੇ ਪੂਰਬ ਪ੍ਰੀਤਿ ਗੋਬਿੰਦ ਬੀਚਾਰਹੁ॥ ੧॥ ਰਹਾਉ॥

*(ਬਿਲਾਵਲ ਮ: ੫, ਪੰਨਾ ੮੨੯)*

*ਤਥਾ:-* ਪੂਰਬ ਪ੍ਰੀਤਿ ਪਿਰਾਣਿ ਲੈ ਮੋਟਉ ਠਾਕੁਰੁ ਮਾਣਿ॥ *(ਮਾਰੂ ਵਾਰ ਮ: ੧, ਪੰਨਾ ੧੦੯੦)*

## ਤੇਰੇ ਦੁਆਰੈ ਧੁਨਿ ਸਹਜ ਕੀ ਮਾਥੈ ਮੇਰੇ ਦਗਾਈ॥ ੨॥

ਤੇਰੇ=ਆਪ ਜੀ ਦੇ ਸਤਸੰਗ ਦੁਆਰੇ ਉੱਪਰ ਜੋ ਸਹਜ ਕੀ=ਬ੍ਰਹਮ ਗਿਆਨ ਦੀ ਪ੍ਰਾਪਤੀ ਕਰਨ ਵਾਲੀ ਧੁਨਿ=ਬਾਣੀ ਸੰਤਾਂ ਦੇ ਮੂੰਹੋਂ ਉਚਾਰਨ ਹੋ ਰਹੀ ਹੈ, ਓਹੋ ਬਾਣੀ ਮੇਰੇ ਮਾਥੈ=ਅੰਤਹ ਕਰਨ ਵਿਚ ਦਗਾਈ=ਪ੍ਰਕਾਸ਼ ਰਹੀ ਹੈ, ਇਸ ਕਰਕੇ ਵੀ ਹਟਿਆ ਨਹੀਂ ਜਾਂਦਾ ਅਤੇ ਜਿਵੇਂ ਪ੍ਰਿਥਵੀਪਤਿ ਬਾਦਸ਼ਾਹ ਆਪਣੇ ਸੂਰਮਿਆਂ ਨੂੰ ਵਰਦੀਆਂ ਪੁਆ ਕੇ ਚਿੰਨ੍ਹਾਂ ਵਾਲਾ ਕਰ ਦੇਂਦਾ ਹੈ।

ਤਿਵੇਂ, ਮੈਂ ਭੀ ਬ੍ਰਹਮ ਗਿਆਨ ਦੀ ਪ੍ਰਾਪਤੀ ਕਰਨ ਵਾਲੀ ਬਾਣੀ ਸੁਣ ਕੇ ਚਿੰਨ੍ਹ ਵਾਲਾ ਹੋ ਗਿਆ ਹਾਂ।

## ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥

ਜਿਵੇਂ ਬਾਦਸ਼ਾਹ ਵੱਲੋਂ ਜੋ ਸੂਰਬੀਰ ਦਾਗੇ=ਨਿਸ਼ਾਨ, ਭਾਵ ਚਿੰਨ੍ਹਾਂ ਵਾਲੇ ਹੁੰਦੇ ਹਨ, ਉਹ ਨਿਸੰਕ ਹੀ ਸਨਮੁਖ ਹੋ ਕੇ ਯੁੱਧ ਭੂਮੀ ਵਿਚ ਜਾ ਕੇ ਜੂਝਹਿ=ਲੜਦੇ ਹਨ ਅਤੇ ਜੋ ਸੂਰਮੇ ਬਿਨੁ ਦਾਗੇ=ਚਿੰਨ੍ਹਾਂ ਤੋਂ ਬਗੈਰ ਹੁੰਦੇ ਹਨ, ਉਹ ਕਾਇਰ ਹੋ ਕੇ ਯੁੱਧ ਭੂਮੀ ਵਿਚੋਂ ਪਿੱਠ ਦੇ ਕੇ ਭਗਿ ਜਾਈ=ਦੌੜ ਜਾਂਦੇ ਹਨ।

ਤਿਵੇਂ ਗੁਰੂ ਰੂਪ ਪਾਤਸ਼ਾਹ ਵੱਲੋਂ ਜੋ ਗੁਰਮੁਖ ਜਿਗਿਆਸੂ ਵੈਰਾਗ ਰੂਪੀ ਦਾਗੇ=ਚਿੰਨ੍ਹ ਸਹਿਤ ਹੋਏ ਹਨ, ਉਹ ਤਾਂ ਬੇਫਿਕਰ ਹੋ ਕੇ ਕਾਮ ਆਦਿਕਾਂ ਦੇ ਰਣ ਵਿਚ ਲੜਦੇ ਹਨ ਤੇ ਜੋ ਬਿਨੁ ਦਾਗੇ=ਵੈਰਾਗ ਰੂਪ ਚਿੰਨ੍ਹ ਤੋਂ ਬਿਨ੍ਹਾਂ ਹੁੰਦੇ ਹਨ, ਉਹ ਕਾਮ ਆਦਿਕਾਂ ਦੇ ਰਣ 'ਚੋਂ ਕਾਇਰ ਹੋ ਕੇ ਦੌੜ ਜਾਂਦੇ ਹਨ, ਅਰਥਾਤ ਕਾਮ ਆਦਿਕਾਂ ਦੇ ਅਧੀਨ ਰਹਿੰਦੇ ਹਨ।

## ਸਾਧੂ ਹੋਇ ਸੁ ਭਗਤਿ ਪਛਾਨੈ ਹਰਿ ਲਏ ਖਜਾਨੈ ਪਾਈ॥ ੩॥

ਜੋ ਪੂਰਨ ਸੰਤ ਹੁੰਦੇ ਹਨ, ਉਹ ਭਗਤੀ ਕਰਨੀ ਪਛਾਣਦੇ ਹਨ ਤੇ ਕਾਮ ਆਦਿਕਾਂ ਵੱਲ ਨਹੀਂ ਜਾਂਦੇ, ਹੇ ਹਰੀ ! ਉਨ੍ਹਾਂ ਨੂੰ ਆਪ ਸਰੂਪ ਰੂਪੀ ਖਜ਼ਾਨੇ ਵਿਚ ਪਾ ਲੈਂਦੇ ਹੋ।

## ਕੋਠਰੇ ਮਹਿ ਕੋਠਰੀ ਪਰਮ ਕੋਠੀ ਬੀਚਾਰਿ॥

*ਪਹਿਲਾ ਅਰਥ-*

ਅਸਥੂਲ ਦੇਹ ਰੂਪ ਕੋਠੇ ਵਿਚ ਸ਼ੁੱਧ ਬੁੱਧੀ ਰੂਪ ਕੋਠੀ ਹੈ ਤੇ ਯਥਾਰਥ ਵਿਚਾਰ ਰੂਪੀ ਪਰਮ ਕੋਠੀ ਹੈ।

***ਦੂਜਾ ਅਰਥ-***

ਬ੍ਰਹਮਾਂਡ ਰੂਪ ਕੋਠੇ ਵਿੱਚ ਭਾਰਤ ਖੰਡ ਦੀ ਭੂਮੀ ਰੂਪ ਕੋਠੀ ਹੈ, ਤਿਸ ਵਿਚ ਪਰਮ ਕੋਠੀ=ਸਤਸੰਗ ਹੈ, ਉਸ ਵਿਚ ਪਰਮਾਤਮਾ ਦੀ ਵਿਚਾਰ ਕਰੋ।

***ਤੀਜਾ ਅਰਥ-***

ਚਾਰ ਖਾਣੀਆਂ ਰੂਪ ਕੋਠੇ ਵਿੱਚ ਮਨੁੱਖਾ ਦੇਹ ਰੂਪ ਕੋਠੀ ਹੈ, ਪਰਮ ਕੋਠੀ=ਦਸਮ ਦੁਆਰ ਹੈ ਤੇ ਉਸ ਵਿਚ ਪ੍ਰਮਾਤਮਾ ਨੂੰ ਵਿਚਾਰਨਾ ਕਰੋ।

***ਚੌਥਾ ਅਰਥ-***

ਅੰਨਮਜ ਕੋਸ਼ ਰੂਪੀ ਕੋਠੇ ਵਿਚ ਮਨੋਮਜ, ਪ੍ਰਾਨਮਜ, ਵਗਜਾਨਮਜ ਰੂਪ ਕੋਠੀ ਹੈ, ਪਰਮ ਕੋਠੀ=ਅਨੰਦਮਜ ਕੋਸ਼ ਹੈ, ਉਸ ਵਿਚ ਆਤਮਾ ਦੀ ਵਿਚਾਰ ਕਰੋ।

**ਗੁਰਿ ਦੀਨੀ ਬਸਤੁ ਕਬੀਰ ਕਉ ਲੇਵਹੁ ਬਸਤੁ ਸਮ੍ਹਾਰਿ ॥ ੪ ॥**

ਗੁਰਾਂ ਨੇ ਆਤਮਾ ਵਸਤੂ ਮੈਂ ਕਬੀਰ ਨੂੰ ਦਿੱਤੀ ਹੈ ਤੇ ਨਾਲ ਇਹ ਆਗਿਆ ਦਿੱਤੀ ਹੈ, ਇਸ ਵਸਤੂ ਨੂੰ ਸੰਭਾਲ ਕੇ ਲੈ ਰੱਖ॥ ੪ ॥

**ਕਬੀਰਿ ਦੀਈ ਸੰਸਾਰ ਕਉ ਲੀਨੀ ਜਿਸੁ ਮਸਤਕਿ ਭਾਗੁ ॥**

ਕਬੀਰ ਜੀ ਆਖਦੇ ਹਨ—ਓਹੀ ਆਤਮ-ਵਸਤੂ ਮੈਂ ਅੱਗੋਂ ਸੰਸਾਰ ਨੂੰ ਵੰਡ ਦਿੱਤੀ ਹੈ, ਪਰ ਲਈ ਉਸ ਨੇ ਹੈ, ਜਿਸ ਦੇ ਮੱਥੇ ਦੇ ਚੰਗੇ ਭਾਗ ਹਨ।

**ਅੰਮ੍ਰਿਤ ਰਸੁ ਜਿਨਿ ਪਾਇਆ ਥਿਰੁ ਤਾ ਕਾ ਸੋਹਾਗੁ ॥ ੫ ॥ ੪ ॥**

ਜਿਨ੍ਹਾਂ ਨੇ ਆਤਮ ਵਿਚਾਰ ਰੂਪੀ ਅੰਮ੍ਰਿਤ ਰਸ ਪਾਇਆ ਹੈ, ਉਨ੍ਹਾਂ ਦਾ ਸੋਹਾਗੁ=ਅਨੰਦ, ਥਿਰ=ਇਸਥਿਤ ਹੈ॥ ੫॥ ੪॥

**ਉਥਾਨਕਾ**:- ਇੱਕ ਜਾਤੀ ਹੰਕਾਰੀ ਬ੍ਰਾਹਮਣ ਵੇਦ ਗਾਇਤ੍ਰੀ ਆਦਿਕਾਂ ਦਾ ਪਾਠ ਲੋਕਾਂ ਨੂੰ ਸੁਣਾ ਕੇ ਕਰਮ-ਕਿਰਿਆ ਵਿਚ ਜੋੜ ਕੇ ਕੇਵਲ ਆਪਣੇ ਪੇਟ ਨੂੰ ਭਰਦਾ ਸੀ ਤੇ ਆਪ ਅਕਾਲ ਪੁਰਖ ਦਾ ਭਜਨ ਨਹੀਂ ਸੀ ਕਰਦਾ। ਉਸ ਚੁੰਚ-ਗਿਆਨੀ ਨੂੰ ਉਪਦੇਸ਼ ਹਨ-

(ਰਹਾਉ ਦੀ ਪੰਗਤੀ ਤੋਂ ਅਰਥ ਸ਼ੁਰੂ ਕਰਨਾ) ***ਕਾਹੇ ਮੇਰੇ ਬਾਮਨ ਹਰਿ ਨ ਕਹਹਿ ॥***

ਹੇ ਬ੍ਰਾਹਮਣ ! ਤੂੰ ਕਿਸ ਵਾਸਤੇ ਮੇਰੇ ਨਾਲ ਝਗੜਦਾ ਹੈਂ ਤੇ ਹਰੀ ਨਾਮ ਨੂੰ ਨਹੀਂ ਕਹਿੰਦਾ।

*ਅਥਵਾ*:- ਮੇਰੇ ਸੁਆਮੀ ਹਰੀ ਦੇ ਨਾਮ ਨੂੰ, ਹੇ ਬ੍ਰਾਹਮਣ ! ਤੂੰ ਕਿਸ ਵਾਸਤੇ ਨਹੀਂ ਜਪਦਾ।

*ਅਥਵਾ*:- ਹੇ ਮੇਰ ਤੇਰ ਵਿਚ ਲਗੇ ਹੋਏ ਬ੍ਰਾਹਮਣ ! ਤੂੰ ਕਿਸ ਵਾਸਤੇ ਹਰੀ ਨਾਮ ਨੂੰ ਨਹੀਂ ਸਿਮਰਦਾ।

***ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ ॥ ੧ ॥ ਰਹਾਉ ॥***

ਰਾਮ ਨਾਮ ਨੂੰ ਨਹੀਂ ਬੋਲਹਿ=ਜਪਦਾ, ਹੇ ਪਾਂਡੇ ! ਇਸ ਕਰਕੇ ਤੂੰ ਦੋਜਕੁ=ਨਰਕਾਂ ਨੂੰ ਪਾਏਂਗਾ।

*ਅਥਵਾ*- ਨਰਕਾਂ ਦੇ ਦੁੱਖਾਂ ਨੂੰ ਭੋਗੇਂਗਾ।

**ਜਿਹ ਮੁਖ ਬੇਦੁ ਗਾਇਤ੍ਰੀ ਨਿਕਸੈ ਸੋ ਕਿਉ ਬ੍ਰਹਮਨੁ ਬਿਸਰੁ ਕਰੈ ॥**

ਜਿਸ ਪ੍ਰਮਾਤਮਾ ਦੇ ਮੂੰਹੋਂ ਗਾਇਤ੍ਰੀ-ਮੰਤ੍ਰ ਤੋਂ ਪਹਿਲੇ, ਬ੍ਰਹਮਾਂ ਨੂੰ ਉਪਦੇਸ਼ ਦੇਣ ਵਾਸਤੇ ਵੇਦ-ਵਾਕ ਨਿਕਲੇ ਹਨ, ਹੇ ਬ੍ਰਾਹਮਣ ! ਤੂੰ ਉਸ ਹਰੀ ਨੂੰ ਕਿਉਂ ਬਿਸਰੁ ਕਰੈ=ਭੁਲਾਇਆ ਹੈ।

*ਅਥਵਾ:-* ਜਿਸ ਪ੍ਰਮਾਤਮਾ ਦੀ ਸੱਤਾ ਨਾਲ ਤੇਰੇ ਮੂੰਹੋਂ ਵੇਦਾਂ ਦਾ ਤੇ ਗਾਇਤ੍ਰੀ ਦਾ ਪਾਠ ਨਿਕਲ ਰਿਹਾ ਹੈ, ਹੇ ਬ੍ਰਾਹਮਣ ! ਤੂੰ ਉਸ ਪਰਮਾਤਮਾ ਨੂੰ ਕਿਉਂ ਭੁਲਾਇਆ ਹੈ।

## ਜਾ ਕੈ ਪਾਇ ਜਗਤੁ ਸਭੁ ਲਾਗੈ ਸੋ ਕਿਉ ਪੰਡਿਤੁ ਹਰਿ ਨ ਕਹੈ॥ ੧ ॥

ਜਿਸ ਪਰਮਾਤਮਾ ਦੀ ਚਰਨੀਂ ਸਾਰਾ ਸੰਸਾਰ ਲਗ ਰਿਹਾ ਹੈ, *ਵਾ:-* ਜਿਸ ਪਰਮਾਤਮਾ ਦੇ ਵੱਡੇ ਬਣਾਏ ਹੋਏ-

*ਯਥਾ:-* ਕਬੀਰ ਬਾਮਨੁ ਗੁਰੂ ਹੈ ਜਗਤ ਕਾ ਭਗਤਨ ਕਾ ਗੁਰ ਨਾਹਿ॥

*(ਸਲੋਕ ਕਬੀਰ ਜੀ, ਪੰਨਾ ੧੩੭੭)*

ਬ੍ਰਾਹਮਣਾਂ ਦੇ ਪਾਇ=ਚਰਨਾਂ ਵਿਚ ਜਗਤੁ ਸਭੁ ਲਾਗੈ=ਤਿੰਨਾਂ ਵਰਨਾਂ ਦੇ ਸਾਰੇ ਪੁਰਸ਼ ਲਗ ਰਹੇ ਹਨ, ਭਾਵ ਨਮਸ਼ਕਾਰਾਂ ਕਰਦੇ ਹਨ, ਹੇ ਪੰਡਿਤ ! ਉਸ ਹਰੀ ਦੇ ਨਾਮ ਨੂੰ ਤੂੰ ਕਿਉਂ ਨਹੀਂ ਜਪਦਾ॥ ੧ ॥

## ਕਾਹੇ ਮੇਰੇ ਬਾਮ੍ਨ ਹਰਿ ਨ ਕਹਹਿ॥
## ਰਾਮੁ ਨ ਬੋਲਹਿ ਪਾਡੇ ਦੋਜਕੁ ਭਰਹਿ॥ ੧ ॥ ਰਹਾਉ ॥

ਹੇ ਬ੍ਰਾਹਮਣ ! ਮੇਰੇ ਹਰੀ ਦੇ ਨਾਮ ਨੂੰ ਕਿਉਂ ਨਹੀਂ ਕਹਿੰਦਾ। ਤੂੰ ਰਾਮ ਨਾਮ ਨੂੰ ਨਹੀਂ ਬੋਲਦਾ, ਇਸ ਕਰਕੇ ਹੇ ਪਾਂਡੇ ਤੂੰ ਦੋਜਕੁ=ਨਰਕਾਂ ਨੂੰ ਭਰ ਰਿਹਾ ਹੈਂ॥ ੧ ॥

## ਆਪਨ ਊਚ ਨੀਚ ਘਰਿ ਭੋਜਨੁ ਹਠੇ ਕਰਮ ਕਰਿ ਉਦਰੁ ਭਰਹਿ। ॥

ਹੇ ਬ੍ਰਾਹਮਣ ! ਆਪਣੇ ਆਪ ਨੂੰ ਤੁਸੀਂ ਤਿੰਨਾਂ ਵਰਨਾਂ ਤੋਂ ਉਚਾ ਮੰਨਦੇ ਹੋ ਤੇ ਤਿੰਨਾਂ ਵਰਨਾਂ ਨੂੰ ਆਪ ਤੋਂ ਨੀਵਾਂ ਜਾਣਦੇ ਹੋ। ਇਤਨੀ ਸਮਝ ਰੱਖ ਕੇ ਭੀ ਲਾਲਚ ਵਿਚ ਫਸ ਕੇ ਨੀਚ ਜਾਤੀ ਵਾਲਿਆਂ ਦੇ ਘਰ ਜਾ ਕੇ ਭੋਜਨ ਖਾਂਵਦੇ ਹੋ।

ਵੇਦ ਅਤੇ ਸਿੰਮ੍ਰਿਤੀਆਂ ਦੀ ਆਗਿਆ ਛੱਡ ਕੇ ਆਪਣੀ ਮਨ-ਮਤ ਅਨੁਸਾਰ ਹਠੇ ਕਰਮ=ਜ਼ਿੱਦ ਵਾਲੇ ਕਰਮ ਕਰਕੇ ਉਦਰੁ=ਪੇਟ ਨੂੰ ਭਰਦੇ ਹੋ।

## ਚਉਦਸ ਅਮਾਵਸ ਰਚਿ ਰਚਿ ਮਾਂਗਹਿ ਕਰ ਦੀਪਕੁ ਲੈ ਕੂਪ ਪਰਹਿ॥ ੨ ॥

ਨਰਸਿੰਘ ਚੌਦਸ, ਬਾਵਨ ਦੁਆਦਸੀ, ਸੋਮਾਵਤੀ ਅਮਾਵਸ, ਸੰਕ੍ਰਾਤਿ, ਇਤਿਆਦਿ ਦਿਨਾਂ ਵਿਚ ਦਾਨ ਪੁੰਨ ਕਰਨ ਨਾਲ ਧਨ, ਪੁੱਤਰ ਆਦਿਕਾਂ ਵਿਚ ਵਾਧਾ ਹੁੰਦਾ ਹੈ ਅਤੇ ਸਰੀਰ ਦੇ ਸਾਰੇ ਕਸ਼ਟ ਕਲਪ ਪ੍ਰਯੰਤ ਨਾਸ ਹੋ ਜਾਂਦੇ ਹਨ। ਇਸ ਤਰ੍ਹਾਂ ਮਨ ਮਰਜ਼ੀ ਦੇ ਮਹਾਤਮ ਸੁਣਾ ਕੇ ਲੋਕਾਂ ਪਾਸੋਂ ਚੌਦਸ ਵਾਲੇ ਦਿਨ ਤੇ ਅਮਾਵਸ ਵਾਲੇ ਦਿਨ ਰਚਿ ਰਚਿ=ਤਦਾਕਾਰ ਹੋ ਕੇ ਦਾਨ ਮੰਗਦੇ ਹੋ ਤੇ ਕਰ ਦੀਪਕੁ ਲੈ=ਸ਼ਾਸ਼ਤ੍ਰ ਗਿਆਨ ਰੂਪੀ ਦੀਵਾ, ਮਨ ਰੂਪੀ ਹੱਥ ਵਿਚ ਲੈ ਕੇ ਸੰਸਾਰ ਰੂਪੀ ਖੂਹ ਵਿਚ ਪੈ ਰਹੇ ਹੋ॥ ੨ ॥

*ਯਥਾ:-* ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥ *(ਸਲੋਕ ਕਬੀਰ ਜੀ, ਪੰਨਾ ੧੩੭੬)*

## ਤੂੰ ਬ੍ਰਹਮਨੁ ਮੈ ਕਾਸੀਕ ਜੁਲਹਾ ਮੁਹਿ ਤੋਹਿ ਬਰਾਬਰੀ ਕੈਸੇ ਕੈ ਬਨਹਿ॥

ਵਿਅੰਗ ਬਚਨਾਂ ਨਾਲ ਕਹਿੰਦੇ ਹਨ ! ਤੂੰ ਬ੍ਰਾਹਮਣ ਹੈਂ ਹੰਦੇ ਮੰਗ ਕੇ ਖਾਣ ਵਾਲਾ ਤੇ ਮੈਂ ਕਾਂਸ਼ੀ ਦਾ

ਜੁਲਾਹਿਆ ਹਾਂ ਲੋਕਾਂ ਦੇ ਕੱਪੜੇ ਉਣ ਕੇ ਦਸਾਂ ਨਵ੍ਹਾਂ ਦੀ ਕਿਰਤ ਕਮਾਈ ਕਰਕੇ ਰੋਟੀ ਖਾਣ ਵਾਲਾ, ਇਸ ਕਰਕੇ ਮੇਰੀ ਤੇਰੀ ਬਰਾਬਰੀ ਭਲਾ ਕਿਵੇਂ ਬਣ ਸਕਦੀ ਹੈ।

*ਅਥਵਾ*- ਤੂੰ ਬ੍ਰਹਮਨੁ=ਬਾਮਾਰਗੀਆ ਹੈਂ, ਭਾਵ ਟੇਡਾ ਹੋ ਕੇ ਚਲਦਾ ਹੈਂ ਅਤੇ ਲੋਭੀ ਹੈਂ ਤੇ 'ਮੈ ਕਾਸੀਕ ਜੁਲਹਾ'=ਮੈਂ ਪ੍ਰਕਾਸ਼ ਰੂਪ ਜੋ ਲਾਭ ਵਾਲਾ ਆਤਮ ਪਦ ਹੈ, ਉਸ ਨੂੰ ਜਾਣਿਆਂ ਹੈ। ਇਸ ਕਰਕੇ ਮੇਰੀ ਤੇਰੀ ਬਰਾਬਰੀ ਕਿਵੇਂ ਬਣ ਸਕਦੀ ਹੈ?

## ਹਮਰੇ ਰਾਮ ਨਾਮ ਕਹਿ ਉਬਰੇ ਬੇਦ ਭਰੋਸੇ ਪਾਂਡੇ ਡੂਬਿ ਮਰਹਿ ॥ ੩ ॥ ੫ ॥

ਅਸਾਡੇ ਮੱਤ ਵਿਚ ਅਨੇਕਾਂ ਹੀ ਜੀਵ ਰਾਮ ਨਾਮ ਨੂੰ ਕਹਿ ਕੇ ਤਰ ਗਏ ਹਨ, ਹੇ ਪੰਡੇ ! ਬੇਦਾਂ ਦੇ ਭਰੋਸੇ ਵਿਚ ਲਗ ਕੇ ਤੁਸੀਂ ਡੁੱਬ ਕੇ ਮਰ ਰਹੇ ਹੋ॥ ੩ ॥ ੫ ॥

*ਯਥਾ:*- ਅਰਝਿ ਉਰਝਿ ਕੈ ਪਚਿ ਮੂਆ ਚਾਰਉ ਬੇਦਹੁ ਮਾਹਿ॥ *(ਸਲੋਕ ਕਬੀਰ ਜੀ ਪੰਨਾ ੧੩੭੭)*

**ਉਥਾਨਕਾ:**- ਪੰਡਿਤਾਂ ਨੇ ਇਕੱਠਿਆਂ ਹੋ ਕੇ ਕਬੀਰ ਨੂੰ ਆ ਕੇ ਕਿਹਾ, ਕਿ ਤੂੰ ਸਾਰਿਆਂ ਮੱਤਾਂ ਦਾ ਖੰਡਨ ਕਰਨਾ ਹੀ ਜਾਣਦਾ ਹੈਂ ਜਾਂ ਹੋਰ ਵੀ ਕੁਝ ਜਾਣਦਾ ਹੈਂ?

ਉੱਤਰ- (ਰਹਾਉ ਦੀ ਤੁਕ ਦਾ ਅਰਥ ਪਹਿਲੇ ਕਰਨਾ)

*ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ॥*

ਹੇ ਭਾਈ ! ਮੈਂ ਤਾਂ ਰਾਜਾ=ਪ੍ਰਕਾਸ਼ ਰੂਪ ਪਰਮਾਤਮਾ ਦੀ ਕਹਾਨੀ=ਕਥਾ ਕਰਨੀ ਹੀ ਮਨ, ਬਾਣੀ ਕਰਕੇ ਜਾਣੀ ਹੈ।

*ਅਥਵਾ:*- ਹੇ ਭਾਈ ! ਜਾਨੀ=ਪਿਆਰਾ ਜੋ ਰਾਜਾ ਰਾਮ ਹੈ, ਉਸ ਦੀ ਕਥਾ ਮੈਂ ਜਾਣ ਲਈ ਹੈ।

(ਹੁਣ ਆਦਿ ਤੋਂ ਸ਼ੁਰੂ ਕਰੋ-)

## ਤਰਵਰੁ ਏਕੁ ਅਨੰਤ ਡਾਰ ਸਾਖਾ ਪੁਹਪ ਪਤ੍ਰ ਰਸ ਭਰੀਆ॥

ਸੰਸਾਰ ਰੂਪੀ ਇੱਕ ਤਰਵਰੁ=ਬ੍ਰਿਛ ਹੈ, ਅਨੰਤ=ਬੇਅੰਤ ਪਰਮਾਤਮਾ ਉਸ ਦਾ ਮੁੱਢ ਹੈ।

*ਅਥਵਾ:*- ਇੱਕ ਬੇਅੰਤ ਪ੍ਰਮਾਤਮਾ ਹੀ ਸ੍ਰੇਸ਼ਟ ਬ੍ਰਿੱਛ ਹੈ, ਬ੍ਰਹਮਾ ਆਦਿ ਵੱਡੇ ਦੇਵਤੇ ਇਹ ਵੱਡੇ ਡਾਰ=ਟਾਹਣ ਹਨ, ਛੋਟੇ ਛੋਟੇ ਦੇਵਤੇ ਸਾਖਾ=ਟਾਹਣੀਆਂ ਹਨ, ਸੂਖਮ ਸਥੂਲ ਸਮੂਹ ਜੀਵ, ਪੁਹਪ=ਫੁੱਲ ਤੇ ਪਤ੍ਰ=ਪੱਤੇ ਹਨ, *ਵਾ:*- ਕਰਮਾਂ, ਧਰਮਾਂ ਰੂਪੀ ਫੁੱਲ ਹਨ ਤੇ ਜੀਵਾਂ ਰੂਪ ਪੱਤੇ ਹਨ, ਗਿਆਨ ਰੂਪ ਫਲ ਹੈ, ਇਹ ਸਾਰੇ ਹੀ ਇੱਕ ਚੇਤਨਦੇਵ ਰੂਪੀ ਰਸ ਨਾਲ ਭਰੇ ਹੋਏ ਹਨ। (ਅਥਵਾ*)

---

*(ਕਈ ਗਿਆਨੀ ਇਸ ਤਰ੍ਹਾਂ ਭੀ ਅਰਥ ਕਰਦੇ ਹਨ)*

**ਸੰਸਾਰ ਰੂਪ ਇੱਕ ਬ੍ਰਿੱਛ ਹੈ, ਅਨੰਤ ਲੋਕ, ਵਾ:- ਬ੍ਰਹਿਮੰਡ ਇਹ ਡਾਰ=ਟਾਹਣ ਹਨ, ਪੁਰੀਆਂ ਰੂਪ ਸਾਖਾ=ਟਾਹਣੀਆਂ ਹਨ, ਦੇਵਤਿਆਂ ਰੂਪੀ ਪੁਹਪ=ਫੁੱਲ ਹਨ, ਜੀਵਾਂ ਰੂਪ ਪਤ੍ਰ=ਪੱਤੇ ਹਨ, ਇਹ ਸਾਰੇ ਚੇਤਨ ਸੱਤਾ ਰੂਪ ਰਸ ਨਾਲ ਭਰੇ ਹੋਏ ਹਨ।*

*ਵਾ:- ਬ੍ਰਹਮ ਰੂਪ ਇੱਕ ਬ੍ਰਿਛ ਹੈ, ਅਨੰਤ ਈਸ਼ਵਰ ਡਾਰ=ਟਾਹਣ ਹੈ, ਤਿੰਨੇ ਗੁਣਾਂ ਰੂਪ ਛੋਟੀਆਂ ਟਾਹਣੀਆਂ ਹਨ, ਉਪਾਸ਼ਨਾ ਰੂਪੀ ਪੁਹਪ=ਫੁੱਲ ਹਨ,*

*ਕਰਮਾਂ ਰੂਪੀ ਪਤ੍ਰ=ਪੱਤੇ ਹਨ, ਰਸ ਭਰੀਆ=ਗਿਆਨ ਰੂਪ ਰਸ ਨਾਲ ਭਰੇ ਹੋਏ ਹਨ।*

*ਵਾ:- ਸਰੀਰ ਰੂਪ ਇੱਕ ਬ੍ਰਿੱਛ ਹੈ, ਬੇਅੰਤ ਨਾੜੀਆਂ ਇਹ ਟਾਹਣੀਆਂ ਹਨ, ਹੋਰ ਮੋਟੇ ਹੱਡ ਇਹ ਡਾਰ=ਟਾਹਣ ਹਨ, ਹਿਰਦਾ ਕਵਲ ਪੁਹਪ=ਫੁੱਲ ਹੈ।*

*ਸਰੀਰ ਵਿਚ ਜੋ ਖਟ ਚੱਕਰ ਹਨ ਇਹ ਪੱਤੇ ਹਨ ਇਹ ਸਭ ਪ੍ਰਾਣਾਂ ਰੂਪ ਰਸ ਨਾਲ ਭਰੇ ਹੋਏ ਹਨ।*

## ਇਹ ਅੰਮ੍ਰਿਤ ਕੀ ਬਾੜੀ ਹੈ ਰੇ ਤਿਨਿ ਹਰਿ ਪੂਰੈ ਕਰੀਆ ॥ ੧ ॥

ਗਿਆਨਵਾਨਾਂ ਦੀ ਦ੍ਰਿਸ਼ਟੀ ਵਿਚ ਇਹ ਸੰਸਾਰ ਅੰਮ੍ਰਿਤ ਦੀ ਬਾੜੀ=ਬਗੀਚੀ ਹੈ, ਤਿਸ ਪੂਰਨ ਹਰੀ ਨੇ ਪੈਦਾ ਕੀਤੀ ਹੈ॥ ੧ ॥

## ਜਾਨੀ ਜਾਨੀ ਰੇ ਰਾਜਾ ਰਾਮ ਕੀ ਕਹਾਨੀ ॥

ਹੇ ਭਾਈ ! ਜਾਨਣੇ ਜੋਗ ਰਾਜਾ ਰਾਮ ਦੀ ਕਹਾਨੀ=ਕਥਾ ਮੈਂ ਜਾਨਣਾ ਕੀਤੀ ਹੈ।

## ਅੰਤਰਿ ਜੋਤਿ ਰਾਮ ਪਰਗਾਸਾ ਗੁਰਮੁਖਿ ਬਿਰਲੈ ਜਾਨੀ ॥ ੧ ॥ ਰਹਾਉ ॥

ਸਾਰਿਆਂ ਅੰਦਰ ਜੋਤੀ ਸਰੂਪ ਰਾਮ ਪ੍ਰਕਾਸ਼ ਰਿਹਾ ਹੈ, ਪਰ ਇਹ ਗੱਲ ਕਿਸੇ ਵਿਰਲੇ ਹੀ ਗੁਰਮੁਖ ਨੇ ਜਾਣੀ ਹੈ॥ ੧ ॥

## ਭਵਰੁ ਏਕੁ ਪੁਹਪ ਰਸ ਬੀਧਾ ਬਾਰਹ ਲੇ ਉਰ ਧਰਿਆ ॥

*ਪਹਿਲਾ ਅਰਥ-*

ਏਕੁ=ਇੱਕ ਅੱਧਾ, ਭਾਵ ਕੋਈ ਵਿਰਲਾ ਹੀ ਜਗਿਆਸੂ ਰੂਪੀ ਭੌਰਾ ਪੁਹਪ ਰਸ=ਫੁੱਲਾਂ ਦੇ ਰਸ, ਭਾਵ ਚੇਤਨ ਦੇਵ ਦੇ ਅਨੰਦ ਵਿਚ ਬੀਧਾ=ਮਿਲਿਆ ਹੈ।

ਪਰ ਜਿਸ ਨੇ ਪਹਿਲੇ ਬਾਰ੍ਹਾਂ ਅੱਖਰਾਂ 'ਓਅੰ ਨਮੋ ਭਗਵਤੇ ਵਾਸਦੇਵਾ'

ਵਾਲੇ ਮੰਤ੍ਰ ਨੂੰ ਆਪਦੇ ਹਿਰਦੇ ਵਿਚ ਧਾਰਨਾ ਕੀਤਾ ਹੈ। ਫੇਰ-

## ਸੋਰਹ ਮਧੇ ਪਵਨੁ ਝਕੋਰਿਆ ਆਕਾਸੇ ਫਰੁ ਫਰਿਆ ॥ ੨ ॥

ਸੋਲ੍ਹਾਂ ਨਾਮਾ ਹਰੇ ਰਾਮ ਹਰੇ ਰਾਮ ਰਾਮ ਰਾਮ ਹਰੇ ਹਰੇ।
-ਹਰੇ ਕ੍ਰਿਸ਼ਨ ਹਰੇ ਕ੍ਰਿਸ਼ਨ ਕ੍ਰਿਸ਼ਨ ਕ੍ਰਿਸ਼ਨ ਹਰੇ ਹਰੇ।

ਵਾਲੇ ਮੰਤ੍ਰ ਵਿਚ ਆਪਣੇ ਪਵਨੁ=ਸ੍ਵਾਸ ਨੂੰ ਝਕੋਰਿਆ=ਤਦਾਕਾਰ ਕੀਤਾ ਹੈ, ਉਸ ਨੂੰ ਹਿਰਦੇ ਰੂਪ ਅਕਾਸ਼ ਵਿਚ ਚੇਤਨ ਦੇਵ ਰੂਪੀ ਫਰੁ ਫਰਿਆ=ਫਲ ਪ੍ਰਾਪਤ ਹੋਇਆ ਹੈ।

*ਦੂਜਾ ਅਰਥ-*

ਭਵਰੁ ਏਕੁ ਪੁਹਪ ਰਸ ਬੀਧਾ=ਇੱਕ ਅੱਧਾ, ਭਾਵ ਕੋਈ ਵਿਰਲਾ ਹੀ ਜਿਗਿਆਸੂ ਰੂਪ ਭੌਰਾ ਪੁਹਪ ਰਸ=ਫੁੱਲਾਂ ਦੇ ਰਸ (ਚੇਤਨ ਦੇਵ ਦੇ ਆਨੰਦ) ਵਿਚ ਤਦਾਕਾਰ ਹੋਇਆ ਹੈ। ਪਰ ਜਿਸ ਨੇ ਪਹਿਲੇ ਬਾਰਹ ਲੇ ਉਰ ਧਰਿਆ- ਬਾਰ੍ਹਾਂ ਅੱਖਰਾਂ-

| | | | | | | | | | | | |
|---|---|---|---|---|---|---|---|---|---|---|---|
| ੧ | ੨ | ੩ | ੪ | ੫ | ੬ | ੭ | ੮ | ੯ | ੧੦ | ੧੧ | ੧੨ |
| ੧ | ੳ | ਸ | ਤਿ | ਨਾ | ਮੁ | ਗੁ | ਰ | ਪ | ਰ | ਸਾ | ਦਿ ॥ |

ਵਾਲੇ ਮੰਤ੍ਰ ਨੂੰ ਆਪਣੇ ਹਿਰਦੇ ਵਿਚ ਧਾਰਨਾ ਕੀਤਾ ਹੈ। ਫਿਰ

ਸੋਰਹ ਮਧੇ ਪਵਨੁ ਝਕੋਰਿਆ- ਸੋਲ੍ਹਾਂ ਨਾਮਾ-

"੧ੳ"

(ਅਕਾਰ ੳਕਾਰ ਮਕਾਰ ਪੁਨ ਅਰਧ ਬਿੰਦ ਪਹਿਚਾਨ। ਚਾਰੋਂ ਕੋ ਸਮੁਦਾਇ ਜੋ ਸੋ ਓਅੰਕਾਰ ਅਰਥ

ਪਹਿਚਾਨ।)

੫ ੬ ੭ ੮ ੯ ੧੦ ੧੧ ੧੨ ੧੩ ੧੪ ੧੫ ੧੬

ਸਤਿ, ਨਾਮੁ, ਕਰਤਾ, ਪੁਰਖੁ, ਨਿਰਭਉ, ਨਿਰਵੈਰੁ, ਅਕਾਲ, ਮੂਰਤਿ, ਅਜੂਨੀ, ਸੈਭੰ, ਗੁਰ, ਪ੍ਰਸਾਦਿ॥

ਵਾਲੇ ਮੰਤ੍ਰ ਵਿਚ ਆਪਣੇ ਸੁਾਸਾਂ ਨੂੰ ਤਦਾਕਾਰ ਕੀਤਾ ਹੈ, ਉਸ ਨੂੰ ਹਿਰਦੇ ਅਕਾਸ਼ ਵਿਚ ਚੇਤਨ ਦੇਵ ਰੂਪੀ ਫਲ ਫਰਿਆ=ਪ੍ਰਾਪਤ ਹੋਇਆ ਹੈ।

***ਤੀਜਾ ਅਰਥ–***

'ਬਾਰਹ ਲੇ ਉਰ ਧਰਿਆ=ਬਾਰ੍ਹਾਂ ਵੇਰ ਓਅੰ ਸੋਹੰ ਮੰਤ੍ਰ ਨੂੰ ਲੈ ਕੇ ਜਿਸ ਨੇ ਦਸਮ ਦੁਆਰ ਵਿਚ ਪ੍ਰਾਣਾਂ ਨੂੰ ਟਿਕਾਇਆ ਹੈ, ਫਿਰ–

'ਸੋਰਹੇ ਮਧੇ ਪਵਨੁ ਝਕੋਰਿਆ'=ਸੋਲਾਂ ਵੇਰ ਓਅੰ ਸੋਹੰ ਮੰਤ੍ਰ ਨੂੰ ਉਚਾਰ ਕੇ ਦਸਮ ਦੁਆਰ ਵਿਚ ਪ੍ਰਾਣਾਂ ਨੂੰ ਝਕੋਰਿਆ=ਤਦਾਕਾਰ ਕੀਤਾ ਹੈ। ਉਸ ਨੂੰ ਆਕਾਸੇ=ਚਿਦਾਕਾਸ ਰੂਪੀ ਫਲ ਫਰਿਆ=ਪ੍ਰਾਪਤ ਹੋਇਆ ਹੈ।

***ਚੌਥਾ ਅਰਥ–***

'ਬਾਰਹ ਲੇ ਉਰ ਧਰਿਆ=ਬਾਰ੍ਹਾਂ ਪੰਖੜੀਆਂ ਵਾਲੇ ਹਿਰਦੇ ਕੌਲ ਵਿਚ ਪਹਿਲੇ ਜਿਸ ਨੇ ਪ੍ਰਾਣਾਂ ਨੂੰ ਧਾਰਨਾ ਕੀਤਾ ਹੈ।

ਸੋਰਹ ਮਧੇ ਪਵਨੁ ਝਕੋਰਿਆ=ਫਿਰ ਸੋਲ੍ਹਾਂ ਪੰਖੜੀਆਂ ਵਾਲੇ ਦਸਮ ਦੁਆਰ ਵਿਚ ਪ੍ਰਾਣਾਂ ਨੂੰ ਝਕੋਰਿਆ=ਚਾੜ੍ਹਨਾ ਕੀਤਾ ਹੈ, ਉਸ ਨੂੰ ਚਿਦਾਕਾਸ ਰੂਪੀ ਫਲ ਫਰਿਆ=ਪ੍ਰਾਪਤ ਹੋਇਆ ਹੈ।

***ਪੰਜਵਾਂ ਅਰਥ–***

ਦਸ ਇੰਦ੍ਰੀਆਂ ਤੇ ਮਨ ਬੁੱਧੀ ਇਨ੍ਹਾਂ ਬਾਰ੍ਹਾਂ ਨੂੰ ਜਿਸ ਨੇ ਹਿਰਦੇ ਵਿਚ ਵਸ ਕਰਕੇ ਧਰਿਆ ਹੈ।

ਤੇ ਸੋਰਹ=ਸੋਲ੍ਹਾਂ (ਪੰਜ) ਸੱਤ, ਸੰਤੋਖ, ਧੀਰਜ, ਧਰਮ, ਵਿਚਾਰ।

ਤੇ ਪੰਜਾਂ ਤੱਤਾਂ ਦੀ ਰਹਿਣੀ ਅਸੰਗਤਾ, ਸਮਤਾ, ਪ੍ਰਕਾਸ਼ਤਾ, ਸੀਤਲਤਾ, ਧੀਰਜਤਾਂ ਅਤੇ:–

ਚਾਰ ਸਾਧਨ:– ਵੈਰਾਗ, ਵਿਵੇਕ, ਖਟਸੰਪਤੀ, ਮੋਖ ਇੱਛਾ, ਅਤੇ:–

ਤਤ ਤ੍ਵੰ ਦਾ ਸੋਧਨ ਤੇ ਬ੍ਰਹਮ ਗਿਆਨ।

ਇਨ੍ਹਾਂ ਸੋਲ੍ਹਾਂ ਵਿਚ ਆਪਣੇ ਸੁਾਸਾਂ ਨੂੰ ਮਿਲਾਇਆ ਹੈ, ਉਸ ਨੂੰ ਚੇਤਨ ਦੇਵ ਰੂਪੀ ਫਲ ਫਰਿਆ=ਫਲਿਆ, ਭਾਵ ਪ੍ਰਾਪਤ ਹੋਇਆ ਹੈ।

***ਛੇਵਾਂ ਅਰਥ–***

'ਬਾਰਹ ਲੇ ਉਰ ਧਰਿਆ'=ਜਿਨ੍ਹਾਂ ਨੇ ਬਾਰਹ=ਬਾਹਰ ਜਾਂਦੇ ਮਨ ਨੂੰ ਲੈ ਕੇ ਹਿਰਦੇ ਵਿਚ ਧਾਰਨ ਕੀਤਾ ਹੈ, ਭਾਵ ਅੰਤਰ ਮੁਖ ਕੀਤਾ ਹੈ। ਅਤੇ–

ਸੋਰਹ ਮਧੇ ਪਵਨੁ ਝਕੋਰਿਆ=ਪਰਮਾਤਮਾ ਵਿਚ ਆਪਣੇ ਪਵਨੁ=ਸੁਾਸਾਂ ਨੂੰ ਝਕੋਰਿਆ=ਮਿਲਾਇਆ ਹੈ, ਉਨ੍ਹਾਂ ਨੂੰ ਆਕਾਸੇ ਫਰੁ ਫਰਿਆ– ਚੇਤਨ ਦੇਵ ਰੂਪੀ ਫਲ ਪ੍ਰਾਪਤ ਹੋਇਆ ਹੈ। ਇਸ ਕਰਕੇ ਸੋ+ਰਹ=ਉਹ ਪੁਰਸ਼ ਜਨਮ ਮਰਨ ਤੋਂ ਰਹਿਤ ਹੋ ਗਏ ਹਨ।

(ਪਿਛਲੀ ਗੱਲ ਨੂੰ ਫਿਰ ਸਪਸ਼ਟ ਕਰਦੇ ਹਨ)

## ਸਹਜ ਸੁੰਨਿ ਇਕੁ ਬਿਰਵਾ ਉਪਜਿਆ ਧਰਤੀ ਜਲ ਹਰੁ ਸੋਖਿਆ ॥

ਸਹਜ=ਸੁਭਾਵਕ ਹੀ ਇੱਕ ਅਫੁਰ ਪ੍ਰਮਾਤਮਾ ਰੂਪੀ ਬਿਰਵਾ+ਉਪਜਿਆ=ਬਿੱਛ ਪ੍ਰਗਟ ਹੋਇਆ, ਤਾਂ ਅਧਿਕਾਰੀ ਪੁਰਸ਼ ਦੀ ਬੁੱਧੀ ਰੂਪੀ ਧਰਤੀ ਚੋਂ ਹਰੁ=ਅਨੇਕ ਪ੍ਰਕਾਰ ਦੇ ਪਦਾਰਥਾਂ ਦੀਆਂ ਵਾਸ਼ਨਾਂ ਰੂਪੀ ਜਲ ਸੋਖਿਆ=ਸੁੱਕ ਗਿਆ।

## ਕਹਿ ਕਬੀਰ ਹਉ ਤਾ ਕਾ ਸੇਵਕੁ ਜਿਨਿ ਇਹੁ ਬਿਰਵਾ ਦੇਖਿਆ ॥ ੩ ॥ ੬ ॥

ਕਬੀਰ ਜੀ ਆਖਦੇ ਹਨ—ਮੈਂ ਉਸ ਦਾ ਦਾਸ ਹਾਂ, ਜਿਨ੍ਹਾਂ ਨੇ ਇਸ ਪ੍ਰਕਾਰ ਦਾ ਪਰਮਾਤਮਾ ਰੂਪੀ ਬਿਰਵਾ=ਬ੍ਰਿਛ ਵੇਖਿਆ ਹੈ।

**ਉਥਾਨਕਾ:-** ਇੱਕ ਜੋਗੀ ਨੇ ਆ ਕੇ ਆਪਣੇ ਜੋਗ ਭੇਖ ਦੀ ਬਹੁਤ ਸਾਰੀ ਸਿਫ਼ਤ ਕਰਕੇ ਕਬੀਰ ਨੂੰ ਕਿਹਾ- ਆਪ ਵੀ ਜੋਗ ਭੇਖ ਧਾਰਨ ਕਰੋ।"

ਕਬੀਰ ਜੀ ਆਖਦੇ ਹਨ—ਬਾਹਰ ਭੇਖ ਦੀ ਕੋਈ ਜ਼ਰੂਰਤ ਨਹੀਂ, ਅੰਤ੍ਰੀਵ ਜੋਗ ਭੇਖ ਅਸਾਂ ਧਾਰਿਆ ਹੋਇਆ ਹੈ, ਜੇਕਰ ਤੇਰੇ ਦਿਲ ਵਿਚ ਇੱਛਾ ਹੈ ਤਾਂ ਤੂੰ ਭੀ ਅੰਤ੍ਰੀਵ ਭੇਖ ਧਾਰਨਾ ਕਰ। ਜੋਗੀ ਨੇ ਪੁੱਛਿਆ, ਅੰਤ੍ਰੀਵ ਜੋਗ ਕਿਹੜਾ ਹੈ? ਤਾਂ ਕਬੀਰ ਜੀ ਕਥਨ ਕਰਦੇ ਹਨ-

## ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ ॥

ਰੇ=ਹੇ ਜੋਗੀ ! ਅੰਦਰੋਂ ਬਾਹਰੋਂ ਮੋਨਿ=ਚੁੱਪ ਰੱਖਣੀ ਇਹ ਦੋ ਮੁੰਦ੍ਰਾਂ ਪਾਵੇਂ, ਸਾਰਿਆਂ ਜੀਵਾਂ 'ਤੇ ਦਇਆ ਕਰਨੀ ਇਹ ਝੋਲੀ ਕਰੋ, ਸੱਤ ਅਸੱਤ ਦਾ ਵਿਚਾਰ ਕਰਨਾ ਏਹ ਪਤ੍ਰ=ਭਾਂਡਾ ਭਾਵ ਚਿੱਪੀ ਰੱਖੋ।

## ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ ॥ ੧ ॥

ਰੇ=ਹੇ ਜੋਗੀ ! ਆਪਣੇ ਤਨ ਨੂੰ ਗੁਰਾਂ ਦੀ ਸੇਵਾ ਵਿਚ ਜੋੜਨਾ ਏਹ ਖਿੰਥਾ=ਖਫਨੀ ਸਿਊਣਾਂ ਕਰੋ, ਸਤਿਨਾਮੁ ਦਾ ਆਧਾਰੁ=ਆਸਰਾ ਲੈਣਾ ਏਹ ਬੈਰਾਗਣ ਫੜਣੀ ਕਰੋ॥ ੧ ॥

## ਐਸਾ ਜੋਗੁ ਕਮਾਵਹੁ ਜੋਗੀ ॥

ਹੇ ਜੋਗੀ ! ਇਸ ਤਰ੍ਹਾਂ ਦੇ ਅੰਤ੍ਰੀਵ ਜੋਗ ਭੇਖ ਨੂੰ ਧਾਰਨਾ ਕਰੋ।

## ਜਪ ਤਪ ਸੰਜਮੁ ਗੁਰਮੁਖਿ ਭੋਗੀ ॥ ੧ ॥ ਰਹਾਉ ॥

ਰਾਮ ਨਾਮ ਉਚਾਰਨ ਰੂਪ ਜਪ, ਚਿੱਤ ਬਿਰਤੀ ਦੀ ਇਕਾਗ੍ਰਤਾ ਰੂਪ ਤਪ, ਇੰਦ੍ਰੀਆਂ ਦਾ ਦਮਨ ਕਰਨ ਰੂਪ ਸੰਜਮ, ਇਤਿਆਦਿ ਸਾਧਨਾਂ ਨੂੰ ਚੇਲੇ ਬਣਾਓ ਤੇ ਗੁਰਾਂ ਦੁਆਰੇ ਬ੍ਰਹਮਾਨੰਦ ਰੂਪੀ ਭੋਜਨ ਨੂੰ ਭੋਗੀ=ਛਕੋ।

## ਬੁਧਿ ਬਿਭੂਤਿ ਚਢਾਵਉ ਅਪੁਨੀ ਸਿੰਗੀ ਸੁਰਤਿ ਮਿਲਾਈ ॥

ਅਪਣੀ ਬੁੱਧੀ ਪਰਮੇਸ਼ਰ ਅਰਪਣ ਕਰਨੀ ਏਹੀ ਬਿਭੂਤਿ=ਬਿਭੂਤੀ ਚੜ੍ਹਾਓ ਭਾਵ ਸੁਆਹ ਰਮਾਉਣੀ ਕਰੋ, ਸੁਰਤਿ=ਗਿਆਤ, ਵਾ:- ਸੁ+ਰਤਿ=ਸ੍ਰੇਸ਼ਟ ਪ੍ਰੀਤੀ ਪਰਮਾਤਮਾ ਨਾਲ ਮਿਲਾਉਣੀ ਏਹ ਸਿੰਗੀ ਵਜਾਉਣੀ ਕਰੋ।

## ਕਰਿ ਬੈਰਾਗੁ ਫਿਰਉ ਤਨਿ ਨਗਰੀ ਮਨ ਕੀ ਕਿੰਗੁਰੀ ਬਜਾਈ ॥ ੨ ॥

ਸਾਰਿਆਂ ਵੱਲੋਂ ਵੈਰਾਗ ਧਾਰ ਕੇ ਸ੍ਵੈ-ਸਰੂਪ ਦੇ ਜਾਨਣ ਵਾਸਤੇ ਤਨਿ=ਮਨੁੱਖਾ ਦੇਹ ਰੂਪੀ ਨਗਰੀ ਵਿਚ ਫਿਰਨਾ ਕਰੋ।

ਮਨ ਦੀ ਬਿਰਤੀ ਪਰਮਾਤਮਾ ਵਿਚ ਇੱਕ ਰਸ ਜੋੜਨੀ ਇਹ ਕਿੰਗ ਵਜਾਉਣੀ ਕਰੋ॥ ੨॥

## ਪੰਚ ਤਤੁ ਲੈ ਹਿਰਦੈ ਰਾਖਹੁ ਰਹੈ ਨਿਰਾਲਮ ਤਾੜੀ॥

ਪੰਜਾਂ ਤੱਤਾਂ ਦੀ ਰਹਿਣੀ ਹਿਰਦੇ ਵਿਚ ਧਾਰਨੀ, ਇਹ ਹੇਠਾਂ ਵਿਛਾਣ ਵਾਸਤੇ ਆਸਣ ਜਾਂ ਮਿਰਗਾਣ ਲੈ ਰੱਖੋ।

*ਅਥਵਾ:-* ਤਤੁ=ਸੋ ਪੰਜ ਸੱਤ, ਸੰਤੋਖ, ਧੀਰਜ, ਧਰਮ, ਵਿਚਾਰ ਇਨ੍ਹਾਂ ਸ਼ੁਭ ਗੁਣਾਂ ਨੂੰ ਲੈ ਕੇ ਹਿਰਦੇ ਵਿਚ ਰੱਖੋ, ਸੰਸਾਰ ਵੱਲੋਂ ਨਿਰਾਲਮ=ਅਸੰਗ ਰਹਿਣਾ, ਏਹ ਤਾੜੀ=ਸਮਾਧੀ ਲਾਵੋ।

## ਕਹਤੁ ਕਬੀਰੁ ਸੁਨਹੁ ਰੇ ਸੰਤਹੁ ਧਰਮੁ ਦਇਆ ਕਰਿ ਬਾੜੀ॥ ੩ ॥ ੭ ॥

ਕਬੀਰ ਜੀ ਕਥਨ ਕਰਦੇ ਹਨ—ਹੇ ਸੰਤ ਜੀ ਸੁਣੋਂ ! ਧਰਮ ਤੇ ਦਇਆ ਰੂਪੀ ਬਾਡੀ=ਬਗੀਚੀ ਵਿਚ ਸੈਰ ਕਰੋ, ਵਾ:- ਧਰਮ ਤੇ ਦਇਆ ਰੂਪੀ ਬਗੀਚੀ ਨੂੰ ਅੰਤਹ ਕਰਨ ਰੂਪ ਭੂਮੀ ਵਿਚ ਲਗਾਵਣੀ ਕਰੋ* ॥ ੩ ॥ ੭ ॥

**ਉਥਾਨਕਾ:-** ਕਬੀਰ ਜੀ ਪ੍ਰਮਾਤਮਾ ਦੇ ਸਨਮੁਖ ਬੇਨਤੀ ਕਰਦੇ ਹਨ-

## ਕਵਨ ਕਾਜ ਸਿਰਜੇ ਜਗ ਭੀਤਰਿ ਜਨਮਿ ਕਵਨ ਫਲੁ ਪਾਇਆ॥

ਹੇ ਪਰਮਾਤਮਾ ! ਤੁਸਾਂ ਨੇ ਸੰਸਾਰ ਦੇ ਵਿਚ ਅਸਾਨੂੰ ਕਿਸ ਵਾਸਤੇ ਸਿਰਜੇ=ਪੈਦਾ ਕੀਤਾ ਹੈ ਤੇ ਅਸਾਂ ਜਨਮ ਧਾਰ ਕੇ ਕੀ ਫਲ ਪ੍ਰਾਪਤ ਕੀਤਾ ਹੈ, ਭਾਵ ਆਪ ਜੀ ਨੇ ਤਾਂ ਨਾਮ ਜਪਣ ਵਾਸਤੇ ਪੈਦਾ ਕੀਤਾ ਸੀ, ਪਰ ਅਸਾਂ ਨੇ ਨਾਮ ਜਪਿਆ ਨਹੀਂ, ਐਵੇਂ ਸੌਂ ਕੇ ਉਮਰ ਗੁਆ ਦਿੱਤੀ ਹੈ।

*ਯਥਾ:-* ਬੁਰੇ ਕਾਮ ਕਉ ਊਠਿ ਖਲੋਇਆ॥ ਨਾਮ ਕੀ ਬੇਲਾ ਪੈ ਪੈ ਸੋਇਆ॥ ੧॥ *(ਪੰਨਾ ੭੩੮)*

## ਭਵਨਿਧਿ ਤਰਨ ਤਾਰਨ ਚਿੰਤਾਮਨਿ
## ਇਕ ਨਿਮਖ ਨ ਇਹੁ ਮਨੁ ਲਾਇਆ॥ ੧॥

ਭਵਨਿਧਿ=ਸੰਸਾਰ ਸਮੁੰਦਰ ਤੋਂ ਤਾਰਨ ਨੂੰ ਤਰਨ=ਜਹਾਜ਼ ਵਾਂਗ ਅਤੇ ਮਨ ਇੱਛ ਪਦਾਰਥ ਦੇਣ ਲਈ ਜੋ ਚਿੰਤਾਮਣੀ ਵਾਂਗ ਆਪ ਜੀ ਦਾ ਨਾਮ ਹੈ, ਉਸ ਵਿਚ ਇੱਕ ਨਿਮਖ ਮਾਤ੍ਰ ਭੀ ਇਸ ਮਨ ਨੂੰ ਨਹੀਂ ਲਗਾਇਆ॥ ੧॥

## ਗੋਬਿੰਦ ਹਮ ਐਸੇ ਅਪਰਾਧੀ॥

ਹੇ ਗੋਬਿੰਦ=ਪਰਮਾਤਮਾ ! ਅਸੀਂ ਅਜੇਹੇ ਅਪਰਾਧੀ=ਗੁਨਹਗਾਹ ਹਾਂ, ਵਾ:- ਦੋਸ਼ੀ ਹਾਂ।

*ਅਥਵਾ:-* ਅਪਰ=ਹੋਰ ਦੇਵੀ ਦੇਵਤਿਆਂ ਦੇ ਅਰਾਧਨੇ ਵਾਲੇ ਹੋ ਰਹੇ ਹਾਂ।

## ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ

---

**ਦੂਜਾ ਅਰਥ:- ਮੁੰਦ੍ਰਾ ਮੋਨਿ=ਮਨ ਰੂਪੀ ਜੋਗੀ ਦੇ ਸੰਕਲਪਾਂ ਵਿਕਲਪਾਂ ਰੂਪੀ ਕੰਨਾਂ ਨੂੰ ਵਿਚਾਰ ਦੀ ਛੁਰੀ ਨਾਲ ਚੀਰ ਕੇ ਅੰਦਰੋਂ ਬਾਹਰੋਂ ਮੋਨ ਧਾਰਨੀ ਏਹ ਮੁੰਦ੍ਰਾ ਪਾਵੋ।*

*ਬਾਹਰਲੀ ਮੋਨ ਇਹ ਹੈ ਜੇਹੜਾ ਬਹੁਤਾ ਬੋਲਣਾ ਨਹੀ, ਅੰਦਰਲੀ ਮੋਨ ਇਹ ਹੈ ਜੋ ਹੰਗਤਾ ਮਮਤਾ ਤੋਂ ਰਹਿਤ ਹੋਣਾ ਹੈ।*

***ਖਿੰਥਾ ਇਹੁ ਤਨੁ ਸੀਅਉ ਅਪਨਾ***

*ਬ੍ਰਹਮਾਕਾਰ ਬ੍ਰਿਤੀ ਰੂਪ ਸੂਈ ਨਾਲ ਮਹਾਂਵਾਕਾਂ ਰੂਪੀ ਧਾਗੇ ਨਾਲ, ਵਾ:- ਗੁਰ ਸਿੱਖਿਆ ਰੂਪ ਸੂਈ ਨਾਲ ਪ੍ਰੇਮ ਰੂਪ ਧਾਗੇ ਨਾਲ ਸੂਖਮ ਸਰੀਰ ਨੂੰ ਜਿਹੜਾ ਪਰਮੇਸ਼ਰ ਨਾਲ ਸੀਊਣਾ ਹੈ, ਇਹ ਖਿੰਥਾ ਪਹਿਰਨੀ ਹੈ।* ***ਬੁਧਿ ਬਿਭੂਤਿ=*** *ਬੁੱਧੀ ਵਿਚ ਪ੍ਰਮੇਸ਼ਰ ਦੀ ਮਸਤੀ, ਵਾ:- ਏਕਤਾ ਧਾਰਨੀ ਇਹ ਬਿਭੂਤੀ ਚੜ੍ਹਾਓ।*

## ਤਿਸ ਕੀ ਭਾਉ ਭਗਤਿ ਨਹੀ ਸਾਧੀ ॥੧॥ ਰਹਾਉ ॥

ਹੇ ਪ੍ਰਭੂ ! ਜਿਸ ਆਪ ਨੇ ਜੀਉ=ਸੂਖਮ ਸਰੀਰ ਅਤੇ ਪਿੰਡੁ=ਅਸਥੂਲ ਸਰੀਰ, ਵਾ:- ਹੇ ਪ੍ਰਭੂ ! ਜਿਸ ਆਪ ਨੇ ਪਿੰਡ ਸਰੀਰ ਵਗੈਰਾ ਸਭ ਕੁਝ ਜੀਵ ਨੂੰ ਪਿੱਛੇ ਵੀ ਦਿੱਤਾ ਸੀ ਅਤੇ ਹੁਣ ਵੀ ਦਿੱਤਾ ਹੈ, ਤਿਸ ਆਪ ਜੀ ਦੀ ਪ੍ਰੇਮਾ ਭਗਤੀ ਅਸਾਂ ਨੇ ਨਹੀਂ ਸਾਧੀ=ਨਹੀਂ ਕੀਤੀ॥ ੧॥

[ਪੰਨਾ ੯੭੧]

## ਪਰ ਧਨ ਪਰ ਤਨ ਪਰ ਤੀ ਨਿੰਦਾ ਪਰ ਅਪਬਾਦੁ ਨ ਛੂਟੈ ॥

ਪਰ ਧਨ=ਦੂਜੇ ਦਾ ਧਨ ਚੁਰਾਉਣਾ, ਪਰ=ਦੂਜਿਆਂ ਦੇ ਪੁੱਤ੍ਰ ਬਾਹਰ ਕੱਢ ਕੇ ਲੈ ਜਾਣੇ ਆਪਣੇ ਚੇਲੇ ਬਨਾਉਣ ਲਈ, ਵਾ:- ਪ੍ਰਾਏ ਪੁੱਤ੍ਰਾਂ ਨਾਲ ਮੋਹ ਕਰਨਾ, ਪਰ ਤੀ=ਪਰਾਈਆਂ ਔਰਤਾਂ ਨਾਲ ਪਿਆਰ ਤੇ ਬਦ ਫੈਲੀਆਂ ਕਰਨੀਆਂ, ਹਰ ਇੱਕ ਦੀ ਨਿੰਦਿਆ ਕਰਨੀ, ਪਰਾਇਆ ਨਾਲ ਅਪਬਾਦੁ=ਖੋਟੇ ਝਗੜੇ ਕਰਨੇ, ਇਨ੍ਹਾਂ ਸਾਰੀਆਂ ਗੱਲਾਂ ਤੋਂ ਹਟਣਾ ਸੀ, ਪਰ ਇਨ੍ਹਾਂ ਔਗੁਣਾਂ (ਗੱਲਾਂ) ਵੱਲੋਂ ਛੁਟਕਾਰਾ ਨਹੀਂ ਹੁੰਦਾ। ਇਸ ਕਰਕੇ-

## ਆਵਾ ਗਵਨੁ ਹੋਤੁ ਹੈ ਫੁਨਿ ਫੁਨਿ ਇਹੁ ਪਰਸੰਗੁ ਨ ਤੂਟੈ ॥੨॥

ਫੁਨਿ ਫੁਨਿ=ਵਾਰੰਵਾਰ ਚੌਰਾਸੀ ਲੱਖ ਜੂਨਾਂ ਵਿਚ ਜੀਵ ਦਾ ਆਉਣਾ ਜਾਣਾ ਹੁੰਦਾ ਹੈ। ਇਹ ਜਨਮ ਮਰਨ ਦਾ ਪਰਸੰਗੁ=ਚੱਕਰ, ਵਾ:-ਸਬੰਧ ਕਦੇ ਖਤਮ ਨਹੀਂ ਹੁੰਦਾ॥ ੨॥

## ਜਿਹ ਘਰਿ ਕਥਾ ਹੋਤ ਹਰਿ ਸੰਤਨ ਇਕ ਨਿਮਖ ਨ ਕੀਨੑੋ ਮੈ ਫੇਰਾ ॥

ਹੇ ਹਰੀ ! ਆਪ ਜੀ ਦੇ ਸੰਤਾਂ ਦੀ ਕਥਾ ਜਿਸ ਸਤਿਸੰਗ ਘਰ ਵਿਚ ਹੋ ਰਹੀ ਹੈ, ਉਸ ਸਤਿਸੰਗ ਘਰ ਵਿਚ ਇਕ ਨਿਮਖ ਮਾਤ੍ਰ ਵੀ ਭਾਵ ਅੱਖ ਦੇ ਝਮਕਣ ਜਿਤਨਾਂ ਚਿਰ ਭੀ, ਮੈਂ ਫੇਰਾ ਨਹੀਂ ਪਾਉਣਾ ਕੀਤਾ, ਭਾਵ ਗਿਆ ਨਹੀਂ।

*ਅਥਵਾ:*- ਜਿਸ ਸਤਿਸੰਗ ਘਰ ਵਿਚ, ਹੇ ਹਰੀ ! ਆਪ ਜੀ ਦੀ ਕਥਾ ਹੋ ਰਹੀ ਹੈ, ਉਨ੍ਹਾਂ ਸੰਤਾਂ ਪਾਸ ਇੱਕ ਨਿਮਖ ਮਾਤ੍ਰ ਵੀ ਮੈਂ ਫੇਰਾ ਨਹੀਂ ਪਾਇਆ, ਭਾਵ ਗਿਆ ਨਹੀਂ।

## ਲੰਪਟ ਚੋਰ ਦੂਤ ਮਤਵਾਰੇ ਤਿਨ ਸੰਗਿ ਸਦਾ ਬਸੇਰਾ ॥੩॥

ਜੋ ਪਰ ਇਸਤ੍ਰੀ ਲੰਪਟ ਹਨ ਤੇ ਪ੍ਰਤੱਖ ਧਨ, ਵਾ:-ਗੁਰ ਉਪਦੇਸ਼ ਰੂਪੀ ਧਨ ਦੇ ਚੁਰਾਉਣ ਵਾਲੇ ਹਨ,

*ਯਥਾ:*- ਨਾਮੁ ਦੁਰਾਇ ਚਲੈ ਸੋ ਚੋਰੁ॥ ੩॥ *(ਬਸੰਤ ਮ: ੧, ਪੰਨਾ ੧੧੮੭)*

*ਤਥਾ:*- ਤੇ ਤਸਕਰ ਜੋ ਨਾਮੁ ਨ ਲੇਵਹਿ ਵਾਸਹਿ ਕੋਟ ਪੰਚਾਸਾ। *(ਪ੍ਰਭਾਤੀ ਮ: ੧, ਪੰਨਾ ੧੩੨੮)*

ਅਤੇ ਕਾਮ ਆਦਿਕ ਦੂਤਾਂ ਕਰਕੇ ਜੋ ਝੱਲੇ ਹੋਏ ਹਨ, ਵਾ:-ਦੂਤ=ਚੁਗਲੀ ਕਰਨ ਵਾਲੇ ਤੇ ਮਾਇਆ ਕਰਕੇ ਜੋ ਮਤਵਾਰੇ=ਝੱਲੇ ਹਨ, ਵਾ:- ਜੋ ਮਤਵਾਰੇ=ਸ਼ਰਾਬੀ ਹਨ,

ਤਿਨ੍ਹਾਂ ਸਾਰਿਆਂ ਨਾਲ ਹਮੇਸ਼ਾ ਮੇਰਾ ਨਿਵਾਸ ਹੋ ਰਿਹਾ ਹੈ। ਇਸ ਕਰਕੇ-

## ਕਾਮ ਕ੍ਰੋਧ ਮਾਇਆ ਮਦ ਮਤਸਰ ਏ ਸੰਪੈ ਮੋ ਮਾਹੀ ॥

ਕਾਮ, ਕ੍ਰੋਧ, ਮਾਇਆ=ਛਲ ਵਲ, ਮਦ=ਹੰਕਾਰ, ਮਤਸਰ=ਈਰਖਾ, ਇਤਿਆਦਿ ਇਹ ਆਸੁਰੀ ਸੰਪਦਾ ਦੀ ਬਿਭੂਤੀ ਮੇਰੇ ਹਿਰਦੇ ਵਿਚ ਪੂਰਨ ਹੈ।

## ਦਇਆ ਧਰਮੁ ਅਰੁ ਗੁਰ ਕੀ ਸੇਵਾ ਏ ਸੁਪਨੰਤਰਿ ਨਾਹੀ॥ ੪॥

ਸਾਰਿਆਂ 'ਤੇ ਦਇਆ ਕਰਨੀ, ਸ੍ਵੈ-ਧਰਮ ਧਾਰਨਾ ਅਤੇ ਪੂਰਨ ਗੁਰਾਂ ਦੀ ਸੇਵਾ ਕਰਨੀ ਇਤਿਆਦਿ ਸ਼ੁਭ ਗੁਣ ਮੇਰੇ ਦਿਲ ਅੰਦਰ ਸੁਪਨੇ ਵਿਚ ਭੀ ਨਹੀਂ ਆਉਂਦੇ, *ਵਾ:*-ਸੁਪਨੇ=ਕਦਾਚਿੱਤ ਭੀ ਨਹੀਂ ਆਉਂਦੇ॥ ੪॥

## ਦੀਨ ਦਇਆਲ ਕ੍ਰਿਪਾਲ ਦਮੋਦਰ ਭਗਤਿ ਬਛਲ ਭੈ ਹਾਰੀ॥

ਹੇ ਗਰੀਬਾਂ ਉੱਪਰ ਦਿਆਲੂ, ਕਿਰਪਾ ਦੇ ਘਰ, ਪਰਮਾਤਮਾ, ਦਮੋਦਰ* ਭਗਤਾਂ ਦੇ ਬਛਲ=ਪਿਆਰੇ ਅਤੇ ਜਨਮ ਮਰਨ ਦਾ ਭੈ ਹਾਰੀ=ਨਾਸ ਕਰਨ ਵਾਲੇ ਮੇਰੇ ਆਪਣੇ ਵਿਚ ਤਾਂ ਕਿਸੇ ਇੱਕ ਸਾਧਨ ਦਾ ਬਲ ਨਹੀਂ। ਇਸ ਕਰਕੇ-

## ਕਹਤ ਕਬੀਰ ਭੀਰ ਜਨ ਰਾਖਹੁ ਹਰਿ ਸੇਵਾ ਕਰਉ ਤੁਮ੍ਾਰੀ॥ ੫॥ ੮॥

ਕਬੀਰ ਜੀ ਕਥਨ ਕਰਦੇ ਹਨ—ਮੈਂ ਭੀਰ=ਕਾਇਰ, ਭਾਵ ਡਰਾਕੁਲ ਦਾਸ ਨੂੰ ਰੱਖ ਲੇਵੋ, ਹੇ ਹਰੀ ! ਹਮੇਸਾਂ ਮੈਂ ਤੁਹਾਡੀ ਸੇਵਾ ਕਰਦਾ ਰਹਾਂਗਾ॥ ੫॥ ੮॥

*ਅਥਵਾ:*- ਆਪਣੇ ਸੰਤ ਜਨਾਂ ਦੀ ਭੀੜ ਵਿਚ, ਭਾਵ ਸੰਗਤ ਵਿਚ ਰੱਖਣਾ ਕਰੋ।

*ਯਥਾ:*- ਏਕ ਨਿਮਖ ਜੇ ਬਿਸਰੈ ਸੁਆਮੀ ਜਾਨਉ ਕੋਟਿ ਦਿਨਸ ਲਖ ਬਰੀਆ॥
ਸਾਧਸੰਗਤਿ ਕੀ ਭੀਰ ਜਉ ਪਾਈ ਤਉ ਨਾਨਕ ਹਰਿ ਸੰਗਿ ਮਿਰੀਆ॥ ੨॥
*(ਸਾਰਗ ਮ: ੫, ਪੰਨਾ ੧੨੦੯)*

**ਉਥਾਨਕਾ:-** ਭਗਤ ਕਬੀਰ ਜੀ ਇੱਕ ਨਾਮ ਹੀਣ ਨਾਂਗੇ ਨੂੰ ਜੰਤ੍ਰਾਂ, ਮੰਤ੍ਰਾ ਦੀ ਪ੍ਰਵਿਰਤੀ ਵਿਚ ਫਸਿਆ ਵੇਖ ਕੇ ਇਸ ਅਸਟਪਦੀ ਦੁਆਰਾ ਨਾਮ ਸਿਮਰਨ ਦਾ ਉਪਦੇਸ਼ ਦੇਂਦੇ ਹਨ:-

## ਜਿਹ ਸਿਮਰਨਿ ਹੋਇ ਮੁਕਤਿ ਦੁਆਰੁ॥ ਜਾਹਿ ਬੈਕੁੰਠਿ ਨਹੀ ਸੰਸਾਰਿ॥

ਜਿਸ ਪਰਮੇਸ਼ਰ ਦੇ ਨਾਮ ਸਿਮਰਨ ਨਾਲ ਮੁਕਤਿ ਦੁਆਰੁ=ਮੁਕਤੀ ਦਾ ਦਰਵਾਜ਼ਾ, ਬ੍ਰਹਮ ਗਿਆਨ ਪ੍ਰਾਪਤ ਹੁੰਦਾ ਹੈ, *ਵਾ:*- ਸੰਸਾਰ ਦੁਆਰੇ ਤੋਂ ਮੁਕਤ ਹੁੰਦਾ ਹੈ।

ਗਿਆਨ ਦੁਆਰਾ ਹੀ ਬੈਕੁੰਠਿ=ਅਕੁੰਠਤ, ਭਾਵ ਮਨ, ਬਾਣੀ, ਸਰੀਰ ਦੀ ਪਹੁੰਚ ਤੋਂ ਪਰੇ ਹਰੀ ਵਿਚ ਅਭੇਦ ਹੋ ਜਾਂਦਾ ਹੈ, ਫੇਰ ਸੰਸਾਰ ਵਿਚ ਆਉਂਦਾ ਜਾਂਦਾ ਨਹੀਂ।

## ਨਿਰਭਉ ਕੈ ਘਰਿ ਬਜਾਵਹਿ ਤੂਰ॥
## ਅਨਹਦ ਬਜਹਿ ਸਦਾ ਭਰਪੂਰ॥ ੧॥

ਨਿਰਭਉ=ਖ਼ੌਫ ਰਹਿਤ ਪਰਮਾਤਮਾ ਦਾ ਜੋ ਸਤਿਸੰਗ ਘਰ ਹੈ, ਉਸ ਵਿਚ ਤੂਰ=ਵਾਜਿਆਂ ਨੂੰ ਵਜਾਵੇ, ਅਰਥਾਤ ਕੀਰਤਨ ਭਗਤੀ ਕਰੇ,

*ਵਾ:*- ਨਾਮਾਂ ਰੂਪੀ ਤੇ ਮਹਾ ਵਾਕਾਂ ਰੂਪੀ ਤੂਰ=ਵਾਜਿਆਂ ਨੂੰ ਵਜਾਵੇ। ਤਾਂ-

ਹੱਦ ਤੋਂ ਰਹਿਤ ਜੋ ਸਦਾ=ਨਿੱਤ ਰੂਪ ਪਰਮਾਤਮਾ ਸਾਰੇ ਭਰਪੂਰ ਹੋ ਰਿਹਾ ਹੈ, ਉਹ ਉਸ ਦੇ ਅੰਦਰ ਹੀ

---

**ਦਮੋਦਰ=ਜਿਸ ਦੇ ਉਦਰ ਵਿਚ ਪ੍ਰੇਮ ਰੂਪ ਰੱਸੀ ਹੈ, ਕਿਉਂਕਿ ਉਹ ਪ੍ਰੇਮ ਰੂਪ ਰੱਸੀ ਨਾਲ ਬੱਧਾ ਹੋਇਆ ਹੈ।*

ਬਜਹਿ=ਪ੍ਰਗਟ ਹੁੰਦਾ ਹੈ॥ ੧॥

## ਐਸਾ ਸਿਮਰਨੁ ਕਰਿ ਮਨ ਮਾਹਿ॥

ਐਸਾ ਫਲ ਪ੍ਰਾਪਤ ਹੁੰਦਾ ਸਮਝ ਕੇ, ਹੇ ਨਾਂਗੇ ! ਆਪਣੇ ਮਨ ਵਿਚ ਤੂੰ ਨਾਮ ਦਾ ਸਿਮਰਨ ਕਰ।

## ਬਿਨੁ ਸਿਮਰਨ ਮੁਕਤਿ ਕਤ ਨਾਹਿ॥ ੧॥ ਰਹਾਉ॥

ਨਾਮ ਸਿਮਰਨ ਤੋਂ ਬਿਨਾਂ ਮੁਕਤੀ ਹੋਰ ਕਿਸੇ ਸਾਧਨ ਜਾਂ ਭੇਖ ਨਾਲ ਪ੍ਰਾਪਤ ਨਹੀਂ ਹੁੰਦੀ ॥ ੧॥ ਰਹਾਉ॥

## ਜਿਹ ਸਿਮਰਨਿ ਨਾਹੀ ਨਨਕਾਰੁ॥

ਜਿਸ ਨਾਮ ਦੇ ਸਿਮਰਨ ਕਰਨ ਨਾਲ ਨਨਕਾਰੁ=ਨਿਰਾਦਰ ਨਹੀਂ ਹੁੰਦਾ।

*ਯਥਾ:-* ਨੰਨਾਕਾਰੁ ਨ ਹੋਤਾ ਤਾ ਕਹੁ॥ ਨਾਮ ਮੰਤ੍ਰੁ ਗੁਰਿ ਦੀਨੋ ਜਾ ਕਹੁ॥ *(ਪੰਨਾ ੨੫੭)*

## ਮੁਕਤਿ ਕਰੈ ਉਤਰੈ ਬਹੁ ਭਾਰੁ॥ ਨਮਸਕਾਰੁ ਕਰਿ ਹਿਰਦੈ ਮਾਹਿ॥

ਨਾਮ ਹੀ ਮੋਖ ਕਰਨ ਵਾਲਾ ਹੈ, ਜਿਸ ਨਾਮ ਨਾਲ ਪਾਪਾਂ ਦਾ ਬਹੁਤਾ ਭਾਰ ਉਤਰ ਜਾਂਦਾ ਹੈ, ਵਾ:- ਸੰਚਿਤ ਕਰਮਾਂ ਦਾ ਭਾਰ ਉਤਰ ਜਾਂਦਾ ਹੈ।

ਆਪਣੇ ਹਿਰਦੇ ਵਿਚ ਪਰਮੇਸ਼ਰ ਦੇ ਨਾਮ ਨੂੰ ਨਮਸ਼ਕਾਰ ਕਰ,

ਵਾ:- ਪਰਮੇਸ਼ਰ ਨੂੰ ਨਮਸ਼ਕਾਰ ਕਰ।

## ਫਿਰਿ ਫਿਰਿ ਤੇਰਾ ਆਵਨੁ ਨਾਹਿ॥ ੨॥

ਤਾਂ ਬਾਰੰਬਾਰ ਤੇਰਾ ਆਉਣਾ ਜਾਣਾ, ਭਾਵ ਜੰਮਣਾ ਮਰਨਾ ਨਹੀਂ ਹੋਵੇਗਾ,

ਵਾ:- ਵਾਰੰਵਾਰ ਤੇਰਾ ਇਸ ਮਨੁੱਖਾ ਜਨਮ ਵਿਚ ਆਉਣਾ ਨਹੀਂ ਹੋਵੇਗਾ॥ ੨॥

## ਜਿਹ ਸਿਮਰਨਿ ਕਰਹਿ ਤੂ ਕੇਲ॥ ਦੀਪਕੁ ਬਾਂਧਿ ਧਰਿਓ ਬਿਨੁ ਤੇਲ॥

ਜਿਸ ਪਰਮੇਸ਼ਰ ਦੀ ਕਿਰਪਾ ਨਾਲ ਤੂੰ ਕੇਲ=ਖੁਸ਼ੀਆਂ ਕਰ ਰਿਹਾ ਹੈਂ, ਉਸ ਨੂੰ ਸਿਮਰਨਾ ਕਰ।

*ਯਥਾ:-* ਜਿਹ ਪ੍ਰਸਾਦਿ ਰੰਗ ਰਸ ਭੋਗ॥ ਨਾਨਕ ਸਦਾ ਧਿਆਈਐ ਧਿਆਵਨ ਜੋਗ॥ ੧॥

*(ਗਉੜੀ ਸੁਖਮਨੀ ਮ: ੫, ਪੰਨਾ ੨੬੯)*

ਉਹ ਪਰਮਾਤਮਾ ਐਸਾ ਸਮਰੱਥ ਹੈ, ਜਿਸ ਨੇ ਪ੍ਰਤੱਖ ਤੇਲ ਬੱਤੀ ਤੋਂ ਬਿਨਾਂ ਹੀ ਸੂਰਜ, ਚੰਦ੍ਰਮਾ ਰੂਪੀ ਦੋ ਦੀਵਿਆਂ ਨੂੰ ਬੰਧ ਧਰਿਆ ਹੈ, ਵਾ:- ਨੇਤ੍ਰਾਂ ਰੂਪ ਦੀਵਿਆਂ ਨੂੰ ਬਣਾਇਆ ਹੈ।

## ਸੋ ਦੀਪਕੁ ਅਮਰਕੁ ਸੰਸਾਰਿ॥ ਕਾਮ ਕ੍ਰੋਧ ਬਿਖੁ ਕਾਢੀਲੇ ਮਾਰਿ॥ ੩॥

ਸੂਰਜ, ਚੰਦ੍ਰਮਾਂ ਰੂਪ ਦੀਵਿਆਂ ਦੇ ਜਗਾਉਣ ਵਾਲਾ, ਉਹ ਪਰਮਾਤਮਾ ਸੰਸਾਰ ਵਿਚ ਗੁਰਮਖਾਂ ਨੂੰ ਅਮਰਕੁ=ਅਮਰ ਕਰਨਾ ਵਾਲਾ ਹੈ।

ਉਸ ਪਰਮੇਸ਼ਰ ਦੇ ਨਾਮ ਨੂੰ ਜਪ ਕੇ ਤੂੰ ਕਾਮ, ਕ੍ਰੋਧ ਆਦਿ ਵਿਸ਼ਿਆਂ ਨੂੰ ਮਾਰ ਕੇ ਕੱਢ ਦੇ।

***ਦੂਜਾ ਅਰਥ-*** ***ਦੀਪਕੁ ਬਾਂਧਿ ਧਰਿਓ ਬਿਨੁ ਤੇਲ॥***

ਮੋਹ ਰੂਪੀ ਤੇਲ ਤੋਂ ਬਿਨਾਂ ਹੀ ਗੁਰਮੁਖਾਂ ਨੇ ਗਿਆਨ ਰੂਪੀ ਦੀਵਾ ਬੰਨ੍ਹ ਰੱਖਿਆ ਹੈ।

***ਸੋ ਦੀਪਕੁ ਅਮਰਕੁ ਸੰਸਾਰਿ ॥***

ਉਹ ਗਿਆਨ ਰੂਪੀ ਦੀਵਾ ਹੀ ਸੰਸਾਰ ਵਿਚ ਗੁਰਮੁਖਾਂ ਨੂੰ ਅਮਰ ਕਰਨ ਵਾਲਾ ਹੈ।

***ਕਾਮ ਕ੍ਰੋਧ ਬਿਖੁ ਕਾਢੀਲੇ ਮਾਰਿ ॥***

ਗੁਰਮੁਖਾਂ ਨੇ ਗਿਆਨ ਦੁਆਰਾ ਵਿਹੁ ਵਤ ਮਾਰਨ ਵਾਲੇ ਕਾਮ, ਕ੍ਰੋਧ ਆਦਿਕਾਂ ਨੂੰ ਮਾਰ ਕੇ ਕੱਢ ਦਿੱਤਾ ਹੈ।

## ਜਿਹ ਸਿਮਰਨਿ ਤੇਰੀ ਗਤਿ ਹੋਇ ॥ ਸੋ ਸਿਮਰਨੁ ਰਖੁ ਕੰਠਿ ਪਰੋਇ ॥

ਜਿਸ ਪਰਮੇਸ਼ਰ ਦੇ ਨਾਮ ਸਿਮਰਨ ਨਾਲ ਤੇਰੀ ਗਤਿ=ਮੁਕਤੀ ਹੋਵੇਗੀ। ਉਸ ਸਿਮਰਨ ਨੂੰ ਆਪਣੇ ਕੰਠਿ=ਗਲ ਵਿਚ ਪਰੋ ਰੱਖ, ਬਿਰਤੀ ਵਾ ਪ੍ਰੀਤੀ ਰੂਪੀ ਸੂਈ ਤੇ ਸੁਾਸਾਂ ਰੂਪੀ ਧਾਗੇ ਨਾਲ।

## ਸੋ ਸਿਰਮਨੁ ਕਰਿ ਨਹੀ ਰਾਖੁ ਉਤਾਰਿ ॥

ਹਰ ਵੇਲੇ ਉਸ ਪਰਮਾਤਮਾ ਦਾ ਸਿਮਰਨ ਕਰ, ਦਿਲ ਵਿਚੋਂ ਉਤਾਰ ਨਾ ਰੱਖ, ਭਾਵ ਵਿਸਾਰ ਨਾ, *ਵਾ:-* ਉਸ ਦਾ ਸਿਮਰਨ ਕਰ ਜੇ ਤੂੰ ਸਿਮਰਨ ਨਹੀਂ ਕਰਦਾ ਤਾਂ ਸਰੀਰ 'ਤੇ ਜਿਹੜੀ ਰਾਖੁ=ਸੁਆਹ ਮਲੀ ਹੋਈ ਹੈ, ਉਹ ਉਤਾਰ ਦੇ, ਪਰ ਭੇਖ ਨੂੰ ਲੱਜਾ ਨਾ ਦਿਵਾ।

## ਗੁਰ ਪਰਸਾਦੀ ਉਤਰਹਿ ਪਾਰਿ ॥ ੪ ॥

ਗੁਰਾਂ ਦੀ ਕ੍ਰਿਪਾ ਕਰਕੇ ਨਾਮ ਸਿਮਰਨ ਨਾਲ ਸੰਸਾਰ ਤੋਂ ਪਾਰ ਉਤਰ ਜਾਏਂਗਾ॥ ੪ ॥

*ਯਥਾ:-* ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਇਹ ਬਾਣੀ ਰਸਨਾ ਭਾਖੀ॥
ਜਪਿ ਰਾਮ ਨਾਮੁ ਨਾਨਕ ਨਿਸਤਰੀਐ ਹੋਰੁ ਦੁਤੀਆ ਬਿਰਥੀ ਸਾਖੀ॥ ੨ ॥ ੯੮ ॥

*(ਸਾਰਗ ਮ: ੫, ਪੰਨਾ ੧੨੨੭)*

## ਜਿਹ ਸਿਮਰਨਿ ਨਾਹੀ ਤੁਹਿ ਕਾਨਿ ॥ ਮੰਦਰਿ ਸੋਵਹਿ ਪਟੰਬਰ ਤਾਨਿ ॥

ਜਿਸ ਪਰਮੇਸ਼ਰ ਦੇ ਨਾਮ ਸਿਮਰਨ ਨਾਲ ਤੁਹਿ=ਤੈਨੂੰ, ਕਿਸੇ ਦੀ ਕਾਨਿ=ਕਨੌਡ ਨਹੀਂ ਰਹੇਗੀ। ਪ੍ਰਤੱਖ ਮੰਦਰ ਵਿਚ ਚੰਗੇ ਚੰਗੇ ਪਟ ਦੇ ਅੰਬਰ=ਬਸਤ੍ਰਾਂ ਨੂੰ ਤਾਣ ਕੇ ਸੋਵੇਂਗਾ, ਭਾਵ ਬੇਫ਼ਿਕਰ ਹੋ ਜਾਵੇਂਗਾ, *ਵਾ:-* ਮਨੁੱਖਾ ਦੇਹ ਰੂਪੀ ਮੰਦਰ ਵਿਚ ਪ੍ਰੇਮ ਰੂਪੀ ਪਟੰਬਰ ਤਾਣ ਕੇ ਸੋਵੇਂਗਾ, *ਵਾ:-* ਅਧਿਸ਼ਠਾਨ ਰੂਪੀ ਮੰਦਰ ਵਿਚ ਗਿਆਨ ਰੂਪੀ ਪਟ+ਅੰਬਰ=ਰੇਸ਼ਮੀ ਬਸਤ੍ਰ ਤਾਣ ਕੇ ਸੋਵੇਂਗਾ।

## ਸੇਜ ਸੁਖਾਲੀ ਬਿਗਸੈ ਜੀਉ ॥ ਸੋ ਸਿਮਰਨੁ ਤੂ ਅਨਦਿਨੁ ਪੀਉ ॥ ੫ ॥

ਸੁਖਾਲੀਆਂ ਸਿਹਜਾਂ ਮਿਲਣਗੀਆਂ, ਜਿਨ੍ਹਾਂ ਉੱਤੇ ਪੈਦਿਆਂ ਸਾਰ ਹੀ ਤੇਰਾ ਦਿਲ ਅਨੰਦ ਹੋਵੇਗਾ, ਖਿੜ ਜਾਵੇਗਾ, ਉਸ ਪਰਮੇਸ਼ਰ ਦੇ ਨਾਮ ਸਿਮਰਨ ਰੂਪ ਅੰਮ੍ਰਿਤ ਨੂੰ ਤੂੰ ਅਨਦਿਨੁ=ਰਾਤ ਦਿਨੇ ਪੀਣਾ ਕਰ, ਭਾਵ ਜਪਣਾ ਕਰ॥ ੫ ॥

## ਜਿਹ ਸਿਮਰਨਿ ਤੇਰੀ ਜਾਇ ਬਲਾਇ ॥ ਜਿਹ ਸਿਮਰਨਿ ਤੁਝੁ ਪੋਹੈ ਨ ਮਾਇ ॥

ਜਿਸ ਪਰਮੇਸ਼ਰ ਦੇ ਨਾਮ ਸਿਮਰਨ ਨਾਲ ਤੇਰੀ ਅਵਿੱਦਿਆ ਰੂਪ ਬਲਾ ਦੂਰ ਹੋ ਜਾਏਗੀ।

ਜਿਸ ਪਰਮੇਸ਼ਰ ਦੇ ਨਾਮ ਸਿਮਰਨ ਨਾਲ ਤੈਨੂੰ ਮਾਇਆ ਰੂਪ ਬਲਾ ਪੋਹੈ ਨ=ਛੋਹ ਨਹੀਂ ਸਕੇਗੀ,

ਵਾ:- ਮਾਇਆ ਦਾ ਦੁੱਖ ਪੋਹ ਨਹੀਂ ਸਕੇਗਾ।

**ਸਿਮਰਿ ਸਿਮਰਿ ਹਰਿ ਹਰਿ ਮਨਿ ਗਾਈਐ ॥**

ਤਨ ਕਰਕੇ ਹਰੀ ਨੂੰ ਸਿਮਰ, ਮਨ ਕਰਕੇ ਹਰੀ ਨੂੰ ਸਿਮਰ ਅਤੇ ਬਾਣੀ ਦੁਆਰਾ ਭੀ ਹਰੀ ਨੂੰ ਗਾਇਣ ਕਰ।

**ਇਹੁ ਸਿਮਰਨੁ ਸਤਿਗੁਰ ਤੇ ਪਾਈਐ ॥ ੬ ॥**

ਪਰ ਇਹ ਹਰੀ ਨਾਮ ਦਾ ਸਿਮਰਨ ਪੂਰਨ ਸਤਿਗੁਰਾਂ ਪਾਸੋਂ ਪ੍ਰਾਪਤ ਹੁੰਦਾ ਹੈ॥ ੬॥

**ਸਦਾ ਸਦਾ ਸਿਮਰਿ ਦਿਨੁ ਰਾਤਿ ॥ ਊਠਤ ਬੈਠਤ ਸਾਸਿ ਗਿਰਾਸਿ ॥**

ਸਦਾ=ਨਿੱਤ ਰੂਪ ਪਰਮਾਤਮਾ ਨੂੰ ਦਿਨੇ ਰਾਤ ਸਦਾ ਸਿਮਰਨਾ ਕਰ।

ਉੱਠਦਿਆਂ, ਬੈਠਦਿਆਂ, ਸੁਾਸ ਲੈਂਦਿਆਂ, ਗਿਰਾਸਿ=ਭੋਜਨ ਖਾਂਦਿਆਂ ਜਪਣਾ ਕਰ।

**ਜਾਗੁ ਸੋਇ ਸਿਮਰਨ ਰਸ ਭੋਗ ॥ ਹਰਿ ਸਿਮਰਨੁ ਪਾਈਐ ਸੰਜੋਗ ॥ ੭ ॥**

ਜਾਗਦਿਆਂ ਅਤੇ ਸੋਇ=ਸੌਣ ਸਮੇਂ ਭੀ ਤੂੰ ਨਾਮ ਸਿਮਰਨ ਰੂਪੀ ਰਸ ਨੂੰ ਭੋਗਣਾ ਕਰ।

ਹਰੀ ਦਾ ਸਿਮਰਨ ਕਰਨਾ, ਪੂਰਬਲੇ ਕਰਮਾਂ ਦੇ ਸੰਜੋਗ ਕਰਕੇ, *ਅਥਵਾ:*- ਗੁਰਾਂ ਦੇ ਸੰਜੋਗ=ਸਬੰਧ ਦੁਆਰਾ ਪ੍ਰਾਪਤ ਹੁੰਦਾ ਹੈ, ਵਾ:- ਸਿਮਰਨ ਦੇ ਸੰਜੋਗ ਦੁਆਰਾ ਹਰੀ ਪ੍ਰਾਪਤ ਹੁੰਦਾ ਹੈ॥ ੭॥

**ਜਿਹ ਸਿਮਰਨਿ ਨਾਹੀ ਤੁਝੁ ਭਾਰ ॥ ਸੋ ਸਿਮਰਨੁ ਰਾਮ ਨਾਮ ਅਧਾਰੁ ॥**

ਜਿਸ ਪਰਮਾਤਮਾ ਦੇ ਸਿਮਰਨ ਨਾਲ ਤੈਨੂੰ ਕੋਈ ਭਾਰ=ਦੁੱਖ ਨਹੀਂ ਹੋਵੇਗਾ, ਭਾਵ ਚਿੰਤਾ ਵਾਂਗੂ ਸਿਮਰਨ ਦੁਖਦਾਈ ਨਹੀਂ ਹੈ, ਵਾ:- ਕਰਮਾਂ ਦਾ ਭਾਰ ਤੈਨੂੰ ਉਠਾਉਣਾ ਨਹੀਂ ਪਏਗਾ, ਵਾ:- ਸਿਰ ਭਾਰ ਸਿਰ ਪਰਨੇ ਮਾਤਾ ਦੇ ਉਦਰ ਵਿਚ ਪੁੱਠਾ ਨਹੀਂ ਟੰਗਿਆ ਜਾਵੇਂਗਾ। ਉਸ ਰਾਮ ਨਾਮ ਸਿਮਰਨ ਦਾ ਅਧਾਰੁ=ਆਸਰਾ ਗ੍ਰਹਿਣ ਕਰ।

**ਕਹਿ ਕਬੀਰ ਜਾ ਕਾ ਨਹੀ ਅੰਤੁ ॥ ਤਿਸ ਕੇ ਆਗੇ ਤੰਤੁ ਨ ਮੰਤੁ ॥ ੮ ॥ ੯ ॥**

ਕਬੀਰ ਜੀ ਆਖਦੇ ਹਨ— ਜਿਸ ਪ੍ਰਮਾਤਮਾ ਦਾ ਕੁਝ ਆਦਿ ਅੰਤ ਨਹੀਂ ਆਉਂਦਾ।

ਤਿਸ ਸਰਬ ਸ਼ਕਤੀਵਾਨ ਪ੍ਰਮਾਤਮਾ ਅਗੇ ਕੋਈ ਤੰਤ੍ਰ ਮੰਤ੍ਰ ਨਹੀਂ ਚਲਦਾ।

ਇਸ ਲਈ ਸਭ ਜੰਤ੍ਰਾਂ ਮੰਤ੍ਰਾਂ ਨੂੰ ਤਿਆਗ ਕੇ ਤੂੰ ਕੇਵਲ ਇਕ ਅਕਾਲ ਪੁਰਖ ਦਾ ਹੀ ਸਿਮਰਨ ਕਰ।

*ਅਥਵਾ:*- ਤੰਤੁ=ਸ਼ਾਸਤ੍ਰਾਂ ਦੀਆਂ ਜੁਗਤੀਆਂ ਅਤੇ ਸ਼ਿਵਾ ਦੇ ਮੰਤੁ=ਮੰਤ੍ਰ ਆਦਿ ਉਸ ਅੱਗੇ ਕੋਈ ਨਹੀਂ ਚਲਦੇ, ਵਾ:- ਤਿਸ ਤੰਤੁ=ਤਤ (ਸਿਧਾਂਤ) ਰੂਪ ਪਰਮੇਸ਼ਰ ਦੇ ਅੱਗੇ ਹੋ ਕੇ ਉਸ ਨੂੰ ਕੋਈ ਭੀ ਮੰਤੁ=ਸਲਾਹ ਨਹੀਂ ਦੇ ਸਕਦਾ॥ ੮॥ ੯॥

**ਰਾਮਕਲੀ ਘਰੁ ੨ ਬਾਣੀ ਕਬੀਰ ਜੀ ਕੀ ੴ ਸਤਿਗੁਰ ਪ੍ਰਸਾਦਿ ॥**

**ਉਥਾਨਕਾ:**- ਇਕ ਜੋਗੀ ਨੇ ਆ ਕੇ ਪੁਛਿਆ ਕਿ ਪਰਮੇਸ਼ਰ ਦੀ ਪ੍ਰਾਪਤੀ ਦਾ ਰਸਤਾ ਕਿਹੜਾ ਹੈ? ਤਾਂ ਕਬੀਰ ਜੀ ਨੇ ਆਖਿਆ, ਉਸ ਦੀ ਪ੍ਰਾਪਤੀ ਦੇ ਦੋ ਰਸਤੇ ਹਨ— ਇਕ ਹਠ ਯੋਗ ਦੂਜਾ ਭਗਤੀ ਯੋਗ ਹੈ, ਤੂੰ ਕਿਹੜਾ ਸੁਣਿਆ ਚਾਹੁੰਦਾ ਹੈਂ? ਤਾਂ ਜੋਗੀ ਨੇ ਕਿਹਾ, ਆਪ ਕਿਰਪਾ ਕਰਕੇ ਦੋਵੇਂ ਰਸਤੇ ਸੁਣਾਓ ਤਾਂ ਕਬੀਰ ਜੀ ਕਥਨ ਕਰਦੇ ਹਨ-

## ਬੰਧਚਿ ਬੰਧਨੁ ਪਾਇਆ ॥ ਮੁਕਤੈ ਗੁਰਿ ਅਨਲੁ ਬੁਝਾਇਆ ॥
## ਜਬ ਨਖ ਸਿਖ ਇਹੁ ਮਨੁ ਚੀਨ੍ਾ ॥ ਤਬ ਅੰਤਰਿ ਮਜਨੁ ਕੀਨ੍ਾ ॥ ੧ ॥

(ਇਨ੍ਹਾਂ ਅੰਨਵੇਂ ਤੁਕਾਂ ਵੱਲ ਧਿਆਨ ਰੱਖਣਾ) - ***ਪਹਿਲਾ ਅਰਥ-***

***ਮੁਕਤੈ ਗੁਰਿ:-*** ਜਿਨ੍ਹਾਂ ਗੁਰਾਂ ਦੇ ਆਪਣੇ ਖਟ ਚੱਕਰ ਮੁਕਤੈ=ਖੁਲ੍ਹੇ ਹੋਏ ਹਨ।

ਬਕਤੈ ਬਕਿ ਸਬਦੁ ਸੁਨਾਇਆ=ਐਸੇ ਬਕਤੈ=ਗੁਰਾਂ ਨੇ, ਬਕਿ=ਉਚਾਰ ਕੇ ਸ਼ਬਦ ਸੁਣਾਇਆ ਤੇ 'ਅਨਲੁ ਬੁਝਾਇਆ'=ਪ੍ਰਾਣਾਂ ਦਾ ਚਾੜ੍ਹਣਾ ਸਮਝਾਇਆ। ਤਦ-

***ਸੁਨਤੈ ਸੁਨਿ ਮੰਨਿ ਬਸਾਇਆ ॥ ਬੰਧਚਿ ਬੰਧਨੁ ਪਾਇਆ ॥***

ਸੁਨਤੈ=ਜਿਗਿਆਸੂ ਨੇ ਸੁਣ ਕੇ ਆਪਣੇ ਮਨ ਵਿਚ ਵਸਾਇਆ। ਤਾਂ

ਦਸਮ ਦੁਆਰ ਵਿਚ ਬੰਧਚਿ=ਪ੍ਰਾਣਾਂ ਨੂੰ ਬੰਧਨਾ ਪਾਇਆ, ਭਾਵ ਰੋਕਿਆ।

***ਜਬ ਨਖ ਸਿਖ ਇਹੁ ਮਨੁ ਚੀਨ੍ਾ ॥ ਤਬ ਅੰਤਰਿ ਮਜਨੁ ਕੀਨ੍ਾ ॥***

ਜਿਸ ਵੇਲੇ ਨਖ=ਇੜਾ ਸੁਰ ਦੁਆਰੇ ਪ੍ਰਾਣਾਂ ਦਾ ਚਾੜ੍ਹਣਾ, ਸਿਖ=ਪਿੰਗਲਾ ਸੁਰ ਦੁਆਰੇ ਪ੍ਰਾਣਾਂ ਦਾ ਉਤਾਰਨਾ ਅਤੇ ਮਨੁ=ਸੁਖਮਨਾ ਨਾੜੀ ਦੁਆਰੇ ਪ੍ਰਾਣਾਂ ਦਾ ਠਹਿਰਾਵਣਾ, ਇਹ ਸਾਰਾ ਤਰੀਕਾ ਚੀਨ੍ਾ= ਜਾਨਣਾ ਕੀਤਾ।

ਤਿਸ ਵੇਲੇ ਦਸਮ ਦੁਆਰ ਅੰਦਰ ਜੋਗਾਨੰਦ ਰੂਪ ਅੰਮ੍ਰਿਤ ਵਿਚ ਮਜਨੁ=ਇਸ਼ਨਾਨ ਕੀਤਾ।

[ਪੰਨਾ ੯੭੨]

## ਪਵਨਪਤਿ ਉਨਮਨਿ ਰਹਨੁ ਖਰਾ ॥
## ਨਹੀ ਮਿਰਤੁ ਨ ਜਨਮੁ ਜਰਾ ॥ ੧ ॥ ਰਹਾਉ ॥

ਉਨਮਨਿ ਪਤਿ=ਤੁਰੀਆ ਪਦ ਦਾ ਪਤਿ=ਪਤੀ (ਸੁਆਮੀ) ਜੋ ਅਕਾਲ ਪੁਰਖ ਹੈ, ਉਸ ਦਾ ਖਰਾ=ਚੰਗਾ ਅਸਥਾਨ ਜੋ ਦਸਮ ਦੁਆਰ ਹੈ, ਉਸ ਵਿਚ ਜਿਸ ਨੇ ਪਵਨ=ਪ੍ਰਾਣਾਂ ਨੂੰ ਰਹਨੁ=ਇਸਥਿਤ ਕੀਤਾ ਹੈ। ਤਿਸ ਨੂੰ ਜੰਮਣਾ ਮਰਣਾ ਨਹੀਂ ਪੈਂਦਾ ਅਤੇ ਨਾ ਹੀ ਉਸ ਨੂੰ ਜਰਾ=ਬੁਢੇਪੇ ਦਾ ਦੁੱਖ ਹੁੰਦਾ ਹੈ॥ ੧ ॥ ਰਹਾਉ ॥

## ਉਲਟੀ ਲੇ ਸਕਤਿ ਸਹਾਰੰ ॥ ਪੈਸੀਲੇ ਗਗਨ ਮਝਾਰੰ ॥

ਹਠ ਯੋਗ ਦੀ ਸ਼ਕਤੀ ਲੈ ਕੇ ਜਿਸ ਨੇ ਉਲਟ ਜਾ ਰਹੀ ਅਪਾਨ ਵਾਯੂ ਨੂੰ ਸਹਾਰੰ=ਰੋਕ ਕੇ—ਗਗਨ ਮਝਾਰੰ=ਦਸਮ ਦੁਆਰ ਵਿਚ, ਪੈਸੀਲੇ=ਪ੍ਰਵੇਸ਼ ਕੀਤਾ ਹੈ। ਅਤੇ—

## ਬੇਧੀਅਲੇ ਚਕ੍ਰ ਭੁਅੰਗਾ ॥ ਭੇਟੀਅਲੇ ਰਾਇ ਨਿਸੰਗਾ ॥ ੨ ॥

ਭੁਅੰਗਾ=ਭੁਅੰਗਮ ਨਾੜੀ ਰਾਹੀਂ *ਖਟ ਚੱਕਰਾਂ ਨੂੰ ਬੇਧੀਅਲੇ=ਵਿੰਨ੍ਹਿਆ ਹੈ।

---

**ਛੇ ਚੱਕਰ- ੧ ਮੂਲਾਧਾਰ ਚੱਕਰ (ਗੁਦਾ ਵਿਚ ਹੈ) ੨ ਸ੍ਵੈ ਅਧਿਸ਼ਠਾਨ ਚੱਕਰ (ਲਿੰਗ ਵਿਚ ਹੈ) ੩ ਮਣੀ ਪੂਰਕ ਚੱਕਰ (ਨਾਭੀ ਵਿਚ ਹੈ), ੪ ਅਨਾਹਤ ਚੱਕਰ (ਹਿਰਦੇ ਵਿਚ ਹੈ,) ੫ ਵਿਸ਼ੁਧ ਚੱਕਰ (ਕੰਠ ਵਿਚ ਹੈ), ੬ ਆਗਜਾ ਚੱਕਰ (ਭਰੱਟਿਆਂ ਵਿਚ ਹੈ)।*

ਤਿਸ ਨੂੰ ਨਿਸ਼ੰਗ ਹੀ ਰਾਇ=ਪ੍ਰਕਾਸ਼ ਰੂਪੀ ਪਰਮਾਤਮਾ ਭੇਟੀਅਲੇ=ਮਿਲਿਆ ਹੈ॥ ੨॥

**ਚੂਕੀਅਲੇ ਮੋਹ ਮਇ ਆਸਾ॥ ਸਸਿ ਕੀਨੋ ਸੂਰ ਗਿਰਾਸਾ॥**

ਪਰਮਾਤਮਾ ਦੇ ਮਿਲਣ ਨਾਲ, ਮੋਹ ਮਇ=ਮੋਹ ਰੂਪੀ ਸਭ ਪਦਾਰਥਾਂ ਦੀ ਆਸਾ=ਤ੍ਰਿਸ਼ਨਾਂ ਚੂਕੀਅਲੇ= ਦੂਰ ਹੋ ਗਈ। ਸਸਿ=ਚੰਦ੍ਰਮਾਂ ਦੀ ਸੀਤਲ ਸੁਰ ਇੜਾ ਨੇ ਸੂਰ=ਸੂਰਜ ਦੀ ਸੁਰ ਪਿੰਗਲਾ ਨੂੰ ਗ੍ਰਸ ਲਿਆ।

**ਜਬ ਕੁੰਭਕੁ ਭਰਿਪੁਰਿ ਲੀਣਾ॥ ਤਹ ਬਾਜੇ ਅਨਹਦ ਬੀਣਾ॥ ੩॥**

ਜਿਸ ਵੇਲੇ ਕੁੰਭਕੁ=ਸੁਖਮਨਾ ਨਾੜੀ ਵਿਚ, *ਅਥਵਾ:-* ਦਸਮ ਦੁਆਰ ਵਿਚ ਪ੍ਰਾਣੀ ਨੂੰ, ਭਰਪੂਰ ਕਰਕੇ ਲੀਣ ਕੀਤਾ। ਤਿਸ ਵੇਲੇ ਅਨਹਦ=ਇੱਕ ਰਸ, ਬੀਣਾ=ਸੁੰਦਰ ਤਤ ਤੰਤੀ ਆਦਿਕ ਵਾਜੇ ਵੱਜੇ॥ ੩॥

**ਬਕਤੈ ਬਕਿ ਸਬਦੁ ਸੁਨਾਇਆ॥ ਸੁਨਤੈ ਸੁਨਿ ਮੰਨਿ ਬਸਾਇਆ॥**

(ਇਨ੍ਹਾਂ ਦੋ ਤੁਕਾਂ ਦਾ ਅਰਥ ਪਹਿਲੇ ਹੋ ਚੁੱਕਾ ਹੈ।)

**ਕਰਿ ਕਰਤਾ ਉਤਰਸਿ ਪਾਰੰ॥ ਕਹੈ ਕਬੀਰਾ ਸਾਰੰ॥ ੪॥ ੧॥ ੧੦॥**

ਇਸ ਤਰ੍ਹਾਂ ਹਠ-ਯੋਗ ਦੀ ਕਿਰਿਆ ਕਰਨ ਨਾਲ ਸੰਸਾਰ ਤੋਂ ਪਾਰ ਉਤਾਰਾ ਹੋ ਜਾਂਦਾ ਹੈ। ਕਬੀਰ ਜੀ ਆਖਦੇ ਹਨ—ਹਠ-ਜੋਗ ਵਿਚ ਏਹੋ ਰਸਤਾ ਸਾਰੰ=ਸ੍ਰੇਸ਼ਟ ਹੈ॥ ੪॥ ੧॥ ੧੦॥

***ਦੂਜਾ ਅਰਥ*—**ਭਗਤੀ ਜੋਗ ਦਾ- (ਅੰਨਵੇਂ ਤੁਕਾਂ ਲਗਣੀਆਂ ਹਨ, ਖਿਆਲ ਕਰਨਾ) ਮੁਕਤੈ ਗੁਰਿ:- ਸੰਸਾਰ ਵਿਚ ਮੁਕਤ ਰੂਪ ਜੋ ਗੁਰੂ ਹੈ।

***ਬਕਤੈ ਬਕਿ ਸਬਦੁ ਸੁਨਾਇਆ॥ ਸੁਨਤੈ ਸੁਨਿ ਮੰਨਿ ਬਸਾਇਆ॥***

ਉਨ੍ਹਾਂ ਬਕਤੈ=ਗੁਰਾਂ ਨੇ ਬਕਿ=ਉਚਾਰ ਕੇ, ਸਬਦੁ=ਉਪਦੇਸ਼ ਸੁਣਾਇਆ। ਤੇ- ਸੁਨਤੈ=ਜਿਗਿਆਸੂ ਨੇ ਸੁਣ ਕੇ ਜਾਂ ਉਹ ਉਪਦੇਸ਼ ਆਪਣੇ ਮਨ ਵਿਚ ਵਸਾਇਆ। ਤਾਂ- ਬੰਧਚਿ ਬੰਧਨੁ ਪਾਇਆ॥ ਬੰਧਚਿ=ਕਾਮ ਆਦਿਕਾਂ ਨੂੰ ਬੰਨ੍ਹ ਪਾਇਆ, ਭਾਵ ਕਾਬੂ ਕਰ ਲਿਆ। ਤੇ- ਅਨਲੁ ਬੁਝਾਇਆ॥ ਤ੍ਰਿਸ਼ਨਾ ਰੂਪੀ ਅਗਨੀ ਨੂੰ ਬੁਝਾ ਦਿੱਤਾ।

***ਜਬ ਨਖ ਸਿਖ ਇਹੁ ਮਨੁ ਚੀਨ੍ਾ॥ ਤਬ ਅੰਤਰਿ ਮਜਨੁ ਕੀਨ੍ਾ॥***

ਜਿਸ ਵੇਲੇ ਪੈਰਾਂ ਦੇ ਨਹੁੰਆਂ ਤੋਂ ਲੈ ਕੇ ਸਿਰ ਦੀ ਸਿਖ=ਚੋਟੀ ਤੱਕ ਇਸ ਚੰਚਲ ਮਨ ਨੂੰ ਵਸੀਕਾਰ ਕਰਨਾ ਚੀਨ੍ਾ=ਜਾਣਿਆਂ। ਤਿਸ ਵੇਲੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਦੇ ਅੰਦਰ ਮਜਨੁ=ਇਸ਼ਨਾਨ ਕੀਤਾ।

***ਪਵਨ ਪਤਿ ਉਨਮਨਿ ਰਹਨੁ ਖਰਾ॥ ਨਹੀ ਮਿਰਤੁ ਨ ਜਨਮੁ ਜਰਾ॥ ੧॥ ਰਹਾਉ॥***

ਜਿਸ ਪਵਨ ਪਤਿ=ਪ੍ਰਾਣਾਂ ਦੇ ਪਤੀ ਜੀਵ ਨੇ ਖਰੇ ਅਸਥਾਨ ਉਨਮਨਿ=ਤੁਰੀਆ ਪਦ ਵਿਚ ਰਹਿਣਾ ਕੀਤਾ ਹੈ। ਤਿਸ ਜੀਵ ਨੂੰ ਨਾ ਮਰਨ ਦਾ ਦੁੱਖ ਹੈ, ਨਾ ਜੰਮਣ ਦਾ ਦੁੱਖ ਅਤੇ ਨਾਹੀ ਜਰਾ=ਬੁਢੇਪੇ ਦਾ ਦੁੱਖ ਹੈ।

***ਉਲਟੀ ਲੇ ਸਕਤਿ ਸਹਾਰੰ॥ ਪੈਸੀਲੇ ਗਗਨ ਮਝਾਰੰ॥***

ਭਗਤੀ ਦੀ ਸ਼ਕਤੀ ਲੈ ਕੇ ਸੰਸਾਰ ਵੱਲ ਉਲਟ ਜਾ ਰਹੀ ਬਿਰਤ ਨੂੰ ਸਹਾਰੰ=ਰੋਗ ਕੇ-ਗਗਨ=ਚੇਤਨਦੇਵ ਦੇ ਵਿਚ ਪ੍ਰਵੇਸ਼ ਕਰ ਦਿੱਤੀ, ਭਾਵ ਲਾ ਦਿੱਤੀ, *ਵਾ:-* ਸ਼ਕਤੀ ਮਾਇਆ ਵੱਲ ਉਲਟ ਜਾ ਰਹੀ ਬਿਰਤੀ ਨੂੰ ਸਹਾਰੰ=ਰੋਕ ਕੇ ਚੇਤਨ ਦੇਵ ਦੇ ਵਿਚ ਜਾਂ ਪ੍ਰਵੇਸ਼ ਕੀਤੀ।

*ਬੇਧੀਅਲੇ ਚਕ੍ਰ ਭੁਅੰਗਾ॥ ਭੇਟੀਅਲੇ ਰਾਇ ਨਿਸੰਗਾ॥*

ਤਾਂ ਨਿਸ਼ੰਕ ਹੀ ਰਾਇ=ਪ੍ਰਕਾਸ਼ ਰੂਪੀ ਪਰਮਾਤਮਾ ਮਿਲ ਗਿਆ, ਪਰਮਾਤਮਾ ਦੇ ਮਿਲਣ ਕਰਕੇ ਕਾਲ ਰੂਪੀ ਜੋ ਭੁਅੰਗਾ=ਸੱਪ ਹੈ ਚੱਕ੍ਰਾਕਾਰ, ਉਸ ਨੂੰ ਬੇਧੀਅਲੇ=ਵਿੰਨ੍ਹ ਦਿੱਤਾ।

*ਚੂਕੀਅਲੇ ਮੋਹ ਮਇ ਆਸਾ॥ ਸਸਿ ਕੀਨੋ ਸੂਰ ਗਿਰਾਸਾ॥*

ਮੋਹ ਰੂਪੀ ਪਦਾਰਥਾਂ ਦੀ ਆਸਾ ਦੂਰ ਹੋ ਗਈ ਅਤੇ ਸਸਿ=ਸਤੋ ਗੁਣ ਨੇ ਸੂਰ=ਤਮੋ ਗੁਣ ਨੂੰ ਗਿਰਾਸਾ= ਗ੍ਰਸ ਲਿਆ, ਭਾਵ ਨਾਸ ਕਰ ਦਿੱਤਾ।

*ਅਥਵਾ:-* ਸਸਿ=ਗਿਆਨ ਨੇ ਸੂਰ=ਅਗਿਆਨ ਦਾ ਅਭਾਵ ਕਰ ਦਿੱਤਾ।

*ਜਬ ਕੁੰਭਕੁ ਭਰਿਪੁਰਿ ਲੀਣਾ॥ ਤਹ ਬਾਜੇ ਅਨਹਦ ਬੀਣਾ॥*

ਜਿਸ ਵੇਲੇ ਸਾਰਿਆਂ ਕੁੰਭਕੁ=ਸਰੀਰਾਂ ਵਿਚ ਭਰਿਪੂਰਿ=ਪਰਮਾਤਮਾ ਨੂੰ ਲੀਣ ਹੋਇਆ ਨਿਸਚੇ ਕੀਤਾ। ਤਿਸ ਵੇਲੇ ਇੱਕ ਰਸ ਤਤਮਸੀ ਮਹਾਂ ਵਾਕਾਂ ਰੂਪੀ ਬੀਣਾ=ਵਾਜੇ ਵੱਜੇ,

*ਵਾ:-* ਤਿਸ ਵੇਲੇ ਅਨਹਦ=ਹੱਦ ਤੋਂ ਰਹਿਤ ਬੀਣਾ=ਸੁੰਦਰ ਪਰਮਾਤਮਾਂ ਬਾਜੇ=ਪ੍ਰਗਟ ਹੋ ਗਿਆ।

*ਕਹਿ ਕਰਤਾ ਉਤਰਸਿ ਪਾਰੰ॥ ਕਹੈ ਕਬੀਰਾ ਸਾਰੰ॥ ੪॥ ੧॥ ੧੦॥*

ਕਰਤਾਰ ਕਰਤਾਰ ਕਰਨ ਨਾਲ, ਵਾ- ਇਸ ਭਗਤੀ ਯੋਗ ਦੀ ਕਿਰਿਆ ਕਰਨ ਦੇ ਨਾਲ ਅਸਗਾਹ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਂਦਾ ਹੈ। ਕਬੀਰ ਜੀ ਕਥਨ ਕਰਦੇ ਹਨ— ਇਹ ਸਭ ਸ਼ਾਸਤ੍ਰਾਂ ਦੇ ਸਾਰੰ=ਸਿਧਾਂਤ ਦੀ ਸਰੇਸ਼ਟ ਗੱਲ ਕਹੀ ਹੈ॥ ੪॥ ੧॥ ੧੦॥

ਇਸ ਸਾਰੇ ਸ਼ਬਦ ਵਿਚ ਭਾਵ ਏਹ ਦੱਸਿਆ ਹੈ ਕਿ ਭਗਤੀ ਯੋਗ ਦੁਆਰੇ ਗੁਰਾਂ ਦੇ ਉਪਦੇਸ਼ ਨੂੰ ਲੈ ਕੇ ਜਿਗਿਆਸੂ ਨੇ ਕਾਮ, ਕ੍ਰੋਧ ਆਦਿਕ ਵਿਕਾਰਾਂ ਨੂੰ ਰੋਕ ਕੇ ਅਤੇ ਬ੍ਰਹਮਾਨੰਦ ਰੂਪੀ ਜਲ ਦੇ ਸਰੋਵਰ ਵਿਚ ਇਸ਼ਨਾਨ ਕਰਕੇ, ਮਾਇਆ ਦੇ ਸੰਕਲਪਾਂ ਦਾ ਤਿਆਗ ਕਰਕੇ, ਕਰਤਾਰ ਦੇ ਨਾਮ ਨੂੰ ਜਪ ਕੇ ਕਾਲ ਰੂਪੀ ਸਰਪ ਨੂੰ ਨਾਸ਼ ਕਰਕੇ ਅਕਾਲ ਪੁਰਸ਼ ਵਿਚ ਲੀਣਤਾ ਪਾਉਣਾ ਕੀਤੀ ਹੈ।

**ਉਥਾਨਕਾ:-** ਕੋਈ ਭੇਖੀ ਗਿਆਨੀ ਉਦਰ ਪੂਰਨ (ਪੇਟ ਪਾਲਣ) ਵਾਸਤੇ ਕਥਾ ਕਰਦਾ ਸੀ ਤੇ ਆਪ ਅਮਲ ਨਹੀਂ ਸੀ ਕਰਦਾ, ਉਸ ਨੂੰ ਇਸ ਸ਼ਬਦ ਦੁਆਰਾ ਸਿਖਿਆ ਦੇ ਕੇ ਸਮਝਾਉਂਦੇ ਹਨ:-

*ਕਰੁ ਰੇ ਗਿਆਨੀ ਬ੍ਰਹਮ ਬੀਚਾਰੁ॥*

ਹੇ ਗਿਆਨੀ ! ਤੂੰ ਉਸ ਬ੍ਰਹਮ ਦੇ ਸਰੂਪ ਦਾ ਵਿਚਾਰ ਕਰ। ਜਿਸ ਦੀ ਸੱਤਿਆ ਕਰਕੇ-

## ਚੰਦੁ ਸੂਰਜੁ ਦੁਇ ਜੋਤਿ ਸਰੂਪੁ॥ ਜੋਤੀ ਅੰਤਰਿ ਬ੍ਰਹਮੁ ਅਨੂਪੁ॥੧॥

ਚੰਦ੍ਰਮਾਂ ਤੇ ਸੂਰਜ ਦੋਵੇਂ ਜੋਤਿ ਸਰੂਪੁ=ਪ੍ਰਕਾਸ਼ ਰੂਪ ਹਨ।

ਸੂਰਜ, ਚੰਦ੍ਰਮਾਂ, ਤਾਰੇ, ਬਿਜਲੀ, ਅਗਨੀ, ਬਾਣੀ, ਇਨ੍ਹਾਂ ਛੇ ਜੋਤੀਆਂ ਅੰਦਰ ਹੀ ਅਨੂਪੁ=ਬੇਮਿਸਾਲ ਬ੍ਰਹਮ ਵਿਆਪਕ ਹੈ॥ ੧॥

## ਕਰੁ ਰੇ ਗਿਆਨੀ ਬ੍ਰਹਮ ਬੀਚਾਰੁ॥
## ਜੋਤੀ ਅੰਤਰਿ ਧਰਿਆ ਪਸਾਰੁ॥੧॥ ਰਹਾਉ॥

ਹੇ ਗਿਆਨੀ ! ਤੂੰ ਉਸ ਬ੍ਰਹਮ ਦੇ ਸਰੂਪ ਦਾ ਵਿਚਾਰ ਕਰ। ਸਾਰੇ ਸੰਸਾਰ ਪਸਾਰੇ ਅੰਦਰ ਜੋਤੀ ਸਰੂਪ ਵਾਹਿਗੁਰੂ ਨੇ ਆਪਣੇ ਆਪ ਨੂੰ ਹੀ ਧਰਿਆ=ਰੱਖਿਆ ਹੋਇਆ ਹੈ॥ ੧॥ ਰਹਾਉ॥

## ਹੀਰਾ ਦੇਖਿ ਹੀਰੇ ਕਰਉ ਆਦੇਸੁ॥

ਪਰਮਾਤਮਾ ਰੂਪ ਹੀਰੇ ਨੂੰ ਵੇਖਣਾ ਕਰ ਅਤੇ ਪਰਮਾਤਮਾ ਰੂਪ ਹੀਰੇ ਨੂੰ ਹੀ ਆਦੇਸੁ=ਨਮਸ਼ਕਾਰ ਕਰ। *ਅਥਵਾ:-* ਗੁਰੂ ਸਾਹਿਬ ਰੂਪੀ ਹੀਰੇ ਨੂੰ ਨਮਸ਼ਕਾਰ ਕਰਕੇ ਪਰਮਾਤਮਾ ਰੂਪ ਹੀਰੇ ਨੂੰ ਵੇਖਣਾ ਕਰ।

## ਕਹੈ ਕਬੀਰ ਨਿਰੰਜਨ ਅਲੇਖੁ॥ ੨॥ ੨॥ ੧੧॥

ਕਬੀਰ ਜੀ ਕਥਨ ਕਰਦੇ ਹਨ- ਹੇ ਗਿਆਨੀ ! ਉਹ ਪਰਮਾਤਮਾਂ ਨਿਰੰਜਨ=ਮਾਇਆ ਮਲ ਅਵਿੱਦਿਆ ਤੋਂ ਰਹਿਤ ਹੋਣ ਕਰਕੇ ਸ਼ੁੱਧ ਸਰੂਪ ਅਤੇ ਅਲੇਖ=ਲੇਖਾਂ ਤੋਂ ਰਹਿਤ ਹੈ॥ ੨॥ ੨॥ ੧੧॥

**ਉਥਾਨਕਾ**- ਇਸ ਸ਼ਬਦ ਵਿਚ ਕਬੀਰ ਜੀ ਪੰਡਿਤ ਲੋਕਾਂ ਨੂੰ ਹਿਤ ਉਪਦੇਸ਼ ਦੇਂਦੇ ਹਨ:-

## ਦੁਨੀਆ ਹੁਸੀਆਰ ਬੇਦਾਰ

ਕਿ ਹੇ ਦੁਨੀਆਂ ਦੇ ਲੋਕੋ ! ਹੁਸ਼ਿਆਰ ਹੋਵੋ, ਤਾਂ ਲੋਕਾਂ ਆਖਿਆ, ਭਗਤ ਜੀ ! ਅਸੀ ਤਾਂ ਬੇਦਾਰ= ਖ਼ਬਰਦਾਰ ਹਾਂ। ਕਬੀਰ ਜੀ ਨੇ ਕਿਹਾ- ਮੈਂ ਕਿਵੇਂ ਸਮਝਾਂ ਕਿ ਤੁਸੀਂ ਖਬਰਦਾਰ ਹੋ।

## ਜਾਗਤ ਮੁਸੀਅਤ ਹਉ ਰੇ ਭਾਈ॥

ਹੇ ਭਾਈ ! ਤੁਸੀਂ ਤਾਂ ਪ੍ਰਤੱਖ ਜਾਗਦਿਆਂ ਹੀ ਮੁਸੀਅਤ=ਲੁੱਟੇ ਜਾ ਰਹੇ ਹੋ।

ਪੰਡਤਾਂ ਨੇ ਆਖਿਆ, ਅਸੀਂ ਪਹਿਰੇਦਾਰ ਰੱਖੇ ਹੋਏ ਹਨ, ਭਾਵ ਬੇਦ ਸ਼ਾਸਤ੍ਰ ਪੜ੍ਹੇ ਹੋਏ ਹਾਂ ਫਿਰ ਕਿਵੇਂ ਲੁੱਟੇ ਜਾਵਾਂਗੇ? ਇਹ ਗੱਲ ਸੁਣ ਕੇ ਕਬੀਰ ਜੀ ਆਖਦੇ ਹਨ—

## ਨਿਗਮ ਹੁਸੀਆਰ ਪਹਰੂਆ ਦੇਖਤ ਜਮੁ ਲੇ ਜਾਈ॥ ੧॥ ਰਹਾਉ॥

ਬੇਸ਼ੱਕ ਤੁਹਾਡੇ ਅੰਤਹਕਰਨ ਰੂਪੀ ਦਰਵਾਜ਼ਜ਼ ਉੱਪਰ ਵੇਦਾਂ ਰੂਪੀ ਤਕੜੇ ਬਲ ਵਾਲੇ ਪਹਿਰੇਦਾਰ ਖਲੋਤੇ ਹੋਏ ਹਨ, ਪਰ ਇਹ ਨਿਯਮ ਸਮਝ ਲਿਓ, ਇਨ੍ਹਾ ਵੇਦਾਂ ਸ਼ਾਸਤ੍ਰਾਂ ਰੂਪੀ ਪਹਿਰੇਕਾਰਾਂ ਦੇ ਵੇਖਦਿਆਂ ਵੇਖਦਿਆਂ ਤੁਹਾਨੂੰ ਜਮ ਲੈ ਜਾਏਗਾ, ਕਿਉਂਕਿ ਇਨ੍ਹਾਂ ਵੇਦਾਂ, ਸ਼ਾਸਤ੍ਰਾਂ ਦੇ ਤੁਹਾਡੀ ਰੱਖਿਆ ਨਹੀਂ ਕਰਨੀ, ਰੱਖਿਆ ਜੋ ਕਰਨੀ ਹੈ, ਤਾਂ ਪਰਮਾਤਮਾ ਦੇ ਸਿਮਰਨ ਨੇ ਕਰਨੀ ਹੈ।

ਹੁਣ ਜੀਵਾਂ ਦੀ ਪ੍ਰਮਾਦਤਾ=ਉਲਟੀ ਮੱਤ ਵੇਖੋ-

## ਨੀਬੁ ਭਇਓ ਆਂਬੁ ਆਂਬੁ ਭਇਓ ਨੀਬਾ

ਜੀਵਾਂ ਵਿਚ ਤਿੰਨ ਅਉਗੁਣ ਬੜੇ ਭਾਰੀ ਹਨ, ਉਹ ਇਹ ਹਨ:-

ਨੀਬੁ=ਨਿੰਮ ਵਾਂਗੂ ਕੌੜੇ ਦੁਖਦਾਈ ਜੋ ਸ਼ਕਾਮ ਕਰਮ ਹਨ, ਉਹ ਅੰਬ ਫਲ ਵਾਂਗੂ ਮਿੱਠੇ ਲਗ ਰਹੇ ਹਨ ਅਤੇ ਅੰਬ ਫਲ ਵਾਂਗੂ ਮਿੱਠੇ ਸੁਖਦਾਈ ਜੋ ਨਿਸ਼ਕਾਮ ਕਰਮ ਹਨ, ਉਹ ਨਿੰਮ ਵਾਂਗੂ ਕੌੜੇ ਪ੍ਰਤੀਤ ਹੋ ਰਹੇ ਹਨ। ਇਸ ਉਲਟੀ ਭਾਵਨਾ ਕਰਕੇ ਇਹ ਜੀਵ ਮੂਰਖ ਹੈ।

## ਕੇਲਾ ਪਾਕਾ ਝਾਰਿ॥

ਕੇਲੇ ਵਾਂਗੂ ਮਿੱਠਾ ਜੋ ਸਤਿਨਾਮੁ ਹੈ, ਉਹ ਪਾਕਾ ਝਾਰਿ=ਕੰਡਿਆਂ ਵਾਲੇ ਮਲ੍ਹੇ ਵਾਂਗੂ ਦੁਖਦਾਈ ਮਲੂਮ

ਹੋ ਰਿਹਾ ਹੈ ਅਤੇ ਮਲ੍ਹੇ ਦੇ ਗਲ-ਘੋਟੂ ਬੇਰਾਂ ਵਾਂਗ ਦੁਖਦਾਈ ਜੋ ਕਾਮ ਹੈ, ਉਹ ਇਸ ਨੂੰ ਕੇਲੇ ਦੀ ਨਿਆਈਂ ਮਿੱਠਾ ਲਗਦਾ ਹੈ। ਇਸ ਤਰ੍ਹਾਂ ਦੀ ਉਲਟੀ ਸਮਝ ਹੋਣ ਕਰ ਕੇ ਇਹ ਜੀਵ ਮੁਗਧ ਹੈ।

## ਨਾਲੀਏਰ ਫਲੁ ਸੇਬਰਿ ਪਾਕਾ ਮੂਰਖ ਮੁਗਧ ਗਵਾਰ ॥ ੧ ॥

ਜਿਵੇਂ ਨਰੇਲ ਉੱਪਰੋਂ ਸਖਤ, ਪਰ ਅੰਦਰੋਂ ਮਿੱਠਾ ਤੇ ਰਸਦਾਇਕ ਹੁੰਦਾ ਹੈ, ਤਿਵੇਂ ਅੰਮ੍ਰਿਤ ਵੇਲੇ ਜਾਗ ਕੇ ਸਤਸੰਗ ਵਿਚ ਜਾਣਾ ਬੜਾ ਕਠਨ ਭਾਸਦਾ (ਪ੍ਰਤੀਤ ਹੁੰਦਾ) ਹੈ ਪਰ ਜੇ ਚਲਿਆ ਜਾਵੇ ਤਾਂ ਸਤਸੰਗ 'ਚੋਂ ਬੜਾ ਸੁਖਦਾਇਕ ਰਸ ਪ੍ਰਾਪਤ ਹੁੰਦਾ ਹੈ, ਇਸ ਕਰਕੇ ਨਾਲੀਏਰ=ਖੋਪੇ ਫਲ ਦੀ ਤਰ੍ਹਾਂ ਜੋ ਸਤੰਸਗ ਹੈ, ਉਸ ਨੂੰ ਸੇਬਰਿ=ਸਿੰਮਲ ਬ੍ਰਿਛ ਦੀ ਨਿਆਈਂ ਨਿਕੰਮਾ ਸਮਝਦਾ ਹੈ।

ਕਿਉਂਕਿ ਸਿੰਮਲ ਦਾ ਬ੍ਰਿੱਛ ਕਿਸੇ ਭੀ ਕੰਮ ਨਹੀਂ ਆਉਂਦਾ।

*ਯਥਾ:-* ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ ॥ *(ਆਸਾ ਦੀ ਵਾਰ, ਪੰਨਾ ੪੭੦*

*ਤਥਾ-* ਫੁਲ ਰਤੇ ਫਲ ਬਕਬਕੇ ਹੁਇ ਅਫਲ ਫਲੰਦਾ ॥
ਸਾਵਾ ਤੋਤਾ ਚਹੁਚੁਹਾ ਤਿਸ ਦੇਖ ਭੁਲੰਦਾ ॥ *(ਭਾਈ ਗੁਰਦਾਸ ਜੀ)*

*ਤਥਾ-* ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥
ਸੇ ਫਲ ਕੰਮਿ ਨ ਆਵਨੀ੍ ਤੇ ਗੁਣ ਮੈ ਤਨਿ ਹੰਨਿ੍ ॥ ੪ ॥ *(ਸੂਹੀ ਮ: ੧, ਪੰਨਾ ੭੨੯)*

ਅਤੇ ਸਿੰਮਲ ਬ੍ਰਿਛ ਦੀ ਤਰ੍ਹਾਂ ਨਿਕੰਮਾ ਜੋ ਕੁਸੰਗ ਹੈ, ਉਸ ਨੂੰ ਨਰੇਲ ਫਲ ਵਾਂਗੂ ਚੰਗਾ ਸਮਝਦਾ ਹੈ, ਇਸ ਕਰਕੇ ਇਹ ਜੀਵ ਗਵਾਰ ਹੈ ॥ ੧ ॥

## ਹਰਿ ਭਇਓ ਖਾਂਡੁ ਰੇਤੁ ਮਹਿ ਬਿਖਰਿਓ ਹਸਤੰੀ ਚੁਨਿਓ ਨ ਜਾਈ ॥
## ਕਹਿ ਕਮੀਰ ਕੁਲ ਜਾਤਿ ਪਾਂਤਿ ਤਜਿ
## ਚੀਟੀ ਹੋਇ ਚੁਨਿ ਖਾਈ ॥ ੨ ॥ ੩ ॥ ੧੨ ॥

ਪਹਿਲੇ ਦ੍ਰਿਸ਼ਟਾਂਤ- ਜਿਸ ਤਰ੍ਹਾਂ ਖੰਡ ਰੇਤ ਵਿਚ ਬਿਖਰਿਓ=ਡੁਲ੍ਹ ਕੇ ਖਿਲਰ ਜਾਵੇ ਤਾਂ ਹਾਥੀ ਪਾਸੋਂ ਜਾਂ ਹੱਥਾਂ ਨਾਲ ਚੁਣੀ ਨਹੀਂ ਜਾਂਦੀ। ਇਕ ਕੀੜੀ ਹੀ ਹੈ, ਜੋ ਉਸ ਖੰਡ ਨੂੰ ਰੇਤ 'ਚੋਂ ਚੁਣ ਕੇ (ਵੱਖ ਕਰਕੇ) ਖਾ ਸਕਦੀ ਹੈ।

*ਯਥਾ:-* ਨੀਚਹੁ ਨੀਚ ਸਦਾਵਣਾ ਕੀੜੀ ਹੋਇ ਨ ਆਪੁ ਗਣਾਏ।
ਗੁਰਮੁਖਿ ਮਾਰਗਿ ਚਲਣਾ ਇਕਤੁ ਖੜੁ ਸਹੰਸ ਸਮਾਏ।
ਘਿਅ ਸਕਰ ਦੀ ਵਾਸੁ ਲੈ ਜਿਥੈ ਧਰੀ ਤਿਥੈ ਚਲਿ ਜਾਏ।
ਡੁਲੈ ਖੰਡੁ ਜੁ ਰੇਤੁ ਵਿਚਿ ਖੰਡੂ ਦਾਣਾ ਚੁਣਿ ਚੁਣਿ ਖਾਏ। *(ਭਾਈ ਗੁਰਦਾਸ ਜੀ, ਵਾਰ ੨੫ ਪੌੜੀ ੯)*

ਦ੍ਰਿਸ਼ਟਾਂਤ- ਇਸੇ ਤਰ੍ਹਾਂ ਖੰਡ ਦੀ ਤਰ੍ਹਾਂ ਹਰੀ ਪਰਮਾਤਮਾ ਸੰਸਾਰ ਰੇਤੇ ਵਿਚ ਮਿਲਿਆ ਹੋਇਆ ਹੈ, ਭਾਵ ਆਤਮਾ ਅਨਾਤਮਾ ਦੋਵੇਂ ਮਿਲੇ ਹੋਏ ਹਨ। ਉਹ ਪਰਮਾਤਮਾ ਰੂਪੀ ਖੰਡ ਅਨਾਤਮ ਰੂਪ ਸੰਸਾਰ ਰੇਤੇ ਵਿੱਚੋਂ ਸ਼ਕਾਮ ਕਰਮਾਂ ਰੂਪੀ ਹੱਥਾਂ ਨਾਲ ਚੁਣੀ ਨਹੀਂ ਜਾਂਦੀ, *ਅਥਵਾ:-* ਜਾਤੀ, ਵਿੱਦਿਆ, ਧਨ ਦੇ ਹੰਕਾਰੀਆਂ ਰੂਪ ਹਾਥੀਆਂ

ਪਾਸੋਂ ਚੁਣੀ ਨਹੀਂ ਜਾਂਦੀ।

ਕਬੀਰ ਜੀ ਆਖਦੇ ਹਨ— ਆਪਣੀ ਕੁਲ, ਜਾਤੀ, ਪੰਗਤੀ ਦੀ ਹੰਗਤਾ ਤਿਆਗ ਕੇ ਚੀਟੀ=ਕੀੜੀ ਵਾਂਗ ਨਿਰਮਾਣ ਹੋ ਜਾਵੇ ਤਾਂ ਅਨਾਤਮ ਰੂਪ ਸੰਸਾਰ ਰੇਤੇ ਵਿੱਚੋਂ ਹਰੀ ਰੂਪ ਖੰਡ ਨੂੰ ਚੁਣ ਕੇ ਖਾ ਸਕਦਾ ਹੈ॥ ੨॥ ੩॥ ੧੨॥

# ਬਾਣੀ ਨਾਮਦੇਉ ਜੀਉ ਕੀ ਰਾਮਕਲੀ ਘਰੁ ੧

## ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ:-** ਭਗਤ ਨਾਮਦੇਵ ਜੀ ਦੀ ਉਸਤਤੀ ਸੁਣ ਕੇ ਇੱਕ ਵੇਰ ਤਿਲੋਚਨ ਜੀ ਨਾਮਦੇਵ ਜੀ ਦੇ ਦਰਸ਼ਨ ਕਰਨ ਵਾਸਤੇ ਆਏ। ਘਰ ਦਾ ਬੂਹਾ ਲੰਘੇ ਤਾਂ ਕੀ ਵੇਖਦੇ ਹਨ, ਕਿ ਨਾਮਦੇਵ ਜੀ ਤਾਂ ਕੱਪੜਿਆਂ ਨੂੰ ਰੰਗਣ ਅਤੇ ਛਾਪਣ ਦੇ ਕੰਮਾਂ ਵਿਚ ਰੁਝੇ ਹੋਏ ਹਨ।

ਇਹ ਗੱਲ ਵੇਖ ਕੇ ਉਸ ਦੇ ਮਨ ਵਿਚ ਬੜੀਆਂ ਦਲੀਲਾਂ ਆਈਆਂ ਸੰਸਾ ਪੈਦਾ ਹੋਇਆ ਜੋ ਕਿ ਮੈਂ ਤਾਂ ਸੁਣਿਆ ਸੀ ਨਾਮਦੇਵ ਜੀ ਅੱਠੇ ਪਹਿਰ ਭਜਨ-ਸਿਮਰਨ ਵਿਚ ਮਗਨ ਰਹਿੰਦੇ ਹਨ, ਪਰ ਇਨ੍ਹਾਂ ਦੇ ਕੰਮ ਨੂੰ ਵੇਖ ਕੇ ਮਲੂਮ ਹੁੰਦਾ ਹੈ ਕਿ ਇਹ ਤਾਂ ਮਾਇਆ ਵਿਚ ਹੀ ਗਲਤਾਨ ਹਨ।

ਤ੍ਰਿਲੋਚਨ ਰਹਿ ਨਾ ਸਕਿਆ ਆਖਿਰਕਾਰ ਇਹ ਸਲੋਕ ਪੜ੍ਹਿਆ:-

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ॥
ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ॥ ੨੧੨॥

ਇਹ ਸਲੋਕ ਸੁਣ ਕੇ ਅੱਗੋਂ ਨਾਮਦੇਵ ਨੇ ਜਵਾਬ ਦਿੱਤਾ-

ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥
ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ॥ ੨੧੩॥ *(ਸਲੋਕ ਕਬੀਰ ਜੀ, ਪੰਨਾ ੧੩੭੬)*

ਆਦਮੀ ਹੱਥਾਂ, ਪੈਰਾਂ ਨਾਲ ਬੇਸ਼ੱਕ ਕੰਮ ਕਰਦਾ ਰਹੇ, ਪਰ ਚਿੱਤ ਪਰਮੇਸ਼ਰ ਨਾਲ ਜੁੜਿਆ ਰਹਿਣਾ ਚਾਹੀਦਾ ਹੈ। ***ਮਨ ਰਾਮ ਨਾਮਾ ਬੇਧੀਆਲੇ॥***

ਮੇਰਾ ਮਨ ਤਾਂ ਰਾਮ ਨਾਮ ਦੇ ਸਿਮਰਨ ਵਿਚ ਬੇਧੀਅਲੇ=ਤਦਾਕਾਰ ਹੋ ਰਿਹਾ ਹੈ, ਭਾਵ ਵਿੰਨ੍ਹਿਆ ਗਿਆ ਹੈ।

ਹੁਣ ਇਸੇ ਗੱਲ ਦੀ ਪ੍ਰੋੜ੍ਹਤਾ ਵਾਸਤੇ ਪੰਜ ਦ੍ਰਿਸ਼ਟਾਂਤ ਦੇ ਕੇ ਤ੍ਰਿਲੋਚਨ ਜੀ ਦੀ ਤਸੱਲੀ ਕਰਾਉਂਦੇ ਹਨ:-

**ਆਨੀਲੇ ਕਾਗਦੁ ਕਾਟੀਲੇ ਗੂਡੀ ਆਕਾਸ ਮਧੇ ਭਰਮੀਅਲੇ॥**

ਜਿਵੇਂ ਲੜਕਾ ਇੱਕ ਆਨੀਲੇ=ਆਨੇ ਦੇ ਕਾਗਦ, ਵਾ:- ਆਨੀਲੇ=ਲਿਆ ਕੇ ਤੇ ਕੱਟ ਕੇ ਉਸ ਦੀ ਗੁੱਡੀ ਬਣਾ ਕੇ ਅਕਾਸ਼ ਵਿਚ ਭਰਮੀਅਲੇ=ਉਡਾਂਦਾ ਹੈ।

**ਪੰਚ ਜਨਾ ਸਿਉ ਬਾਤ ਬਤਊਆ ਚੀਤੁ ਸੁ ਡੋਰੀ ਰਾਖੀਅਲੇ॥ ੧॥**

ਆਪਣੇ ਨਾਲ ਦੇ ਪੰਜ, ਸੱਤ ਲੜਕਿਆਂ ਨਾਲ ਗੱਲਾਂ ਬਾਤਾਂ ਵੀ ਕਰਦਾ ਹੈ, ਪਰ ਚਿੱਤ ਆਪਣਾ ਉਸ ਪਤੰਗ ਦੀ ਡੋਰ ਵਿਚ ਰੱਖਦਾ ਹੈ ਤਾਂ ਕਿ ਪੇਚਾ ਲੱਗ ਕੇ ਕੱਟੀ ਨਾ ਜਾਵੇ॥ ੧॥

**ਮਨੁ ਰਾਮ ਨਾਮਾ ਬੇਧੀਅਲੇ ॥**
**ਜੈਸੇ ਕਨਿਕ ਕਲਾ ਚਿਤੁ ਮਾਂਡੀਅਲੇ ॥ ੧ ॥ ਰਹਾਉ ॥**

ਇਸੇ ਤਰ੍ਹਾਂ ਮੇਰਾ ਮਨ ਰਾਮ ਨਾਮ ਦੇ ਸਿਮਰਨ ਵਿਚ ਬੇਧੀਅਲੇ=ਮਿਲ ਰਿਹਾ ਹੈ।

ਜਿਵੇਂ ਕਨਿਕ=ਸੋਨੇ ਦੇ, ਕਲਾ=ਰਵਾਲੇ ਉੱਤੇ ਸੁਨਿਆਰਾ ਆਪਣਾ ਚਿੱਤ, ਮਾਂਡੀਅਲੇ=ਦ੍ਰਿੜ੍ਹਤਾ ਨਾਲ ਜੋੜ ਰੱਖਦਾ ਹੈ ਕਿ ਵਿੰਗਾ ਨਾ ਹੋ ਜਾਏ, ਜਾਂ ਟੁੱਟ ਨਾ ਜਾਵੇ॥ ੧ ॥ ਰਹਾਉ ॥

**ਆਨੀਲੇ ਕੁੰਭੁ ਭਰਾਈਲੇ ਊਦਕ ਰਾਜ ਕੁਆਰਿ ਪੁਰੰਦਰੀਏ ॥**

ਇੱਕ ਆਨੇ ਦਾ ਕੁੰਭੁ=ਘੜਾ, ਆਨੀਲੇ=ਲਿਆ ਕੇ, ਭਰਾਈਲੇ ਊਦਕ=ਜਲ ਨਾਲ ਭਰ ਕੇ ਰਾਜ ਕੁਆਰਿ=ਰਾਜ ਦਾਸੀ, ਪੁਰੰਦਰੀਏ=ਪੁਰ+ਅੰਦਰੀਏ=ਸ਼ਹਿਰ ਦੇ ਅੰਦਰ ਤੁਰੀ ਆਉਂਦੀ ਹੈ।

**ਹਸਤ ਬਿਨੋਦ ਬੀਚਾਰ ਕਰਤੀ ਹੈ ਚੀਤੁ ਸੁ ਗਾਗਰਿ ਰਾਖੀਅਲੇ ॥ ੨ ॥**

ਘਰ ਵਿਚ ਕਈ ਤਰ੍ਹਾਂ ਦੇ ਹੋਏ ਹੋਏ ਬਿਨੋਦ=ਕੌਤਕਾਂ ਉੱਪਰ ਵਿਚਾਰ ਕਰਦੀ ਹੋਈ ਹੱਸਦੀ ਤੁਰੀ ਆਉਂਦੀ ਹੈ।

*ਅਥਵਾ:-* ਨਾਲ ਦੀਆਂ ਸਖੀਆਂ ਨਾਲ ਬਿਨੋਦਾਂ ਦੇ ਵਿਚਾਰ ਕਰਦੀ ਹੋਈ ਹਸਦੀ ਤੁਰੀ ਆਉਂਦੀ ਹੈ। ਪਰ ਆਪਣੇ ਚਿੱਤ ਨੂੰ ਗਾਗਰ ਦੇ ਵਿਚ ਹੀ ਰੱਖਦੀ ਹੈ ਕਿ ਮਤਾਂ ਡਿੱਗ ਕੇ ਟੁੱਟ ਨਾ ਜਾਏ॥ ੨ ॥

**ਮੰਦਰੁ ਏਕੁ ਦੁਆਰ ਦਸ ਜਾ ਕੇ ਗਊ ਚਰਾਵਨ ਛਾਡੀਅਲੇ ॥**

ਜਿਵੇਂ ਇਕ ਮੰਦਰ ਹੈ, ਦਸ ਜਿਸ ਦੇ ਦਰਵਾਜ਼ੇ ਹਨ, ਉਸ ਵਿਚੋਂ ਵਾਗੀ ਗਊਆਂ ਨੂੰ ਚਰਾਉਣ ਵਾਸਤੇ ਛੱਡ ਦੇਂਦਾ ਹੈ।

**ਪਾਂਚ ਕੋਸ ਪਰ ਗਊ ਚਰਾਵਤ ਚੀਤੁ ਸੁ ਬਛਰਾ ਰਾਖੀਅਲੇ ॥ ੩ ॥**

ਪੰਜਾਂ ਕੋਹਾਂ ਦੀ ਦੂਰੀ 'ਤੇ ਘਾਹ ਦੇ ਮੈਦਾਨ ਵਿਚ ਲਿਜਾ ਕੇ ਬਾਹਰ ਵਾਰ ਗਊਆਂ ਨੂੰ ਚਰਾਂਵਦਾ ਹੈ, ਪਰ ਉਹ ਗਊਆਂ ਘਾਹ ਖਾਂਦੀਆਂ ਭੀ ਆਪਣਾ ਧਿਆਨ ਆਪਣਿਆਂ ਵੱਛਿਆਂ ਵਿਚ ਰੱਖਦੀਆਂ ਹਨ।

ਤਿਵੇਂ ਸਰੀਰ ਰੂਪੀ ਇੱਕ ਮੰਦਰ ਹੈ, ਦਸ ਗੋਲਕਾਂ ਰੂਪ ਦਸ ਦਰਵਾਜ਼ੇ ਹਨ, ਇਸ ਵਿਚ ਇੰਦ੍ਰੀਆਂ ਰੂਪੀ ਗਊਆਂ ਆਪੋ ਆਪਣੇ ਕੰਮਾਂ ਵਿਚ ਵਿਚਰ ਰਹੀਆਂ ਹਨ—ਪਰ ਮੈਂ ਆਪਣਾ ਚਿੱਤ ਰਾਮ ਨਾਮ ਵਿਚ ਲੀਣ ਕੀਤਾ ਹੈ॥ ੩ ॥

**ਕਹਤ ਨਾਮਦੇਉ ਸੁਨਹੁ ਤਿਲੋਚਨ ਬਾਲਕੁ ਪਾਲਨ ਪਉਢੀਅਲੇ ॥**

ਨਾਮਦੇਵ ਜੀ ਆਖਦੇ ਹਨ— ਹੇ ਭਗਤ ਤ੍ਰਿਲੋਚਨ ਜੀ ! ਇੱਕ ਹੋਰ ਦ੍ਰਿਸ਼ਟਾਂਤ ਸੁਣੋ, ਜਿਵੇਂ ਮਾਂ ਆਪਣੇ ਛੋਟੇ ਬੱਚੇ ਨੂੰ ਪਾਲਨ=ਪੰਘੂੜੇ ਉੱਪਰ, ਪਉਢੀਅਲੇ=ਲੰਮਾ ਪਾ ਕੇ—

**ਅੰਤਰਿ ਬਾਹਰਿ ਕਾਜ ਬਿਰੂਧੀ ਚੀਤੁ ਸੁ ਬਾਰਿਕ ਰਾਖੀਅਲੇ ॥ ੪ ॥ ੧ ॥**

ਆਪ ਘਰ ਦੇ ਅੰਦਰਲੇ ਬਾਹਰਲੇ ਕੰਮਾਂ ਵਿਚ ਬਿਰੂਧੀ=ਰੁਕ ਜਾਂਦੀ ਹੈ, ਪਰ ਚਿੱਤ ਨੂੰ ਆਪਣੇ ਛੋਟੇ ਬੱਚੇ ਵਿਚ ਰੱਖਦੀ ਹੈ।

ਏਸੇ ਤਰ੍ਹਾਂ ਹੱਥਾਂ, ਪੈਰਾਂ ਨਾਲ ਮੈਂ ਆਪਣੀ ਦਸਾਂ ਨਹੁੰਆਂ ਦੀ ਕਿਰਤ ਕਰਦਾ ਹਾਂ, ਪਰ ਚਿੱਤ ਮੇਰਾ ਉਸ ਅਕਾਲ ਪੁਰਖ ਵਿਚ ਜੁੜਿਆ ਰਹਿੰਦਾ ਹੈ।

*ਸਾਰੰਸ਼-*

ਭਗਤ ਨਾਮਦੇਵ ਜੀ ਨੇ ਇਸ ਸ਼ਬਦ ਵਿਚ ਪਤੰਗ (ਗੁਡੀ) ਸੁਨਿਆਰੇ, ਰਾਜ ਲੜਕੀ, ਗਊ, ਮਾਂ ਬੱਚੇ ਦੇ ਦ੍ਰਿਸ਼ਟਾਂਤਾਂ ਦੁਆਰੇ ਆਪਣੇ ਅੰਦਰ ਦੀ ਪ੍ਰੀਤੀ ਦਾ ਕਮਾਲ ਦਿਖਾਇਆ ਹੈ॥ ੪॥ ੧॥ .

**ਉਥਾਨਕਾ:-** ਇਹ ਭੀ ਸ਼ਬਦ ਤ੍ਰਿਲੋਚਨ ਭਗਤ ਜੀ ਦੇ ਪ੍ਰਥਾਇ ਕਥਨ ਕੀਤਾ ਹੈ—

## ਬੇਦ ਪੁਰਾਨ ਸਾਸਤ੍ਰ ਆਨੰਤਾ ਗੀਤ ਕਬਿਤ ਨ ਗਾਵਉਗੋ ॥

ਚਾਰ ਵੇਦ, ਅਠਾਰਾਂ ਪੁਰਾਣ, ਛੇ ਸ਼ਾਸਤ੍ਰ, ਬਿਅੰਤ ਗੀਤ ਅਤੇ ਪਿੰਗਲ ਗ੍ਰੰਥ ਦੇ ਅਨੁਸਾਰ ਕਬਿੱਤ ਆਦਿਕ ਛੰਦ, ਸ਼ਾਸਤ੍ਰ ਅਨੁਸਾਰ ਮੈਂ ਨਹੀਂ ਗਾਇਣ ਕਰਦਾ।

*ਪ੍ਰਸ਼ਨ-* ਤੂੰ ਫਿਰ ਕੀ ਕਰਦਾ ਹੈਂ? *ਉੱਤਰ:-*

[ਪੰਨਾ ੯੭੩]

## ਅਖੰਡ ਮੰਡਲ ਨਿਰੰਕਾਰ ਮਹਿ ਅਨਹਦ ਬੇਨੁ ਬਜਾਵਉਗੋ ॥ ੧ ॥

ਅਖੰਡ=ਇੱਕ ਰਸ, ਭੇਦ-ਭਾਵ ਰਹਿਤ ਸਭ ਮੰਡਲਾਂ ਵਿਚ ਪੂਰਨ ਜੋ ਨਿਰੰਕਾਰ ਹੈ, ਉਸ ਦੇ ਵਿਚ ਅਨਹਦ=ਇੱਕ ਰਸ, ਬੇਨੁ=ਬਿਰਤੀ, ਬਜਾਵਉਗੋ=ਲਗਾਂਵਦਾ ਹਾਂ॥ ੧॥ ਅਤੇ-

## ਬੈਰਾਗੀ ਰਾਮਹਿ ਗਾਵਉਗੋ ॥

ਸੰਸਾਰ ਵਲੋਂ ਵੈਰਾਗਵਾਨ ਹੋ ਕੇ ਤੇ ਪਰਮਾਤਮ ਦਾ ਬੈਰਾਗੀ=ਪ੍ਰੇਮੀ ਹੋ ਕੇ ਰਾਮ ਨਾਮ ਨੂੰ ਗਾਉਣਾ ਕਰਦਾ ਹਾਂ।

## ਸਬਦਿ ਅਤੀਤ ਅਨਾਹਦਿ ਰਾਤਾ ਆਕੁਲ ਕੈ ਘਰਿ ਜਾਉਗੋ ॥ ੧ ॥ ਰਹਾਉ ॥

ਤਿੰਨ ਗੁਣਾਂ ਤੋਂ ਅਤੀਤ=ਰਹਿਤ ਜੋ ਸਬਦਿ=ਬ੍ਰਹਮ ਹੈ, *ਵਾ:-* ਸ਼ਬਦ, ਸਪਰਸ਼, ਰੂਪ, ਰਸ ਤੇ ਗੰਧ ਤੋਂ ਅਤੀਤ=ਰਹਿਤ ਜੋ ਅਕਾਲ ਪੁਰਖ ਹੈ, ਅਨਾਹਦ=ਇੱਕ ਰਸ ਤਿਸ ਵਿਚ, ਰਾਤਾ=ਤਦਾਕਾਰ ਹੋਇਆ ਹੋਇਆ ਅੰਤ ਨੂੰ ਵਿਦੇਹ-ਮੁਕਤੀ ਕਾਲ ਵਿਚ ਤਿਸ ਆਕੁਲ=ਕੁਲਾਂ ਤੋਂ ਰਹਿਤ ਪਰਮਾਤਮਾ ਦੇ ਸਰੂਪ ਰੂਪੀ ਘਰ ਵਿਚ ਜਾਵਾਂਗਾ॥ ੧॥

## ਇੜਾ ਪਿੰਗੁਲਾ ਅਉਰੁ ਸੁਖਮਨਾ ਪਉਨੈ ਬੰਧਿ ਰਹਾਉਗੋ ॥

ਇੜਾ=ਸੱਜੀ ਸੁਰ ਦੁਆਰਾ ਪ੍ਰਾਣਾਂ ਦਾ ਚਾੜ੍ਹਣਾ, ਪਿੰਗੁਲਾ=ਖੱਬੀ ਸੁਰ ਦੁਆਰਾ ਪ੍ਰਾਣਾਂ ਨੂੰ ਉਤਾਰਨਾ ਤੇ ਸੁਖਮਨਾ ਦੁਆਰੇ ਦਸਮ ਦੁਆਰ ਵਿਚ ਜਿਹੜਾ ਪਉਨੈ=ਪ੍ਰਾਣਾਂ ਦਾ ਬੰਧਿ=ਬੰਦੇਜ (ਕਾਬੂ) ਕਰਨਾ ਹੈ, ਇਤਿਆਦਿ ਸਭ ਕਿਰਿਆਂ ਤੋਂ ਮੈਂ ਰਹਿਤ ਹੋ ਗਿਆ ਹਾਂ।

## ਚੰਦੁ ਸੂਰਜੁ ਦੁਇ ਸਮ ਕਰਿ ਰਾਖਉ ਬ੍ਰਹਮ ਜੋਤਿ ਮਿਲਿ ਜਾਉਗੋ ॥ ੨ ॥

ਦੋ ਜੋ ਚੰਦ੍ਰਮਾਂ, ਸੂਰਜ ਹਨ, ਇਨ੍ਹਾਂ ਦੇ ਵਰਤਾ ਨੂੰ ਸਮ=ਸ਼ਾਂਤ, ਕਰਿ=ਕਰਕੇ ਰੱਖਿਆ ਹੈ, *ਵਾ:-* ਚੰਦੁ ਸੂਰਜੁ=ਹਰਖ ਸ਼ੋਕ, ਰਾਗ ਦ੍ਵੈਸ਼ ਇਨ੍ਹਾਂ ਦੋਹਾਂ ਨੂੰ ਸ਼ਾਂਤ ਕਰਕੇ ਰੱਖਿਆ ਹੈ, *ਵਾ:-* ਚੰਦ੍ਰਮਾ ਦੀ ਸੱਜੀ ਸੁਰ ਇੜਾ, ਸੂਰਜ ਦੀ ਖੱਬੀ ਸੁਰ ਪਿੰਗਲਾ, ਇਨ੍ਹਾਂ ਦੋਹਾਂ ਨੂੰ ਸ਼ਾਂਤ ਕਰ ਰੱਖਿਆ ਹੈ, ਭਾਵ ਇਨ੍ਹਾਂ ਸੁਰਾਂ ਦੁਆਰੇ ਪ੍ਰਾਣਾਂ ਦੇ

ਚਾੜ੍ਹਣ ਉਤਾਰਨ ਦਾ ਕੋਈ ਵਿਹਾਰ ਮੈਂ ਨਹੀਂ ਕਰਦਾ, ਹੁਣ ਮੈਂ ਜੋਤੀ ਸਰੂਪ ਬ੍ਰਹਮ ਦੇ ਨਾਲ ਮਿਲ ਜਾਵਾਂਗਾ॥ ੨॥

## ਤੀਰਥ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ॥

ਤੀਰਥਾਂ ਨੂੰ ਵੇਖ ਕੇ ਮੈਂ ਜਲ ਵਿਚ ਪ੍ਰਵੇਸ਼ ਨਹੀਂ ਕਰਦਾ ਅਤੇ ਛੋਟੇ ਵੱਡੇ ਜੀਆਂ ਨੂੰ ਭੀ ਦੁਖਾਂਵਦਾ ਨਹੀਂ ਹਾਂ। ਕਿਉਂਕਿ-

## ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨਾਉਗੋ॥ ੩॥

ਅਠਾਹਠ (੬੮) ਤੀਰਥ ਗੁਰਾਂ ਨੇ ਅੰਦਰ ਹੀ ਵਿਖਾ ਦਿੱਤੇ ਹਨ, ਇਸ ਕਰਕੇ ਅੰਤਹਕਰਨ ਦੇ ਵਿਚ ਹੀ ਆਤਮਾ ਰੂਪੀ ਤੀਰਥ ਉੱਪਰ ਇਸ਼ਨਾਨ ਕਰਦਾ ਹਾਂ॥ ੩॥

## ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ॥

ਪੰਚ=ਨੰਬਰਦਾਰ (ਚੌਧਰੀ) ਹੋ ਕੇ ਜਨਾਂ ਦੀ ਸਹਾਇਤਾ ਕਰਨੀ, ਅੱਗੋਂ ਜਨਾਂ ਨੇ ਸੋਭਾ ਦੇਣੀ ਇਸ ਤਰ੍ਹਾਂ ਪੁਰਸ਼ਾਂ ਤੋਂ ਭਲਾ ਭਲਾ ਵੀ ਮੈਂ ਨਹੀਂ ਕਹਾਂਵਦਾ ਹਾਂ।

## ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ॥ ੪॥ ੨॥

ਨਾਮਦੇਵ ਜੀ ਕਹਿੰਦੇ ਹਨ— ਹਰੀ ਨਾਲ ਚਿੱਤ ਲੀਨ ਹੋਣ ਕਰਕੇ ਸੁੰਨ=ਅਫੁਰ ਸਮਾਧੀ ਵਿਚ ਮੈਂ ਅਭੇਦ ਹਾਂ, ਵਾ:- ਸਮਾਧੀ ਦੁਆਰੇ ਮੈਂ ਅੰਤ ਨੂੰ ਸੁੰਨ=ਅਫੁਰ ਬ੍ਰਹਮ ਵਿਚ ਅਭੇਦ ਹੋ ਜਾਵਾਂਗਾ॥ ੪॥ ੨॥

(ਨੋਟ:- ਇਸ ਸ਼ਬਦ ਵਿਚ 'ਗੋ' ਪਦ ਛੰਦ ਦੀ ਪਦ ਪੂਰਤੀ ਹੈ। ਭਵਿੱਖਤ ਕਾਲ ਨਹੀਂ ਹੈ)

**ਉਥਾਨਕਾ**:- ਇਸ ਸ਼ਬਦ ਦੁਆਰਾ ਨਾਮਦੇਵ ਜੀ ਵੈਰਾਗ-ਮਈ ਉਪਦੇਸ਼ ਦੇਂਦੇ ਹਨ:-

(ਪਹਿਲੇ ਰਹਾਉ ਦੀਆਂ ਤੁਕਾਂ ਦਾ ਅਰਥ ਕਰਨਾ-)

***ਰਾਮ ਕੋਇ ਨ ਕਿਸ ਹੀ ਕੇਰਾ॥ ਜੈਸੇ ਤਰਵਰ ਪੰਖਿ ਬਸੇਰਾ॥ ੧॥ ਰਹਾਉ॥***

ਰਾਮ=ਹੇ ਭਾਈ ! ਕੋਈ ਭੀ ਕਿਸੇ ਦੀ ਸਹਾਇਤਾ ਕਰਨ ਵਾਲਾ ਨਹੀਂ। ਜਿਵੇਂ ਰਾਤ ਨੂੰ ਬ੍ਰਿੱਛ ਉੱਪਰ ਪੰਛੀਆਂ ਦਾ ਵਾਸਾ ਹੁੰਦਾ ਹੈ, ਦਿਨ ਚੜ੍ਹਣ ਨਾਲ ਸਭ ਪੰਛੀ ਉੱਡ ਕੇ ਚਲੇ ਜਾਂਦੇ ਹਨ, ਤਿਵੇਂ ਸੰਸਾਰ ਰੂਪੀ ਬ੍ਰਿੱਛ ਉੱਪਰ ਉਮਰਾਂ ਰੂਪ ਰਾਤ ਦੇ ਸੰਜੋਗ ਨਾਲ ਜੀਵਾਂ ਰੂਪ ਪੰਛੀਆਂ ਦਾ ਨਿਵਾਸ ਹੁੰਦਾ ਹੈ। ਜਿਸ ਵੇਲੇ ਕਾਲ ਰੂਪੀ ਦਿਨ ਉਦੇ ਹੁੰਦਾ ਹੈ ਤਾਂ ਸਭ ਜੀਵਾਂ ਰੂਪੀ ਪੰਛੀ ਉੱਡ ਜਾਂਦੇ ਹਨ। ਕਰਮਾਂ ਅਨੁਸਾਰ ਕੋਈ ਜੀਵ ਰੂਪੀ ਪੰਛੀ ਨਰਕ ਵਿਚ ਤੇ ਕੋਈ ਸ੍ਵਰਗ ਵਿਚ ਚਲਾ ਜਾਂਦਾ ਹੈ।

*ਯਥਾ:*- ਰੇ ਮਨ ਤੇਰੋ ਕੋਇ ਨਹੀਂ ਖਿੰਚਿ ਲੇਇ ਜਿਨਿ ਭਾਰੁ॥
ਬਿਰਖ ਬਸੇਰੋ ਪੰਖਿ ਕੋ ਤੈਸੋ ਇਹੁ ਸੰਸਾਰੁ॥ ੧॥ *(ਗਉੜੀ ਕਬੀਰ ਜੀ, ਪੰਨਾ ੩੩੭)*

## ਮਾਇ ਨ ਹੋਤੀ ਬਾਪੁ ਨ ਹੋਤਾ ਕਰਮੁ ਨ ਹੋਤੀ ਕਾਇਆ॥

ਜਿਸ ਵੇਲੇ ਮਾਤਾ ਨਹੀਂ ਸੀ, ਪਿਤਾ ਭੀ ਨਹੀਂ ਸੀ, ਕਰਮ ਭੀ ਨਹੀਂ ਸਨ ਅਤੇ ਕਾਇਆ=ਦੇਹ ਭੀ ਨਹੀਂ ਸੀ।

## ਹਮ ਨਹੀ ਹੋਤੇ ਤੁਮ ਨਹੀ ਹੋਤੇ ਕਵਨੁ ਕਹਾਂ ਤੇ ਆਇਆ॥ ੧॥

ਅਸੀਂ ਵੀ ਨਹੀਂ ਸੀ, ਤੁਸੀਂ ਵੀ ਨਹੀਂ ਸੀ, ਉਸ ਵੇਲੇ ਕੌਣ ਕੋਈ ਕਿਸ ਜਗ੍ਹਾਂ ਤੋਂ ਆਇਆ ਸੀ।

**ਰਾਮ ਕੋਇ ਨ ਕਿਸ ਹੀ ਕੇਰਾ॥**

ਰਾਮ=ਹੇ ਭਾਈ ! ਬਿਨਾਂ ਪਰਮਾਤਮਾ ਦੇ ਕੋਈ ਕਿਸੀ ਦਾ ਸਹਾਇਕ ਨਹੀਂ ਹੈ।

*ਯਥਾ:-* ਮਾਤ ਪਿਤਾ ਬਨਿਤਾ ਸੁਤ ਬੰਧਪ ਇਸਟ ਮੀਤ ਅਰੁ ਭਾਈ॥

ਪੂਰਬ ਜਨਮ ਕੇ ਮਿਲੇ ਸੰਜੋਗੀ ਅੰਤਹਿ ਕੋ ਨ ਸਹਾਈ॥ ੧॥ *(ਜੈਤਸਰੀ ਮ: ੫, ਪੰਨਾ ੭੦੦)*

**ਜੈਸੇ ਤਰਵਰਿ ਪੰਖਿ ਬਸੇਰਾ॥ ੧ ॥ ਰਹਾਉ॥**

ਮਾਤਾ, ਪਿਤਾ, ਭੈਣ, ਭਰਾ ਆਦਿਕ ਸੰਬੰਧੀਆਂ ਦਾ ਮਿਲਾਪ ਇਸ ਤਰ੍ਹਾਂ ਹੈ, ਜਿਵੇਂ ਰਾਤ ਨੂੰ ਬ੍ਰਿੱਛ ਉੱਪਰ ਪੰਛੀਆਂ ਦਾ ਨਿਵਾਸ ਹੁੰਦਾ ਹੈ। ਜਿਸ ਵੇਲੇ ਦਿਨ ਚੜ੍ਹਦਾ ਹੈ ਤਾਂ ਸਭ ਪੰਖੀ ਉੱਡ ਕੇ ਚਲੇ ਜਾਂਦੇ ਹਨ॥ ੧ ॥ਰਹਾਉ॥

*ਯਥਾ:-* ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥

ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥ ੧॥

*(ਮਾਰੂ ਮ: ੫, ਪੰਨਾ ੧੦੧੯)*

ਕਿਸੇ ਨੇ ਕਿਹਾ ਜੀ ! ਸਭ ਤੋਂ ਪਹਿਲਾਂ ਕਰਮ ਸਨ? ਇਹ ਗੱਲ ਸੁਣ ਕੇ ਨਾਮਦੇਵ ਜੀ ਆਖਦੇ ਹਨ-

**ਚੰਦੁ ਨ ਹੋਤਾ ਸੂਰੁ ਨ ਹੋਤਾ ਪਾਨੀ ਪਵਨੁ ਮਿਲਾਇਆ॥**

ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲਾਂ ਚੰਦ੍ਰਮਾਂ ਤੇ ਸੂਰਜ ਬਣਾਏ ਜਾਂਦੇ ਹਨ, ਪਰ ਜਿਸ ਵੇਲੇ ਚੰਦ੍ਰਮਾਂ ਭੀ ਨਹੀਂ ਹੈ ਸੀ, ਸੂਰਜ ਵੀ ਉਦੇ ਨਹੀਂ ਸੀ ਹੋਇਆ ਅਤੇ ਪੌਣ, ਪਾਣੀ ਆਦਿਕ ਪੰਜਾਂ ਤੱਤਾਂ ਦਾ ਆਪਸ ਵਿਚ ਮਿਲਾਪ ਵੀ ਨਹੀਂ ਸੀ ਹੋਇਆ, ਜਿਨ੍ਹਾਂ ਤੱਤਾਂ ਤੋ ਸਾਰੀ ਸ੍ਰਿਸ਼ਟੀ ਪੈਦਾ ਹੁੰਦੀ ਹੈ।

**ਸਾਸਤੁ ਨ ਹੋਤਾ ਬੇਦੁ ਨ ਹੋਤਾ ਕਰਮੁ ਕਹਾਂ ਤੇ ਆਇਆ॥ ੨ ॥**

ਪੁਨਾ:- ਸ਼ਾਸਤ੍ਰਾਂ ਦੀ ਰਚਨਾ ਕਰਨ ਵਾਲੇ ਰਿਖੀਆਂ ਦੇ ਸਰੀਰ ਬਿਨਾਂ, ਸ਼ਾਸਤ੍ਰ ਭੀ ਕੋਈ ਨਹੀਂ ਸੀ ਅਤੇ ਬੇਦ ਵੀ ਨਹੀਂ ਰਚਿਆ ਹੋਇਆ ਸੀ, ਉਸ ਵੇਲੇ ਭਲਾ ਕਰਮ ਕਿਸ ਜਗ੍ਹਾਂ ਤੋਂ ਆ ਗਿਆ ? ਕਿਉਂਕਿ ਕਰਮਾਂ ਨੂੰ ਤਾਂ ਬੇਦਾਂ ਨੇ ਹੀ ਦੱਸਣਾ ਸੀ, ਜੇਕਰ ਬੇਦ ਆਪ ਨਹੀਂ ਸਨ, ਤਾਂ ਕਰਮ ਕਿੱਥੋਂ ਆ ਗਏ, ਭਾਵ ਕਰਮ ਭੀ ਨਹੀਂ ਸਨ। ਕੇਵਲ ਉਸ ਵੇਲੇ ਇੱਕ ਪਰਮਾਤਮਾ ਹੀ ਸੀ॥ ੨॥

*ਪ੍ਰਸ਼ਨ-* ਉਸ ਪਰਮੇਸ਼ਰ ਦੀ ਪ੍ਰਾਪਤੀ ਮੁੰਦ੍ਰਾਂ ਪਹਿਰਨ ਨਾਲ ਹੁੰਦੀ ਹੈ ਜਾਂ ਕਿ ਤੁਲਸੀ ਦੀ ਮਾਲਾ ਫੇਰਨ ਨਾਲ ਹੁੰਦੀ ਹੈ? ਤਾਂ ਨਾਮਦੇਵ ਜੀ ਨੇ ਕਿਹਾ-

**ਖੇਚਰ ਭੂਚਰ ਤੁਲਸੀ ਮਾਲਾ ਗੁਰ ਪਰਸਾਦੀ ਪਾਇਆ॥**

*ਖੇਚਰੀ, ਭੂਚਰੀ, ਚਾਚਰੀ, ਉਨਮਨੀ, ਅਗੋਚਰੀ ਇਨ੍ਹਾਂ ਮੁੰਦ੍ਰਾ ਦੇ ਪਹਿਰਨ ਨਾਲ ਅਤੇ ਤੁਲਸੀ ਦੀ ਮਾਲਾ

---

**ਖੇਚਰੀ=ਸੁਾਸਾਂ ਦਾ ਉੱਤੇ ਚਾੜ੍ਹਨਾ, ਭੂਚਰੀ=ਸੁਾਸਾਂ ਦਾ ਠਹਿਰਾਵਣਾ, ਚਾਚਰੀ=ਸੁਾਸਾਂ ਦਾ ਉਤਾਰਣਾ, ਉਨਮਨੀ= ਭੌਹਾਂ ਨੂੰ ਉੱਪਰ ਵੱਲ ਖਿੱਚ ਕੇ ਨੱਕ ਦੀ ਨੋਕ ਉੱਤੇ ਨਜ਼ਰ ਟਿਕਾਣੀ। ਅਗੋਚਰੀ=ਇੰਦ੍ਰੀਆਂ ਦੇ ਵਿਸ਼ੇ ਤੋਂ ਰਹਿਤ ਸੁੰਨ ਅਵਸਥਾ ਦਾ ਨਾਮ ਅਗੋਚਰੀ ਹੈ।*

ਫੇਰਨ ਨਾਲ ਉਸ ਦੀ ਪ੍ਰਾਪਤੀ ਨਹੀਂ ਹੁੰਦੀ।

*ਪ੍ਰਸ਼ਨ*- ਉਸ ਦੀ ਪ੍ਰਾਪਤੀ ਫਿਰ ਕਿਸ ਪ੍ਰਕਾਰ ਹੋਵੇ?

*ਉੱਤਰ*- ਖੇX=ਅਕਾਸ਼ ਦੇ ਵਿਚ ਵਿਚਰਨ ਵਾਲੇ ਜੋ ਦੇਵਤਾ ਅਤੇ ਤਾਰਾ-ਗਣ ਹਨ ਅਤੇ ਭੂ ਏਕਸ ਚਰ=ਪ੍ਰਿਥਵੀ ਉੱਪਰ ਵਿਚਰਨ ਵਾਲੇ ਜੋ ਜੀਵ ਹਨ, ਇਨ੍ਹਾਂ ਸਭ ਜੀਵਾਂ ਦੀ ਮਾਲਾ=ਪੰਗਤੀ ਵਿਚ, ਜੋ ਪਰਮਾਤਮਾ ਤੁਲਸੀ=ਤੁਲXਅਸੀ=ਇੱਕ ਬਰਾਬਰ ਹੈ, ਉਹ ਗੁਰਾਂ ਦੀ ਕਿਰਪਾ ਨਾਲ ਪਾਇਆ ਜਾਂਦਾ ਹੈ।

ਇਸ ਤੁਕ ਦਾ ਅਰਥ ਇਉਂ ਭੀ ਲਾਉਂਦੇ ਹਨ—

ਕਿ ਪਰਮੇਸ਼ਰ ਦੀ ਪ੍ਰਾਪਤੀ ਦਾ ਮੂਲ ਸਾਧਨ ਗੁਰਾਂ ਦੀ ਕਿਰਪਾ ਹੈ। ਕੇਵਲ ਯੋਗ ਦੀ ਮੁੰਦ੍ਰਾਂ ਅਤੇ ਤੁਲਸੀ ਦੀ ਮਾਲਾ ਕਰਕੇ ਉਸ ਦੀ ਪ੍ਰਾਪਤੀ ਨਹੀਂ ਹੋ ਸਕਦੀ। ਖੇਚਰ ਭੂਚਰ=ਜਿਨ੍ਹਾਂ ਪੁਰਸ਼ਾਂ ਨੇ ਪਰਮੇਸ਼ਰ ਪ੍ਰਾਪਤੀ ਵਾਸਤੇ ਖੇਚਰੀ ਭੂਚਰੀ, ਆਦਿ ਮੁੰਦ੍ਰਾ ਧਾਰਨ ਕੀਤੀ ਹੈ, ਪੁਨਾ ਤੁਲਸੀ ਦੀ ਮਾਲਾ ਪਹਿਰੀ ਹੈ, ਉਨ੍ਹਾਂ ਨੇ ਭੀ ਪਰਮਾਤਮਾ ਨੂੰ ਗੁਰਾਂ ਦੀ ਕਿਰਪਾ ਨਾਲ ਹੀ ਪਾਇਆ ਹੈ।

## ਨਾਮਾ ਪ੍ਰਣਵੈ ਪਰਮ ਤਤੁ ਹੈ ਸਤਿਗੁਰ ਹੋਇ ਲਖਾਇਆ ॥ ੩ ॥ ੩ ॥

ਨਾਮਦੇਵ ਜੀ ਪ੍ਰਣਵੈ=ਉਚਾਰਦੇ ਹਨ—ਜੇਕਰ ਸਤਿਗੁਰ ਹੋਇ=ਪੂਰਨ ਸਤਿਗੁਰ ਦੇਵ ਜੀ ਪ੍ਰਾਪਤ ਹੋਣ, ਤਾਂ ਸਭ ਵੇਦਾਂ, ਸ਼ਾਸਤ੍ਰਾਂ ਦਾ ਪਰਮ ਤਤੁ=ਸਿਧਾਂਤ ਰੂਪ ਪਰਮਾਤਮਾ ਜਾਣਿਆਂ ਜਾਂਦਾ ਹੈ॥ ੩ ॥ ੩ ॥

## ਰਾਮਕਲੀ ਘਰੁ ੨ ॥

**ਉਥਾਨਕਾ:-** ਕੋਈ ਪਖੰਡੀ, ਭੇਖਧਾਰੀ ਪੁਰਸ਼ ਨਾਮਦੇਵ ਜੀ ਦੇ ਪਾਸ ਆ ਕੇ ਬਾਹਜ਼ ਸਾਧਨਾਂ ਦੀ ਪਰੋੜ੍ਹਤਾ ਕਰਨ ਲੱਗਾ, ਤਾਂ ਉਸ ਪ੍ਰਤੀ ਨਾਮਦੇਵ ਜੀ ਕਥਨ ਕਰਦੇ ਹਨ ਕਿ ਪਰਮੇਸ਼ਰ ਦੇ ਨਾਮ ਤੁੱਲ ਹੋਰ ਕੋਈ ਸਾਧਨ ਨਹੀਂ ਹੈ।

(ਪਹਿਲੇ ਰਹਾਉ ਦੀਆਂ ਤੁਕਾਂ ਦਾ ਅਰਥ ਕਰਨਾ-)

***ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥***

ਹੇ ਪਖੰਡੀ ! (ਬਾਹਜ) ਬਾਹਰਲੇ ਕਰਮਾਂ ਦਾ ਕਰਨਾ ਛੱਡ ਦੇ, ਮਨ ਵਿਚ ਕੋਈ ਭੀ ਕਪਟ ਨਾ ਕਰ।

***ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥***

ਨਿਤ ਨਿਤਹਿ=ਨਿਤਾਪ੍ਰਤੀ ਹਰੀ ਦਾ ਨਾਮ ਮੁਖ ਨਾਲ ਲੈਣਾ ਕਰ ਕਿਉਂਕਿ ਨਾਮ ਦੇ ਤੁੱਲ ਹੋਰ ਕੋਈ ਸਾਧਨ ਨਹੀਂ।

*ਯਥਾ:-* ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥

*(ਗਉੜੀ ਸੁਖਮਨੀ ਮ:੫, ਪੰਨਾ ੨੬੫)*

## ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ
## ਅਗਨਿ ਦਹੈ ਕਾਇਆ ਕਲਪੁ ਕੀਜੈ॥

ਚਾਹੇ ਬਾਨਾਰਸੀ=ਕਾਂਸ਼ੀ ਵਿਚ ਜਾ ਕੇ ਸਿਰ ਥੱਲੇ ਪੈਰ ਉਪਰ ਇਸ ਤਰ੍ਹਾਂ ਉਲਟਾ ਹੋ ਕੇ ਤਪ ਕਰੇ, ਚਾਹੇ ਫਲਦਾਇਕ ਕਾਂਸ਼ੀ ਕੁਰਛੇਤਰ ਆਦਿ ਤੀਰਥਾਂ ਉੱਪਰ ਜਾ ਕੇ ਮਰ ਜਾਵੇ,

ਵਾ:- ਕਾਂਸ਼ੀ ਵਿੱਚ ਤਪ ਕਰੇ-ਉਲਟਿ ਤੀਰਥ ਮਰੈ=ਕਾਹਕਾ* ਦੀਵਾਰ 'ਤੇ ਚੜ੍ਹ ਕੇ ਉਲਟਾ ਹੋ ਕੇ ਮਰ ਜਾਵੇ, ਚਾਹੇ-ਅਗਨਿ X ਅਗਨਿ ਦਹੈ=ਚਾਰੇ ਪਾਸੇ, ਚਾਰ ਧੂਣੀਆਂ ਬਾਲ ਕੇ ਅਤੇ ਇੱਕ ਸੂਰਜ ਇਨ੍ਹਾਂ ਪੰਜਾਂ ਅਗਨੀਆਂ ਨਾਲ ਤਨ ਨੂੰ ਸਾੜਨਾ ਕਰੇ, ਭਾਵ ਪੰਜ ਧੂਣੀਆਂ ਤਪਾਵੇ, ਚਾਹੇ-ਕਾਇਆ ਕਲਪੁ ਕੀਜੈ=ਦਸਮ ਦੁਆਰ ਵਿਚ ਸੁਆਸਾਂ ਨੂੰ ਚਾੜ੍ਹ ਕੇ ਆਪਣੀ ਕਾਇਆ=ਦੇਹ ਨੂੰ, ਕਲਪ=ਬ੍ਰਹਮਾ ਦੇ ਦਿਨ ਤੱਕ ਅਮਰ ਕਰ ਲੇਵੇ,

ਵਾ:- ਦਵਾਈਆ ਬੂਟੀਆਂ ਖਵਾ ਕੇ, ਚਾਹੇ ਦੇਹ ਨੂੰ ਕਲਪ ਪ੍ਰਯੰਤ ਕਰ ਲੇਵੇ।

**ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ॥ ੧ ॥**

ਚਾਹੇ, ਸ੍ਵਰਗ ਦੀ ਪ੍ਰਾਪਤੀ ਵਾਸਤੇ ਘੋੜੇ ਨੂੰ ਹਵਨ ਕਰਕੇ ਅਸੁਮੇਧ ਯੱਗ ਕਰ ਲੇਵੇ, ਚਾਹੇ ਪੇਠਾ ਆਦਿਕਾਂ ਵਿਚ ਪਾ ਕੇ ਗਰਭ=ਗੁਪਤ ਸੋਨਾ ਦਾਨ ਦੇਵੇ ਤਾਂ ਭੀ ਰਾਮ ਨਾਮ ਦੇ ਸਰਿ=ਸਦਰਸ ਕੋਈ ਸਾਧਨ ਨਹੀਂ ਪੁੱਜਦਾ॥ ੧ ॥

## ਹੋਰ ਸਾਧਨਾਂ ਨਾਲੋਂ ਨਾਮ ਦੀ ਵਿਸ਼ੇਸ਼ਤਾ ਉੱਪਰ ਸਾਖੀ

ਇੱਕ ਸਮੇਂ ਦਾ ਜ਼ਿਕਰ ਹੈ ਕਿ- ਜਿਸ ਸ਼ਹਿਰ ਵਿਚ ਭਗਤ ਨਾਮਦੇਵ ਜੀ ਰਹਿੰਦੇ ਸਨ। ਉਸੇ ਸ਼ਹਿਰ ਦੇ ਵਸਨੀਕ ਇੱਕ ਸ਼ਾਹੂਕਾਰ ਨੇ ਬ੍ਰਾਹਮਣਾਂ ਦੀ ਪ੍ਰੇਰਨਾ ਅਨੁਸਾਰ ਇੱਕ ਬੜਾ ਭਾਰੀ ਯੱਗ ਕੀਤਾ। ਸ਼ਾਹੂਕਾਰ ਨੇ ਸਾਰੇ ਸੰਤਾਂ ਮਹੰਤਾਂ, ਸਾਧੂਆਂ ਤੇ ਭਗਤਾਂ ਨੂੰ ਭੋਜਨ ਦਾ ਨਿਮੰਤ੍ਰਣ ਦਿੱਤਾ। ਹੋਰ ਸਾਰੇ ਪਹੁੰਚ ਗਏ ਪਰ ਭਗਤ ਨਾਮਦੇਵ ਜੀ ਨਾ ਗਏ। ਸ਼ਾਹੂਕਾਰ ਨੇ ਭਗਤ ਜੀ ਨੂੰ ਸੱਦ ਕੇ ਯੱਗ ਵਿਚ ਨਾ ਆਉਣ ਦਾ ਕਾਰਨ ਪੁੱਛਿਆ, ਤਾਂ ਭਗਤ ਜੀ ਨੇ ਕਿਹਾ ਕਿ ਅਸਾਡਾ ਭੋਜਨ ਤੁਹਾਡੇ ਪਾਸੋਂ ਤਿਆਰ ਨਹੀਂ ਹੋ ਸਕਦਾ। ਇਸ ਕਰਕੇ ਅਸੀਂ ਆਣ ਕੇ ਕਿਹੜੀ ਵਸਤੂ ਛਕਦੇ? ਸ਼ਾਹੂਕਾਰ ਨੇ ਕਿਹਾ, ਤੁਸੀਂ ਜਿਹੜੀ ਵਸਤੂ ਆਖੋ ਮੈਂ ਓਹੀ ਤਿਆਰ ਕਰਵਾ ਦੇਂਦਾ ਹਾਂ।

ਭਗਤ ਜੀ ਨੇ ਤੁਲਸੀ ਦਾ ਇੱਕ ਪੱਤਾ ਲੈ ਕੇ ਉਸ ਉੱਪਰ **'ਰ'** ਅੱਖਰ ਲਿਖ ਦਿੱਤਾ ਅਤੇ ਸ਼ਾਹੂਕਾਰ ਨੂੰ ਕਿਹਾ ਕਿ ਜਿਹੜੀ ਚੀਜ਼ ਤੋਲ ਵਿਚ ਇਸ ਦੇ ਬਰਾਬਰ ਹੋਵੇ, ਜੇਕਰ ਉਸ ਚੀਜ਼ ਦਾ ਭੋਜਨ ਤਿਆਰ ਹੋਵੇਗਾ ਤਾਂ ਅਸੀਂ ਛਕਾਂਗੇ। ਸ਼ਾਹੂਕਾਰ ਨੇ ਸਮਝਿਆ ਭਗਤ ਭੋਲਾ ਹੈ, ਨਹੀਂ ਤਾਂ ਇਹ ਕਿਹੜੀ ਚੀਜ਼ ਹੈ, ਜਿਸ ਦੇ ਤੋਲ ਬਰਾਬਰ ਇਸ ਨੇ ਮੰਗ ਮੰਗੀ ਹੈ।

ਸ਼ਾਹੂਕਾਰ ਨੇ ਕੰਡੀ ਦੇ ਇੱਕ ਪਾਸੇ ਉਹ ਤੁਲਸੀ (ਦਲ) ਰੱਖ ਦਿੱਤਾ ਅਤੇ ਦੂਜੇ ਪਾਸ ਥੋੜ੍ਹਾ ਜਿਹਾ ਪਦਾਰਥ ਰੱਖਿਆ ਪਰ ਜਦ ਕੰਡੀ ਨੂੰ ਉੱਚੀ ਕਰਕੇ ਵੇਖਿਆ, ਤਾਂ **'ਰ'** ਅੱਖਰ ਵਾਲਾ ਪਾਸਾ ਜ਼ਮੀਨ ਤੋਂ ਉੱਠਿਆ ਹੀ ਨਾ ਅਤੇ ਪਦਾਰਥ ਵਾਲਾ ਕੰਡੀ ਦਾ ਪਾਸਾ ਉੱਚਾ ਚੜ੍ਹ ਗਿਆ। ਇਹ ਵੇਖ ਕੇ ਸ਼ਾਹੂਕਾਰ ਬੜਾ ਹੈਰਾਨ ਹੋ ਗਿਆ ਅਤੇ ਵੱਡਾ ਤੱਕੜ ਮੰਗਵਾ ਕੇ ਇੱਕ ਪਾਸੇ ਉਹ 'ਰ' ਅੱਖਰ ਵਾਲਾ ਤੁਲਸੀ ਦਲ ਰੱਖ ਦਿੱਤਾ ਅਤੇ ਦੂਸਰੇ ਪਾਸੇ ਪਦਾਰਥ ਰੱਖਣੇ ਸ਼ੁਰੂ ਕਰ ਦਿੱਤੇ, ਇੱਥੋਂ ਤੱਕ ਕਿ ਉਸ ਦੇ ਘਰ ਸਭ ਗਹਿਣੇ ਤੇ ਨਕਦੀ ਮਾਲ ਧਨ ਖਤਮ ਹੋ ਗਏ ਪਰ **'ਰ'** ਅੱਖਰ ਵਾਲਾ ਪਾਸਾ ਜ਼ਮੀਨ ਤੋਂ ਨਾ ਉਠਿਆ। ਆਖਰਕਾਰ ਸ਼ਾਹੂਕਾਰ ਹਾਰ ਕੇ ਭਗਤ ਨਾਮਦੇਵ ਜੀ ਦੇ ਪੈਰੀਂ ਪੈ ਗਿਆ ਅਤੇ ਖਿਮਾ ਮੰਗੀ। ਉਪ੍ਰੰਤ ਦੋ ਹੱਥ ਜੋੜ ਕੇ ਬੇਨਤੀ ਕੀਤੀ ਕਿ

---

*ਕਈ ਗਿਆਨੀ ਉਸ ਦੀਵਾਰ ਦਾ ਨਾਂ 'ਕਹਿ ਕਲਾ' ਤਥਾ ਕਹਿਕਹਾ ਦੀਵਾਰ ਵੀ ਕਹਿੰਦੇ ਹਨ, ਰਹੋ ਵੀਚਾਰ।*

ਹੇ ਭਗਤ ਜੀ ! ਹੁਣ ਆਪ ਹੀ ਕਿਰਪਾ ਕਰਕੇ ਉਹ ਚੀਜ਼ ਦੱਸੋ ਜਿਹੜੀ ਇਸ **'ਰ'** ਅੱਖਰ ਦੇ ਬਰਾਬਰ ਹੋਵੇ। ਤਾਂ ਭਗਤ ਜੀ ਨੇ ਸ਼ਾਹੂਕਾਰ ਦੀ ਇਹ ਬੇਨਤੀ ਪ੍ਰਵਾਨ ਕਰਕੇ ਤੱਕੜ ਵਿੱਚੋਂ ਸਾਰੇ ਪਦਾਰਥ ਕਢਵਾ ਦਿੱਤੇ ਅਤੇ ਤੁਲਸੀ ਦਾ ਇੱਕ ਹੋਰ ਪੱਤਰ ਲੈ ਕੇ ਉਸ ਉਪਰ **'ਮ'** ਅੱਖਰ ਲਿਖ ਕੇ ਤੱਕੜ ਵਿਚ ਸਾਰੇ ਪਦਾਰਥਾਂ ਦੀ ਥਾਂ ਰੱਖ ਦਿੱਤਾ। ਜਿਸ ਨਾਲ ਇਹ ਹੋਇਆ ਕਿ **'ਰ'** ਅਤੇ **'ਮ'** ਵਾਲੇ ਦੋਵੇਂ ਛਾਬੇ ਬਰਾਬਰ ਹੋ ਗਏ। ਇਸ ਅਲੌਕਿਕ ਕੌਤਕ ਨੂੰ ਵੇਖ ਕੇ ਸ਼ਾਹੂਕਾਰ ਤੇ ਹੋਰ ਦਰਸ਼ਕ ਬੜੇ ਹੈਰਾਨ ਹੋਏ, ਭਗਤ ਜੀ ਕਹਿਣ ਲਗੇ ਬਸ ਅਸਾਡਾ ਇਹੋ ਭੋਜਨ ਹੈ, ਅਸੀਂ ਇਸ ਨਾਮ ਰੂਪ ਭੋਜਨ ਨੂੰ ਹੀ ਛਕਦੇ ਹਾਂ, ਹੋਰ ਪਦਾਰਥ ਇਸ "ਰਾਮ" ਨਾਮ ਦੇ ਤੁੱਲ ਨਹੀਂ ਪੁੱਜ ਸਕਦੇ।

*ਯਥਾ:-* ਅਸੁਮੇਧ ਜਗਨੇ॥ ਤੁਲਾ ਪੁਰਖ ਦਾਨੇ॥ ਪ੍ਰਾਗ ਇਸਨਾਨੇ॥ ੧॥

ਤਉ ਨ ਪੁਜਹਿ ਹਰਿ ਕੀਰਤਿ ਨਾਮਾ॥ *(ਗੋਂਡ ਨਾਮਦੇਵ ਜੀ, ਪੰਨਾ ੮੭੩)*

*ਤਥਾ:-* ਨਾਮ ਤੁਲਿ ਕਛੁ ਅਵਰੁ ਨ ਹੋਇ॥ ਨਾਨਕ ਗੁਰਮੁਖਿ ਪਾਵੈ ਜਨੁ ਕੋਇ॥ ੮॥ ੨॥

*(ਗਉੜੀ ਸੁਖਮਨੀ ਮ: ੫, ਪੰਨਾ ੨੬੫)*

## ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ॥
## ਹਰਿ ਕਾ ਨਾਮੁ ਨਿਤ ਨਿਤਹਿ ਲੀਜੈ॥ ੧॥ ਰਹਾਉ॥

ਹੇ ਪਖੰਡੀ ! ਬਾਹਰਲੇ ਕਰਮ ਕਰਨੇ ਛੱਡ ਦੇ ਛੱਡ ਦੇ, ਮਨ ਵਿਚ ਕਿਸੇ ਕਿਸਮ ਦਾ ਕਪਟ ਨਾ ਕਰ ਅਤੇ ਨਿੱਤ ਰੂਪ ਹਰੀ ਦਾ ਨਾਮ ਨਿਤਾਪ੍ਰਤੀ ਲੈਣਾ ਕਰ, ਭਾਵ ਜਪਣਾ ਕਰ॥ ੧॥ ਰਹਾਉ॥

## ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ
## ਗੋਮਤੀ ਸਹਸ ਗਊ ਦਾਨੁ ਕੀਜੈ॥

ਭਾਵੇਂ ਅਧਿਕ ਮਹਾਤਮ ਸਮਝ ਕੇ ਗੰਗਾ, ਪ੍ਰਾਗਰਾਜ, ਉਜੈਨ ਗੁਦਾਵਰੀ ਦੇ ਕੁੰਭ ਸਮੇਂ ਜਾ ਕੇ ਇਸ਼ਨਾਨ ਕਰੇ, ਚਾਹੇ ਕੇਦਾਰ ਨਾਥ ਤੀਰਥ 'ਤੇ ਜਾ ਕੇ ਇਸ਼ਨਾਨ ਕਰ ਲੇਵੇ ਅਤੇ ਗੋਮਤੀ ਨਦੀ ਉੱਪਰ ਇਸ਼ਨਾਨ ਕਰਕੇ ਸਹਸ=ਹਜ਼ਾਰਾਂ ਗਊਆਂ ਦਾਨ ਕਰ ਦੇਵੇ।

*ਯਥਾ:-* ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ॥

ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ॥ *(ਸਿਰੀ ਰਾਗੁ ਮ: ੧, ਪੰਨਾ ੬੩)*

## ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ
## ਰਾਮ ਨਾਮ ਸਰਿ ਤਊ ਨ ਪੂਜੈ॥ ੨॥

ਚਾਹੇ ਕਰੋੜਾਂ ਤੀਰਥ ਯਾਤਰਾ ਕਰ ਲੇਵੇ, ਚਾਹੇ ਸਰੀਰ ਨੂੰ ਹਿਵਾਲੇ=ਹਿਮਾਲੇ ਪਹਾੜ ਵਿਚ ਪਾਂਡਵਾਂ ਵਾਂਗੂ ਗਾਰੈ=ਗਾਲ ਦੇਵੇ, ਇਤਨੇ ਸਾਧਨ ਭੀ ਕਰ ਲੇਵੇ ਤਾਂ ਭੀ ਰਾਮ ਨਾਮ ਦੇ ਸਦੱਰਸ਼ ਨਹੀਂ ਪੁੱਜਦੇ।

*ਯਥਾ:-* ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ॥

ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ॥

ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕ ਵਜਾਇ॥ ੩॥

*(ਸਿਰੀ ਰਾਗੁ ਮ: ੧, ਪੰਨਾ ੬੨)*

*ਤਥਾ:-* ਸਭਿ ਤੀਰਥ ਬਰਤ ਜਗ ਪੁੰਨ ਕੀਏ ਹਿਵੈ ਗਾਲਿ ਗਾਲਿ ਤਨੁ ਛੀਜੈ॥
ਅਤੁਲਾ ਤੋਲੁ ਰਾਮ ਨਾਮੁ ਹੈ ਗੁਰਮਤਿ ਕੋ ਪੂਜੈ ਨ ਤੋਲ ਤੁਲੀਜੈ॥

*(ਕਲਿਆਨ ਮ: ੪, ਪੰਨਾ ੧੩੨੫)*

## ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ
## ਐਸੋ ਦਾਨੁ ਨਿਤ ਨਿਤਹਿ ਕੀਜੈ॥

ਭਾਵੇਂ, ਅਸੁ=ਘੋੜਾ ਦਾਨ ਕਰ ਦੇਵੇ, ਚਾਹੇ ਗਜ=ਹਾਥੀ ਦਾਨ ਕਰ ਦੇਵੇ, ਚਾਹੇ ਸਿਹਜਾ ਦਾਨ ਕਰ ਦੇਵੇ।

(ਜਿਵੇਂ ਸਲੇਮ ਬਾਦਸ਼ਾਹ ਨੇ ਨਾਮਦੇਵ ਨੂੰ ਬੜੀ ਸੁੰਦਰ ਸਿਹਜਾ ਦਾਨ ਕੀਤੀ ਸੀ ਕਿਉਂਕਿ ਰਾਜੇ ਲੋਕ ਸਿਹਜਾ ਆਦਿਕ ਬਹੁਤ ਹੀ ਦਾਨ ਕਰਦੇ ਹਨ।)

ਚਾਹੇ ਇਸਤ੍ਰੀ ਦਾਨ ਕਰ ਦੇਵੇ।

ਜਿਵੇਂ ਕੁਰਛੇਤ੍ਰ ਵਿਚ ਬ੍ਰਾਹਮਣਾਂ ਨੂੰ ਔਰਤ ਦਾਨ ਕਰਕੇ ਫਿਰ ਉਸ ਦੇ ਬਦਲੇ ਧਨ ਦੇ ਕੇ ਲੈ ਲੈਂਦੇ ਹਨ, ਕਿਉਂਕਿ ਉਥੋਂ ਦੇ ਰਿਵਾਜ਼ ਹੀ ਏਸੇ ਤਰ੍ਹਾਂ ਦੇ ਹਨ,

*ਵਾ:-* ਇਕੱਠੇ ਅੱਖਰ ਲਗਾਓ- ਚਾਹੇ ਸਿਹਜਾ ਸਮੇਤ ਔਰਤ ਦਾਨ ਕਰ ਦੇਵੇ।

*ਯਥਾ:-* ਅਰਪੈ ਨਾਰਿ ਸੀਗਾਰ ਸਮੇਤਿ॥ *(ਰਾਗੁ ਗੋਂਡ ਰਵਿਦਾਸ ਜੀ, ਪੰਨਾ ੮੭੫)*

ਚਾਹੇ ਭੂਮਿ=ਪ੍ਰਿਥਵੀ ਦਾਨ ਕਰ ਦੇਵੇ। ਇਸ ਤਰ੍ਹਾਂ ਦੇ ਦਾਨ ਚਾਹੇ ਨਿਤਾਪ੍ਰਤੀ ਕਰਦਾ ਰਹੇ।

## ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ
## ਰਾਮ ਨਾਮ ਸਰਿ ਤਊ ਨ ਪੂਜੈ॥ ੩॥

ਚਾਹੇ ਆਤਮ=ਮਿਥਿਆ ਸਰੀਰ ਨੂੰ ਕਿਤਨਾ ਹੀ ਨਿਰਮਾਇਲੁ=ਸ਼ੁੱਧ ਕਰ ਲੇਵੇ, ਚਾਹੇ ਆਪਣੇ ਨਾਲ ਬਰਾਬਰ ਤੋਲ ਕੇ ਸੋਨਾ ਦਾਨ ਦੇਵੇ, ਤਾਂ ਭੀ ਰਾਮ ਨਾਮ ਦੇ ਸਿਮਰਨ ਤੁੱਲ ਨਹੀਂ ਪੁਜਦੇ॥ ੩॥

ਇਸੇ ਆਸ਼ੇ ਉੱਪਰ ਸ੍ਰੀ ਗੁਰੂ ਅਰਜਨ ਦੇਵ ਮਹਾਰਾਜ ਜੀ ਨੇ ਸੁਖਮਨੀ ਸਾਹਿਬ ਵਿਚ ਲਿਖਿਆ ਹੈ—

*ਯਥਾ:-* ਸਲੋਕੁ॥ ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲ॥
ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ॥ ੧॥

ਅਸਟਪਦੀ॥ ਜਾਪ ਤਾਪ ਗਿਆਨ ਸਭਿ ਧਿਆਨ॥ ਖਟ ਸਾਸਤ੍ਰ ਸਿਮ੍ਰਿਤਿ ਵਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥ ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥ ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥ ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥ ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥ ੧॥
ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ॥ ਮਹਾ ਉਦਾਸੁ ਤਪੀਸਰੁ ਥੀਵੈ॥

ਅਗਨਿ ਮਾਹਿ ਹੋਮਤ ਪਰਾਨ॥ ਕਨਿਕ ਅਸ੍ਵ ਹੈਵਰ ਭੂਮਿ ਦਾਨ॥
ਨਿਉਲੀ ਕਰਮ ਕਰੈ ਬਹੁ ਆਸਨ॥ ਜੈਨ ਮਾਰਗ ਸੰਜਮ ਅਤਿ ਸਾਧਨ॥
ਨਿਮਖ ਨਿਮਖ ਕਰਿ ਸਰੀਰੁ ਕਟਾਵੈ॥ ਤਉ ਭੀ ਹਉਮੈ ਮੈਲੁ ਨ ਜਾਵੈ॥
ਹਰਿ ਕੇ ਨਾਮ ਸਮਸਰਿ ਕਛੁ ਨਾਹਿ॥ ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥੨॥

*(ਗਉੜੀ ਸੁਖਮਨੀ ਮਹਲਾ ੫, ਪੰਨਾ ੨੬੫)*

ਤਥਾ:- ਕੰਚਨਾ ਬਹੁ ਦਤ ਕਰਾ॥ ਭੂਮਿ ਦਾਨੁ ਅਰਪਿ ਧਰਾ॥
ਮਨ ਅਨਿਕ ਸੋਚ ਪਵਿਤ੍ਰ ਕਰਤ॥ ਨਾਹੀ ਰੇ ਨਾਮ ਤੁਲਿ ਮਨ ਚਰਨ ਕਮਲ ਲਾਗੇ॥ ੧॥ ਰਹਾਉ॥
ਚਾਰਿ ਬੇਦ ਜਿਹਵ ਭਣੇ॥ ਦਸ ਅਸਟ ਖਸਟ ਸ੍ਰਵਨ ਸੁਨੇ॥
ਨਹੀ ਤੁਲਿ ਗੋਬਿਦ ਨਾਮ ਧੁਨੇ॥ ਮਨ ਚਰਨ ਕਮਲ ਲਾਗੇ॥ ੧॥
ਬਰਤ ਸੰਧਿ ਸੋਚ ਚਾਰ॥ ਕ੍ਰਿਆ ਕੁੰਟ ਨਿਰਾਹਾਰ॥
ਅਪਰਸ ਕਰਤ ਪਾਕਸਾਰ॥ ਨਿਵਲੀ ਕਰਮ ਬਹੁ ਬਿਸਕਾਰ॥
ਧੂਪ ਦੀਪ ਕਰਤੇ ਹਰਿ ਨਾਮ ਤੁਲਿ ਨ ਲਾਗੇ॥

*(ਸਾਰਗ ਮਹਲਾ ੫, ਪੰਨਾ ੧੨੨੯)*

## ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ
## ਨਿਰਮਲ ਨਿਰਬਾਣ ਪਦੁ ਚੀਨਿ ਲੀਜੈ॥

ਆਪਣੇ ਮਨ ਵਿਚ ਰੋਸੁ=ਗੁੱਸਾ ਨਾ ਕਰਨਾ ਕਿ ਪਰਮੇਸ਼ਰ ਨੇ ਅਸਾਨੂੰ ਕੋਈ ਪਦਾਰਥ ਨਹੀਂ ਦਿੱਤਾ ਅਤੇ ਜਮ ਨੂੰ ਵੀ ਦੋਸ਼ ਨਾ ਦੇਣਾ ਕਿ ਤੂੰ ਐਵੇਂ ਅਸਾਨੂੰ ਫੜਨ ਲਈ ਆ ਗਿਆ ਹੈਂ। ਜੇ ਜਮ ਤੋਂ ਬਚਣਾ ਚਾਹੁੰਦੇ ਹੋ ਤਾਂ ਨਿਰਮਲ ਜੋ ਨਿਰਬਾਣ=ਬੰਧਨਾਂ ਤੋਂ ਰਹਿਤ ਆਤਮ-ਪਦ ਹੈ, ਉਸ ਨੂੰ ਚੀਨਿ=ਜਾਣ ਲੈਣਾ ਕਰੋ।

ਸਭ ਤੋਂ ਪਹਿਲਾਂ ਨਾਮਦੇਵ ਨੇ ਨਿਰਗੁਣ ਬ੍ਰਹਮ ਦੀ ਉਪਾਸ਼ਨਾ ਦਾ ਉਪਦੇਸ਼ ਦਿੱਤਾ ਹੈ, ਇਸ ਕਰਕੇ ਹਰ ਆਦਮੀ ਨੂੰ ਚਾਹੀਦਾ ਹੈ, ਉਸ ਨਿਰਗੁਣ ਬ੍ਰਹਮ ਦੀ ਉਪਾਸ਼ਨਾ ਕਰੇ। ਜੇ ਨਿਰਗੁਣ ਬ੍ਰਹਮ ਦੀ ਉਪਾਸ਼ਨਾ ਨਾ ਹੋ ਸਕੇ ਤਾਂ ਫਿਰ ਸਰਗੁਣ ਦੀ ਕਰੇ ਤੇ ਜੇ ਸਰਗੁਣ ਦੀ ਭੀ ਉਪਾਸ਼ਨਾ ਨਾ ਹੋ ਸਕੇ ਤਾਂ ਅਵਤਾਰਾਂ ਦੀ ਉਪਾਸ਼ਨਾਂ ਕਰੇ।

ਹੁਣ ਅਵਤਾਰਾਂ ਦੀ ਉਪਾਸ਼ਨਾਂ ਦਾ ਉਪਦੇਸ਼ ਦੇਂਦੇ ਹਨ—

## ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ
## ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ॥ ੪॥ ੪॥

***ਪਹਿਲਾ ਅਰਥ-***

ਜਸਰਥ ਰਾਇ=ਰਾਜੇ ਦਸਰਥ ਦਾ ਨੰਦੁ=ਪੁੱਤਰ ਜੋ ਰਾਜਾ ਸ੍ਰੀ ਰਾਮਚੰਦ੍ਰ ਮੇਰਾ ਸੁਆਮੀ ਹੈ।
ਨਾਮਦੇਵ ਜੀ ਕਥਨ ਕਰਦੇ ਹਨ— ਤਤੁ=ਤਿਸ ਰਾਮਚੰਦ੍ਰ ਦੇ ਨਾਮ ਰੂਪੀ ਅੰਮ੍ਰਿਤ ਰਸ ਨੂੰ ਪੀਣਾ ਕਰੋ।

***ਦੂਜਾ ਅਰਥ-***

ਦੂਜੇ ਅਰਥ ਵਿਚ ਸਰਗੁਣ ਦੀ ਉਪਾਸ਼ਨਾਂ ਦਾ ਉਪਦੇਸ਼ ਦੇਂਦੇ ਹਨ:-

ਜਿਸ ਤਰ੍ਹਾਂ ਰਾਜਾ ਦਸਰਥ ਅੰਤ ਨੂੰ ਪ੍ਰੇਮ ਵਿਚ ਬਿਹਬਲ ਹੋਇਆ ੨ ਇਸ ਤਰ੍ਹਾਂ ਆਖਦਾ ਸੀ, ਕਿ ਹੇ ਮੇਰੇ ਪੁੱਤਰ ! ਰਾਜਾ ਰਾਮਚੰਦ੍ਰ ! ਹੇ ਮੇਰੇ ਪੁੱਤਰ ! ਰਾਜਾ ਰਾਮਚੰਦ੍ਰ !

ਨਾਮਦੇਵ ਜੀ ਕਹਿੰਦੇ ਹਨ- ਤਤੁ=ਤਿਸ ਰਾਜੇ ਦਸਰਥ ਦੀ ਨਿਆਈਂ ਤੁਸੀਂ ਵੀ ਪ੍ਰੇਮ ਵਿਚ ਮਸਤ ਹੋ ਕੇ ਪਰਮੇਸ਼ਰ ਦੇ ਨਾਮ ਅੰਮ੍ਰਿਤ ਰਸ ਨੂੰ ਪੀਣਾ ਕਰੋ।

***ਤੀਜਾ ਅਰਥ:-***

ਤੀਜੇ ਅਰਥ ਵਿਚ ਹੁਣ ਇਸੇ ਪੰਗਤੀ ਦੁਆਰਾ ਨਾਮਦੇਵ ਜੀ ਉੱਤਮ ਅਧਿਕਾਰੀਆਂ ਨੂੰ ਨਿਰਗੁਣ ਬ੍ਰਹਮ ਦੀ ਉਪਾਸ਼ਨਾਂ ਦਾ ਉਪਦੇਸ਼ ਦੇਂਦੇ ਹਨ।

ਜਸਰਥ ਰਾਇ=ਰਾਜੇ ਦਸਰਥ ਦੇ ਨੰਦੁ=ਪੁੱਤਰ ਜੋ ਰਾਮਚੰਦੁ=ਸ੍ਰੀ ਰਾਮਚੰਦ੍ਰ ਜੀ ਹਨ, ਉਨ੍ਹਾਂ ਦਾ ਰਾਜਾ ਜੋ ਅਕਾਲ ਪੁਰਖ ਹੈ, ਸਾਰਿਆਂ ਵਿਖੇ ਮੇਰਾ=ਮਿਲਿਆ ਹੋਇਆ, ਭਾਵ ਵਿਆਪਕ। ਨਾਮਦੇਵ ਜੀ ਪ੍ਰਣਵੈ=ਉਚਾਰਦੇ ਹਨ—ਤਤੁ=ਤਿਸ ਪਰਮੇਸ਼ਰ ਦੇ ਨਾਮ ਅੰਮ੍ਰਿਤ ਰਸ ਨੂੰ ਪੀਣਾ ਕਰੋ॥ ੪॥ ੪॥

## ਰਾਮਕਲੀ ਬਾਣੀ ਰਵਿਦਾਸ ਜੀ ਕੀ

## ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ:-** ਭਗਤ ਰਵਿਦਾਸ ਜੀ ਪਾਸ ਕਿਸੀ ਪੰਡਤ ਨੇ ਆ ਕੇ ਬੇਨਤੀ ਕੀਤੀ, ਕਿ ਗੁਰ ਉਪਦੇਸ਼ ਤੋਂ ਬਿਨਾਂ ਆਪਣੇ ਆਪ ਪੜ੍ਹਣ ਪੜ੍ਹਾਣ ਨਾਲ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ ਕਿ ਨਹੀ ? ਤਾਂ ਭਗਤ ਰਵਿਦਾਸ ਜੀ ਉੱਤਰ ਦੇਂਦੇ ਹਨ:-

### ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ॥

ਗੁਰ ਉਪਦੇਸ਼ ਤੋਂ ਬਿਨਾਂ ਆਪਣੇ ਆਪ ਸ਼ਾਸਤ੍ਰ, ਪੁਰਾਣ ਪੜ੍ਹਣ ਕਰਕੇ ਤੇ ਗੁਨੀਐ=ਵਿਚਾਰਨ ਕਰਕੇ ਅਤੇ ਪਰਮੇਸ਼ਰ ਦੇ ਸਾਰੇ ਨਾਮ ਸੁਣਨ ਕਰਕੇ ਵੀ ਅਨਭਉ ਭਾਉ=ਗਿਆਨ ਸਰੂਪ ਪਰਮਾਤਮਾ ਨੂੰ ਵੇਖ ਨਹੀਂ ਸਕਦਾ।

### ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ॥ ੧॥

ਦ੍ਰਿਸ਼ਟਾਂਤ- ਲੋਹਾ ਧਾਤੂ ਕੰਚਨੁ ਹਿਰਨ=ਬਾਰਾਂ ਵੰਨੀਆਂ ਦਾ ਸੋਨਾ ਕਿਵੇਂ ਹੋ ਸਕਦਾ ਹੈ, ਜਦ ਤੱਕ ਪਾਰਸ ਨਾਲ ਨਾ ਛੋਹਵੇ।

ਇਸੇ ਤਰ੍ਹਾਂ ਜੀਵ ਪਰਮੇਸ਼ਰ ਰੂਪ ਕਿਵੇਂ ਹੋ ਸਕਦਾ ਹੈ, ਜਦ ਤੀਕ ਗੁਰੂ ਰੂਪ ਪਾਰਸ ਨਾਲ ਨਾ ਛੋਹਵੇ।

### ਦੇਵ ਸੰਸੈ ਗਾਂਠਿ ਨ ਛੂਟੈ॥

ਹੇ ਦੇਵ=ਬ੍ਰਾਹਮਣ ! ਗੁਰਾਂ ਬਿਨਾਂ ਸੰਸੇ ਰੂਪ ਗੰਢ ਖੁਲ੍ਹ ਨਹੀਂ ਸਕਦੀ।

*ਅਥਵਾ:-* ਦੇਵ=ਪ੍ਰਕਾਸ਼ ਰੂਪ ਜੋ ਪਰਮਾਤਮਾ ਹੈ ਅਤੇ ਕਰਤਾ ਭੁਗਤਾ ਜੋ ਜੀਵ ਹੈ, ਇਨ੍ਹਾਂ ਦੋਹਾਂ ਵਿਚ ਜੋ ਸੰਸੇ ਰੂਪ ਗੰਢ ਹੈ, ਉਹ ਗੁਰਾਂ ਬਿਨਾਂ ਛੁਟ ਨਹੀਂ ਸਕਦੀ। ਕਿਉਂਕਿ-

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥ ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥ ੧॥

*(ਸਿਰੀ ਰਾਗੁ ਮਹਲਾ ੧, ਪੰਨਾ ੫੯)*

ਤਥਾ:- ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ॥
ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ॥
ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ॥
ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ॥
ਗੁਰੁ ਨਯਣਿ ਬਯਣਿ ਗੁਰੁ ਗੁਰੁ ਕਰਹੁ ਗੁਰੂ ਸਤਿ ਕਵਿ ਨਲੵ ਕਹਿ॥
ਜਿਨਿ ਗੁਰੂ ਨ ਦੇਖਿਅਉ ਨਹੁ ਕੀਅਉ ਤੇ ਅਕਯਥ ਸੰਸਾਰ ਕਹਿ॥ ੪॥ ੮॥

(ਸਵਈਏ ਮ:੪ ਕੇ, ਪੰਨਾ ੧੩੯੯)

ਤਥਾ:- ਨਾਨਕ ਮਨਮੁਖਿ ਅੰਧੁ ਪਿਆਰੁ॥ ਬਾਝੁ ਗੁਰੂ ਡੁਬਾ ਸੰਸਾਰੁ॥ ੨॥

(ਮਾਝ ਦੀ ਵਾਰ, ਪੰਨਾ ੧੩੮)

[ਪੰਨਾ ੯੭੪]

## ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੇ॥ ੧॥ ਰਹਾਉ॥

ਗੁਰ ਉਪਦੇਸ਼ ਤੋਂ ਬਿਨਾਂ ਹੋਣ ਕਰਕੇ ਕਾਮ, ਕ੍ਰੋਧ, ਮਾਇਆ, ਮਦ=ਹੰਕਾਰ, ਮਤਸਰ=ਈਰਖ਼ਾ ਇਨ੍ਹਾਂ ਪੰਜਾਂ ਨੇ ਮਿਲ ਕੇ ਜੀਵ ਪਾਸੋਂ ਸ਼ੁਭ=ਗੁਣਾਂ ਰੂਪੀ ਧਨ ਲੁੱਟ ਲਿਆ ਹੈ।

## ਹਮ ਬਡ ਕਬਿ ਕੁਲੀਨ ਹਮ ਪੰਡਿਤ ਹਮ ਜੋਗੀ ਸੰਨਿਆਸੀ॥

ਅਸੀਂ ਵੱਡੇ ਕਵੀ ਹਾਂ ਤੇ ਕੁਲੀਨ=ਸਰੇਸ਼ਟ ਉਚੀ ਕੁਲ ਵਾਲੇ ਹਾਂ।

ਢਾਈ ਘਰੇ, ਖੋਖਰਾਨ, ਬੁੰਜਾਹੀ, ਚੱਢੇ ਆਦਿਕ ਇਹ ਉਚੀਆਂ ਕੁਲਾਂ ਕਹੀਆਂ ਹਨ।

ਅਸੀਂ ਵੱਡੇ ਵਿਦਵਾਨ ਪੰਡਿਤ ਹਾਂ, ਅਸੀਂ ਜੋਗੀ ਹਾਂ ਅਤੇ ਸੰਨਿਆਸੀ ਹਾਂ।

## ਗਿਆਨੀ ਗੁਨੀ ਸੂਰ ਹਮ ਦਾਤੇ ਇਹ ਬੁਧਿ ਕਬਹਿ ਨ ਨਾਸੀ॥ ੨॥

ਅਸੀਂ ਗਿਆਨੀ ਹਾਂ, ਗੁਨੀ=ਰਾਗੀ ਹਾਂ, ਵਾ:- ਰਸਾਇਣੀ ਹਾਂ, ਸੂਰ=ਸੂਰਬੀਰ, ਭਾਵ ਦੁਸ਼ਮਣਾਂ ਦੇ ਸਾਹਮਣੇ ਜਾ ਕੇ ਜੰਗ ਕਰਨ ਵਾਲੇ ਹਾਂ, ਅਸੀਂ ਵੱਡੇ ਦਾਤੇ ਹਾਂ।

ਯਥਾ:- ਪੰਡਿਤ ਗੁਣੀ ਸੂਰ ਹਮ ਦਾਤੇ ਏਹਿ ਕਹਹਿ ਬਡ ਹਮ ਹੀ॥ ੨॥ (ਪੰਨਾ ੩੩੪)

ਇਹ ਹੰਗਤਾ ਵਾਲੀ ਬੁੱਧੀ ਕਦੇ ਨਾਸ ਨਹੀਂ ਹੁੰਦੀ ਤੇ ਸੰਸੇ ਕਿਸ ਤਰ੍ਹਾਂ ਦੂਰ ਹੋਣ।

## ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ॥

ਰਵਿਦਾਸ ਭਗਤ ਜੀ ਕਹਿੰਦੇ ਹਨ—ਸਾਰਿਆਂ ਲੋਕਾਂ ਨੂੰ ਸਮਝਾਈਏ ਤਾਂ ਨਹੀਂ ਸਮਝਦੇ, ਸਰੂਪ ਵੱਲੋਂ ਇਸ ਤਰ੍ਹਾਂ ਭੁੱਲੇ ਹੋਏ, ਜਿਵੇਂ ਬਉਰੇ=ਝੱਲੇ ਪੁਰਸ਼ ਹੁੰਦੇ ਹਨ।

## ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ॥ ੩॥ ੧॥

ਮੈਨੂੰ ਸਿਰਫ ਨਾਰਾਇਣ ਦੇ ਨਾਮ ਦਾ ਅਧਾਰੁ=ਆਸਰਾ ਹੈ ਅਤੇ ਮੇਰੇ ਜੀਵਣੇ ਦਾ ਪ੍ਰਾਣਾਂ ਰੂਪੀ ਧਨ ਵੀ ਨਾਮ ਹੀ ਹੈ॥ ੩॥ ੧॥

# ਰਾਮਕਲੀ ਬਾਣੀ ਬੇਣੀ ਜੀਉ ਕੀ

## ੧ੴ ਸਤਿਗੁਰ ਪ੍ਰਸਾਦਿ॥

**ਉਥਾਨਕਾ:**- ਭਗਤ ਬੇਣੀ ਜੀ ਪਾਸ ਇੱਕ ਸੇਵਕ ਨੇ ਬੇਨਤੀ ਕੀਤੀ, ਕਿ- ਪਰਮੇਸ਼ਰ ਦੀ ਪ੍ਰਾਪਤੀ ਦਾ ਰਸਤਾ ਕਿਹੜਾ ਹੈ? *ਉੱਤਰ*- ਉਸ ਦੀ ਪ੍ਰਾਪਤੀ ਦੇ ਦੋ ਰਾਹ ਹਨ—

ਇੱਕ ਹੱਠ ਜੋਗ, ਦੂਜਾ ਭਗਤੀ ਜੋਗ। ਫਿਰ ਸੇਵਕ ਨੇ ਬੇਨਤੀ ਕੀਤੀ- ਕਿ

## ਦੇਵ ਸਥਾਨੈ ਕਿਆ ਨੀਸਾਣੀ॥

ਦੇਵ ਸਥਾਨੈ=ਦਸਮ ਦੁਆਰ ਦੀ ਨਿਸ਼ਾਨੀ ਕੀ ਹੈ? *ਉੱਤਰ*-

## ਤਹ ਬਾਜੇ ਸਬਦ ਅਨਾਹਦ ਬਾਣੀ॥

ਤਹ=ਤਿਸ ਦਸਮ ਦੁਆਰ ਵਿਚ ਅਨਾਹਦ=ਇੱਕ ਰਸ, ਬਾਜੇ ਸਬਦ=ਤਤ ਤੰਤੀ ਆਦਿਕ ਵਾਜੇ ਵੱਜ ਰਹੇ ਹਨ, ਇਹ ਉਥੋਂ ਦੀ ਬਾਣੀ=ਥੋ ਹੈ,

ਵਾ:- ਬੇਦ ਬਾਣੀ ਇਸ ਗੱਲ ਨੂੰ ਕਥਨ ਕਰਦੀ ਹੈ।

ਹੁਣ ਆਦਿ ਤੋਂ ਅਰਥ ਸ਼ੁਰੂ ਕਰਨਾ-

## ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ॥

ਇੜਾ=ਸੱਜੀ ਸੁਰ ਚੰਦ੍ਰਮਾ ਦੀ, ਪਿੰਗੁਲਾ=ਖੱਬੀ ਸੁਰ ਸੂਰਜ ਦੀ ਅਤੇ ਸੁਖਮਨਾ=ਸਮ ਸੁਰ, ਇਹ ਤਿੰਨੇ ਸੁਰਾਂ ਇਕ ਦਸਮ ਦੁਆਰ ਰੂਪੀ ਠਾਈ=ਜਗ੍ਹਾ ਵਿਚ ਵਸ ਰਹੀਆਂ ਹਨ, ਪਰ ਇਹ ਤਿੰਨੇ ਸੁਰਾਂ ਗੰਗਾ, ਜਮਨਾ ਸੁਰਸਤੀ ਰੂਪ ਹਨ।

## ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ॥ ੧ ॥

ਜਿੱਥੇ ਗੰਗਾ, ਜਮਨਾ, ਸੁਰਸਤੀ, ਰੂਪ ਬੇਣੀ=ਤ੍ਰਿਬੇਣੀ ਦਾ ਸੰਗਮੁ=ਸਬੰਧ (ਮੇਲ) ਹੁੰਦਾ ਹੈ, ਤਹ ਪਿਰਾਗੁ=ਤਿੱਥੇ ਹੀ ਪਰਾਗ ਰਾਜ ਹੁੰਦਾ ਹੈ।

ਇਸ ਤਰਫ ਗੰਗਾ, ਜਮਨਾ, ਸੁਰਸਤੀ ਰੂਪ ਜੋ ਤਿੰਨ ਸੁਰਾਂ ਹਨ—ਇੜਾ, ਪਿੰਗਲਾ, ਸੁਖਮਨਾ ਇਨ੍ਹਾਂ ਦਾ ਮੇਲ ਦਸਮ ਦੁਆਰ ਵਿਚ ਹੁੰਦਾ ਹੈ, ਇਸ ਕਰਕੇ ਦਸਮ ਦੁਆਰ ਹੀ ਇੱਕ ਪਰਾਗ ਰਾਜ ਤੀਰਥ ਹੈ ਜੋ ਜੋਗਾ ਨੰਦ ਰੂਪੀ ਅੰਮ੍ਰਿਤ ਨਾਲ ਪੂਰਨ ਹੈ।

***ਮਨ ਮਜਨੁ ਕਰੇ ਤਿਥਾਈ॥***

ਤਿਸ ਦਸਮ ਦੁਆਰ ਰੂਪੀ ਪਰਾਗਰਾਜ ਤੀਰਥ ਉੱਪਰ ਜੋਗਾ ਨੰਦ ਰੂਪੀ ਅੰਮ੍ਰਿਤ ਵਿਚ ਮਨ ਕਰਕੇ ਮਜਨੁ=ਇਸ਼ਨਾਨ ਕਰੇ॥ ੧ ॥

## ਸੰਤਹੁ ਤਹਾ ਨਿਰੰਜਨ ਰਾਮੁ ਹੈ॥ ਗੁਰ ਗਮਿ ਚੀਨੈ ਬਿਰਲਾ ਕੋਇ॥

ਹੇ ਸੰਤ ਜੀ ! ਤਿਸ ਦਸਮ ਦੁਆਰ ਵਿਚ ਨਿਰੰਜਨ ਰਾਮ ਇਸਥਿਤ ਹੈ। ਪਰ ਗਿਆਨ ਗਮਿ ਗੁਰਾਂ ਦੁਆਰੇ ਕੋਈ ਵਿਰਲਾ ਹੀ ਉਸ ਨੂੰ ਚੀਨੈ=ਜਾਣਦਾ ਹੈ।

## ਤਹਾਂ ਨਿਰੰਜਨੁ ਰਮਈਆ ਹੋਇ ॥ ੧ ॥ ਰਹਾਉ ॥

ਤਿਸ ਦਸਮ ਦੁਆਰ ਵਿਚ ਪਹੁੰਚਣ ਵਾਲਾ ਪੁਰਸ਼, ਨਿਰੰਜਨ ਰਮਈਆ ਦਾ ਸਰੂਪ ਹੀ ਹੁੰਦਾ ਹੈ ॥ ੧ ॥

## ਦੇਵ ਸਥਾਨੈ ਕਿਆ ਨੀਸਾਣੀ ॥ ਤਹ ਬਾਜੇ ਸਬਦ ਅਨਾਹਦ ਬਾਣੀ ॥

ਇਹਨਾਂ ਤੁਕਾਂ ਦਾ ਅਰਥ ਆਦਿ ਵਿਚ ਹੋ ਚੁੱਕਾ ਹੈ।

## ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ ॥
## ਸਾਖੀ ਜਾਗੀ ਗੁਰਮੁਖਿ ਜਾਣੀ ॥ ੨ ॥

ਤਿਸ ਦਸਮ ਦੁਆਰ ਵਿਚ ਸੂਰਜ, ਚੰਦ੍ਰਮਾ ਦੀ ਕਲਪਣਾ ਨਹੀਂ ਅਤੇ ਪੌਣ ਪਾਣੀ ਦੀ ਕਲਪਣਾ ਭੀ ਨਹੀਂ ਹੈ। ਮੁਖੀ ਗੁਰਾਂ ਦੀ ਸਾਖੀ=ਸਿੱਖਿਆ ਦੁਆਰਾ ਜਿਨ੍ਹਾਂ ਦੀ ਬਿਰਤੀ ਜਾਗੀ ਹੈ, ਉਨ੍ਹਾਂ ਨੇ ਦਸਮ ਦੁਆਰ ਦੀ ਜਾਗੀ=ਜਗ੍ਹਾਂ ਜਾਣੀ ਹੈ ॥ ੨ ॥

## ਉਪਜੈ ਗਿਆਨੁ ਦੁਰਮਤਿ ਛੀਜੈ ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ ॥

ਦਸਮ ਦੁਆਰ ਵਿਚ ਸੁਾਸਾਂ ਦੇ ਚੜ੍ਹਾਉਣ ਦਾ ਗਿਆਨ ਉਤਪੰਨ ਹੋਣ ਨਾਲ ਦੁਰਮਤਿ=ਖੋਟੀ ਬੁੱਧੀ, ਛੀਜੈ=ਨਾਸ ਹੋ ਜਾਂਦੀ ਹੈ ਤੇ- ਗਗਨੰਤਰਿ=ਗਗਨ+ਅੰਤਰਿ=ਦਸਮ ਦੁਆਰ ਵਿਚ ਜੋ ਜੋਗਾਨੰਦ ਰੂਪੀ ਅੰਮ੍ਰਿਤ-ਰਸ ਹੈ, ਉਸ ਦੇ ਲੈਣ ਵਿਚ ਭਿੱਜ ਜਾਂਦਾ ਹੈ।

## ਏਸੁ ਕਲਾ ਜੋ ਜਾਣੈ ਭੇਉ ॥ ਭੇਟੈ ਤਾਸੁ ਪਰਮ ਗੁਰਦੇਉ ॥ ੩ ॥

ਜੋ ਪੁਰਸ਼ ਇਸ ਹੱਠ-ਜੋਗ ਦੀ ਕਲਾ=ਜੁਗਤੀ ਦਾ ਭੇਦ ਜਾਣਦਾ ਹੈ। ਤਿਸ ਨੂੰ ਪਰਮ=ਉਤਕ੍ਰਿਸ਼ਟ ਵੱਡਾ ਗੁਰ+ਦੇਉ=ਪੂਜਜ ਪ੍ਰਕਾਸ਼ ਰੂਪ ਪਰਮਾਤਮਾ ਭੇਟੈ=ਮਿਲਦਾ ਹੈ ॥ ੩ ॥

## ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ ॥

ਅਗਮ ਅਪਾਰਾ=ਖੌਫ਼ ਤੋਂ ਰਹਿਤ, ਬਿਅੰਤ ਗੁਣਾਂ ਵਾਲ਼ਾ ਜੋ ਪਰਮ ਪੁਰਖ ਪਰਮਾਤਮਾ ਹੈ, ਤਿਸ ਦੇ ਰਹਿਣੇ ਦੀ ਘਾਟੀ=ਜਗ੍ਹਾ ਦਸਮ ਦੁਆਰ ਹੈ।

## ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ ॥ ੪ ॥

ਸਾਰੀਆਂ ਜੂਨਾਂ ਤੋਂ ਉੱਪਰ ਹਾਟੁ=ਮਨੁੱਖਾ ਦੇਹ, ਉਸ ਮਨੁੱਖਾ ਦੇਹ ਰੂਪੀ ਹੱਟ ਦੇ ਉੱਪਰ ਆਲਾ=ਦਸਮ ਦੁਆਰ, ਉਸ ਦਸਮ ਦੁਆਰ ਰੂਪੀ ਆਲੇ ਵਿਚ ਜੋਗਾਨੰਦ ਰੂਪੀ ਥਾਤੀ=ਥੈਲੀ ਹੈ ॥ ੪ ॥

## ਜਾਗਤੁ ਰਹੈ ਸੁ ਕਬਹੁ ਨ ਸੋਵੈ ॥ ਤੀਨਿ ਤਿਲੋਕ ਸਮਾਧਿ ਪਲੋਵੈ ॥

ਜੋ ਪੁਰਸ਼ ਜੋਗਾ ਅਭਿਆਸ ਵਿਚ ਸਾਵਧਾਨ ਹੋ ਕੇ ਜਾਗਦਾ ਰਹਿੰਦਾ ਹੈ, ਉਹ ਕਦੇ ਵੀ ਸੌਂਦਾ ਨਹੀਂ ਅਤੇ- ਤਿਲੋਕ=ਤਿੰਨ ਲੋਕ ਰੂਪ ਸੰਸਾਰ ਵਿਚ ਇੜਾ, ਪਿੰਗਲਾ, ਸੁਖਮਨਾ ਤਿੰਨਾਂ ਸੁਰਾਂ ਦੁਆਰੇ ਪ੍ਰਾਣਾਂ ਦੇ ਚਾੜ੍ਹਣ, ਉਤਾਰਣ, ਠਹਿਰਾਵਣ ਦੀ ਕਿਰਿਆ ਨੂੰ ਸਮਾਧੀ ਵਿਚ ਇਸਥਿਤ ਹੋ ਕੇ ਪਲੋਵੈ=ਅਭਾਵ ਕਰਦਾ ਹੈ।

*ਅਥਵਾ:-* ਤੀਨ=ਤਿੰਨ ਸੁਰਾਂ ਜੋ ਇੜਾ, ਪਿੰਗਲਾ, ਸੁਖਮਨਾ, ਇਨ੍ਹਾਂ ਤਿ=ਤਿੰਨਾਂ ਦਾ ਜੋ ਲੋਕ=ਦੇਖਣਾ

ਹੈ ਉਸ ਨੂੰ ਸਮਾਧੀ ਵਿਚ ਇਸਥਿਤ ਹੋ ਕੇ ਪਲੋਵੈ=ਅਭਾਵ ਕਰ ਦੇਂਦਾ ਹੈ।

**ਬੀਜ ਮੰਤ੍ਰੁ ਲੈ ਹਿਰਦੈ ਰਹੈ॥ ਮਨੂਆ ਉਲਟਿ ਸੁੰਨ ਮਹਿ ਗਹੈ॥ ੫॥**

ਸਭ ਮੰਤ੍ਰਾਂ ਦਾ ਬੀਜ=ਕਾਰਨ ਰੂਪ ਮੰਤ੍ਰ ਜੋ ਓਅੰ ਸੋਹੰ ਹੈ, ਉਹ ਨੂੰ ਹਿਰਦੇ ਵਿਚ ਲੈ ਕੇ ਇਸਥਿਤ ਰਹਿੰਦਾ ਹੈ। ਸੰਸਾਰ ਵੱਲੋਂ ਮਨ ਨੂੰ ਉਲਟਾ ਕੇ ਸੁੰਨ=ਅਫੁਰ ਦਸਮ ਦੁਆਰ ਵਿਚ, ਗਹੈ=ਗੁੰਥਨ ਭਾਵ ਤਦਾਕਾਰ ਕਰਦਾ ਹੈ॥ ੫॥

**ਜਾਗਤੁ ਰਹੈ ਨ ਅਲੀਆ ਭਾਖੈ॥ ਪਾਚਉ ਇੰਦ੍ਰੀ ਬਸਿ ਕਰਿ ਰਾਖੈ॥**

ਜੋ ਹੱਠ ਜੋਗ ਦੀ ਕਿਰਿਆ ਵਿਚ ਜਾਗਦਾ ਰਹਿੰਦਾ ਹੈ, ਉਹ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਕਦੇ ਵੀ ਅਲੀਆ=ਝੂਠ ਨੂੰ ਨ ਭਾਖੈ=ਨਹੀਂ ਬੋਲਦਾ।

ਪੰਜਾਂ ਗਿਆਨ ਇੰਦ੍ਰੀਆਂ ਨੂੰ ਆਪੋ ਆਪਣਿਆਂ ਵਿਸ਼ਿਆਂ ਵੱਲੋਂ ਵਸੀਕਾਰ ਕਰਕੇ ਰੱਖਦਾ ਹੈ।

**ਗੁਰ ਕੀ ਸਾਖੀ ਰਾਖੈ ਚੀਤਿ॥**

ਗੁਰਾਂ ਦੀ ਕਹੀ ਹੋਈ ਸਾਖੀ=ਸਿੱਖਿਆ ਨੂੰ ਚਿੱਤ ਵਿਚ ਯਾਦ ਰੱਖਦਾ ਹੈ। ਅਤੇ-

**ਮਨੁ ਤਨੁ ਅਰਪੈ ਕ੍ਰਿਸਨ ਪਰੀਤਿ॥ ੬॥**

ਆਪਣੇ ਮਨ, ਤਨ ਨੂੰ ਕ੍ਰਿਸਨ=ਪਰਮਾਤਮਾ ਦੀ ਪ੍ਰੀਤੀ ਵਿਚ ਅਰਪਣ ਕਰਦਾ ਹੈ॥ ੬॥

**ਕਰ ਪਲਵ ਸਾਖਾ ਬੀਚਾਰੇ॥ ਅਪਨਾ ਜਨਮੁ ਨ ਜੂਐ ਹਾਰੇ॥**

ਫਿਰ ਦਸਮ ਦੁਆਰ ਰੂਪੀ ਕਵਲ ਫੁੱਲ ਦੇ, ਮਾਸ ਦੀਆਂ ਬੋਟੀਆਂ ਰੂਪੀ ਪਲਵ=ਪੱਤਿਆਂ ਦਾ ਅਤੇ ਨਾੜੀਆਂ ਰੂਪੀ ਸਾਖਾ=ਟਾਹਣੀਆਂ ਦਾ ਵੀਚਾਰ ਕਰਦਾ ਹੈ। ਉਹ ਆਪਣੇ ਮਨੁੱਖਾ ਜਨਮ ਨੂੰ ਸੰਸਾਰ ਜੂਏ ਵਿਚ ਹਾਰਦਾ ਨਹੀਂ।

**ਅਸੁਰ ਨਦੀ ਕਾ ਬੰਧੈ ਮੂਲੁ॥ ਪਛਿਮ ਫੇਰਿ ਚੜਾਵੈ ਸੂਰੁ॥**

ਅਸੁਰ ਨਦੀ=ਅਪਾਨ ਵਾਯੂ ਦੀ ਧਾਰਾ ਦਾ ਸਥਾਨ ਜੋ ਮੂਲਾ ਚੱਕਰ ਹੈ ਗੁਦਾ ਵਿਚ, ਉਸ ਨੂੰ ਖੱਬੇ ਪੈਰ ਦੀ ਅੱਡੀ ਦੇ ਕੇ ਜੋ ਪੁਰਸ਼ ਬੰਧੈ=ਰੋਕਦਾ ਹੈ,

ਅਤੇ- ਪਛਿਮ=ਪਿੱਠ ਪਿੱਛੇ ਜੋ ਪਰੀਤਤ ਨਾਮੇ ਨਾੜੀ ਹੈ ਤਿਸ ਰਸਤੇ ਪ੍ਰਾਣਾਂ ਨੂੰ ਫੇਰ ਕੇ ਸੂਰਜ ਸੁਰ ਦੁਆਰਾ ਦਸਮ-ਦੁਆਰ ਵਿਚ ਚੜ੍ਹਾਉਂਦਾ ਹੈ, ਤੇ-

**ਅਜਰੁ ਜਰੈ ਸੁ ਨਿਝਰੁ ਝਰੈ॥ ਜਗੰਨਾਥ ਸਿਉ ਗੋਸਟਿ ਕਰੈ॥ ੭॥**

ਅਜਰੁ=ਪ੍ਰਾਣਾਂ ਨੂੰ ਚੰਗੀ ਤਰ੍ਹਾਂ ਦਸਮ ਦੁਆਰ ਵਿਚ ਜਰੈ=ਜੜਦਾ , ਭਾਵ ਚਾੜ੍ਹਦਾ ਹੈ, ਸੁ ਨਿਝਰੁ=ਉਸ ਨੂੰ ਇੱਕ ਰਸ ਜੋਗਾਨੰਦ ਰੂਪੀ ਅੰਮ੍ਰਿਤ ਝੜਦਾ ਹੈ ਅਤੇ ਉਹ ਪੁਰਸ਼- ਸਾਰੇ ਜਗਤ ਦੇ ਮਾਲਕ ਪਰਮਾਤਮਾ ਨਾਲ ਗੋਸਟਿ=ਚਰਚਾ ਭਾਵ ਬਚਨ ਬਿਲਾਸ ਕਰਦਾ ਹੈ॥ ੭॥

**ਚਉਮੁਖ ਦੀਵਾ ਜੋਤਿ ਦੁਆਰ॥ ਪਲੂ ਅਨਤ ਮੂਲੁ ਬਿਚਕਾਰਿ॥**

ਜੋਤੀ ਪਰਮਾਤਮਾ ਦੀ ਪ੍ਰਾਪਤੀ ਦਾ, ਦਸਮ ਦੁਆਰ ਇੱਕ ਚੌਮੁਖੀਆ ਦੀਵਾ ਹੈ।

ਮਾਸ ਦੀਆਂ ਬੋਟੀਆਂ ਰੂਪ ਪਲੂ=ਪੱਤੇ, ਅਨਤ=ਬੇਅੰਤ ਹਨ ਤੇ ਮੂਲ ਰੂਪ ਡੋਡੀ ਵਿਚਕਾਰ ਹੈ, ਵਾ:- ਪੱਤਿਆਂ ਨੂੰ ਅਨਤ=ਲਾਂਭੇ ਕਰਕੇ ਮੂਲ ਰੂਪ ਡੋਡੀ ਨੂੰ ਵਿਚਕਾਰ ਹੀ ਨਿਸਚੇ ਕਰਦਾ ਹੈ।

## ਸਰਬ ਕਲਾ ਲੇ ਆਪੇ ਰਹੈ॥ ਮਨੁ ਮਾਣਕੁ ਰਤਨਾ ਮਹਿ ਗੁਹੈ॥ ੮॥

ਸਾਰੀਆਂ ਸ਼ਕਤੀਆਂ ਲੈ ਕੇ ਆਪ ਹੀ ਪਰਮਾਤਮਾਂ ਮੂਲ ਰੂਪ ਡੋਡੀ ਵਿਚ ਇਸਥਿਤ ਹੋ ਰਿਹਾ ਹੈ। ਮਨ ਨੂੰ ਮਾਣਕ ਦੀ ਤਰ੍ਹਾਂ ਸ਼ੁੱਧ ਕਰਕੇ ਰਤਨਾ=ਸੁਾਸਾਂ ਵਿਚ ਗੁੰਦੇ, ਭਾਵ ਦਸਮ ਦੁਆਰ ਵਿਚ ਸੁਾਸ਼ ਚੜ੍ਹਾਉਣ ਵੇਲੇ ਮਨ ਨੂੰ ਨਾਲ ਹੀ ਇਸਥਿਤ ਕਰੇ॥ ੮॥

## ਮਸਤਕਿ ਪਦਮੁ ਦੁਆਲੈ ਮਣੀ॥ ਮਾਹਿ ਨਿਰੰਜਨੁ ਤ੍ਰਿਭਵਣ ਧਣੀ॥

ਜਿਸ ਮਸਤਕਿ=ਸ਼ਰੋਮਣੀ ਦਸਮ ਦੁਆਰ ਰੂਪੀ ਪਦਮੁ=ਕਵਲ ਫੁੱਲ ਦੇ ਆਲੇ ਦੁਆਲੇ ਮਾਸ ਦੀਆਂ ਬੋਟੀਆਂ ਰੂਪ ਮਣੀਆਂ ਹਨ।

ਤਿਸ ਦਸਮ ਦੁਆਰ ਦੇ ਮਾਹਿ=ਵਿਚ ਤਿੰਨਾਂ ਭਵਣਾਂ ਦਾ ਮਾਲਕ ਨਿਰੰਜਨ ਪਰਮਾਤਮਾ ਆਪ ਇਸਥਿਤ ਹੈ।

## ਪੰਚ ਸਬਦ ਨਿਰਮਾਇਲ ਬਾਜੇ॥

ਦਸਮ ਦੁਆਰ ਵਿਚ ਨਿਰਮਾਇਲ=ਸ਼ੁੱਧ ਪੰਜ ਸ਼ਬਦ ਵਜ ਰਹੇ ਹਨ।

*ਯਥਾ:-* ਤਤ ਤੰਤੀ, ਵਿਤ ਚਰਮਕਾ, ਘਨ ਕਾਸੀ ਕੋ ਜਾਨ।
ਨਾਦ ਸ਼ਬਦ ਘਟ ਕਾ ਕਹਿਓ, ਸੁਖਿਰ ਸਬਦ ਪਹਿਚਾਨ।

ਪੰਜ ਸ਼ਬਦਾਂ ਦਾ ਨਿਰਣਾ:- ਤਤ ਸ਼ਬਦ=ਤਾਰ ਅਤੇ ਤੰਦ ਦੇ ਵਾਜੇ ਸਿਤਾਰ, ਰਬਾਬ ਆਦਿਕਾਂ ਤੋਂ ਜੋ ਉੱਠਦਾ ਹੈ। ਵਿਤ ਸ਼ਬਦ=ਚੰਮ ਨਾਲ ਮੜ੍ਹੇ ਹੋਏ ਵਾਜੇ-ਮ੍ਰਿਦੰਗ, ਢੋਲਕ, ਭੇਰੀ ਆਦਿਕਾਂ ਤੋਂ ਜੋ ਨਿਕਲਦਾ ਹੈ। ਘਨ ਸ਼ਬਦ=ਧਾਤੂ ਦੇ ਬਣੇ ਹੋਏ-ਘੜਿਆਲ, ਛੈਣੇ ਆਦਿਕਾਂ ਤੋਂ ਨਿਕਲਦਾ ਹੈ। ਨਾਦ ਸ਼ਬਦ=ਘੜਾ ਆਦਿ- ਜਿਨ੍ਹਾਂ ਦੇ ਪੁਲਾੜ 'ਚੋਂ ਹੱਥ ਮਾਰਨ ਨਾਲ ਸੁਰ ਨਿਕਲਦੀ ਹੈ। ਸੁਖਿਰ ਸ਼ਬਦ=ਫੂਕ ਨਾਲ ਵਜੌਣ ਵਾਲੇ ਵਾਜੇ- ਸੰਖ, ਨਫੀਰੀ, ਮੁਰਲੀ ਆਦਿਕਾਂ ਤੋਂ ਜੋ ਨਿਕਲਦਾ ਹੈ।

## ਢੁਲਕੇ ਚਵਰ ਸੰਖ ਘਨ ਗਾਜੇ॥

ਦਸਮ ਦੁਆਰ ਵਿਚ ਚਵਰ=ਚੌਰ, ਢੁਲਕੇ=ਝੁਲਦਾ ਹੈ ਸੰਖਾਂ ਦੇ ਵੱਜਣੇ ਅਤੇ ਘਨ=ਬੱਦਲਾਂ ਦੇ ਗੱਜਣੇ ਜੈਸੀ ਧੁਨ ਹੋ ਰਹੀ ਹੈ, ਵਾ:- ਘਨ=ਬਹੁਤੇ ਸੰਖ ਵਜਦੇ ਹਨ।

## ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ॥

ਇਸ ਰੀਤੀ ਨਾਲ ਜਿਸ ਨੇ ਪ੍ਰਾਣਾਂ ਰੂਪੀ ਦੈਂਤਾਂ ਦੇ ਦਲ ਨੂੰ ਸਮਾਧੀ ਵਿਚ ਲੀਣ ਹੋ ਕੇ ਮਲ ਦਿੱਤਾ ਹੈ, ਉਸ ਗੁਰਮੁਖ ਅਧਿਕਾਰੀ ਨੂੰ ਬ੍ਰਹਮ ਗਿਆਨ ਪ੍ਰਾਪਤ ਹੁੰਦਾ ਹੈ।

ਇਸ ਤੁਕ ਦੇ ਅੱਖਰ ਕਈ ਗਿਆਨੀ ਇਸ ਤਰ੍ਹਾਂ ਭੀ ਲਗਾਂਵਦੇ ਹਨ-

ਜਿਸ ਨੇ ਦੈਤਹੁ=ਪ੍ਰਾਣਾਂ ਨੂੰ ਦਲ ਮਲਿਆ ਹੈ, ਉਸ ਗੁਰਮੁਖ ਨੂੰ ਪਰਮੇਸ਼ਰ ਦੀ ਪ੍ਰਾਪਤੀ ਦਾ ਗਿਆਨ ਹੁੰਦਾ ਹੈ।

# ਬੇਣੀ ਜਾਚੈ ਤੇਰਾ ਨਾਮੁ ॥ ੯ ॥ ੧ ॥

ਬੇਣੀ ਜੀ ਕਹਿੰਦੇ ਹਨ—ਹੇ ਅਕਾਲ ਪੁਰਖ ! ਮੈਂ ਤਾਂ ਸਿਰਫ ਆਪ ਦਾ ਨਾਮ ਜਪਣਾ ਹੀ ਮੰਗਦਾ ਹਾਂ, ਕਿਉਂਕਿ ਇਹ ਯੋਗ ਮਾਰਗ ਬਹੁਤ ਕਠਨ ਹੈ, ਕਲਜੁਗੀ ਜੀਵਾਂ ਪਾਸੋਂ ਹੋਣਾ ਮੁਸ਼ਕਲ ਹੈ।

ਇਸ ਕਰਕੇ ਇਸ ਸ਼ਬਦ ਦਾ ਦੂਜਾ ਅਰਥ ਭਗਤੀ ਜੋਗ ਵਿਚ ਕਰਦੇ ਹਨ—ਭਗਤੀ ਜੋਗ ਵਿਚ ਮੁਖ ਸਤਸੰਗ ਹੈ, ਇਸ ਲਈ ਹਰ ਇੱਕ ਗੁਰਸਿੱਖ ਨੂੰ ਚਾਹੀਦਾ ਹੈ, ਪਹਿਲੇ ਅੰਮ੍ਰਿਤ ਵੇਲੇ ਉੱਠ ਕੇ ਸਤਸੰਗਤ ਕਰੇ। ***ਦੂਜਾ ਅਰਥ-*** ਸਿੱਖ ਨੇ ਬੇਨਤੀ ਕੀਤੀ:-

***ਦੇਵ ਸਥਾਨੈ ਕਿਆ ਨੀਸਾਣੀ ॥***

ਦੇਵ ਸਥਾਨੈ=ਸਤਸੰਗ ਦੀ ਨਿਸ਼ਾਨੀ ਕੀ ਹੈ? ਉੱਤਰ-

***ਤਹ ਬਾਜੇ ਸਬਦ ਅਨਾਹਦ ਬਾਣੀ ॥***

ਤਿਸ ਸਤਸੰਗ ਵਿਚ ਪ੍ਰਤੱਖ ਵਾਜੇ ਵੱਜਦੇ ਹਨ। ਸ੍ਰੀ ਆਸਾ ਜੀ ਦੀ ਵਾਰ ਤੇ ਕੀਰਤਨ ਹੁੰਦੇ ਹਨ, ਹਰੀ ਜਸ ਗਾਉਂਦੇ ਹਨ, ਜੋਟੀਆਂ ਦੇ ਸ਼ਬਦ ਪੜ੍ਹੀਂਦੇ ਹਨ, ਅਨਹਦ=ਇੱਕ ਰਸ ਨਿੱਤਨੇਮ ਬਾਣੀ ਦੇ ਪਾਠ ਉਚਾਰਦੇ ਹਨ।

***ਇੜਾ ਪਿੰਗੁਲਾ ਅਉਰ ਸੁਖਮਨਾ ਤੀਨਿ ਬਸਹਿ ਇਕ ਠਾਈ ॥***

ਇੜਾ=ਗੰਗਾ=ਭਗਤੀ।

ਪਿੰਗੁਲਾ=ਜਮਨਾ=ਕਰਮ ਕਥਾ।

ਸੁਖਮਨਾ=ਸੁਰਸਤੀ=ਬ੍ਰਹਮ ਵਿੱਦਿਆ।

ਇੜਾ 'ਚੋਂ ਗੰਗਾ ਤੇ ਗੰਗਾ 'ਚੋਂ ਭਗਤੀ ਦਾ ਗ੍ਰਹਿਣ ਕਰਨਾ। ਜੈਸੇ ਗੰਗਾ ਦਾ ਜਲ ਉੱਜਲ ਹੈ ਤੈਸੇ ਭਗਤੀ ਕਰਨ ਵਾਲੇ ਦਾ ਹਿਰਦਾ ਉੱਜਲ ਹੁੰਦਾ ਹੈ ਅਤੇ ਜਿਸ ਤਰ੍ਹਾਂ ਗੰਗਾ ਭਗਵੰਤ ਦੇ ਚਰਨਾਂ ਵਿਚੋਂ ਉਤਪਤ ਹੋਈ ਹੈ, ਤੈਸੇ ਭਗਤੀ ਪਰਮੇਸ਼ਰ ਦੇ ਚਰਨਾਂ ਵਿੱਚੋਂ ਪ੍ਰਾਪਤ ਹੁੰਦੀ ਹੈ।

ਪਿੰਗਲਾ 'ਚੋਂ ਜਮਨਾ, ਤੇ ਜਮਨਾ 'ਚੋਂ ਕਰਮ ਕਥਾ ਦਾ ਗ੍ਰਹਿਣ ਕਰਨਾ, ਜੈਸੇ ਜਮਨਾ ਦਾ ਜਲ ਕਾਲਾ ਹੁੰਦਾ ਹੈ, ਤੈਸੇ ਕਰਮ ਕਾਂਡੀ ਦਾ ਹਿਰਦਾ ਵੀ ਕਾਲਾ ਰਹਿੰਦਾ ਹੈ ਅਤੇ ਜਮਨਾ ਸੂਰਜ ਤੋਂ ਜਿਵੇਂ ਉਤਪਤ ਹੋਈ ਹੈ, ਤਿਵੇਂ ਕਰਮ ਕਾਂਡ ਵੀ ਸੂਰਜ ਉਦੇ ਹੋਣ ਨਾਲ ਆਰੰਭ ਕੀਤੇ ਜਾਂਦੇ ਹਨ।

ਸੁਖਮਨਾ 'ਚੋਂ ਸੁਰਸਤੀ ਤੇ ਸੁਰਸਤੀ ਚੋਂ ਬ੍ਰਹਮ ਵਿੱਦਿਆ ਦਾ ਗ੍ਰਹਿਣ ਕਰਨਾ।ਜੈਸੇ ਸੁਰਸਤੀ ਦਾ ਜਲ ਲਾਲ ਹੁੰਦਾ ਹੈ ਤੇ ਬ੍ਰਹਮਾ ਤੋਂ ਉਤਪਤ ਹੋਈ ਹੈ। ਤੈਸੇ ਬ੍ਰਹਮ ਵਿੱਦਿਆ ਵਾਲੇ ਦਾ ਚਿਹਰਾ ਵੀ ਲਾਲੀ ਤੇ ਹੁੰਦਾ ਹੈ ਤੇ ਬ੍ਰਹਮਾ ਦੀ ਉਪਾਸ਼ਨਾ ਕਰਨ ਨਾਲ ਇਹ ਬ੍ਰਹਮ ਵਿੱਦਿਆ ਉਤਪੰਨ ਹੁੰਦੀ ਹੈ। ਹੁਣ ਅਰਥ ਸੁਣੋ-

ਇੜਾ, ਪਿੰਗੁਲਾ ਅਉਰ ਸੁਖਮਨਾ- ਭਗਤੀ, ਕਰਮ ਕਥਾ ਤੇ ਬ੍ਰਹਮ ਵਿੱਦਿਆ ਇਹ ਤਿੰਨੇ ਨਦੀਆਂ ਇੱਕ ਸਤਸੰਗ ਰੂਪੀ ਜਗ੍ਹਾ ਉੱਪਰ ਵਸ ਰਹੀਆਂ ਹਨ।

***ਬੇਣੀ ਸੰਗਮੁ ਤਹ ਪਿਰਾਗੁ ਮਨੁ ਮਜਨੁ ਕਰੇ ਤਿਥਾਈ ॥ ੧ ॥***

ਜਿੱਥੇ ਤ੍ਰਿਬੇਣੀ ਦਾ ਸਬੰਧ ਹੁੰਦਾ ਹੈ, ਤਿਥੇ ਹੀ ਪਰਾਗਰਾਜ ਹੁੰਦਾ ਹੈ। ਇਸ ਤਰਫ ਸਤਸੰਗ ਵਿੱਚ ਭਗਤੀ, ਕਰਮ ਕਥਾ, ਬ੍ਰਹਮ ਵਿੱਦਿਆ ਰੂਪ ਤਿੰਨ ਨਦੀਆਂ ਚਲਦੀਆਂ ਹਨ। ਇਸ ਕਰਕੇ ਸਤਸੰਗ ਹੀ ਇੱਕ ਪਰਾਗਰਾਜ

ਤੀਰਥ ਹੈ, ਨਾਮ ਜਲ ਨਾਲ ਪੂਰਤ ਮਨ ਕਰਕੇ ਉਸ ਵਿੱਚ ਇਸ਼ਨਾਨ ਕਰੇ।

***ਸੰਤਹੁ ਤਹਾ ਨਿਰੰਜਨ ਰਾਮੁ ਹੈ॥***

ਹੇ ਸੰਤ ਜੀ ! ਤਿਸ ਸਤਸੰਗ ਵਿਚ ਨਿਰੰਜਨ ਰਾਮੁ=ਅਕਾਲ ਪੁਰਖ ਇਸਥਿਤ ਹੈ।

***ਗੁਰ ਗਮਿ ਚੀਨੈ ਬਿਰਲਾ ਕੋਇ॥ ਤਹਾਂ ਨਿਰੰਜਨੁ ਰਮਈਆ ਹੋਇ॥ ੧॥ ਰਹਾਉ॥***

ਗਿਆਨ ਵਿਚ ਜਿਨ੍ਹਾਂ ਗੁਰਾਂ ਦੀ ਪਹੁੰਚ ਹੈ, ਉਨ੍ਹਾਂ ਗੁਰਾਂ ਦੁਆਰੇ ਕੋਈ ਬਿਰਲਾ ਹੀ ਪੁਰਸ਼ ਪਰਮੇਸ਼ੁਰ ਨੂੰ ਚੀਨੈ=ਜਾਣਦਾ ਹੈ।

ਤਿਸ ਸਤਸੰਗ ਵਿਚ ਜਾਣ ਵਾਲਾ ਪੁਰਸ਼ ਨਿਰੰਜਨ ਰਮਈਏ ਦਾ ਸਰੂਪ ਹੋ ਜਾਂਦਾ ਹੈ।

***ਤਹ ਚੰਦੁ ਨ ਸੂਰਜੁ ਪਉਣੁ ਨ ਪਾਣੀ॥***

ਤਿਸ ਸਤਸੰਗ ਵਿਚ, ਚੰਦੁ ਨ ਸੂਰਜੁ=ਹਰਖ, ਸੋਗ ਨਹੀਂ, ਵਾ:- ਚੰਦੁ=ਸਤੋਗੁਣ ਦੀ ਪ੍ਰਧਾਨਤਾ ਹੈ, ਨ ਸੂਰਜੁ=ਤਮੋਗੁਣ ਨਹੀਂ, ਵਾ:- ਚੰਦ੍ਰਮਾ, ਸੂਰਜ ਦੇ ਵਰਤਾਂ ਦਾ ਕੋਈ ਉਪਦੇਸ਼ ਨਹੀਂ, ਨਾਹੀ ਪਉਣੁ=ਵਾਸ਼ਨਾ ਹੈ ਨ ਪਾਣੀ=ਪਦਾਰਥਾਂ ਵਿਚ ਖਚਤ ਹੋਣਾ ਹੈ, ਵਾ:- ਪਉਣੁ=ਰਜੋਗੁਣ, ਪਾਣੀ=ਸਤੋਗੁਣ ਤੇ ਤਮੋਗੁਣ ਇਨ੍ਹਾਂ ਤਿੰਨਾਂ ਗੁਣਾਂ ਦੀ ਕਿਰਿਆ ਸਤਸੰਗ ਵਿਚ ਕੋਈ ਨਹੀਂ।

***ਸਾਖੀ ਜਾਗੀ ਗੁਰਮੁਖਿ ਜਾਣੀ॥ ੨॥***

ਮੁਖੀ ਗੁਰਾਂ ਦੀ ਸਾਖੀ=ਸਿੱਖਿਆ ਦੁਆਰਾ ਜਿਸ ਦੀ ਬਿਰਤੀ ਜਾਗੀ ਹੈ, ਉਸ ਨੇ ਸਤਸੰਗ ਦੀ ਮਹਿਮਾ ਜਾਣੀ ਹੈ।

***ਉਪਜੈ ਗਿਆਨੁ ਦੁਰਮਤਿ ਛੀਜੈ॥ ਅੰਮ੍ਰਿਤ ਰਸਿ ਗਗਨੰਤਰਿ ਭੀਜੈ॥***

ਬ੍ਰਹਮ ਗਿਆਨ ਉਤਪੰਨ ਹੋਣ ਨਾਲ ਦੁਰ+ਮਤਿ=ਕੁਬੁਧੀ (ਖੋਟੀ ਬੁੱਧੀ) ਨਾਸ ਹੋ ਜਾਂਦੀ ਹੈ।

ਗਗਨ=ਚੇਤਨ ਦੇਵ ਰੂਪੀ ਅੰਮ੍ਰਿਤ ਰਸ ਅੰਦਰ ਭਿੱਜ ਜਾਂਦਾ ਹੈ।

***ਏਸੁ ਕਲਾ ਜੋ ਜਾਣੈ ਭੇਉ॥ ਭੇਟੈ ਤਾਸੁ ਪਰਮ ਗੁਰਦੇਉ॥ ੩॥***

ਇਸ ਸੰਤ ਸਮਾਗਮ ਰੂਪੀ ਕਲਾ=ਸ਼ਕਤੀ ਜਾਂ ਜੁਗਤੀ ਦਾ ਭੇਦ ਜਿਹੜਾ ਜਾਣਦਾ ਹੈ,

ਤਿਸ ਨੂੰ ਪਰਮ ਗੁਰਦੇਉ=ਅਕਾਲ ਪੁਰਖ ਭੇਟੈ=ਮਿਲਦਾ ਹੈ॥ ੩॥

***ਦਸਮ ਦੁਆਰਾ ਅਗਮ ਅਪਾਰਾ ਪਰਮ ਪੁਰਖ ਕੀ ਘਾਟੀ॥***

ਦਸਾਂ ਦੀ ਪ੍ਰਾਪਤੀ ਅਤੇ ਦਸਾਂ ਦੀ ਨਿਵਿਰਤੀ ਦਾ ਦੁਆਰਾ ਜੋ ਸਤਸੰਗ ਹੈ, ਏਹੀ ਅਗਮ ਅਪਾਰ ਪਰਮ ਪੁਰਖ=ਪਰਮਾਤਮਾ ਦੇ ਰਹਿਣੇ ਦੀ ਘਾਟੀ=ਜਗ੍ਹਾ ਹੈ।

ਨੋਟ- ਪੰਜ- ਸਤ, ਸੰਤੋਖ, ਧੀਰਜ, ਧਰਮ, ਵੀਚਾਰ ਅਤੇ ਪੰਜਾਂ ਤੱਤਾਂ ਦੀ ਰਹਿਣੀ- ਅਸੰਗਤਾ, ਸਮਤਾ, ਪ੍ਰਕਾਸ਼ਤਾ, ਸੀਤਲਤਾ, ਧੀਰਜਤਾ ਇਨ੍ਹਾਂ ਦਸਾਂ ਦੀ ਪ੍ਰਾਪਤੀ ਦਾ ਦੁਆਰਾ ਹੈ ਅਤੇ ਪੰਜ- ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਤੇ ਪੰਜ ਵਿਸ਼ੇ- ਸ਼ਬਦ, ਸਪਰਸ਼, ਰੂਪ, ਰਸ, ਗੰਧ ਇਨ੍ਹਾਂ ਦਸਾਂ ਦੀ ਨਿਵਿਰਤੀ ਦਾ ਦੁਆਰਾ ਹੈ।

***ਊਪਰਿ ਹਾਟੁ ਹਾਟ ਪਰਿ ਆਲਾ ਆਲੇ ਭੀਤਰਿ ਥਾਤੀ॥ ੪॥***

ਸਾਰੀਆਂ ਪ੍ਰਿਥਵੀਆਂ ਦੇ ਉੱਪਰ ਹਾਟੁ=ਭਾਰਤ ਖੰਡ ਦੀ ਭੂਮੀ, ਉਸ ਭਾਰਤ ਖੰਡ ਦੀ ਭੂਮੀ ਰੂਪੀ ਹੱਟ

ਦੇ ਉੱਪਰ ਆਲਾ=ਸਤਸੰਗ ਹੈ, ਉਸ ਸਤਸੰਗ ਰੂਪੀ ਆਲੇ ਦੇ ਵਿਚ ਬ੍ਰਹਮਾਨੰਦ ਰੂਪੀ ਥਾਤੀ=ਥੈਲੀ ਹੈ॥ ੪॥

***ਜਾਗਤੁ ਰਹੈ ਸੁ ਕਬਹੁ ਨ ਸੋਵੈ॥ ਤੀਨਿ ਤਿਲੋਕ ਸਮਾਧਿ ਪਲੋਵੈ॥***

ਜੋ ਸਤਸੰਗ ਨੂੰ ਪਾ ਕੇ ਭਜਨ ਸਿਮਰਨ ਵਿਚ ਜਾਗਦਾ ਰਹਿੰਦਾ ਹੈ, ਉਹ ਅਵਿੱਦਿਆ ਦੀ ਨੀਂਦ ਵਿਚ ਕਦੇ ਸੌਂਦਾ ਨਹੀਂ। ਪੁਨਾ ਉਹ—

ਤਿੰਨ ਗੁਣ- ਰਜੋ, ਤਮੋ, ਸਤੋ ਅਤੇ ਤਿ+ਲੋਕ=ਤਿੰਨ ਲੋਕ- ਦੇਵ ਲੋਕ, ਮਾਤ ਲੋਕ, ਪਤਾਲ ਇਨ੍ਹਾਂ ਸਭਨਾਂ ਨੂੰ ਸਮਾਧੀ ਵਿਚ ਲੀਨ ਹੋ ਕੇ ਪਲੋਵੈ=ਅਭਾਵ ਕਰਦਾ ਹੈ।

***ਬੀਜ ਮੰਤ੍ਰੁ ਲੈ ਹਿਰਦੈ ਰਹੈ॥ ਮਨੂਆ ਉਲਟਿ ਸੁੰਨ ਮਹਿ ਗਹੈ॥ ੫॥***

ਸਭ ਮੰਤ੍ਰਾਂ ਦਾ ਬੀਜ=ਕਾਰਨ ਰੂਪ ਮੰਤ੍ਰ ਜੋ ਸਤਿਨਾਮੁ ਹੈ, ਤਿਸ ਨੂੰ ਲੈ ਕੇ ਹਿਰਦੇ ਵਿਚ ਇਸਥਿਤ ਰਹਿੰਦਾ ਹੈ ਅਤੇ- ਸੰਸਾਰ ਵੱਲੋਂ ਮਨ ਉਲਟਾ ਕੇ ਸੁੰਨ=ਅਫੁਰ ਪਰਮਾਤਮਾ ਵਿਚ ਗਹੈ=ਗੁੰਥਨ, ਭਾਵ ਜੋੜਨਾ ਕਰਦਾ ਹੈ।

***ਜਾਗਤੁ ਰਹੈ ਨ ਅਲੀਆ ਭਾਖੈ॥ ਪਾਚਉ ਇੰਦ੍ਰੀ ਬਸਿ ਕਰਿ ਰਾਖੈ॥***

ਗਿਆਨ ਜਾਗ੍ਰਤ ਵਿਚ ਜਾਗਦਿਆਂ ਰਹਿਣ ਨਾਲ, ਅਲੀਆ=ਇੰਦ੍ਰੀਆਂ ਵਿਸ਼ਿਆਂ ਨੂੰ ਨਹੀਂ ਭੱਖਦੀਆਂ, ਭਾਵ ਵਿਸ਼ਿਆਂ ਨੂੰ ਵੇਖ ਕੇ ਜੋਸ਼ ਵਿਚ ਨਹੀਂ ਆਉਂਦੀਆਂ।

ਇਸ ਲਈ ਜੀਵ ਨੂੰ ਚਾਹੀਦਾ ਹੈ- ਪੰਜਾਂ ਗਿਆਨ ਇੰਦ੍ਰੀਆਂ ਨੂੰ ਵਿਸ਼ਿਆਂ ਵੱਲੋਂ ਵਸੀਕਾਰ ਰੱਖਣਾ ਕਰੇ।

***ਗੁਰ ਕੀ ਸਾਖੀ ਰਾਖੈ ਚੀਤਿ॥ ਮਨੁ ਤਨੁ ਅਰਪੈ ਕ੍ਰਿਸਨ ਪਰੀਤਿ॥ ੬॥***

ਗੁਰਾਂ ਦੀ ਸਿੱਖਿਆ ਨੂੰ ਚਿੱਤ ਵਿੱਚ ਯਾਦ ਰੱਖੇ ਤੇ ਆਪਣੇ ਮਨ, ਤਨ ਨੂੰ ਕ੍ਰਿਸਨ=ਪਰਮਾਤਮਾ ਦੀ ਪ੍ਰੀਤੀ ਵਿੱਚ ਅਰਪਣਾ ਕਰੇ।

***ਕਰ ਪਲਵ ਸਾਖਾ ਬੀਚਾਰੇ॥ ਅਪਨਾ ਜਨਮੁ ਨ ਜੂਐ ਹਾਰੇ॥***

ਗੁਰਾਂ ਦੀ ਸਾਖਾ=ਸਿੱਖਿਆ ਦਾ ਵਿਚਾਰ ਕਰਨਾ ਹੀ ਪਲਵ=ਜਹਾਜ਼ ਕਰੇ, ਸੰਸਾਰ ਸਮੁੰਦਰ ਤੋਂ ਪਾਰ ਹੋ ਜਾਣ ਵਾਸਤੇ। ਆਪਣਾ ਅਮੋਲਕ ਮਨੁੱਖਾ ਜਨਮ, ਸੰਸਾਰ ਜੂਏ ਵਿੱਚ ਨਾ ਹਾਰੇ।

***ਅਸੁਰ ਨਦੀ ਕਾ ਬੰਧੈ ਮੂਲੁ॥ ਪਛਿਮ ਫੇਰਿ ਚੜਾਵੈ ਸੂਰੁ॥***

ਅਸੁਰ ਨਦੀ=ਆਸੁਰੀ ਸੰਪਦਾ ਦਾ ਮੂਲੁ=ਕਾਰਨ ਜੋ ਅਗਿਆਨ ਹੈ, ਉਸ ਨੂੰ ਬੰਧੈ=ਬੰਧਨਾ ਕਰੇ। ਪਛਿਮ=ਸੰਸਾਰ ਵੱਲੋਂ ਮਨ ਨੂੰ ਫੇਰ ਕੇ ਸੂਰੁ=ਸੂਰਜ ਦੀ ਤਰ੍ਹਾਂ ਪ੍ਰਕਾਸ਼ ਰੂਪ ਪਰਮਾਤਮਾ ਵਿਚ ਚੜਾਵੈ=ਲਾਵੇ।

***ਅਜਰੁ ਜਰੈ ਸੁ ਨਿਝਰੁ ਝਰੈ॥ ਜਗੰਨਾਥ ਸਿਉ ਗੋਸਟਿ ਕਰੈ॥ ੭॥***

ਅਜਰੁ=ਕਾਮ ਆਦਿਕਾਂ ਨੂੰ ਜਰੈ=ਸਾੜੇ, ਭਾਵ ਰੋ ਕੇ ਤਾਂ ਨਿਝਰੁ=ਇੱਕ ਰਸ ਸੁ=ਸ੍ਰੇਸ਼ਟ ਬ੍ਰਹਮਾਨੰਦ ਝਰੈ=ਪ੍ਰਾਪਤ ਹੁੰਦਾ ਹੈ ਤਾਂ ਉਹ ਸਾਰੇ ਜਗਤ ਦੇ ਮਾਲਕ ਪਰਮਾਤਮਾ ਨਾਲ ਗੋਸਟਿ=ਸੰਭਾਖਣ ਕਰਦਾ ਹੈ।

***ਚਉਮੁਖਾ ਦੀਵਾ ਜੋਤਿ ਦੁਆਰ॥ ਪਲੂ ਅਨਤ ਮੂਲੁ ਬਿਚਕਾਰਿ॥***

ਜੋਤਿ=ਅਕਾਲ ਪੁਰਖ ਦੀ ਪ੍ਰਾਪਤੀ ਦਾ ਸਤਸੰਗ ਰੂਪ ਦਰਵਾਜ਼ਾ ਹੀ ਇੱਕ ਚੌਮੁਖੀਆ ਦੀਵਾ ਹੈ। ਪੰਜਾਂ ਕੋਸ਼ਾਂ ਰੂਪੀ ਪਲੂ=ਪੱਤੇ, ਅਨਤ=ਲਾਂਭੇ ਕਰਕੇ ਮੂਲੁ=ਅਧਿਸ਼ਟਾਨ ਰੂਪ ਪਰਮਾਤਮਾ ਨੂੰ ਰਿਦੇ ਦੇ ਵਿਚਕਾਰ

ਨਿਸਚੇ ਕਰੇ।

***ਸਰਬ ਕਲਾ ਲੇ ਆਪੇ ਰਹੈ॥ ਮਨੁ ਮਾਣਕੁ ਰਤਨਾ ਮਹਿ ਗੁਹੈ॥ ੮॥***

ਸਾਰੀਆਂ ਕਲਾ=ਸ਼ਕਤੀਆਂ ਨੂੰ ਲੈ ਕੇ ਆਪ ਪਰਮਾਤਮਾ ਸਤਸੰਗ ਵਿਚ ਇਸਥਿਤ ਹੋ ਰਿਹਾ ਹੈ। ਮਨ ਨੂੰ ਮਾਣਕ ਵਾਂਗੂ ਸ਼ੁੱਧ ਕਰਕੇ ਸ਼ੁਭ ਗੁਣਾਂ ਰੂਪ ਰਤਨਾਂ ਵਿਚ ਗੁੰਦਣਾ ਕਰੇ।

***ਮਸਤਕਿ ਪਦਮੁ ਦੁਆਲੈ ਮਣੀ॥ ਮਾਹਿ ਨਿਰੰਜਨੁ ਤ੍ਰਿਭਵਣ ਧਣੀ॥***

ਜਿਸ ਮਸਤਕਿ=ਸ਼੍ਰੋਮਣੀ ਸਤਸੰਗ ਰੂਪੀ ਪਦਮੁ=ਕਵਲ ਫੁੱਲ ਦੇ ਆਲੇ ਦੁਆਲੇ ਕਰੁਣਾ, ਮੈਤਰੀ, ਮੁਦਤਾਂ ਰੂਪ ਮਣੀਆਂ ਹਨ। ਤਿਸ ਸਤਸੰਗ ਦੇ ਵਿਚ ਤਿੰਨਾਂ ਭਵਣਾਂ ਦਾ ਧਣੀ=ਮਾਲਕ ਨਿਰੰਜਨ ਪਰਮਾਤਮਾ ਹੈ।

***ਪੰਚ ਸਬਦ ਨਿਰਮਾਇਲ ਬਾਜੇ॥ ਢੁਲਕੇ ਚਵਰ ਸੰਖ ਘਨ ਗਾਜੇ॥***

ਸਤਸੰਗ ਵਿਖੇ ਪੰਚ=ਸ੍ਰੇਸ਼ਟ ਸ਼ਬਦ ਸਧੋਹੰ ਬੁਧੋਹੰ ਨਿਰਵਿਕਾਰੋਹੰ ਆਦਿਕ ਵੱਜ ਰਹੇ ਹਨ। ਵਾ:- ਪੰਚ=ਸ੍ਰੇਸ਼ਟ ਨਾਮਾ ਰੂਪੀ ਸ਼ਬਦ ਨਿਰਮਾਇਲ=ਸ਼ੁੱਧ ਵੱਜ ਰਹੇ ਹਨ, ਵਾ:- ਮਹਾਂ ਵਾਕਾਂ ਰੂਪੀ ਨਿਰਮਾਇਲ= ਸ੍ਰੇਸ਼ਟ ਸ਼ਬਦ ਵਜ ਰਹੇ ਹਨ। ਪ੍ਰਤੱਖ ਚੌਰ, ਵਾ:-ਜਸ ਰੂਪੀ ਚੌਰ ਝੁਲ ਰਿਹਾ ਹੈ, ਸੰਖ=ਅਸੰਖ ਪਰਮਾਤਮਾ ਘਨ=ਇੱਕ ਰਸ, ਗਾਜੇ=ਪ੍ਰਗਟ ਹੋ ਰਿਹਾ ਹੈ।

***ਦਲਿ ਮਲਿ ਦੈਤਹੁ ਗੁਰਮੁਖਿ ਗਿਆਨੁ॥***

ਸਤਸੰਗਤ ਦੁਆਰਾ ਜਿਸ ਨੇ ਕਾਮ ਆਦਿਕ ਦੈਤਾਂ ਨੂੰ ਦਲ ਮਲਿਆ ਹੈ, ਭਾਵ ਮਲੀਆ ਮੇਟ ਕਰ ਦਿੱਤਾ ਹੈ, ਉਸ ਗੁਰਮੁਖ ਨੂੰ ਬ੍ਰਹਮ ਗਿਆਨ ਦੀ ਪ੍ਰਾਪਤੀ ਹੋਈ ਹੈ।

***ਬੇਣੀ ਜਾਚੈ ਤੇਰਾ ਨਾਮੁ॥ ੯॥ ੧॥***

ਬੇਣੀ ਭਗਤ ਜੀ ਕਹਿੰਦੇ ਹਨ—ਹੇ ਅਕਾਲ ਪੁਰਖ ! ਮੈਂ ਤਾਂ ਸਿਰਫ ਆਪ ਜੀ ਦਾ ਨਾਮ ਜਪਣਾ ਹੀ ਮੰਗਦਾ ਹਾਂ, ਕਿਰਪਾ ਕਰਕੇ ਮੈਨੂੰ ਹਮੇਸ਼ਾ ਲਈ ਨਾਮ ਸਿਮਰਨ ਦਾ ਹੀ ਦਾਨ ਬਖਸ਼ੀ ਰੱਖਣਾ॥ ੯॥ ੧॥

ਸੋਰਠਾ॥ ਸੁਣੋ ਸੰਤ ਵਡਭਾਗਿ, ਵਿਦਤ ਸੁਣਾਵਾ ਸਭੀ ਕੋ।
ਰਾਮਕਲੀ ਇਤਿ ਰਾਗੁ, ਭਗਤ ਗਿਰਾ ਜੋ ਤਿਲਕ ਕਾ।



# ਰਾਮਕਲੀ ਰਾਗ ਵਿਚ ਆਈ ਬਾਣੀ ਦਾ ਵੇਰਵਾ ਤੇ ਗਿਣਤੀ, ਸ਼ਬਦਾਂ ਦੀ ਗਿਣਤੀ

| | |
|---|---|
| ਮੁਹਲਾ ੧ ਦੇ ਸ਼ਬਦ | ੧੧ |
| ਮਹਲਾ ੩ ਦੇ ਸ਼ਬਦ | ੧ |
| ਮਹਲਾ ੪ ਦੇ ਸ਼ਬਦ | ੬ |
| ਮਹਲਾ ੫ ਦੇ ਸ਼ਬਦ | ੫੮ |
| ਮਹਲਾ ੫ ਦੀਆਂ ਪੜਤਾਲਾਂ | ੨ |
| ਮਹਲਾ ੯ ਦੇ ਸ਼ਬਦ | ੩ |

(ਇਨ੍ਹਾਂ ਸ਼ਬਦਾਂ ਦਾ ਜੋੜ ੮੧)

---

| | |
|---|---|
| ਮਹਲਾ ੧ ਦੀਆਂ ਅਸਟਪਦੀਆਂ | ੯ |
| ਮਹਲਾ ੩ ਦੀਆਂ ਅਸਟਪਦੀਆਂ | ੫ |
| ਮਹਲਾ ੫ ਦੀਆਂ ਅਸਟਪਦੀਆਂ | ੮ |

(ਇਨ੍ਹਾਂ ਅਸਟਪਦੀਆਂ ਦਾ ਜੋੜ ੨੨)

---

| | |
|---|---|
| ਮਹਲਾ ੩ ਅਨੰਦ ਸਾਹਿਬ ਦੀਆਂ ਪੌੜੀਆਂ | ੪੦ |
| ਰਾਮਕਲੀ ਸੱਦ ਦੀਆਂ ਪੌੜੀਆਂ | ੬ |
| ਮਹਲਾ ੫ ਦੇ ਛੰਤਾਂ ਵਿਚ ਸਲੋਕ | ੪ |
| ਮਹਲਾ ੫ ਦੇ ਛੰਤ | ੮ |
| ਮਹਲਾ ੫ ਦੀਆਂ ਰੁੱਤਾਂ ਦੇ ਸਲੋਕ ਤੇ ਛੰਤ | ੧੬ |

(ਅਨੰਦ ਸਾਹਿਬ ਤੇ ਛੰਤਾਂ ਦਾ ਜੋੜ ੭੪)

---

ਜਿਨ੍ਹਾਂ ਉੱਤੇ ਸਲੋਕ ਤੇ ਛੰਤ ਲਿਖਿਆ ਹੋਇਆ ਹੈ ਉਸ ਹਿਸਾਬ ਨਾਲ ੧੬ ਬਣਦੇ ਹਨ, ਜਿਨ੍ਹਾਂ ਉੱਤੇ ਸਿਰਲੇਖ ਕੁਝ ਨਹੀਂ ਹੈ, ਪਰ ਅੰਕ ਲੱਗਾ ਹੋਇਆ ਹੈ ਉਹ ਸਲੋਕ ਅੱਠ (੮) ਹਨ, ਪਰ ਉਨ੍ਹਾਂ ਦੀ ਗਿਣਤੀ ਨਹੀਂ ਲਿਖੀ।

| | |
|---|---|
| ਦੱਖਣੀ ਓਅੰਕਾਰ ਦੀਆਂ ਪੌੜੀਆਂ | ੫੪ |
| ਸਿੱਧ ਗੋਸਟਿ ਦੀਆਂ ਪੌੜੀਆਂ | ੭੩ |

(ਇਨ੍ਹਾਂ ਪੌੜੀਆਂ ਦਾ ਜੋੜ ੧੨੭)

---

| | |
|---|---|
| ਪਹਿਲੀ ਵਾਰ ਦੇ ਸਲੋਕ | ੧੯ |
| ਪਹਿਲੀ ਵਾਰ ਦੇ ਮਹਲੇ | ੩੧ |
| ਪਹਿਲੀ ਵਾਰ ਦੀਆਂ ਪੌੜੀਆਂ | ੨੧ |
| ਕਬੀਰ ਜੀ ਦੇ ਸਲੋਕ | ੨ |

(ਇਨ੍ਹਾਂ ਸਲੋਕਾਂ ਮਹੱਲਿਆਂ ਤੇ ਪੌੜੀਆਂ ਦਾ ਜੋੜ ੭੩)

---

| | |
|---|---|
| ਦੂਜੀ ਵਾਰ ਦੇ ਸਲੋਕ | ੨੨ |
| ਦੂਜੀ ਵਾਰ ਦੇ ਮਹੱਲੇ | ੨੨ |
| ਦੂਜੀ ਵਾਰ ਦੀਆਂ ਪੌੜੀਆਂ | ੨੨ |

(ਇਨ੍ਹਾਂ ਸਲੋਕਾਂ ਮਹੱਲਿਆਂ ਤੇ ਪੌੜੀਆਂ ਦਾ ਜੋੜ ੬੬)

---

| | |
|---|---|
| ਸਤੇ ਬਲਵੰਡ ਦੀ ਵਾਰ ਦੀਆਂ ਪੌੜੀਆਂ | ੮ |

(ਇਸ ਵਾਰ ਦੀਆਂ ਪੌੜੀਆਂ ੮)

---

| | |
|---|---|
| ਕਬੀਰ ਜੀ ਦੇ ਸ਼ਬਦ | ੧੨ |
| ਨਾਮਦੇਵ ਜੀ ਦੇ ਸ਼ਬਦ | ੪ |
| ਰਵਿਦਾਸ ਜੀ ਦਾ ਸ਼ਬਦ | ੧ |
| ਬੇਣੀ ਜੀ ਦਾ ਸ਼ਬਦ | ੧ |

(ਭਗਤਾਂ ਦੀ ਬਾਣੀ ਦੇ ਸ਼ਬਦ ੧੮)

---

ਰਾਮਕਲੀ ਰਾਗੁ ਵਿਚ ਆਈ (੪੬੯) ਕੁਲ ਬਾਣੀ ਦਾ ਜੋੜ

## (ਰਾਮਕਲੀ ਰਾਗੁ ਸਮਾਪਤੰ)



[ਪੰਨਾ ੯੭੫]

# ਰਾਗੁ ਨਟ ਨਾਰਾਇਨ

## *ਰਾਗੁ ਨਟ ਨਾਰਾਇਨ ਮਹਲਾ ੪

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**
**ਮੇਰੇ ਮਨ ਜਪਿ ਅਹਿਨਿਸਿ ਨਾਮੁ ਹਰੇ॥**
**ਕੋਟਿ ਕੋਟਿ ਦੋਖ ਬਹੁ ਕੀਨੇ ਸਭ ਪਰਹਰਿ ਪਾਸਿ ਧਰੇ॥ ੧ ॥ ਰਹਾਉ ॥**

ਹੇ ਮੇਰੇ ਮਨ ! ਜਿਨ੍ਹਾਂ ਨੇ ਦਿਨ ਰਾਤ ਹਰੀ ਨਾਮ ਨੂੰ ਜਪਿਆ ਹੈ। ਜੀਵ ਦੇ ਜੀਵਣ ਨੂੰ ਪਰਹਰਿ=ਅਭਾਵ ਕਰਨ ਵਾਲੇ ਕੋਟਾਨ ਕੋਟ, ਵਾ:- ਕ੍ਰੋੜਾਂ ਪੁਰਸ਼ਾਂ ਨਾਲ ਮਿਲ ਕੇ ਜੋ ਬਹੁਤ ਹੀ ਕ੍ਰੋੜਾਂ ਦੋਖ=ਪਾਪ ਕੀਤੇ ਸਨ, ਉਹ ਹਰੀ ਨਾਮ ਨੇ ਉਨ੍ਹਾਂ ਦੇ ਸਾਰੇ ਪਾਪ ਪਾਸਿ=ਲਾਂਭੇ ਧਰ ਦਿੱਤੇ ਹਨ॥ ੧ ॥ ਰਹਾਉ ॥

**ਹਰਿ ਹਰਿ ਨਾਮੁ ਜਪਹਿ ਆਰਾਧਹਿ ਸੇਵਕ ਭਾਇ ਖਰੇ॥**
**ਕਿਲਬਿਖ ਦੋਖ ਗਏ ਸਭ ਨੀਕਰਿ ਜਿਉ ਪਾਨੀ ਮੈਲੁ ਹਰੇ॥ ੧ ॥**

---

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸਾਰੇ ੩੧ ਰਾਗੁ ਹਨ। ਜਿਸ ਵਿਚੋਂ ਨਟ ਨਾਰਾਇਣ ਉਨ੍ਹੀਵਾਂ ਰਾਗੁ ਹੈ।*
*ਰਾਧਾ ਗੋਬਿੰਦ ਸੰਗੀਤ ਸਾਰ:-ਵਿਚ ਇਹ ਪੂਰਨ ਰਾਗੁ ਕਰਕੇ ਲਿਖਿਆ ਹੈ।*
*ਇਸਦੇ ਪੁੱਤਰ ਤੇ ਰਾਗਣੀਆਂ ਦੇ ਭੇਦ ਵੀ ਲਿਖੇ ਹਨ।*
*ਇਸਦੇ ਗਾਉਣ ਦਾ ਵੇਲਾ ਦਿਨ ਦਾ ਤੀਜਾ ਪਹਿਰ ਹੈ।*
*ਇਸਨੂੰ ਵਰਖਾ ਰੁੱਤ ਵਿਚ ਗਾਉਂਦੇ ਹਨ।*
*ਪਰ 'ਸੁਰਤਾਲ ਸਮੂੰਹ' ਵਿਚ 'ਮੇਘ ਰਾਗੁ' ਦਾ ਪੁੱਤਰ 'ਨਟ ਨਾਰਾਇਣ' ਲਿਖਿਆ ਹੈ।*
*ਵਰਖਾ ਰੁੱਤ ਵਿਚ ਸੰਧਿਆ ਵੇਲੇ ਗਾਉਂਦੇ ਹਨ, ਜੋ ਕਿ ਖੁਸ਼ੀ ਪੈਦਾ ਕਰਦਾ ਹੈ। ਅਤੇ 'ਬੁੱਧ ਪ੍ਰਕਾਸ਼ ਦਰਪਣ' :-ਵਿਚ ਵੀ 'ਮੇਘ ਰਾਗੁ' ਦਾ ਪੁੱਤਰ 'ਨਟ ਨਾਰਾਇਣ' ਲਿਖਿਆ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੀਰ 'ਰਾਗ ਮਾਲਾ' ਵਿਚ ਵੀ 'ਮੇਘ ਰਾਗੁ' ਦਾ ਪੁੱਤਰ 'ਨਟ' ਲਿਖਿਆ ਹੈ-*
*ਖਸਟਮ ਮੇਘ ਰਾਗ ਵੈ ਗਾਵਹਿ॥ ਪਾਂਚਉ ਸੰਗਿ ਬਰੰਗਨ ਲਾਵਹਿ॥*
*ਸੋਰਠਿ ਗੋਂਡ ਮਲਾਰੀ ਧੁਨੀ॥ ਪੁਨਿ ਗਾਵਹਿ ਆਸਾ ਗੁਨ ਗੁਨੀ॥*
*ਊਚੈ ਸੁਰਿ ਸੂਹਉ ਪੁਨਿ ਕੀਨੀ॥ ਮੇਘਰਾਗ ਸਿਉ ਪਾਚਉ ਚੀਨੀ॥ ੧ ॥*
*ਬੈਰਾਧਰ ਗਜਧਰ ਕੇਦਾਰਾ॥ ਜਬਲੀਧਰ "ਨਟ" ਅਉ ਜਲਧਾਰਾ॥*
*(ਰਾਗ ਮਾਲਾ ਪੰਨਾ ੧੪੩੦)*

ਜੋ ਪੁਰਸ਼ ਖਰੇ=ਚੰਗੇ ਸੇਵਕੀ ਭਾਵ ਨੂੰ ਧਾਰ ਕੇ ਮੂੰਹ ਨਾਲ ਹਰੀ ਨਾਮ ਨੂੰ ਜਪਦੇ ਹਨ ਤੇ ਮਨ ਕਰਕੇ ਹਰੀ ਨਾਮ ਨੂੰ ਅਰਾਧਦੇ ਹਨ।

ਉਨ੍ਹਾਂ ਦੇ ਕਿਲਬਿਖ=ਵੱਡੇ ਪਾਪ ਤੇ ਸਾਰੇ ਦੋਸ਼ ਇਸ ਤਰ੍ਹਾਂ ਨਿਕਲ ਗਏ ਹਨ, ਜਿਵੇਂ ਪਾਣੀ ਮੈਲ ਨੂੰ ਹਰੇ=ਦੂਰ ਕਰਦਾ ਹੈ॥ ੧॥

**ਖਿਨੁ ਖਿਨੁ ਨਰੁ ਨਾਰਾਇਨੁ ਗਾਵਹਿ ਮੁਖਿ ਬੋਲਹਿ ਨਰ ਨਰਹਰੇ॥**
**ਪੰਚ ਦੋਖ ਅਸਾਧ ਨਗਰ ਮਹਿ ਇਕੁ ਖਿਨੁ ਪਲੁ ਦੂਰਿ ਕਰੇ॥ ੨॥**

ਜੋ ਨਰੁ=ਮਨੁੱਖ ਖਿਣ ਖਿਣ ਕਾਲ ਵਿਚ ਨਰਾਇਣ ਨੂੰ ਰਾਗ ਵਿਚ ਗਾਂਵਦੇ ਹਨ ਅਤੇ ਜੋ ਮਨੁੱਖ ਨਰਹਰ ਦੇ ਨਾਮ ਨੂੰ ਮੂੰਹ ਨਾਲ ਬੋਲਦੇ ਹਨ।

*ਅਥਵਾ:*- ਜਿਸ ਪਰਮੇਸ਼ਰ ਨੇ 'ਨਰ ਨਰਾਇਣ' ਅਵਤਾਰ ਧਾਰਿਆ ਹੈ, ਉਸ ਦੇ ਜਸ ਨੂੰ ਖਿਣ ਖਿਣ ਕਾਲ ਗਾਂਵਦੇ ਹਨ ਅਤੇ ਜਿਸ ਪਰਮੇਸ਼ਰ ਨੇ ਨਰਹਰੇ='ਨਰਸਿਘ' ਅਵਤਾਰ ਧਾਰਿਆ ਹੈ, ਜੋ ਮਨੁੱਖ ਉਸ ਦੇ ਜਸ ਨੂੰ ਮੂੰਹ ਨਾਲ ਬੋਲਣਾ ਕਰਦੇ ਹਨ।,

ਉਸ ਦੇ ਸਰੀਰ ਰੂਪ ਨਗਰ ਵਿਚ ਜੋ ਪੰਜ ਅਸਾਧ ਦੋਖ ਕਾਮ ਆਦਿਕ ਹਨ ਉਹ ਪਲ ਦੇ ਇੱਕ ਖਿਣ ਵਿਚ ਦੂਰ ਕਰ ਦਿੱਤੇ ਹਨ॥ ੨॥

**ਵਡਭਾਗੀ ਹਰਿ ਨਾਮੁ ਧਿਆਵਹਿ ਹਰਿ ਕੇ ਭਗਤ ਹਰੇ॥**
**ਤਿਨ ਕੀ ਸੰਗਤਿ ਦੇਹਿ ਪ੍ਰਭ ਜਾਚਉ ਮੈ ਮੂੜ ਮੁਗਧ ਨਿਸਤਰੇ॥ ੩॥**

ਜੋ ਵੱਡਿਆਂ ਭਾਗਾਂ ਵਾਲੇ ਮਨੁੱਖ ਹਰੀ ਨਾਮ ਨੂੰ ਧਿਆਂਵਦੇ ਹਨ, ਉਹ ਹਰੀ ਦੇ ਭਗਤ ਹਰੀ ਨਾਮ ਨੂੰ ਜਪ ਕੇ ਹਰੇ=ਅਨੰਦ ਹੋਏ ਹਨ।

ਹੇ ਪ੍ਰਭੂ ! ਮੈਂ ਆਪ ਜੀ ਪਾਸੋਂ ਮੰਗਦਾ ਹਾਂ। ਆਪ ਉਨ੍ਹਾਂ ਭਗਤਾਂ ਦੀ ਸੰਗਤਿ ਕਰਨੀ ਦਿਓ। ਜਿਸ ਕਰਕੇ ਮੈਂ ਮੂੜ ਮੁਗਧ=ਅਤਿਅੰਤ ਜੜ੍ਹ ਇਸ ਸੰਸਾਰ ਸਮੁੰਦਰ ਤੋਂ ਤਰ ਜਾਵਾਂ॥ ੩॥

**ਕ੍ਰਿਪਾ ਕ੍ਰਿਪਾ ਧਾਰਿ ਜਗਜੀਵਨ ਰਖਿ ਲੇਵਹੁ ਸਰਨਿ ਪਰੇ॥**
**ਨਾਨਕੁ ਜਨੁ ਤੁਮਰੀ ਸਰਨਾਈ ਹਰਿ ਰਾਖਹੁ ਲਾਜ ਹਰੇ॥ ੪॥ ੧॥**

ਹੇ ਜਗਜੀਵਨ ਅਕਾਲ ਪੁਰਖ ਕਿਰਪਾ ਸਰੂਪ ! ਆਪ ਕਿਰਪਾ ਦ੍ਰਿਸ਼ਟੀ ਧਾਰ ਕੇ ਮੈਨੂੰ ਸੰਸਾਰ ਦੀ ਤਰਫੋਂ ਰੱਖ ਲੇਵੋ, ਮੈਂ ਆਪ ਜੀ ਦੀ ਸ਼ਰਨ ਵਿਚ ਪਿਆ ਹਾਂ।

ਗੁਰੂ ਜੀ ਕਥਨ ਕਰਦੇ ਹਨ—ਮੈਂ ਜਨ ਨੇ ਆਪ ਜੀ ਦੀ ਸ਼ਰਨ ਗ੍ਰਹਿਣ ਕੀਤੀ ਹੈ, ਹੇ ਹਰਿ ਹਰਿ ਪ੍ਰਭੂ! ਆਪ ਮੇਰੀ ਲੱਜਾ ਰੱਖਣਾ ਕਰੋ॥ ੪॥ ੧॥

## ਨਟ ਮਹਲਾ ੪॥

**ਰਾਮ ਜਪਿ ਜਨ ਰਾਮੈ ਨਾਮਿ ਰਲੇ॥**
**ਰਾਮ ਨਾਮੁ ਜਪਿਓ ਗੁਰ ਬਚਨੀ ਹਰਿ ਧਾਰੀ ਹਰਿ ਕ੍ਰਿਪਲੇ॥ ੧॥ ਰਹਾਉ॥**

ਗੁਰਮੁਖ ਜਨ ਰਾਮ ਨਾਮ ਨੂੰ ਜਪ ਕੇ ਰਾਮ ਦੇ ਨਾਲ ਹੀ ਰਲ ਗਏ ਹਨ। ਜੋ ਹਰੀ ਕ੍ਰਿਪਲੇ=ਕਿਰਪਾ ਦਾ

ਘਰ ਹੈ ਉਸ ਹਰੀ ਨੇ ਜਦ ਕਿਰਪਾ ਧਾਰੀ ਤਾਂ ਗੁਰਾਂ ਦੇ ਬਚਨਾਂ ਦੁਆਰਾ ਰਾਮ ਨਾਮ ਨੂੰ ਜਪਣਾ ਕੀਤਾ॥ ੧॥ ਰਹਾਉ॥

## ਹਰਿ ਹਰਿ ਅਗਮ ਅਗੋਚਰੁ ਸੁਆਮੀ ਜਨ ਜਪਿ ਮਿਲਿ ਸਲਲ ਸਲਲੇ॥

ਜੋ ਹਰਿ ਹਰਿ ਸੁਆਮੀ ਮਨ ਕਰਕੇ ਅਗਮ ਤੇ ਇੰਦ੍ਰੀਆਂ ਕਰਕੇ ਅਗੋਚਰ ਹੈ, ਐਸੇ ਸੁਆਮੀ ਦੇ ਨਾਮ ਨੂੰ ਗੁਰਮੁਖ ਜਨ ਜਪ ਕੇ ਪਰਮੇਸ਼ਰ ਨਾਲ ਇਸ ਤਰ੍ਹਾਂ ਮਿਲੇ ਹਨ, ਜਿਸ ਤਰ੍ਹਾਂ ਸਲਲ ਸਲਲੇ=ਜਲ ਨਾਲ ਜਲ ਮਿਲ ਜਾਂਦਾ ਹੈ।

## ਹਰਿ ਕੇ ਸੰਤ ਮਿਲਿ ਰਾਮ ਰਸੁ ਪਾਇਆ ਹਮ ਜਨ ਕੈ ਬਲਿ ਬਲਲੇ॥੧॥

ਹਰੀ ਦੇ ਸੰਤਾਂ ਨਾਲ ਮਿਲ ਕੇ ਜਿਨ੍ਹਾਂ ਨੇ ਰਾਮ=ਪਰਮਾਤਮਾ ਦੇ ਨਾਮ ਰਸ ਨੂੰ ਪਾਇਆ ਹੈ, ਅਸੀਂ ਉਨ੍ਹਾਂ ਜਨਾਂ ਤੋਂ ਬਲਿ ਬਲਲੇ=ਬਲਿਹਾਰ ਕੁਰਬਾਣ ਜਾਂਦੇ ਹਾਂ॥ ੧॥

## ਪੁਰਖੋਤਮੁ ਹਰਿ ਨਾਮੁ ਜਨਿ ਗਾਇਓ ਸਭਿ ਦਾਲਦ ਦੁਖ ਦਲਲੇ॥

ਗੁਰਮੁਖ ਜਨਾਂ ਨੇ ਸਭ ਤੋਂ ਉੱਤਮ ਪੁਰਖ ਜੋ ਹਰੀ ਹੈ ਉਸ ਦੇ ਨਾਮ ਨੂੰ ਗਾਇਣ ਕਰਕੇ ਸਾਰੇ ਦਲਿੱਦ੍ਰ ਤੇ ਦੁੱਖਾਂ ਨੂੰ ਦਲਲੇ=ਦਲ ਦਿਤਾ ਹੈ।

## ਵਿਚਿ ਦੇਹੀ ਦੋਖ ਅਸਾਧ ਪੰਚ ਧਾਤੂ ਹਰਿ ਕੀਏ ਖਿਨ ਪਰਲੇ॥੨॥

ਇਸ ਦੇਹ ਦੇ ਵਿਚ ਪੰਚ ਧਾਤੂ=ਪੰਜ ਕਾਮਾਦਿਕ ਅਸਾਧ ਦੋਸ਼ ਹਨ, ਹਰੀ ਨੇ ਕਿਰਪਾ ਕਰਕੇ ਇਕ ਖਿਨ ਵਿਚ ਪਰਲੇ=ਅਭਾਵ ਕਰ ਦਿਤੇ ਹਨ॥ ੨॥

## ਹਰਿ ਕੇ ਸੰਤ ਮਨਿ ਪ੍ਰੀਤਿ ਲਗਾਈ ਜਿਉ ਦੇਖੈ ਸਸਿ ਕਮਲੇ॥
## ਉਨਵੈ ਘਨੁ ਘਨ ਘਨਿਹਰੁ ਗਰਜੈ ਮਨਿ ਬਿਗਸੈ ਮੋਰ ਮੁਰਲੇ॥੩॥

ਹਰੀ ਦੇ ਸੰਤਾਂ ਨੇ ਮਨ ਵਿਚ ਸਤਿਗੁਰਾਂ ਦੀ ਪ੍ਰੀਤੀ ਲਗਾਈ ਹੈ, ਜਿਸ ਤਰ੍ਹਾਂ ਕਮਲੇ=ਕਲੀਆਂ ਸਸਿ=ਚੰਦ੍ਰਮਾ ਨੂੰ ਵੇਖ ਕੇ ਖਿੜਦੀਆਂ ਹਨ।

ਤਿਵੇਂ ਗੁਰੂ ਰੂਪ ਚੰਦ੍ਰਮਾਂ ਨੂੰ ਵੇਖ ਕੇ ਸਿੱਖ ਰੂਪੀ ਕਲੀਆਂ ਖਿੜਦੀਆਂ ਹਨ।

ਜਿਵੇਂ ਘਨਿਹਰੁ=ਬੱਦਲ, ਘਨ=ਬਹੁਤਾ ਘਨੁ=ਇੱਕ ਰਸ, ਉਨਵੈ=ਝੁਕ ਕੇ ਗਰਜਦਾ ਹੈ, ਤਾਂ ਮੋਰ ਮੁਰਲੇ =ਕਲੈਹਰੀ ਮੋਰਾਂ ਦੇ ਮਨ ਵਿਚ ਅਨੰਦ ਹੁੰਦਾ ਹੈ।

*ਅਥਵਾ:-* ਮੋਰ ਤੇ ਮੁਰਲੇ=ਮੋਰਣੀਆਂ ਦੇ ਮਨ ਵਿਚ ਆਨੰਦ ਹੁੰਦਾ ਹੈ।

ਏਸੇ ਤਰ੍ਹਾਂ ਜਿਸ ਵੇਲੇ ਗੁਰੂ ਰੂਪ ਘਨਿਹਰੁ=ਬੱਦਲ, ਘਣ=ਬਹੁਤਾ, ਘਨੁ=ਇੱਕ ਰਸੁ, ਉਨਵੈ=ਝੁਕ ਕੇ ਭਾਵ ਅਤਿਅੰਤ ਕ੍ਰਿਪਾਲੂ ਹੋ ਕੇ ਉਪਦੇਸ਼ ਨੂੰ ਗਰਜੈ=ਉਚਾਰਦੇ ਹਨ, ਤਾਂ ਸਿੱਖ ਸਿੱਖਣੀਆਂ ਰੂਪੀ ਮੋਰ ਮੋਰਨੀਆਂ ਦੇ ਮਨ ਵਿਚ ਅਨੰਦ ਹੁੰਦਾ ਹੈ।

*ਵਾ:-* ਕਲਹਿਰੀ ਮੋਰ=ਉੱਤਮ ਜਿਗਿਆਸੂਆਂ ਦੇ ਮਨ ਵਿਚ ਅਨੰਦ ਹੁੰਦਾ ਹੈ॥ ੩॥

## ਹਮਰੈ ਸੁਆਮੀ ਲੋਚ ਹਮ ਲਾਈ ਹਮ ਜੀਵਹ ਦੇਖਿ ਹਰਿ ਮਿਲੇ॥

ਹਮਰੈ ਸੁਆਮੀ=ਅਸਾਡੇ ਗੁਰਾਂ ਨੇ ਹਰੀ ਨਾਲ ਮਿਲਣ ਦੀ ਅਸਾਨੂੰ ਲੋਚ=ਚਾਹ ਲਗਾਈ ਹੈ, ਇਸ ਕਰਕੇ

ਜੋ ਹਰੀ ਸਾਰੇ ਮਿਲਿਆ ਹੋਇਆ ਹੈ, ਉਸ ਹਰੀ ਨੂੰ ਵੇਖ ਕੇ ਅਸੀਂ ਜਿਉਂਦੇ ਹਾਂ।

**ਜਨ ਨਾਨਕ ਹਰਿ ਅਮਲ ਹਰਿ ਲਾਏ ਹਰਿ ਮੇਲਹੁ ਅਨਦ ਭਲੇ ॥੪॥੨॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਹੇ ਹਰੀ ! ਜਿਨ੍ਹਾਂ ਪੁਰਸ਼ਾਂ ਨੂੰ ਹਰੀ ਨਾਮ ਰੂਪ ਅਮਲ ਲਗਾਇਆ ਹੈ, ਹੇ ਹਰੀ ! ਉਨ੍ਹਾਂ ਨਾਲ ਮੈਨੂੰ ਮੇਲੋ ਤਾਂ ਭਲੀ ਪਰਕਾਰ ਅਨੰਦ ਹੋਵੇ॥ ੪॥ ੨॥

[ਪੰਨਾ ੯੭੬]

## ਨਟ ਮਹਲਾ ੪ ॥

**ਮੇਰੇ ਮਨ ਜਪਿ ਹਰਿ ਹਰਿ ਨਾਮੁ ਸਖੇ॥**

**ਗੁਰ ਪਰਸਾਦੀ ਹਰਿ ਨਾਮੁ ਧਿਆਇਓ ਹਮ ਸਤਿਗੁਰ ਚਰਨ ਪਖੇ ॥੧॥ਰਹਾਉ ॥**

ਹੇ ਮੇਰੇ ਮਨ=ਪਿਆਰੇ ! ਹਰਿ ਹਰਿ ਸਖੇ=ਮਿੱਤ੍ਰ ਦੇ ਨਾਮ ਨੂੰ ਜਪਣਾ ਕਰ,

ਵਾ:- ਸਖੇ=ਮਿੱਤ੍ਰ ਜੋ ਸੰਤ ਹਨ, ਉਨ੍ਹਾਂ ਦੁਆਰੇ ਹਰਿ ਹਰਿ ਨਾਮ ਨੂੰ ਜਪਣਾ ਕਰ।

ਅਸਾਂ ਨੇ ਗੁਰਾਂ ਦੀ ਕਿਰਪਾ ਕਰਕੇ ਹਰਿ ਨਾਮ ਨੂੰ ਧਿਆਇਆ ਹੈ- ਅਤੇ ਸਤਿਗੁਰਾਂ ਦੇ ਚਰਨ ਪਖੇ=ਵੇਖੇ ਹਨ, ਵਾ:- ਸਤਿਗੁਰਾਂ ਦੇ ਚਰਨਾਂ ਦਾ ਪਖੇ=ਪੱਖ ਲਿਆ ਹੈ,

ਵਾ:- ਪਖੇ=ਧੋਤੇ ਹਨ, ਵਾ:- ਸਤਿਗੁਰਾਂ ਦੇ ਚਰਨਾਂ ਉੱਪਰ ਪੱਖਾ ਝੱਲਿਆ ਹੈ॥ ੧॥ ਰਹਾਉ॥

**ਊਤਮ ਜਗੰਨਾਥ ਜਗਦੀਸੁਰ ਹਮ ਪਾਪੀ ਸਰਨਿ ਰਖੇ॥**

ਹੇ ਜਗਤ ਦੇ ਨਾਥ ਜਗਦੀਸ਼ਰ ਪਰਮਾਤਮਾ ! ਆਪ ਸਾਰਿਆਂ ਤੋਂ ਉਤਮ ਹੋ, ਅਸਾਂ ਪਾਪੀਆਂ ਨੂੰ ਤੁਸਾਂ ਨੇ ਆਪਣੀ ਸ਼ਰਨ ਵਿਚ ਰੱਖਣਾ ਕੀਤਾ ਹੈ।

**ਤੁਮ ਵਡ ਪੁਰਖ ਦੀਨ ਦੁਖ ਭੰਜਨ ਹਰਿ ਦੀਓ ਨਾਮੁ ਮੁਖੇ॥੧॥**

ਆਪ ਸਾਰਿਆਂ ਤੋਂ ਵੱਡੇ ਪੁਰਖ ਹੋ, ਫੇਰ ਆਪ ਜੀ ਦੀਨ=ਗ਼ਰੀਬ ਪੁਰਸ਼ਾਂ ਦੇ ਦੁੱਖਾਂ ਨੂੰ ਭੰਜਨ=ਨਾਸ਼ ਕਰਨ ਵਾਲੇ ਹੋ, ਹੇ ਹਰੀ ! ਅਸਾਡੇ ਮੂੰਹ ਵਿਚ ਆਪ ਜੀ ਨੇ ਆਪਣਾ ਨਾਮ ਦਿੱਤਾ ਹੈ॥ ੧॥

**ਹਰਿ ਗੁਨ ਊਚ ਨੀਚ ਹਮ ਗਾਏ ਗੁਰ ਸਤਿਗੁਰ ਸੰਗਿ ਸਖੇ॥**

ਗੁਰ=ਪੂਜਨੀਕ, ਸਖੇ=ਮਿੱਤ੍ਰ ਸਤਿਗੁਰਾਂ ਨਾਲ ਮਿਲ ਕੇ- ਸਭ ਤੋਂ ਉੱਚੇ ਹਰੀ ਦੇ ਗੁਣ ਅਸਾਂ ਨੀਚਾਂ ਨੇ ਗਾਏ ਹਨ।

**ਜਿਉ ਚੰਦਨ ਸੰਗਿ ਬਸੈ ਨਿੰਮੁ ਬਿਰਖਾ ਗੁਨ ਚੰਦਨ ਕੇ ਬਸਖੇ॥੨॥**

ਜਿਵੇਂ ਚੰਦਨ ਦੇ ਨਾਲ ਕੌੜਾ ਨਿੰਮ ਦਾ ਬ੍ਰਿੱਛ ਵਸੇ, ਤਾਂ ਉਸ ਨਿੰਮ ਵਿਚ ਚੰਦਨ ਦੇ ਸੀਤਲ ਔਰ ਸੁਗੰਧਤਾ ਆਦਿਕ ਗੁਣ ਵਸ ਜਾਂਦੇ ਹਨ।

ਤਿਵੇਂ ਨਿੰਮ ਦੇ ਬ੍ਰਿੱਛ ਵਾਂਙੂ ਕੌੜੇ ਸੁਭਾਵ ਵਾਲਾ ਜੋ ਜੀਵ ਹੈ, ਇਹ ਗੁਰੂ ਰੂਪ ਚੰਦਨ ਦੇ ਨਾਲ ਵਸ ਜਾਵੇ ਤਾਂ ਇਸ ਜੀਵ ਵਿਚ ਭੀ ਗੁਰੂ ਸਾਹਿਬ ਜੀ ਵਾਲੇ ਗੁਣ ਆ ਕੇ ਵਸ ਜਾਂਦੇ ਹਨ॥ ੨॥

**ਹਮਰੇ ਅਵਗਨ ਬਿਖਿਆ ਬਿਖੈ ਕੇ ਬਹੁ ਬਾਰ ਬਾਰ ਨਿਮਖੇ॥**

ਹੇ ਭਾਈ ! ਹਮਰੇ ਬਿਖੈ=ਅਸਾਡੇ ਵਿਚ ਵਿਸ਼ਿਆਂ ਦੇ ਔਗੁਣ ਬਹੁਤ ਹਨ, ਜੋ ਵਾਰੰਵਾਰ ਅਤੇ ਨਿਮਖ ਨਿਮਖ ਕਾਲ ਵਿਚ ਕੀਤੇ ਸਨ।

**ਅਵਗਨਿਆਰੇ ਪਾਥਰ ਭਾਰੇ ਹਰਿ ਤਾਰੇ ਸੰਗਿ ਜਨਖੇ ॥ ੩ ॥**

ਅਸੀਂ ਔਗੁਣਾਂ ਵਾਲੇ ਪੱਥਰਾਂ ਵਾਂਙੂ ਭਾਰੀ ਸੀ, ਪਰ ਖੇ=ਚਿਦਾਕਾਸ ਵਿਚ ਰਹਿਣ ਵਾਲੇ ਸੰਤ ਜਨਾਂ ਦਾ ਸੰਗ ਦੇ ਕੇ ਹਰੀ ਨੇ ਤਾਰ ਦਿੱਤਾ ਹੈ॥ ੩ ॥

**ਜਿਨ ਕਉ ਤੁਮ ਹਰਿ ਰਾਖਹੁ ਸੁਆਮੀ ਸਭ ਤਿਨ ਕੇ ਪਾਪ ਕ੍ਰਿਖੇ ॥**

ਹੇ ਹਰੀ ਸੁਆਮੀ ! ਜਿਨ੍ਹਾਂ ਨੂੰ ਆਪ ਹੱਥ ਦੇ ਕੇ ਰੱਖਦੇ ਹੋ, ਤਿਨ੍ਹਾਂ ਦੇ ਸਾਰੇ ਪਾਪ ਕਰਮ ਆਪ ਜੀ ਨੇ ਕ੍ਰਿਖੇ=ਖਿੱਚ ਕੇ ਕੱਟ ਦਿੱਤੇ ਹਨ।

**ਜਨ ਨਾਨਕ ਕੇ ਦਇਆਲ ਪ੍ਰਭ ਸੁਆਮੀ ਤੁਮ ਦੁਸਟ ਤਾਰੇ ਹਰਣਖੇ ॥੪ ॥੩ ॥**

ਹੇ ਪ੍ਰਭੂ ਸੁਆਮੀ ! ਸੇਵਕ ਜਨਾਂ ਉੱਪਰ ਆਪ ਹਮੇਸ਼ਾ ਦਿਆਲੂ ਹੋ, ਹਰਣਖੇ=ਹਰਨਾਖਸ਼ ਵਰਗੇ ਦੁਸ਼ਟ ਤਾਂ ਆਪ ਜੀ ਨੇ ਤਾਰ ਦਿੱਤੇ ਹਨ।

ਤੇ ਹੋਰਨਾਂ ਦਾਸਾਂ ਦੀ ਕੀ ਗੱਲ ਕਹਿਣੀ ਹੈ, ਅਰਥਾਤ ਉਨ੍ਹਾਂ ਨੂੰ ਤਾਂ ਜ਼ਰੂਰ ਹੀ ਤਾਰੋਗੇ॥ ੪ ॥ ੩ ॥

**ਨਟ ਮਹਲਾ ੪ ॥**

**ਮੇਰੇ ਮਨ ਜਪਿ ਹਰਿ ਹਰਿ ਰਾਮ ਰੰਗੇ ॥**
**ਹਰਿ ਹਰਿ ਕ੍ਰਿਪਾ ਕਰੀ ਜਗਦੀਸੁਰਿ**
**ਹਰਿ ਧਿਆਇਓ ਜਨ ਪਗਿ ਲਗੇ ॥ ੧ ॥ ਰਹਾਉ ॥**

ਹੇ ਮੇਰੇ ਮਨ ! ਹਰੀ ਰਾਮ ਵਿਚ ਰੰਗੇ ਹੋਇ ਜੋ ਸੰਤ ਹਨ, ਉਨ੍ਹਾਂ ਦੁਆਰੇ ਤੂੰ ਹਰੀ ਨਾਮ ਨੂੰ ਜਪਣਾ ਕਰ। ਜਿਨ੍ਹਾਂ ਉੱਤੇ ਜਗਤ ਦੇ ਮਾਲਕ ਹਰਿ ਹਰਿ ਨੇ ਕਿਰਪਾ ਕੀਤੀ ਹੈ।

ਉਨ੍ਹਾਂ ਨੇ ਸੰਤ ਜਨਾਂ ਦੀ ਚਰਨੀਂ ਲੱਗ ਕੇ ਹਰੀ ਨੂੰ ਧਿਆਉਂਣਾ ਕੀਤਾ ਹੈ॥ ੧ ॥ ਰਹਾਉ ॥

**ਜਨਮ ਜਨਮ ਕੇ ਭੂਲ ਚੂਕ ਹਮ ਅਬ ਆਏ ਪ੍ਰਭ ਸਰਨਗੇ ॥**
**ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ ਹਮ ਰਾਖਹੁ ਵਡ ਪਾਪਗੇ ॥ ੧ ॥**

ਜਨਮਾਂ ਜਨਮਾਂ ਵਿਚ ਭੁੱਲਣੇ ਚੁੱਕਣੇ ਵਾਲੇ ਅਸੀਂ ਤੁੱਛ ਜੀਵ, ਹੇ ਪ੍ਰਭੂ ! ਹੁਣ ਆਪ ਜੀ ਦੀ ਸ਼ਰਨ ਵਿਚ ਆਏ ਹਾਂ।

ਹੇ ਸੁਆਮੀ ! ਜੋ ਸ਼ਰਨ ਵਿਚ ਆ ਕੇ ਪ੍ਰਾਪਤ ਹੋਇ ਹਨ, ਉਨ੍ਹਾਂ ਪੁਰਸ਼ਾਂ ਦੀ ਆਪ ਹੀ ਪ੍ਰਤਿਪਾਲਾ ਕਰਨ ਵਾਲੇ ਹੋ, ਅਸੀਂ ਵੱਡੇ ਪਾਪੀ ਹਾਂ ਆਪ ਹੀ ਅਸਾਨੂੰ ਰੱਖ ਲੇਵੋ॥ ੧ ॥

**ਤੁਮਰੀ ਸੰਗਤਿ ਹਰਿ ਕੋ ਕੋ ਨ ਉਧਰਿਓ ਪ੍ਰਭ ਕੀਏ ਪਤਿਤ ਪਵਗੇ ॥**

ਹੇ ਹਰੀ ! ਆਪ ਜੀ ਦੀ ਸੰਗਤ ਵਿਚ ਕੇਹੜਾ ਕੇਹੜਾ ਨਹੀਂ ਤਰਿਆ, ਭਾਵ ਸਾਰੇ ਤਰੇ ਹਨ, ਹੇ ਪ੍ਰਭੂ ! ਤੁਸਾਂ ਨੇ ਤਾਂ ਪਤਿਤ=ਪਾਪੀਆਂ ਨੂੰ ਭੀ ਪਵਗੇ=ਪਵਿੱਤ੍ਰ ਕਰ ਦਿੱਤਾ ਹੈ

## ਗੁਨ ਗਾਵਤ ਛੀਪਾ ਦੁਸਟਾਰਿਓ ਪ੍ਰਭਿ ਰਾਖੀ ਪੈਜ ਜਨਗੇ ॥ ੨ ॥

ਜਿਵੇਂ ਛੀਪਾ ਜੋ ਨਾਮਦੇਵ ਹੈ ਗੁਣਾਂ ਨੂੰ ਗਾਵਦਿਆਂ ਗਾਵਦਿਆਂ ਉਸ ਦਾ ਦੁਸ+ਟਾਰਿਓ=ਸ਼ੂਦਰਪਣੇ ਦਾ ਦੋਸ਼ ਟਾਲ ਦਿੱਤਾ ਹੈ, *ਵਾ:-* ਵਿਧਵਾ ਮਾਤਾ ਤੋਂ ਉਤਪਤੀ ਦਾ ਦੋਸ਼, *ਵਾ:-* ਭਗਵਾਨ ਨੇ ਆਪਣੀ ਨਿਰਾਦਰੀ ਦਾ ਦੋਸ਼ ਟਾਲ ਦਿੱਤਾ,

(ਜੋ ਮੰਦਰ ਵਿਚ ਜਾ ਕੇ ਚਰਨ ਦਾਸੀਆਂ ਖੜਕਾਈਆਂ ਸਨ)

ਹੇ ਪ੍ਰਭੂ ! ਆਪ ਜੀ ਨੇ ਜਨਗੇ=ਜਨਾਂ ਦੀ ਪੱਤ ਆਬਰੋ ਰੱਖੀ ਹੈ।

*ਅਥਵਾ:-* ਅੱਗੇ=ਪ੍ਰਲੋਕ ਵਿਚ ਜਨਾਂ ਦੀ ਪੈਜ ਰੱਖੀ ਹੈ।

*ਵਾ:-* ਨਾਮਦੇਵ ਤੋਂ ਪਹਿਲੇ ਭੀ ਕਈਆਂ ਪੁਰਸ਼ਾਂ ਦੀ ਪੈਜ ਰੱਖੀ ਹੈ॥ ੨ ॥

## ਜੋ ਤੁਮਰੇ ਗੁਨ ਗਾਵਹਿ ਸੁਆਮੀ ਹਉ ਬਲਿ ਬਲਿ ਬਲਿ ਤਿਨਗੇ ॥

ਹੇ ਸੁਆਮੀ ! ਜੋ ਪੁਰਸ਼ ਆਪ ਜੀ ਦੇ ਗੁਣਾਂ ਨੂੰ ਗਾਉਂਦੇ ਹਨ, ਮੈਂ ਉਨ੍ਹਾਂ ਦੇ ਉੱਪਰੋਂ ਮਨ ਕਰਕੇ ਬਲਿਹਾਰ, ਬਾਣੀ ਕਰਕੇ ਬਲਿਹਾਰ, ਤਨ ਕਰਕੇ ਭੀ ਬਲਿਹਾਰ ਜਾਂਦਾ ਹਾਂ।

## ਭਵਨ ਭਵਨ ਪਵਿਤ੍ਰ ਸਭਿ ਕੀਏ ਜਹ ਧੂਰਿ ਪਰੀ ਜਨ ਪਗੇ ॥ ੩ ॥

ਜਿੱਥੇ ਸੰਤ ਜਨ ਦੇ ਚਰਨਾਂ ਦੀ ਧੂੜ ਪਈ ਹੈ, ਉਹ ਸਾਰੇ ਮੰਦਰ ਹੀ ਮੰਦਰ ਪਵਿੱਤ੍ਰ ਕੀਤੇ ਹੈਂ, *ਵਾ:-* ਜਿਨ੍ਹਾਂ ਭਵਨ=ਮੰਦਰਾਂ ਵਿਚ ਸੰਤਾਂ ਨੇ ਭਵਨ=ਫਿਰਨਾ ਕੀਤਾ ਹੈ ਅਤੇ ਜਿੱਥੇ ਸੰਤ ਜਨਾਂ ਦੇ ਚਰਨਾਂ ਦੀ ਧੂੜੀ ਪਈ ਹੈ, ਉਹ ਸਾਰੇ ਘਰ ਪਵਿੱਤ੍ਰ ਕੀਤੇ ਹਨ॥ ੩ ॥

## ਤੁਮਰੇ ਗੁਨ ਪ੍ਰਭ ਕਹਿ ਨ ਸਕਹਿ ਹਮ ਤੁਮ ਵਡ ਵਡ ਪੁਰਖ ਵਡਗੇ ॥

ਹੇ ਪ੍ਰਭੂ ! ਅਸੀਂ ਆਪ ਜੀ ਦੇ ਗੁਣਾਂ ਨੂੰ ਕਹਿ ਨਹੀਂ ਸਕਦੇ, ਹੇ ਵਡਗੇ ! ਆਪ ਵੱਡਿਆ ਤੋਂ ਵੱਡੇ ਪੁਰਖ ਹੋ।

## ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਹਮ ਸੇਵਹ ਤੁਮ ਜਨ ਪਗੇ ॥੪ ॥੪ ॥

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੈ ਜਨ ਦੇ ਉੱਪਰ ਕਿਰਪਾ ਦ੍ਰਿਸ਼ਟੀ ਧਾਰਨਾ ਕਰੋ ਤਾਂ ਕਿ ਅਸੀਂ ਆਪ ਜੀ ਦੇ ਸੰਤ ਜਨਾਂ ਦੇ ਚਰਨਾਂ ਨੂੰ ਸੇਵਨਾ ਕਰੀਏ॥ ੪ ॥ ੪ ॥

## ਨਟ ਮਹਲਾ ੪ ॥

## ਮੇਰੇ ਮਨ ਜਪਿ ਹਰਿ ਹਰਿ ਨਾਮੁ ਮਨੇ ॥

ਹੇ ਮੇਰੇ ਪਿਆਰੇ ! ਤੂੰ ਹਰੀ ਨਾਮ ਨੂੰ ਜਪ ਅਤੇ ਹਰੀ ਨਾਮ ਨੂੰ ਮਨਨ ਕਰ,

*ਵਾ:-* ਮਨ ਵਿਚ ਹਰਿ ਹਰਿ ਨਾਮ ਨੂੰ ਜਪਣਾ ਕਰ।

## ਜਗੰਨਾਥਿ ਕਿਰਪਾ ਪ੍ਰਭਿ ਧਾਰੀ ਮਤਿ ਗੁਰਮਤਿ ਨਾਮ ਬਨੇ ॥ ੧ ॥ ਰਹਾਉ ॥

ਜਿਸ ਵੇਲੇ ਜਗਤ ਦੇ ਸੁਆਮੀ ਪ੍ਰਭੂ ਨੇ ਕਿਰਪਾ ਦ੍ਰਿਸ਼ਟੀ ਧਾਰੀ ਤਾਂ ਮਤੀ ਵਿਚ ਗੁਰਾਂ ਦੀ ਸਿੱਖਿਆ ਦੁਆਰੇ ਪਰਮਾਤਮਾ ਦੇ ਨਾਮ ਸੋਭਨੀਕ ਬਣੇ॥ ੧ ॥ ਰਹਾਉ ॥

## ਹਰਿ ਜਨ ਹਰਿ ਜਸੁ ਹਰਿ ਹਰਿ ਗਾਇਓ ਉਪਦੇਸਿ ਗੁਰੂ ਗੁਰ ਸੁਨੇ॥

ਗੁਰ=ਪੂਜਨੀਕ ਗੁਰਾਂ ਦੇ ਉਪਦੇਸ਼ ਰੂਪ ਬਚਨ ਸੁਣ ਕੇ ਹਰੀ ਜਨਾਂ ਨੇ ਹਰਿ ਹਰਿ ਦੇ ਜਸ ਨੂੰ ਹਰ ਤਰ੍ਹਾਂ ਨਾਲ ਗਾਇਣ ਕੀਤਾ ਹੈ।

## ਕਿਲਬਿਖ ਪਾਪ ਨਾਮ ਹਰਿ ਕਾਟੇ ਜਿਵ ਖੇਤ ਕ੍ਰਿਸਾਨਿ ਲੁਨੇ॥ ੧ ॥

ਹਰੀ ਨਾਮ ਨੇ ਚਾਰੇ ਕਿਲਵਿਖ ਅਤੇ ਪਾਪ ਕਰਮ ਇਸ ਤਰ੍ਹਾਂ ਕੱਟੇ ਹਨ, ਜਿਸ ਤਰ੍ਹਾਂ ਕ੍ਰਿਸਾਨਿ=ਜ਼ਿਮੀਂਦਾਰ ਖੇਤ ਨੂੰ ਲੁਨੇ=ਕੱਟਦਾ ਹੈ॥ ੧ ॥

## ਤੁਮਰੀ ਉਪਮਾ ਤੁਮ ਹੀ ਪ੍ਰਭ ਜਾਨਹੁ ਹਮ ਕਹਿ ਨ ਸਕਹਿ ਹਰਿ ਗੁਨੇ॥

ਹੇ ਪ੍ਰਭੂ ! ਤੁਹਾਡੀ ਜੋ ਉਪਮਾ ਹੈ ਉਸ ਨੂੰ ਆਪ ਹੀ ਜਾਣਦੇ ਹੋ, ਹੇ ਹਰੀ ! ਆਪ ਜੀ ਦੇ ਗੁਣਾਂ ਨੂੰ ਅਸੀਂ ਕਹਿ ਨਹੀਂ ਸਕਦੇ।

## ਜੈਸੇ ਤੁਮ ਤੈਸੇ ਪ੍ਰਭ ਤੁਮ ਹੀ ਗੁਨ ਜਾਨਹੁ ਪ੍ਰਭ ਅਪੁਨੇ॥ ੨ ॥

ਜੈਸੇ ਆਪ ਹੋ, ਤੈਸੇ ਹੇ ਪ੍ਰਭੂ! ਤੁਸੀਂ ਹੀ ਹੋ, ਆਪਣਿਆਂ ਗੁਣਾਂ ਨੂੰ ਹੇ ਪ੍ਰਭੂ! ਤੁਸੀਂ ਆਪ ਹੀ ਜਾਣਦੇ ਹੋ॥ ੨ ॥

## ਮਾਇਆ ਫਾਸ ਬੰਧ ਬਹੁ ਬੰਧੇ ਹਰਿ ਜਪਿਓ ਖੁਲ ਖਲਨੇ॥

ਮਾਇਆ ਦੀ ਫਾਹੀ ਰੂਪ ਬੰਧਨਾਂ ਵਿਚ ਬਹੁਤ ਬੱਧੇ ਹੋਇ ਸੀ, ਜਦ ਖੁਲ੍ਹ ਕੇ, ਹਰੀ ਨੂੰ ਜਪਿਆ ਤਾਂ ਸਾਰੇ ਬੰਧਨ ਖੁੱਲ ਗਏ।

## ਜਿਉ ਜਲ ਕੁੰਚਰੁ ਤਦੂਐ ਬਾਂਧਿਓ ਹਰਿ ਚੇਤਿਓ ਮੋਖ ਮੁਖਨੇ॥ ੩ ॥

ਜਿਵੇਂ ਜਲ ਵਿਚ ਹਾਥੀ ਨੂੰ ਤੰਦੂਏ ਨੇ ਤਾਰਾਂ ਪਾ ਕੇ ਬੱਧਾ ਹੋਇਆ ਸੀ, ਜਦ ਉਸ ਨੇ ਮੋਖ ਰੂਪ ਹਰੀ ਨੂੰ ਚੇਤਿਆ ਤਾਂ ਉਸ ਦੇ ਸਾਰੇ ਬੰਧਨ ਮੁਖਨੇ=ਛੁੱਟ ਗਏ॥ ੩ ॥

## ਸੁਆਮੀ ਪਾਰਬ੍ਰਹਮ ਪਰਮੇਸਰੁ ਤੁਮ ਖੋਜਹੁ ਜੁਗ ਜੁਗਨੇ॥

ਹੇ ਸੁਆਮੀ ਪਾਰਬ੍ਰਹਮ ਪਰਮ ਈਸ਼੍ਵਰ ! ਭਗਤ ਜਨ ਆਪ ਜੀ ਨੂੰ ਜੁਗਾਂ ਜੁਗਾਂ ਵਿਚ ਖੋਜਦੇ ਹਨ, ਵਾ:- ਜੁਗ ਜੁਗਨੇ=ਚਾਰ ਸਾਧਨਾਂ ਵਿਚ ਜੁੜ ਕੇ ਭਗਤ ਆਪ ਜੀ ਨੂੰ ਖੋਜਦੇ ਹਨ।

## ਤੁਮਰੀ ਥਾਹ ਪਾਈ ਨਹੀ ਪਾਵੈ ਜਨ ਨਾਨਕ ਕੇ ਪ੍ਰਭ ਵਡਨੇ॥ ੪ ॥ ੫ ॥

ਪਰ ਉਨ੍ਹਾਂ ਨੇ ਭੀ ਆਪ ਜੀ ਦੀ ਥਾਹ=ਅੰਤ ਤਾਈ ਨਹੀਂ ਪਾਈ ਤੇ ਅਸੀਂ ਕਿਵੇਂ ਪਾ ਸਕਦੇ ਹਾਂ, ਮੈ ਜਨ ਦੇ ਆਪ ਵੱਡੇ ਪ੍ਰਭੂ ਹੋ॥ ੪ ॥ ੫ ॥

## ਨਟ ਮਹਲਾ ੪ ॥

## ਮੇਰੇ ਮਨ ਕਲਿ ਕੀਰਤਿ ਹਰਿ ਪ੍ਰਵਣੇ॥

ਹੇ ਮੇਰੇ ਮਨ ! ਕਲਜੁਗ ਵਿਚ ਇੱਕ ਹਰੀ ਦੀ ਕੀਰਤੀ ਪ੍ਰਵਣੇ=ਪ੍ਰਮਾਨੀਕ ਹੈ,
ਵਾ:- ਹਰੀ ਦੀ ਕੀਰਤੀ ਨੂੰ ਪ੍ਰਵਣੇ=ਉਚਾਰਨਾ ਕਰ,

ਵਾ:- ਪ੍ਰਵਣੇ=ਪ੍ਰਣਵ ਓਅੰਕਾਰ' ਹਰੀ ਦੀ ਕੀਰਤੀ ਕਲਜੁਗ ਵਿਚ ਕਰ।

[ਪੰਨਾ ੯੭੭]

## ਹਰਿ ਹਰਿ ਦਇਆਲਿ ਦਇਆ ਪ੍ਰਭ ਧਾਰੀ ਲਗਿ ਸਤਿਗੁਰ ਹਰਿ ਜਪਣੇ॥ ੧॥ ਰਹਾਉ॥

ਜਿਨ੍ਹਾਂ ਉੱਤੇ ਹਰਿ ਹਰਿ ਦਿਆਲੂ ਪ੍ਰਭੂ ਨੇ ਦਇਆ ਦ੍ਰਿਸ਼ਟੀ ਧਾਰੀ ਹੈ, ਉਨ੍ਹਾਂ ਨੇ ਸਤਿਗੁਰਾਂ ਨਾਲ ਲੱਗ ਕੇ ਹਰੀ ਨਾਮ ਜਪਣਾ ਕੀਤੇ ਹਨ॥ ੧॥ ਰਹਾਉ॥

## ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ ਹਰਿ ਰੁੜਣੇ॥

ਹੇ ਹਰੀ ਸੁਆਮੀ ! ਆਪ ਸਾਰਿਆਂ ਤੋ ਵੱਡੇ ਹੋ, ਮਨ ਕਰਕੇ ਅਗਮ ਅਤੇ ਇੰਦ੍ਰੀਆਂ ਕਰਕੇ ਅਗੋਚਰ ਹੋ, ਹੇ ਰੁੜਣੇ=ਸੁੰਦਰ ਹਰੀ ! ਸਾਰੇ ਜੀਵ ਆਪ ਜੀ ਨੂੰ ਧਿਆਉਂਦੇ ਹਨ।

## ਜਿਨ ਕਉ ਤੁਮ੍ਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ ਸਿਮਰਣੇ॥ ੧॥

ਜਿਨ੍ਹਾਂ ਉੱਤੇ ਆਪ ਜੀ ਦੇ ਨੇਤ੍ਰ ਕਟਾਛ ਬੜੇ ਦਿਆਲੂ ਹੈਂ, ਉਹ ਗੁਰਮੁਖ ਜਨ ਗੁਰਾਂ ਦੁਆਰੇ ਹਰੀ ਨਾਮਾਂ ਨੂੰ ਸਿਮਰਦੇ ਹਨ॥ ੧॥

## ਇਹੁ ਪਰਪੰਚੁ ਕੀਆ ਪ੍ਰਭ ਸੁਆਮੀ ਸਭੁ ਜਗਜੀਵਨੁ ਜੁਗਣੇ॥

ਹੇ ਪ੍ਰਭੂ ਸੁਆਮੀ ! ਇਹ ਸਾਰਾ ਪ੍ਰਪੰਚ ਆਪ ਜੀ ਨੇ ਹੀ ਪੈਦਾ ਕੀਤਾ ਹੈ,

ਪੁਨਾ, ਹੇ ਜਗਜੀਵਨ ! ਆਪ ਹੀ ਸਾਰਿਆਂ ਵਿਚ ਜੁਗਣੇ=ਜੁੜ ਰਹੇ ਹੋ।

## ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ॥੨॥

ਜਿਵੇਂ ਜਲ ਵਿਚੋਂ ਬਹੁਤ ਹੀ ਜਲ ਦੀਆਂ ਲਹਿਰਾਂ ਉੱਠਦੀਆਂ ਹਨ, ਪੁਨਾ ਜਲ ਨਾਲ ਮਿਲ ਕੇ ਜਲ ਵਿਚ ਸਮਣੇ=ਸਮਾਅ ਜਾਂਦੀਆਂ ਹਨ,

ਤੈਸੇ ਇਹ ਪ੍ਰਪੰਚ ਆਪ ਜੀ ਤੋਂ ਉਤਪੰਨ ਹੋਇਆ ਹੈ, ਪੁਨਾ- ਆਪ ਜੀ ਦੇ ਵਿਚ ਹੀ ਸਮਾਅ ਜਾਂਦਾ ਹੈ॥ ੨॥

## ਜੋ ਪ੍ਰਭ ਕੀਆ ਸੁ ਤੁਮ ਹੀ ਜਾਨਹੁ ਹਮ ਨਹ ਜਾਣੀ ਹਰਿ ਗਹਣੇ॥

ਹੇ ਪ੍ਰਭੂ ! ਜੋ ਸੰਸਾਰ ਆਪ ਜੀ ਨੇ ਪੈਦਾ ਕੀਤਾ ਹੈ, ਇਸ ਦੀ ਗਤੀ ਨੂੰ ਆਪ ਹੀ ਜਾਣਦੇ ਹੋ, ਹੇ ਗਹਣੇ=ਆਸਰਾ ਰੂਪ ਹਰੀ ! ਅਸੀਂ ਕੁਝ ਨਹੀਂ ਜਾਣਦੇ।

## ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ ਹਮ ਕਰਹ ਪ੍ਰਭੂ ਸਿਮਰਣੇ॥ ੩॥

ਮੈਂ ਬਾਲਕ ਨੂੰ ਆਪਣਾ ਸੇਵਕ ਜਾਣ ਕੇ ਮੇਰੇ ਹਿਰਦੇ ਵਿਚ ਆਪਣੀ ਉਸਤਤੀ ਕਉ=ਨੂੰ ਧਾਰੋ, ਜਿਸ ਕਰਕੇ ਅਸੀਂ ਆਪ ਜੀ ਦਾ ਸਿਮਰਨ ਕਰੀਏ॥ ੩॥

## ਤੁਮ ਜਲ ਨਿਧਿ ਹਰਿ ਮਾਨ ਸਰੋਵਰ ਜੋ ਸੇਵੈ ਸਭ ਫਲਣੇ॥

ਹੇ ਹਰੀ ! ਜਲਨਿਧਿ=ਸੰਸਾਰ ਸਮੁੰਦਰ ਵਿਚ ਆਪ ਮਾਨ ਸਰੋਵਰ ਵਾਂਙੂ ਹੋ, ਜੋ ਪੁਰਸ਼ ਆਪ ਜੀ ਨੂੰ

ਸੇਂਵਦਾ ਹੈ, ਉਹ ਸਾਰਿਆਂ ਫਲਾਂ ਕਰਕੇ ਫਲੀ ਭੂਤ ਹੁੰਦਾ ਹੈ।

**ਜਨੁ ਨਾਨਕੁ ਹਰਿ ਹਰਿ ਹਰਿ ਹਰਿ ਬਾਂਛੈ**
**ਹਰਿ ਦੇਵਹੁ ਕਰਿ ਕ੍ਰਿਪਣੇ ॥ ੪ ॥ ੬ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰਿ ਹਰਿ ! ਮੈਂ ਸੇਵਕ ਜਨ ਆਪ ਜੀ ਦੇ ਹਰਿ ਹਰਿ ਨਾਮ ਨੂੰ ਬਾਂਛੈ=ਚਾਹੁੰਦਾ ਹਾਂ, ਹੇ ਹਰੀ ! ਆਪ ਕਿਰਪਾ ਕਰਕੇ ਨਾਮ ਦਾਨ ਦੇਣਾ ਕਰੋ ॥ ੪ ॥ ੬ ॥

## ਨਟ ਨਾਰਾਇਨ ਮਹਲਾ ੪ ਪੜਤਾਲ
## ੧ੴ ਸਤਿਗੁਰ ਪ੍ਰਸਾਦਿ ॥

**ਮੇਰੇ ਮਨ ਸੇਵ ਸਫਲ ਹਰਿ ਘਾਲ ॥ ਲੇ ਗੁਰ ਪਗ ਰੇਨ ਰਵਾਲ ॥**

ਹੇ ਮੇਰੇ ਪਿਆਰੇ ! ਸਹਤ ਫਲਾਂ ਦੇ ਜੋ ਹਰੀ ਹੈ, ਉਸ ਦੀ ਸੇਵਾ ਘਾਲ=ਕਰ,

ਵਾ:- ਹੇ ਮੇਰੇ ਮਨ! ਹਰੀ ਨੂੰ ਸੇਵ, ਇਹ ਘਾਲ=ਕਮਾਈ ਸਫਲ ਹੈ ਅਤੇ ਰਵਾਲ=ਥੋੜੀ ਮਾਤ੍ਰ ਗੁਰਾਂ ਦੇ ਚਰਨਾਂ ਦੀ ਧੂੜੀ ਲੈਣਾ ਕਰ, ਵਾ:- ਕਾਮਾਦਿਕਾਂ ਨੂੰ ਰਵਾਲ=ਧੂੜ ਕਰਨ ਵਾਲੀ ਜੋ ਗੁਰਾਂ ਦੇ ਚਰਨਾਂ ਦੀ ਧੂੜੀ ਹੈ ਉਸ ਨੂੰ ਲੈਣਾ ਕਰ।

**ਸਭਿ ਦਾਲਿਦ ਭੰਜਿ ਦੁਖ ਦਾਲ ॥**
**ਹਰਿ ਹੋ ਹੋ ਹੋ ਨਦਰਿ ਨਿਹਾਲ ॥ ੧ ॥ ਰਹਾਉ ॥**

ਤਾਂ ਸਾਰੇ ਦਲਿਦ੍ਰ ਭੰਜਿ=ਨਾਸ ਹੋ ਜਾਣਗੇ ਤੇ ਦੁੱਖ ਵੀ ਦਲੇ ਜਾਣਗੇ, ਹੋ=ਹੇ ਭਾਈ ! ਹਰੀ ਦੀ ਨਦਰਿ=ਕਿਰਪਾ ਦ੍ਰਿਸ਼ਟੀ, ਹੋ=ਹੋਵੇ ਤਾਂ ਨਿਹਾਲ ਹੋ=ਹੋਈਦਾ ਹੈ ॥ ੧ ॥

**ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ**
**ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ ॥**

(ਅੰਨਵੇਂ ਅੱਖਰਾਂ ਵੱਲ ਧਿਆਨ ਦੇਣਾ-)

ਹਰ ਪ੍ਰਕਾਰ ਦੇ ਰੰਗਾਂ ਵਿਚ ਜੋ ਰੰਗਿਆ ਹੋਇਆ ਹਰੀ ਮਹਲੀ ਹੈ, ਬੇਅੰਤ ਗੁਣਾਂ ਵਾਲਾ ਲਾਲਾਂ ਵਿਚੋਂ ਬੇਕੀਮਤਾ ਲਾਲ, ਲਾਲ=ਪਿਆਰਾ, ਉਸ ਹਰੀ ਦਾ ਘਰ ਜੋ ਮਨੁੱਖ ਸਰੀਰ ਹੈ ਉਸ ਨੂੰ ਹਰੀ ਨੇ ਆਪ ਹੀ ਸਵਾਰਨਾ ਕੀਤਾ ਹੈ।

**ਹਰਿ ਆਪਨੀ ਕ੍ਰਿਪਾ ਕਰੀ ਆਪਿ ਗ੍ਰਿਹਿ ਆਇਓ**
**ਹਮ ਹਰਿ ਕੀ ਗੁਰ ਕੀਈ ਹੈ ਬਸੀਠੀ**
**ਹਮ ਹਰਿ ਦੇਖੇ ਭਈ ਨਿਹਾਲ ਨਿਹਾਲ ਨਿਹਾਲ ਨਿਹਾਲ ॥ ੧ ॥**

ਜਿਸ ਵੇਲੇ ਹਰੀ ਨੇ ਆਪਣੀ ਕਿਰਪਾ ਕੀਤੀ ਤਾਂ ਅਸਾਡੀ ਹਰੀ ਪ੍ਰਭੂ ਨਾਲ ਮਿਲਣ ਦੀ ਗੁਰਾਂ ਨੇ ਬਸੀਠੀ=ਵਕੀਲਗੀ ਕੀਤੀ, ਤਾਂ ਆਪ ਹਰੀ ਅੰਤਹ ਕਰਨ ਰੂਪੀ ਘਰ ਵਿਚ ਆਇਆ, ਉਸ ਵੇਲੇ ਨਿਹਾਲ ਰੂਪ ਹਰੀ ਨੂੰ ਵੇਖ ਕੇ ਮੈਂ ਮਨ ਕਰਕੇ ਨਿਹਾਲ, ਤਨ ਕਰਕੇ ਵੀ ਨਿਹਾਲ, ਬਾਣੀ ਕਰਕੇ ਵੀ ਨਿਹਾਲ ਹੋਈ ॥ ੧ ॥

**ਹਰਿ ਆਵਤੇ ਕੀ ਖਬਰਿ ਗੁਰਿ ਪਾਈ ਮਨਿ ਤਨਿ ਆਨਦੋ ਆਨੰਦ ਭਏ ਹਰਿ ਆਵਤੇ ਸੁਨੇ ਮੇਰੇ ਲਾਲ ਹਰਿ ਲਾਲ॥**

ਜਿਸ ਵੇਲੇ ਹਰੀ ਦੇ ਆਉਣੇ ਦੀ ਖ਼ਬਰ ਗੁਰਾਂ ਨੇ ਪਾਈ ਤੇ ਮੇਰੇ ਲਾਲ=ਪਿਆਰੇ ਹਰੀ ਲਾਲ ਵੱਤ ਬੇਕੀਮਤੇ ਆਂਵਦੇ ਸੁਣੇ ਤਾਂ ਮਨ, ਤਨ ਵਿਚ ਅਨੰਦ ਹੀ ਅਨੰਦ ਹੋਇਆ।

**ਜਨੁ ਨਾਨਕੁ ਹਰਿ ਹਰਿ ਮਿਲੇ ਭਏ ਗਲਤਾਨ ਹਾਲ ਨਿਹਾਲ ਨਿਹਾਲ॥ ੨॥ ੧॥ ੭॥**

ਸੰਤ ਜਨ ਹਰਿ ਹਰਿ ਨਾਲ ਮਿਲ ਕੇ ਗਲਤਾਨ=ਤਦਾਕਾਰ ਹੋਏ ਹਨ ਤੇ ਹਾਲ=ਸ਼ੀਘਰ ਨਿਹਾਲ ਤੋਂ ਨਿਹਾਲ ਹੋਏ॥ ੨॥ ੧॥ ੭॥

**ਨਟ ਮਹਲਾ ੪॥**

**ਮਨ ਮਿਲੁ ਸੰਤਸੰਗਤਿ ਸੁਭਵੰਤੀ॥ ਸੁਨਿ ਅਕਥ ਕਥਾ ਸੁਖਵੰਤੀ॥**

ਹੇ ਮਨ=ਪਿਆਰੇ ! ਸੰਤਾਂ ਦੀ ਸੰਗਤਿ ਨਾਲ ਮਿਲਣਾ ਕਰ ਜੋ ਸੰਤਾਂ ਦੀ ਸੰਗਤ ਸੁਭਵੰਤੀ=ਸ੍ਰੇਸ਼ਟ ਕਰਤੱਬਾਂ ਦੇ ਕਰਨ ਵਾਲੀ ਹੈ।

ਅਕਥ=ਪਰਮਾਤਮਾ ਦੀ ਕਥਾ ਜੋ ਸੁਖਾਂ ਦੇ ਦੇਣ ਵਾਲੀ ਹੈ, ਉਸ ਨੂੰ ਸੁਣਨਾ ਕਰ। ਤਾਂ ਤੇਰੇ-

**ਸਭ ਕਿਲਬਿਖ ਪਾਪ ਲਹੰਤੀ॥ ਹਰਿ ਹੋ ਹੋ ਹੋ ਲਿਖਤੁ ਲਿਖੰਤੀ॥ ੧॥ ਰਹਾਉ॥**

ਚਾਰੇ ਕਿਲਵਿਖ ਤੇ ਸਾਰੇ ਪਾਪ ਲਹੰਤੀ=ਦੂਰ ਹੋ ਜਾਣਗੇ।

ਹੋ=ਹੇ ਭਾਈ ! ਜਦ ਮਸਤਕ ਉੱਪਰ ਸਰੇਸ਼ਟ ਲਿਖਤ ਲਿਖੀ ਹੋਈ, ਹੋ=ਹੋਵੇ ਤਾਂ ਹਰੀ ਦੀ ਪ੍ਰਾਪਤੀ ਹੋ=ਹੁੰਦੀ ਹੈ॥ ੧॥ ਰਹਾਉ॥

**ਹਰਿ ਕੀਰਤਿ ਕਲਜੁਗ ਵਿਚਿ ਊਤਮ ਮਤਿ ਗੁਰਮਤਿ ਕਥਾ ਭਜੰਤੀ॥**

ਹਰੀ ਪ੍ਰਭੂ ਦੀ ਕੀਰਤੀ ਕਰਨੀ ਕਲਜੁਗ ਵਿਚ ਸਰੇਸ਼ਟ ਹੈ, ਗੁਰਮੁਖਾਂ ਨੇ ਮਤਿ=ਬੁੱਧੀ ਵਿਚ ਗੁਰਾਂ ਦੀ ਸਿੱਖਿਆ ਦੁਆਰੇ ਹਰੀ ਦੀ ਕਥਾ ਨੂੰ ਭਜਨਾ ਕੀਤਾ ਹੈ।

**ਜਿਨਿ ਜਨਿ ਸੁਣੀ ਮਨੀ ਹੈ ਜਿਨਿ ਜਨਿ ਤਿਸੁ ਜਨ ਕੈ ਹਉ ਕੁਰਬਾਨੰਤੀ॥ ੧॥**

ਜਿਨ੍ਹਾਂ ਪੁਰਸ਼ਾਂ ਨੇ ਹਰੀ ਦੀ ਕਥਾ ਸੁਣੀ ਹੈ ਅਤੇ ਜਿਨ੍ਹਾਂ ਜਨਾਂ ਨੇ ਮਨਨ ਕੀਤੀ ਹੈ, ਉਨ੍ਹਾਂ ਜਨਾਂ ਦੇ ਉੱਪਰੋਂ ਅਸੀਂ ਬਲਿਹਾਰ ਤੇ ਕੁਰਬਾਨ ਜਾਂਦੇ ਹਾਂ॥ ੧॥

**ਹਰਿ ਅਕਥ ਕਥਾ ਕਾ ਜਿਨਿ ਰਸੁ ਚਾਖਿਆ ਤਿਸੁ ਜਨ ਸਭ ਭੂਖ ਲਹੰਤੀ॥**

ਅਕਥ ਹਰੀ ਦੀ ਕਥਾ ਦਾ ਜਿਸ ਪੁਰਸ਼ ਨੇ ਰਸੁ=ਸੁਆਦ ਚੱਖਿਆ ਹੈ, ਉਸ ਪੁਰਸ਼ ਦੇ ਮਨ ਚੋਂ ਸਾਰਿਆਂ

ਪਦਾਰਥਾਂ ਦੀ ਭੁਖ=ਤ੍ਰਿਸ਼ਨਾ ਲਹਿ ਗਈ ਹੈ।

**ਨਾਨਕ ਜਨ ਹਰਿ ਕਥਾ ਸੁਣਿ ਤ੍ਰਿਪਤੇ**
**ਜਪਿ ਹਰਿ ਹਰਿ ਹਰਿ ਹੋਵੰਤੀ॥੨॥੨॥੮॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਗੁਰਮੁਖ ਜਨ ਹਰੀ ਦੀ ਕਥਾ ਨੂੰ ਸੁਣ ਕੇ ਤ੍ਰਿਪਤ ਹੋਇ ਹਨ, ਤੇ ਹਰਿ ਹਰਿ ਨਾਮ ਨੂੰ ਜਪ ਕੇ ਹਰੀ ਦਾ ਸਰੂਪ ਹੋ ਗਏ ਹਨ॥ ੨॥ ੨॥ ੮॥

**ਨਟ ਮਹਲਾ ੪॥**

**ਕੋਈ ਆਨਿ ਸੁਨਾਵੈ ਹਰਿ ਕੀ ਹਰਿ ਗਾਲ॥**

ਐਸਾ ਕੋਈ ਹੈ ਜੋ ਮੇਰੇ ਪਾਸ ਆਨਿ=ਆ ਕੇ, ਵਾ:- ਮੈਨੂੰ ਸੰਸਾਰ ਵੱਲੋਂ ਆਨਿ=ਲਿਆ ਕੇ ਅਰਥਾਤ ਹਟਾ ਕੇ ਹਰਿ ਹਰਿ ਦੀ ਗੱਲ ਸੁਣਾਵੇ।

**ਤਿਸ ਕਉ ਹਉ ਬਲਿ ਬਲਿ ਬਾਲ॥ ਸੋ ਹਰਿ ਜਨੁ ਹੈ ਭਲ ਭਾਲ॥**

ਤਿਸ ਦੇ ਉੱਪਰੋਂ ਮੈਂ ਰੋਮ ਰੋਮ ਕਰਕੇ ਬਲਿਹਾਰ ਜਾਂਦਾ ਹਾਂ।
ਉਹ ਹਰੀ ਦਾ ਸੇਵਕ ਜਨ ਭਲਿਆਂ ਤੋਂ ਭਲਾ ਭਾਲ=ਵੇਖਣ ਵਿਚ ਔਂਦਾ ਹੈ,
ਵਾ:- ਉਹ ਹਰੀ ਕਾ ਸੇਵਕ ਜਨ ਭਲਾ ਹੈ ਉਸ ਨੂੰ ਤੂੰ ਭਾਲ=ਢੂੰਡ।

[ਪੰਨਾ ੯੭੮]

**ਹਰਿ ਹੋ ਹੋ ਹੋ ਮੇਲਿ ਨਿਹਾਲ॥੧॥ ਰਹਾਉ॥**

ਹੋ=ਹੇ ਭਾਈ ! ਹਰੀ ਨਾਲ ਮੇਲ, ਹੋ=ਹੋਵੇ ਤਾਂ ਨਿਹਾਲ ਹੋ=ਹੋਈਦਾ ਹੈ॥ ੧॥ ਰਹਾਉ॥

**ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ ਹਰਿ ਚਾਲ॥**

ਹਰੀ ਦਾ ਰਸਤਾ ਸੰਤਿ=ਸ਼ਾਂਤ ਆਤਮਾ ਗੁਰਾਂ ਨੇ ਬਤਾਇਆ, ਤਾਂ ਹਰਿ=ਤਮਾਮ ਚਾਲਾਂ ਵਿਚੋਂ ਹਰੀ ਪ੍ਰਾਪਤੀ ਦੀ ਚਾਲ ਗੁਰਾਂ ਨੇ ਵਿਖਾਈ।

**ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ**
**ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ॥੧॥**

ਹੇ ਮੇਰੇ ਗੁਰ ਸਿੱਖਹੁ ! ਤੁਸੀਂ ਹਿਰਦੇ ਅੰਦਰੋਂ ਕਪਟ ਨੂੰ ਚੁਕਾਵਹੁ=ਦੂਰ ਕਰ ਦਿਓ, ਨਿਸ਼ਕਪਟ ਹੋ ਕੇ ਹਰਿ ਹਰਿ ਦੀ ਕਮਾਈ ਨੂੰ ਕਮਾਵੋ, ਤਾਂ ਨਿਸਚੇ ਕਰਕੇ ਨਿਹਾਲ ਹੋ ਜਾਉਗੇ, ਨਿਹਾਲ ਹੋ ਜਾਉਗੇ, ਨਿਹਾਲ ਹੋ ਜਾਉਗੇ, ਵਾ:- ਮਨ ਬਾਣੀ ਸਰੀਰ ਕਰਕੇ ਨਿਹਾਲ ਹੋ ਜਾਉਗੇ, ਵਾ:- ਨਿਹਾਲ ਰੂਪ ਹਰੀ ਨੂੰ ਨਿਹਾਲ=ਵੇਖ ਕੇ ਨਿਹਾਲ ਹੋ ਜਾਉਗੇ।

**ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ**
**ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ॥**

ਉਹ ਗੁਰੂ ਦੇ ਸਿੱਖ ਮੇਰੇ ਹਰੀ ਪ੍ਰਭੂ ਨੂੰ ਭਾਅ ਗਏ ਹਨ, ਜਿਨ੍ਹਾਂ ਗੁਰਸਿੱਖਾਂ ਨੇ ਮੇਰੇ ਹਰੀ ਪ੍ਰਭੂ ਨੂੰ ਆਪਣੇ

ਨਾਲ ਜਾਣਿਆ ਹੈ।

**ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ**
**ਹਰਿ ਦੇਖਿ ਨਿਕਟਿ ਹਦੂਰਿ ਨਿਹਾਲ ਨਿਹਾਲ ਨਿਹਾਲ ਨਿਹਾਲ ॥੨॥੩॥੯॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ—ਜਿਸ ਵੇਲੇ ਮੈਂ ਜਨ ਨੂੰ ਗੁਰਾਂ ਨੇ ਹਰੀ ਪ੍ਰਭੂ ਨਾਲ ਮਿਲਣ ਦੀ ਸਿੱਖਿਆ ਦਿੱਤੀ, ਤਾਂ ਹਰੀ ਨੂੰ ਸਮੀਪ ਤੋਂ ਸਮੀਪ ਵੇਖ ਕੇ ਚਾਰੇ ਜੁਗਾਂ ਵਿਚ ਨਿਹਾਲ ਹੋ ਗਏ, ਵਾ:- ਨਿਹਾਲ ਰੂਪ ਹਰੀ ਨੂੰ ਵੇਖ ਕੇ ਮਨ, ਬਾਣੀ, ਸਰੀਰ ਕਰਕੇ ਨਿਹਾਲ ਹੋ ਗਏ, ਵਾ:- ਚਤੁਸ਼ਟੇ ਅੰਤਹ ਕਰਨ ਨਿਹਾਲ ਹੋ ਗਏ॥ ੨॥ ੩॥ ੯॥

## ਰਾਗੁ ਨਟ ਨਾਰਾਇਨ ਮਹਲਾ ੫ ॥

## ੧ਓ ਸਤਿਗੁਰ ਪ੍ਰਸਾਦਿ ॥

**ਰਾਮ ਹਉ ਕਿਆ ਜਾਨਾ ਕਿਆ ਭਾਵੈ ॥**
**ਮਨਿ ਪਿਆਸ ਬਹੁਤੁ ਦਰਸਾਵੈ ॥੧॥ ਰਹਾਉ ॥**

ਹੇ ਰਾਮ ! ਮੈਂ ਕੀ ਜਾਣਦਾ ਹਾਂ ਜੋ ਆਪ ਜੀ ਦੇ ਮਨ ਵਿਚ ਕੀ ਭਾਂਵਦੀ ਹੈ। ਮੇਰੇ ਮਨ ਵਿਚ ਆਪ ਜੀ ਦੇ ਦਰਸਾਵੈ=ਦਰਸ਼ਨਾਂ ਦੀ ਬਹੁਤ ਪਿਆਸਾ ਲੱਗ ਰਹੀ ਹੈ॥ ੧॥ ਰਹਾਉ॥

**ਸੋਈ ਗਿਆਨੀ ਸੋਈ ਜਨੁ ਤੇਰਾ ਜਿਸੁ ਊਪਰਿ ਰੁਚ ਆਵੈ ॥**
**ਕ੍ਰਿਪਾ ਕਰਹੁ ਜਿਸੁ ਪੁਰਖ ਬਿਧਾਤੇ ਸੋ ਸਦਾ ਸਦਾ ਤੁਧੁ ਧਿਆਵੈ ॥੧॥**

ਹੇ ਰਾਮ ! ਓਹੀ ਗਿਆਨੀ ਹੈ, ਓਹੀ ਆਪ ਜੀ ਦਾ ਸੇਵਕ ਜਨ ਹੈ, ਜਿਸ ਦੇ ਉੱਪਰ ਆਪ ਦੀ ਰੁਚੀ ਹੋ ਆਂਵਦੀ ਹੈ! ਹੇ ਪੁਰਖ=ਪਰਮਾਤਮਾ ! ਫਲ ਬਰ ਦਾਤੇ ਜਿਸ ਦੇ ਉੱਪਰ ਆਪ ਕਿਰਪਾ ਦ੍ਰਿਸ਼ਟੀ ਕਰਦੇ ਹੋ, ਉਹ ਜਨ ਹਮੇਸ਼ਾਂ ਹੀ ਆਪ ਜੀ ਨੂੰ ਧਿਆਉਂਦਾ ਹੈ॥ ੧॥

**ਕਵਨ ਜੋਗ ਕਵਨ ਗਿਆਨ ਧਿਆਨਾ ਕਵਨ ਗੁਨੀ ਰੀਝਾਵੈ ॥**

ਜਿਗਿਆਸੂ ਬੇਨਤੀ ਕਰਦਾ ਹੈ-

ਹੇ ਗੁਰੋ ! ਉਹ ਜੋਗ ਕੌਨਸਾ ਹੈ? ਉਹ ਗਿਆਨ ਧਿਆਨ ਕੇਹੜਾ ਹੈ?

ਉਹ ਗੁਣ ਕੇਹੜੇ ਹਨ, ਜਿਨ੍ਹਾਂ ਗੁਣਾਂ ਕਰਕੇ ਪ੍ਰਭੂ ਨੂੰ ਰੀਝਾਵੈ=ਪ੍ਰਸੰਨ ਕਰਾਂ? ਗੁਰੂ ਜੀ ਆਖਦੇ ਹਨ- ਚਿੱਤ ਬਿਰਤੀ ਦਾ ਨਿਰੋਧ ਕਰਨਾ ਹੀ ਜੋਗ ਹੈ, ਬ੍ਰਹਮ ਆਤਮਾ ਦਾ ਅਭੇਦ ਨਿਸਚੇ ਕਰਨਾ ਇਹ ਗਿਆਨ ਹੈ ਤੇ ਜੇਹੜਾ ਧੇਯ ਰੂਪ ਹੋ ਜਾਣਾ ਹੈ ਇਹ ਧਿਆਨ ਹੈ, ਸਤ, ਸੰਤੋਖ ਆਦਿਕ ਹੀ ਸ਼ੁਭ ਗੁਣ ਹਨ, ਜਿਨ੍ਹਾਂ ਕਰਕੇ ਪ੍ਰਭੂ ਪਰਸੰਨ ਹੁੰਦਾ ਹੈ।

**ਸੋਈ ਜਨੁ ਸੋਈ ਨਿਜ ਭਗਤਾ ਜਿਸੁ ਊਪਰਿ ਰੰਗੁ ਲਾਵੈ ॥੨॥**

ਓਹੀ ਸੇਵਕ ਜਨ ਹੈ, ਓਹੀ ਉਸ ਦਾ ਆਪਣਾ ਭਗਤ ਹੈ, ਜਿਸ ਦੇ ਉੱਪਰ ਆਪਣਾ ਰੰਗੁ=ਪ੍ਰੇਮ ਲਗਾਂਵਦਾ ਹੈ॥ ੨॥

**ਸਾਈ ਮਤਿ ਸਾਈ ਬੁਧਿ ਸਿਆਨਪ ਜਿਤੁ ਨਿਮਖ ਨ ਪ੍ਰਭੁ ਬਿਸਰਾਵੈ॥**

ਮੱਤੀ ਵੀ ਉਹ ਸ੍ਰੇਸ਼ਟ ਹੈ, ਬੁੱਧੀ ਵੀ ਉਹ ਸ੍ਰੇਸ਼ਟ ਹੈ, ਸਿਆਣਪ ਭੀ ਉਹ ਸ੍ਰੇਸ਼ਟ ਹੈ, ਜਿਸ ਕਰਕੇ ਨਿਮਖ ਮਾਤ੍ਰ ਵੀ ਪ੍ਰਭੂ ਨੂੰ ਨਾ ਭੁਲਾਵੇ।

**ਸੰਤਸੰਗਿ ਲਗਿ ਏਹੁ ਸੁਖੁ ਪਾਇਓ ਹਰਿ ਗੁਨ ਸਦ ਹੀ ਗਾਵੈ॥ ੩॥**

ਸੰਤਾਂ ਦੀ ਸੰਗਤ ਨਾਲ ਲੱਗ ਕੇ ਇਹ ਸੁਖ ਪਾਇਆ ਹੈ, ਜੇਹੜਾ ਹਰੀ ਦੇ ਗੁਣਾਂ ਨੂੰ ਹਮੇਸ਼ਾ ਗਾਵਣਾ ਕੀਤਾ ਹੈ॥ ੩॥

**ਦੇਖਿਓ ਅਚਰਜੁ ਮਹਾ ਮੰਗਲ ਰੂਪ ਕਿਛੁ ਆਨ ਨਹੀ ਦਿਸਟਾਵੈ॥**

ਮਹਾਂ ਮੰਗਲ ਰੂਪ ਜੋ ਅਸਚਰਜ ਵਾਹਿਗੁਰੂ ਹੈ ਉਸ ਨੂੰ ਵੇਖਿਆ ਤਾਂ ਉਸ ਤੋਂ ਬਿਨਾਂ ਆਨ=ਹੋਰ ਕੁਝ ਨਿਗ੍ਹਾ ਨਹੀਂ ਆਂਵਦਾ।

**ਕਹੁ ਨਾਨਕ ਮੋਰਚਾ ਗੁਰਿ ਲਾਹਿਓ ਤਹ ਗਰਭ ਜੋਨਿ ਕਹ ਆਵੈ॥੪॥੧॥**

ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਜਦ ਗੁਰਾਂ ਨੇ ਕਿਰਪਾ ਕਰਕੇ ਰਾਗ ਦ੍ਵੈਸ਼ ਦਾ ਮੋਰਚਾ=ਜੰਗਾਲ ਲਾਹ ਦਿੱਤਾ, ਵਾ:- ਕਾਮਾਦਿਕਾਂ ਦਾ ਮੋਰਚਾ=ਜੰਗ ਦੂਰ ਕਰ ਦਿੱਤਾ, ਤਾਂ ਫਿਰ ਮਾਤਾ ਦੀ ਗਰਭ ਜੂਨ ਵਿਚ ਕਿਵੇਂ ਆਂਵਦਾ ਹੈ, ਕਿੰਤੂ ਨਹੀਂ ਆਂਵਦਾ॥ ੪॥ ੧॥

## ਨਟ ਨਾਰਾਇਨ ਮਹਲਾ ੫ ਦੁਪਦੇ

## ੧ੴ ਸਤਿਗੁਰ ਪ੍ਰਸਾਦਿ॥

**ਉਲਾਹਨੋ ਮੈ ਕਾਹੂ ਨ ਦੀਓ॥ ਮਨ ਮੀਠ ਤੁਹਾਰੋ ਕੀਓ॥ ੧॥ ਰਹਾਉ॥**

ਹੇ ਪਰਮੇਸ਼ਰ ! ਆਪ ਜੀ ਦੇ ਕੀਤੇ ਹੋਏ ਨੂੰ ਮਨ ਵਿਚ ਮਿੱਠਾ ਕਰਕੇ ਮੰਨਣਾ ਕੀਤਾ ਹੈ, ਇਸ ਵਾਸਤੇ ਮੈਂ ਕਿਸੇ ਨੂੰ ਉਲਾਹਨੋ=ਉਲਾਂਭਾ ਨਹੀਂ ਦਿੱਤਾ॥ ੧॥ ਰਹਾਉ॥

**ਆਗਿਆ ਮਾਨਿ ਜਾਨਿ ਸੁਖੁ ਪਾਇਆ ਸੁਨਿ ਸੁਨਿ ਨਾਮੁ ਤੁਹਾਰੋ ਜੀਓ॥**
**ਈਹਾਂ ਊਹਾ ਹਰਿ ਤੁਮ ਹੀ ਤੁਮ ਹੀ ਇਹੁ ਗੁਰ ਤੇ ਮੰਤ੍ਰੁ ਦ੍ਰਿੜੀਓ॥ ੧॥**

ਆਪ ਜੀ ਦੀ ਆਗਿਆ ਮੰਨ ਕੇ ਮੈਂ ਜਾਨਿ=ਜਨ ਨੇ ਸੁਖ ਪਾਇਆ ਹੈ, ਵਾ:- ਆਗਿਆ ਮੰਨਣੇ ਵਿਚ ਕਲਿਆਣ ਜਾਣ ਕੇ ਮੁਖ ਪਾਇਆ ਹੈ, ਆਪ ਜੀ ਦੇ ਨਾਮ ਨੂੰ ਸੁਣ ਸੁਣ ਕੇ ਮੈਂ ਜੀਉਂਦਾ ਹਾਂ। ਹੇ ਹਰੀ ! ਇਸ ਲੋਕ ਵਿਚ ਤੇ ਪਰਲੋਕ ਵਿਚ ਆਪ ਹੀ ਆਪ ਹੋ, ਇਹ ਮੰਤ੍ਰ ਗੁਰਾਂ ਦੁਆਰੇ ਦ੍ਰਿੜ੍ਹ ਕੀਤਾ ਹੈ।

**ਜਬ ਤੇ ਜਾਨਿ ਪਾਈ ਏਹ ਬਾਤਾ ਤਬ ਕੁਸਲ ਖੇਮ ਸਭ ਥੀਓ॥**
**ਸਾਧਸੰਗਿ ਨਾਨਕ ਪਰਗਾਸਿਓ ਆਨ ਨਾਹੀ ਰੇ ਬੀਓ॥ ੨॥ ੧॥ ੨॥**

ਜਦ ਕਾਲ ਤੋਂ ਇਹ ਗੱਲ ਜਾਨਣਾ ਪਾਈ ਹੈ, ਤਬ ਕਾਲ ਤੋਂ ਸਭ ਤਰ੍ਹਾਂ ਨਾਲ ਕੁਸਲ=ਸੁਖ ਤੇ ਖੇਮ=ਰੱਖਿਆ ਹੋਈ ਹੈ। ਸਤਿਗੁਰ ਦੇਵ ਜੀ ਕਥਨ ਕਰਦੇ ਹਨ— ਜਿਸ ਵੇਲੇ ਸਾਧ ਸੰਗਤ ਦੁਆਰਾ ਗਿਆਨ

ਦਾ ਪਰਕਾਸ਼ ਹੋਇਆ ਤਾਂ ਏਹ ਨਿਸਚੇ ਕੀਤਾ ਕਿ-ਰੇ=ਹੇ ਭਾਈ! ਉਸ ਵਾਹਿਗੁਰੂ ਤੋਂ ਬਿਨਾਂ ਆਨ=ਹੋਰ, ਬੀਓ=ਦੂਜਾ ਕੋਈ ਨਹੀਂ॥ ੨॥ ੧॥ ੨॥

## ਨਟ ਮਹਲਾ ੫॥

## ਜਾ ਕਉ ਭਈ ਤੁਮਾਰੀ ਧੀਰ॥

## ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ ਨਿਕਸੀ ਹਉਮੈ ਪੀਰ॥ ੧॥ ਰਹਾਉ॥

ਹੇ ਵਾਹਿਗੁਰੂ ! ਆਪ ਦੀ ਦਿੱਤੀ ਹੋਈ ਧੀਰਜਤਾ ਜਾ ਕਉ=ਜਿਨ੍ਹਾਂ ਨੂੰ ਪ੍ਰਾਪਤ ਹੋਈ ਹੈ। ਉਨ੍ਹਾਂ ਦੇ ਦਿਲ ਚੋਂ ਜਮਾਂ ਦੀ ਤ੍ਰਾਸ=ਖੌਫਤਾਈ ਮਿੱਟ ਗਈ ਹੈ ਤੇ ਆਤਮ ਸੁਖ ਪਾਇਆ ਹੈ ਅਤੇ ਹਉ+ਮੈ=ਹੰਗਤਾ ਮਮਤਾ ਦੀ ਪੀੜਾ ਵੀ ਨਿਕਲ ਗਈ ਹੈ॥ ੧॥ ਰਹਾਉ॥

## ਤਪਤਿ ਬੁਝਾਨੀ ਅੰਮ੍ਰਿਤ ਬਾਨੀ ਤ੍ਰਿਪਤੇ ਜਿਉ ਬਾਰਿਕ ਖੀਰ॥

ਨਾਮ ਅੰਮ੍ਰਿਤ ਬਾਣੀ ਕਰਕੇ ਤਪਸ਼ਤਾ ਬੁਝ ਗਈ ਹੈ, ਜਿਵੇਂ ਬੱਚਾ ਖੀਟ=ਦੁੱਧ ਨੂੰ ਪੀ ਕੇ ਤ੍ਰਿਪਤ ਹੁੰਦਾ ਹੈ, ਤਿਵੇਂ ਨਾਮ ਨੂੰ ਜਪ ਕੇ ਉਹ ਤ੍ਰਿਪਤ ਹੋ ਗਏ ਹਨ।

## ਮਾਤ ਪਿਤਾ ਸਾਜਨ ਸੰਤ ਮੇਰੇ ਸੰਤ ਸਹਾਈ ਬੀਰ॥ ੧॥

ਸੰਤ ਮੇਰੇ ਮਾਤਾ, ਪਿਤਾ ਰੂਪ ਹਨ, ਸੰਤ ਹੀ ਮੇਰੇ ਸੱਜਣ ਹਨ ਅਤੇ ਸੰਤ ਹੀ ਮੇਰੇ ਬੀਰ=ਭਰਾ ਬਣ ਕੇ ਸਹਾਇਤਾ ਕਰਦੇ ਹਨ॥ ੧॥

[ਪੰਨਾ ੯੭੯]

## ਖੁਲੇ ਭ੍ਰਮ ਭੀਤਿ ਮਿਲੇ ਗੋਪਾਲਾ ਹੀਰੈ ਬੇਧੇ ਹੀਰ॥

ਜਿਸ ਵੇਲੇ ਮਨ ਰੂਪੀ ਹੀਰਾ ਗੁਰ ਉਪਦੇਸ਼ ਰੂਪ ਹੀਰੇ ਨਾਲ ਬੇਧੇ=ਵਿੰਨ੍ਹਿਆਂ ਤੇ ਭਰਮ ਰੂਪ ਭੀਤਿ=ਤਖ਼ਤਿਆਂ ਦੇ ਖੁਲ੍ਹ ਜਾਣ 'ਤੇ ਗੋਪਾਲ ਪ੍ਰਭੂ ਮਿਲੇ ਤਾਂ ਜੀਵ ਰੂਪੀ ਹੀਰਾ ਪਰਮੇਸ਼ਰ ਰੂਪ ਹੀਰੇ ਨਾਲ ਬੇਧੇ=ਮਿਲ ਗਿਆ।

## ਬਿਸਮ ਭਏ ਨਾਨਕ ਜਸੁ ਗਾਵਤ ਠਾਕੁਰ ਗੁਨੀ ਗਹੀਰ॥ ੨॥ ੨॥ ੩॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਪ੍ਰਭੂ ਦੇ ਜਸ ਨੂੰ ਗਾਂਵਦਿਆਂ ਹੋਇਆਂ ਬਿਸਮ=ਅਸਚਰਜ ਰੂਪ ਹੀ ਹੋ ਗਏ, ਉਹ ਅਸਚਰਜ ਰੂਪ ਠਾਕੁਰ ਸ਼ੁਭ ਗੁਣਾਂ ਦਾ ਗਹੀਰ=ਸਮੁੰਦਰ ਹੈ॥ ੨॥ ੨॥ ੩॥

## ਨਟ ਮਹਲਾ ੫॥

## ਅਪਨਾ ਜਨੁ ਆਪਹਿ ਆਪਿ ਉਧਾਰਿਓ॥

## ਆਠ ਪਹਰ ਜਨ ਕੈ ਸੰਗਿ ਬਸਿਓ ਮਨ ਤੇ ਨਾਹਿ ਬਿਸਾਰਿਓ॥੧॥ਰਹਾਉ॥

ਆਪਣੇ ਸੇਵਕ ਜਨ ਨੂੰ ਪ੍ਰਭੂ ਨੇ ਆਪਣੇ ਆਪ ਹੀ ਉਧਾਰ ਦਿੱਤਾ ਹੈ। ਅੱਠੇ ਪਹਿਰ ਸੇਵਕ ਜਨਾਂ ਦੇ ਨਾਲ ਵਸ ਰਿਹਾ ਹੈ, ਪ੍ਰਭੂ ਨੇ ਸੇਵਕ ਜਨਾਂ ਨੂੰ ਮਨ ਵਿਚੋਂ ਨਾਹਿ ਬਿਸਾਰਿਓ=ਭੁਲਾਉਣਾ ਨਹੀਂ ਕੀਤਾ॥ ੧॥ ਰਹਾਉ॥

**ਬਰਨੁ ਚਿਹਨੁ ਨਾਹੀ ਕਿਛੁ ਪੇਖਿਓ ਦਾਸ ਕਾ ਕੁਲੁ ਨ ਬਿਚਾਰਿਓ ॥**

ਨਾ ਹੀ ਚਾਰ ਵਰਨਾਂ ਵਿਚੋਂ ਸ੍ਰੇਸ਼ਟ ਵਰਨ ਵੇਖਿਆ ਹੈ, ਨਾ ਹੀ ਕੋਈ ਸਾਧਨਾਂ ਦਾ ਚਿਹਨੁ=ਚਿੰਨ੍ਹ ਵੇਖਿਆ ਹੈ ਅਤੇ ਨਾ ਹੀ ਕੋਈ ਦਾਸਾਂ ਦਾ ਕੁਲ ਵਿਚਾਰਨਾ ਕੀਤਾ ਹੈ।

**ਕਰਿ ਕਿਰਪਾ ਨਾਮੁ ਹਰਿ ਦੀਓ ਸਹਜਿ ਸੁਭਾਇ ਸਵਾਰਿਓ ॥ ੧ ॥**

ਹਰੀ ਨੇ ਕਿਰਪਾ ਕਰਕੇ ਆਪਣਾ ਨਾਮ ਦੇਣਾ ਕੀਤਾ ਹੈ ਅਤੇ ਸੁਤੇ ਸਿੱਧ ਸੇਵਕਾਂ ਦੇ ਅੰਤਹ ਕਰਨ ਨੂੰ ਸਵਾਰ ਦਿੱਤਾ ਹੈ॥ ੧ ॥

**ਮਹਾ ਬਿਖਮੁ ਅਗਨਿ ਕਾ ਸਾਗਰੁ ਤਿਸ ਤੇ ਪਾਰਿ ਉਤਾਰਿਓ ॥**

ਮਹਾ ਬਿਖਮੁ=ਬੜਾ ਕਠਨ ਜੋ ਤ੍ਰਿਸ਼ਨਾ ਰੂਪੀ ਅਗਨੀ ਦਾ ਸਮੁੰਦ੍ਰ (ਸੰਸਾਰ) ਹੈ, ਉਸ ਤੋਂ ਪਾਰ ਉਤਾਰ ਦੇਣਾ ਕੀਤਾ ਹੈ।

**ਪੇਖਿ ਪੇਖਿ ਨਾਨਕ ਬਿਗਸਾਨੋ ਪੁਨਹ ਪੁਨਹ ਬਲਿਹਾਰਿਓ ॥ ੨ ॥ ੩ ॥ ੪ ॥**

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਇਸ ਕੌਤਕ ਨੂੰ ਵੇਖ ਵੇਖ ਕੇ ਅਨੰਦ ਹੁੰਦੇ ਹਾਂ ਅਤੇ ਪ੍ਰਭੂ ਤੋਂ ਵਾਰੰ ਵਾਰ ਬਲਿਹਾਰ ਕੁਰਬਾਣ ਜਾਂਦੇ ਹਾਂ॥ ੨ ॥ ੩ ॥ ੪ ॥

## ਨਟ ਮਹਲਾ ੫ ॥

**ਹਰਿ ਹਰਿ ਮਨ ਮਹਿ ਨਾਮੁ ਕਹਿਓ ॥**

**ਕੋਟਿ ਅਪ੍ਰਾਧ ਮਿਟਹਿ ਖਿਨ ਭੀਤਰਿ ਤਾ ਕਾ ਦੁਖੁ ਨ ਰਹਿਓ ॥ ੧ ॥ ਰਹਾਉ ॥**

ਜਿਸ ਗੁਰਮੁਖ ਨੇ ਮਨ ਵਿਚ ਹਰਿ ਹਰਿ ਪ੍ਰਭੂ ਦੇ ਨਾਮ ਨੂੰ ਕਥਨ ਕੀਤਾ ਹੈ। ਉਸ ਗੁਰਮੁਖ ਦੇ ਇੱਕ ਖਿਨ ਵਿਚ ਕ੍ਰੋੜਾਂ ਹੀ ਅਪ੍ਰਾਧ=ਪਾਪ ਮਿਟ ਗਏ ਹਨ ਅਤੇ ਉਸ ਦਾ ਜਨਮ ਮਰਨ ਰੂਪ ਦੁੱਖ ਭੀ ਕੋਈ ਨਹੀਂ ਰਿਹਾ. ॥ ੧ ॥ ਰਹਾਉ ॥

**ਖੋਜਤ ਖੋਜਤ ਭਇਓ ਬੈਰਾਗੀ ਸਾਧੂ ਸੰਗਿ ਲਹਿਓ ॥**

ਉਸ ਪ੍ਰਭੂ ਨੂੰ ਖੋਜਦਿਆਂ ਖੋਜਦਿਆਂ ਮੈਂ ਵੈਰਾਗਵਾਨ ਹੋਇਆ ਹਾਂ, ਵਾ:- ਬੈਰਾਗੀ=ਪ੍ਰੇਮੀ ਹੋ ਕੇ ਜਾਂ ਪ੍ਰਭੂ ਦੀ ਖੋਜ ਨੂੰ ਖੋਜਿਆ, ਤਾਂ ਸਾਧੂਆਂ ਦੇ ਸੰਗ ਕਰਕੇ ਪ੍ਰਭੂ ਨੂੰ ਪ੍ਰਾਪਤ ਕਰ ਲਿਆ।

**ਸਗਲ ਤਿਆਗਿ ਏਕ ਲਿਵ ਲਾਗੀ ਹਰਿ ਹਰਿ ਚਰਨ ਗਹਿਓ ॥ ੧ ॥**

ਹੁਣ ਸਾਰਿਆਂ ਸਾਧਨਾਂ ਨੂੰ ਤਿਆਗ ਕੇ ਇੱਕ ਪ੍ਰਭੂ ਦੇ ਵਿਚ ਬਿਰਤੀ ਲਗ ਗਈ ਤੇ ਹਰਿ ਹਰਿ ਦੇ ਚਰਨਾਂ ਨੂੰ ਗਹਿਓ=ਪਕੜਨਾ ਕੀਤਾ॥ ੧ ॥

**ਕਹਤ ਮੁਕਤ ਸੁਨਤੇ ਨਿਸਤਾਰੇ ਜੋ ਜੋ ਸਰਨਿ ਪਇਓ ॥**

ਪ੍ਰਭੂ ਦੇ ਨਾਮ ਕਹਿਣ ਵਾਲੇ ਮੁਕਤ ਰੂਪ ਹਨ, ਜੋ ਪ੍ਰਭੂ ਦੇ ਨਾਮ ਨੂੰ ਇਕਾਗਰ ਮਨ ਹੋ ਕੇ ਸੁਣਦੇ ਹਨ ਉਨ੍ਹਾਂ ਨੂੰ ਭੀ ਪ੍ਰਭੂ ਤਾਰਦਾ ਹੈ, ਜੋ ਜੋ ਭੀ ਪ੍ਰਭੂ ਦੀ ਸ਼ਰਨ ਵਿਚ ਪਿਆ ਹੈ ਉਸ ਨੂੰ ਪ੍ਰਭੂ ਆਪ ਤਾਰਦਾ ਹੈ।

## ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ
## ਕਹੁ ਨਾਨਕ ਅਨਦ ਭਇਓ॥ ੨ ॥ ੪ ॥ ੫ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਅਸੀਂ ਤਾਂ ਆਪਣੇ ਪ੍ਰਭੂ ਸੁਆਮੀ ਦੇ ਨਾਮ ਨੂੰ ਸਿਮਰਿ ਸਿਮਰਿ ਕੇ ਅਨੰਦ ਹੋ ਗਏ ਹਾਂ॥ ੨॥ ੪॥ ੫॥

## ਨਟ ਮਹਲਾ ੫ ॥
## ਚਰਨ ਕਮਲ ਸੰਗਿ ਲਾਗੀ ਡੋਰੀ॥
## ਸੁਖ ਸਾਗਰ ਕਰਿ ਪਰਮ ਗਤਿ ਮੋਰੀ॥ ੧ ॥ ਰਹਾਉ ॥

ਹੇ ਸੁਖਾਂ ਦੇ ਸਮੁੰਦਰ ! ਆਪ ਦੇ ਚਰਨ ਕਵਲਾਂ ਨਾਲ ਮੇਰੀ ਡੋਰੀ=ਬਿਰਤੀ ਲੱਗੀ ਹੈ। ਆਪ ਕਿਰਪਾ ਕਰਕੇ ਮੇਰੀ ਪਰਮ ਗਤੀ ਕਰੋ॥ ੧॥ ਰਹਾਉ॥

## ਅੰਚਲਾ ਗਹਾਇਓ ਜਨ ਅਪੁਨੇ ਕਉ ਮਨੁ ਬੀਧੋ ਪ੍ਰੇਮ ਕੀ ਖੋਰੀ॥

ਆਪਣੇ ਸੇਵਕ ਜਨ ਨੂੰ ਨਾਮ ਰੂਪੀ ਅੰਚਲਾ ਗਹਾਇਓ=ਪੱਲਾ ਪਕੜਾਇਆ ਹੈ, ਏਸੇ ਕਰਕੇ ਮੇਰਾ ਮਨ ਪ੍ਰੇਮ ਰੂਪੀ ਖੋਰੀ=ਖੁੱਡ ਵਿਚ ਮਿਲ ਰਿਹਾ ਹੈ, ਵਾ:- ਪ੍ਰੇਮ ਕਰਕੇ ਵੈਰਾਗ ਰੂਪੀ ਖੁੱਡ ਵਿਚ ਮਿਲ ਰਿਹਾ ਹੈ।

## ਜਸੁ ਗਾਵਤ ਭਗਤਿ ਰਸੁ ਉਪਜਿਓ ਮਾਇਆ ਕੀ ਜਾਲੀ ਤੋਰੀ॥ ੧ ॥

ਪ੍ਰਭੂ ਦਾ ਜਸ ਗਾਂਵਦਿਆਂ ਭਗਤੀ ਦਾ ਰਸੁ=ਅਨੰਦ ਉਤਪੰਨ ਹੋਇਆ ਹੈ ਅਤੇ ਮਾਇਆ ਦੀ ਜਾਲੀ=ਫਾਹੀ ਤੋੜ ਦੇਣਾ ਕੀਤੀ॥ ੧॥

## ਪੂਰਨ ਪੂਰਿ ਰਹੇ ਕਿਰਪਾ ਨਿਧਿ ਆਨ ਨ ਪੇਖਉ ਹੋਰੀ॥

ਹੇ ਕਿਰਪਾ ਦੀ ਨਿਧੀ ਪਰਮਾਤਮਾ ! ਆਪ ਪੂਰਨ=ਸੰਪੂਰਨ ਸੰਸਾਰ ਵਿਚ ਪੂਰਨ ਹੋ ਰਹੇ ਹੋ, ਮੈਂ ਆਪ ਜੀ ਤੋਂ ਬਿਨਾਂ ਹੋਰ ਦੂਸਰੇ ਨੂੰ ਨਹੀਂ ਵੇਖਦਾ।

## ਨਾਨਕ ਮੇਲਿ ਲੀਓ ਦਾਸੁ ਅਪੁਨਾ ਪ੍ਰੀਤਿ ਨ ਕਬਹੂ ਥੋਰੀ॥ ੨ ॥ ੫ ॥ ੬ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਪ੍ਰਭੂ ਨੇ ਆਪਣਾ ਦਾਸ ਜਾਣ ਕੇ ਮੈਨੂੰ ਆਪਣੇ ਨਾਲ ਮੇਲ ਲਿਆ ਹੈ, ਮੈਂ ਕਦੇ ਭੀ ਥੋੜੀ ਪ੍ਰੀਤੀ ਨਹੀਂ ਕੀਤੀ॥ ੨॥ ੫॥ ੬॥

## ਨਟ ਮਹਲਾ ੫ ॥
## ਮੇਰੇ ਮਨ ਜਪੁ ਜਪਿ ਹਰਿ ਨਾਰਾਇਣ॥
## ਕਬਹੂ ਨ ਬਿਸਰਹੁ ਮਨ ਮੇਰੇ ਤੇ ਆਠ ਪਹਰ ਗੁਨ ਗਾਇਣ॥ ੧ ॥ ਰਹਾਉ ॥

ਹੇ ਮੇਰੇ ਮਨ ! ਹਰੀ ਨਾਰਾਇਨ ਦੇ ਜਪੁ=ਜਪ ਨੂੰ, ਜਪਿ=ਜਪਣਾ ਕਰ ਤੇ ਇਸ ਤਰ੍ਹਾਂ ਬੇਨਤੀਆਂ ਕਰ, ਹੇ ਪ੍ਰਭੂ ! ਮੇਰੇ ਮਨ ਵਿਚੋਂ ਕਦੇ ਵੀ ਨਾ ਭੁੱਲੋ, ਮੈਂ ਅੱਠੇ ਪਹਿਰ ਆਪ ਜੀ ਦੇ ਗੁਣ ਗਾਇਣ ਕਰਦਾ ਰਹਾਂ॥ ੧॥

**ਸਾਧੂ ਧੂਰਿ ਕਰਉ ਨਿਤ ਮਜਨੁ ਸਭ ਕਿਲਬਿਖ ਪਾਪ ਗਵਾਇਣ॥**
**ਪੂਰਨ ਪੂਰਿ ਰਹੇ ਕਿਰਪਾ ਨਿਧਿ ਘਟਿ ਘਟਿ ਦਿਸਟਿ ਸਮਾਇਣੁ॥ ੧॥**

ਸਾਧੂਆਂ ਦੀ ਚਰਨ ਧੂੜੀ ਵਿਚ ਨਿਤਾਪ੍ਰਤੀ ਇਸ਼ਨਾਨ ਕਰਨ ਨਾਲ (ਬ੍ਰਹਮਣ, ਕੈਲੀ ਘਾਤੁ ਕੰਞਕਾ, ਅਣਚਾਰੀ ਕਾ ਧਾਨੁ) ਰੂਪ, ਚਾਰੇ ਕਿਲਵਿਖ ਅਤੇ ਪਾਪ ਦੂਰ ਹੁੰਦੇ ਹਨ।

ਹੇ ਕਿਰਪਾ ਦੀ ਨਿਧੀ ! ਆਪ ਪੂਰਨ=ਸੰਪੂਰਨ ਸੰਸਾਰ ਵਿਚ ਪੂਰਨ ਹੋ ਰਹੇ ਹੋ, ਪੁਨਾ ਘਟਿ ਘਟਿ=ਸਰੀਰਾਂ ਵਿਚ ਤੇਰੀ ਦ੍ਰਿਸ਼ਟੀ ਸਮਾਈ ਹੋਈ ਹੈ ਏਸੇ ਕਰਕੇ ਆਪ ਅੰਤਰਜਾਮੀ ਹੋ॥ ੧॥

**ਜਾਪ ਤਾਪ ਕੋਟਿ ਲਖ ਪੂਜਾ ਹਰਿ ਸਿਮਰਣ ਤੁਲਿ ਨ ਲਾਇਣ॥**
**ਦੁਇ ਕਰ ਜੋੜਿ ਨਾਨਕੁ ਦਾਨੁ ਮਾਂਗੈ**
**ਤੇਰੇ ਦਾਸਨਿ ਦਾਸ ਦਸਾਇਣੁ॥ ੨॥ ੬॥ ੭॥**

ਲੱਖਾਂ ਜਪ ਤਪ ਅਤੇ ਕ੍ਰੋੜਾਂ ਪ੍ਰਕਾਰ ਦੀ ਪੂਜਾ, ਹੇ ਹਰੀ ! ਆਪ ਜੀ ਦੇ ਸਿਮਰਣ ਦੇ ਤੁੱਲ ਨਹੀਂ ਲੱਗਦੀ। ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਮੈਂ ਦੋਵੇਂ ਹੱਥ ਜੋੜ ਕੇ ਹੇ ਪ੍ਰਭੂ ! ਇਹ ਦਾਨ ਮੰਗਦਾ ਹਾਂ, ਆਪ ਜੀ ਦੇ ਦਾਸਾਂ ਦੇ ਜੋ ਦਾਸ ਹਨ ਉਨ੍ਹਾਂ ਦੇ ਘਰ ਦਾ ਮੈਂ ਦਾਸ ਹੋਵਾਂ॥ ੨॥ ੬॥ ੭॥

**ਨਟ ਮਹਲਾ ੫॥**
**ਮੇਰੈ ਸਰਬਸੁ ਨਾਮੁ ਨਿਧਾਨੁ॥**
**ਕਰਿ ਕਿਰਪਾ ਸਾਧੂ ਸੰਗਿ ਮਿਲਿਓ ਸਤਿਗੁਰਿ ਦੀਨੋ ਦਾਨੁ॥ ੧॥ ਰਹਾਉ॥**

ਨਾਮ ਜੋ ਨਿੱਧੀਆਂ ਦਾ ਖਜ਼ਾਨਾ ਹੈ, ਮੇਰੀ ਤਾਂ ਏਹੋ ਸਰਬੰਸ ਹੈ। ਜਿਸ ਵੇਲੇ ਸਾਧੂਆਂ ਦੇ ਨਾਲ ਮਿਲਿਆ ਤਾਂ ਸਤਿਗੁਰਾਂ ਨੇ ਕਿਰਪਾ ਕਰਕੇ ਨਾਮ ਦਾਨ ਦਿੱਤਾ॥ ੧॥ ਰਹਾਉ॥

**ਸੁਖਦਾਤਾ ਦੁਖ ਭੰਜਨਹਾਰਾ ਗਾਉ ਕੀਰਤਨੁ ਪੂਰਨ ਗਿਆਨੁ॥**
**ਕਾਮੁ ਕ੍ਰੋਧੁ ਲੋਭੁ ਖੰਡ ਖੰਡ ਕੀਨੇ ਬਿਨਸਿਓ ਮੂੜ ਅਭਿਮਾਨੁ॥ ੧॥**

ਸੁਖਾਂ ਦਾ ਦਾਤਾ ਤੇ ਦੁੱਖਾਂ ਦੇ ਨਾਸ ਕਰਨ ਵਾਲਾ, ਜੋ ਹਰੀ ਹੈ, ਉਸ ਦੇ ਕੀਰਤਨ ਨੂੰ ਗਾਉ ਤਾਂ ਪੂਰਨ ਗਿਆਨ ਹੁੰਦਾ ਹੈ। ਗਿਆਨ ਦੀ ਸ਼ਕਤੀ ਨਾਲ ਮੈਂ ਕਾਮ, ਕ੍ਰੋਧ ਅਤੇ ਲੋਭ ਨੂੰ ਟੁਕੜੇ ਟੁਕੜੇ ਕੀਤਾ ਹੈ, ਮੂੜ੍ਹ ਕਰਨੇ ਵਾਲਾ ਜੋ ਹੰਕਾਰ ਹੈ ਉਹ, ਭੀ ਬਿਨਸ ਗਿਆ ਹੈ॥ ੧॥

**ਕਿਆ ਗੁਣ ਤੇਰੇ ਆਖਿ ਵਖਾਣਾ ਪ੍ਰਭ ਅੰਤਰਜਾਮੀ ਜਾਨੁ॥**

ਹੇ ਪ੍ਰਭੂ ! ਮੈਂ ਆਪ ਜੀ ਦੇ ਕੇਹੜੇ ਕੇਹੜੇ ਗੁਣ ਆਖ ਕੇ ਵਖਾਣਾ=ਕਥਨ ਕਰਾਂ, ਹੇ ਪ੍ਰਭੂ ! ਸਾਰਿਆਂ ਦੀ ਗੱਲ ਜਾਣਨੇ ਨੂੰ ਤੂੰ ਅੰਤਰਜਾਮੀ ਹੈਂ।

**ਚਰਨ ਕਮਲ ਸਰਨਿ ਸੁਖ ਸਾਗਰ ਨਾਨਕੁ ਸਦ ਕੁਰਬਾਨੁ॥ ੨॥ ੭॥ ੮॥**

ਹੇ ਸੁਖਾਂ ਦੇ ਸਾਗਰ=ਸਮੁੰਦਰ ਪ੍ਰਭੂ ! ਮੈਂ ਆਪ ਜੀ ਦੇ ਚਰਨ ਕਵਲਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ, ਗੁਰੂ ਸਾਹਿਬ ਜੀ ਆਖਦੇ ਹਨ—ਮੈਂ ਆਪ ਜੀ ਤੋਂ ਸਦਾ ਕੁਰਬਾਣ ਜਾਂਦਾ ਹਾਂ॥ ੨॥ ੭॥ ੮॥

[ਪੰਨਾ ੯੮੦]

## ਨਟ ਮਹਲਾ ੫ ॥

## ਹਉ ਵਾਰਿ ਵਾਰਿ ਜਾਉ ਗੁਰ ਗੋਪਾਲ ॥ ੧ ॥ ਰਹਾਉ ॥

## ਮੋਹਿ ਨਿਰਗੁਨ ਤੁਮ ਪੂਰਨ ਦਾਤੇ ਦੀਨਾ ਨਾਥ ਦਇਆਲ ॥ ੧ ॥

ਹੇ ਗੁਰੋ ! ਮੈਂ ਆਪ ਜੀ ਤੋਂ ਬਲਿਹਾਰ ਜਾਂਦਾ ਹਾਂ, ਹੇ ਗੁਪਾਲ ! ਮੈਂ ਆਪ ਜੀ ਤੋਂ ਬਲਿਹਾਰ ਜਾਂਦਾ ਹਾਂ। *ਅਥਵਾ:-* ਹੇ ਗੁਰ=ਪੂਜਨੀਕ ਗੋਪਾਲ ! ਮੈਂ ਆਪ ਜੀ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ ॥ ੧ ॥ ਰਹਾਉ ॥

ਮੈਂ ਨਿਰਗੁਨ=ਸ਼ੁਭ ਗੁਣਾਂ ਤੋਂ ਰਹਿਤ ਹਾਂ, ਹੇ ਦਾਤੇ ਪ੍ਰਭੂ ! ਆਪ ਸ਼ੁਭ ਗੁਣਾਂ ਨਾਲ ਪੂਰਨ ਹੋ, ਪੁਨਾ— ਹੇ ਦਿਆਲੂ ! ਆਪ ਦੀਨਾ=ਗਰੀਬਾਂ ਦੇ ਸੁਆਮੀ ਹੋ ॥ ੧ ॥

## ਊਠਤ ਬੈਠਤ ਸੋਵਤ ਜਾਗਤ ਜੀਅ ਪ੍ਰਾਨ ਧਨ ਮਾਲ ॥ ੨ ॥

ਉੱਠਦਿਆਂ, ਬੈਠਦਿਆਂ, ਸੌਂਦਿਆਂ, ਜਾਗਦਿਆਂ ਇੱਕ ਆਪ ਜੀ ਨੂੰ ਯਾਦ ਕਰਦੇ ਹਾਂ, ਮੇਰੇ ਜੀਅ ਦੇ ਪ੍ਰਾਣ ਅਤੇ ਧਨ, ਮਾਲ ਮੇਰਾ ਸਭ ਕੁਝ ਤੂੰਹੀ ਹੈਂ।

## ਦਰਸਨ ਪਿਆਸ ਬਹੁਤੁ ਮਨਿ ਮੇਰੈ ਨਾਨਕ ਦਰਸ ਨਿਹਾਲ ॥ ੩ ॥ ੮ ॥ ੯ ॥

ਹੇ ਪ੍ਰਭੂ ! ਮੇਰੇ ਮਨ ਵਿਚ ਆਪ ਜੀ ਦੇ ਦਰਸ਼ਨ ਦੀ ਬਹੁਤੀ ਪਿਆਸ ਲੱਗ ਰਹੀ ਹੈ। ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਆਪ ਮੈਨੂੰ ਦਰਸ਼ਨ ਦੇ ਕੇ ਨਿਹਾਲ ਕਰੋ ॥ ੩ ॥ ੮ ॥ ੯ ॥

## ਨਟ ਪੜਤਾਲ ਮਹਲਾ ੫

## ੧ੴ ਸਤਿਗੁਰ ਪ੍ਰਸਾਦਿ ॥

## ਕੋਊ ਹੈ ਮੇਰੋ ਸਾਜਨੁ ਮੀਤੁ ॥ ਹਰਿ ਨਾਮੁ ਸੁਨਾਵੈ ਨੀਤ ॥

## ਬਿਨਸੈ ਦੁਖੁ ਬਿਪਰੀਤਿ ॥ ਸਭੁ ਅਰਪਉ ਮਨੁ ਤਨੁ ਚੀਤੁ ॥ ੧ ॥ ਰਹਾਉ ॥

ਹੁਣ ਸਤਿਗੁਰ ਦੇਵ ਜੀ ਜਿਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ—

ਜਿਗਿਆਸੂ ਕਹਿੰਦਾ ਹੈ ਐਸਾ ਕੋਈ ਮੇਰਾ ਸੱਜਣ, ਮਿੱਤਰ ਹੈ ਜੋ ਮੈਨੂੰ ਨਿਤਾਪ੍ਰਤੀ ਹਰੀ ਨਾਮ ਸੁਨਾਵਣਾ ਕਰੇ। ਜਿਸ ਕਰਕੇ ਦੁਖਦਾਈ ਬਿਪਰੀਤਿ=ਵਿਪ੍ਰਜੇ ਭਾਵਨਾ ਨਾਸ ਹੋ ਜਾਵੇ।

ਅੱਗੋਂ ਮਹਾਤਮਾ ਨੇ ਕਿਹਾ ਕਿ ਤੂੰ ਉਨ੍ਹਾਂ ਨੂੰ ਦੇਵੇਂਗਾ ਕੀ?

ਤਾਂ ਜਗਿਆਸੂ ਕਹਿਣ ਲੱਗਾ- ਉਸ ਨੂੰ ਮੈਂ ਮਨ, ਤਨ, ਚਿੱਤ ਵਗੈਰਾ ਸਭ ਕੁਝ ਅਰਪ ਦਿਆਂਗਾ ॥ ੧ ॥ ਰਹਾਉ ॥

## ਕੋਈ ਵਿਰਲਾ ਆਪਨ ਕੀਤ ॥ ਸੰਗਿ ਚਰਨ ਕਮਲ ਮਨੁ ਸੀਤ ॥

ਪਰਮੇਸ਼ਰ ਨੇ ਉਹ ਕੋਈ ਵਿਰਲਾ ਹੀ ਆਪਣਾ ਦਾਸ ਕੀਤਾ ਹੈ। ਜਿਸ ਦਾ ਮਨ ਵਾਹਿਗੁਰੂ ਦੇ ਚਰਨਾਂ ਕਵਲਾਂ ਨਾਲ ਸੀਤਾ ਗਿਆ ਹੈ।

## ਕਰਿ ਕਿਰਪਾ ਹਰਿ ਜਸੁ ਦੀਤ ॥੧॥ ਹਰਿ ਭਜਿ ਜਨਮੁ ਪਦਾਰਥੁ ਜੀਤ ॥

ਹਰੀ ਨੇ ਕਿਰਪਾ ਕਰਕੇ ਜਿਸ ਨੂੰ ਆਪਣਾ ਜਸ ਕਰਨਾ ਦਿੱਤਾ ਹੈ॥ ੧ ॥ ਉਸ ਨੇ ਹਰੀ ਨੂੰ ਭਜ ਕੇ ਆਪਣਾ ਜਨਮ ਪਦਾਰਥ ਜਿੱਤ ਲਿਆ ਹੈ।

## ਕੋਟਿ ਪਤਿਤ ਹੋਹਿ ਪੁਨੀਤ ॥
## ਨਾਨਕ ਦਾਸ ਬਲਿ ਬਲਿ ਕੀਤ ॥੨॥੧॥੧੦॥੧੯॥

ਹਰੀ ਦੇ ਭਜਨ ਕਰਕੇ ਕ੍ਰੋੜਾਂ ਪਾਪੀ ਪਵਿੱਤ੍ਰ ਹੁੰਦੇ ਹਨ। ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਉਸ ਦਾਸ ਦੇ ਉੱਪਰੋਂ ਮੈਂ ਆਪਣਾ ਆਪ ਬਲਿਹਾਰ ਕੁਰਬਾਨ ਕੀਤਾ ਹੈ॥ ੨॥ ੧॥ ੧੦॥ ੧੯॥

## ਨਟ ਅਸਟਪਦੀਆ ਮਹਲਾ ੪

## ੧ੴ ਸਤਿਗੁਰ ਪ੍ਰਸਾਦਿ ॥

(ਹੁਣ ਸਤਿਗੁਰ ਦੇਵ ਜੀ ਸੁਖਮਨਾ ਸਾਹਿਬ ਕਥਨ ਕਰਦੇ ਹਨ।)

ਜਿਵੇਂ ਗਉੜੀ ਰਾਗੁ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੁਖਮਨੀ ਸਾਹਿਬ ਦੀਆਂ ੨੪ ਅਸਟਪਦੀਆਂ ਕਥਨ ਕੀਤੀਆਂ ਹਨ, ਤਿਵੇਂ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੇ ੪ ਰਾਗਾਂ ਵਿਚ ਸੁਖਮਨਾ ਸਾਹਿਬ ਕਥਨ ਕੀਤਾ ਹੈ।

੬ ਅਸਟਪਦੀਆਂ ਬਿਲਾਵਲ ਰਾਗੁ ਵਿਚ, ੬ ਅਸਟਪਦੀਆਂ ਨਟ ਨਾਰਾਇਣ ਰਾਗੁ ਵਿਚ।
੬ ਅਸਟਪਦੀਆਂ ਕਾਨੜਾ ਰਾਗੁ ਵਿਚ। ੬ ਅਸਟਪਦੀਆਂ ਕਲਿਆਣ ਰਾਗੁ ਵਿਚ।
ਕਥਨ ਕੀਤੀਆ ਹਨ। ਏਹ ਚਵ੍ਹੀ ਅਸਟਪਦੀਆਂ ਹਨ।

**ਉਥਾਨਕਾ:-** ਜਿਸ ਵੇਲੇ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਨੂੰ ਲਾਹੌਰੋਂ ਨਿਕਲਿਆਂ ਬਹੁਤ ਸਮਾਂ ਹੋ ਗਿਆ, ਤਾਂ ਪਿਤਾ ਹਰਦਾਸ ਜੀ ਦੇ ਗੁਜ਼ਰ ਜਾਣ ਤੋਂ ਪਿੱਛੋਂ ਮਾਤਾ ਦਇਆ ਕੌਰ ਜੀ ਦਾ ਚਿੱਤ ਬੜਾ ਉਦਾਸ ਹੋ ਗਿਆ।

ਪੁੱਤਰ ਨੂੰ ਮਿਲਣ ਵਾਸਤੇ ਬਹੁਤ ਸੁਨੇਹੇ ਭੇਜੇ, ਪਰ ਗੁਰੂ ਰਾਮਦਾਸ ਜੀ ਨਾ ਆਇ, ਆਖ਼ਿਰ ਮਾਤਾ ਜੀ ਆਪ ਗੋਇੰਦਵਾਲ ਆ ਪਹੁੰਚੇ। ਪੁੱਤਰ ਨੂੰ ਮਿਲ ਕੇ ਪਿਆਰ ਦਿੱਤਾ, ਤੇ ਕਿਹਾ ਲਾਹੌਰ ਚੱਲ, ਮਹਾਰਾਜ ਜੀ ਖਾਮੋਸ਼ ਹੀ ਰਹੇ, ਪਤਾ ਹੀ ਨਹੀਂ ਜੋ ਮਾਂ ਕੀ ਕਹਿ ਰਹੀ ਹੈ।

ਆਖ਼ਿਰਕਾਰ ਮਾਤਾ ਜੀ ਨੇ ਨਿਮਾਣਿਆਂ ਦੇ ਮਾਣ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਅੱਗੇ ਬੇਨਤੀ ਕੀਤੀ ਹੇ ਦੀਨ ਦੁਨੀਆਂ ਦੇ ਮਾਲਕ ਪਾਤਸ਼ਾਹ ਜੀ ! ਰਾਮਦਾਸ ਨੂੰ ਕੋਈ ਦਿਨਾਂ ਵਾਸਤੇ ਮੇਰੇ ਨਾਲ ਭੇਜ ਦਿਓ, ਲਾਹੌਰ ਜਾ ਕੇ ਸਾਰਿਆਂ ਨੂੰ ਮਿਲ ਕੇ ਆ ਜਾਣਗੇ।

ਮਾਤਾ ਜੀ ਦੀ ਬੇਨਤੀ ਸੁਣ ਕੇ, ਗੁਰੂ ਅਮਰਦਾਸ ਜੀ ਨੇ ਭਾਈ ਜੇਠੇ (ਗੁਰੂ ਰਾਮਦਾਸ ਜੀ) ਨੂੰ ਕਿਹਾ, ਹੇ ਪੁਰਖਾ ! ਮਾਤਾ ਜੀ ਨਾਲ ਜਾ ਕੇ ਲਾਹੌਰੋਂ ਹੋ ਆ।

ਗੁਰੂ ਸਾਹਿਬ ਜੀ ਦਾ ਹੁਕਮ ਸੁਣ ਕੇ ਚੁੱਪ ਚਾਪ ਰਹੇ ਸਾਹਮਣੇ ਕੋਈ ਉੱਤਰ ਨਾ ਦੇ ਸਕੇ।

ਅਟੱਲ ਹੁਕਮ ਸਮਝ ਕੇ ਮਾਤਾ ਜੀ ਨਾਲ ਟੁਰ ਪਏ, ਲਾਹੌਰ ਜਾ ਕੇ ਪਹੁੰਚੇ, ਘਰ ਦੇ ਸਾਰੇ ਸਨਬੰਧੀ ਮਿਲੇ ਪਰ ਮਹਾਰਾਜ ਜੀ ਦਾ ਅੰਦਰੋਂ ਚਿੱਤ ਖੁਸ਼ ਨਹੀਂ।

ਕੋਈ ਦਿਨ ਤਾਂ ਥੋੜਾ ਥੋੜਾ ਖਾਂਦੇ ਰਹੇ, ਫਿਰ ਓਹ ਵੀ ਛੱਡ ਦਿੱਤਾ। ਤਾਂ ਮਾਤਾ ਜੀ ਨੇ ਵਿਚਾਰਿਆ ਕਿ ਇਨ੍ਹਾਂ ਨੂੰ ਕੋਈ ਤਕਲੀਫ ਹੋ ਗਈ ਹੈ, ਜੋ ਖਾਂਦੇ ਪੀਂਦੇ ਕੁਝ ਨਹੀਂ।

ਉਸ ਵੇਲੇ ਮਾਤਾ ਦਇਆ ਕੌਰ ਜੀ ਨੇ ਵੈਦ ਨੂੰ ਸੱਦਿਆ। ਉਸ ਨੇ ਆ ਕੇ ਚੰਗੀ ਤਰ੍ਹਾਂ ਵੇਖਿਆ ਪਰ ਉਸ ਨੂੰ ਪਤਾ ਕੁਝ ਨਾ ਲੱਗਾ। ਫਿਰ ਦੂਜਾ ਵੈਦ ਸਦਾਇਆ ਉਸ ਨੇ ਭੀ ਚੰਗੀ ਤਰ੍ਹਾਂ ਸਰੀਰ ਨੂੰ ਟੋਲ ਟਾਲ ਕੇ ਦੇਖਿਆ, ਪਰ ਕੁਝ ਪਤਾ ਨ ਲੱਗਾ।

ਕਿਉਂਕਿ ਬਾਹਜ ਸਰੀਰਕ ਪੀੜਾ ਕੋਈ ਨਹੀਂ ਸੀ, ਪੀੜਾ ਤਾਂ ਅੰਤ੍ਰੀਵ ਬਿਰਹੋਂ (ਵਿਛੋੜੇ) ਦੀ ਸੀ ਅਤੇ ਪ੍ਰਭੂ ਦੇ ਪ੍ਰੇਮ ਦੀ ਪੀੜਾ ਸੀ।

ਉਸ ਵੇਲੇ ਦੋਨੋਂ ਵੈਦ ਜੋ ਇੱਕ ਜੋਗੀ ਤੇ ਦੂਜਾ ਸੰਨਿਆਸੀ ਪੱਖ ਦਾ ਸੀ, ਉਨ੍ਹਾਂ ਨੇ ਸਲਾਹ ਕਰਕੇ ਕਿਹਾ- ਆਪ ਖਾਂਦੇ ਪੀਂਦੇ ਕੁਝ ਨਹੀਂ ਤੇ ਆਪ ਜੀ ਦੇ ਪ੍ਰਾਣਾਂ ਦਾ ਅਧਾਰ ਕੀ ਵਸਤੂ ਹੈ? *ਗੁਰ ਉੱਤਰ-*

**ਰਾਮ ਮੇਰੇ ਮਨਿ ਤਨਿ ਨਾਮੁ ਅਧਾਰੇ॥**
**ਖਿਨੁ ਪਲੁ ਰਹਿ ਨ ਸਕਉ ਬਿਨੁ ਸੇਵਾ**
**ਮੈ ਗੁਰਮਤਿ ਨਾਮੁ ਸਮ੍ਾਰੇ॥੧॥ ਰਹਾਉ॥**

ਰਾਮ=ਹੇ ਭਾਈ ! ਮੇਰੇ ਮਨ, ਤਨ ਵਿਚ ਇੱਕ ਨਾਮ ਦਾ ਅਧਾਰੇ=ਆਸਰਾ ਹੈ। ਪਲ ਦਾ ਖਿਨ ਮਾਤ੍ਰ ਵੀ ਮੈਂ ਸੇਵਾ ਤੋਂ ਬਿਨਾਂ ਰਹਿ ਨਹੀਂ ਸਕਦਾ। ਮੈਂ ਗੁਰਾਂ ਦੀ ਸਿੱਖਿਆ ਕਰਕੇ ਪ੍ਰਭੂ ਦੇ ਨਾਮ ਨੂੰ ਹੀ ਸਮ੍ਾਰੇ=ਭਾਵ ਸਿਮਰਦਾ ਹਾਂ॥ ੧॥ ਰਹਾਉ॥

**ਹਰਿ ਹਰਿ ਹਰਿ ਹਰਿ ਹਰਿ ਮਨਿ ਧਿਆਵਹੁ**
**ਮੈ ਹਰਿ ਹਰਿ ਨਾਮੁ ਪਿਆਰੇ॥**

ਹਰ ਇੱਕ ਦੇ ਹਰਿਆਂ ਕਰਨ ਵਾਲਾ ਜੋ ਹਰੀ ਹੈ, ਉਸ ਦੇ ਹਰਿ ਹਰਿ ਨਾਮ ਨੂੰ ਮੈਂ ਮਨ ਵਿਚ ਧਿਆਉਂਦਾ ਹਾਂ, ਤੁਸੀਂ ਧਿਆਵੋ ਕਿਉਂਕਿ ਮੈਨੂੰ ਹਰਿ ਹਰਿ ਦੇ ਨਾਮ ਪਿਆਰੇ ਲੱਗ ਰਹੇ ਹਨ।

**ਦੀਨ ਦਇਆਲ ਭਏ ਪ੍ਰਭ ਠਾਕੁਰ ਗੁਰ ਕੈ ਸਬਦਿ ਸਵਾਰੇ॥੧॥**

ਜਾਂ ਪ੍ਰਭੂ ਠਾਕੁਰ ਮੈਂ ਦੀਨ ਤੇ ਦਿਆਲੂ ਹੋਇਆ, ਤਾਂ ਗੁਰਾਂ ਦੇ ਉਪਦੇਸ਼ ਕਰਕੇ ਮਨ, ਬੁੱਧ ਆਦਿਕ ਚਤੁਸ਼ਟੇ ਅੰਤਹ ਕਰਨ ਸਵਾਰ ਦਿੱਤੇ॥ ੧॥

**ਮਧਸੂਦਨ ਜਗਜੀਵਨ ਮਾਧੋ ਮੇਰੇ ਠਾਕੁਰ ਅਗਮ ਅਪਾਰੇ॥**

ਜੋ ਮਧ+ਸੂਦਨ=ਮਧੂ ਦੈਂਤ ਦੇ ਨਾਸ ਕਰਨ ਵਾਲੇ ਹਨ ਤੇ ਜਗਤ ਦੇ ਜੀਵਨ ਰੂਪ ਹਨ ਤੇ ਮਾ+ਧੋ=ਮਾਇਆ ਪਤੀ ਹਨ, ਉਹ ਮੇਰੇ ਸੁਆਮੀ ਬੇਅੰਤ ਹਨ।

**ਇਕ ਬਿਨਉ ਬੇਨਤੀ ਕਰਉ ਗੁਰ ਆਗੈ ਮੈ ਸਾਧੂ ਚਰਨ ਪਖਾਰੇ॥੨॥**

ਮੈਂ ਨਿੰਮ੍ਰਤਾ ਸਹਿਤ ਹੋ ਕੇ ਗੁਰਾਂ ਦੇ ਅੱਗੇ ਇੱਕ ਬੇਨਤੀ ਕਰਦਾ ਹਾਂ, ਕਿ ਮੈਂ ਸਾਧੂਆਂ ਦੇ ਚਰਨਾਂ ਨੂੰ ਪਖਾਰੇ=ਧੋਣਾ ਕਰਾਂ॥ ੨॥

**ਸਹਸ ਨੇਤ੍ਰ ਨੇਤ੍ਰ ਹੈ ਪ੍ਰਭ ਕਉ ਪ੍ਰਭੁ ਏਕੋ ਪੁਰਖੁ ਨਿਰਾਰੇ॥**

**ਸਹਸ ਮੂਰਤਿ ਏਕੋ ਪ੍ਰਭੁ ਠਾਕੁਰੁ ਪ੍ਰਭੁ ਏਕੋ ਗੁਰਮਤਿ ਤਾਰੇ॥ ੩ ॥**

ਸੰਸਾਰ ਦੇ ਜਿਤਨੇ ਕੁ ਹਜ਼ਾਰਾਂ ਨੇਤ੍ਰ ਹਨ, ਏਹ ਸਾਰੇ ਮੇਰੇ ਪ੍ਰਭੂ ਦੇ ਨੇਤ੍ਰ ਹਨ ਵੈਰਾਟ ਰੂਪ ਹੋਣ ਕਰਕੇ ਤੇ ਨਿਰਗੁਨ ਰੂਪ ਹੋਣ ਕਰਕੇ ਉਹ ਇੱਕ ਪ੍ਰਭੂ ਨਿਰਾਰਾ ਪੁਰਖ ਹੈ।

ਜੋ ਹਜ਼ਾਰਾਂ ਮੂਰਤੀਆਂ ਹਨ, ਇਹ ਇੱਕ ਪ੍ਰਭੂ ਠਾਕੁਰ ਦੀਆਂ ਹਨ, ਉਹ ਇੱਕ ਹੀ ਪ੍ਰਭੂ ਗੁਰਾਂ ਦੀ ਸਿੱਖਿਆ ਦੁਆਰੇ ਤਾਰਦਾ ਹੈ॥ ੩ ॥

**ਗੁਰਮਤਿ ਨਾਮੁ ਦਮੋਦਰੁ ਪਾਇਆ ਹਰਿ ਹਰਿ ਨਾਮੁ ਉਰਿ ਧਾਰੇ॥**
**ਹਰਿ ਹਰਿ ਕਥਾ ਬਨੀ ਅਤਿ ਮੀਠੀ ਜਿਉ ਗੂੰਗਾ ਗਟਕ ਸਾਮ੍ਰੇ॥ ੪ ॥**

ਗੁਰਮਤੀਆਂ ਨੇ ਗੁਰਾਂ ਦੀ ਸਿੱਖਿਆ ਦੁਆਰੇ ਦਮੋਦਰ ਦਾ ਨਾਮ ਪਾਇਆ ਹੈ ਅਤੇ ਹਰਿ ਹਰਿ ਦੇ ਨਾਮ ਨੂੰ ਹਿਰਦੇ ਵਿਚ ਧਾਰਦੇ ਹਨ।

ਹਰਿ ਹਰਿ ਪ੍ਰਭੂ ਦੀ ਕਥਾ ਅਤੀਅੰਤ ਮਿੱਠੀ ਬਣ ਰਹੀ ਹੈ, ਜਿਸ ਤਰ੍ਹਾਂ ਗੂੰਗਾ ਪੁਰਸ਼ ਦੁੱਧ ਨੂੰ ਗਟਕ=ਇੱਕ ਰਸ ਛਕ ਕੇ ਉਸ ਦੇ ਅਨੰਦ ਨੂੰ ਸੰਭਾਲਦਾ ਹੈ, ਪਰ ਮੂੰਹੋਂ ਕਹਿ ਨਹੀਂ ਸਕਦਾ।

ਏਸੇ ਤਰ੍ਹਾਂ ਹਰੀ ਦੀ ਕਥਾ ਦਾ ਰਸ ਅਕੱਥ ਹੈ, ਭਗਤ ਲੋਕ ਉਸ ਕਥਾ ਦਾ ਅਨੰਦ ਲੈਂਦੇ ਹਨ, ਪਰ ਮੂੰਹੋਂ ਕੁਝ ਕਹਿ ਨਹੀਂ ਸਕਦੇ॥ ੪ ॥

**ਰਸਨਾ ਸਾਦ ਚਖੈ ਭਾਇ ਦੂਜੈ ਅਤਿ ਫੀਕੇ ਲੋਭ ਬਿਕਾਰੇ॥**
**ਜੋ ਗੁਰਮੁਖਿ ਸਾਦ ਚਖਹਿ ਰਾਮ ਨਾਮਾ ਸਭ ਅਨ ਰਸ ਸਾਦ ਬਿਸਾਰੇ॥ ੫ ॥**

ਮਨਮੁਖ ਦ੍ਵੈਤ ਭਾਅ ਦੇ ਸਹਿਤ ਰਸਨਾ ਨਾਲ ਸੰਸਾਰਕ ਸੁਆਦਾਂ ਨੂੰ ਚਖੈ=ਚੱਖਦੇ (ਖਾਂਦੇ) ਹਨ ਅਤੇ ਲੋਭ ਆਦਿਕ ਵਿਕਾਰਾਂ ਵਿਚ ਲੱਗ ਕੇ ਅਤੀਅੰਤ ਫਿੱਕੇ ਬਚਨਾਂ ਨੂੰ ਬੋਲਦੇ ਹਨ।

ਜੋ ਗੁਰਮੁਖ ਗੁਰਾਂ ਦੁਆਰੇ ਰਾਮ ਨਾਮ ਦੇ ਸੁਆਦ ਨੂੰ ਚੱਖਦੇ ਹਨ, ਉਨ੍ਹਾਂ ਗੁਰਮੁਖਾਂ ਨੇ ਅਨ+ਰਸ=ਹੋਰ ਰਸਾਂ ਦੇ ਸਾਰੇ ਸ੍ਵਾਦ ਵਿਸਾਰ ਦਿੱਤੇ ਹਨ॥ ੫ ॥

**ਗੁਰਮਤਿ ਰਾਮ ਨਾਮੁ ਧਨੁ ਪਾਇਆ ਸੁਣਿ ਕਹਤਿਆ ਪਾਪ ਨਿਵਾਰੇ॥**
**ਧਰਮ ਰਾਇ ਜਮੁ ਨੇੜਿ ਨ ਆਵੈ ਮੇਰੇ ਠਾਕੁਰ ਕੇ ਜਨ ਪਿਆਰੇ॥ ੬ ॥**

ਗੁਰਮਤੀਆਂ ਨੇ ਗੁਰਾਂ ਦੀ ਸਿੱਖਿਆ ਦੁਆਰੇ ਰਾਮ ਨਾਮ ਰੂਪ ਧਨ ਪਾਇਆ ਹੈ, ਨਾਮ ਦੇ ਸੁਣਨ ਵਾਲਿਆਂ ਨੇ ਤੇ ਕਹਿਣ ਵਾਲਿਆਂ ਨੇ ਵੀ ਪਾਪ ਨਿਵਿਰਤ ਕੀਤੇ ਹਨ।

ਜੋ ਗੁਰਮੁਖ ਜਨ ਮੇਰੇ ਠਾਕੁਰ ਦੇ ਬੜੇ ਪਿਆਰ ਵਾਲੇ ਹਨ, ਉਨ੍ਹਾਂ ਦੇ ਨੇੜੇ ਧਰਮ-ਰਾਜਾ ਦੇ ਜਮਦੂਤ ਨਹੀਂ ਆਉਂਦੇ ॥ ੬ ॥

**ਸਾਸ ਸਾਸ ਸਾਸ ਹੈ ਜੇਤੇ ਮੈ ਗੁਰਮਤਿ ਨਾਮੁ ਸਮ੍ਾਰੇ॥**
**ਸਾਸੁ ਸਾਸੁ ਜਾਇ ਨਾਮੈ ਬਿਨੁ ਸੋ ਬਿਰਥਾ ਸਾਸੁ ਬਿਕਾਰੇ॥ ੭ ॥**

ਹੇ ਪਰਮੇਸ਼ਰ ! ਇਹ ਕਿਰਪਾ ਕਰੋ ਜਿਤਨੇ ਸ੍ਵਾਸ ਅੰਦਰ ਜਾਂਦੇ ਹਨ ਤੇ ਜਿਤਨੇ ਸ੍ਵਾਸ ਬਾਹਰ ਆਉਂਦੇ

ਹਨ, ਉਤਨੇ ਸੁਆਸਾਂ ਦੁਆਰੇ ਮੈਂ ਗੁਰਾਂ ਦੀ ਸਿੱਖਿਆ ਦੁਆਰੇ ਆਪ ਜੀ ਦੇ ਨਾਮਾਂ ਨੂੰ ਹੀ ਸਮ੍ਹਾਲਦਾ ਰਵ੍ਹਾਂ।

ਜੋ ਅੰਦਰਲੇ ਸੁਆਸ ਤੇ ਬਾਹਰਲੇ ਸੁਆਸ ਨਾਮ ਤੋਂ ਬਿਨਾਂ ਜਾਂਦੇ ਹਨ, ਉਸ ਸੁਆਸ ਨਿਸਫਲ ਤੇ ਬਿਕਾਰਾਂ ਦੀ ਉਤਪਤੀ ਕਰਨ ਵਾਲੇ ਹਨ॥ ੭॥

## ਕ੍ਰਿਪਾ ਕ੍ਰਿਪਾ ਕਰਿ ਦੀਨ ਪ੍ਰਭ ਸਰਨੀ ਮੋ ਕਉ ਹਰਿ ਜਨ ਮੇਲਿ ਪਿਆਰੇ॥

ਹੇ ਪ੍ਰਭੂ ! ਕ੍ਰਿਪਾ ਦੀ ਆਕਰ=ਖਾਣ, ਮੈਂ ਦੀਨ ਆਪ ਦੀ ਸ਼ਰਨੀ ਪਿਆ ਹਾਂ, ਮੇਰੇ ਉੱਪਰ ਕਿਰਪਾ ਕਰ, ਹੇ ਪਿਆਰੇ ! ਮੈਨੂੰ ਹਰੀ ਜਨਾਂ ਦੇ ਨਾਲ ਮੇਲਣਾ ਕਰ।

[ਪੰਨਾ ੯੮੧]

## ਨਾਨਕ ਦਾਸਨਿ ਦਾਸੁ ਕਹਤੁ ਹੈ ਹਮ ਦਾਸਨ ਕੇ ਪਨਿਹਾਰੇ॥ ੮॥ ੧॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਜੋ ਆਪ ਜੀ ਦੇ ਦਾਸਾਂ ਦੇ ਦਾਸ ਕਥਨ ਕੀਤੇ ਜਾਂਦੇ ਹਨ, ਅਸੀਂ ਉਨ੍ਹਾਂ ਦਾਸਾਂ ਦੇ ਵੀ ਪਾਣੀ ਭਰਨ ਵਾਲੇ ਦਾਸ ਹਾਂ॥ ੮॥ ੧॥

## ਨਟ ਮਹਲਾ ੪॥

## ਰਾਮ ਹਮ ਪਾਥਰ ਨਿਰਗੁਨੀਆਰੇ॥

## ਕ੍ਰਿਪਾ ਕ੍ਰਿਪਾ ਕਰਿ ਗੁਰੂ ਮਿਲਾਏ ਹਮ ਪਾਹਨ ਸਬਦਿ ਗੁਰ ਤਾਰੇ॥੧॥ਰਹਾਉ॥

ਹੇ ਭਾਈ ! ਅਸੀਂ ਪੱਥਰ ਦੀ ਨਿਆਈਂ ਕਠੋਰ ਹਿਰਦੇ ਵਾਲੇ ਅਤੇ ਨਿਰਗੁਣ ਤਾਈ ਦਾ ਘਰ ਸੀ।

ਜਾਂ ਕਿਰਪਾ ਕੀ ਖਾਣ ਪ੍ਰਭੂ ਨੇ ਕਿਰਪਾ ਕਰਕੇ ਗੁਰਾਂ ਨਾਲ ਮਿਲਾਇਆ, ਤਾਂ ਮੈਂ ਪੱਥਰ ਦੀ ਨਿਆਈਂ ਕਠੋਰ ਹਿਰਦੇ ਵਾਲੇ ਨੂੰ ਗੁਰਾਂ ਨੇ ਉਪਦੇਸ਼ ਦੇ ਕੇ ਸੰਸਾਰ ਸਮੁੰਦਰ ਤੋਂ ਤਾਰ ਦਿੱਤਾ॥ ੧॥ ਰਹਾਉ॥

## ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ ਮੈਲਾਗਰੁ ਮਲਗਾਰੇ॥

## ਨਾਮੈ ਸੁਰਤਿ ਵਜੀ ਹੈ ਦਹ ਦਿਸਿ ਹਰਿ ਮੁਸਕੀ ਮੁਸਕ ਗੰਧਾਰੇ॥ ੧॥

ਸਤਿਗੁਰਾਂ ਨੇ ਅਤਿਅੰਤ ਮਿੱਠਾ ਨਾਮ ਦ੍ਰਿੜ੍ਹ (ਪੱਕਾ) ਕਰਵਾਇਆ ਹੈ, ਜੋ ਗੁਰੂ ਸਾਹਿਬ, *ਵਾ:-* ਨਾਮ, ਮੈਲਾਗਰੁ=ਚੰਦਨ ਚੋਂ ਮਲਗਾਰੇ=ਬਾਵਨ ਚੰਦਨ ਰੂਪ ਹੈ।

*ਅਥਵਾ:-* ਸੀਤਲ ਕਰਨੇ ਨੂੰ ਮੈਲਾਗਰ=ਚੰਦਨ ਰੂਪ ਹੈ ਤੇ ਭਗਤੀ ਰੂਪ ਸੁਗੰਧੀ ਦੇਣ ਨੂੰ, *ਵਾ:-* ਰਾਗ ਦ੍ਵੈਸ਼ ਰੂਪੀ ਮਲ+ਗਾਰੇ=ਮੈਲ ਨੂੰ ਗਾਲਣ ਵਾਸਤੇ ਸ਼ੋਰੇ ਵਾਂਗੂੰ ਹੈ।

ਪਰਮੇਸ਼ਰ ਦੇ ਨਾਮ ਦੀ ਸੁਰਤਿ ਗਿਆਤ, *ਅਥਵਾ:-* ਸੁ+ਰਤਿ=ਸ੍ਰੇਸ਼ਟ ਪ੍ਰੀਤੀ ਦਸੋ ਦਿਸਾਂ ਵਿਚ ਵਜੀ=ਪ੍ਰਗਟ ਹੋ ਰਹੀ ਹੈ, ਹਰੀ ਜੋ ਗੰਧਾਰੇ=ਸੁਗੰਧੀ ਵਾਲਾ ਹੈ, ਉਸ ਦੀ ਭਗਤੀ ਰੂਪੀ ਮੁਸਕ=ਸੁਗੰਧੀ ਅਰਥਾਤ ਖੁਸ਼ਬੋਈ ਸਾਰੇ ਮੁਸਕ=ਫੈਲ ਰਹੀ ਹੈ॥ ੧॥

## ਤੇਰੀ ਨਿਰਗੁਣ ਕਥਾ ਕਥਾ ਹੈ ਮੀਠੀ ਗੁਰਿ ਨੀਕੇ ਬਚਨ ਸਮਾਰੇ॥

## ਗਾਵਤ ਗਾਵਤ ਹਰਿ ਗੁਨ ਗਾਏ ਗੁਨ ਗਾਵਤ ਗੁਰਿ ਨਿਸਤਾਰੇ॥ ੨॥

ਜਿਸ ਨੇ ਗੁਰਾਂ ਦੇ ਨੀਕੇ=ਚੰਗੇ ਬਚਨਾਂ ਨੂੰ ਸੰਭਾਲਿਆ ਹੈ, ਉਸ ਨੂੰ ਸਾਰੀਆਂ ਕਥਾਂ ਚੋਂ ਤਿਸ ਨਿਰਗੁਣ

ਬ੍ਰਹਮ ਦੀ ਕਥਾ ਮਿੱਠੀ ਲੱਗੀ ਹੈ।

ਗਾਉਣੇ ਵਾਲੇ ਹੋ ਕੇ ਗਾਵਣੇ ਯੋਗ ਹਰੀ ਦੇ ਗੁਣਾਂ ਨੂੰ ਗਾਇਆ, ਤਾਂ ਗੁਣਾਂ ਦੇ ਗਾਵਣੇ ਕਰਕੇ ਗੁਰਾਂ ਨੇ ਸੰਸਾਰ ਤੋਂ ਤਾਰ ਦਿੱਤਾ। *ਅਥਵਾ:-* ਮਨ ਕਰਕੇ ਗਾਵਤ ਹੋ ਕੇ, ਬਾਣੀ ਕਰਕੇ ਗਾਵਤ ਹੋ ਕੇ, ਸਰੀਰ ਕਰਕੇ ਗਾਵਤ ਹੋ ਕੇ ਹਰੀ ਦੇ ਗੁਣ ਗਾਏ ਹਨ, ਗੁਣਾਂ ਦੇ ਗਾਵਣੇ ਕਰਕੇ ਗੁਰਾਂ ਨੇ ਤਾਰ ਦਿੱਤਾ ਹੈ॥ ੨॥

## ਬਿਬੇਕੁ ਗੁਰੂ ਗੁਰੂ ਸਮਦਰਸੀ ਤਿਸੁ ਮਿਲੀਐ ਸੰਕ ਉਤਾਰੇ॥

ਜੋ ਗੁਰੂ ਬਿਬੇਕੁ=ਵਿਚਾਰਵਾਨ ਹਨ ਅਤੇ ਜੋ ਗੁਰੂ ਸਮਦਰਸੀ=ਸਮਦ੍ਰਿਸ਼ਟੀ ਸੁਭਾਅ ਵਾਲੇ ਹਨ, ਉਨ੍ਹਾਂ ਗੁਰਾਂ ਨੂੰ ਸ਼ੰਕਾ ਉਤਾਰ ਕੇ ਮਿਲਣਾ ਕਰੀਏ ਤਾਂ ਪੂਰਨ ਗੁਰੂ ਸਿੱਖ ਦੇ ਮਨ ਦੀ ਸ਼ੰਕਾ ਉਤਾਰ ਦੇਂਦੇ ਹਨ।

## ਸਤਿਗੁਰ ਮਿਲਿਐ ਪਰਮ ਪਦੁ ਪਾਇਆ ਹਉ ਸਤਿਗੁਰ ਕੈ ਬਲਿਹਾਰੇ॥ ੩॥

ਅਸਾਂ ਨੇ ਸਤਿਗੁਰਾਂ ਨਾਲ ਮਿਲ ਕੇ ਪਰਮ ਪਦਵੀ ਨੂੰ ਪਾਇਆ ਹੈ, ਇਸ ਕਰਕੇ ਅਸੀਂ ਸਤਿਗੁਰਾਂ ਦੇ ਉਪਰੋਂ ਬਲਿਹਾਰ ਕੁਰਬਾਣ ਜਾਂਦੇ ਹਾਂ॥ ੩॥

## ਪਾਖੰਡ ਪਾਖੰਡ ਕਰਿ ਕਰਿ ਭਰਮੇ ਲੋਭੁ ਪਾਖੰਡੁ ਜਗਿ ਬੁਰਿਆਰੇ॥
## ਹਲਤਿ ਪਲਤਿ ਦੁਖਦਾਈ ਹੋਵਹਿ ਜਮਕਾਲੁ ਖੜਾ ਸਿਰਿ ਮਾਰੇ॥ ੪॥

ਪਖੰਡ ਹੀ ਪਖੰਡ ਨੂੰ ਕਰ ਕਰ ਕੇ ਭਰਮਦੇ ਰਹੇ, ਲੋਭ ਅਤੇ ਪਖੰਡ ਸੰਸਾਰ ਵਿਚ ਬੁਰਿ+ਆਰੇ=ਬੁਰਿਆਈ ਦਾ ਘਰ ਹੈ। *ਅਥਵਾ:-* ਲੋਭ ਤੇ ਪਖੰਡ ਕਰਕੇ ਜਗਿ=ਜੀਵ ਬੁਰੇ ਹੋ ਰਹੇ ਹਨ।

ਲੋਭ ਤੇ ਪਖੰਡ ਆਦਿਕ ਵਿਕਾਰ ਲੋਕ ਅਤੇ ਪ੍ਰਲੋਕ ਵਿਚ ਇਸ ਨੂੰ ਦੁੱਖ ਦੇਣ ਵਾਲੇ ਹੁੰਦੇ ਹਨ ਤੇ ਅੰਤ ਸਮੇਂ ਜਮਕਾਲ ਖੜ੍ਹਾ ਹੋ ਕੇ ਇਸ ਦੇ ਸਿਰ ਉੱਪਰ ਡੰਡਿਆਂ ਦੀ ਮਾਰ ਕਰਦਾ ਹੈ॥ ੪॥

## ਉਗਵੈ ਦਿਨਸੁ ਆਲੁ ਜਾਲੁ ਸਮ੍ਾਲੈ ਬਿਖੁ ਮਾਇਆ ਕੇ ਬਿਸਥਾਰੇ॥

ਜਿਸ ਵੇਲੇ ਦਿਨਸੁ=ਸੂਰਜ ਉਦੇ ਹੁੰਦਾ (ਚੜ੍ਹਦਾ) ਹੈ। ਤਿਸ ਵੇਲੇ ਮਨਮੁਖ ਆਲੁ=ਘਰ ਦੇ ਜਾਲੁ=ਜੰਜਾਲਾਂ ਨੂੰ ਸੰਭਾਲਦਾ ਹੈ ਅਤੇ ਵਿਹੁ ਵਾਂਙੂ ਦੁੱਖ ਦਾਇਕ ਜੋ ਮਾਇਆ ਹੈ, ਉਸ ਮਾਇਆ ਦੇ ਬਿਸਥਾਰ ਕਰਦਾ ਹੈ।

## ਆਈ ਰੈਨਿ ਭਇਆ ਸੁਪਨੰਤਰੁ ਬਿਖੁ ਸੁਪਨੈ ਭੀ ਦੁਖ ਸਾਰੇ॥ ੫॥

ਜਾਂ ਰਾਤ੍ਰੀ ਆਈ ਤਾਂ ਸੁਪਨੇ ਦੇ ਅੰਦਰ ਇਸਥਿਤ ਹੋ ਗਿਆ, ਸੁਪਨੇ ਦੇ ਵਿਚ ਭੀ ਦੁਖਦਾਈ ਬਿਖੁ=ਮਾਇਆ ਨੂੰ ਸਾਰੇ=ਸੰਭਾਲਦਾ ਹੈ॥ ੫॥

## ਕਲਰੁ ਖੇਤੁ ਲੈ ਕੂੜੁ ਜਮਾਇਆ ਸਭ ਕੂੜੈ ਕੇ ਖਲਵਾਰੇ॥

ਇਹ ਕੱਲਰ ਦਾ ਖੇਤ ਹੈ, ਜੇਹੜੇ ਸ਼ਕਾਮ ਕਰਮ ਕਰਦੇ ਹਨ, ਲੈ ਕੂੜੁ ਜਮਾਇਆ=ਦਿਖਾਲੇ ਮਾਤ੍ਰ ਕਰਮ ਕਰਦੇ ਹਨ, ਸਭ ਕੂੜੇ ਕੇ ਖਲਵਾਰੇ=ਜੇਹੜਾ ਆਖਦਾ ਹੈ ਮੈਨੂੰ ਉਨ੍ਹਾਂ ਕਰਮਾਂ ਦਾ ਫਲ ਮਿਲ ਗਿਆ ਹੈ।

*ਅਥਵਾ:-* ਕਲਰੁ ਖੇਤੁ=ਪਾਪ ਵਸ਼ਿਸ਼ਟ ਬੁੱਧੀ, ਲੈ ਕੂੜੁ ਜਮਾਇਆ=ਜੇਹੜਾ ਕਹਿੰਦਾ ਹੈ ਮੈਂ ਸ੍ਰਵਨ, ਮਨਨ, ਨਿਧਿਆਸਣ ਕਰ ਲਿਆ ਹੈ, 'ਕੂੜੈ ਕੇ ਖਲਵਾਰੇ'=ਜੇਹੜਾ ਕਹਿੰਦਾ ਹੈ ਮੈਨੂੰ ਸਖਿਆਤਕਾਰ ਹੋ ਗਿਆ ਹੈ ਪਰ ਏਹ ਸਾਰੇ ਕੂੜੇ ਹਨ।

## ਸਾਕਤ ਨਰ ਸਭਿ ਭੂਖ ਭੁਖਾਨੇ ਦਰਿ ਠਾਢੇ ਜਮ ਜੰਦਾਰੇ ॥ ੬ ॥

ਸਾਕਤ ਪੁਰਸ਼ ਸਭ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁੱਖ ਕਰਕੇ ਭੁੱਖੇ ਹਨ, ਉਨ੍ਹਾਂ ਸਾਕਤਾਂ ਦੇ ਦਰਵਾਜ਼ੇ ਉੱਪਰ ਜਮ ਡੰਡਾ ਲੈ ਕੇ ਖੜ੍ਹਾ ਰਹਿੰਦਾ ਹੈ॥ ੬ ॥

## ਮਨਮੁਖ ਕਰਜੁ ਚੜਿਆ ਬਿਖੁ ਭਾਰੀ ਉਤਰੈ ਸਬਦੁ ਵੀਚਾਰੇ ॥

ਮਨਮੁਖਾਂ ਦੇ ਸਿਰ ਉੱਤੇ ਵਿਸ਼ਿਆਂ ਰੂਪੀ ਭਾਰੀ ਕਰਜ਼ਾ ਚੜ੍ਹਿਆ ਹੋਇਆ ਹੈ। *ਅਥਵਾ:-* ਵਿਸ਼ੇ ਲੰਪਟ ਮਨਮੁਖਾਂ ਦੇ ਸਿਰ ਉੱਤੇ ਪਿਤਰ ਆਦਿਕਾਂ ਦਾ ਬੜਾ ਭਾਰੀ ਕਰਜ਼ ਚੜ੍ਹਿਆ ਹੋਇਆ ਹੈ, ਸਤਿਗੁਰਾਂ ਦੇ ਦੱਸੇ ਹੋਇ ਉਪਦੇਸ਼ ਨੂੰ ਵਿਚਾਰਨਾ ਕਰੇ ਤਾਂ ਕਰਜ਼ਾ ਉਤਰ ਜਾਂਦਾ ਹੈ।

## ਜਿਤਨੇ ਕਰਜ ਕਰਜ ਕੇ ਮੰਗੀਏ ਕਰਿ ਸੇਵਕ ਪਗਿ ਲਗਿ ਵਾਰੇ ॥ ੭ ॥

ਗੁਰਮੁਖਾਂ ਦੇ ਸਾਰੇ ਕਰਜ਼ੇ ਦੂਰ ਕਰ ਦਿੱਤੇ ਹਨ ਅਤੇ ਜਿਤਨੇ ਕੁ ਕਰਜ਼ਿਆਂ ਦੇ ਮੰਗਣ ਵਾਲੇ ਰਿਖੀ, ਪਿਤਰ, ਦੇਵਤਾ ਆਦਿਕ ਹਨ, ਉਹ ਭੀ ਸੇਵਕ ਬਣਾ ਕੇ ਚਰਨਾਂ ਨਾਲ ਲੱਗਣ ਵਾਲੇ ਕਰ ਦਿੱਤੇ ਹਨ॥ ੭ ॥

## ਜਗੰਨਾਥ ਸਭਿ ਜੰਤ੍ਰ ਉਪਾਏ ਨਕਿ ਖੀਨੀ ਸਭ ਨਥਹਾਰੇ ॥

ਜਗੰ+ਨਾਥ=ਜਗਤ ਦੇ ਸੁਆਮੀ ਪਰਮਾਤਮਾ ਨੇ ਸਾਰੇ ਜੀਵ ਪੈਦਾ ਕੀਤੇ ਹਨ, ਪੁਨਾ ਨਕਿ ਖੀਨੀ=ਨੱਕ ਪਾੜ ਕੇ ਸਾਰਿਆਂ ਨੂੰ ਨਥ+ਹਾਰੇ=ਨਕੇਲ ਵਾਲਾ ਕਰ ਦਿੱਤਾ ਹੈ। ਅਰਥਾਤ— ਜਿਵੇਂ ਊਠਾਂ ਵਾਲੇ ਊਠ ਦਾ ਨੱਕ ਪਾੜ ਕੇ ਉਸ ਵਿਚ ਨਕੇਲ ਪਾ ਕੇ ਆਪਣੇ ਅਧੀਨ ਰੱਖਦੇ ਹਨ।

ਤਿਵੇਂ ਜੀਵਾਂ ਦੇ ਮਨ ਰੂਪੀ ਨੱਕ ਵਿਚ ਹੁਕਮ ਰੂਪੀ ਨਕੇਲ ਪਾ ਕੇ ਸਾਰਿਆਂ ਨੂੰ ਆਪਣੇ ਅਧੀਨ ਕੀਤਾ ਹੋਇਆ ਹੈ।

*ਅਥਵਾ:-* ਬੇਸ਼ਰਮ ਪੁਰਸ਼ਾਂ ਨੂੰ 'ਨਕ ਖੀਨੀ' ਆਖਦੇ ਹਨ ਅਤੇ ਨਕੇਲ ਦੇ ਫੜਨ ਵਾਲੇ ਨੂੰ "ਨਥਹਾਰਾ" ਆਖਦੇ ਹਨ।

ਏਸੇ ਤਰ੍ਹਾਂ ਸਾਰਿਆਂ ਨਕਿ ਖੀਨੀ=ਬੇਸ਼ਰਮ ਪੁਰਸ਼ਾਂ ਨੂੰ ਨਥਹਾਰੇ=ਪਰਮੇਸ਼ਰ ਨੇ ਆਪਣੇ ਅਧੀਨ ਕੀਤਾ ਹੋਇਆ ਹੈ।

## ਨਾਨਕ ਪ੍ਰਭੁ ਖਿੰਚੈ ਤਿਵ ਚਲੀਐ ਜਿਉ ਭਾਵੈ ਰਾਮ ਪਿਆਰੇ ॥ ੮ ॥ ੨ ॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਜਿਸ ਤਰਫ ਪ੍ਰਭੂ ਹੁਕਮ ਰੂਪੀ ਨਥੇਲ (ਨਕੇਲ) ਨੂੰ ਖਿੱਚਦਾ ਹੈ ਤਿਸੀ ਤਰਫ ਜੀਵ ਚਲਣਾ ਕਰਦੇ ਹਨ, ਰਾਮ ਪਿਆਰੇ ਨੂੰ ਜਿਵੇਂ ਭਾਂਵਦਾ ਹੈ ਤਿਵੇਂ ਕਰਦਾ ਹੈ॥ ੮ ॥ ੨ ॥

## ਨਟ ਮਹਲਾ ੪ ॥

## ਰਾਮ ਹਰਿ ਅੰਮ੍ਰਿਤ ਸਰਿ ਨਾਵਾਰੇ ॥
## ਸਤਿਗੁਰਿ ਗਿਆਨੁ ਮਜਨੁ ਹੈ ਨੀਕੋ
## ਮਿਲਿ ਕਲਮਲ ਪਾਪ ਉਤਾਰੇ ॥ ੧ ॥ ਰਹਾਉ ॥

ਹੇ ਰਾਮ ਹਰੀ ! ਪ੍ਰਤੱਖ ਅੰਮ੍ਰਿਤ ਸਰੋਵਰ ਵਿਚ, *ਵਾ:-* ਸਾਧ ਸੰਗਤ ਰੂਪੀ ਸਰੋਵਰ ਜੋ ਨਾਮ ਰੂਪੀ ਅੰਮ੍ਰਿਤ

ਜਲ ਨਾਲ ਭਰਿਆ ਹੋਇਆ ਹੈ, ਉਸ ਵਿਚ ਇਸ਼ਨਾਨ ਕਰਾਵੋ। ਸਤਿਗੁਰਾਂ ਦੁਆਰੇ ਜੇਹੜਾ ਗਿਆਨ ਪ੍ਰਾਪਤ ਹੋਣਾ ਹੈ, ਏਹੀ ਨੀਕੋ=ਚੰਗਾ ਇਸ਼ਨਾਨ ਹੈ, ਜਿਸ ਨੇ ਸਤਿਗੁਰਾਂ ਨਾਲ ਮਿਲ ਕੇ ਇਸ ਤਰ੍ਹਾਂ ਦਾ ਇਸ਼ਨਾਨ ਕੀਤਾ ਹੈ, ਉਸ ਨੇ ਛੋਟੇ ਵੱਡੇ ਪਾਪ ਉਤਾਰ ਦਿੱਤੇ ਹਨ॥ ੧॥ ਰਹਾਉ॥

## ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ॥
## ਪਰਸ ਨਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ॥੧॥

ਮਹਾਤਮਾ ਦੀ ਸੰਗਤ ਦਾ ਗੁਨੁ=ਫਲ ਬਹੁਤ ਤੋਂ ਬਹੁਤ ਹੈ, ਦੇਖੋ ਮਹਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਕਰਕੇ ਗਨਕਾ=ਵੇਸ਼ਵਾ, ਸੂਆ=ਤੋਤੇ ਨੂੰ ਪੜ੍ਹਾਉਂਦੀ ਹੋਈ ਉਧਰ ਗਈ। ਪਰਸ ਨਪਰਸ=ਜੋ ਕੁਬਿਜਾ ਹੈ, ਅਰਥਾਤ ਜੋ ਪਰਸਣੇ ਯੋਗ ਨਹੀਂ ਸੀ, ਉਸ ਨਾਲ ਕ੍ਰਿਸ਼ਨ ਜੀ ਆਪ ਸਪਰਸ਼ ਕਰਕੇ ਉਸ ਨੂੰ ਲੈ ਕੇ ਬੈਕੁੰਠ ਲੋਕ ਵਿਚ ਪਹੁੰਚਾ ਦਿੱਤਾ॥ ੧॥

## ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ॥
## ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ॥੨॥

ਅਜਾਮਲ ਨੇ ਪੁਤ੍ਰ ਪ੍ਰਤਿ=ਪੁੱਤਰ ਨਾਲ ਪ੍ਰੀਤੀ ਕਰਕੇ ਅੰਤ ਸਮੇਂ ਉਸ ਨੂੰ ਨਾਰਾਇਨ ਨਾਮ ਕਰਕੇ ਬੁਲਾਵਣਾ ਕੀਤਾ, ਆ ਪੁਤ੍ਰ ਨਾਰਾਇਨ, ਆ ਪੁਤ੍ਰ ਨਾਰਾਇਨ, ਮੇਰੇ ਠਾਕੁਰ=ਸੁਆਮੀ ਦੇ ਮਨ ਵਿਚ ਭਾਵਨੀ= ਸ਼ਰਧਾ ਭਾਂਵਦੀ ਹੈ, ਇਸ ਕਰਕੇ ਜਮਦੂਤਾਂ ਨੂੰ ਰਾਮ ਗਣਾਂ ਨੇ ਮਾਰ ਕੇ ਬਿਦੀਰਨ ਕਰ ਦਿੱਤਾ॥ ੨॥

## ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ॥
## ਸਤਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ॥੩॥

ਇਹ ਪੁਰਸ਼ ਕਥਨ ਤਾਂ ਕਰਦਾ ਹੈ ਪਰ ਕਥਨ ਕਰਕੇ ਲੋਕਾਂ ਨੂੰ ਸੁਣਾਂਵਦਾ ਹੈ, ਜੋ ਬੋਲਦਾ ਹੈ ਉਸ ਨੂੰ ਆਪ ਵਿਚਾਰਦਾ ਨਹੀਂ। ਜੇ ਸਾਧ ਸੰਗਤ ਨਾਲ ਮਿਲੇ ਤਾਂ ਦ੍ਰਿੜ੍ਹ ਨਿਸਚਾ ਆਂਵਦਾ ਹੈ ਕਿ ਹਰੀ ਰਾਮ ਦਾ ਨਾਮ ਹੀ ਤਾਰਨੇ ਵਾਲਾ ਹੈ॥ ੩॥

## ਜਬ ਲਗੁ ਜੀਉ ਪਿੰਡੁ ਹੈ ਸਾਬਤੁ ਤਬ ਲਗਿ ਕਿਛੁ ਨ ਸਮਾਰੇ॥

ਜਬ ਲੁਗ=ਜਿਤਨਾ ਚਿਰ ਪਿੰਡੁ ਸਰੀਰ ਸਾਬਤ ਹੈ, ਅਰਥਾਤ ਦੇਹ ਅਰੋਗਤਾ ਹੈ ਤੇ ਚੜ੍ਹਦੀ ਜੁਆਨੀ ਹੈ, ਉਤਨਾ ਚਿਰ ਇਹ ਜੀਵ ਕੁਝ ਵੀ ਪਰਮੇਸ਼ਰ ਦੇ ਨਾਮਾਂ ਨੂੰ ਨਹੀਂ ਸੰਮਾਲ੍ਹਦਾ।

## ਜਬ ਘਰ ਮੰਦਰਿ ਆਗਿ ਲਗਾਨੀ ਕਢਿ ਕੂਪੁ ਕਢੈ ਪਨਿਹਾਰੇ॥੪॥

ਜਿਸ ਵੇਲੇ ਘਰ ਦੇ ਮੰਦਰਿ=ਅੰਦਰ ਅੱਗ ਲੱਗ ਜਾਵੇ, ਉਸ ਵੇਲੇ ਖੂਹਾ ਖੋਦ ਕੇ (ਪੁੱਟ ਕੇ) ਪਾਣੀ ਕੱਢਣਾ ਚਾਹੇ ਤਾਂ ਕਿਵੇਂ ਕੱਢ ਸਕਦਾ ਹੈ।

ਏਸੇ ਤਰ੍ਹਾਂ ਸਰੀਰ ਰੂਪੀ ਘਰ ਦੇ ਅੰਦਰ ਕਾਲ ਰੂਪੀ ਅੱਗ ਲੱਗ ਜਾਵੇ ਭਾਵ ਅਤੀ ਬ੍ਰਿਧ ਹੋ ਜਾਵੇ ਉਸ ਵੇਲੇ ਜਪ ਤਪ ਰੂਪੀ ਖੂਹਾ ਖੋਦ ਕੇ ਨਾਮ ਰੂਪੀ ਜਲ ਕੱਢਣਾ ਚਾਹਵੇ ਤਾਂ ਕਿਵੇਂ, ਕੱਢ ਸਕਦਾ ਹੈ॥ ੪॥

## ਸਾਕਤ ਸਿਉ ਮਨ ਮੇਲੁ ਨ ਕਰੀਅਹੁ ਜਿਨਿ ਹਰਿ ਹਰਿ ਨਾਮੁ ਬਿਸਾਰੇ॥

ਹੇ ਮਨ=ਪਿਆਰੇ ! ਸਾਕਤ ਪੁਰਸ਼ਾਂ ਨਾਲ ਮਨ ਦਾ ਮੇਲ ਨਾ ਕਰੋ, ਜਿਨ੍ਹਾਂ ਸਾਕਤਾਂ ਨੇ ਹਰਿ ਹਰਿ ਨਾਮ

ਨੂੰ ਵਿਸਾਰ ਦਿੱਤਾ ਹੈ।

## ਸਾਕਤ ਬਚਨ ਬਿਛੂਆ ਜਿਉ ਡਸੀਐ ਤਜਿ ਸਾਕਤ ਪਰੈ ਪਰਾਰੇ॥ ੫॥

ਨਾਸਤਕ ਸੁਭਾਅ ਵਾਲੇ ਸਾਕਤਾਂ ਦੇ ਬਚਨ ਇਸ ਤਰ੍ਹਾਂ ਦੁਖਦਾਇਕ ਹਨ, ਜਿਵੇਂ ਬਿੱਛੂ ਡੰਗ ਮਾਰਦਾ ਹੈ- ਇਸ ਕਰਕੇ ਸਾਕਤਾਂ ਨੂੰ ਪਰੇ ਤੇ ਪਰੇ ਤਿਆਗੇ, *ਅਥਵਾ:-* ਪਰਾਰੇ=ਪ੍ਰਾਲੀ ਵਾਂਙੂ ਸ਼ੁਭ ਗੁਣਾਂ ਤੋਂ ਖਾਲੀ ਜਾਣ ਕੇ ਪਰੇ ਤਿਆਗੇ॥ ੫॥

[ਪੰਨਾ ੯੮੨]

## ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਸੰਗਿ ਸਵਾਰੇ॥

ਸਾਕਤਾਂ ਨਾਲ ਲਗਿ ਲਗਿ=ਮਿਲ ਮਿਲ ਕੇ ਬਹੁਤ ਹੀ ਪ੍ਰੀਤੀ ਲਾਈ, ਪਰ ਕੁਝ ਵੀ ਫਲ ਨਾ ਮਿਲਿਆ, ਜਿਸ ਵੇਲੇ ਸਾਧੂਆਂ ਦੇ ਨਾਲ ਲੱਗ ਕੇ ਸਾਧੂਆਂ ਨਾਲ ਪ੍ਰੀਤੀ ਲਗਾਈ, ਤਾਂ ਉਨ੍ਹਾਂ ਨੇ ਸਾਰੇ ਕਾਰਜ ਸਵਾਰ ਦਿੱਤੇ।

*ਅਥਵਾ:-* ਜਿਸ ਵੇਲੇ ਲਗਿ ਲਗਿ=ਲਗਨ ਲੱਗੀ ਮਨ ਕਰਕੇ, ਪ੍ਰੀਤੀ ਤਨ ਕਰਕੇ, ਬਹੁਤੀ ਪ੍ਰੀਤੀ ਲਗਾਈ- ਬਾਣੀ ਕਰਕੇ, ਤਿਸ ਵੇਲੇ ਸਾਧੂਆਂ ਦੇ ਸੰਗ ਲੱਗ ਕੇ ਚਤੁਸ਼ਟੇ ਅੰਤਹ ਕਰਨ ਸਵਾਰ ਲਏ।

## ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕਰ ਬਹੁਤੁ ਪਿਆਰੇ॥ ੬॥

ਉਨ੍ਹਾਂ ਸਤਿਗੁਰਾਂ ਦੇ ਬਚਨ ਸੱਚ ਕਰਕੇ ਮੰਨੇ- ਜੋ ਗੁਰੂ ਮੇਰੇ ਠਾਕੁਰ=ਵਾਹਿਗੁਰੂ ਦੇ ਬਹੁਤ ਪਿਆਰੇ ਹਨ। *ਅਥਵਾ:-* ਜਿਨ੍ਹਾਂ ਨੇ ਗੁਰਾਂ ਦੇ ਬਚਨ ਸੱਤ ਸੱਤ ਕਰਕੇ ਮੰਨੇ ਹਨ- ਉਹ ਪੁਰਸ਼ ਮੇਰੇ ਠਾਕੁਰ ਨੂੰ ਬਹੁਤ ਪਿਆਰੇ ਲੱਗੇ ਹਨ॥ ੬॥

## ਪੂਰਬਿ ਜਨਮਿ ਪਰਚੂਨ ਕਮਾਏ ਹਰਿ ਹਰਿ ਹਰਿ ਨਾਮਿ ਪਿਆਰੇ॥

ਜਿਨ੍ਹਾਂ ਨੇ ਪੂਰਬਲੇ ਜਨਮ ਵਿਚ ਪਰਚੂਨ=ਸ੍ਰੇਸ਼ਟ ਕਰਮ ਕਮਾਏ ਹੋਇ ਸਨ, ਉਨ੍ਹਾਂ ਨੂੰ ਹਰੀ ਦੇ ਹਰਿ ਹਰਿ ਨਾਮ ਪਿਆਰੇ ਲੱਗੇ ਹਨ।

## ਗੁਰ ਪ੍ਰਸਾਦਿ ਅੰਮ੍ਰਿਤ ਰਸੁ ਪਾਇਆ ਰਸੁ ਗਾਵੈ ਰਸੁ ਵੀਚਾਰੇ॥ ੭॥

ਗੁਰਾਂ ਦੀ ਕਿਰਪਾ ਦੁਆਰੇ ਜਿਨ੍ਹਾਂ ਨੇ ਨਾਮ ਅੰਮ੍ਰਿਤ ਰਸ ਪਾਇਆ=ਪ੍ਰਾਪਤ ਕੀਤਾ ਹੈ, ਉਹ ਰਸੁ=ਪ੍ਰੇਮ ਨਾਲ ਪ੍ਰਭੂ ਦੇ ਗੁਣ ਗਾਉਂਦੇ ਹਨ ਤੇ ਰਸੁ=ਪ੍ਰੇਮ ਨਾਲ ਹੀ ਸੱਤ ਅਸੱਤ ਦਾ ਵਿਚਾਰ ਕਰਦੇ ਹਨ॥ ੭॥

## ਹਰਿ ਹਰਿ ਰੂਪ ਰੰਗ ਸਭਿ ਤੇਰੇ ਮੇਰੇ ਲਾਲਨ ਲਾਲ ਗੁਲਾਰੇ॥

ਹੇ ਹਰਿ ਹਰਿ ! ਏਹ ਰੂਪ ਰੰਗ ਸਭ ਤੇਰੇ ਬਣਾਏ ਹੋਏ ਹਨ, ਹੇ ਮੇਰੇ ਲਾਲਨ ! ਲਾਲ-ਪਿਆਰਿਆਂ ਦੇ ਪਿਆਰੇ ਆਪ ਗੁਲਾਰੇ=ਗਾੜ੍ਹੇ ਰੰਗ ਵਾਲੇ ਹੋ।

## ਜੈਸਾ ਰੰਗੁ ਦੇਹਿ ਸੋ ਹੋਵੈ ਕਿਆ ਨਾਨਕ ਜੰਤ ਵਿਚਾਰੇ॥ ੮॥ ੩॥

ਗੁਰੂ ਜੀ ਕਥਨ ਕਰਦੇ ਹਨ—ਜੈਸਾ ਰੰਗੁ=ਪ੍ਰੇਮ ਤੂੰ ਦੇਂਦਾ ਹੈਂ, ਤੈਸਾ ਹੀ ਜੀਵ ਨੂੰ ਪਰਾਪਤ ਹੁੰਦਾ ਹੈ। *ਅਥਵਾ:-* ਜੇਹੋ ਜੇਹਾ ਰੰਗੁ=ਸੁਭਾਅ ਤੂੰ ਦੇਂਦਾ ਹੈਂ, ਤੇਹੋ ਜੇਹਾ ਜੀਵ ਨੂੰ ਪਰਾਪਤ ਹੁੰਦਾ ਹੈ- ਇਹ ਜੀਵ ਵਿਚਾਰੇ ਕੀ ਹਨ ਜੋ ਆਪਣੇ ਆਪ ਕੁਝ ਕਰ ਸਕਣ॥ ੮॥ ੩॥

## ਨਟ ਮਹਲਾ ੪ ॥

## ਰਾਮ ਗੁਰ ਸਰਨਿ ਪ੍ਰਭੂ ਰਖਵਾਰੇ ॥

ਰਾਮ=ਹੇ ਭਾਈ ! ਜੋ ਗੁਰ ਸ਼ਰਨ ਵਿਚ ਆਏ ਹਨ, ਉਨ੍ਹਾਂ ਦੀ ਰਖਵਾਰੇ=ਰੱਖਿਆ ਕਰਨ ਵਾਲਾ ਪ੍ਰਭੂ ਹੈ।

## ਜਿਉ ਕੁੰਚਰੁ ਤਦੂਐ ਪਕਰਿ ਚਲਾਇਓ
## ਕਰਿ ਊਪਰੁ ਕਢਿ ਨਿਸਤਾਰੇ ॥ ੧ ॥ ਰਹਾਉ ॥

ਜਿਵੇਂ ਹਾਥੀ ਨੂੰ ਤੰਦੂਏ ਨੇ ਫੜ ਕੇ ਜਲ ਦੇ ਵਿਚ ਚਲਾਇਆ ਤਾਂ- ਪ੍ਰਭੂ ਨੇ ਕਰਿ ਊਪਰੁ=ਉਪਰਾਲਾ ਕਰਕੇ ਕੱਢ ਕੇ ਤਾਰ ਦਿੱਤਾ,

*ਵਾ:-* ਕਰਿ=ਸੁੰਡ ਮਾਤ੍ਰ ਜਦ ਬਾਹਰ ਰਹਿ ਗਿਆ ਤਾਂ ਕੱਢ ਕੇ ਤਾਰਿਆ। *ਅਥਵਾ:-* ਕੁੰਚਰੁ=ਹਾਥੀ ਨੂੰ ਬਾਹਰ ਕੱਢ ਦਿੱਤਾ ਤੇ ਤੰਦੂਏ ਨੂੰ ਵੀ ਨਿਸਤਾਰੇ=ਤਾਰ ਦਿੱਤਾ॥ ੧ ॥ ਰਹਾਉ ॥

## ਪ੍ਰਭ ਕੇ ਸੇਵਕ ਬਹੁਤੁ ਅਤਿ ਨੀਕੇ ਮਨਿ ਸਰਧਾ ਕਰਿ ਹਰਿ ਧਾਰੇ ॥
## ਮੇਰੇ ਪ੍ਰਭਿ ਸਰਧਾ ਭਗਤਿ ਮਨਿ ਭਾਵੈ ਜਨ ਕੀ ਪੈਜ ਸਵਾਰੇ ॥ ੧ ॥

ਪ੍ਰਭੂ ਦੇ ਸੇਵਕ ਬਹੁਤ ਨੀਕੇ=ਚੰਗੇ ਹਨ, ਜੋ ਅਤਿ=ਬਹੁਤ ਸ਼ਰਧਾ ਕਰਕੇ ਮਨ ਵਿਚ ਹਰੀ ਨੂੰ ਧਾਰਦੇ ਹਨ। ਮੇਰੇ ਪ੍ਰਭੂ ਦੇ ਮਨ ਵਿਚ ਸ਼ਰਧਾ ਭਗਤੀ ਭਾਵਦੀ ਹੈ ਅਤੇ ਗੁਰਮੁਖ ਜਨਾਂ ਦੀ ਪਤਆਬਰੋ ਨੂੰ ਸਵਾਰਦਾ ਹੈ॥ ੧ ॥

## ਹਰਿ ਹਰਿ ਸੇਵਕੁ ਸੇਵਾ ਲਾਗੈ ਸਭੁ ਦੇਖੈ ਬ੍ਰਹਮ ਪਸਾਰੇ ॥

ਜੋ ਸੇਵਕ ਸੇਵਕੀ ਭਾਅ ਵਾਲੇ ਹਨ, ਉਹ ਹਰਿ ਹਰਿ ਦੀ ਸੇਵਾ ਵਿਚ ਲੱਗੇ ਰਹਿੰਦੇ ਹਨ, ਸੇਵਾ ਕਰਕੇ ਸਾਰੇ ਪਸਾਰੇ=ਸੰਸਾਰ ਵਿਚ ਬ੍ਰਹਮ ਨੂੰ ਹੀ ਪਸਰਿਆ ਵੇਖਦੇ ਹਨ।

## ਏਕੁ ਪੁਰਖੁ ਇਕੁ ਨਦਰੀ ਆਵੈ ਸਭ ਏਕਾ ਨਦਰਿ ਨਿਹਾਰੇ ॥ ੨ ॥

ਸੰਸਾਰ ਵਿਚ ਪੁਰਖ ਇੱਕ ਹੈ, ਗੁਰਮੁਖਾਂ ਨੂੰ ਇੱਕ ਹੀ ਨਿਗਾਹ ਆਂਵਦਾ ਹੈ, ਸਾਰਿਆਂ ਨੂੰ ਇੱਕ ਪਰਮੇਸ਼ਰ ਹੀ ਆਪਣੀ ਨਿਗਾਹ ਨਾਲ ਨਿਹਾਰੇ=ਵੇਖਦਾ ਹੈ॥ ੨ ॥

## ਹਰਿ ਪ੍ਰਭੁ ਠਾਕੁਰੁ ਰਵਿਆ ਸਭ ਠਾਈ ਸਭੁ ਚੇਰੀ ਜਗਤੁ ਸਮਾਰੇ ॥

ਹਰੀ ਪ੍ਰਭੂ ਸੁਆਮੀ ਸਾਰਿਆਂ ਅਸਥਾਨਾਂ ਉੱਪਰ ਰਵਿਆ=ਪੂਰਨ ਹੋ ਰਿਹਾ ਹੈ, ਸਾਰਾ ਜਗਤ ਚੇਰੀ=ਦਾਸੀ ਭਾਅ ਧਾਰ ਕੇ ਉਸ ਪ੍ਰਭੂ ਨੂੰ ਸੰਭਾਲਦਾ ਹੈ।

## ਆਪਿ ਦਇਆਲੁ ਦਇਆ ਦਾਨੁ ਦੇਵੈ ਵਿਚਿ ਪਾਥਰ ਕੀਰੇ ਕਾਰੇ ॥ ੩ ॥

ਉਹ ਵਾਹਿਗੁਰੂ ਆਪ ਦਿਆਲੂ ਹੈ, ਦਇਆ ਕਰਕੇ ਸਾਰਿਆਂ ਨੂੰ ਦਾਨ ਦੇਂਦਾ ਹੈ, ਪੱਥਰਾਂ ਦੇ ਵਿਚ ਜੇਹੜੇ ਕੀੜੇ ਕਾਰੇ=ਕੀਤੇ ਹਨ, *ਵਾ:-* ਕਾਰੇ=ਕਾਲੇ ਕੀੜੇ ਹਨ, ਉਨ੍ਹਾਂ ਨੂੰ ਭੀ ਖਾਣ ਪਾਣ ਦੇਂਦਾ ਹੈ॥ ੩ ॥

*ਯਥਾ:-* ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾਚੋ ਮਾਰਗੁ ਨਾਹੀ ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ ॥ ੩ ॥ ੩ ॥

*(ਆਸਾ ਬਾਣੀ ਧੰਨੇ ਜੀ ਕੀ, ਪੰਨਾ ੪੮੮)*

ਤਥਾ:- ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥ ੧॥

(ਗੂਜਰੀ ਮਹਲਾ ੫, ਪੰਨਾ ੪੯੫)

## ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙ੍ਹਾਰੇ॥

ਜਿਸ ਤਰ੍ਹਾਂ ਹਰਨ ਦੀ ਨਾਭੀ ਅੰਦਰ ਕਸਤੂਰੀ ਦੀ ਵਾਸੁ=ਸੁਗੰਧੀ ਬਹੁਤ ਹੀ ਮੁਸਕਾਈ=ਮੁਸ਼ਕ ਰਹੀ, ਭਾਵ ਫੈਲ ਰਹੀ ਹੈ, ਪਰ ਹਰਨ ਭਰਮ ਦੇ ਭੁਲੇਖੇ ਕਰਕੇ ਝਾੜੀਆਂ ਨੂੰ ਹੀ ਸਿੰਙ੍ਹਾਰੇ=ਸੁੰਘਦਾ ਹੈ।

ਏਸੇ ਤਰ੍ਹਾਂ ਆਤਮਕ ਅਨੰਦ ਆਪਣੀ ਬਿਰਤੀ ਦੀ ਇਕਾਗ੍ਰਤਾ ਵਿਚ ਹੈ, ਪਰ ਜੀਵ ਰੂਪ ਹਰਨ ਭਰਮ ਦਾ ਭਰਮਾਇਆ ਹੋਇਆ ਪੁੱਤਰ, ਇਸਤ੍ਰੀ ਆਦਿਕ ਪਦਾਰਥਾਂ ਵਿਚ ਸੁਖ ਮੰਨਦਾ ਹੈ।

## ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ॥ ੪॥

ਗੁਰਾਂ ਤੋਂ ਬਗੈਰ ਆਪਣੇ ਆਪ ਬਨਾਂ ਬਨਾਂ, *ਅਥਵਾ:-* ਬਨੁ ਬਨੁ=ਤੀਰਥਾਂ ਉੱਪਰ ਪ੍ਰਭੂ ਪ੍ਰਭੂ ਨੂੰ ਢੂੰਢ ਢੂੰਢ ਕੇ ਥੱਕ ਗਈ, ਪਰ ਨਾ ਪ੍ਰਾਪਤ ਹੋਇਆ, ਜਦ ਗੁਰਾਂ ਦੀ ਪ੍ਰਾਪਤੀ ਹੋਈ ਤਾਂ ਪੂਰਿਆਂ ਗੁਰਾਂ ਨੇ ਅੰਤਹਕਰਨ ਰੂਪ ਘਰ ਦੇ ਵਿਚ ਪ੍ਰਭੂ ਦਾ ਦਰਸ਼ਨ ਕਰਾ ਕੇ ਤਾਰ ਦਿੱਤਾ॥ ੪॥

## ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥

ਬਾਣੀ ਤਾਂ ਗੁਰੂ ਰੂਪ ਹੈ ਤੇ ਗੁਰੂ ਬਾਣੀ ਦਾ ਰੂਪ ਹਨ, ਗੁਰਬਾਣੀ ਦੇ ਵਿਚ ਹੀ ਸਾਰੇ ਅੰਮ੍ਰਿਤ ਹਨ।

## ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥ ੫॥

ਜੋ ਗੁਰਬਾਣੀ ਕਹਿੰਦੀ ਹੈ ਉਸ ਨੂੰ ਜੇ ਸੇਵਕ ਜਨ ਸੱਤ ਸੱਤ ਕਰਕੇ ਮੰਨ ਲੇਵੇ, ਤਾਂ ਗੁਰੂ ਸਾਹਿਬ ਜੀ ਪ੍ਰਤੱਖ ਹੋ ਕੇ ਉਸ ਸੇਵਕ ਜਨ ਨੂੰ ਤਾਰਦੇ ਹਨ॥ ੫॥

## ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ॥

ਸਾਰਾ ਸੰਸਾਰ ਬ੍ਰਹਮ ਰੂਪ ਹੈ, ਬ੍ਰਹਮ ਹੀ ਸਾਰੇ ਪਸਰਿਆ ਹੋਇਆ ਹੈ, ਮਨ ਕਰਕੇ ਜੈਸਾ ਕਿਸੀ ਨੇ ਕਰਮਾਂ ਦਾ ਬੀਜ ਬੀਜਿਆ ਹੈ, ਤੈਸਾ ਹੀ ਉਸ ਦਾ ਫਲ ਵਾਹਿਗੁਰੂ ਖੁਆਂਦਾ ਹੈ।

## ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ॥ ੬॥

ਜਿਵੇਂ ਪ੍ਰਭੂ ਦੇ ਸੇਵਕ ਜਨ ਚੰਦ੍ਰਹਾਂਸ ਨੂੰ 'ਧ੍ਰਿਸਟ- ਬੁੱਧੀ' ਨਾਮੇ ਰਾਜੇ ਨੇ ਦੁਖਿਆ=ਦੁੱਖ ਦਿੱਤਾ, ਤਾਂ ਉਸ ਨੇ ਆਪਣੇ ਘਰ ਨੂੰ ਈਰਖਾ ਰੂਪੀ ਲੂਕੀ=ਅੱਗ ਵਿਚ ਜਾਰੇ=ਸਾੜ ਲੈਣਾ ਕੀਤਾ॥ ੬॥

### ਸਾਖੀ—ਚੰਦ੍ਰਹਾਂਸ ਦੀ

ਚੰਦ੍ਰਹਾਂਸ ਦਾ ਪਿਤਾ 'ਸੁਧਰਮਾ' ਨਾਮ ਕਰਕੇ ਕਰਾਲ ਦੇਸ਼ ਦਾ ਬਾਦਸ਼ਾਹ ਹੋਇਆ ਹੈ।

ਰਾਜਾ 'ਸੁਧਰਮਾ' ਬੜਾ ਪੁੰਨਆਤਮਾ ਦਿਆਲੂ, ਪਰਜਾ ਪਾਲਕ ਸੀ। ਪਰਜਾ ਵੀ ਪਿਤਾ ਰੂਪ ਸਮਝ ਕੇ ਸਤਿਕਾਰ ਕਰਦੀ ਸੀ। ਮੰਤ੍ਰੀ ਵੀ ਸਾਰੇ ਆਗਿਆ ਵਿਚ ਰਾਜ ਭਾਗ ਦਾ ਕੰਮ ਕਰਦੇ ਸਨ। ਇਸ ਦੇ ਵਿਚ ਹੋਰਨਾਂ ਬਾਦਸ਼ਾਹਾਂ ਨਾਲੋਂ ਏਸ ਗੱਲ ਦੀ ਵਿਸ਼ੇਸ਼ਤਾ ਸੀ ਕਿ ਦੇਸ਼ ਵਿਚ ਇਸ ਦੀ ਬਹਾਦਰ ਸੈਨਾ ਤੇ ਅਹਿਲਕਾਰਾਂ ਦੇ ਆਗਿਆਕਾਰ ਹੋਣ ਕਰਕੇ ਕਿਸੇ ਬਾਹਰਲੇ ਦੇਸ਼ ਦੇ ਬਾਦਸ਼ਾਹ ਨੂੰ ਇਸ ਦੇ ਉੱਪਰ ਹਮਲਾ ਕਰਨ ਦਾ ਹੀਆ ਹੀ ਨਹੀਂ ਸੀ ਪੈਂਦਾ। ਹਰ ਦੇਸ਼ ਦੇ ਬਾਦਸ਼ਾਹ ਇਸ ਨਾਲ ਮਿੱਤ੍ਰ ਭਾਵ ਰੱਖਣਾ ਹੀ ਚੰਗਾ ਸਮਝਦੇ ਸਨ।

ਫਿਰ ਰਾਜਾ 'ਸੁਧਰਮਾ' ਸੰਤ ਸੇਵੀ ਵੀ ਬਹੁਤ ਸੀ। ਇਸ ਨੇ ਆਪਣੇ ਰਾਜ ਵਿਚ ਥਾਂ ਥਾਂ ਭੰਡਾਰੇ ਖੋਲ੍ਹ ਰੱਖੇ ਸਨ। ਰਾਹੀ ਮੁਸਾਫਰਾਂ ਦੇ ਠਹਿਰਣ ਵਾਸਤੇ ਸਰਾਵਾਂ, ਪਾਣੀ ਪੀਣ ਲਈ ਖੂਹ, ਇਸ ਤਰ੍ਹਾਂ ਦੇ ਸਾਰੇ ਸੁਖ ਅਨੰਦ ਹੋਣ ਕਰਕੇ ਖੁਸ਼ਹਾਲੀ ਹੀ ਖੁਸ਼ਹਾਲੀ ਹਰ ਪਾਸੇ ਬਾਹਾਂ ਪਸਾਰੀ ਨਿਗਾਹ ਆ ਰਹੀ ਸੀ।

ਵਾਹਿਗੁਰੂ ਵੀ ਕਿਰਪਾ ਮਿਹਰਾਮਤ ਦਾ ਸਦਕਾ ਹੋਰ ਤਾਂ ਸਾਰੇ ਸੁਖ ਪ੍ਰਾਪਤ ਸਨ ਪਰ—

**"ਔਰਤ ਈਮਾਨ। ਦੌਲਤ ਗੁਜ਼ਰਾਨ। ਪੁਤ੍ਰ ਨਿਸ਼ਾਨ।**
**ਕਰਨੀ ਪ੍ਰਧਾਨ। ਕਿਆ ਹਿੰਦੂ ਕਿਆ ਮੁਸਲਮਾਨ।"**

ਦੇ ਅਨੁਸਾਰ ਇੱਕੋ ਇੱਕ ਜਗਤ ਵਿਚ ਨਿਸ਼ਾਨ ਰੂਪ 'ਮਿੱਠੀ ਦਾਤ' ਭਾਵ ਪੁੱਤਰ ਦੀ ਪ੍ਰਾਪਤੀ ਨਹੀਂ ਸੀ।

ਰਾਜਾ ਸੁਧਰਮਾ ਨੇ ਪੁੱਤਰ ਦੀ ਪ੍ਰਾਪਤੀ ਵਾਸਤੇ ਬੜੇ ਬੜੇ ਯਤਨ ਕੀਤੇ। ਸਾਲਾਂ ਬੱਧੀ ਸਦਾ-ਵਰਤ ਲਾਈ ਰੱਖੇ। ਕਈ ਯੱਗ ਕੀਤੇ ਬਹੁਤ ਬਹੁਤ ਵੱਡੇ ਭੰਡਾਰੇ ਕੀਤੇ, ਅਨੇਕਾਂ ਸੰਤਾਂ, ਮਹਾਤਮਾ ਨੂੰ ਭੋਜਨ ਛਕਾਇਆ ਪਰ ਹਰ ਪਾਸਿਓਂ ਰਾਜਾ ਸੁਧਰਮਾ ਨੂੰ ਨਿਰਾਸਤਾ ਦਾ ਹੀ ਮੂੰਹ ਵੇਖਣਾ ਪਿਆ।

ਆਖ਼ਰ ਇਤਨਾ ਕੁਝ ਕਰਨ 'ਤੇ ਵੀ ਜਿਸ ਵੇਲੇ ਸੰਤਾਨ ਦੀ ਪ੍ਰਾਪਤੀ ਨਾ ਹੋਈ ਤਾਂ ਦਿਲ ਵਿੱਚ ਬਹੁਤ ਨਿਰਾਸਤਾ ਹੋਈ, ਰੋਟੀ ਖਾਣੀ ਵੀ ਚੰਗੀ ਨਾ ਲੱਗਿਆ ਕਰੇ।

ਏਸੇ ਤਰ੍ਹਾਂ ਬੜੀ ਉਦਾਸਤਾਈ ਵਿਖੇ ਸਮਾਂ ਬੀਤਦਾ ਗਿਆ। ਕੁਝ ਸਮੇਂ ਬਾਅਦ ਬੜੇ ਬੀਤ ਰਾਗ ਵੈਰਾਗੀ ਤਿਆਗੀ ਫਕੀਰ ਇਸ ਦੀ ਰਾਜਧਾਨੀ ਵਿਖੇ ਆ ਗਏ। ਜਿੱਥੇ ਉਹ ਠਹਿਰੇ ਉਥੇ ਸਵੇਰੇ ਸ਼ਾਮ ਦੋ ਵੇਲੇ ਹਰੀ ਦੀ ਕਥਾ ਤੇ ਹਰੀ ਦਾ ਜਸ ਰੂਪ ਕੀਰਤਨ ਹੋਣ ਲੱਗ ਪਿਆ। ਦੂਰ ਦੁਰੇਡਿਓਂ ਸਭ ਸੰਗਤਾਂ ਦਰਸ਼ਨਾਂ ਵਾਸਤੇ ਆਉਣੀਆਂ ਸ਼ੁਰੂ ਹੋ ਗਈਆ। ਸਭ ਆਪਣੀਆਂ ਕਾਮਨਾ ਪੂਰਨ ਕਰਕੇ ਜਾਂਦੀਆਂ। ਗੱਲ ਚਲਦੀ ਚਲਦੀ ਰਾਜਾ 'ਸੁਧਰਮਾ' ਪਾਸ ਵੀ ਪੁੱਜੀ।

ਬਥੇਰੇ ਜਤਨਾਂ ਦੇ ਕਰਨ ਨਾਲ ਪੁੱਤਰ ਨਾ ਪ੍ਰਾਪਤੀ ਦੇ ਕਾਰਨ ਭਾਵੇਂ ਰਾਜਾ 'ਸੁਧਰਮਾ' ਨੂੰ ਆਸ ਤਾਂ ਨਹੀਂ ਸੀ ਪਰ ਆਪਣੇ ਸਿਆਣੇ ਆਗਿਆਕਾਰੀ ਸਲਾਹਕਾਰਾਂ ਦੇ ਕਹਿਣ 'ਤੇ ਹੋਰਨਾਂ ਪਾਸੋਂ ਵੀ ਉਨ੍ਹਾਂ ਸੰਤਾਂ ਦੀ ਉਪਮਾ ਸੁਣ ਕੇ ਇੱਕ ਦਿਨ ਨੀਯਤ ਕਰਕੇ ਜਾਣ ਦੀ ਸਲਾਹ ਬਣਾ ਲਈ। ਨੀਯਤ ਦਿਨ 'ਤੇ ਸਾਰੇ ਕੰਮ ਧੰਦੇ ਛੱਡ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਪ੍ਰਭੂ ਨੂੰ ਅਰਾਧਿਆ।

ਪੁਨਾ- ਅਹਿਲਕਾਰਾਂ, ਰਾਣੀਆਂ ਸਹਿਤ ਨੰਗੀ ਪੈਰੀਂ ਅਨੇਕ ਪ੍ਰਕਾਰ ਦੀਆਂ ਸੁਗਾਤਾਂ ਭੇਟਾਂ ਵਜੋਂ ਲੈ ਕੇ ਉਨ੍ਹਾਂ ਦੇ ਅਸਥਾਨ 'ਤੇ ਪੁੱਜੇ।

ਦੀਵਾਨ ਸਜਿਆ ਹੋਇਆ ਸੀ। ਮਹਾਂ ਪੁਰਸ਼ ਆਪਣੇ ਪਵਿੱਤ੍ਰ ਮੁਖਰਬਿੰਦ ਤੋਂ ਹਰੀ ਸਬੰਧੀ ਬਚਨ ਉਚਾਰਨ ਕਰਦੇ ਹੋਏ ਨਾਮ ਸਿਮਰਨ ਦਾ ਉਪਦੇਸ਼ ਦੇ ਰਹੇ ਸਨ।

ਰਾਜਾ ਸੁਧਰਮਾ ਵੀ ਜਾ ਕੇ ਬੈਠ ਗਿਆ। ਪਵਿੱਤ੍ਰ ਬਚਨਾਂ ਨੂੰ ਸੁਣ ਕੇ ਮਨ ਵਿਖੇ ਸ਼ਾਂਤੀ ਪ੍ਰਾਪਤ ਹੋਈ ਦੀਵਾਨ ਦੀ ਸਮਾਪਤੀ ਪਿੱਛੋਂ ਮਹਾਂ ਪੁਰਸ਼ਾਂ ਪਾਸ ਜਾ ਕੇ ਚਰਨਾਂ ਉੱਪਰ ਮੱਥਾ ਟੇਕਿਆ। ਲਿਆਂਦੀਆਂ ਹੋਈਆਂ ਭੇਟਾਂ ਅੱਗੇ ਰੱਖ ਕੇ ਦੋਵੇਂ ਹੱਥ ਜੋੜ ਬੇਨਤੀ ਕਰਕੇ ਮੰਡਲੀ ਸਹਿਤ ਭੋਜਨ ਮਨਾਇਆ। ਪੁਨਾ- ਰਾਜ ਮਹਿਲਾਂ ਵਿਖੇ ਆ ਕੇ ਭੋਜਨ ਦੀ ਤਿਆਰੀ ਅਰੰਭ ਦਿੱਤੀ। ਜਿਸ ਰਸਤਿਓਂ ਸੰਤਾਂ ਨੇ ਚੱਲ ਕੇ ਆਉਣਾ ਸੀ ਓਥੋਂ ਦੀ ਚੰਗੀ ਤਰ੍ਹਾਂ ਸਫਾਈ ਕਰਵਾ ਦਿੱਤੀ।

ਨੀਯਤ ਸਮੇਂ 'ਤੇ ਆਪ ਸੰਤਾਂ ਨੂੰ ਲੈਣ ਵਾਸਤੇ ਗਿਆ। ਪੁਨਾ- ਬੜੇ ਸਤਿਕਾਰ ਨਾਲ ਮਹਿਲਾਂ ਵਿਖੇ ਲਿਆ

ਕੇ ਤਨੋ, ਮਨੋ ਹੋ ਕੇ ਆਪਣੀ ਹੱਥੀਂ ਆਪ ਲੰਗਰ ਦੀ ਸੇਵਾ ਕਰਦਾ ਰਿਹਾ।

ਇਸ ਦੀ ਸੇਵਾ ਨੂੰ ਦੇਖ ਕੇ ਸੰਤ ਪ੍ਰਸੰਨ ਹੋ ਗਏ। ਪਾਸ ਸੱਦ ਕੇ ਕਿਹਾ, ਹੇ ਰਾਜਨ ! ਅਸੀਂ ਤੇਰੀ ਸੇਵਾ ਦੇਖ ਕੇ ਤੇਰੇ 'ਤੇ ਬਹੁਤ ਪ੍ਰਸੰਨ ਹੋਏ ਹਾਂ। ਜੋ ਇੱਛਾ ਧਾਰ ਕੇ ਸੇਵਾ ਕੀਤੀ ਹੈ ਉਹ ਕਹੋ, ਵਾਹਿਗੁਰੂ ਤੇਰੀ ਇੱਛਾ ਪੂਰੀ ਕਰੇਗਾ।

ਪਹਿਲਾਂ ਤਾਂ ਸ਼ਰਮ ਆਉਣ ਕਰਕੇ ਕਹਿਣੋਂ ਝਿਜਕ ਗਿਆ ਫੇਰ ਮਨ ਨੂੰ ਇਸਥਿਤ ਕਰਕੇ ਸੋਚਦਾ ਹੈ ਕਿ ਜੇ ਇਹ ਵੇਲਾ ਖੁੰਝ ਗਿਆ ਤਾਂ ਮੁੜ ਹੱਥ ਨਹੀਂ ਆਉਣਾ। ਉਸੀ ਵੇਲੇ ਦੋਵੇਂ ਹੱਥ ਜੋੜ ਕੇ ਰਾਜੇ 'ਸੁਧਰਮਾ' ਨੇ ਕਿਹਾ 'ਮਹਾਰਾਜ ਜੀਓ ! ਵਾਹਿਗੁਰੂ ਦੀ ਕਿਰਪਾ ਨਾਲ ਹੋਰ ਮਾਇਆ ਦੇ ਤਾਂ ਸਾਰੇ ਸੁਖ ਪ੍ਰਾਪਤ ਹਨ, ਪਰਜਾ ਵੀ ਆਗਿਆਕਾਰ ਹੈ ਪਰ ਇੱਕੋ ਸੰਤਾਨ ਦੀ ਘਾਟ ਹੈ।

ਜੇ ਕਿਰਪਾ ਦੇ ਘਰ ਵਿਖੇ ਆਏ ਹੋ ਤ੍ਰੁਠੇ ਹੋ ਤਾਂ ਕਿਰਪਾ ਕਰਕੇ ਪੁੱਤਰ ਦੀ ਦਾਤ ਬਖਸ਼ੋ। ਮੈਂ ਬਹੁਤ ਯਤਨ ਕੀਤੇ, ਕੋਈ ਕਰਮਾਂ ਦਾ ਹੀ ਐਸਾ ਚੱਕਰ ਹੈ ਜੋ ਹਰ ਪਾਸਿਓਂ ਨਿਰਾਸਤਾ ਹੀ ਮੂੰਹ ਪਸਾਰੀ ਨਿਗਾਹ ਆਈ ਹੈ।

ਪ੍ਰਭ ਦੀ ਕਿਰਪਾ ਨਾਲ ਆਪ ਜੈਸੇ ਮਹਾਂ ਪੁਰਸ਼ਾਂ ਨਾਲ ਮਿਲਾਪ ਹੋਇਆ ਹੈ। ਆਸ ਹੈ ਜੋ ਆਪ ਕਿਰਪਾ ਕਰਕੇ ਬਹੁਤੇ ਨਹੀਂ ਤਾਂ ਇੱਕ ਪੁੱਤਰ ਦੀ ਜ਼ਰੂਰ ਹੀ ਬਖਸ਼ਸ਼ ਕਰੋਗੇ।

ਰਾਜੇ ਦੀਆਂ ਐਸੀਆਂ ਨਿੰਮ੍ਰਤਾ ਪੂਰਬਕ ਬੇਨਤੀਆਂ ਤੇ ਉਸ ਦੀ ਸੇਵਾ ਦਾ ਖਿਆਲ ਕਰਦੇ ਹੋਏ ਮਹਾਂ ਪੁਰਸ਼ ਨੇ ਨੇਤ੍ਰ ਮੂੰਦੇ ਤੇ ਕੁਝ ਸਮਾਂ ਚੁੱਪ ਰਹੇ। ਥੋੜ੍ਹੀ ਦੇਰ ਪਿੱਛੋਂ ਨੇਤ੍ਰ ਖੋਲ੍ਹੇ ਤੇ ਕਿਹਾ, ਹੇ ਰਾਜਨ ! ਤੇਰੇ ਕਰਮਾਂ ਵਿਖੇ ਸੰਤਾਨ ਨਹੀਂ। ਪਰ ਤੂੰ ਸੰਤ ਮੰਡਲੀ ਦੀ ਸੇਵਾ ਕੀਤੀ ਹੈ ਇਸ ਕਰਕੇ ਤੇਰੇ ਗ੍ਰਿਹਿ ਵਿਖੇ ਸੰਤਾਨ ਤਾਂ ਹੋ ਜਾਵੇਗੀ ਪਰ ਉਸ ਦਾ ਸੁਖ ਨਹੀਂ ਦੇਖ ਸਕੇਂਗਾ, ਸਗੋਂ ਦੁੱਖ ਤਕਲੀਫਾਂ ਦਾ ਮੁਕਾਬਲਾ ਕਰਨਾ ਪਵੇਗਾ। ਇੱਥੋਂ ਤੱਕ ਕਿ- ਪੁੱਤਰ ਦੇ ਪੈਦਾ ਹੁੰਦਿਆਂ ਹੀ ਮਾਤਾ ਪਿਤਾ ਤੂੰ ਤੇ ਤੇਰੀ ਇਸਤ੍ਰੀ ਵੀ ਮਰ ਜਾਣਗੇ ਅਤੇ ਸਾਰਾ ਰਾਜ ਵੀ ਨਸ਼ਟ ਹੋ ਜਾਵੇਗਾ।

ਸੰਤਾਂ ਪਾਸੋਂ ਐਸੇ ਭੈ-ਦਾਇਕ ਸ਼ਬਦ ਸੁਣ ਕੇ ਰਾਜਾ ਸੁਧਰਮਾਂ ਪਹਿਲਾਂ ਤਾਂ ਬਹੁਤ ਘਬਰਾਇਆ। ਆਖ਼ਰ ਮਨ ਵਿਚ ਏਹ ਵਿਚਾਰ ਆਈ ਕਿ ਉੱਝ ਵੀ ਪੁੱਤਰ ਬਿਨਾਂ ਮਾਂ ਪਿਉ ਦਾ ਜੀਵਣ ਕਿਸ ਅਰਥ ਹੈ।

ਚਲੋ ਜੇ ਅਸੀਂ ਮਰ ਵੀ ਗਏ ਤੇ ਰਾਜ ਵੀ ਨਸ਼ਟ ਹੋ ਗਿਆ ਤਾਂ ਫਿਰ ਕੀ ਹੋਇਆ। ਆਖ਼ਰ ਮਰਨਾ ਤਾਂ ਹੈ ਹੀ ਪੁੱਤਰ ਹੋਣੇ ਕਰਕੇ ਜਗਤ ਵਿਖੇ ਨਾਂ ਤਾਂ ਰਹਿ ਜਾਵੇਗਾ।

ਇਨ੍ਹਾਂ ਵਿਚਾਰਾਂ ਨੂੰ ਮੁਖ ਰੱਖ ਕੇ ਰਾਜਾ ਸੁਧਰਮਾਂ ਨੇ ਸੰਤਾਂ ਪਾਸ ਬੇਨਤੀ ਕੀਤੀ, ਇਹ ਸਾਰੀਆਂ ਕਠਨਤਾਈਆਂ ਮੈਨੂੰ ਮਨਜ਼ੂਰ ਹਨ ਪਰ ਪੁੱਤਰ ਜ਼ਰੂਰ ਹੋਣਾ ਚਾਹੀਦਾ ਹੈ।

ਰਾਜਾ ਸੁਧਰਮਾਂ ਦੇ ਬਚਨ ਸੁਣ ਕੇ ਸੰਤਾਂ ਨੇ ਕਿਹਾ, ਹੇ ਰਾਜਨ ! ਫਿਕਰ ਨਾ ਕਰ ਤੇਰੇ ਗ੍ਰਿਹਿ ਵਿਖੇ ਸੰਤਾਨ ਹੋ ਜਾਵੇਗੀ। ਇਹ ਬਚਨ ਆਖ ਕੇ ਮਹਾਂ ਪੁਰਸ਼ ਚਲੇ ਗਏ।

ਸਮਾਂ ਪਾ ਕੇ ਰਾਜਾ ਸੁਧਰਮਾਂ ਦੇ ਗ੍ਰਿਹਿ ਵਿਖੇ ਇੱਕ ਸੁੰਦਰ ਲੜਕੇ ਨੇ ਜਨਮ ਲਿਆ ਜਿਸ ਨੂੰ ਦੇਖਦਿਆਂ ਭੁੱਖ ਲਹਿੰਦੀ ਸੀ। ਰਾਜ ਪੁੱਤਰ ਦੇ ਪੈਦਾ ਹੋਣ ਕਰਕੇ ਬੜੀਆਂ ਖੁਸ਼ੀਆਂ ਮਨਾਈਆਂ ਗਈਆਂ ਗਰੀਬਾਂ, ਸੰਤਾਂ, ਫਕੀਰਾਂ ਵਿਖੇ ਬਹੁਤ ਧਨ ਪਦਾਰਥ ਵੰਡਿਆ ਗਿਆ।

ਇੱਕ ਦਿਨ ਰਾਜਾ ਸੁਧਰਮਾਂ ਨੂੰ ਰਾਜ ਮਹਿਲਾਂ ਵਿਖੇ ਬੈਠਿਆਂ ਉਨ੍ਹਾਂ ਸੰਤਾਂ ਦੇ ਬਚਨ ਯਾਦ ਆ ਗਏ ਕਿ ਜੋ ਬਚਨ ਸੰਤਾਂ ਨੇ ਕਹੇ ਸਨ ਕਿ ਪੁੱਤਰ ਦੇ ਪੈਦਾ ਹੋਣ ਨਾਲ ਮਾਂ ਪਿਉ ਮਰ ਜਾਣਗੇ ਤੇ ਰਾਜ ਵੀ ਨਸ਼ਟ ਹੋ

ਜਾਵੇਗਾ, ਇਸ ਗੱਲ ਦੇ ਨਿਸਚੇ ਕਰਨ ਲਈ ਜੋਤਸ਼ੀਆਂ ਨੂੰ ਪੁੱਛਣਾ ਚਾਹੀਦਾ ਹੈ। ਇਸ ਤਰ੍ਹਾਂ ਸੋਚ ਕੇ ਜੋਤਸ਼ੀਆਂ ਨੂੰ ਬੁਲਾ ਕੇ ਕਿਹਾ, ਇਸ ਬੱਚੇ ਦੀ ਲਗਨ ਕੁੰਡਲੀ ਬਣਾ ਕੇ ਦੱਸੋ ਇਸ ਦੀ ਲਗਨ ਕੁੰਡਲੀ ਵਿਚ ਕੀ ਅਉਗੁਣ ਤੇ ਕੀ ਗੁਣ ਲਿਖਿਆ ਹੋਇਆ ਹੈ? ਚੰਗੀ ਤਰ੍ਹਾਂ ਦੇਖ ਕੇ ਸਾਰਾ ਹਾਲ ਦੱਸੋ ਅਤੇ ਇਹ ਭੀ ਦੱਸੋ ਇਸ ਦਾ ਨਾਂ ਕੀ ਰੱਖਦਾ ਚਾਹੀਦਾ ਹੈ?

ਰਾਜਾ ਸੁਧਰਮਾਂ ਦੇ ਪ੍ਰਸ਼ਨਾਂ ਦਾ ਉੱਤਰ ਦਿੰਦੇ ਹੋਏ ਜੋਤਸ਼ੀਆਂ ਨੇ ਕਿਹਾ, ਹੇ ਰਾਜਨ ! ਚੰਦ੍ਰਮਾਂ ਨਿਆਈਂ ਇਸ ਬਾਲਕ ਦਾ ਮੂੰਹ ਸੁੰਦਰ ਤੇ ਖਿੜਾਅ ਵਿਖੇ ਹੈ। ਇਸ ਲਈ ਇਸ ਦਾ ਨਾਂ 'ਚੰਦਰਹਾਂਸ' ਹੀ ਰੱਖਣਾ ਚਾਹੀਦਾ ਹੈ।

ਪੁਨਾ- ਜੋਤਸ਼ੀਆਂ ਨੇ ਚੰਦ੍ਰਹਾਂਸ ਦੀ ਲਗਨ ਕੁੰਡਲੀ ਬਣਾ ਕੇ ਜੋਤਸ਼ ਲਗਾ ਕੇ ਕਿਹਾ, ਹੇ ਰਾਜਨ ! ਜਿੱਥੇ ਵੱਡਾ ਭਾਰੀ ਗੁਣ ਹੈ ਉਥੇ ਨਾਲ ਅਉਗਣ ਵੀ ਬਹੁਤ ਭਾਰੀ ਹੈ। ਗੁਣ ਇਹ ਹੈ ਕਿ ਇਹ ਭਗਵੰਤ ਦਾ ਬਹੁਤ ਪਿਆਰਾ ਭਗਤ ਹੋਵੇਗਾ, ਜਗਤ ਵਿਖੇ ਵੱਡਾ ਪ੍ਰਤਾਪੀ ਨਿਆਇਕਾਰੀ, ਪਰਜਾ ਪਾਲਕ ਰਾਜਾ ਹੋਵੇਗਾ।

ਦੂਸਰਾ ਇਸ ਵਿਚ ਅਉਗਣ ਇਹ ਹੈ ਕਿ- ਇਸ ਦੇ ਪੈਦਾ ਹੋਣ ਨਾਲ ਤੁਹਾਡੇ ਜੀਵਨ ਦਾ ਸਮਾਂ ਥੋੜਾ ਰਹਿ ਗਿਆ ਹੈ ਅਤੇ ਇਹ ਰਾਜ ਵੀ ਨਸ਼ਟ ਹੋ ਜਾਵੇਗਾ।

ਇਸ ਤਰ੍ਹਾਂ ਦੀ ਲਗਨ ਕੁੰਡਲੀ ਸੁਣ ਕੇ ਰਾਜਾ ਸੁਧਰਮਾਂ ਨੂੰ ਨਿਸਚਾ ਹੋ ਗਿਆ ਕਿ ਜੋ ਸੰਤਾਂ ਨੇ ਬਚਨ ਕਹੇ ਸਨ ਉਹ ਠੀਕ ਹਨ। ਸਮਾਂ ਬੀਤਦਿਆਂ ਕੋਈ ਪਤਾ ਨਹੀਂ ਲਗਦਾ।

ਦਿਨ ਤੇ ਪਹਿਰ, ਪਹਿਰ ਤੇ ਘਰੀਆਂ ਵਾਲੇ ਵਾਕ ਅਨੁਸਾਰ ਦਿਨ ਰਾਤ ਬੀਤਦੇ ਤਿੰਨ ਮਹੀਨੇ ਗੁਜ਼ਰ ਗਏ। ਇਨ੍ਹਾਂ ਹੀ ਦਿਨਾਂ ਵਿਚ 'ਕੰਤੂਹਲ' ਨਾਮੇ ਰਾਜ, ਬਡੀਆਂ ਫੌਜਾਂ ਸਮੇਤ ਸੁਧਰਮਾ ਉੱਪਰ ਚੜ੍ਹਾਈ ਕਰਕੇ ਆ ਗਿਆ।

ਸੁਧਰਮਾਂ ਨੇ ਏਧਰੋਂ ਪਰਜਾ ਦੀ ਰੱਖਿਆ ਕਰਨ ਲਈ ਕਾਫੀ ਫੌਜਾਂ ਭੇਜੀਆਂ। ਕਈ ਦਿਨ ਘਮਸਾਨ ਦੀ ਲੜਾਈ ਹੁੰਦੀ ਰਹੀ ਜਿਸ ਵਿਖੇ ਰਾਜਾ ਸੁਧਰਮਾਂ ਦੀ ਬਹੁਤ ਸਾਰੀ ਫੌਜ ਮਾਰੀ ਗਈ।

ਬਹੁਤ ਸਾਰੀ ਸੈਨਾ ਦੇ ਮਾਰੇ ਜਾਣ 'ਤੇ ਰਾਜਾ ਸੁਧਰਮਾਂ ਨੇ ਵਿਚਾਰਿਆ ਮੇਰਾ ਹੁਣ ਰਾਜ ਮਹਿਲਾਂ ਵਿਚ ਬਹਿਣਾ ਧਰਮ ਨਹੀਂ ਉੱਠ ਕੇ ਰਾਣੀ ਨੂੰ ਆ ਕੇ ਆਖਦਾ ਹੈ—

ਸੈਨਾ ਕਾਫੀ ਮਰ ਚੁੱਕੀ ਹੈ ਹੁਣ ਤਾਂ ਮੈਨੂੰ ਆਪ ਜਾ ਕੇ ਯੁੱਧ ਕਰਨਾ ਚਾਹੀਦਾ ਹੈ। ਬਾਕੀ ਰਹੀ ਜਿੱਤ ਹਾਰ ਦੀ ਗੱਲ, ਉਹ ਈਸ਼ਵਰ ਦੇ ਵਸ ਹੈ। ਪਤਾ ਨਹੀਂ ਹਾਰ ਹੋਣੀ ਹੈ ਕਿ ਜਿੱਤ ਹੋਣੀ ਹੈ। ਦੂਸਰਾ ਸਰੀਰ ਦਾ ਵੀ ਕੋਈ ਪਤਾ ਨਹੀਂ ਬਚੇਗਾ ਕਿ ਨਹੀਂ।

ਹੇ ਸੁਭੱਦੇ ! ਰੱਬ ਨਾ ਕਰੇ, ਜੇਕਰ ਮੈਂ ਮਰ ਗਿਆ ਤਾਂ ਇਸ ਬਾਲਕੇ ਦੀ ਚੰਗੀ ਤਰ੍ਹਾਂ ਪਰਵਰਿਸ਼ ਕਰਨੀ, ਕਿਸੇ ਗੱਲੋਂ ਊਣਤਾਈ ਨਾ ਰਹਿਣ ਦੇਣੀ।

ਇਤਨਾ ਕਹਿ ਕੇ ਰਾਜਾ ਸੁਧਰਮਾਂ ਬਾਕੀ ਦੀ ਸੈਨਾ ਨੂੰ ਨਾਲ ਲੈ ਕੇ ਯੁੱਧ ਭੂਮੀ ਵਿਖੇ ਆ ਪੁੱਜਾ। ਉਸ ਵੇਲੇ ਬੜੇ ਘਮਸਾਨ ਦੀ ਲੜਾਈ ਹੋਈ। ਹਰ ਪਾਸੇ ਮਿਝ-ਚਰਬੀ ਕਰਕੇ ਪੈਰ ਚਿੱਕੜ ਦੀ ਨਜਾਈ ਵਿਚੇ ਖੁੱਭਦਾ ਜਾਂਦਾ ਹੈ। ਰਾਜਾ ਸੁਧਰਮਾਂ ਵੀ ਜਾਨ ਤੋੜ ਕੇ ਲੜਿਆ ਪਰ ਕਿਸਮਤ ਨੇ ਸਾਥ ਨਾ ਦਿੱਤਾ। ਆਖ਼ਰ ਲੜਦਾ ਲੜਦਾ ਮਰ ਗਿਆ।

ਇੱਧਰ ਜਿਸ ਵੇਲੇ ਰਾਜਾ ਸੁਧਰਮਾਂ ਦੀ ਰਾਣੀ ਨੂੰ ਪਤਾ ਲੱਗਾ ਤਾਂ ਉਸ ਨੇ ਬਹੁਤ ਹੀ ਰੋਣਾ ਕੀਤਾ। ਇੱਕ

ਦੋ ਵਾਰੀ ਸਰੀਰ ਉੱਪਰ ਬਿਹੋਸ਼ੀ ਵੀ ਆ ਕੇ ਵਰਤੀ, ਪਰ ਗੋੱਲੀਆਂ ਨੇ ਬਹੁਤ ਸੇਵਾ ਕੀਤੀ, ਸਰੀਰ ਵਿਖੇ ਬਿਹੋਸ਼ੀ ਰਹਿਣ ਨਾ ਦਿੱਤੀ। ਪਤੀ ਦੇ ਮਰ ਜਾਣ 'ਤੇ ਰਾਣੀ ਨੇ ਸੋਚਿਆ ਹੁਣ ਮੇਰਾ ਜਗਤ ਵਿਖੇ ਰਹਿਣਾ ਨਿਸਫਲ ਹੈ ਹੋ ਸਕਦਾ ਹੈ ਜਿੱਥੇ ਇਤਨਾ ਕੁਝ ਹੋ ਗਿਆ ਹੈ ਕਿਤੇ ਮੇਰਾ ਪਤੀਬ੍ਰਤ ਧਰਮ ਨਾ ਚਲਾ ਜਾਵੇ। ਰਾਜੇ ਦੇ ਪਿੱਛੋਂ ਪਤਾ ਨਹੀਂ ਕਿਹੜੀ ਕਿਹੜੀ ਔਕੜ ਦਾ ਮੂੰਹ ਤੱਕਣਾ ਪਵੇਗਾ। ਇਹ ਵਿਚਾਰ ਕੇ ਪੱਕਾ ਨਿਸਚਾ ਕਰ ਲਿਆ ਹੁਣ ਪਤੀ ਦੇ ਨਾਲ ਹੀ ਸਤੀ ਹੋ ਜਾਣਾ ਠੀਕ ਹੈ।

ਇਨ੍ਹਾਂ ਸੰਕਲਪਾਂ ਦੇ ਪੱਕਿਆਂ ਹੋਣ ਕਰਕੇ ਬਾਲਕ ਚੰਦ੍ਰਹਾਂਸ ਨੂੰ ਨਜ਼ਦੀਕੀ ਗੋੱਲੀ ਦੇ ਹਵਾਲੇ ਕਰ ਦਿੱਤਾ ਤੇ ਬਹੁਤ ਸਾਰਾ ਧਨ ਪਦਾਰਥ ਦੇਂਦਿਆਂ ਕਿਹਾ, ਅੱਜ ਤੋਂ ਰਾਜ-ਕਵਰ ਦੀ ਦੇਖ ਭਾਲ ਤੂੰ ਕਰਨੀ ਹੈ ਅੱਗੋਂ ਜੋ ਈਸ਼ਵਰ ਨੂੰ ਭਾਇਆ।

ਇਤਨਾਂ ਕਹਿ ਕੇ ਰਾਜਾ ਸੁਧਰਮਾਂ ਦੀ ਸੁਪਤਨੀ ਰਾਜ ਮਹਿਲਾਂ ਵਿੱਚੋਂ ਨਿਕਲ ਕੇ ਯੱਧ ਭੂਮੀ ਵਿਖੇ ਪਤੀ ਦੀ ਲਾਸ਼ ਲੱਭ ਕੇ ਚਿਖਾ ਬਣਾ ਕੇ ਨਾਲ ਸਤੀ ਹੋ ਗਈ।

ਇੱਧਰ ਇੱਕ ਦਿਨ ਆਪਣੇ ਘਰ ਵਿਖੇ ਬੈਠੀ ਹੋਈ ਦਾਸੀ ਨੇ ਸੋਚਿਆ, ਹੁਣ ਇਹ ਰਾਜ ਕੰਤੂਹਲ ਦਾ ਹੋ ਚੁੱਕਾ ਹੈ। ਹੋ ਸਕਦਾ ਹੈ ਕਿ ਉਹ ਆਪਣੇ ਵੈਰੀ ਦਾ ਪੁੱਤਰ ਜਾਣ ਕੇ ਕਿਤੇ ਪਤਾ ਲੱਗਣ 'ਤੇ ਮਾਰ ਹੀ ਨਾ ਦੇਵੇ, ਇਸ ਲਈ ਇੱਥੇ ਰਹਿਣਾ ਹੁਣ ਠੀਕ ਨਹੀਂ।

ਇਨ੍ਹਾਂ ਵਿਚਾਰਾਂ ਦੇ ਹੋਣ ਕਰਕੇ ਉਹ ਦਾਸੀ ਚੰਦ੍ਰਹਾਂਸ ਤੇ ਰਾਣੀ ਦਾ ਦਿੱਤਾ ਹੋਇਆ ਧਨ ਸਾਰਾ ਲੁਕਵੀਂ ਥਾਂ ਬੰਨ੍ਹ ਕੇ ਉਸ ਦੇਸ਼ ਚੋਂ ਨਿਕਲਣ ਲਈ ਰਾਤੋ-ਰਾਤ ਪ੍ਰਭੂ ਦਾ ਆਸਰਾ ਗ੍ਰਹਿਣ ਕਰਦੀ ਨਿਕਲ ਤੁਰੀ।

ਤਿੰਨਾਂ ਚਹੁੰ ਦਿਨਾਂ ਪਿੱਛੋਂ ਜਿਸ ਵੇਲੇ ਹੋਰ ਨਗਰ ਵਿਚ ਵੜੀ ਤਾਂ ਪੁੱਛਿਆ ਕਿ ਇਹ ਕਿਸ ਰਾਜੇ ਦਾ ਸ਼ਹਿਰ ਹੈ? ਤਾਂ ਕਿਸੀ ਨੇ ਕਿਹਾ ਇਹ ਕੰਤੂਹਲ ਰਾਜੇ ਦਾ ਹੈ ਤਾਂ ਦਾਸੀ ਨੇ ਸੋਚਿਆ ਕਿ ਇੱਥੇ ਰਹਿਣਾ ਤਾਂ ਉਥੋਂ ਨਾਲੋਂ ਵੀ ਖਤਰਨਾਕ ਹੈ ਇਸ ਲਈ ਇੱਥੇ ਰਹਿਣਾ ਠੀਕ ਨਹੀਂ। ਉਸ ਵੇਲੇ ਉਹਨਾਂ ਹੀ ਪੈਰਾਂ 'ਤੇ ਕਿਸੇ ਹੋਰ ਪਾਸੇ ਚੱਲ ਪਈ।

ਚਲਦੀ ਚਲਦੀ 'ਧ੍ਰਿਸ਼ਟ ਬੁੱਧੀ' ਨਾਮੇ ਰਾਜੇ ਦੇ ਦੇਸ਼ ਵਿਖੇ ਜਾ ਪੁੱਜੀ। ਜੋ ਰਾਜੇ ਕੰਤੂਹਲ ਪਾਸ ਟਕੇ ਭਰਿਆ ਕਰਦਾ ਸੀ। ਚੰਦ੍ਰਹਾਂਸ ਦੀ ਰੱਖਿਆ ਲਈ ਆਪਣੇ ਸੁਖ ਦਾ ਨਾ ਖ਼ਿਆਲ ਕਰਦਿਆਂ ਸ਼ਹਿਰ ਵਿਖੇ ਨਹੀਂ ਗਈ ਸਗੋਂ ਬਾਹਰ ਜੰਗਲ ਵਿਖੇ ਜਿੱਥੇ ਬੜੇ ਬੀਤਰਾਗ ਸੰਤਜਨ ਰਿਹਾ ਕਰਦੇ ਸਨ, ਉਥੇ ਆ ਕੇ ਸੰਤਾਂ ਪਾਸ ਰੋ ਪਈ ਅਤੇ ਸਾਰੀ ਵਰਤਾ ਕਹਿ ਸੁਣਾਈ।

ਪੁਨਾ- ਉਥੇ ਹੀ ਰਹਿਣ ਦਾ ਸੰਕਲਪ ਬਣਾ ਕੇ ਬੇਨਤੀ ਕੀਤੀ- ਹੇ ਸੰਤ ਜਨੋ! ਆਪ ਪ੍ਰਭੂ ਦੇ ਪਿਆਰੇ ਹੋ ਕਿਰਪਾ ਕਰਕੇ ਇੱਥੇ ਆਪਣੀ ਸ਼ਰਨ ਵਿਖੇ ਰਹਿਣ ਲਈ ਆਗਿਆ ਦਿਓ।

ਦਇਆਲੂ ਸੰਤਾਂ ਨੇ ਉਸ ਦੀ ਦੁਖ-ਦਾਇਕ ਅਵੱਸਥਾ ਦੇਖ ਕੇ ਪਾਸ ਰਹਿਣ ਦੀ ਆਗਿਆ ਦੇ ਦਿੱਤਾ।

ਪੁਨਾ- ਉਹ ਦਾਸੀ ਆਗਿਆ ਪਾ ਕੇ ਤਨੋ-ਮਨੋ ਹੋ ਕੇ ਰਾਤ ਦਿਨ ਭੀਲਣੀ ਵਾਂਙੂ ਸੰਤਾਂ ਦੇ ਸੇਵਾ ਕਰਦੀ ਰਹੀ ਅਤੇ ਉੱਦਮ ਕਰਕੇ ਆਪਣੇ ਰਹਿਣ ਲਈ ਇੱਕ ਵੱਖਰੀ ਝੌਂਪੜੀ ਪਾ ਲਈ। ਇਸੇ ਤਰ੍ਹਾਂ ਸੰਤਾਂ ਦੀ ਸੇਵਾ ਕਰਦਿਆਂ ਕੁਝ ਕੁ ਸਮਾਂ ਬੀਤ ਗਿਆ, ਹਾਲੀ ਥੋੜ੍ਹੇ ਦਿਨ ਹੀ ਸੰਤਾਂ ਪਾਸ ਰਹਿੰਦਿਆਂ ਬੀਤੇ ਸਨ ਜੋ ਅਵਸਥਾ ਦੇ ਪੂਰੇ ਹੋ ਜਾਣ 'ਤੇ ਦਾਸੀ ਮਰ ਗਈ। ਲੜਕਾ ਇਕੱਲਾ ਰਹਿ ਗਿਆ ਪਰ ਉਸ ਦੀ ਸਾਰੀ ਪਰਵਰਿਸ਼ ਮਹਾਤਮਾ ਆਪ ਹੀ ਕਰਨ ਲੱਗ ਪਏ।

ਪੂਰਬਲੇ ਚੰਗੇ ਭਾਗਾਂ ਤੇ ਸੰਤਾਂ ਦੀ ਸੰਗਤ ਦੇ ਪ੍ਰਤਾਪ ਕਰਕੇ ਚੰਦ੍ਰਹਾਂਸ ਛੋਟੀ ਅਵੱਸਥਾ ਵਿਚ ਹੀ ਸੰਤਾਂ ਦੀ ਰੀਸ ਕਰਨ ਲੱਗ ਪਿਆ। ਅਰਥਾਤ ਸੰਤਾਂ ਦੀ ਤਰ੍ਹਾਂ ਪਹਿਲੇ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਪਾਣੀ ਕਰਕੇ ਸੰਤਾਂ ਦੇ ਪਿੱਛੇ ਅੱਖਾਂ ਮੀਟ ਕੇ ਬੈਠਣ ਲੱਗ ਪਿਆ।

ਇੱਕ ਦਿਨ ਸੰਤਾਂ ਨੇ ਬਾਲਕ ਦੀ ਇਸ ਤਰ੍ਹਾਂ ਲਗਨ ਦੇਖ ਕੇ ਕਿਹਾ- ਹੇ ਪੁੱਤਰ ! ਐਵੇਂ ਅੱਖਾਂ ਮੀਟ ਕੇ ਨਾ ਬੈਠਿਆ ਕਰ, ਪ੍ਰਭੂ ਦਾ ਨਾਮ ਵੀ ਜਪਿਆ ਕਰ। ਸੰਤਾਂ ਦੇ ਕਹਿਣ ਉੱਪਰ ਚੰਦ੍ਰਹਾਂਸ ਸਿਮਰਨ ਵੀ ਕਰਨ ਲੱਗ ਪਿਆ।

ਇਸੇ ਤਰ੍ਹਾਂ ਸੰਤਾਂ ਪਾਸ ਰਹਿੰਦਿਆਂ ਭਜਨ ਸਿਮਰਨ ਵਿਚ ਚੰਦ੍ਰਹਾਂਸ ਦੇ ਚੰਗੇ ਦਿਨ ਬਿਤੀਤ ਹੁੰਦੇ ਗਏ। ਜਿੱਥੇ ਕਿਤੇ ਸੰਤ ਮੰਡਲੀ ਭੋਜਨ ਛਕਣ ਜਾਂਦੀ ਹੈ ਨਾਲ ਚੰਦ੍ਰਹਾਂਸ ਵੀ ਜਾਂਦਾ ਹੈ।

ਇੱਕ ਦਿਨ ਉਥੋਂ ਦੇ ਰਾਜੇ ਧ੍ਰਿਸ਼ਟ ਬੁੱਧੀ ਨੇ ਬ੍ਰਹਮ ਭੋਜ ਕੀਤਾ। ਬੜੇ ਜੋਤਸ਼ੀ, ਪੰਡਿਤ, ਸਾਧੂ, ਮਹਾਤਮਾ ਨਾਲ ਚੰਦ੍ਰਹਾਂਸ ਵੀ ਗਿਆ, ਜਦੋਂ ਕਿ ਉਹ ਲਗਪਗ ਪੰਜ ਸਾਲਾਂ ਦਾ ਸੀ। ਪਰ ਸੰਤਾਂ ਦੀ ਕਿਰਪਾ ਕਰਕੇ ਉਸ ਦੀ ਲਗਨ ਅਜੇਹੀ ਹੋ ਗਈ, ਜੋ ਕਿ ਪੂਰਨ ਸੰਤਾਂ ਵਾਂਙੂ ਪੰਗਤ ਵਿਚ ਬੈਠਾ ਹੀ ਨਾਮ ਸਿਮਰਨ ਕਰੀ ਜਾਂਦਾ ਹੈ।

ਜਿੱਥੇ ਆਪਣੀ ਸੰਤ ਮੰਡਲੀ ਨਾਲ ਚੰਦ੍ਰਹਾਂਸ ਬੈਠਾ ਸੀ ਉੱਥੇ ਇਸ ਦੇ ਸਾਹਮਣੇ ਚਾਰ ਪੰਜ ਚੰਗੇ ਵਿਦਵਾਨ ਜੋਤਸ਼ ਦੇ ਮਾਹਰ ਬੈਠੇ ਜੋਤਸ਼ੀ ਆਪਸ ਵਿਚ ਗੱਲਾਂ ਕਰ ਰਹੇ ਸਨ।

ਗੱਲਾਂ ਕਰਦਿਆਂ ਕਰਦਿਆਂ ਇੱਕ ਜੋਤਸ਼ੀ ਦੀ ਨਿਗਾਹ ਚੰਦ੍ਰਹਾਂਸ 'ਤੇ ਪੈ ਗਈ। ਮੱਥੇ ਦੇ ਲੇਖ ਪੜ੍ਹ ਕੇ ਨਾਲ ਦੇ ਜੋਤਸ਼ੀ ਨੂੰ ਕਿਹਾ ਕਿ ਸਾਧੂਆਂ ਵਿਖੇ ਬੈਠੇ ਹੋਏ ਉਸ ਬਾਲਕੇ ਦੇ ਲੇਖ ਪੜ੍ਹ ਜਾਂ ਉਸ ਨੇ ਲੇਖ ਪੜ੍ਹੇ ਤਾਂ ਹੱਸ ਪਿਆ, ਉਂਞ ਵੀ ਕੁਝ ਸੁਭਾਅ ਦਾ ਮਜ਼ਾਕੀਆ ਸੀ। ਹੋਰ ਨਾਲ ਦੇ ਬੈਠੇ ਵੀ ਹੱਸ ਪਏ।

ਰਾਜੇ ਧ੍ਰਿਸ਼ਟ ਬੁੱਧੀ ਨੂੰ ਇਹਨਾਂ ਦੇ ਹੱਸਣ 'ਤੇ ਬੜੀ ਹੈਰਾਨੀ ਹੋਈ, ਜੋ ਨਾਲ ਦੀ ਪੰਗਤ ਵਿਖੇ ਭੋਜਨ ਵਰਤਾ ਰਿਹਾ ਸੀ। ਇਹਨਾਂ ਪਾਸ ਆ ਕੇ ਹੱਸਣ ਦਾ ਕਾਰਨ ਪੁੱਛਦਿਆਂ ਕਿਹਾ 'ਕੀ ਭੋਜਨ ਵਿਖੇ ਕੋਈ ਉਣਤਾ ਰਹਿ ਗਈ ਹੈ?'

ਜੋਤਸ਼ੀਆਂ ਨੇ ਕਿਹਾ-ਹੇ ਰਾਜਨ ! ਨਹੀਂ, ਆਪ ਜੀ ਨੇ ਬਹੁਤ ਚੰਗਾ ਭੋਜਨ ਤਿਆਰ ਕਰਵਾ ਕੇ ਵਰਤਾਇਆ ਹੈ। ਪੁਨਾ-ਰਾਜਾ ਨੇ ਕਿਹਾ, ਫਿਰ ਹੱਸਣ ਦਾ ਕੀ ਕਾਰਨ ਹੈ?

ਜੋਤਸ਼ੀਆਂ ਨੇ ਫਿਰ ਵੀ ਇੱਕ ਦੋ ਵਾਰੀ ਟਾਲ ਮਟੋਲਾ ਕੀਤਾ ਜਦ ਦੇਖਿਆ ਕਿ ਰਾਜਾ ਖਹਿੜਾ ਨਹੀਂ ਛੱਡਦਾ, ਤਾਂ ਸੱਚ ਸੱਚ ਕਹਿ ਦਿੱਤਾ ਕਿ ਹੇ ਰਾਜਨ ! ਅਸੀਂ ਉਸ ਬਾਲਕ ਦੀ ਕਿਸਮਤ ਪੜ੍ਹ ਕੇ ਹੱਸੇ ਹਾਂ, ਵਿਧਾਤਾ ਨੇ ਕੈਸਾ ਸੰਜੋਗ ਬਣਾਇਆ ਹੈ। ਫਕੀਰਾਂ ਦਾ ਲੜਕਾ ਕਿੱਥੇ ਤੇ ਰਾਜੇ ਦੀ ਰਾਜ ਪੁੱਤਰੀ ਕਿੱਥੇ? ਉਸ ਦੀ ਕਿਸਮਤ ਵਿਚ ਇਹ ਲਿਖਿਆ ਹੋਇਆ ਹੈ ਕਿ ਇਸ ਨੇ ਤੇਰਾ ਜਵਾਈ ਬਣਨਾ ਹੈ।

ਇਹ ਗੱਲ ਸੁਣ ਕੇ ਰਾਜਾ ਧ੍ਰਿਸ਼ਟ ਬੁੱਧੀ ਨੇ ਉਸ ਵੇਲੇ ਤਾਂ ਸੁਣੀ ਅਣਸੁਣੀ ਕਰ ਦਿੱਤੀ ਪਰ ਰਾਜ ਮਹਿਲਾਂ ਵਿਖੇ ਪੁੱਜਣ 'ਤੇ ਬਹੁਤ ਚਿੰਤਾ ਹੋਈ। ਕਈ ਤਰ੍ਹਾਂ ਦੇ ਭੈੜੇ ਖਿਆਲ ਆਉਣ ਲੱਗ ਪਏ ਸੋਚਦਾ ਹੈ ਕਿ ਜੇਕਰ ਮੇਰੀ ਲੜਕੀ ਦਾ ਉਸ ਕੰਗਲੇ ਫਕੀਰ ਦੇ ਲੜਕੇ ਨਾਲ ਵਿਆਹ ਹੋ ਗਿਆ ਤਾਂ ਮੇਰੀ ਇੱਜ਼ਤ ਤਾਂ ਮਿੱਟੀ ਵਿਚ ਰੁਲ ਜਾਵੇਗੀ। ਬਰਾਦਰੀ ਤੇ ਹੋਰ ਦੇਸ਼ਾਂ ਦੇ ਰਾਜੇ ਕੀ ਕਹਿਣਗੇ ਕਿ ਤੈਨੂੰ ਕੋਈ ਰਾਜ ਲੜਕਾ ਨਹੀਂ ਲੱਭਾ ਜੋ ਫਕੀਰਾਂ ਨੂੰ ਆਪਣੀ ਲੜਕੀ ਵਿਆਹ ਦਿੱਤੀ ਉ। ਕਈ ਦਿਨ ਇਹਨਾਂ ਹੀ ਵਿਚਾਰਾਂ ਵਿਖੇ ਗਲਤਾਨ ਰਿਹਾ।

ਫੇਰ ਕੁਝ ਦਿਨਾਂ ਪਿੱਛੋ ਇਸ ਦਾ ਵਜ਼ੀਰ 'ਕਬੁੱਧੀ' ਬਾਹਰੋਂ ਕੰਮ ਪੂਰਾ ਕਰਕੇ ਆ ਗਿਆ।

ਰਾਜੇ ਨੂੰ ਚਿੰਤਾਤੁਰ ਦੇਖ ਕੇ ਪੁੱਛਿਆ "ਹੇ ਰਾਜਨ! ਕੀ ਗੱਲ ਹੋਈ ਜੋ ਆਪ ਇਤਨੀ ਚਿੰਤਾ ਵਿਖੇ ਹੋ, ਕਿਸੇ ਨੇ ਹਮਲਾ ਤਾਂ ਨਹੀਂ ਕਰ ਦਿੱਤਾ?"

ਇਹ ਗੱਲ ਸੁਣ ਕੇ ਰਾਜੇ ਨੇ ਕਿਹਾ, ਜਿਸ ਦਿਨ ਮੈਂ ਬ੍ਰਹਮ ਭੋਜ ਕੀਤਾ ਸੀ, ਉਸ ਵਿਖੇ ਇੱਕ ਛੋਟਾ ਲੜਕਾ ਵੀ ਸੰਤਾਂ ਨਾਲ ਆਇਆ ਹੋਇਆ ਸੀ। ਜੋਤਸ਼ੀ ਉਸ ਦੀ ਰੇਖਾ ਪੜ੍ਹ ਕੇ ਹੱਸ ਪਏ। ਮੇਰੇ ਪੁੱਛਣ 'ਤੇ ਉਹਨਾਂ ਦੱਸਿਆ ਕਿ 'ਹੇ ਰਾਜਨ! ਇਹ ਤੇਰੀ ਪੁੱਤਰੀ ਦਾ ਪਤੀ ਬਣੇਗਾ।' ਉਸ ਵੇਲੇ ਤਾਂ ਕੁਝ ਨਹੀਂ ਕਹਿ ਸਕਿਆ ਪਰ ਹੁਣ ਬੜੀ ਚਿੰਤਾ ਲੱਗ ਰਹੀ ਹੈ ਕੀਤਾ ਕੀ ਜਾਏ? ਕੋਈ ਐਸਾ ਉਪਾਅ ਦੱਸ ਜਿਸ ਕਰਕੇ ਇਹ ਲੜਕਾ ਮੇਰਾ ਜਵਾਈ ਨਾ ਬਣ ਸਕੇ।

ਰਾਜੇ 'ਧ੍ਰਿਸ਼ਟ ਬੁੱਧੀ' ਤੋਂ ਇਸ ਤਰ੍ਹਾਂ ਦੇ ਬਚਨ ਸੁਣ ਕੇ 'ਕਬੁੱਧੀ' ਨੇ ਕਿਹਾ, ਇਹ ਵੀ ਕੋਈ ਵੱਡੀ ਗੱਲ ਹੈ। ਹੁਣੇ ਜਲਾਦਾਂ ਨੂੰ ਸੱਦ ਕੇ ਉਨ੍ਹਾਂ ਨੂੰ ਲਾਲਚ ਦੇ ਕੇ ਉਸ ਲੜਕੇ ਨੂੰ ਮਰਵਾ ਦਿੰਦੇ ਹਾਂ, ਆਪੇ ਸਿਰੋਂ ਬਲਾ ਟਲ ਜਾਵੇਗੀ, ਰਾਜੇ ਨੇ ਕਿਹਾ ਠੀਕ ਹੈ।

ਸਲਾਹ ਪੱਕੀ ਹੋ ਜਾਣ 'ਤੇ ਜਲਾਦਾਂ ਨੂੰ ਬੁਲਾ ਕੇ ਕਿਹਾ, ਫਲਾਣੇ ਬਨ ਵਿਖੇ ਇੱਕ ਫਕੀਰਾਂ ਪਾਸ ਲੜਕਾ ਹੈ, ਉਸ ਨੂੰ ਜ਼ਰੂਰ ਮਾਰਨਾ ਹੈ। ਜੇ ਤੁਸੀਂ ਹੁਕਮ ਦੀ ਪਾਲਣਾ ਕਰੋਗੇ ਤਾਂ ਬਹੁਤ ਸਾਰਾ ਇਨਾਮ ਦਿੱਤਾ ਜਾਏਗਾ।

ਜਲਾਦਾਂ ਨੇ ਕਿਹਾ, ਹੇ ਰਾਜਨ! ਆਪ ਜੀ ਦਾ ਹੁਕਮ ਸਿਰ ਮੱਥੇ 'ਤੇ ਪ੍ਰਵਾਨ ਹੈ, ਪਰ ਇਹ ਦੱਸੋ ਉਸ ਲੜਕੇ ਨੂੰ ਅਸੀਂ ਕਿਵੇਂ ਮਾਰਾਂਗੇ? ਕਿਉਂਕਿ ਉਸ ਦਾ ਸੰਤਾਂ ਨਾਲ ਬਹੁਤ ਪਿਆਰ ਹੈ। ਉਹ ਤਾਂ ਉਨ੍ਹਾਂ ਨਾਲੋਂ ਵਿੱਛੜਦਾ ਹੀ ਨਹੀਂ ਅਤੇ ਨਾ ਹੀ ਸੰਤ ਉਸ ਲੜਕੇ ਦਾ ਵਿਸਾਹ ਕਰਦੇ ਹਨ, ਹਰ ਵੇਲੇ ਆਪਣੇ ਪਾਸ ਹੀ ਰੱਖਦੇ ਹਨ।

ਰਾਜੇ 'ਧ੍ਰਿਸ਼ਟ ਬੁੱਧੀ' ਨੇ ਕਿਹਾ, ਉਸ ਦੇ ਫੜਨ ਦੀ ਵਿਧੀ (ਤਰੀਕਾ) ਤੁਹਾਨੂੰ ਮੈਂ ਦੱਸਦਾ ਹਾਂ। ਮੈਂ ਕਈ ਵਾਰੀ ਉਸ ਨੂੰ ਰਾਜਧਾਨੀ ਦੇ ਲੜਕਿਆਂ ਨਾਲ ਸ਼ਹਿਰ ਵਿਖੇ ਖੇਡਦਿਆਂ ਵੇਖਿਆ ਹੈ। ਉਨ੍ਹਾਂ ਲੜਕਿਆਂ ਨੂੰ ਲਾਲਚ ਦੇ ਕੇ ਸਿਖਾ ਕੇ ਭੇਜਾਂਗਾ ਕਿ ਉਸ ਨੂੰ ਕਿਸੇ ਨਾ ਕਿਸੇ ਤਰ੍ਹਾਂ ਖੇਡੇ ਲਾ ਕੇ ਸ਼ਹਿਰ ਵਿਖੇ ਲੈ ਆਉਣਗੇ। ਰਸਤੇ ਵਿੱਚੋਂ ਤੁਸੀਂ ਉਸ ਨੂੰ ਫੜ ਕੇ ਦੂਰ ਸੰਘਣੇ ਜੰਗਲ ਵਿਖੇ ਲਿਜਾ ਕੇ ਮਾਰ ਦੇਣਾ।

ਉਸੇ ਵੇਲੇ ਲੜਕਿਆਂ ਨੂੰ ਬੁਲਾ ਕੇ ਰਾਜੇ ਨੇ ਸਾਰਿਆਂ ਨੂੰ ਚਾਰ ਚਾਰ ਪੈਸੇ ਦੇ ਕੇ ਕਿਹਾ ਕਿ ਅੱਜ ਤੁਸੀਂ ਫਕੀਰਾਂ ਦੇ ਲੜਕੇ ਨੂੰ ਸ਼ਹਿਰ ਵੱਲ ਬੁਲਾ ਲਿਆਉਣਾ। ਮਾਇਆ ਦਾ ਲਾਲਚ ਐਸਾ ਹੁੰਦਾ ਹੈ ਕੀ ਵੱਡਾ ਤੇ ਕੀ ਛੋਟਾ, ਸਭਨਾਂ ਦੇ ਮਨ ਨੂੰ ਵਸੀਕਾਰ ਕਰ ਲੈਂਦਾ ਹੈ, ਜਿਸ ਵੇਲੇ ਚਾਰ ਚਾਰ ਪੈਸੇ ਮਿਲ ਗਏ ਫਿਰ ਤਾਂ ਉਸੇ ਵੇਲੇ ਜੰਗਲ ਨੂੰ ਨੱਠ ਉੱਠੇ ਤੇ ਕਈ ਤਰ੍ਹਾਂ ਦੀਆਂ ਉਕਤੀਆਂ ਜੁਗਤੀਆਂ ਖੇਡ ਕੇ ਚੰਦ੍ਰਹਾਂਸ ਨੂੰ ਨਾਲ ਸ਼ਹਿਰ ਵੱਲ ਲੈ ਆਏ। ਰਸਤੇ ਵਿਚ ਲੜਕਿਆਂ ਨੇ ਕਿਹਾ ਇਹ ਠਾਕੁਰ ਅਸਾਨੂੰ ਪਕੜਾ ਦੇ ਤੇ ਤੂੰ ਫਲਾਣੇ ਲੜਕੇ ਨੂੰ ਦੌੜ ਕੇ ਫੜ ਲਿਆ ਫਿਰ ਤੈਨੂੰ ਠਾਕੁਰ ਦੇ ਦਿਆਂਗੇ।

ਇਹ ਠਾਕੁਰ ਉਹ ਹੈ ਜਿਹੜਾ ਚੰਦ੍ਰਹਾਂਸ ਨੂੰ ਸੰਤਾਂ ਪਾਸੋਂ ਮਿਲਿਆ ਹੋਇਆ ਸੀ ਅਤੇ ਜਿਸ ਦਾ ਰੋਜ਼ ਧਿਆਨ ਧਾਰਿਆ ਕਰਦਾ ਸੀ। ਏਸੇ ਕਰਕੇ ਚੰਦ੍ਰਹਾਂਸ ਨੂੰ ਉਹ ਠਾਕੁਰ ਬਹੁਤ ਪਿਆਰਾ ਸੀ ਇਸ ਲਈ ਉਸ ਨੇ ਨਾ ਦਿੱਤਾ। ਇੱਥੋਂ ਤੱਕ ਕਿ ਉਹ ਹੱਥੋਂ ਪਾਈ ਕਰਨ ਤੇ ਉਤਰ ਆਏ ਪਰ ਚੰਦ੍ਰਹਾਂਸ ਚਲਾਕੀ ਨਾਲ ਆਪਣਾ ਪੱਲਾ ਛੁਡਾ ਕੇ ਆਪਣੀ ਕੁਟੀਆ ਵੱਲ ਨੱਠ ਉਠਿਆ। ਹਾਲੀਂ ਥੋੜਾ ਹੀ ਦੌੜਿਆ ਸੀ ਜੋ ਰਾਹ ਵਿਚ ਲੁਕੇ ਜਲਾਦਾਂ ਨੇ ਚੰਦ੍ਰਹਾਂਸ ਨੂੰ ਫੜ ਲਿਆ ਤੇ ਬਾਕੀ ਦੇ ਲੜਕਿਆਂ ਨੂੰ ਧਮਕਾ ਕੇ ਦੌੜਾ ਦਿੱਤਾ ਅਤੇ ਚੰਦ੍ਰਹਾਂਸ ਨੂੰ ਰਾਜੇ 'ਧ੍ਰਿਸ਼ਟ ਬੁੱਧੀ' ਪਾਸ ਲੈ ਗਏ, ਸਾਹਮਣੇ ਖੜ੍ਹਾ ਕਰਕੇ ਪੁੱਛਿਆ ਕਿ ਰਾਜਨ! ਇਹੋ ਲੜਕਾ ਹੈ?

ਰਾਜਾ 'ਧ੍ਰਿਸ਼ਟ-ਬੁੱਧੀ' ਨੇ ਕਿਹਾ ਹਾਂ ਇਹੋ ਲੜਕਾ ਹੈ। ਇਸ ਨੂੰ ਜਲਦੀ ਸੰਘਣੇ ਬਨ ਵਿਚ ਲਿਜਾ ਕੇ ਜੋ ਮੈਂ ਕਿਹਾ ਹੈ ਉਸੇ ਤਰ੍ਹਾਂ ਕਰਕੇ ਫਿਰ ਕੋਈ ਨਿਸ਼ਾਨੀ ਲਿਆ ਕੇ ਮੈਨੂੰ ਦਿਖਾ ਦੇਣੀ ਤੇ ਆਪਣੀ ਬਾਕੀ ਦੀ ਰਕਮ ਲੈ ਲੈਣੀ।

ਰਾਜੇ ਦੇ ਕਹੇ ਅਨੁਸਾਰ ਜਲਾਦ ਚੰਦ੍ਰਹਾਂਸ ਨੂੰ ਨਾਲ ਲੈ ਕੇ ਦਰਖਤਾਂ ਝਾੜੀਆਂ ਵਿੱਚੋਂ ਲੰਘਦੇ ਹੋਏ ਸੰਘਣੇ ਜੰਗਲ ਵਿਚ ਜਾ ਪੁੱਜੇ। ਪਰ ਚੰਦ੍ਰਹਾਂਸ ਰੰਚਕ ਮਾਤ੍ਰ ਭੀ ਨਾ ਡਰਿਆ, ਉਸੇ ਤਰ੍ਹਾਂ ਹੀ ਨਾਮ ਜਪਦਾ ਹੱਥ ਵਿਖੇ ਠਾਕੁਰ ਲੈ ਕੇ ਉਨ੍ਹਾਂ ਦੇ ਨਾਲ ਤੁਰੀ ਜਾਂਦਾ ਹੈ। ਜਿਸ ਵੇਲੇ ਸੰਘਣੇ ਜੰਗਲ ਵਿਖੇ ਲਿਆ ਕੇ ਜਲਾਦਾਂ ਨੇ ਖੜ੍ਹਾ ਕਰ ਲਿਆ ਤਾਂ ਚੰਦ੍ਰਹਾਂਸ ਦੇ ਚੇਹਰੇ ਵੱਲ ਦੇਖ ਕੇ ਸੋਚਦੇ ਹਨ, ਕਿਤਨਾ ਸੁੰਦਰ ਲੜਕਾ ਹੈ ਇਸ ਨੂੰ ਮਾਰਨਾ ਨਹੀਂ ਚਾਹੀਦਾ।

ਪਰ ਕੁਝ ਸਮੇਂ ਤੋਂ ਬਾਅਦ ਰਾਜੇ ਵੱਲੋਂ ਦਿੱਤੇ ਗਏ ਲਾਲਚ ਦੇ ਦਬਾ ਹੇਠ ਆ ਗਏ ਤੇ ਯਕ ਦਮ ਖਿਆਲ ਬਦਲ ਗਏ। ਸੋਚਣ ਲੱਗੇ ਰਾਜੇ ਪਾਸੋਂ ਕੁਝ ਰੁਪਿਆ ਲੈ ਚੁੱਕੇ ਹਾਂ ਤੇ ਕੁਝ ਲੈਣਾ ਹੈ, ਉਸ ਨੂੰ ਹਲਾਲ ਕਰਨਾ ਚਾਹੀਦਾ ਹੈ, ਜੇ ਇਸ ਲੜਕੇ ਨੂੰ ਨਹੀਂ ਮਾਰਦੇ ਤਾਂ ਹਰਾਮੀ ਬਣਦੇ ਹਾਂ, ਨਾਲੇ ਬਚਨ ਵੀ ਕਰ ਆਏ ਹਾਂ, ਉਸ ਨੂੰ ਵੀ ਪਾਲਣਾ ਯੋਗ ਹੈ।

ਇਸ ਤਰ੍ਹਾਂ ਦੀ ਸਲਾਹ ਕਰਕੇ ਮਾਰਨ ਨੂੰ ਤਿਆਰ ਹੋ ਗਏ। ਤਲਵਾਰਾਂ ਨੂੰ ਸੂਤ ਦੇ ਕ੍ਰੋਧਤ ਹੋਏ ਹੋਏ ਅਗਾਂਹ ਵੱਧੇ ਤੇ ਕਿਹਾ- ਅਰੇ ਬਾਲਕ ! ਤਿਆਰ ਹੋ ਜਾ, ਤੇਰਾ ਕਾਲ ਨੇੜੇ ਆ ਗਿਆ ਹੈ, ਜੇ ਕੋਈ ਸਹਾਇਕ ਹੈ ਤਾਂ ਸੱਦ ਲੈ।

ਭੈਦਾਇਕ ਗੱਲ ਸੁਣ ਕੇ ਵੀ ਚੰਦ੍ਰਹਾਂਸ ਡਰਿਆ ਨਹੀਂ ਤੇ ਕਿਹਾ ਮੇਰੇ ਰਾਖੇ ਮਾਤਾ ਪਿਤਾ ਰੂਪ ਸੰਤ ਸਨ ਉਨ੍ਹਾਂ ਨੂੰ ਤਾਂ ਪਤਾ ਹੀ ਨਹੀਂ। 'ਦੂਸਰਾ ਮੇਰਾ ਸਹਾਇਕ ਇੱਕ ਪ੍ਰਭੂ ਹੈ'।

'ਮਾਰਨ ਤੋਂ ਪਹਿਲਾਂ ਮੈਨੂੰ ਇਸ਼ਨਾਨ ਕਰਕੇ ਉਸ ਨੂੰ ਯਾਦ ਕਰ ਲੈਣ ਦਿਓ।' ਫਿਰ ਜਿਸ ਵੇਲੇ ਮੈਂ ਇਸ਼ਾਰਾ ਕਰਾਂਗਾ, ਤੁਸੀ ਮੈਨੂੰ ਮਾਰ ਦੇਣਾ।

ਇਹ ਗੱਲ ਸੁਣ ਕੇ ਜਲਾਦ ਮੰਨ ਗਏ। ਥੋੜ੍ਹੀ ਦੂਰ 'ਤੇ ਇੱਕ ਛੋਟੀ ਜਿਹੀ ਛੱਪੜੀ ਸੀ ਜਿਸ ਵਿਖੇ ਮੀਂਹ ਦਾ ਨਿਰਮਲ ਜਲ ਖੜ੍ਹਾ ਸੀ, ਉਸ ਵਿਚ ਚੰਦ੍ਰਹਾਂਸ ਨੇ ਆਪ ਇਸ਼ਨਾਨ ਕਰਕੇ ਠਾਕੁਰ ਜੀ ਨੂੰ ਵੀ ਇਸ਼ਨਾਨ ਕਰਾਇਆ ਫਿਰ ਕੱਪੜੇ ਪਾ ਕੇ ਠਾਕੁਰ ਨੂੰ ਸਾਹਮਣੇ ਰੱਖ ਕੇ ਸਮਾਧੀ ਲਗਾ ਕੇ ਬੈਠ ਗਿਆ। ਇੱਧਰ ਜਲਾਦ ਚੰਦ੍ਰਹਾਂਸ ਦੀ ਐਸੀ ਕਰਤੱਬਤਾ ਨੂੰ ਦੇਖ ਕੇ ਚਕ੍ਰਿਤ ਰਹਿ ਗਏ। ਪੁਨਾ- ਇੱਕ ਦਮ ਖੋਟੀਆਂ ਵਿਚਾਰਾਂ ਬਦਲ ਗਈਆਂ ਸੋਚਦੇ ਹਨ ਜੇ ਇਸ ਨੂੰ ਮਾਰ ਦਿੱਤਾ ਤਾਂ ਅਜੇਹਾ ਭਾਰੀ ਪਾਪ ਅਸਾਡੇ ਸਿਰ ਹੋ ਜਾਵੇਗਾ, ਜਿਸ ਕਰਕੇ ਕੁੰਭੀ ਨਰਕ ਵਿਖੇ ਵੀ ਥਾਂ ਨਹੀਂ ਮਿਲੇਗੀ। ਇਹ ਤਾਂ ਪਰਮੇਸ਼ਰ ਦਾ ਪੂਰਨ ਭਗਤ ਹੈ ਇਸ ਨੂੰ ਮਾਰਨਾ ਨਹੀਂ ਚਾਹੀਦਾ, ਨਾਲੇ ਰਾਜੇ ਤੋਂ ਲਏ ਪੈਸੇ ਹਰਾਮ ਵੀ ਨਹੀਂ ਕਰਨੇ ਇਸ ਲਈ ਅਸਾਨੂੰ ਇਹ ਗੱਲ ਕਰਨੀ ਚਾਹੀਦੀ ਹੈ ਕਿ ਇਸ ਦਾ ਕੋਈ ਇੱਕ ਅੱਧਾ ਅੰਗ ਕੱਟ ਕੇ ਰਾਜਾ ਨੂੰ ਦਿਖਾ ਦੇਈਏ ਤੇ ਇਸ ਨੂੰ ਇੱਥੇ ਹੀ ਛੱਡ ਜਾਈਏ। ਇਹ ਵਿਚਾਰ ਕਰਕੇ ਅੰਗ ਕੱਟਣ ਲਈ ਇੱਕ ਨੇ ਕਦਮ ਅਗਾਂਹ ਵਧਾਇਆ ਤਾਂ ਉਸ ਨੇ ਦੇਖਿਆ ਕਿ ਖੱਬੇ ਹੱਥ ਦੀਆਂ ਛੇ ਉੱਗਲਾਂ ਹਨ, ਜਲਾਦ ਨੇ ਦੇਖ ਕੇ ਉਸ ਨੂੰ ਹੀ ਕੱਟ ਲਿਆ। ਬੱਸ ਇਤਨੇ ਵਿੱਚ ਚੰਦ੍ਰਹਾਂਸ ਦੇ ਕਰਮਾਂ ਨੂੰ ਚਾਰ ਚੰਨ ਲੱਗ ਗਏ ਕਿਉਂਕਿ ਉਹ ਛੇਵੀਂ ਉੱਗਲ ਹੀ ਵਿਘਨਕਾਰੀ ਸੀ, ਜਿਸ ਕਰਕੇ ਇਤਨੀਆਂ ਮੁਸੀਬਤਾਂ ਸਹਾਰਨੀਆਂ ਪਈਆਂ।

ਜਲਾਦ ਤਾਂ ਨਿਸ਼ਾਨੀ ਵਜੋਂ ਉੱਗਲ ਲੈ ਕੇ ਚਲੇ ਗਏ ਤੇ ਚੰਦ੍ਰਹਾਂਸ ਓਸੇ ਬਨ ਵਿਖੇ ਛੱਪੜੀ ਦੇ ਕੱਢੇ ਰਹਿਣ ਲੱਗ ਪਿਆ। ਉੱਥੇ ਹੀ ਕੱਖਾਂ ਕਾਨਿਆਂ ਨੂੰ ਇਕੱਠਿਆਂ ਕਰਕੇ ਇੱਕ ਛੋਟੀ ਜਿਹੀ ਝੌਂਪੜੀ ਪਾ ਲਈ। ਪ੍ਰਭੂ ਦੀ ਕਿਰਪਾ ਤੇ ਸਿਮਰਨ ਦੇ ਪ੍ਰਤਾਪ ਕਰਕੇ ਸਭ ਜੰਗਲੀ ਜਾਨਵਰ ਚੰਦ੍ਰਹਾਂਸ ਦੀ ਸੇਵਾ ਕਰਨ ਲੱਗ ਪਏ ਚੰਗੇ ਫਲ ਫੁੱਲ ਆਦਿਕ ਲਿਆਉਣ ਦੀ।

ਏਸ ਧਰਤੀ ਦਾ ਮਾਲਕ ਰਾਜਾ 'ਕੁਲਿੰਦ' ਸੀ। ਇਸ 'ਕੁਲਿੰਦ' ਰਾਜੇ ਨੂੰ 'ਧ੍ਰਿਸ਼ਟ ਬੁੱਧੀ' ਨੇ ਹੀ ਵੀਹ ਪਿੰਡ ਦੇ ਕੇ ਆਪਣੇ ਤੋਂ ਛੋਟਾ ਰਾਜਾ ਥਾਪਿਆ ਹੋਇਆ ਸੀ। ਜਿਸ ਤੇ ਰਾਜ ਕੁਲਿੰਦ, 'ਧ੍ਰਿਸ਼ਟ ਬੁੱਧੀ' ਪਾਸ ਛਿਮਾਹੀ ਦੇ 'ਟਕੇ' ਭਰਿਆ ਕਰਦਾ ਸੀ ਇਸ ਦੇ ਘਰ ਵਿੱਚ ਵੀ ਸੰਤਾਨ ਨਹੀਂ ਸੀ।

ਇੱਕ ਦਿਨ ਰਾਜਾ ਕੁਲਿੰਦ ਸ਼ਿਕਾਰ ਖੇਡਦਾ ਹੋਇਆ ਹਰਨ ਦੇ ਮਗਰ ਦੌੜਦਾ ਹੋਇਆ ਉਸੇ ਅਸਥਾਨ ਤੇ ਆ ਪੁੱਜਾ ਜਿੱਥੇ ਚੰਦ੍ਰਹਾਂਸ ਤਪੱਸਿਆ ਕਰ ਰਿਹਾ ਸੀ। ਚੰਦ੍ਰਹਾਂਸ ਦੇ ਸੁੰਦਰ ਮਨ ਮੋਹਣੇ ਚੇਹਰੇ ਨੂੰ ਦੇਖ ਕੇ ਮੋਹਤ ਹੋ ਗਿਆ।

ਮਨ ਵਿੱਚ ਵਿਚਾਰਦਾ ਹੈ ਕਿ ਇਹ ਪੰਜ ਸਾਲ ਦਾ ਲੜਕਾ ਹੈ, ਮੇਰੇ ਘਰ ਵਿਖੇ ਸੰਤਾਨ ਨਹੀਂ ਹੈ ਕਿਉਂ ਨਾ ਹੋਵੇ ਮੈਂ ਇਸੇ ਨੂੰ ਘਰ ਲਿਜਾ ਕੇ ਪੁੱਤਰ ਬਣਾ ਲੇਵਾ।

ਇਸ ਤਰ੍ਹਾਂ ਦੇ ਵਿਚਾਰ ਨਾਲ 'ਚੰਦ੍ਰਹਾਂਸ' ਪਾਸ ਪੁੱਜ ਕੇ ਕਿਹਾ-

ਹੇ ਬਾਲਕ! ਤੂੰ ਕੌਣ ਹੈਂ? ਇੱਥੇ ਕਿਉਂ ਰਹਿੰਦਾ ਹੈ? ਤੇਰੇ ਨਾਲ ਹੋਰ ਵੀ ਕੋਈ ਹੈ ਯਾਂ ਨਹੀਂ? ਤੂੰ ਖਾਨ ਪਾਨ ਦਾ ਗੁਜ਼ਾਰਾ ਕਿਵੇਂ ਕਰਦਾ ਹੈਂ? ਚੱਲ ਤੈਨੂੰ ਮੈਂ ਆਪਣੇ ਘਰ ਲੈ ਚੱਲਾਂ।

ਰਾਜੇ ਦੇ ਪ੍ਰਸ਼ਨਾਂ ਦਾ ਉੱਤਰ ਦੇਂਦਿਆਂ ਹੋਇਆ ਚੰਦ੍ਰਹਾਂਸ ਨੇ ਕਿਹਾ- ਹੇ ਰਾਜਨ ! ਮੈਂ ਇਕੱਲਾ ਨਹੀਂ ਹਾਂ, ਪ੍ਰਭੂ ਮੇਰੇ ਅੰਗ ਸੰਗ ਹੈ। ਜੰਗਲ ਦੇ ਜਾਨਵਰ ਮੇਰੇ ਖਾਣ ਵਾਸਤੇ ਫਲ ਆਦਿਕ ਲਿਆਂਵਦੇ ਹਨ। ਇੱਥੇ ਜੰਗਲ ਵਿਖੇ ਹੀ ਰਹਿ ਕੇ ਮੈਂ ਬਹੁਤ ਅਨੰਦ ਹਾਂ।

ਰਾਜਾ ਕੁਲਿੰਦ ਨੇ ਸਿਰ 'ਤੇ ਪਿਆਰ ਦੇਂਦਿਆ ਗੋਦੀ ਵਿਚ ਲੈ ਕੇ ਕਿਹਾ, ਇੱਥੇ ਰਹਿਣ ਦਾ ਸੰਕਲਪ ਛੱਡ ਕੇ ਤੂੰ ਮੇਰੇ ਨਾਲ ਚੱਲ ਤੈਨੂੰ ਉੱਥੇ ਹਰ ਤਰ੍ਹਾਂ ਦਾ ਸੁਖ ਮਿਲੇਗਾ।

ਇਸ ਤਰ੍ਹਾਂ ਪਿਆਰ ਕਰਦਿਆਂ ਘੋੜੇ 'ਤੇ ਬਿਠਾ ਕੇ ਆਪਣੇ ਘਰ ਲੈ ਗਿਆ।

ਰਾਣੀ ਦੇ ਸਪੁਰਦ ਕਰਦਿਆਂ ਕਿਹਾ ਕਿ-''ਭਗਵਾਨ ਨੇ ਬੜੀ ਕਿਰਪਾ ਕੀਤੀ ਹੈ, ਜੁ ਪਲਿਆ ਪਲਾਇਆ ਅਤੀ ਸੁੰਦਰ ਲੜਕਾ ਬਖਸ਼ ਦਿੱਤਾ ਹੈ। ਇਸ ਨੂੰ ਹੀ ਆਪਣਾ ਪੁੱਤਰ ਜਾਣ ਕੇ ਇਸ ਦੀ ਚੰਗੀ ਤਰ੍ਹਾਂ ਪਾਲਣਾ ਕਰ।''

ਫਿਰ ਬੜੀਆਂ ਖੁਸ਼ੀਆਂ ਮਨਾਂਵਦਿਆਂ ਹੋਇਆਂ ਗਰੀਬਾਂ, ਅਨਾਥਾਂ, ਮਜ਼ਲੂਮਾਂ ਨੂੰ ਅੰਨ ਕੱਪੜਾ ਵੰਡਿਆ।

ਸਮਾਂ ਪਾ ਕੇ ਜਿਸ ਵੇਲੇ ਚੰਦ੍ਰਹਾਂਸ ਅੱਠ ਨੌਂ ਸਾਲ ਦਾ ਹੋਇਆ ਤਾਂ ਇਸ ਦੇ ਗੱਲ ਵਿਖੇ ''ਯਗਜੋ ਪਵੀਤ'' (ਜੰਜੂ) ਪਾਇਆ ਗਿਆ।

ਪੁਨਾ- ਇੱਕ ਦਿਨ ਰਾਜ ਮਹਿਲਾਂ ਵਿਚ ਬੈਠਿਆਂ ਹੋਇਆਂ ਰਾਜਾ ਕੁਲਿੰਦ ਨੂੰ ਸੰਕਲਪ ਫੁਰਿਆ ਇਸ ਨੂੰ ਕੁਝ ਵਿੱਦਿਆ ਪੜ੍ਹਾਣੀ ਚਾਹੀਦੀ ਹੈ ਤਾਂ ਕਿ ਵੱਡਾ ਹੋ ਕੇ ਰਾਜ ਦਾ ਕੰਮ ਚੰਗੀ ਤਰ੍ਹਾਂ ਚਲਾ ਸਕੇ।

ਇਸ ਸੰਕਲਪ ਅਨੁਸਾਰ ਚੰਦ੍ਰਹਾਂਸ ਨੂੰ ਪੜ੍ਹਣੇ ਪਾ ਦਿੱਤਾ। ਵਾਹਿਗੁਰੂ ਦੀ ਨਾਮ ਭਗਤੀ ਦੇ ਪ੍ਰਤਾਪ ਦਾ ਸਦਕਾ ਤੇ ਉੱਤਮ ਬੁੱਧੀ ਹੋਣ ਕਰਕੇ ਥੋੜ੍ਹੇ ਹੀ ਦਿਨਾਂ ਵਿਖੇ ਚੰਦ੍ਰਹਾਂਸ ਸਭ ਵਿੱਦਿਆ ਸਿੱਖ ਗਿਆ।

ਚੰਦ੍ਰਹਾਂਸ ਨੂੰ ਹਰ ਤਰ੍ਹਾਂ ਦਾ ਅਕਲ-ਵੰਦ ਜਾਣ ਕੇ ਰਾਜੇ ਕੁਲਿੰਦ ਨੇ ਵਿਚਾਰਿਆ ਮੈਂ ਤਾਂ ਰਾਜ ਭਾਗ ਦਾ ਬਹੁਤ ਆਨੰਦ ਮਾਣ ਲਿਆ ਹੈ, ਹੁਣ ਇਸ ਨੂੰ ਰਾਜ ਭਾਗ ਸੌਂਪ ਕੇ ਆਪ ਤਪੱਸਿਆ ਕਰਨ ਲਈ ਬਨਵਾਸ ਧਾਰਨ ਕਰ ਲੇਵਾਂ।

ਇਹ ਵਿਚਾਰ ਕੇ ਰਾਜਾ ਕੁਲਿੰਦ ਨੇ ਚੰਦ੍ਰਹਾਂਸ ਨੂੰ ਰਾਜ ਤਿਲਕ ਦੇ ਕੇ ਸਿੰਘਾਸਨ 'ਤੇ ਇਸਥਿਤ ਕਰ ਦਿੱਤਾ।

ਰਾਜ ਸਿੰਘਾਸਨ ਮਿਲ ਜਾਣ 'ਤੇ ਵੀ ਚੰਦ੍ਰਹਾਂਸ ਨੇ ਈਸ਼ਵਰ ਭਗਤੀ ਛੱਡੀ ਨਹੀਂ ਉਸੇ ਤਰ੍ਹਾਂ ਨਿੱਤ ਨਿਯਮ ਨਾਲ ਅੰਮ੍ਰਿਤ ਵੇਲੇ ਉੱਠ ਕੇ ਇਸ਼ਨਾਨ ਵਗੈਰਾ ਕਰਕੇ ਸਿਮਰਨ ਵਿਖੇ ਬੈਠਦਾ ਰਿਹਾ ਅਤੇ ਪਰਜਾ ਨੂੰ ਵੀ ਈਸ਼ਵਰ ਭਗਤੀ ਦਾ ਉਪਦੇਸ਼ ਦੇਣਾ ਸ਼ੁਰੂ ਕਰ ਦਿੱਤਾ।

ਫਿਰ ਤਾਂ ਯਥਾ ਰਾਜਾ ਤਥਾ ਪਰਜਾ ਵਾਲੀ ਕਹਾਵਤ ਬਣ ਗਈ ਕਿਉਂਕਿ ਜਿਹੋ ਜਿਹਾ ਰਾਜਾ ਹੋਵੇ ਤਿਹੋ ਜਿਹੀ ਪਰਜਾ ਖੁਦ-ਬਖੁਦ ਬਣ ਜਾਂਦੀ ਹੈ। ਸਾਰੀ ਪਰਜਾ ਵਿਖੇ ਸੁਖ ਸ਼ਾਂਤੀ ਖੁਸ਼ਹਾਲੀ ਹੀ ਖੁਸ਼ਹਾਲੀ ਸੀ। ਕਿਧਰੇ ਕੋਈ ਪਾਪ ਕਰਮ ਨਹੀਂ ਸੀ ਹੁੰਦਾ। ਪਸ਼ੂਆਂ, ਜਾਨਵਰਾਂ, ਕੀੜਿਆਂ, ਮਕੌੜਿਆਂ ਉੱਪਰ ਵੀ ਦਯਾ ਕੀਤੀ ਜਾਂਦੀ ਸੀ। ਲੋਕ ਸੱਤ ਭੋਜਨ ਛਕਦੇ ਸਨ। ਰਾਖਸ਼ਾਂ ਵਾਲਾ ਖਾਣਾ ਮਾਸ ਸ਼ਰਾਬ ਆਦਿਕ ਗੰਦੀਆਂ ਵਸਤੂਆਂ ਦਾ ਸੇਵਨ ਨਹੀਂ ਸੀ ਹੁੰਦਾ।

ਲੋਕ ਇਕਾਦਸ਼ੀ ਦਾ ਵਰਤ ਵੀ ਰੱਖਦੇ ਸਨ। ਇਕਾਦਸ਼ੀ ਦੇ ਵਰਤ ਵਾਲੇ ਦਿਨ ਇੱਕ ਸਿਮਰਨ ਤੋਂ ਬਿਨਾਂ ਹੋਰ ਕੋਈ ਵਸਤੂ ਦਾ ਸੇਵਨ ਨਹੀਂ ਸੀ ਕੀਤਾ ਜਾਂਦਾ।

ਇਸੇ ਤਰ੍ਹਾਂ 'ਧ੍ਰਿਸ਼ਟ ਬੁੱਧੀ' ਦੇ ਨੀਚੇ ਇੱਕ ਹੋਰ 'ਇਕਾਸੀ ਗਰਾਮੀਆ' ਰਾਜਾ ਸੀ ਜਿਸ ਨੂੰ ਧ੍ਰਿਸ਼ਟ ਬੁੱਧੀ ਨੇ ਇਕਾਸੀ ਪਿੰਡ ਦੇ ਕੇ ਰਾਜਾ ਅਸਥਾਪਨ ਕੀਤਾ ਸੀ। ਉਹ ਵੀ 'ਕੁਲਿੰਦ' ਦੀ ਨਿਆਈਂ ਧ੍ਰਿਸ਼ਟ ਬੁੱਧੀ ਪਾਸ ਛਿਮਾਹੀ ਟਕੇ ਭਰਿਆ ਕਰਦਾ ਸੀ। ਪਰ ਜਿਸ ਵੇਲੇ ਉਸ ਨੇ ਚੰਦ੍ਰਹਾਂਸ ਦੀ ਮਹਿਮਾ ਸੁਣੀ ਤਾਂ ਵਿਚਾਰਿਆ ਕਿ ਉਸ ਜ਼ਾਲਮ, ਦੁਸ਼ਟ ਅਨਿਆਇਕਾਰੀ 'ਧ੍ਰਿਸ਼ਟ ਬੁੱਧੀ' ਪਾਸ ਟਕੇ ਭਰਨ ਨਾਲੋਂ ਚੰਦ੍ਰਹਾਂਸ ਪਾਸ ਕਿਉਂ ਨਾ ਟਕੇ ਭਰਿਆ ਕਰਾਂ। ਇਹ ਵਿਚਾਰ ਹੋਣ 'ਤੇ 'ਇਕਾਸੀ ਗਰਾਮੀਆ' ਨੇ ਆਪਣੇ ਟਕੇ ਚੰਦ੍ਰਹਾਂਸ ਪਾਸ ਆ ਕੇ ਭਰਨੇ ਸ਼ੁਰੂ ਕਰ ਦਿੱਤੇ ਅਤੇ ਚੰਦ੍ਰਹਾਂਸ ਨੇ ਵੀ 'ਧ੍ਰਿਸ਼ਟ ਬੁੱਧੀ' ਪਾਸ ਆਪਣੇ ਟਕੇ ਭਰੇ ਨਹੀਂ ਸਨ। ਇਸ ਤਰ੍ਹਾਂ ਕਰਦਿਆਂ ਕਰਦਿਆਂ ਕਾਫੀ ਟਕੇ ਇਕੱਠੇ ਹੋ ਗਏ।

ਸਮਾਂ ਪਾ ਕੇ ਇੱਕ ਦਿਨ ਰਾਜਾ ਕੁਲਿੰਦ ਦੀ ਦ੍ਰਿਸ਼ਟੀ ਟਕਿਆ 'ਤੇ ਪਈ ਤਾਂ ਸੋਚਿਆ ਇਤਨੇ ਟਕੇ ਕਿਥੋਂ ਆ ਗਏ। ਉਸ ਵੇਲੇ ਪੁੱਤਰ 'ਚੰਦ੍ਰਹਾਂਸ' ਨੂੰ ਬੁਲਵਾ ਕੇ ਪੁੱਛਿਆ, ਇਤਨੇ ਟਕੇ ਕਿਵੇਂ ਇਕੱਠੇ ਹੋ ਗਏ ਹਨ, ਤਾਂ ਚੰਦ੍ਰਹਾਂਸ ਨੇ ਸਾਰੀ ਗੱਲ ਕਹਿ ਸੁਣਾਈ। ਸਾਰੀ ਗੱਲ ਮਲੂਮ ਹੋਣ ਉਪ੍ਰੰਤ ਕੁਲਿੰਦ ਨੇ ਕਿਹਾ, ਹੇ ਪੁੱਤਰ ! ਧ੍ਰਿਸ਼ਟ ਬੁੱਧੀ ਅਸਾਡਾ ਸੁਆਮੀ ਹੈ ਉਸ ਨੇ ਹੀ ਅਸਾਂਨੂੰ ਪ੍ਰਗਣੇ ਦੇ ਕੇ ਰਾਜਾ ਅਸਥਾਪਨ ਕੀਤਾ ਹੈ। ਇਸ ਲਈ ਇਹ ਟਕੇ ਉਸ ਦੀ ਅਮਾਨਤ ਉਸ ਦੇ ਪਾਸੇ ਹੀ ਪਹੁੰਚਾ ਦੇਣੀ ਚਾਹੀਦੀ ਹੈ ਅਸਾਂਨੂੰ ਰੱਖਣੀ ਯੋਗ ਨਹੀਂ।

ਚੰਦ੍ਰਹਾਂਸ ਨੇ ਪਿਤਾ ਦਾ ਹੁਕਮ ਮੰਨਦਿਆਂ ਹੋਇਆਂ ਉਸੀ ਵੇਲੇ 'ਬਿਨੋਦ' ਨਾਮੇ ਵਜ਼ੀਰ ਨੂੰ ਸਾਰੇ ਟਕੇ ਦੇ ਕੇ 'ਧ੍ਰਿਸ਼ਟ ਬੁੱਧੀ' ਪਾਸ ਭਰਨ ਲਈ ਸਭ ਕੁਝ ਸਮਝਾ ਕੇ ਭੇਜ ਦਿੱਤਾ।

ਜਿਸ ਵੇਲੇ 'ਬਿਨੋਦ' ਨੇ ਰਾਜੇ 'ਧ੍ਰਿਸ਼ਟ ਬੁੱਧੀ' ਪਾਸ ਪੁੱਜ ਦੇ ਉਸ ਦੇ ਅੱਗੇ ਸਾਰੇ ਟਕੇ ਲਿਆ ਰੱਖੇ, ਤਾਂ 'ਧ੍ਰਿਸ਼ਟ ਬੁੱਧੀ' ਨੇ ਕਿਹਾ ਇਤਨੇ ਟਕੇ ਕਿੱਥੋਂ ਲੈ ਕੇ ਆਇਆ ਹੈਂ?

ਤਾਂ 'ਬਿਨੋਦ' ਨੇ ਕਿਹਾ, ਹੇ ਰਾਜਨ ! ਜਿਸ ਕੁਲਿੰਦ ਨੂੰ ਆਪ ਨੇ ਬੀਸ ਗ੍ਰਾਮ ਦੇ ਕੇ ਰਾਜਾ ਥਾਪਿਆ ਹੈ ਉਸ ਨੇ ਭੇਜੇ ਹਨ।

ਰਾਜਾ ਦੇਖ ਸੁਣ ਕੇ ਬੜਾ ਪ੍ਰਸੰਨ ਹੋਇਆ, ਪੁਨਾ-ਬਿਨੋਦ ਦਾ ਆਦਰ ਸਤਕਾਰ ਕੀਤਾ, ਅੰਨ ਜਲ ਛਕਣ ਵਾਸਤੇ ਕਿਹਾ। ਅੱਗੋਂ ਵਜ਼ੀਰ 'ਬਿਨੋਦ' ਨੇ ਕਿਹਾ, ਹੇ ਰਾਜਨ ! ਅੱਜ ਇਕਾਦਸ਼ੀ ਹੈ, ਇਕਾਦਸ਼ੀ ਵਾਲੇ ਦਿਨ ਅਸੀਂ ਲੋਕ ਵਰਤ ਰੱਖਦੇ ਹਾਂ, ਇਸ ਲਈ ਅੱਜ ਦੇ ਦਿਨ ਅੰਨ-ਜਲ, ਭਾਵ ਕੁਝ ਵੀ ਪਦਾਰਥ ਨਹੀ ਛਕਣਾ।

ਇਸ ਸੁਣ ਕੇ 'ਧ੍ਰਿਸ਼ਟ ਬੁੱਧੀ' ਨੇ ਕਿਹਾ, ਇਹ ਖੋਟੀ ਚਾਲ ਕਿਸ ਨੇ ਪਾਈ ਹੈ, ਤੁਹਾਨੂੰ ਇਹ ਪਖੰਡ ਕਰਨਾ ਕਿਸ ਨੇ ਸਿਖਾਇਆ ਹੈ?

ਤਾਂ 'ਬਿਨੋਦ' ਨੇ ਕਿਹਾ ਕਿ ਰਾਜੇ ਕੁਲਿੰਦ ਨੇ ਆਪਣੇ ਪੁੱਤਰ ਨੂੰ ਰਾਜ ਗੱਦੀ ਉੱਪਰ ਅਸਥਾਪਨ ਕੀਤਾ ਹੈ ਉਹ ਬਹੁਤ ਹੀ ਧਰਮਾਤਮਾ ਹੈ ਉਸ ਨੇ ਤਾਂ ਸਾਰੇ ਸ਼ਹਿਰ ਨੂੰ ਚੰਗੇ ਪਾਸੇ ਲਗਾ ਕੇ ਸੁਧਾਰ ਦਿੱਤਾ ਹੈ। ਇਕਾਦਸ਼ੀ ਆਦਿ ਵਰਤ ਰੱਖਣ ਦਾ ਕੰਮ ਉਸ ਨੇ ਹੀ ਸਾਰੀ ਪਰਜਾ ਵਿਖੇ ਜਾਰੀ ਕੀਤਾ ਹੈ।

ਜਿਸ ਵੇਲੇ ਇਹ ਗੱਲ ਸੁਣੀ ਤਾਂ ਧ੍ਰਿਸ਼ਟ ਬੁੱਧੀ ਨੇ ਵਿਚਾਰ ਕੇ ਕਿਹਾ, ਉਸ ਦਾ ਤਾਂ ਕੋਈ ਪੁੱਤਰ ਹੈ ਹੀ ਨਹੀਂ ਸੀ, ਉਸ ਨੇ ਰਾਜ-ਗੱਦੀ ਉੱਪਰ ਕਿਸ ਪੁੱਤਰ ਨੂੰ ਬਿਠਾਇਆ ਹੈ।

ਤਾਂ 'ਬਿਨੋਦ' ਨੇ ਕਿਹਾ, ਇੱਕ ਦਿਨ ਰਾਜਾ ਕੁਲਿੰਦ ਬਾਹਰ ਸ਼ਿਕਾਰ ਖੇਡਣ ਗਿਆ ਸੀ, ਜੰਗਲ ਵਿਖੇ ਚੰਦ੍ਰਹਾਂਸ ਨਾਮੇ ਬਾਲਕ ਮਿਲਿਆ, ਜੋ ਬੜਾ ਬੁੱਧੀਮਾਨ ਧਰਮਾਤਮਾ ਈਸ਼ਵਰ ਭਗਤ ਨਿਕਲਿਆ। ਰਾਜ ਦੇ ਯੋਗ ਸਮਝ ਕੇ ਕੁਲਿੰਦ ਨੇ ਆਪਣਾ ਰਾਜ ਭਾਗ ਉਸ ਨੂੰ ਦੇ ਦਿੱਤਾ ਹੈ। 'ਚੰਦ੍ਰਹਾਂਸ' ਦਾ ਨਾਮ ਸੁਣ ਕੇ ਧ੍ਰਿਸ਼ਟ ਬੁੱਧੀ ਨੂੰ ਬਹੁਤ ਚਿੰਤਾ ਹੋਈ ਕਿ ਅਜੇ ਚੰਦ੍ਰਹਾਂਸ ਜ਼ਿੰਦਾ ਹੈ।

ਇਸ ਤਰ੍ਹਾਂ ਦੀਆਂ ਸੋਚਾਂ ਸੋਚ ਹੀ ਰਿਹਾ ਸੀ, ਜੋ ਇਤਨੇ ਨੂੰ ਉਸ ਦਾ ਵਜ਼ੀਰ 'ਕਬੁੱਧੀ' ਆ ਗਿਆ ਤੇ ਰਾਜੇ ਨੇ ਸਾਰੀ ਵਾਰਤਾ ਕਹਿ ਸੁਣਾਈ।

ਅੱਗੋਂ ਕਬੁੱਧੀ ਨੇ ਕਿਹਾ- ਸੁਆਮੀ ਜੀ ! ਮੈਂ ਤਾਂ ਅੱਗੇ ਵੀ ਕਈ ਵਾਰੀ ਕਹਿ ਚੁੱਕਾ ਹਾਂ ਕਿ ਰਾਜਾ ਕੁਲਿੰਦ ਚੰਗਾ ਨਹੀਂ, ਉਸ ਦਾ ਬੰਦੋਬਸਤ ਜ਼ਰੂਰ ਕਰਨਾ ਚਾਹੀਦਾ ਹੈ। ਪਰ ਤੁਸਾਂ ਨੇ ਮੇਰੀ ਗੱਲ ਵੱਲ ਕੋਈ ਧਿਆਨ ਹੀ ਨਹੀਂ ਦਿੱਤਾ।

ਧ੍ਰਿਸ਼ਟ ਬੁੱਧੀ ਨੇ ਕਿਹਾ, ਪਿੱਛੇ ਜੋ ਕੁਝ ਹੋ ਗਿਆ ਹੈ ਉਸ ਨੂੰ ਛੱਡ, ਅੱਗੋਂ ਕੋਈ ਉਪਰਾਲਾ ਦੱਸ, ਹੁਣ ਕੀ ਕਰਨਾ ਚਾਹੀਦਾ ਹੈ?

ਕੁਝ ਚਿਰ ਚੁੱਪ ਕਰਕੇ ਅਕਾਸ਼ ਵੱਲ ਤੱਕਦਿਆਂ ਕਬੁੱਧੀ ਨੇ ਕਿਹਾ ਕਿ- ਕੁਲਿੰਦ ਦੇ ਵਜ਼ੀਰ ਬਿਨੋਦ ਨੂੰ ਕੈਦ ਕਰ ਦਿਓ ਤੇ ਆਪ ਮੇਰੇ ਨਾਲ ਕੁਲਿੰਦ ਦੇ ਰਾਜ ਵਿਖੇ ਚੱਲੋ, ਤੁਸੀਂ ਦੇਖ ਦੇ ਰਹਿਣਾ ਆਪ ਦੀ ਕਿਰਪਾ ਨਾਲ ਸਭ ਮਸਲਾ ਹੱਲ ਹੋ ਜਾਵੇਗਾ।

ਆਪਣੇ ਵਜ਼ੀਰ ਦਾ ਕਿਹਾ ਮੰਨ ਕੇ ਕੁਲਿੰਦ ਦੇ ਵਜ਼ੀਰ ਨੂੰ ਕੈਦ ਕਰ ਲਿਆ ਤੇ ਉਸੇ ਵੇਲੇ ਆਪਣੇ ਵਜ਼ੀਰ ਨਾਲ ਘੋੜੇ 'ਤੇ ਸਵਾਰ ਹੋ ਕੇ ਚੱਲ ਪਿਆ। ਜਿਸ ਵੇਲੇ ਰਾਜਾ ਕੁਲਿੰਦ ਨੇ ਰਾਜੇ ਧ੍ਰਿਸ਼ਟ ਬੁੱਧੀ ਦਾ ਆਉਣਾ ਸੁਣਿਆ ਤਾਂ ਬੜਾ ਸਨਮਾਨ ਕੀਤਾ, ਸੁੰਦਰ ਮਹਿਲਾਂ ਵਿਖੇ ਲੈ ਗਿਆ। ਫੇਰ ਪੁੱਤਰ ਚੰਦ੍ਰਹਾਂਸ ਨੂੰ ਜਾ ਕੇ ਕਿਹਾ, ਹੇ ਪੁੱਤਰ ! ਅਸਾਡਾ ਸੁਆਮੀ ਆਇਆ ਹੈ, ਚੱਲ ਤੂੰ ਵੀ ਜਾ ਕੇ ਦਰਸ਼ਨ ਕਰ ਆ।

ਪਿਤਾ ਦਾ ਬਚਨ ਮੰਨ ਕੇ ਚੰਦ੍ਰਹਾਂਸ ਨਾਲ ਹੀ ਚਲ ਪਿਆ। ਜਿਸ ਵੇਲੇ ਧ੍ਰਿਸ਼ਟ ਬੁੱਧੀ ਦੇ ਸਾਹਮਣੇ

ਆਇਆ ਤਾਂ ਉਹ ਵੇਖ ਕੇ ਸੜ ਬਲ ਗਿਆ, ਨਾਲੇ ਈਸ਼ਵਰ ਦੇ ਪਿਆਰੇ ਚੰਦ੍ਰਹਾਂਸ ਦਾ ਪ੍ਰਤਾਪ ਨਾ ਸਹਾਰ ਸਕਿਆ ਤੇ ਕਿਹਾ ਇਸ ਨੂੰ ਮੇਰੀਆਂ ਅੱਖਾਂ ਤੋਂ ਪਰੇ ਲੈ ਜਾ।

ਚੰਦ੍ਰਹਾਂਸ ਨੂੰ ਰਾਜ ਮੰਦਰਾਂ ਅੰਦਰ ਬਿਠਾ ਕੇ ਰਾਜਾ ਕੁਲਿੰਦ ਫੇਰ ਧ੍ਰਿਸ਼ਟ ਬੁੱਧੀ ਪਾਸ ਆ ਕੇ ਖਲੋ ਗਿਆ ਤੇ ਨਿੰਮ੍ਰਤਾ ਸਹਿਤ ਪੁੱਛਿਆ, ਹੇ ਸੁਆਮੀ ਜੀ ! ਕੀ ਹੁਕਮ ਹੈ?

ਉਸ ਵੇਲੇ 'ਧ੍ਰਿਸ਼ਟ ਬੁੱਧੀ' ਬਹੁਤ ਕ੍ਰੋਧ ਸਹਿਤ ਹੋਇਆ ਬੋਲਿਆ ਕਿ ਤੂੰ ਇਸ ਲੜਕੇ ਨੂੰ ਕਿੱਥੋਂ ਪਕੜਿਆ ਹੈ, ਪਤਾ ਨਹੀਂ ਇਹ ਚੰਡਾਲ ਹੈ ਕਿ ਮੁਸਲਮਾਨ, ਤੈਨੂੰ ਸ਼ਰਮ ਨਹੀ ਆਈ ਜੋ ਇੱਕ ਨੀਚ ਨੂੰ ਪੁੱਤਰ ਬਣਾ ਕੇ ਰਾਜ ਦੇ ਦਿੱਤਾ ਈ।

ਧ੍ਰਿਸ਼ਟ ਬੁੱਧੀ ਨੂੰ ਵੱਡਾ ਜਾਣ ਕੇ ਕੁਲਿੰਦ ਨੇ ਨੇਤ੍ਰ ਨੀਵੇਂ ਕਰ ਲਏ ਤੇ ਕੁਝ ਉੱਤਰ ਨਾ ਦਿੱਤਾ। ਪੁਨਾ-ਧ੍ਰਿਸ਼ਟ ਬੁੱਧੀ ਦੇ ਕਹਿਣ ਉੱਪਰ ਕੁਲਿੰਦ ਬਾਹਰ ਚਲਾ ਗਿਆ।

ਪਿਛੋਂ ਧ੍ਰਿਸ਼ਟ ਬੁੱਧੀ ਤੇ ਵਜ਼ੀਰ ਕਬੁੱਧੀ ਦੋਹਾਂ ਨੇ ਆਪਸ ਵਿਚ ਸਲਾਹ ਕੀਤੀ ਕਿ ਅਜੇਹੀ ਜੁਗਤੀ ਕਰੀਏ ਜਿਸ ਨਾਲ ਇਹ ਮਰ ਜਾਏ ਤੇ ਕਿਸੇ ਨੂੰ ਪਤਾ ਵੀ ਨਾ ਲਗੇ।

ਰਾਜੇ ਨੇ ਪੁੱਛਿਆ ਕਿ ਉਹ ਕਿਹੜੀ ਜੁਗਤੀ ਹੈ? ਤਾਂ ਕਬੁੱਧੀ ਨੇ ਕਿਹਾ- ਹੇ ਰਾਜਨ ! ਆਪ ਜੀ ਦਾ ਪੁੱਤਰ ਜੋ ਮਦਨ ਸਿੰਘ ਹੈ ਉਸ ਵੱਲ ਆਪ ਚਿੱਠੀ ਲਿਖੋ ਕਿ ਹੇ ਪੁੱਤਰ ! ਕੁਝ ਸੋਚ ਵਿਚਾਰ ਨਹੀਂ ਕਰਨੀ, ਕਿਸੇ ਪਾਸੋਂ ਸਲਾਹ ਨਹੀਂ ਲੈਣੀ ਤੇਰੇ ਪਾਸ ਜਿਸ ਵੇਲੇ ਵੀ ਮੇਰੀ ਚਿੱਠੀ ਲੈ ਕੇ ਚੰਦ੍ਰਹਾਂਸ ਆਵੇ ਉਸ ਨੂੰ ਬਿਖ ਦੇ ਦੇਣੀ। ਇਸ ਤਰ੍ਹਾਂ ਲਿਖ ਕੇ ਚਿੱਠੀ ਏਸੇ ਚੰਦ੍ਰਹਾਂਸ ਦੇ ਹੱਥੀਂ ਭੇਜ ਦੇਂਦੇ ਹਾਂ।

ਇਹ ਗੱਲ ਸੁਣ ਕੇ ਰਾਜਾ ਮੰਨ ਗਿਆ ਓਸੇ ਵੇਲੇ ਚਿੱਠੀ ਲਿਖ ਕੇ ਲਫਾਫੇ ਵਿਚ ਬੰਦ ਕਰਕੇ ਪਾਸ ਰੱਖ ਲਈ ਤੇ ਰਾਜੇ ਕੁਲਿੰਦ ਨੂੰ ਆਪਣੇ ਪਾਸ ਬੁਲਾ ਕੇ ਕਿਹਾ ਅਸਾਡੀ ਪਿੱਛੇ ਕੋਈ ਵਸਤੂ ਰਹਿ ਗਈ ਹੈ ਉਹ ਅਸਾਨੂੰ ਅਤੀ ਜ਼ਰੂਰੀ ਚਾਹੀਦੀ ਹੈ, ਤੂੰ ਆਪਣੇ ਪੁੱਤਰ ਨੂੰ ਹੁਣੇ ਭੇਜ ਤਾਂ ਕਿ ਜਲਦੀ ਜਲਦੀ ਜਾ ਕੇ ਲੈ ਆਵੇ।

ਛਲ, ਫਰੇਬ, ਕਪਟ ਤੋਂ ਰਹਿਤ ਕੁਲਿੰਦ ਨੇ ਆਪਣਾ ਸੁਆਮੀ ਸਮਝ ਕੇ ਧ੍ਰਿਸ਼ਟ ਬੁੱਧੀ ਦੇ ਕਹੇ ਅਨੁਸਾਰ ਚੰਦ੍ਰਹਾਂਸ ਨੂੰ ਬੁਲਾ ਕੇ ਲੈ ਆਇਆ। ਤਿਸ ਦੇ ਆਉਣ ਉੱਪਰ ਧ੍ਰਿਸ਼ਟ ਬੁੱਧੀ ਨੇ ਕਿਹਾ ਕਿ ਤੂੰ ਪਿੱਛੇ ਅਸਾਡੇ ਸ਼ਹਿਰ ਵਿਚ ਜਾ ਕੇ ਮੇਰੇ ਪੁੱਤਰ ਨੂੰ ਚਿੱਠੀ ਵਿਖਾ ਕੇ ਇਸ ਚਿੱਠੀ ਦਾ ਜਵਾਬ ਜਲਦੀ ਲੈ ਕੇ ਆ।

ਪਿਉ ਵਾਂਙੂ ਚੰਦ੍ਰਹਾਂਸ ਨੇ ਵੀ ਆਪਣਾ ਸੁਆਮੀ ਜਾਣ ਸਿਰ ਨਿਵਾ ਦਿੱਤਾ ਤੇ ਚਿੱਠੀ ਲੈ ਕੇ ਘੋੜੇ ਤੇ ਚੜ੍ਹ ਕੇ ਚੱਲ ਪਿਆ ਤੇ ਚਿੱਠੀ ਪੱਗ ਵਿਚ ਟੁੰਗ ਲਈ।

ਘੋੜ ਸਵਾਰੀ ਦਾ ਚੰਗਾ ਮਾਹਰ ਹੋਣ ਕਰਕੇ ਪਲਾਂ ਵਿਖੇ ਮੀਲਾਂ ਬੱਧੀ ਸਫਰ ਕਰਕੇ ਧ੍ਰਿਸ਼ਟ ਬੁੱਧੀ ਦੇ ਰਾਜਧਾਨੀ ਪਾਸ ਪੁੱਜ ਗਿਆ।

ਜੇਠ ਹਾੜ ਦੇ ਦਿਨ ਤੇ ਕੜਕਦੀਆਂ ਦੁਪਹਿਰਾਂ ਹੋਣ ਕਰਕੇ ਤ੍ਰਿਖਾ ਬਹੁਤ ਲੱਗੀ। ਬਾਹਰ ਵਾਰ ਇੱਕ ਬਾਗ ਵਿਚ ਹੀ ਘੋੜੇ ਨੂੰ ਇੱਕ ਦਰੱਖਤ ਦੇ ਮੁੱਢ ਨਾਲ ਬੰਨ੍ਹ ਕੇ ਕੁਝ ਖਾਧਾ ਪੀਤਾ ਤੇ ਅਰਾਮ ਕਰਨ ਲਈ ਸੰਘਣੇ ਦਰਖਤ ਦੀ ਛਾਵੇਂ ਲੇਟ ਗਿਆ, ਥਕਾਵਟ ਕਰਕੇ ਨੀਂਦ ਜਲਦੀ ਆ ਗਈ।

ਇੱਧਰ 'ਧ੍ਰਿਸ਼ਟ-ਬੁੱਧੀ ਦੀ ਲੜਕੀ ਬਿਖਜਾ, ਜਿਸ ਦੇ ਵਰ ਲਈ ਇਸ ਦੇ ਭਰਾ ਮਦਨ ਸਿੰਘ ਨੇ ਆਪਣੇ ਪਿਤਾ ਧ੍ਰਿਸ਼ਟ ਬੁੱਧੀ ਨੂੰ ਕਬੁੱਧੀ ਨਾਲ ਬਾਹਰ ਜਾਣ ਲੱਗਿਆ ਕਿਹਾ ਸੀ ਕਿ ਪਿਤਾ ਜੀ ! ਤੁਸੀਂ ਬਾਹਰ ਚਲੇ ਹੋ, ਹੁਣ ਮੇਰੀ ਭੈਣ ਵਰ ਦੇ ਲਾਇਕ ਹੈ ਸੋ ਕਿਰਪਾ ਕਰਨੀ ਚੇਤਾ ਨਾ ਭੁਲਾ ਦੇਣਾ ਉਸ ਲਈ ਕੋਈ ਲੜਕਾ

ਦੇਖ ਆਉਣਾ।

ਉਸ ਮਦਨ ਸਿੰਘ ਦੀ ਭੈਣ ਬਿਖਜਾ ਸਹੇਲੀਆਂ ਨਾਲ ਸੈਰ ਕਰਦੀ ਉਥੋਂ ਲੰਘੀ, ਹੋਰ ਤਾਂ ਚੰਦ੍ਰਹਾਂਸ ਨੂੰ ਕਿਸੇ ਨਾ ਵੇਖਿਆ ਪਰ ਇਸ ਦੀ ਦ੍ਰਿਸ਼ਟੀ ਪੈ ਗਈ ਦੇਖਦਿਆਂ ਹੀ ਮੋਹਤ ਹੋ ਗਈ।

ਬਸ ਫਿਰ ਕੀ ਸੀ ਸਹੇਲੀਆਂ ਨਾਲੋਂ ਟਾਲ ਮਟੋਲਾ ਕਰਕੇ ਵਿੱਛੜ ਕੇ ਉਨ੍ਹਾਂ ਤੋਂ ਅੱਖ ਬਚਾਅ ਕੇ ਉੱਥੇ ਪੁੱਜੀ, ਜਿੱਥੇ ਚੰਦ੍ਰਹਾਂਸ ਸੁੱਤਾ ਪਿਆ ਸੀ। ਉੱਥੇ ਆ ਕੇ ਕਿਤਨਾ ਚਿਰ ਚੰਦ੍ਰਹਾਂਸ ਦੇ ਚੇਹਰੇ ਵੱਲ ਤੱਕਦੀ ਰਹੀ ਤੇ ਸੋਚਦੀ ਹੈ ਕਿ ਸ਼ਾਇਦ ਪਿਤਾ ਜੀ ਨੇ ਮੇਰੇ ਲਈ ਏਹੀ ਵਰ ਲੱਭ ਕੇ ਭੇਜਿਆ ਹੈ, ਫਿਰ ਸੋਚਦੀ ਹੈ ਚਾਹੇ ਭੇਜਿਆ ਹੋਵੇ ਚਾਹੇ ਨਾ ਭੇਜਿਆ ਹੋਵੇ ਮੈਂ ਤਾਂ ਇਸੇ ਨੂੰ ਹੀ ਆਪਣਾ ਵਰ ਚੁਣਾਂਗੀ।

ਆਖ਼ਰ ਇਸ ਦੀ ਨਜ਼ਰ ਚੰਦ੍ਰਹਾਂਸ ਦੀ ਦਸਤਾਰ ਵਿਚ ਟੁੰਗੀ ਹੋਈ ਚਿੱਠੀ 'ਤੇ ਪਈ। ਪਹਿਲਾਂ ਤਾਂ ਕੁਝ ਝਿਝਕੀ ਕਿ-ਪਰਾਈ ਚਿੱਠੀ ਨਹੀਂ ਪੜ੍ਹਨੀ ਚਾਹੀਦੀ, ਪਰ ਦੂਸਰਾ ਸੰਕਲਪ ਫੁਰਿਆ ਹੁਣ ਤਾਂ ਮੈਂ ਇਸ ਨੂੰ ਆਪਣਾ ਪਤੀ ਧਾਰਨ ਕਰ ਚੁੱਕੀ ਹਾਂ ਇਸ ਲਈ ਮੈਨੂੰ ਕੋਈ ਡਰ ਨਹੀਂ।

ਪੁਨਾ- ਦੱਬੇ ਪੈਰੀਂ ਅਗਾਂਹ ਵਧੀ ਤੇ ਚਿੱਠੀ ਕੱਢ ਲਈ। ਜਿਸ ਵੇਲੇ ਚਿੱਠੀ ਪੜ੍ਹੀ ਤਾਂ ਅਯੋਗ ਸ਼ਬਦ ਦੇਖ ਕੇ ਅੱਗ ਬਬੂਲਾ ਹੋ ਉੱਠੀ ਕਿ ਇਹ ਕੀ ਇਤਨੇ ਸੁੰਦਰ ਨੌਜਵਾਨ ਪੁਰਸ਼ ਨੂੰ ਮੇਰਾ ਪਿਤਾ ਮਾਰਨਾ ਚਾਹੁੰਦਾ ਹੈ, ਇਹ ਠੀਕ ਨਹੀਂ।

ਸਿਆਣੀ ਸੀ, ਪੜ੍ਹੀ ਲਿਖੀ ਹੋਈ ਸੀ। ਅੱਖਾਂ ਵਿਚੋਂ ਕੱਜਲ ਕੱਢ ਕੇ ਬਿਖ ਦੇ 'ਖ' ਦਾ ਪੈਰ ਭਾਰਾ ਕਰ ਦਿੱਤਾ, ਅਰਥਾਤ ਅੱਧਾ ਯਕਾਰ (੍ਯ) ਬਣਾ ਦਿੱਤਾ ਜਿਸ 'ਤੇ ਉਹ ਬਿਖ ਤੋਂ ਬਿਖ੍ਯ (ਬਿਖਜਾ) ਬਣ ਗਿਆ। ਇਸ ਤਰ੍ਹਾਂ ਕਰਕੇ ਚੰਦ੍ਰਹਾਂਸ ਦੀ ਦਸਤਾਰ ਵਿਚ ਚਿੱਠੀ ਟੁੰਗਦੀ ਦੌੜ ਗਈ ਤੇ ਜਾ ਸਹੇਲੀਆਂ ਨੂੰ ਮਿਲੀ।

ਚੰਦ੍ਰਹਾਂਸ ਉੱਠਿਆ, ਸ਼ਾਮਾਂ ਪੈਂਦੀਆਂ ਜਾਣ ਕੇ ਜਲਦੀ ਜਲਦੀ ਉੱਠ ਕੇ ਘੋੜੇ 'ਤੇ ਅਸਵਾਰ ਹੋ ਕੇ ਧ੍ਰਿਸ਼ਟ ਬੁੱਧੀ ਦੇ ਰਾਜ ਦਰਬਾਰ ਵਿਚ ਪੁੱਜਾ। ਸਿਮਰਨ ਭਗਤੀ ਦਾ ਸਦਕਾ ਚੇਹਰੇ 'ਤੇ ਨੂਰਾਨੀ ਜਲਵਾ ਸੀ, ਤੇਜ ਪ੍ਰਤਾਪ ਇਤਨਾਂ ਸੀ ਕਿ ਕੋਈ ਵੀ ਅੰਦਰ ਜਾਣ ਤੋਂ ਚੰਦ੍ਰਹਾਂਸ ਨੂੰ ਰੋਕ ਨਾ ਸਕਿਆ।

ਜਿਸ ਵੇਲੇ ਚੰਦ੍ਰਹਾਂਸ ਦਰਬਾਰ ਦੇ ਅੰਦਰ ਗਿਆ ਤਾਂ ਮਦਨ ਸਿੰਘ ਨੇ ਸੋਚਿਆ ਸ਼ਾਇਦ ਪਿਤਾ ਨੇ ਏਹੀ ਵਰ ਮੇਰੀ ਭੈਣ ਲਈ ਚੁਣ ਕੇ ਭੇਜਿਆ ਹੈ। ਉਸ ਨੂੰ ਸਿੰਘਾਸਨ ਉੱਪਰ ਬਿਠਾ ਕੇ ਸੁਖ ਸਾਂਦ ਪੁੱਛੀ ਤਾਂ ਚੰਦ੍ਰਹਾਂਸ ਨੇ ਚਿੱਠੀ ਦਿੰਦਿਆਂ ਕਿਹਾ, ਇਹ ਚਿੱਠੀ ਤੁਹਾਡੇ ਪਿਤਾ ਨੇ ਮੈਨੂੰ ਦੇ ਕੇ ਭੇਜਿਆ ਹੈ।

ਮਦਨ ਸਿੰਘ ਨੇ ਚਿੱਠੀ ਲੈ ਕੇ ਪੜ੍ਹੀ, ਪੜ੍ਹ ਕੇ ਗਦ-ਗਦ ਹੋ ਉੱਠਿਆ। ਪਿਤਾ ਦੀ ਸ਼ਲਾਘਾ ਕਰਨ ਲੱਗਾ ਕਿ ਪਿਤਾ ਜੀ ਨੇ ਕਿਤਨਾ ਤੇਜ ਪ੍ਰਤਾਪ ਵਾਲਾ ਅਕਲਵੰਦ ਵਰ ਮੇਰੀ ਭੈਣ ਲਈ ਲੱਭ ਕੇ ਭੇਜਿਆ ਹੈ।

ਪੁਨਾ- ਆਪਣੀ ਭੈਣ ਤੇ ਮਾਂ ਨਾਲ ਸਲਾਹ ਕਰਕੇ ਉਸ ਵੇਲੇ ਵਿਆਹ ਦਾ ਸਾਰਾ ਸਾਜੋ ਸਮਾਨ ਤਿਆਰ ਕਰਵਾ ਬੜੀ ਸਜ-ਧਜ (ਧੂਮ-ਧਾਮ) ਨਾਲ ਆਪਣੀ ਭੈਣ ਬਿਖਜਾ ਦਾ ਵਿਆਹ ਚੰਦ੍ਰਹਾਂਸ ਨਾਲ ਕਰ ਦਿੱਤਾ ਅਤੇ ਪਿਤਾ ਨੂੰ ਦੱਸਣ ਲਈ ਚਿੱਠੀ ਲਿਖ ਕੇ ਭੇਜ ਦਿੱਤੀ ਕਿ ਪਿਤਾ ਜੀ ! ਆਪ ਜੀ ਦੇ ਹੁਕਮ ਅਨੁਸਾਰ ਆਪਣੀ ਭੈਣ ਬਿਖਜਾ ਦਾ ਵਿਆਹ ਚੰਦ੍ਰਹਾਂਸ ਨਾਲ ਕਰ ਦਿੱਤਾ ਹੈ।

ਜਿਸ ਵੇਲੇ ਹਕਾਰਾ ਚਿੱਠੀ ਲੈ ਕੇ ਪੁੱਜਾ ਤੇ ਧ੍ਰਿਸ਼ਟ ਬੁੱਧੀ ਨੇ ਪੜ੍ਹੀ ਤਾਂ ਉਥੇ ਹੀ ਗਸ਼ ਖਾ ਕੇ ਡਿੱਗ ਪਿਆ। ਫੇਰ ਹੋਸ਼ ਵਿਚ ਆ ਕੇ ਸੋਚਦਾ ਹੈ ਕੋਈ ਕਰਮਾਂ ਦਾ ਚੱਕਰ ਹੀ ਐਸਾ ਆ ਬਣਿਆ ਹੈ।

ਪੁਨਾ- ਉਸੇ ਵੇਲੇ ਕਬੁੱਧੀ ਨੂੰ ਨਾਲ ਲੈ ਕੇ ਆਪਣੇ ਦੇਸ਼ ਪੁੱਜਾ। ਜੋ ਲੋਕ ਵਧਾਈਆਂ ਦੇਣ ਆਏ ਉਨ੍ਹਾਂ

ਮਗਰ ਸੂਈ ਕੁੱਤੀ ਵਾਂਗੂ ਪਿਆ ਤਾਂ ਸਭ ਲੋਕ ਪਾਗਲ ਕਹਿੰਦੇ ਚਲੇ ਗਏ।

ਜਿਸ ਵੇਲੇ ਧ੍ਰਿਸ਼ਟ ਬੁੱਧੀ ਮਹਿਲਾਂ ਵਿਚ ਪੁੱਜਿਆ ਤਾਂ ਉਸ ਵੇਲੇ ਮਦਨ ਸਿੰਘ ਤੇ ਚੰਦ੍ਰਹਾਂਸ ਦੋਵੇਂ ਆ ਕੇ ਮਿਲੇ। ਚੰਦ੍ਰਹਾਂਸ ਨੂੰ ਦੇਖਦਿਆਂ ਹੀ ਧ੍ਰਿਸ਼ਟ ਬੁੱਧੀ ਦਾ ਸੀਨਾ ਸੜ ਗਿਆ, ਪਰ ਚੰਦ੍ਰਹਾਂਸ ਦਾ ਤੇਜ ਪ੍ਰਤਾਪ ਨਾ ਸਹਾਰਦਿਆਂ ਹੋਇਆਂ ਕਿਹਾ ਤੂੰ ਪਰੇ ਚਲਾ ਜਾਹ।

ਚੰਦ੍ਰਹਾਂਸ ਚਲਾ ਗਿਆ, ਫਿਰ ਆਪਣੇ ਪੁੱਤਰ ਮਦਨ ਸਿੰਘ ਨੂੰ ਇਕਾਂਤ ਥਾਂ ਲਿਜਾ ਕੇ ਬਹੁਤ ਗੁੱਸੇ ਹੋਇਆ ਤੇ ਕਿਹਾ- ਹੇ ਪੁੱਤਰ ! ਤੂੰ ਇਹ ਕੀ ਕੀਤਾ?

ਉਸ ਵੇਲੇ ਪਿਤਾ ਦਾ ਗੁੱਸਾ ਸ਼ਾਂਤ ਕਰਨ ਲਈ ਪੁੱਤਰ ਨੇ ਕਿਹਾ, ਪਿਤਾ ਜੀ ! ਆਪ ਜੀ ਨੇ ਚਿੱਠੀ ਵਿਚ ਲਿਖਿਆ ਸੀ ਕਿ ਬਿਖੁ (ਬਿਖਜਾ) ਦੇ ਦੇਣੀ, ਮੈਂ ਓਹੀ ਆਪ ਜੀ ਦਾ ਬਚਨ ਪੂਰਾ ਕੀਤਾ ਹੈ, ਇਸ ਵਿਚ ਮੇਰੀ ਕੀ ਨਾਲਾਇਕੀ ਹੈ।

ਪੁੱਤਰ ਤੋਂ ਇਹ ਬਚਨ ਸੁਣ ਕੇ ਮੱਥੇ 'ਤੇ ਹੱਥ ਮਾਰਦਾ ਅਫਸੋਸ ਕਰਨ ਲੱਗ ਪਿਆ। ਕੁਝ ਸਮੇਂ ਪਿੱਛੋਂ ਆਖਦਾ ਹੈ ਚਾਹੇ ਮੇਰੀ ਪੁੱਤਰੀ ਰੰਡੀ ਹੋ ਜਾਵੇ, ਪਰ ਮੈਂ ਇਸ ਨੂੰ ਮਾਰ ਕੇ ਹੀ ਸਾਹ ਲਵਾਂਗਾ।

ਇਨ੍ਹਾਂ ਹੀ ਦਿਨਾਂ ਵਿਚ ਰਾਜਾ 'ਕੰਤੂਹਲ' ਨੇ ਆਪਣੀ ਕੰਨਿਆਂ ਦੇ ਵਰ ਲਈ ਸੁਯੰਬਰ ਰਚਿਆ ਹੋਇਆ ਸੀ। ਤਿਸ ਉੱਪਰ ਧ੍ਰਿਸ਼ਟ ਬੁੱਧੀ ਨੇ ਆਪਣੇ ਪੁੱਤਰ ਮਦਨ ਸਿੰਘ ਨੂੰ ਇਸ ਤਰ੍ਹਾਂ ਕਹਿ ਕੇ ਭੇਜ ਦਿੱਤਾ ਕਿ ਪੁੱਤਰ ! ਰਾਜੇ ਕੰਤੂਹਲ ਨੇ ਆਪਣੀ ਲੜਕੀ ਦਾ ਸੁਯੰਬਰ ਰਚਿਆ ਹੈ ਉਥੇ ਬਹੁਤ ਸਾਰੇ ਰਾਜ ਕਵਰ ਇੱਕਠੇ ਹੋ ਰਹੇ ਹਨ, ਤੂੰ ਭੀ ਚਲਿਆ ਜਾ। ਪਤਾ ਨਹੀਂ ਕਿ ਉਹ ਰਾਜ ਲੜਕੀ ਤੈਨੂੰ ਹੀ ਆਪਣਾ ਵਰ ਪਸੰਦ ਕਰ ਲੇਵੇ।

ਇਸ ਤਰ੍ਹਾਂ ਦੇ ਬਚਨ ਸੁਣ ਕੇ ਪਿਤਾ ਦੀ ਆਗਿਆ ਮੰਨ ਕੇ ਮਦਨ ਸਿੰਘ ਤਾਂ ਰਾਜੇ ਕੰਤੂਹਲ ਦੀ ਰਾਜਧਾਨੀ ਵਿਚ ਚਲਾ ਗਿਆ ਤੇ ਪਿੱਛੋਂ ਚੰਦ੍ਰਹਾਂਸ ਨੂੰ ਆਪਣੇ ਪਾਸ ਸੱਦ ਕੇ ਕਿਹਾ- ਹੇ ਪੁੱਤਰ ! ਸਾਡੀ ਕੁੱਲ ਦੀ ਇਹ ਰੀਤ ਹੈ ਜੋ ਪਹਿਲੇ ਦੇਵੀ ਦਾ ਪੂਜਨ ਕਰਨਾ। ਇਸ ਲਈ ਪਹਿਲੇ ਤੂੰ ਜਾ ਕੇ ਦੇਵੀ ਦਾ ਪੂਜਨ ਕਰ ਆ।

ਇਸ ਤਰਫ਼ ਤਾਂ ਚੰਦ੍ਰਹਾਂਸ ਨੂੰ ਦੇਵੀ ਮੰਦਰ ਜਾਣ ਲਈ ਮਨਾ ਲਿਆ ਤੇ ਅੰਦਰ-ਖਾਨੇ ਜਲਾਦਾਂ ਨੂੰ ਆਪਣੇ ਪਾਸ ਸੱਦ ਕੇ ਧਨ ਦਾ ਲੋਭ ਕੇ ਦੇ ਸਿਖਾ ਦਿੱਤਾ ਕਿ-ਕੱਲ੍ਹ ਨੂੰ ਤੁਸਾਂ ਨੇ ਦੇਵੀ ਦੇ ਮੰਦਰ ਪਾਸ ਜਾ ਕੇ ਲੁਕ ਕੇ ਬਹਿ ਜਾਣਾ, ਜਿਹੜਾ ਭੀ ਨੌਜਵਾਨ ਲੜਕਾ ਆਵੇ ਬਿਨਾਂ ਵਿਚਾਰੇ ਉਸ ਨੂੰ ਤਲਵਾਰ ਦੀ ਭੇਟ ਕਰ ਦੇਣਾ। ਇਸ ਤਰ੍ਹਾਂ ਸਿਖਾ ਕੇ ਜਲਾਦਾਂ ਨੂੰ ਪਹਿਲੇ ਦੇਵੀ ਮੰਦਰ ਵੱਲ ਭੇਜ ਦਿੱਤਾ।

ਉੱਧਰ ਜਿੱਥੇ ਮਦਨ ਸਿੰਘ ਕੰਤੂਹਲ ਦੀ ਲੜਕੀ ਦੇ ਸੁਯੰਬਰ 'ਤੇ ਗਿਆ ਹੋਇਆ ਸੀ, ਉਸ ਸੁਯੰਬਰ ਵਿਚ ਕੰਤੂਹਲ ਦੀ ਲੜਕੀ ਨੇ ਕਿਸੇ ਨੂੰ ਵੀ ਪਸੰਦ ਨਾ ਕੀਤਾ।

ਪੁਨਾ- ਵਾਪਸੀ ਵੇਲੇ ਮਦਨ ਸਿੰਘ ਪਾਸੋਂ ਕੰਤੂਹਲ ਨੇ ਚੰਦ੍ਰਹਾਂਸ ਬਾਰੇ ਪੁੱਛਿਆ ਕਿ ਉਹ ਲੜਕਾ ਕੈਸਾ ਹੈ?

ਮਦਨ ਸਿੰਘ ਨੇ ਕਿਹਾ, ਓਹ ਬੜਾ ਖੂਬਸੂਰਤ ਤੇ ਦਨਾਈ ਵਾਲਾ ਹੈ।

ਇਹ ਗੱਲ ਸੁਣ ਕੇ ਰਾਜੇ ਕੰਤੂਹਲ ਨੇ ਕਿਹਾ, ਇਸ ਵੇਲੇ ਉਹ ਜਿੱਥੇ ਭੀ ਹੋਵੇ ਉਸ ਨੂੰ ਲੱਭ ਕੇ ਮੇਰੇ ਪਾਸ ਭੇਜਣਾ। ਮਦਨ ਸਿੰਘ ਨੇ ਕਿਹਾ ਚੰਗਾ, ਮੈਂ ਹੁਣੇ ਹੀ ਜਾ ਕੇ ਭੇਜਦਾ ਹਾਂ।

ਇਹ ਗੱਲ ਆਖ ਕੇ ਓਧਰੋਂ ਮਦਨ ਸਿੰਘ ਚਲ ਪਿਆ ਤੇ ਇੱਧਰ ਧ੍ਰਿਸ਼ਟ ਬੁੱਧੀ ਦੇ ਕਹਿਣ ' ਚੰਦ੍ਰਹਾਂਸ

ਦੇਵੀ ਦੀ ਪੂਜਾ ਲਈ ਮੰਦਰ ਵੱਲ ਤੁਰ ਪਿਆ।

ਦੇਖੋ ਕੁਦਰਤ ਦੀ ਖੇਡ ! ਦੋਹਾਂ ਦਾ ਰਸਤੇ ਵਿਚ ਮਿਲਾਪ ਹੋ ਗਿਆ। ਉਸ ਵੇਲੇ ਮਦਨ ਸਿੰਘ ਨੇ ਪੁੱਛਿਆ- ਜੀਜਾ ਜੀ ! ਕਿੱਥੇ ਚੱਲੇ ਹੋ?

ਤਾਂ ਚੰਦ੍ਰਹਾਂਸ ਨੇ ਕਿਹਾ - ਮੈਂ ਦੇਵੀ ਮੰਦਰ ਵਿਖੇ ਪੂਜਾ ਕਰਨ ਚਲਿਆ ਹਾਂ। ਮਦਨ ਸਿੰਘ ਨੇ ਕਿਹਾ, ਤੇਰੀ ਜਗ੍ਹਾ ਦੇਵੀ ਮੰਦਰ ਵਿਖੇ ਮੈਂ ਜਾਂਦਾ ਹਾਂ, ਤੈਨੂੰ ਰਾਜਾ ਕੰਤੂਹਲ ਬੁਲਾ ਰਿਹਾ ਹੈ, ਤੂੰ ਉਸ ਦੇ ਪਾਸ ਛੇਤੀ ਚਲਿਆ ਜਾਹ।

ਇੰਞ ਕਹਿ ਕੇ ਚੰਦ੍ਰਹਾਂਸ ਨੂੰ ਤਾਂ ਕੰਤੂਹਲ ਰਾਜੇ ਪਾਸ ਭੇਜ ਦਿੱਤਾ ਤੇ ਆਪ ਮਦਨ ਸਿੰਘ ਪੂਜਨ ਲਈ ਦੇਵੀ ਮੰਦਰ ਪਾਸ ਆ ਪਹੁੰਚਿਆ।

ਬਸ ਫਿਰ ਕੀ ਸੀ ਜਾਂਦਿਆਂ ਹੀ ਇਸ ਦਾ ਸਿਰ ਜਲਾਦਾਂ ਨੇ ਵੱਢ ਦਿੱਤਾ। ਮਦਨ ਸਿੰਘ ਤਾਂ ਉਸੇ ਵੇਲੇ ਮਰ ਗਿਆ।

ਓਧਰ ਜਿਸ ਵੇਲੇ ਚੰਦ੍ਰਹਾਂਸ ਕੰਤੂਹਲ ਰਾਜੇ ਦੇ ਪਾਸ ਪੁੱਜਾ ਤਾਂ ਉਸ ਦੀ ਕੰਨਿਆਂ ਨੇ ਇਸ ਦੇ ਦਗ ਦਗ ਕਰਦੇ ਚੇਹਰੇ ਨੂੰ ਵੇਖ ਕੇ "ਜੈ ਮਾਲਾ" ਇਸ ਦੇ ਗਲ ਵਿਚ ਪਾ ਦਿੱਤੀ। ਰਾਜਾ ਨੇ ਓਸੇ ਵੇਲੇ ਆਪਣੀ ਰਾਜ-ਪੁੱਤਰੀ ਦਾ ਵਿਆਹ ਚੰਦ੍ਰਹਾਂਸ ਨਾਲ ਕਰ ਦਿੱਤਾ। ਜਦ ਕੋਈ ਦਿਨ ਉਸ ਪਾਸ ਰਿਹਾ ਤਾਂ ਇਸ ਦੀ ਰਹਿਣੀ ਕਹਿਣੀ ਅਤੇ ਲਿਆਕਤ ਉੱਪਰ ਪ੍ਰਸੰਨ ਹੋ ਕੇ ਰਾਜੇ ਕੰਤੂਹਲ ਦਾ ਆਪਣਾ ਪੁੱਤਰ ਨਾ ਹੋਣ ਕਰਕੇ ਏਸੇ ਨੂੰ ਆਪਣਾ ਪੁੱਤਰ ਸਮਝ ਕੇ ਆਪਣੀ ਰਾਜਧਾਨੀ ਦਾ ਰਾਜ ਤਿਲਕ ਏਸੇ ਨੂੰ ਦੇ ਕੇ ਰਾਜ ਸਿੰਘਾਸਣ ਉੱਪਰ ਬਿਠਾ ਦਿੱਤਾ।

ਕੁਝ ਸਮੇਂ ਮਗਰੋਂ ਚੰਦ੍ਰਹਾਂਸ ਨੇ ਬੇਨਤੀ ਕੀਤੀ ਕਿ- ਮੈਂ ਆਪਣੇ ਧਰਮ ਪਿਤਾ ਰਾਜੇ ਕੁਲਿੰਦ ਨੂੰ ਅਤੇ ਮਦਨ ਸਿੰਘ ਨੂੰ ਮਿਲਣ ਜਾਣਾ ਹੈ ਆਪ ਆਗਿਆ ਦਿਓ।

ਉਸ ਵੇਲੇ ਚੰਦ੍ਰਹਾਂਸ ਰਾਜੇ ਕੰਤੂਹਲ ਤੋਂ ਆਗਿਆ ਲੈ ਕੇ ਧ੍ਰਿਸ਼ਟ ਬੁੱਧੀ ਪਾਸ ਪੁੱਜਾ। ਚੰਦ੍ਰਹਾਂਸ ਨੂੰ ਹਾਲੀ ਵੀ ਜ਼ਿੰਦਾ ਦੇਖ ਕੇ ਘਬਰਾਇਆ ਤੇ ਪੁੱਛਿਆ ਕੀ ਤੂੰ ਦੇਵੀ ਪੂਜਨ ਲਈ ਨਹੀਂ ਗਿਆ ? ਤਾਂ ਚੰਦ੍ਰਹਾਂਸ ਨੇ ਉਸ ਦੇ ਪੁੱਤਰ ਵਾਲੀ ਗੱਲ ਸਾਰੀ ਕਹਿ ਸੁਣਾਈ ਕਿ ਤੇਰੇ ਪੁੱਤਰ ਨੇ ਰਾਹ ਵਿਚ ਮੈਨੂੰ ਰਾਜੇ ਕੰਤੂਹਲ ਵੱਲ ਭੇਜ ਦਿੱਤਾ ਸੀ ਤੇ ਆਪ ਮਦਨ ਸਿੰਘ ਦੇਵੀ ਪੂਜਨ ਗਿਆ ਹੈ।

ਇਹ ਗੱਲ ਸੁਣਦਿਆਂ ਸਾਰ 'ਧ੍ਰਿਸ਼ਟ ਬੁੱਧੀ' ਗਸ਼ ਖਾ ਕੇ ਡਿੱਗ ਪਿਆ ਕਿ ਉਹ ਤਾਂ ਮੇਰਾ ਪੁੱਤਰ ਹੀ ਮਾਰਿਆ ਗਿਆ।

ਪੁਨਾ- ਉਸ ਮੰਦਰ ਪਾਸ ਪੁੱਜ ਕੇ ਆਪ ਵੀ ਪੱਥਰਾਂ ਨਾਲ ਸਿਰ ਟਕਰਾ ਕੇ ਮਰ ਗਿਆ। ਜਦ ਰਾਣੀਆਂ ਨੂੰ ਤੇ ਉਸ ਦੀ ਧੀ (ਬਿਖਜਾ) ਨੂੰ ਪਤਾ ਲੱਗਾ। ਰਾਣੀਆਂ ਤਾਂ ਮੰਦਰ ਵੱਲ ਰੋਂਦੀਆਂ ਪਿੱਟਦੀਆਂ ਚਲੀਆਂ ਗਈਆਂ ਪਰ ਬਿਖਜਾ ਆਪਣੇ ਪਤੀ ਚੰਦ੍ਰਹਾਂਸ ਪਾਸ ਆਈ ਤੇ ਬੇਨਤੀ ਕਰਕੇ ਸਾਰੀ ਗੱਲ ਦੱਸੀ ਤੇ ਕਿਹਾ, ਹੇ ਪਤੀ ਦੇਵ ! ਆਪ ਵਾਹਿਗੁਰੂ ਦੇ ਪਿਆਰੇ ਹੋ, ਕਿਰਪਾ ਕਰੋ ਤੇ ਮੇਰੇ ਪਿਤਾ ਤੇ ਭਰਾ ਨੂੰ ਬਖਸ਼ ਲਿਓ।

ਚੰਦ੍ਰਹਾਂਸ ਦਇਆਲੂ ਸੁਭਾਅ ਵਾਲਾ ਸੀ, ਪ੍ਰਭੂ ਅੱਗੇ ਪ੍ਰਾਰਥਨਾ ਕੀਤੀ। ਈਸ਼ਵਰ ਦੀ ਕਿਰਪਾ ਨਾਲ ਦੋਵੇਂ ਸੁਰਜੀਤ ਹੋ ਗਏ। ਧ੍ਰਿਸ਼ਟ ਬੁੱਧੀ ਉੱਠ ਕੇ ਆਪਣੀ ਕੀਤੀ ਤੇ ਬਹੁਤ ਪਛਤਾਇਆ ਤੇ ਕਿਹਾ- ਹੇ ਚੰਦ੍ਰਹਾਂਸ ! ਮੇਰਾ ਰਾਜ ਵੀ ਹੁਣ ਤੂੰ ਹੀ ਕਰ। ਪਰ ਚੰਦ੍ਰਹਾਂਸ ਨੇ ਅਜਿਹਾ ਨਾ ਕੀਤਾ ਸਗੋਂ ਧ੍ਰਿਸ਼ਟ ਬੁੱਧੀ ਦਾ ਰਾਜ ਉਸ ਦੇ ਪੁੱਤਰ ਮਦਨ ਸਿੰਘ ਨੂੰ ਦੇ ਕੇ ਫਿਰ ਆਪ ਆਪਣੇ ਰਾਜ ਵਿਖੇ ਆ ਕੇ ਆਪਣੇ ਪਿਤਾ ਕੁਲਿੰਦ ਨੂੰ ਬੰਦੀਖਾਨੇ

ਵਿਚੋਂ ਛੁਡਾਇਆ, ਜਿਸ ਨੂੰ ਧ੍ਰਿਸ਼ਟ ਬੁੱਧੀ ਕੈਦ ਕਰਕੇ ਗਿਆ ਸੀ।

ਫਿਰ ਕੁਝ ਚਿਰ ਰਹਿ ਕੇ ਪਿਤਾ ਦੀ ਪ੍ਰਸੰਨਤਾ ਅਨੁਸਾਰ ਚੰਦ੍ਰਹਾਂਸ ਉਸ ਤੋਂ ਆਗਿਆ ਲੈ ਕੇ ਨਾਮ ਸਿਮਰਨ ਦੇ ਪ੍ਰਤਾਪ ਕਰਕੇ ਫਿਰ ਕੰਤੂਹਲ ਰਾਜੇ ਦੀ ਰਾਜਧਾਨੀ ਵਿਖੇ ਆ ਕੇ ਸੁਖ ਪੂਰਬਕ ਰਾਜ ਕਰਦਾ ਹੋਇਆ। ਇਸ ਪ੍ਰਸੰਗ ਤੋਂ ਇਹ ਨਿਸਚੇ ਕਰਨਾ ਕਿ ਧ੍ਰਿਸ਼ਟ ਬੁੱਧੀ ਦੇ ਆਪਣੇ ਘਰ ਦੀ ਹੀ ਤਬਾਹੀ ਹੋਈ ਹੈ, ਭਾਵੇਂ ਉਹ ਵਿਹੁ ਆਦਿ ਦਿਵਾ ਕੇ ਚੰਦ੍ਰਹਾਂਸ ਦੇ ਮਾਰਨ ਦਾ ਬਹੁਤ ਹੀ ਯਤਨ ਕਰਦਾ ਰਿਹਾ ਪਰ ਪ੍ਰਭੂ ਦੀ ਕਿਰਪਾ ਹੋਣ ਕਰਕੇ ਵਿਹੁ ਤੋਂ ਅੰਮ੍ਰਿਤ ਹੀ ਬਣਦਾ ਗਿਆ।

## ਪ੍ਰਭ ਕਉ ਜਨੁ ਅੰਤਰਿ ਰਿਦ ਲੋਚੈ ਪ੍ਰਭ ਜਨ ਕੇ ਸਾਸ ਨਿਹਾਰੇ ॥

ਗੁਰਮੁਖ ਜਨ ਹਰ ਵੇਲੇ ਹਿਰਦੇ ਅੰਦਰ ਪ੍ਰਭੂ ਨੂੰ ਲੋਚੈ=ਚਾਹੁੰਦੇ ਰਹਿੰਦੇ ਹਨ ਤੇ ਪ੍ਰਭੂ ਆਪਣੇ ਸੇਵਕ ਜਨਾਂ ਦੇ ਸ੍ਵਾਸਾਂ ਨੂੰ ਵੇਖਦਾ ਰਹਿੰਦਾ ਹੈ ਕਿ ਦੁਖ ਸਹਿਤ ਸ੍ਵਾਸ ਨਾ ਨਿਕਲਣ।

*ਅਥਵਾ:*- ਪ੍ਰਭੂ ਆਪਣੇ ਸੇਵਕ ਜਨਾਂ ਦੇ ਸ੍ਵਾਸਾਂ ਨੂੰ ਵੇਖਦਾ ਰਹਿੰਦਾ ਹੈ ਕਿ ਸ੍ਵਾਸਾਂ ਦੁਆਰੇ ਮੂੰਹੋਂ ਜੋ ਭੀ ਬਚਨ ਉਚਾਰਨ ਉਸ ਨੂੰ ਮੈਂ ਪੂਰਾ ਕਰਾਂ।

## ਕ੍ਰਿਪਾ ਕ੍ਰਿਪਾ ਕਰਿ ਭਗਤਿ ਦ੍ਰਿੜਾਏ ਜਨ ਪੀਛੈ ਜਗੁ ਨਿਸਤਾਰੇ ॥੭॥

ਕਿਰਪਾ ਦੀ ਖਾਣ ਪ੍ਰਭੂ ਕਿਰਪਾ ਦ੍ਰਿਸ਼ਟੀ ਕਰਕੇ ਜਿਨ੍ਹਾਂ ਨੂੰ ਭਗਤੀ ਦ੍ਰਿੜ ਕਰਵਾਂਦਾ ਹੈ, ਉਨ੍ਹਾਂ ਗੁਰਮੁਖ ਜਨਾਂ ਦੇ ਪਿੱਛੇ ਲਗਾ ਕੇ ਕਈ ਜਗੁ=ਜੀਵਾਂ ਨੂੰ ਤਾਰ ਦੇਂਦਾ ਹੈ॥ ੭॥

## ਆਪਨ ਆਪਿ ਆਪਿ ਪ੍ਰਭੁ ਠਾਕੁਰੁ ਪ੍ਰਭੁ ਆਪੇ ਸ੍ਰਿਸਟਿ ਸਵਾਰੇ ॥

ਮੇਰਾ ਪ੍ਰਭੂ ਠਾਕੁਰ ਪਿੱਛੇ ਭੀ ਆਪ ਸੀ, ਹੁਣ ਭੀ ਆਪ ਹੈ, ਅੱਗੇ ਵੀ ਆਪ ਹੋਵੇਗਾ, ਉਹ ਪ੍ਰਭੂ ਆਪ ਹੀ ਸ੍ਵੈ ਇੱਛਾ ਅਨੁਸਾਰ ਸਾਰੀ ਸ੍ਰਿਸ਼ਟੀ ਨੂੰ ਸਵਾਰੇ=ਰਚਦਾ ਹੈ।

## ਜਨ ਨਾਨਕ ਆਪੇ ਆਪਿ ਸਭੁ ਵਰਤੈ ਕਰਿ ਕ੍ਰਿਪਾ ਆਪਿ ਨਿਸਤਾਰੇ ॥੮॥੪॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਉਹ ਪ੍ਰਭੂ ਆਪੇ ਆਪ ਸਾਰਿਆਂ ਵਿਚ ਵਰਤ ਰਿਹਾ ਹੈ, ਜਿਸ ਉੱਤੇ ਕਿਰਪਾ ਦ੍ਰਿਸ਼ਟੀ ਕਰਦਾ ਹੈ, ਉਸ ਨੂੰ ਆਪ ਹੀ ਸੰਸਾਰ-ਸਮੁੰਦਰ ਤੋਂ ਨਿਸਤਾਰੇ=ਤਾਰਦਾ ਹੈ॥ ੮॥ ੪॥

## ਨਟ ਮਹਲਾ ੪ ॥

## ਰਾਮ ਕਰਿ ਕਿਰਪਾ ਲੇਹੁ ਉਬਾਰੇ ॥

ਹੇ ਰਾਮ ! ਕਿਰਪਾ ਦ੍ਰਿਸ਼ਟੀ ਕਰਕੇ ਅਸਾਨੂੰ ਇਸ ਤਰ੍ਹਾਂ ਉਬਾਰੇ=ਬਚਾ ਲਿਓ।

## ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ ਹਰਿ ਹਰਿ ਲਾਜ ਨਿਵਾਰੇ ॥੧॥ਰਹਾਉ ॥

ਜਿਸ ਤਰ੍ਹਾਂ ਦ੍ਰੋਪਤੀ ਨੂੰ ਫੜ ਕੇ ਦੁਸ਼ਟਾਂ ਨੇ ਦੁਰਜੋਧਨ ਦੀ ਸਭਾ ਵਿਚ ਆਨੀ=ਲਿਆਂਦਾ ਸੀ ਤੇ ਲੱਜਿਆ ਦੇ ਹਰਿ=ਹਰਨ ਵਾਲੇ ਦੁਸ਼ਟਾਂ ਨੂੰ, ਹੇ ਹਰੀ ! ਆਪ ਜੀ ਨੇ ਨਿਵਿਰਤ ਕੀਤਾ ਹੈ।

ਜਿਸ ਵੇਲੇ ਰਾਜ ਸਭਾ ਵਿਚ ਦ੍ਰੋਪਤਾਂ ਨੂੰ ਨੰਗਿਆ ਕਰਨ ਲਗੇ ਸਨ, ਉਸ ਵੇਲੇ ਦ੍ਰੋਪਤਾਂ ਨੇ ਇੱਕ ਮਨ ਹੋ ਕੇ ਕ੍ਰਿਸ਼ਨ ਜੀ ਨੂੰ ਅਰਾਧਿਆ ਤਾਂ ਇਤਨੀਆਂ ਸਾੜ੍ਹੀਆਂ ਹੋ ਗਈਆਂ, ਜਿਨ੍ਹਾਂ ਨੂੰ ਉਤਾਰਦਿਆਂ ਉਤਾਰਦਿਆਂ ਦੂਤ ਥੱਕ ਗਏ ਪਰ ਸਾੜ੍ਹੀਆਂ ਨਾ ਮੁਕੀਆਂ, ਉਸ ਭਿਆਨਕ ਸਮੇਂ ਭਗਵਾਨ ਨੇ ਆਪ ਦ੍ਰੋਪਤਾਂ ਦੀ ਲਾਜ ਰੱਖੀ॥ ੧॥ ਰਹਾਉ॥

ਯਥਾ:- ਅੰਦਰਿ ਸਭਾ ਦੁਸਾਸਣੈ ਮੱਥੇਵਾਲਿ ਦ੍ਰੋਪਤੀ ਆਂਦੀ।
ਦੂਤਾ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ।
ਪੰਜੇ ਪਾਂਡੋ ਵੇਖਦੇ ਅਉਘਟਿ ਰੁਧੀ ਨਾਰਿ ਜਿਨਾਂ ਦੀ।
ਅੱਖੀ ਮੀਟ ਧਿਆਨੁ ਧਰਿ ਹਾਹਾ ਕ੍ਰਿਸ਼ਨ ਕਰੈ ਵਿਲਲਾਂਦੀ।
ਕਪੜ ਕੋਟੁ ਉਸਾਰਿਓਨੁ ਥੱਕੇ ਦੂਤ ਨ ਪਾਰਿ ਵਸਾਂਦੀ।
ਹੱਥ ਮਰੋੜਨਿ ਸਿਰੁ ਧੁਣਨਿ ਪਛੋਤਾਨਿ ਕਰਨਿ ਜਾਹਿ ਜਾਂਦੀ।
ਘਰਿ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ।
ਨਾਥ ਅਨਾਥਾਂ ਬਾਣਿ ਧੁਰਾਂਦੀ॥ ੮॥ *(ਭਾਈ ਗੁਰਦਾਸ ਜੀ ਵਾਰ ੧੦)*

## ਕਰਿ ਕਿਰਪਾ ਜਾਚਿਕ ਜਨ ਤੇਰੇ ਇਕੁ ਮਾਗਉ ਦਾਨੁ ਪਿਆਰੇ॥

ਹੇ ਪਿਆਰੇ ਪ੍ਰਭੂ ! ਅਸੀਂ ਆਪ ਜੀ ਦੇ ਜਾਚਕ ਜਨ=ਮੰਗਤੇ ਜਨ ਹਾਂ, ਆਪ ਜੀ ਪਾਸੋਂ ਇੱਕ ਨਾਮ ਦਾਨ ਮੰਗਦੇ ਹਾਂ, ਆਪ ਕਿਰਪਾ ਕਰਕੇ ਦੇਣਾ ਕਰੋ।

## ਸਤਿਗੁਰ ਕੀ ਨਿਤ ਸਰਧਾ ਲਾਗੀ ਮੋ ਕਉ ਹਰਿ ਗੁਰੁ ਮੇਲਿ ਸਵਾਰੇ॥ ੧॥

ਮੇਰੇ ਮਨ ਵਿਚ ਨਿਤਾਪ੍ਰਤੀ ਸਤਿਗੁਰਾਂ ਦੀ ਸ਼ਰਧਾ ਲੱਗ ਰਹੀ ਹੈ, ਹੇ ਹਰੀ ! ਮੈਨੂੰ ਉਨ੍ਹਾਂ ਸਤਿਗੁਰਾਂ ਨਾਲ ਮੇਲਣਾ ਕਰ ਜੋ ਮਨ ਆਦਿਕ ਚਤੁਸ਼ਟੇ ਅੰਤਹ ਕਰਨ ਨੂੰ ਸਵਾਰਨ ਵਾਲੇ ਹਨ॥ ੧॥

## ਸਾਕਤ ਕਰਮ ਪਾਣੀ ਜਿਉ ਮਥੀਐ ਨਿਤ ਪਾਣੀ ਝੋਲ ਝੁਲਾਰੇ॥

ਸਾਕਤਾਂ ਦੇ ਸ਼ਕਾਮ ਕਰਮ ਕੀਤੇ ਹੋਏ ਇਸ ਤਰ੍ਹਾਂ ਨਿਸਫਲ ਹਨ ਜਿਸ ਤਰ੍ਹਾਂ ਪਾਣੀ ਨੂੰ ਰਿੜਕੀਏ ਤਾਂ ਕੁਝ ਮੱਖਣ ਵਗੈਰਾ ਨਹੀਂ ਨਿਕਲਦਾ, ਨਿਤਾਪ੍ਰਤੀ ਪਾਣੀ ਦੇ ਝੋਲ=ਰਿੜਕਣੇ ਕਰਕੇ ਪਾਣੀ ਦੇ ਹੀ ਝੁਲਾਰੇ= ਬੁਲਬੁਲੇ ਨਿਕਲਦੇ ਹਨ। ਏਸੇ ਤਰ੍ਹਾਂ ਸ਼ਕਾਮ ਕਰਮਾਂ ਦੇ ਕਰਨ ਨਾਲ ਸਿਧਾਂਤ ਰੂਪ ਮੱਖਣ ਨਹੀਂ ਨਿਕਲਦਾ, ਵਿਸ਼ੇ ਦੁੱਖ ਰੂਪੀ ਬੁਲਬੁਲੇ ਨਿਕਲਦੇ ਹਨ।

## ਮਿਲਿ ਸਤਸੰਗਤਿ ਪਰਮ ਪਦੁ ਪਾਇਆ ਕਢਿ ਮਾਖਨ ਕੇ ਗਟਕਾਰੇ॥ ੨॥

ਜਿਸ ਗੁਰਮੁਖ ਨੇ ਸਤਸੰਗਤ ਨਾਲ ਮਿਲ ਕੇ ਪਰਮ ਪਦੁ=ਆਤਮ ਪਦ ਨੂੰ ਪਾਇਆ ਹੈ, ਉਸ ਨੇ ਨਿਸ਼ਕਾਮ ਕਰਮਾਂ ਰੂਪੀ ਦੁੱਧ ਤੇ ਉਪਾਸ਼ਨਾ ਰੂਪ ਦਹੀਂ ਨੂੰ ਰਿੜਕ ਕੇ ਗਿਆਨ ਰੂਪ ਮੱਖਣ ਕੱਢਿਆ ਹੈ, ਫਿਰ ਉਸ ਗਿਆਨ ਦੇ ਅਨੰਦ ਨੂੰ ਹੀ ਗਟਕਾਰੇ=ਇੱਕ ਰਸ ਭੋਗਦਾ ਹੈ॥ ੨॥

## ਨਿਤ ਨਿਤ ਕਾਇਆ ਮਜਨੁ ਕੀਆ ਨਿਤ ਮਲਿ ਮਲਿ ਦੇਹ ਸਵਾਰੇ॥

ਮਨਮੁਖਾਂ ਨੇ ਨਿਤਾਪ੍ਰਤੀ ਕਾਇਆ=ਸਰੀਰ ਨੂੰ, ਮਜਨੁ=ਇਸ਼ਨਾਨ ਕਰਾਇਆ ਹੈ ਅਤੇ ਨਿਤਾਪ੍ਰਤੀ ਤੇਲ ਮਲ੍ ਕੇ, ਸਾਬਣ ਮਲ੍ ਕੇ, ਖੁਸ਼ਬੋਈਆ ਮਲ੍ ਕੇ ਦੇਹ ਨੂੰ ਸਵਾਰਨਾ ਕੀਤਾ ਹੈ। ਦੇਹ ਅਧਿਆਸੀ ਹੋਣ ਕਰਕੇ:-

[ਪੰਨਾ ੯੮੩]

## ਮੇਰੇ ਸਤਿਗੁਰ ਕੇ ਮਨਿ ਬਚਨ ਨ ਭਾਏ ਸਭ ਫੋਕਟ ਚਾਰ ਸੀਗਾਰੇ॥ ੩॥

ਉਨ੍ਹਾਂ ਮਨਮੁਖਾਂ ਦੇ ਮਨ ਵਿਚ ਮੇਰੇ ਸਤਿਗੁਰਾਂ ਦੇ ਸ਼ੁਭ ਬਚਨ ਭਾਏ ਨਹੀਂ ਹਨ, ਇਸ ਕਰਕੇ ਉਨ੍ਹਾਂ ਦੇ ਚਾਰ ਸਾਧਨਾਂ ਵੈਰਾਗ, ਵਿਵੇਕ, ਖੱਟ ਸੰਪਤੀ, ਮੋਖ ਇੱਛਾ ਰੂਪੀ ਸ਼ਿੰਗਾਰ ਕੀਤੇ ਹੋਏ, *ਅਥਵਾ:-* ਚਾਰ=ਸੁੰਦਰ ਜਪ

ਤਪ ਰੂਪੀ ਸ਼ਿੰਗਾਰ ਕੀਤੇ ਹੋਏ ਸਾਰੇ ਫੋਕਟ=ਨਿਸਫਲ ਹਨ॥ ੩॥

**ਮਟਕਿ ਮਟਕਿ ਚਲੁ ਸਖੀ ਸਹੇਲੀ ਮੇਰੇ ਠਾਕੁਰ ਕੇ ਗੁਨ ਸਾਰੇ॥**

ਹੇ ਮੇਰੀ ਪਿਆਰੀ ਸਖੀ ! ਜੇ ਤਰਨ ਦੀ ਇੱਛਾ ਹੈ ਤਾਂ ਮਟਕਿ ਮਟਕਿ=ਠੁਮਕ ਠੁਮਕ ਕੇ ਪਾਵ ਮਸਤ ਚਾਲ ਨਾਲ ਚਲ, ਸਤਸੰਗਤ ਵਿਚ ਬੈਠ ਕੇ ਮੇਰੇ ਠਾਕੁਰ=ਸੁਆਮੀ ਪਰਮਾਤਮਾ ਦੇ ਗੁਣਾਂ ਨੂੰ ਸਾਰੇ=ਸੰਭਾਲਣਾ ਕਰ।

**ਗੁਰਮੁਖਿ ਸੇਵਾ ਮੇਰੇ ਪ੍ਰਭ ਭਾਈ ਮੈ ਸਤਿਗੁਰ ਅਲਖੁ ਲਖਾਰੇ॥ ੪॥**

ਗੁਰਮੁਖਾਂ ਦੀ ਸੇਵਾ, ਵਾ:-ਮੁਖੀ ਗੁਰਾਂ ਦੀ ਸੇਵਾ ਕੀਤੀ ਹੋਈ ਮੇਰੇ ਪ੍ਰਭੂ ਨੂੰ ਪਾਉਂਦੀ ਹੈ, ਇਸ ਕਰਕੇ ਸਤਿਗੁਰਾਂ ਨੇ ਮੈਨੂੰ ਅਲਖ ਪ੍ਰਭੂ ਲਖਾਰੇ=ਜਣਾ ਦਿੱਤਾ ਹੈ॥ ੪॥

**ਨਾਰੀ ਪੁਰਖੁ ਪੁਰਖੁ ਸਭ ਨਾਰੀ ਸਭੁ ਏਕੋ ਪੁਰਖੁ ਮੁਰਾਰੇ॥**

ਨਾਰੀ ਪੁਰਖੁ=ਇਸਤ੍ਰੀ ਪੁਰਸ਼ ਤੋਂ ਸਾਰੇ ਪੁਰਖੁ ਨਾਰੀ=ਲੜਕੇ ਲੜਕੀਆਂ ਪੈਦਾ ਹੋਏ ਹਨ,

*ਅਥਵਾ:-* ਨਾਰੀ=ਮਾਇਆ ਤੇ ਪੁਰਖੁ=ਈਸ਼ਰ ਅਰਥਾਤ ਮਾਇਆ ਸਬਲ ਈਸ਼ਵਰ ਤੋਂ ਸਾਰੇ ਪੁਰਸ਼ ਨਾਰੀਆਂ ਪੈਦਾ ਹੋਏ ਹਨ। ਵਾਸਤਵ ਦ੍ਰਿਸ਼ਟੀ ਕਰਕੇ ਵੇਖੀਏ ਤਾਂ ਸਾਰਿਆਂ ਵਿਚ ਇੱਕ ਮੁਰਾਰੀ ਪੁਰਖੁ ਪਰਮਾਤਮਾ ਹੀ ਵਿਆਪਕ ਹੈ।

**ਸੰਤ ਜਨਾ ਕੀ ਰੇਨੁ ਮਨਿ ਭਾਈ ਮਿਲਿ ਹਰਿ ਜਨ ਹਰਿ ਨਿਸਤਾਰੇ॥ ੫॥**

ਜਿਨ੍ਹਾਂ ਗੁਰਮੁਖਾਂ ਦੇ ਮਨ ਵਿਚ ਸੰਤ ਜਨਾਂ ਦੀ ਚਰਨ ਧੂੜੀ ਭਾਈ=ਚੰਗੀ ਲੱਗੀ ਹੈ ਅਤੇ ਹਰੀ ਜਨਾਂ ਨਾਲ ਮਿਲ ਕੇ ਹਰੀ ਦੇ ਗੁਣ ਗਾਏ ਤਾਂ ਹਰੀ ਨੇ ਉਨ੍ਹਾਂ ਨੂੰ ਸੰਸਾਰ-ਸਮੁੰਦਰ ਤੋਂ ਨਿਸਤਾਰੇ=ਤਾਰ ਦਿੱਤਾ ਹੈ॥ ੫॥

**ਗ੍ਰਾਮ ਗ੍ਰਾਮ ਨਗਰ ਸਭ ਫਿਰਿਆ ਰਿਦ ਅੰਤਰਿ ਹਰਿ ਜਨ ਭਾਰੇ॥**

ਗ੍ਰਾਮ ਗ੍ਰਾਮ=ਪਿੰਡ ਪਿੰਡ ਵਿਚ, ਵਾ:- ਗ੍ਰਾਮ=ਸਮੂਹ, ਗ੍ਰਾਮ=ਪਿੰਡਾਂ ਵਿਚ ਤੇ ਸਾਰਿਆਂ ਨਗਰਾਂ ਵਿਚ ਫਿਰਿਆਂ ਹਾਂ ਪਰ ਪ੍ਰਭੂ ਨਾ ਮਿਲਿਆ। ਜਿਸ ਵੇਲੇ ਹਰੀ ਦੇ ਸੰਤ ਜਨਾਂ ਨਾਲ ਮਿਲੇ ਤਾਂ ਹਿਰਦੇ ਦੇ ਅੰਦਰ ਹੀ ਪ੍ਰਭੂ ਨੂੰ ਭਾਰੇ=ਭਾਲ ਲਿਆ।

**ਸਰਧਾ ਸਰਧਾ ਉਪਾਇ ਮਿਲਾਏ ਮੋ ਕਉ ਹਰਿ ਗੁਰ ਗੁਰਿ ਨਿਸਤਾਰੇ॥ ੬॥**

ਜਿਸ ਵੇਲੇ ਸ਼ਰਧਾ ਹੀ ਸ਼ਰਧਾ ਨੂੰ ਪੈਦਾ ਕਰਕੇ ਮੈਂ ਆਪਣੇ ਆਪ ਨੂੰ ਗੁਰਾਂ ਨਾਲ ਮਿਲਾਇਆ ਤਾਂ ਗੁਰ=ਪੂਜਨੀਕ ਹਰੀ ਸਰੂਪ ਗੁਰਾਂ ਨੇ ਮੈਨੂੰ ਸੰਸਾਰ ਸਮੁੰਦਰ ਤੋਂ ਨਿਸਤਾਰੇ=ਤਾਰ ਦਿੱਤਾ॥ ੬॥

**ਪਵਨ ਸੂਤੁ ਸਭੁ ਨੀਕਾ ਕਰਿਆ ਸਤਿਗੁਰਿ ਸਬਦੁ ਵੀਚਾਰੇ॥**

ਸ਼ਰਧਾ ਨਾਲ ਸਤਿਗੁਰਾਂ ਦੇ ਉਪਦੇਸ਼ ਨੂੰ ਵਿਚਾਰ ਕੇ ਸਾਰਿਆਂ ਪਵਨ=ਪ੍ਰਾਣਾਂ ਅਰਥਾਤ ਸ੍ਵਾਸਾਂ ਦਾ ਸੂਤੁ=ਪ੍ਰਕਾਰ, ਨੀਕਾ=ਚੰਗਾ ਕੀਤਾ ਹੈ। *ਅਥਵਾ:-* ਨੀਕਾ=ਭਲੀ ਪ੍ਰਕਾਰ ਸਭੁ ਪਵਨ=ਸਾਰਿਆਂ ਸ੍ਵਾਸਾਂ ਨੂੰ ਸੂਤੁ=ਮਰਯਾਦਾ ਵਿਚ ਲਿਆਉਣਾ ਕੀਤਾ ਹੈ, ਅਰਥਾਤ ਨਾਮ ਜਪ ਕੇ ਸਾਰੇ ਸ੍ਵਾਸ ਸਫਲ ਕੀਤੇ ਹਨ।

**ਨਿਜ ਘਰਿ ਜਾਇ ਅੰਮ੍ਰਿਤ ਰਸੁ ਪੀਆ ਬਿਨੁ ਨੈਨਾ ਜਗਤੁ ਨਿਹਾਰੇ॥ ੭॥**

ਜਿਸ ਵੇਲੇ ਆਪਣੇ ਸਤਸੰਗਤ ਘਰ ਵਿਚ ਜਾ ਕੇ ਨਾਮ ਅੰਮ੍ਰਿਤ ਰਸ ਪੀਤਾ ਤਾਂ ਸਾਰੇ ਜਗਤ ਨੂੰ ਨੇਤ੍ਰਾਂ ਤੋਂ ਬਿਨਾਂ ਭਾਵ ਅੰਨ੍ਹਾਂ ਵੇਖਣਾ ਕੀਤਾ। *ਅਥਵਾ:-* ਆਪਣੇ ਸਰੂਪ ਰੂਪੀ ਘਰ ਵਿਚ ਜਾ ਕੇ ਬ੍ਰਹਮਾਨੰਦ ਰੂਪੀ

ਅੰਮ੍ਰਿਤ ਰਸ ਪੀਤਾ ਤਾਂ ਇਨ੍ਹਾਂ ਪ੍ਰਤੱਖ ਅੱਖਾਂ ਤੋਂ ਬਿਨਾਂ ਅੰਤ੍ਰੀਵ ਸ਼ੁੱਧ ਬੁੱਧੀ ਰੂਪ ਅੱਖਾਂ ਨਾਲ ਜਗਤ ਨੂੰ ਬ੍ਰਹਮ ਰੂਪ ਕਰਕੇ ਵੇਖਣਾ ਕੀਤਾ॥ ੭॥

## ਤਉ ਗੁਨ ਈਸ ਬਰਨਿ ਨਹੀ ਸਾਕਉ ਤੁਮ ਮੰਦਰ ਹਮ ਨਿਕ ਕੀਰੇ॥

ਹੇ ਈਸ਼ਰ ! ਮੈਂ ਆਪ ਜੀ ਦੇ ਜਸ ਰੂਪ ਗੁਣਾਂ ਨੂੰ ਬਰਨਿ=ਕਥਨ ਨਹੀਂ ਕਰ ਸਕਦਾ, ਆਪ ਮੰਦਰ ਵਾਂਙੂ ਅਧਿਸ਼ਠਾਨ ਰੂਪ ਅਰਥਾਤ ਆਸਰਾ ਰੂਪ ਹੋ, ਅਸੀਂ ਨਿੱਕੇ ਜੇਹੇ ਕੀੜੇ ਆਪ ਜੀ ਦੇ ਆਸਰੇ ਰਹਿਣ ਵਾਲੇ ਹਾਂ।

## ਨਾਨਕ ਕ੍ਰਿਪਾ ਕਰਹੁ ਗੁਰ ਮੇਲਹੁ ਮੈ ਰਾਮੁ ਜਪਤ ਮਨੁ ਧੀਰੇ॥ ੮॥ ੫॥

ਗੁਰੂ ਸਾਹਿਬ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਆਪ ਕਿਰਪਾ ਕਰਕੇ ਮੈਨੂੰ ਗੁਰਾਂ ਨਾਲ ਮੇਲਣਾ ਕਰੋ, ਗੁਰਾਂ ਨਾਲ ਮਿਲ ਕੇ ਮੈਂ ਆਪਣੇ ਮਨ ਦੀ ਧੀਰਜਤਾ ਵਾਸਤੇ ਰਾਮ ਨਾਮ ਜਪਣਾ ਕਰਾਂ॥ ੮॥ ੫॥

## ਨਟ ਮਹਲਾ ੪॥

## ਮੇਰੇ ਮਨ ਭਜੁ ਠਾਕੁਰ ਅਗਮ ਅਪਾਰੇ॥

ਹੇ ਮੇਰੇ ਪਿਆਰੇ ! ਤੂੰ ਅਗਮ ਅਪਾਰ ਠਾਕੁਰ ਦੇ ਨਾਮਾਂ ਨੂੰ ਭਜੁ=ਉਚਾਰਨਾ ਕਰ।

## ਹਮ ਪਾਪੀ ਬਹੁ ਨਿਰਗੁਣੀਆਰੇ
## ਕਰਿ ਕਿਰਪਾ ਗੁਰਿ ਨਿਸਤਾਰੇ॥ ੧॥ ਰਹਾਉ॥

ਅਸੀਂ ਪਾਪੀ ਤੇ ਬਹੁਤੇ ਔਗੁਣਾਂ ਦਾ ਘਰ ਸੀ, ਪਰ ਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਤਾਰ ਦਿੱਤਾ ਹੈ॥ ੧॥ ਰਹਾਉ॥

## ਸਾਧੂ ਪੁਰਖ ਸਾਧ ਜਨ ਪਾਏ ਇਕ ਬਿਨਉ ਕਰਉ ਗੁਰ ਪਿਆਰੇ॥

ਸਾਧੂ=ਸ਼੍ਰੇਸਟ ਅਕਾਲ ਪੁਰਖ ਦੇ ਸਰੂਪ ਸੰਤ ਜਨਾਂ ਨੂੰ ਪਾ ਕੇ ਪਿਆਰੇ ਗੁਰਾਂ ਅੱਗੇ ਇੱਕ ਬੇਨਤੀ ਕਰੋ। ਕਿ ਹੇ ਗੁਰੋ–

## ਰਾਮ ਨਾਮੁ ਧਨੁ ਪੂਜੀ ਦੇਵਹੁ ਸਭੁ ਤਿਸਨਾ ਭੂਖ ਨਿਵਾਰੇ॥ ੧॥

ਮੈਨੂੰ ਧੰਨਤਾ ਜੋਗ ਰਾਮ ਨਾਮ ਰੂਪੀ ਪੂੰਜੀ ਦੇਣਾ ਕਰੋ, ਜਿਸ ਰਾਮ ਨਾਮ ਰੂਪੀ ਪੂੰਜੀ ਕਰਕੇ ਸਾਰਿਆਂ ਪਦਾਰਥਾਂ ਦੀ ਤ੍ਰਿਸ਼ਨਾਂ ਅਤੇ ਭੁੱਖ ਨਿਵਿਰਤ ਹੋ ਜਾਵੇ॥ ੧॥

## ਪਚੈ ਪਤੰਗੁ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰਿ ਸਘਾਰੇ॥

ਪਤੰਗਾ, ਮ੍ਰਿਗ=ਹਰਨ, ਭ੍ਰਿੰਗ=ਭੌਰਾ, ਕੁੰਚਰ=ਹਾਥੀ, ਮੀਨ=ਮੱਛੀ, ਇਹ ਸਾਰੇ ਆਪੋ ਆਪਣੇ ਵਿਸ਼ਿਆਂ ਵਿਚ ਪਚੈ=ਖ਼ਰਾਬ ਹੋ ਰਹੇ ਹਨ, ਇੱਕ ਇੱਕ ਇੰਦ੍ਰੀ ਨੇ ਫੜ ਕੇ ਇਨ੍ਹਾਂ ਸਾਰਿਆਂ ਨੂੰ ਸਘਾਰੇ=ਮਾਰਨਾ ਕੀਤਾ ਹੈ। ਪਰ:–

## ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ॥ ੨॥

ਇਸ ਮਨੁੱਖ ਦੀ ਦੇਹ ਵਿਚ ਤਾਂ ਕਾਮ ਅਦਿਕ ਪੰਜ ਭੂਤਨੇ ਸਹਿਤ ਬਲਦੇ ਹਨ, ਜੋ ਜੀਵ ਨੂੰ ਹਰ ਵੇਲੇ ਦਬਾਈ ਰੱਖਦੇ ਹਨ, ਜੋ ਮਨੁੱਖ ਗੁਰੁ=ਪੂਜਨੀਕ ਸਤਿਗੁਰਾਂ ਦੀ ਸ਼ਰਨ ਪਏ ਹਨ, ਉਨ੍ਹਾਂ ਦੇ ਅੰਦਰੋਂ ਸਤਿਗੁਰਾਂ ਨੇ ਕਿਰਪਾ ਕਰਕੇ ਪਾਪ ਰੂਪ ਕਾਮ ਆਦੀ ਪੰਜ ਭੂਤਨੇ ਨਿਵਿਰਤ ਕਰ ਦਿੱਤੇ ਹਨ॥ ੨॥

## ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ॥

ਛੇ ਸ਼ਾਸਤ੍ਰ ਸੋਧ ਕੇ, ਚਾਰੇ ਬੇਦ ਸੋਧ ਕੇ ਵੇਖੇ ਹਨ, ਸਾਰੇ ਏਹੋ ਗੱਲ ਕਹਿੰਦੇ ਹਨ ਅਤੇ ਨਾਰਦ ਮੁਨੀ ਜੀ ਵੀ ਇਹ ਬਚਨ ਪੁਕਾਰ ਕੇ ਆਖਦੇ ਹਨ। ਕਿ-

## ਰਾਮ ਨਾਮੁ ਪੜਹੁ ਗਤਿ ਪਾਵਹੁ ਸਤਸੰਗਤਿ ਗੁਰਿ ਨਿਸਤਾਰੇ॥ ੩॥

ਰਾਮ ਨਾਮ ਸ਼ਬਦ ਨੂੰ ਪੜ੍ਹ ਕੇ ਮੁਕਤੀ ਪਾਉਣਾ ਕਰੋ, ਸਤਸੰਗਤ ਵਿਚ ਬੈਠ ਕੇ ਜੋ ਰਾਮ ਨਾਮ ਜਪ ਦੇ ਹਨ, ਉਨ੍ਹਾਂ ਨੂੰ ਗੁਰੂ ਸਾਹਿਬ ਜੀ ਸੰਸਾਰ ਸਮੁੰਦਰ ਤੋਂ ਨਿਸਤਾਰੇ=ਤਾਰ ਦੇਂਦੇ ਹਨ॥ ੩॥

## ਪ੍ਰੀਤਮ ਪ੍ਰੀਤਿ ਲਗੀ ਪ੍ਰਭ ਕੇਰੀ ਜਿਵ ਸੂਰਜੁ ਕਮਲੁ ਨਿਹਾਰੇ॥

ਜਿਨ੍ਹਾਂ ਦੇ ਅੰਦਰ ਪ੍ਰੀਤਮ ਪ੍ਰਭੂ ਦੀ ਪ੍ਰੀਤੀ ਲੱਗੀ ਹੈ, ਉਹ ਪ੍ਰਭੂ ਨੂੰ ਵੇਖ ਕੇ ਇਸ ਤਰ੍ਹਾਂ ਅਨੰਦ ਹੁੰਦੇ ਹਨ, ਜਿਸ ਤਰ੍ਹਾਂ ਕਵਲ ਫੁੱਲ ਸੂਰਜ ਨੂੰ ਨਿਹਾਰੇ=ਵੇਖ ਕੇ ਖੁਸ਼ ਹੁੰਦਾ ਹੈ।

## ਮੇਰ ਸੁਮੇਰ ਮੋਰੁ ਬਹੁ ਨਾਚੈ ਜਬ ਉਨਵੈ ਘਨ ਘਨਹਾਰੇ॥ ੪॥

ਜਿਸ ਵੇਲੇ ਘਨ=ਬੱਦਲ, ਉਨਵੈ=ਝੁਕ ਕੇ ਘਨਹਾਰੇ=ਗੱਜਦਾ ਹੈ, ਤਿਸ ਵੇਲੇ ਮੇਰ=ਉੱਚਾ ਜੋ ਸੁਮੇਰ ਪ੍ਰਬਤ ਹੈ ਉਸ ਉੱਤੇ ਮੋਰ ਬਹੁਤ ਹੀ ਨੱਚਦਾ ਅਰਥਾਤ ਪੈਲਾਂ ਪਾਂਵਦਾ ਹੈ।

ਇਸੇ ਪ੍ਰਕਾਰ ਜਦ ਗੁਰੂ ਰੂਪ ਬੱਦਲ ਉਨਵੈ=ਝੁਕ ਕੇ ਭਾਵ-ਅਤੀ ਕਿਰਪਾਲੂ ਹੋ ਕੇ ਘਨਹਾਰੇ=ਬੋਲਦੇ ਹਨ, ਅਰਥਾਤ ਦਿਆਲ ਹੋ ਕੇ ਉਪਦੇਸ਼ ਦੇਂਦੇ ਹਨ ਤਾਂ ਮੇਰ=ਉੱਚਾ ਜੋ ਪ੍ਰੇਮ ਰੂਪੀ ਸੁਮੇਰ ਪ੍ਰਬਤ ਹੈ ਉਸ ਉੱਤੇ ਬੈਠਾ ਹੋਇਆ, ਉੱਤਮ ਜਿਗਿਆਸੂ ਰੂਪ ਮੋਰ ਨਾਚੈ=ਨੱਚਦਾ ਹੈ, ਅਰਥਾਤ ਬ੍ਰਹਮ ਦਾ ਨਿਰਣਾ ਕਰਦਾ ਹੈ॥ ੪॥

## ਸਾਕਤ ਕਉ ਅੰਮ੍ਰਿਤ ਬਹੁ ਸਿੰਚਹੁ ਸਭ ਡਾਲ ਫੂਲ ਬਿਸੁਕਾਰੇ॥

ਸਾਕਤ ਪੁਰਸ਼ ਨੂੰ ਭਾਵੇਂ ਬਹੁਤ ਸਾਰਾ ਅੰਮ੍ਰਿਤ ਵੀ ਸਿੰਚਣਾ ਕਰੀਏ, ਅਰਥਾਤ ਨਾਮ ਦਾ ਉੱਤਮ ਉਪਦੇਸ਼ ਭੀ ਦੇਣਾ ਕਰੀਏ, ਤੌ ਭੀ ਉਸ ਦੇ ਡਾਲ=ਇੰਦ੍ਰੇ ਤੇ ਫੂਲ=ਕਰਮ ਸਾਰੇ ਬਿਸੁਕਾਰੇ=ਵਿਸ਼ਿਆਂ ਵਾਲੇ ਹਨ।

*ਅਥਵਾ:-* ਵਿਸ਼ੇ ਵਾਸ਼ਨਾ ਕਰਕੇ ਕਾਰੇ=ਕਾਲੇ ਹਨ, ਕਿਉਂਕਿ ਸਾਕਤਾਂ ਦੇ ਸਾਰੇ ਕਰਮ ਪਾਪ ਸੰਯੁਕਤ ਹੁੰਦੇ ਹਨ।

## ਜਿਉ ਜਿਉ ਨਿਵਹਿ ਸਾਕਤ ਨਰ ਸੇਤੀ ਛੇੜਿ ਛੇੜਿ ਕਢੈ ਬਿਖੁ ਖਾਰੇ॥ ੫॥

ਭਲਾ ਪੁਰਸ਼ ਜਿਉਂ ਜਿਉਂ ਸਾਕਤ ਪੁਰਸ਼ ਨਾਲ ਮਿਲ ਕੇ ਉਸ ਅੱਗੇ ਨਿਉਂਦਾ ਹੈ, ਤਿਉਂ ਤਿਉਂ ਸਾਕਤ ਪੁਰਸ਼ ਉਸ ਨੂੰ ਛੇੜ ਛੇੜ ਕੇ ਭਾਵ ਕੁਤਰਕਾਂ ਮਾਰ ਕੇ ਬਿਖੁ ਖਾਰੇ=ਵਿਉਹੁ ਵਾਂਙੂ ਦੁੱਖਦਾਈ ਬਚਨ ਕਢੈ=ਉਚਾਰਦਾ ਹੈ॥ ੫॥

## ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲਹਿ ਪਰਉਪਕਾਰੇ॥

ਸੰਤ=ਸ਼ਾਂਤ ਆਤਮਾ ਜੋ ਸਾਧ=ਸ਼੍ਰੇਸਟ ਸੰਤ ਹਨ, ਉਨ੍ਹਾਂ ਨਾਲ ਮਿਲ ਰਹਿਣਾ ਕਰੋ, ਕਿਉਂਕਿ ਉਹ ਹਮੇਸ਼ਾਂ ਪਰ-ਉਪਕਾਰ ਵਾਲੇ ਸ਼ੁਭ ਗੁਣਾਂ ਨੂੰ ਬੋਲਦੇ ਹਨ।

## ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ॥ ੬॥

ਜਿਸ ਵੇਲੇ ਸੰਤਾਂ ਨਾਲ ਸੰਤ ਮਿਲਦੇ ਹਨ, ਤਾਂ ਉਨ੍ਹਾਂ ਦਾ ਮਨ ਇਸ ਤਰ੍ਹਾਂ ਬਿਗਸੈ=ਪ੍ਰਸੰਨ ਹੁੰਦਾ ਹੈ, ਜਿਵੇਂ

ਸਵਾਰੇ=ਸਵੇਰੇ ਪ੍ਰਾਤਾਕਾਲ ਜਲ ਨਾਲ ਮਿਲ ਕੇ ਸੂਰਜ ਨੂੰ ਵੇਖ ਕੇ ਕੌਲ ਫੁੱਲ ਪ੍ਰਫੁੱਲਤ ਹੁੰਦੇ ਹਨ॥ ੬॥

## ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ॥

ਲੋਭ ਦੀ ਜੋ ਲਹਿਰ ਹੈ ਇਹ ਸਾਰੀ ਹਲਕੇ ਕੁੱਤੇ ਵਾਂਗੂ ਹੈ, ਜਿਵੇਂ ਹਲਕਿਆ ਕੁੱਤਾ ਸਾਰਿਆਂ ਨੂੰ ਵਿਗਾੜ ਦੇਂਦਾ ਹੈ, ਤਿਵੇਂ ਲੋਭੀ ਪੁਰਸ਼ ਵੀ ਆਪਣੇ ਸਾਰਿਆਂ ਸਾਥੀਆਂ ਨੂੰ ਵਿਗਾੜ ਦੇਂਦਾ, ਅਰਥਾਤ ਲੋਭੀ ਬਣਾ ਦੇਂਦਾ ਹੈ।

## ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ ਗੁਰਿ ਗਿਆਨੁ ਖੜਗੁ ਲੈ ਮਾਰੇ॥ ੭॥

ਜਿਸ ਵੇਲੇ ਮੇਰੇ ਠਾਕੁਰ=ਸੁਆਮੀ ਦੇ ਦੀਬਾਨਿ=ਦਰਬਾਰ ਸਤਸੰਗਤ ਵਿਚ ਲੋਭੀ ਦੇ ਆਵਣ ਦੀ ਖ਼ਬਰ ਹੋਈ ਤਿਸ ਵੇਲੇ ਗੁਰਿ=ਵੱਡੇ ਅਪਰੋਖ ਗਿਆਨ ਰੂਪ ਖੰਡੇ ਨੂੰ ਲੈ ਕੇ ਉਸ ਨੂੰ ਮਾਰ ਦਿੱਤਾ।

ਅਰਥਾਤ, ਜੇਕਰ ਲੋਭੀ ਕੁੱਤਾ ਸਤਸੰਗਤ ਵਿਚ ਆ ਭੀ ਜਾਵੇ, ਪਰ ਗੁਰੂ ਸਾਹਿਬ ਜੀ ਗਿਆਨ ਦੀ ਪ੍ਰਬਲਤਾ ਨਾਲ ਉਸ ਨੂੰ ਮੱਥੇ ਨਹੀਂ ਲਾਉਂਦੇ॥ ੭॥

## ਰਾਖੁ ਰਾਖੁ ਰਾਖੁ ਪ੍ਰਭ ਮੇਰੇ ਮੈ ਰਾਖਹੁ ਕਿਰਪਾ ਧਾਰੇ॥

ਹੇ ਮੇਰੇ ਪ੍ਰਭੂ! ਮੈਨੂੰ ਮਨ ਕਰਕੇ ਰੱਖ ਲੌ, ਬਾਣੀ ਕਰਕੇ ਰੱਖ ਲੌ, ਤਨ ਕਰਕੇ ਰੱਖ ਲੌ, ਮੈਨੂੰ ਕਿਰਪਾ ਕਰਕੇ ਜ਼ਰੂਰ ਹੀ ਰੱਖ ਲੇਵੋ।

## ਨਾਨਕ ਮੈ ਧਰ ਅਵਰ ਨ ਕਾਈ
## ਮੈ ਸਤਿਗੁਰੁ ਗੁਰੁ ਨਿਸਤਾਰੇ॥ ੮॥ ੬॥ ਛਕਾ ੧

ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਮੈਨੂੰ ਹੋਰ ਕੋਈ ਧਰ=ਆਸਰਾ ਨਹੀਂ ਹੈ, ਗੁਰੁ=ਪੂਜਨੀਕ ਸਤਿਗੁਰੂ ਹੀ ਮੈਨੂੰ ਸੰਸਾਰ ਸਮੁੰਦਰ ਤੋਂ ਨਿਸਤਾਰੇ=ਤਾਰਨਗੇ॥ ੮॥ ੬॥ ਛਕਾ ੧

ਇੱਥੋਂ ਤੱਕ ਸੁਖਮਨੇ ਸਾਹਿਬ ਦੀਆਂ ਛੇ ਅਸਟਪਦੀਆਂ ਪੂਰੀਆਂ ਹੋ ਚੁੱਕੀਆਂ ਹਨ।

ਛੇ ਅਸ਼ਟਪਦੀਆਂ ਦੇ ਪੂਰੇ ਹੋਣ 'ਤੇ ਇਸ ਦਾ ਨਾਂ ਛੱਕਾ ਹੈ ਕਿਉਂਕਿ ਛੱਕਾ ਛਿਆਂ ਸ਼ਬਦਾਂ ਦਾ ਹੁੰਦਾ ਹੈ।

(ਇਸ ਵਾਸਤੇ ਇੱਥੇ ਪਾਠ ਕਰਨ ਵੇਲੇ ਵੀ ਛੱਕਾ ੧ (ਇੱਕ) ਬੋਲਣਾ ਚਾਹੀਦਾ ਹੈ।)

## ਰਾਗੁ ਨਟ ਨਾਰਾਇਨ ਵਿਚ ਆਈ ਬਾਣੀ ਦਾ ਵੇਰਵਾ ਤੇ ਗਿਣਤੀ ਸ਼ਬਦਾਂ ਦੀ ਗਿਣਤੀ

| | |
|---|---|
| ਮਹਲਾ ੪ ਦੇ ਸ਼ਬਦ | ੬ |
| ਮਹਲਾ ੪ ਦੀਆਂ ਪੜਤਾਲਾਂ | ੩ |
| ਮਹਲਾ ੫ ਦੇ ਸ਼ਬਦ | ੧੦ |
| ਮਹਲਾ ੪ ਦੀਆਂ ਅਸਟਪਦੀਆਂ | ੬ |
| ਕੁੱਲ ਜੋੜ | ੨੫ |

## (ਰਾਗੁ ਨਟ ਨਾਰਾਇਨ ਸਮਾਪਤੰ)

# ਰਾਗੁ ਮਾਲੀ ਗਉੜਾ

[ਪੰਨਾ ੯੮੪]

## *ਰਾਗੁ ਮਾਲੀ ਗਉੜਾ ਮਹਲਾ ੪

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥**

ਸਤਿਗੁਰ ਦੇਵ ਜੀ ਪਰਮੇਸ਼ਰ ਦੀ ਬਿਅੰਤ ਤਾਈ ਕਥਨ ਕਰਦੇ ਹਨ—

**ਅਨਿਕ ਜਤਨ ਕਰਿ ਰਹੇ ਹਰਿ ਅੰਤੁ ਨਾਹੀ ਪਾਇਆ ॥**

ਅਨੇਕਾਂ ਹੀ ਪੁਰਸ਼ ਅੰਤ ਪਾਵਣ ਵਾਸਤੇ ਜਤਨ ਕਰ ਰਹੇ ਹਨ, ਪਰ ਉਸ ਹਰੀ ਦਾ ਅੰਤ ਕਿਸੇ ਨੇ ਨਹੀਂ ਪਾਇਆ।

**ਹਰਿ ਅਗਮ ਅਗਮ ਅਗਾਧਿ ਬੋਧਿ ਆਦੇਸੁ ਹਰਿ ਪ੍ਰਭ ਰਾਇਆ ॥ ੧ ॥ ਰਹਾਉ ॥**

ਹਰੀ ਪਿੱਛੇ ਅਗਮ ਸੀ, ਹੁਣ ਵੀ ਅਗਮ ਹੈ, ਉਸ ਦਾ ਬੋਧਿ=ਜਾਨਣਾ ਅੱਗੇ ਵੀ ਅਗਾਧ ਹੋਵੇਗਾ, ਐਸੇ ਹਰੀ ਪ੍ਰਭੂ ਰਾਜੇ ਨੂੰ ਅਸਾਡੀ ਆਦੇਸੁ=ਨਮਸ਼ਕਾਰ ਹੋਵੇ॥ ੧ ॥ ਰਹਾਉ॥

**ਕਾਮੁ ਕ੍ਰੋਧੁ ਲੋਭੁ ਮੋਹੁ ਨਿਤ ਝਗਰਤੇ ਝਗਰਾਇਆ ॥**

ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਆਦਿਕਾਂ ਦੇ ਝਗੜਾਏ ਹੋਏ ਸਾਰੇ ਜੀਵ ਝਗੜ ਰਹੇ ਹਨ।

*ਯਥਾ:-* ਕਹਤ ਕਬੀਰ ਪੰਚ ਕੋ ਝਗਰਾ ਝਗਰਤ ਜਨਮੁ ਗਵਾਇਆ। *(ਪੰਨਾ ੪੮੨)*

**ਹਮ ਰਾਖੁ ਰਾਖੁ ਦੀਨ ਤੇਰੇ ਹਰਿ ਸਰਨਿ ਹਰਿ ਪ੍ਰਭ ਆਇਆ ॥ ੧ ॥**

ਅਸੀਂ ਤੇਰੇ ਗਰੀਬ ਦਾਸ ਹਾਂ ਹਰੀ ! ਤੂੰ ਅਸਾਨੂੰ ਰੱਖ ਲੈ, ਰੱਖ ਲੈ, ਹੇ ਹਰਿ ਹਰਿ ਪ੍ਰਭੂ ! ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ॥ ੧ ॥

**ਸਰਣਾਗਤੀ ਪ੍ਰਭ ਪਾਲਤੇ ਹਰਿ ਭਗਤਿ ਵਛਲੁ ਨਾਇਆ ॥**

ਹੇ ਪ੍ਰਭੂ ! ਜੋ ਆਪ ਜੀ ਦੀ ਸ਼ਰਨ ਵਿਚ ਆਉਂਦਾ ਹੈ, ਉਸ ਦੀ ਆਪ ਪ੍ਰਤਿਪਾਲਾ ਕਰਦੇ ਹੋ, ਹੇ ਹਰੀ ! ਆਪ ਜੀ ਦਾ ਨਾਂ ਭਗਤਾਂ ਦਾ ਵਛਲੁ=ਪਿਆਰਾ ਹੈ।

---

**ਮਾਲੀ ਗਉੜਾ— ਇਸ ਦਾ ਨਾਂ 'ਰਾਗ ਮਾਲਾ' ਵਿਚ ਨਹੀਂ ਲਿਖਿਆ।*

*ਪਰ " ਸੁਰਤਾਲ ਸਮੂਹ " ਵਿਚ ਲਿਖਿਆ ਹੈ- ਕਿ ਦੁਪਹਿਰ ਵੇਲੇ ਇਸ ਦੇ ਗਾਉਣ ਦਾ ਸਮਾਂ ਹੈ। ਸੋਰਠਿ ਅਤੇ ਗੌਰੀ ਮਿਲ ਕੇ "ਮਾਲੀ ਗੌੜਾ" ਬਣਦਾ ਹੈ।*

## ਪ੍ਰਹਿਲਾਦੁ ਜਨੁ ਹਰਨਾਖਿ ਪਕਰਿਆ ਹਰਿ ਰਾਖਿ ਲੀਓ ਤਰਾਇਆ ॥ ੨ ॥

ਜਿਸ ਵੇਲੇ ਪ੍ਰਹਿਲਾਦ ਜਨ ਨੂੰ ਹਰਨਾਖਸ਼ ਪਿਤਾ ਨੇ ਮਾਰਨ ਵਾਸਤੇ ਫੜਿਆ, ਤਿਸ ਵੇਲੇ ਹੇ ਹਰੀ ! ਤੂੰ ਉਸ ਨੂੰ ਰੱਖ ਲਿਆ ਅਤੇ ਸੰਸਾਰ ਸਮੁੰਦਰ ਤੋਂ ਤਾਰ ਦਿੱਤਾ॥ ੨ ॥

## ਹਰਿ ਚੇਤਿ ਰੇ ਮਨ ਮਹਲੁ ਪਾਵਣ ਸਭ ਦੂਖ ਭੰਜਨੁ ਰਾਇਆ ॥

ਹੇ ਮਨ ! ਮਹਲੁ=ਸਰੂਪ ਦੇ ਪਾਵਣ ਵਾਸਤੇ ਤੂੰ ਹਰੀ ਨੂੰ ਚੇਤਨਾ ਕਰ, ਉਹ ਹਰੀ ਰਾਜਾ ਸਾਰਿਆਂ ਦੁੱਖਾਂ ਦੇ ਭਜਨੁ=ਨਾਸ ਕਰਨ ਵਾਲਾ ਹੈ।

## ਭਉ ਜਨਮ ਮਰਨ ਨਿਵਾਰਿ ਠਾਕੁਰ ਹਰਿ ਗੁਰਮਤੀ ਪ੍ਰਭੁ ਪਾਇਆ ॥ ੩ ॥

ਜਨਮ ਮਰਨ ਦੇ ਡਰ ਨੂੰ ਨਿਵਿਰਤ ਕਰਨ ਵਾਲਾ ਜੋ ਠਾਕੁਰ ਹੈ, ਉਸ ਹਰੀ ਪ੍ਰਭੂ ਨੂੰ ਗੁਰਮਤੀਆਂ ਨੇ ਗੁਰ ਸਿੱਖਿਆ ਦੁਆਰੇ ਪਾਇਆ ਹੈ॥ ੩ ॥

## ਹਰਿ ਪਤਿਤ ਪਾਵਨ ਨਾਮੁ ਸੁਆਮੀ ਭਉ ਭਗਤ ਭੰਜਨੁ ਗਾਇਆ ॥

ਹਰੀ ਸੁਆਮੀ ਦਾ ਨਾਮ ਪਾਪੀਆਂ ਨੂੰ ਪਾਵਨ=ਪਵਿੱਤ੍ਰ ਕਰਨ ਵਾਲਾ ਹੈ, ਪੁਨਾ ਭਗਤਾਂ ਦੇ ਡਰ ਨੂੰ ਨਾਸ ਕਰਨ ਵਾਲਾ ਹੈ ਇਸ ਤਰ੍ਹਾਂ ਵੇਦਾਂ ਨੇ ਗਾਇਆ=ਉਚਾਰਿਆ ਹੈ।

## ਹਰਿ ਹਾਰੁ ਹਰਿ ਉਰਿ ਧਾਰਿਓ ਜਨ ਨਾਨਕ ਨਾਮਿ ਸਮਾਇਆ ॥ ੪ ॥ ੧ ॥

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਨੇ ਹਰਿ ਹਰਿ ਦੇ ਉਚਾਰਨ ਕਰਨੇ ਰੂਪ ਹਾਰ ਪਹਿਰਿਆ ਹੈ ਉਹ ਗੁਰਮੁਖ ਜਨ ਨਾਮਿ=ਨਾਮੀ ਪਰਮਾਤਮਾ ਵਿਚ ਅਭੇਦ ਹੋਏ ਹਨ॥ ੪ ॥ ੧ ॥

## ਮਾਲੀ ਗਉੜਾ ਮਹਲਾ ੪ ॥

## ਜਪਿ ਮਨ ਰਾਮ ਨਾਮੁ ਸੁਖਦਾਤਾ ॥

ਹੇ ਪਿਆਰੇ ! ਤੂੰ ਸੁਖਾਂ ਦੇ ਦਾਤਾ=ਦੇਣ ਵਾਲੇ ਰਾਮ ਨਾਮ ਨੂੰ ਜਪਣਾ ਕਰ।

## ਸਤਸੰਗਤਿ ਮਿਲਿ ਹਰਿ ਸਾਦੁ ਆਇਆ ਗੁਰਮੁਖਿ ਬ੍ਰਹਮੁ ਪਛਾਤਾ ॥ ੧ ॥ ਰਹਾਉ ॥

ਜਿਸ ਨੂੰ ਸਤ ਸੰਗਤ ਵਿਚ ਮਿਲਣ ਕਰਕੇ ਹਰੀ ਨਾਮ ਦਾ ਸੁਆਦ ਆਇਆ ਹੈ, ਉਸ ਗੁਰਮੁਖ ਨੇ ਗੁਰਾਂ ਦੁਆਰੇ ਬ੍ਰਹਮ ਨੂੰ ਪਛਾਣਿਆ ਹੈ॥ ੧ ॥ ਰਹਾਉ ॥

## ਵਡਭਾਗੀ ਗੁਰ ਦਰਸਨੁ ਪਾਇਆ ਗੁਰਿ ਮਿਲਿਐ ਹਰਿ ਪ੍ਰਭੁ ਜਾਤਾ ॥

ਵਡਭਾਗੀ ਪੁਰਸ਼ਾਂ ਨੇ ਪੂਰਨ ਗੁਰਾਂ ਦਾ ਦਰਸ਼ਨ ਪਾਇਆ ਹੈ ਅਤੇ ਗੁਰਾਂ ਨਾਲ ਮਿਲ ਕੇ ਹਰੀ ਪ੍ਰਭੂ ਨੂੰ ਜਾਤਾ=ਜਾਣਿਆ ਹੈ॥

## ਦੁਰਮਤਿ ਮੈਲੁ ਗਈ ਸਭ ਨੀਕਰਿ ਹਰਿ ਅੰਮ੍ਰਿਤਿ ਹਰਿ ਸਰਿ ਨਾਤਾ ॥ ੧ ॥

ਜੋ ਪੁਰਸ਼ ਹਰਿ ਹਰਿ ਦੇ ਨਾਮ ਅੰਮ੍ਰਿਤ ਸਰੋਵਰ ਵਿਚ ਨਾਤਾ=ਇਸ਼ਨਾਨ ਕਰਦਾ ਹੈ, ਉਸ ਦੇ ਅੰਦਰੋਂ ਦੁਰਮਤਿ=ਖੋਟੀ ਸਿੱਖਿਆ ਰੂਪੀ ਸਾਰੀ ਮੈਲ ਨਿਕਲ ਗਈ ਹੈ॥ ੧ ॥

**ਧਨੁ ਧਨੁ ਸਾਧ ਜਿਨ੍ਹੀ ਹਰਿ ਪ੍ਰਭੁ ਪਾਇਆ**
**ਤਿਨ੍ ਪੂਛਉ ਹਰਿ ਕੀ ਬਾਤਾ॥**

ਉਹ ਸੰਤ ਧੰਨਤਾ ਦੇ ਯੋਗ ਹਨ, ਜਿਨ੍ਹਾਂ ਨੇ ਹਰੀ ਪ੍ਰਭੂ ਨੂੰ ਪਾਇਆ ਹੈ, ਉਨ੍ਹਾਂ ਦੇ ਪਾਸੋਂ ਹਰੀ ਪ੍ਰਾਪਤੀ ਦੀਆਂ ਗੱਲਾਂ ਪੁੱਛਣਾ ਕਰੋ।

**ਪਾਇ ਲਗਉ ਨਿਤ ਕਰਉ ਜੁਦਰੀਆ ਹਰਿ ਮੇਲਹੁ ਕਰਮਿ ਬਿਧਾਤਾ॥ ੨ ॥**

ਉਨ੍ਹਾਂ ਦੇ ਪਾਇ=ਚਰਨਾਂ ਨਾਲ ਲੱਗ ਕੇ ਨਿਤਾਪ੍ਰਤੀ ਜੁਦਰੀਆ=ਸੇਵਾ ਟਹਲ, *ਅਥਵਾ:-* ਬੇਨਤੀਆਂ ਕਰੋ ਕਿ ਫਲ ਬਰ ਦਾਤੇ ਹਰੀ ਨਾਲ ਮੈਨੂੰ ਮੇਲਣਾ ਕਰੋ॥ ੨ ॥

**ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ॥**

ਲਿਲਾਟ=ਮੱਥੇ ਦੇ ਸ੍ਰੇਸ਼ਟ ਲੇਖਾਂ ਦੇ ਲਿਖੇ ਅਨੁਸਾਰ ਜਿਸ ਵੇਲੇ ਸਾਧੂ ਸ੍ਰੇਸ਼ਟ ਗੁਰਾਂ ਨੂੰ ਪਾਇਆ, ਤਾਂ ਗੁਰਾਂ ਦੇ ਬਚਨਾਂ ਵਿਚ ਹੀ ਮਨ ਤਨ ਰਾਤਾ=ਤਦਾਕਾਰ ਹੋ ਗਿਆ।

**ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ ਸਭ ਕਿਲਵਿਖ ਪਾਪ ਗਵਾਤਾ॥ ੩ ॥**

ਜਿਸ ਵੇਲੇ ਹਰੀ ਪ੍ਰਭੂ ਆ ਕੇ ਮਿਲੇ ਤਾਂ ਮੈਂ ਆਤਮ ਸੁਖ ਪਾਇਆ, ਚਾਰੇ ਕਿਲਵਿਖਾਂ ਨੂੰ ਤੇ ਸਾਰਿਆਂ ਪਾਪਾਂ ਨੂੰ ਗੁਆ ਦਿੱਤਾ॥ ੩ ॥

**ਰਾਮ ਰਸਾਇਣੁ ਜਿਨ੍ ਗੁਰਮਤਿ ਪਾਇਆ ਤਿਨ੍ ਕੀ ਊਤਮ ਬਾਤਾ॥**

ਰਾਮ ਜੋ ਰਸਾਂ ਦਾ ਆਇਣੁ=ਘਰ ਹੈ ਉਸ ਨੂੰ ਜਿਨ੍ਹਾਂ ਨੇ ਗੁਰ ਸਿੱਖਿਆ ਦੁਆਰੇ ਪਾਇਆ ਹੈ, ਉਨ੍ਹਾਂ ਦੀਆਂ ਗੱਲਾਂ ਬਾਤਾਂ ਸਾਰਿਆਂ ਤੋਂ ਉੱਤਮ ਹਨ।

**ਤਿਨ ਕੀ ਪੰਕ ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ॥ ੪ ॥ ੨ ॥**

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਪੁਰਸ਼ਾਂ ਨੇ ਪ੍ਰਭੂ ਦੇ ਚਰਨਾਂ ਵਿਚ ਲੀਣ ਹੋਣਾ ਪਰਾਤਾ=ਪਛਾਣਿਆ ਹੈ, ਉਨ੍ਹਾਂ ਦੀ ਚਰਨ ਧੂੜੀ ਵੱਡਿਆਂ ਭਾਗਾਂ ਨਾਲ ਪਰਾਪਤ ਹੁੰਦੀ ਹੈ॥ ੪ ॥ ੨ ॥

[ਪੰਨਾ ੯੮੫]

## ਮਾਲੀ ਗਉੜਾ ਮਹਲਾ ੪ ॥

**ਸਭਿ ਸਿਧ ਸਾਧਿਕ ਮੁਨਿ ਜਨਾ ਮਨਿ ਭਾਵਨੀ ਹਰਿ ਧਿਆਇਓ॥**

ਸਾਰਿਆਂ ਸਿੱਧਾਂ ਨੇ ਸਾਧਿਕ=ਜਿਗਿਆਸੂਆਂ ਨੇ ਅਤੇ ਮੁਨੀ ਜਨਾਂ ਨੇ ਮਨ ਵਿਚ ਭਾਵਨੀ=ਸ਼ਰਧਾ ਧਾਰ ਕੇ ਉਸ ਹਰੀ ਨੂੰ ਧਿਆਉਣਾ ਕੀਤਾ ਹੈ।

**ਅਪਰੰਪਰੋ ਪਾਰਬ੍ਰਹਮੁ ਸੁਆਮੀ ਹਰਿ ਅਲਖੁ ਗੁਰੂ ਲਖਾਇਓ॥ ੧ ॥ ਰਹਾਉ ॥**

ਅਪਰੰ+ਪਰੋ=ਸੰਸਾਰ ਤੋ ਪਰੇ ਜੋ ਪਾਰਬ੍ਰਹਮ ਸੁਆਮੀ ਹੈ,

ਉਸ ਅਲੱਖ ਹਰੀ ਨੂੰ ਪੂਰਨ ਗੁਰਾਂ ਨੇ ਲਖਾਇਓ=ਜਣਾ ਦਿੱਤਾ ਹੈ॥ ੧ ॥ ਰਹਾਉ॥

**ਹਮ ਨੀਚ ਮਧਿਮ ਕਰਮ ਕੀਏ ਨਹੀ ਚੇਤਿਓ ਹਰਿ ਰਾਇਓ ॥**

ਅਸਾਂ ਨੀਚਾਂ ਨੇ ਮਧਿਮ=ਮੰਦ ਕਰਮ ਹੀ ਕੀਤੇ ਸਨ ਤੇ ਹਰੀ ਰਾਜਾ ਨੂੰ ਚੇਤਿਓ=ਯਾਦ ਨਹੀਂ ਕੀਤਾ ਸੀ।

**ਹਰਿ ਆਨਿ ਮੇਲਿਓ ਸਤਿਗੁਰੂ ਖਿਨੁ ਬੰਧ ਮੁਕਤਿ ਕਰਾਇਓ ॥ ੧ ॥**

ਪਰ ਜਿਸ ਵੇਲੇ ਹਰੀ ਨੇ ਸਤਿਗੁਰਾਂ ਨਾਲ ਲਿਆ ਕੇ ਮੇਲਿਆ, ਤਾਂ ਗੁਰਾਂ ਨੇ ਕਿਰਪਾ ਕਰਕੇ ਇੱਕ ਖਿਨ ਵਿਚ ਸੰਸਾਰਕ ਬੰਧਨਾਂ ਤੋਂ ਮੁਕਤ ਕਰ ਦਿੱਤਾ॥ ੧ ॥

**ਪ੍ਰਭਿ ਮਸਤਕੇ ਧੁਰਿ ਲੀਖਿਆ ਗੁਰਮਤੀ ਹਰਿ ਲਿਵ ਲਾਇਓ ॥**

ਜਿਨ੍ਹਾਂ ਦੇ ਮੱਥੇ ਉੱਪਰ ਪ੍ਰਭੂ ਨੇ ਧੁਰ ਤੋਂ ਸ੍ਰੇਸ਼ਟ ਲੇਖ ਲਿਖਿਆ ਹੋਇਆ ਹੈ, ਉਨ੍ਹਾਂ ਗੁਰਮਤੀਆਂ ਨੇ ਗੁਰ ਸਿੱਖਿਆ ਦੁਆਰੇ ਹਰੀ ਵਿਚ ਲਿਵ=ਬਿਰਤੀ ਨੂੰ ਲਗਾਇਆ ਹੈ।

**ਪੰਚ ਸਬਦ ਦਰਗਹ ਬਾਜਿਆ ਹਰਿ ਮਿਲਿਓ ਮੰਗਲੁ ਗਾਇਓ ॥ ੨ ॥**

ਜਿਨ੍ਹਾਂ ਨੇ ਪੰਚ=ਸ੍ਰੇਸ਼ਟ ਸੰਤਾਂ ਦੀ ਸਤ ਸੰਗ ਰੂਪ ਗਹ=ਜਗ੍ਹਾ ਦੇ ਦਰ=ਅੰਦਰ ਬੈਠ ਕੇ ਗੁਰ ਸ਼ਬਦ ਨੂੰ ਬਾਜਿਆ=ਉਚਾਰਿਆ ਹੈ ਤੇ ਪ੍ਰਭੂ ਦੇ ਮੰਗਲਾਂ ਨੂੰ ਗਾਇਆ ਹੈ ਉਨ੍ਹਾਂ ਨੂੰ ਹਰੀ ਮਿਲਿਆ ਹੈ॥ ੨ ॥

**ਪਤਿਤ ਪਾਵਨੁ ਨਾਮੁ ਨਰਹਰਿ ਮੰਦਭਾਗੀਆਂ ਨਹੀ ਭਾਇਓ ॥**

ਨਰਹਰਿ ਪ੍ਰਭੂ ਦਾ ਨਾਮ ਪਾਪੀਆਂ ਦੇ ਪਵਿੱਤ੍ਰ ਕਰਨਾ ਵਾਲਾ ਹੈ, ਜਿਨ੍ਹਾਂ ਮੰਦ ਭਾਗੀਆਂ ਨੂੰ ਉਹ ਜਪਣਾ ਨਹੀਂ ਭਾਇਆ।

**ਤੇ ਗਰਭ ਜੋਨੀ ਗਾਲੀਅਹਿ ਜਿਉ ਲੋਨੁ ਜਲਹਿ ਗਲਾਇਓ ॥ ੩ ॥**

ਉਹ ਮਾਂ ਦੀ ਗਰਭ ਜੂਨੀ ਵਿਚ ਇਸ ਤਰ੍ਹਾਂ ਗਲ ਜਾਂਦੇ ਹਨ, ਜਿਵੇਂ ਲੋਨੂ=ਲੂਣ ਪਾਣੀ ਵਿਚ ਗਲ ਜਾਂਦਾ ਹੈ॥ ੩ ॥

**ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ ਗੁਰ ਚਰਨ ਮਨੁ ਮੈ ਲਾਇਓ ॥**

ਹੇ ਹਰੀ ਪ੍ਰਭੂ ! ਅਗਮ ਠਾਕੁਰ=ਬਿਅੰਤ ਸਆਮੀ ਮੈਨੂੰ ਇਹ ਸਿੱਖਿਆ ਦੇਣੀ ਕਰ, ਜੋ ਗੁਰ ਚਰਨਾਂ ਵਿਚ ਮਨ ਨੂੰ ਲਗਾਈ ਰੱਖਾ।

**ਹਰਿ ਰਾਮ ਨਾਮੈ ਰਹਉ ਲਾਗੋ ਜਨ ਨਾਨਕ ਨਾਮਿ ਸਮਾਇਓ ॥ ੪ ॥ ੩ ॥**

ਗੁਰੂ ਜੀ ਕਥਨ ਕਰਦੇ ਹਨ— ਬਾਣੀ ਕਰਕੇ ਮੈਂ ਹਰੀ ਰਾਮ ਨਾਮ ਵਿਚ ਲੱਗਾ ਰਵ੍ਹਾਂ ਅਤੇ ਮੈਂ ਜਨ ਮਨ ਕਰਕੇ ਨਾਮ ਵਿਚ, *ਅਥਵਾ:-* ਨਾਮਿ=ਨਾਮੀ ਵਿਚ ਅਭੇਦ ਰਵ੍ਹਾਂ॥ ੪॥ ੩ ॥

**ਮਾਲੀ ਗਉੜਾ ਮਹਲਾ ੪ ॥**

**ਮੇਰਾ ਮਨੁ ਰਾਮ ਨਾਮਿ ਰਸਿ ਲਾਗਾ ॥**

ਹੇ ਭਾਈ ! ਮੇਰਾ ਮਨ ਰਾਮ ਨਾਮੀ ਦੇ ਰਸ ਵਿਚ ਲੱਗਾ ਰਹਿੰਦਾ ਹੈ।

**ਕਮਲ ਪ੍ਰਗਾਸੁ ਭਇਆ ਗੁਰੁ ਪਾਇਆ**

**ਹਰਿ ਜਪਿਓ ਭ੍ਰਮੁ ਭਉ ਭਾਗਾ ॥ ੧ ॥ ਰਹਾਉ ॥**

ਜਿਸ ਵੇਲੇ ਗੁਰ ਉਪਦੇਸ਼ ਨੂੰ ਪਾਇਆ ਤਾਂ ਹਿਰਦਾ ਕਵਲ ਖਿੜ ਗਿਆ,

ਪੁਨਾ, ਹਰੀ ਨੂੰ ਜਪਿਆ ਤਾਂ ਪੰਜ ਪ੍ਰਕਾਰ ਦਾ ਭਰਮ ਅਤੇ ਜਮਾਂ ਦਾ ਡਰ ਦੌੜ ਗਿਆ॥ ੧ ॥ ਰਹਾਉ ॥

**ਭੈ ਭਾਇ ਭਗਤਿ ਲਾਗੋ ਮੇਰਾ ਹੀਅਰਾ ਮਨੁ ਸੋਇਓ ਗੁਰਮਤਿ ਜਾਗਾ ॥**

ਗੁਰਾਂ ਦੇ ਡਰ ਕਰਕੇ ਵਾਹਿਗੁਰੂ ਦੀ ਪ੍ਰੇਮਾ ਭਗਤੀ ਵਿਚ ਮੇਰਾ ਹਿਰਦਾ ਲੱਗ ਗਿਆ ਹੈ ਅਤੇ ਸੁੱਤਾ ਹੋਇਆ ਮਨ ਗੁਰਾਂ ਦੀ ਸਿੱਖਿਆ ਕਰਕੇ ਗਿਆਨ ਜਾਗ੍ਰਤ ਵਿਚ ਜਾਗ ਪਿਆ ਹੈ।

**ਕਿਲਬਿਖ ਖੀਨ ਭਏ ਸਾਂਤਿ ਆਈ ਹਰਿ ਉਰ ਧਾਰਿਓ ਵਡਭਾਗਾ ॥ ੧ ॥**

ਜਦ ਵੱਡਿਆਂ ਭਾਗਾਂ ਕਰਕੇ ਹਰੀ ਨਾਮਾਂ ਨੂੰ ਹਿਰਦੇ ਵਿਚ ਧਾਰਿਆ ਤਾਂ ਸਾਰੇ ਪਾਪ ਨਾਸ ਹੋ ਗਏ ਅਤੇ ਸ਼ਾਂਤੀ ਆ ਗਈ॥ ੧ ॥

**ਮਨਮੁਖੁ ਰੰਗੁ ਕਸੁੰਭੁ ਹੈ ਕਚੂਆ ਜਿਉ ਕੁਸਮ ਚਾਰਿ ਦਿਨ ਚਾਗਾ ॥**

ਜਿਸ ਤਰ੍ਹਾਂ ਕਸੁੰਭੇ ਦਾ ਰੰਗ ਕੱਚਾ ਹੁੰਦਾ ਹੈ, ਤਿਵੇਂ ਪਦਾਰਥਾਂ ਦਾ ਰੰਗੁ=ਅਨੰਦ ਕੱਚਾ ਹੈ ਪਰ ਮਨਮੁਖ ਪੁਰਸ਼ ਉਨ੍ਹਾਂ ਕੱਚੇ ਪਦਾਰਥਾਂ ਵਿਚ ਲੱਗ ਰਿਹਾ ਹੈ, ਜਿਵੇਂ ਕੁਸਮ=ਫੁੱਲ ਚਾਰ ਦਿਨ ਚਾਗਾ=ਚਾਂਗਰਾਂ ਮਾਰਦਾ ਹੈ, ਵਾ:- ਚਾਗਾ=ਚੰਗਾ ਰਹਿੰਦਾ ਹੈ,

ਤਿਵੇਂ ਪਦਾਰਥਾਂ ਦਾ ਅਨੰਦ ਵੀ ਕੋਈ ਕੁ ਦਿਨ ਰਹਿੰਦਾ ਹੈ।

**ਖਿਨ ਮਹਿ ਬਿਨਸਿ ਜਾਇ ਪਰਤਾਪੈ ਡੰਡੁ ਧਰਮਰਾਇ ਕਾ ਲਾਗਾ ॥ ੨ ॥**

ਜਿਸ ਖਿਨ ਵਿਚ ਪਦਾਰਥ ਬਿਨਸ ਜਾਂਦੇ ਹਨ, ਤਿਸ ਵੇਲੇ ਮਨਮੁਖ ਪਸ਼ਚਾਤਾਪ ਕਰਦਾ ਹੈ, ਫਿਰ ਪ੍ਰਲੋਕ ਵਿਚ ਧਰਮਰਾਜੇ ਦਾ ਡੰਡਾ ਲੱਗਦਾ ਹੈ॥ ੨ ॥

**ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ ਬਹੁ ਲਾਗਾ ॥**

ਸਾਧ=ਸ੍ਰੇਸ਼ਟ ਸੰਤਾਂ ਦੀ ਸਤਸੰਗਤਿ ਨਾਲ ਜੇਹੜੀ ਪ੍ਰੀਤੀ ਕਰਨੀ ਹੈ ਇਹ ਅਤੀਅੰਤ ਗੂੜ੍ਹੀ ਹੈ, ਜਿਵੇਂ ਕੱਪੜੇ ਨੂੰ ਮਜੀਠਾ ਰੰਗ ਲੱਗਾ ਹੋਇਆ ਬੜਾ ਗੂੜ੍ਹਾ ਤੇ ਪੱਕਾ ਹੁੰਦਾ ਹੈ।

**ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ ॥ ੩ ॥**

ਨਾਮ ਰਸੀਏ ਗੁਰਮੁਖਾਂ ਦੇ ਕਾਇਆਂ ਰੂਪ ਕੱਪੜੇ ਨੂੰ ਕੋਈ ਚੀਰ ਕੇ ਬਹੁਤਾ ਫਾਰੇ=ਪਾੜ ਵੀ ਦੇਵੇ, ਤੌਂ ਭੀ ਸਭਾਗਾ=ਸ਼੍ਰੇਸਟ ਭਾਗਾਂ ਵਾਲਿਆਂ ਦੇ ਅੰਦਰੋਂ ਹਰੀ ਨਾਮ ਦਾ ਪ੍ਰੇਮ ਨਹੀਂ ਲਹਿੰਦਾ॥ ੩ ॥

(ਭਾਈ ਮਤੀ ਦਾਸ ਜੀ ਵਾਂਙੂ, ਭਾਈ ਦਿਆਲੇ ਜੀ ਵਾਂਙੂ, ਭਾਈ ਸੁਬੇਗ ਸਿੰਘ, ਸ਼ਾਹਬਾਜ਼ ਸਿੰਘ ਵਾਂਙੂ)

**ਹਰਿ ਚਾਰ੍ਹਿਓ ਰੰਗੁ ਮਿਲੈ ਗੁਰੁ ਸੋਭਾ ਹਰਿ ਰੰਗਿ ਚਲੂਲੈ ਰਾਂਗਾ ॥**

ਜਿਨ੍ਹਾਂ ਗੁਰਾਂ ਦਾ ਆਪਣਾ ਮਨ ਹਰੀ ਨਾਮ ਰੂਪੀ ਚਲੂਲੈ=ਗਾਹੜੇ ਰੰਗ ਵਿਚ ਰੰਗਿਆ ਹੋਇਆ ਹੈ, ਇਸ ਤਰ੍ਹਾਂ ਦੇ ਸੋਭਾ ਵਾਲੇ ਗੁਰੂ ਜਦ ਮਿਲੇ, ਤਾਂ ਉਨ੍ਹਾਂ ਨੇ ਜਿਗਿਆਸੂ ਦੇ ਮਨ ਰੂਪ ਬਸਤ੍ਰ ਨੂੰ ਰੰਗ ਚਾਰ੍ਹਿਓ= ਚਾੜ੍ਹ ਦਿੱਤਾ।

**ਜਨ ਨਾਨਕੁ ਤਿਨ ਕੇ ਚਰਨ ਪਖਾਰੈ ਜੋ ਹਰਿ ਚਰਨੀ ਜਨੁ ਲਾਗਾ ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ— ਜੋ ਗੁਰਮੁਖ ਜਨ ਹਰੀ ਪ੍ਰਭੂ ਦੇ ਚਰਨਾਂ ਨਾਲ ਲੱਗਾ ਹੈ, ਮੈਂ ਜਨ ਉਨ੍ਹਾਂ

ਦੇ ਪਵਿੱਤ੍ਰ ਚਰਨਾਂ ਨੂੰ ਪਖਾਰੈ=ਧੋਂਦਾ ਹਾਂ॥ ੪॥ ੪॥

**ਮਾਲੀ ਗਉੜਾ ਮਹਲਾ ੪ ॥**

**ਮੇਰੇ ਮਨ ਭਜੁ ਹਰਿ ਹਰਿ ਨਾਮੁ ਗੁਪਾਲਾ ॥**

ਹੇ ਮੇਰੇ ਮਨ=ਪਿਆਰੇ ! ਤੂੰ ਹਰਿ ਹਰਿ ਗੋਪਾਲ ਦੇ ਨਾਮ ਨੂੰ ਭਜਨਾ ਕਰ।

**ਮੇਰਾ ਮਨੁ ਤਨੁ ਲੀਨੁ ਭਇਆ ਰਾਮ ਨਾਮੈ**
**ਮਤਿ ਗੁਰਮਤਿ ਰਾਮ ਰਸਾਲਾ ॥ ੧ ॥ ਰਹਾਉ ॥**

ਮੇਰਾ ਮਨ ਤਨ ਰਾਮ ਦੇ ਨਾਮ ਵਿਚ ਲੀਣ=ਤਦਾਕਾਰ ਹੋ ਗਿਆ ਹੈ, ਗੁਰਾਂ ਦੀ ਸਿੱਖਿਆ ਦੁਆਰੇ ਮਤੀ ਵਿਚ ਰਸਾਲਾ ਰਾਮ=ਸੁੰਦਰ ਰਾਮ ਪਰਾਪਤ ਹੋਇਆ ਹੈ॥ ੧॥ ਰਹਾਉ॥

**ਗੁਰਮਤਿ ਨਾਮੁ ਧਿਆਈਐ ਹਰਿ ਹਰਿ ਮਨਿ ਜਪੀਐ ਹਰਿ ਜਪਮਾਲਾ ॥**

ਗੁਰਾਂ ਦੀ ਸਿੱਖਿਆ ਦੁਆਰੇ ਹਰਿ ਹਰਿ ਨਾਮ ਨੂੰ ਧਿਆਉਣਾ ਕਰੋ ਅਤੇ ਮਨ ਰੂਪੀ ਮਾਲਾ ਲੈ ਕੇ ਹਰਿ ਨਾਮ ਜਪ ਨੂੰ ਜਪਣਾ ਕਰੋ।

**ਜਿਨ੍ ਕੈ ਮਸਤਕਿ ਲੀਖਿਆ ਹਰਿ ਮਿਲਿਆ ਹਰਿ ਬਨਮਾਲਾ ॥ ੧ ॥**

ਜਿਨ੍ਹਾਂ ਦੇ ਮੱਥੇ ਉੱਪਰ ਚੰਗੇ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਉਨ੍ਹਾਂ ਨੂੰ ਬਨ+ਮਾਲਾ=ਸੰਸਾਰ ਬਨ ਦਾ ਮਾਲਕ ਹਰਿ ਹਰਿ ਪ੍ਰਭੂ ਆ ਕੇ ਮਿਲਿਆ ਹੈ॥ ੧॥

**ਜਿਨ੍ ਹਰਿ ਨਾਮੁ ਧਿਆਇਆ ਤਿਨ੍ ਚੂਕੇ ਸਰਬ ਜੰਜਾਲਾ ॥**

ਜਿਨ੍ਹਾਂ ਨੇ ਹਰੀ ਨਾਮ ਨੂੰ ਧਿਆਉਣਾ ਕੀਤਾ ਹੈ ਉਨ੍ਹਾਂ ਦੇ ਸਾਰੇ ਧੰਧੇ ਦੂਰ ਹੋ ਗਏ ਹਨ।

**ਤਿਨ੍ ਜਮੁ ਨੇੜਿ ਨ ਆਵਈ ਗੁਰਿ ਰਾਖੇ ਹਰਿ ਰਖਵਾਲਾ ॥ ੨ ॥**

ਉਨ੍ਹਾਂ ਦੇ ਨੇੜੇ ਜਮ ਨਹੀਂ ਆਉਂਦਾ, ਜਿਨ੍ਹਾਂ ਦੇ ਗੁਰੂ ਰਾਖੇ ਹੋਏ ਹਨ, ਉਨ੍ਹਾਂ ਦਾ ਹਰੀ ਭੀ ਰਾਖਾ ਹੁੰਦਾ ਹੈ॥ ੨॥

**ਹਮ ਬਾਰਿਕ ਕਿਛੂ ਨ ਜਾਣਹੂ ਹਰਿ ਮਾਤ ਪਿਤਾ ਪ੍ਰਤਿਪਾਲਾ ॥**

ਬਾਲਕ ਦੀ ਨਿਆਈਂ ਅਸੀਂ ਕੁਝ ਵੀ ਜਾਣਦੇ ਨਹੀਂ ਹਾਂ, ਮਾਂ ਪਿਉ ਵਾਂਗੂ ਹਰੀ ਨੇ ਅਸਾਨੂੰ ਪਾਲਿਆ ਹੈ।

**ਕਰੁ ਮਾਇਆ ਅਗਨਿ ਨਿਤ ਮੇਲਤੇ ਗੁਰਿ ਰਾਖੇ ਦੀਨ ਦਇਆਲਾ ॥ ੩ ॥**

ਮਨ ਰੂਪੀ ਕਰੁ=ਹੱਥ ਨੂੰ ਮਾਇਆ ਰੂਪ ਅਗਨੀ ਵਿਚ ਹਮੇਸ਼ਾਂ ਮੇਲਦੇ ਸੀ, ਪਰ ਦੀਨ ਦਿਆਲ ਗੁਰਾਂ ਨੇ ਉਸ ਮਾਇਆ ਰੂਪ ਅੱਗ ਤੋਂ ਰੱਖ ਲਿਆ ਹੈ॥ ੩॥

**ਬਹੁ ਮੈਲੇ ਨਿਰਮਲ ਹੋਇਆ ਸਭ ਕਿਲਬਿਖ ਹਰਿ ਜਸਿ ਜਾਲਾ ॥**

ਪਾਪਾਂ ਕਰਕੇ ਬਹੁਤ ਮੈਲੇ ਸਾਂ, ਜਿਸ ਵੇਲੇ ਹਰੀ ਦੇ ਜਸ ਨੂੰ ਕਰਕੇ ਸਾਰਿਆਂ ਪਾਪਾਂ ਨੂੰ ਜਾਲਾ=ਸਾੜ ਦਿੱਤਾ ਤਾਂ ਅੰਤਹ ਕਰਨ ਨਿਰਮਲ=ਸ਼ੁੱਧ ਹੋ ਗਿਆ।

**ਮਨਿ ਅਨਦੁ ਭਇਆ ਗੁਰੁ ਪਾਇਆ**
**ਜਨ ਨਾਨਕ ਸਬਦਿ ਨਿਹਾਲਾ ॥ ੪ ॥ ੫ ॥**

ਗੁਰੂ ਜੀ ਕਥਨ ਕਰਦੇ ਹਨ— ਜਾਂ ਗੁਰਾਂ ਦਾ ਦਰਸ਼ਨ ਪਾਇਆ ਤਾਂ ਮਨ ਵਿਚ ਅਨੰਦ ਹੋ ਗਿਆ ਅਤੇ ਮੈਂ ਜਨ ਗੁਰਾਂ ਦੇ ਉਪਦੇਸ਼ ਕਰਕੇ ਨਿਹਾਲ ਹੋ ਗਿਆ ਹਾਂ॥ ੪॥ ੫॥

[ਪੰਨਾ ੯੮੬]

## ਮਾਲੀ ਗਉੜੀ ਮਹਲਾ ੪ ॥

## ਮੇਰੇ ਮਨ ਹਰਿ ਭਜੁ ਸਭ ਕਿਲਬਿਖ ਕਾਟ॥

ਹੇ ਮੇਰੇ ਮਨ! ਸਾਰਿਆਂ ਕਿਲਬਿਖ=ਪਾਪਾਂ ਦੇ ਕੱਟਣ ਵਾਲੇ ਹਰੀ ਨਾਮ ਨੂੰ ਉਚਾਰਨਾ ਕਰ।

*ਅਥਵਾ:-* ਹੇ ਮੇਰੇ ਪਿਆਰੇ! ਹਰੀ ਨੂੰ ਭਜਨਾਂ ਕਰ, ਤਾਂ ਸਾਰੇ ਕਿਲਵਿਖ ਕੱਟੇ ਜਾਣਗੇ।

## ਹਰਿ ਹਰਿ ਉਰ ਧਾਰਿਓ ਗੁਰਿ ਪੂਰੈ
## ਮੇਰਾ ਸੀਸੁ ਕੀਜੈ ਗੁਰ ਵਾਟ॥ ੧ ॥ ਰਹਾਉ ॥

ਜਿਨ੍ਹਾਂ ਪੂਰਿਆਂ ਗੁਰਾਂ ਨੇ ਹਰਿ ਹਰਿ ਨਾਮ ਨੂੰ ਹਿਰਦੇ ਵਿਚ ਧਾਰਿਆ ਹੈ, ਮੇਰਾ ਜੋ ਸਿਰ ਹੈ ਉਸ ਸਿਰ ਨੂੰ ਮੈਂ ਗੁਰਾਂ ਦੇ ਵਾਟ=ਰਾਹ ਉੱਪਰ ਰੱਖਦਾ ਹਾਂ ਜਿਸ 'ਤੇ ਗੁਰੂ ਉੱਪਰੋਂ ਲੰਘ ਜਾਣ ਤੇ ਮੇਰਾ ਸਿਰ ਸਫਲਾ ਹੋ ਜਾਵੇ।

## ਮੇਰੇ ਹਰਿ ਪ੍ਰਭ ਕੀ ਮੈ ਬਾਤ ਸੁਨਾਵੈ ਤਿਸੁ ਮਨੁ ਦੇਵਉ ਕਟਿ ਕਾਟ॥

ਮੇਰੇ ਹਰੀ ਪ੍ਰਭੂ ਦੀ ਜੇ ਕੋਈ ਮੈਨੂੰ ਗੱਲ ਬਾਤ ਸੁਣਾਵੇ ਮੈਂ ਉਸ ਨੂੰ ਆਪਣਾ ਤਨ ਮਨ ਕੱਟ ਕੱਟ ਕੇ ਦੇਂਦਾ ਹਾਂ।

## ਹਰਿ ਸਾਜਨੁ ਮੇਲਿਓ ਗੁਰਿ ਪੂਰੈ ਗੁਰ ਬਚਨਿ ਬਿਕਾਨੋ ਹਟਿ ਹਾਟ॥ ੧ ॥

ਜਾਂ ਹਰੀ ਸੱਜਣ ਨੇ ਪੂਰਿਆਂ ਗੁਰਾਂ ਨਾਲ ਮੇਲਿਆ, ਤਾਂ ਗੁਰਾਂ ਦੇ ਬਚਨਿ=ਉਪਦੇਸ਼ ਦੀ ਪਰਾਪਤੀ ਵਾਸਤੇ ਸੰਸਾਰ ਵੱਲੋਂ ਹਟ ਕੇ ਸਤ ਸੰਗਤ ਰੂਪ ਹੱਟੀ 'ਤੇ ਵਿਕ ਗਿਆ॥ ੧॥

## ਮਕਰ ਪ੍ਰਾਗਿ ਦਾਨੁ ਬਹੁ ਕੀਆ ਸਰੀਰੁ ਦੀਓ ਅਧ ਕਾਟਿ॥

ਅਲਾਹਬਾਦ ''ਪਰਾਗ ਰਾਜ'' ਜਾ ਕੇ ਮਾਘ ਦੇ ਮਹੀਨੇ ਮਕਰ ਰਾਸ਼ੀ ਵਿਚ ਸੰਗਮ ਉੱਪਰ ਇਸ਼ਨਾਨ ਕਰਕੇ ਚਾਹੇ ਬਹੁਤ ਸਾਰਾ ਦਾਨ ਭੀ ਦੇਣਾ ਕੀਤਾ ਹੈ, ਚਾਹੇ ਸਰੀਰ ਨੂੰ ਅਧਵਾਟਿਓਂ ਕੱਟ ਦੇਣਾ ਕੀਤਾ ਹੈ। ਤੋਂ ਭੀ:-

## ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ ਬਹੁ ਕੰਚਨੁ ਦੀਜੈ ਕਟਿ ਕਾਟ॥ ੨ ॥

ਹਰੀ ਨਾਮ ਸਿਮਰਨ ਤੋਂ ਬਿਨਾਂ ਕੋਈ ਪੁਰਸ਼ ਮੁਕਤੀ ਨੂੰ ਨਹੀਂ ਪਾਂਵਦਾ, ਚਾਹੇ ਮੰਤ੍ਰਾਂ ਦੀ ਸ਼ਕਤੀ ਨਾਲ ਸੋਨੇ ਦੀ ਮੂਰਤੀ ਬਣਾ ਕੇ ਉਸ ਨਾਲੋਂ ਬਹੁਤ ਸਾਰਾ ਸੋਨਾ ਕੱਟ ਕੱਟ ਕੇ ਦਾਨ ਕਰਦਾ ਰਵ੍ਹੇ।

ਇੱਕ ਸਿਰ ਨਾ ਕੱਟੇ, ਬਾਕੀ ਦੇ ਜਿਤਨੇ ਅੰਗ ਕੱਟ ਕੇ ਸੋਨਾ ਦਾਨ ਕਰੇਗਾ ਰਾਤ ਨੂੰ ਉਹ ਅੰਗ ਫਿਰ ਸੋਨੇ ਦੇ ਬਣ ਜਾਂਦੇ ਹਨ। ਉਸ ਨੂੰ ਪੋਰਸ਼ ਦਾਨ ਭੀ ਕਹਿੰਦੇ ਹਨ॥ ੨॥

## ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ ਉਘਰੇ ਕਪਟ ਕਪਾਟ॥

ਗੁਰ+ਮਤਿ=ਗੁਰਾਂ ਦੀ ਸਿੱਖਿਆ ਦੁਆਰੇ ਕੀ+ਰਤਿ=ਪ੍ਰੀਤੀ ਕਰਕੇ ਹਰੀ ਜਸ ਨੂੰ ਗਾਇਆ ਤਾਂ ਮਨ ਦੇ

ਕਪਟ ਰੂਪੀ ਕਪਾਟ=ਤਖ਼ਤੇ, ਉਘਰੇ=ਖੁਲ੍ਹ ਗਏ।

**ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ ਲਜ ਭਾਨੀ ਮਟੁਕੀ ਮਾਟ॥ ੩ ॥**

ਧਿਆਤਾ ਧਿਆਨ ਧੇਅ, ਪ੍ਰਮਾਤਾ ਪ੍ਰਮਾਨ ਪ੍ਰਮੇਜ, ਰੂਪ ਤ੍ਰਿਕੁਟੀ ਨੂੰ ਫੋੜਿਆ, ਤਾਂ ਪੰਜ ਪ੍ਰਕਾਰ ਦਾ ਭਰਮ ਤੇ ਜਮਾਂ ਦਾ ਡਰ ਭਾਗਾ=ਦੌੜ ਗਿਆ ਲੋਕਕ ਲੱਜਿਆ ਰੂਪੀ ਮਟਕੀ ਨੂੰ ਮਟਕ ਦੇ ਕੇ ਅਰਥਾਤ ਜਲਦੀ ਨਾਲ ਭੰਨ ਦਿੱਤਾ॥ ੩ ॥

**ਕਲਜੁਗਿ ਗੁਰੁ ਪੂਰਾ ਤਿਨ ਪਾਇਆ ਜਿਨ ਧੁਰਿ ਮਸਤਕਿ ਲਿਖੇ ਲਿਲਾਟ॥**

ਕਲਜੁਗ ਵਿਚ ਪੂਰਾ ਗੁਰੂ ਉਸ ਨੇ ਪਾਇਆ ਹੈ, ਜਿਸ ਦੇ ਲਿਲਾਟ=ਮੱਥੇ ਉੱਪਰ ਧੁਰੋਂ ਮਸਤਕਿ=ਸ਼੍ਰੋਮਣੀ ਲੇਖ ਲਿਖਿਆ ਹੋਇਆ ਹੈ।

**ਜਨ ਨਾਨਕ ਰਸੁ ਅੰਮ੍ਰਿਤੁ ਪੀਆ**
**ਸਭ ਲਾਥੀ ਭੂਖ ਤਿਖਾਟ॥ ੪ ॥ ੬ ॥ ਛਕਾ ੧ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਮਨੁੱਖ ਨੇ ਨਾਮ ਅੰਮ੍ਰਿਤ ਰਸ ਪੀਤਾ ਹੈ, ਤਿਸ ਦੀ ਸਾਰੀ ਭੁੱਖ ਤੇ ਤਿਖਾਟ=ਤ੍ਰੇਹ ਲਹਿ ਗਈ ਹੈ॥ ੪ ॥ ੬ ॥ ਛਕਾ ੧ ॥

## ਮਾਲੀ ਗਉੜਾ ਮਹਲਾ ੫ ॥

**ੴ ਸਤਿਗੁਰ ਪ੍ਰਸਾਦਿ॥ ਰੇ ਮਨ ਟਹਲ ਹਰਿ ਸੁਖ ਸਾਰ॥**

ਹੇ ਮਨ ! ਹਰੀ ਦੀ ਟਹਲ ਸਾਰਿਆਂ ਸੁਖਾਂ ਦੇ ਦੇਣ ਵਾਲੀ ਹੈ, *ਅਥਵਾ:-* ਹੇ ਮਨ ! ਤੂੰ ਹਰੀ ਦੀ ਸੇਵਾ ਟਹਲ ਕਰ ਇਹ ਸਾਰ=ਸ੍ਰੇਸ਼ਟ ਸੁਖਾਂ ਦੇ ਦੇਣ ਵਾਲੀ ਹੈ।

**ਅਵਰ ਟਹਲਾ ਝੂਠੀਆ ਨਿਤ ਕਰੈ ਜਮੁ ਸਿਰਿ ਮਾਰ॥ ੧ ॥ ਰਹਾਉ ॥**

ਹੋਰ ਟਹਲਾਂ ਸਾਰੀਆਂ ਝੂਠੀਆਂ ਹਨ, ਉਨ੍ਹਾਂ ਦੁਨਿਆਵੀ ਟਹਲਾਂ ਦੇ ਕਰਨ ਨਾਲ ਨਿਤਾਪ੍ਰਤੀ ਜਮ ਸਿਰ 'ਤੇ ਡੰਡਿਆਂ ਦੀ ਮਾਰ ਕਰਦਾ ਹੈ॥ ੧ ॥ ਰਹਾਉ ॥

**ਜਿਨਾ ਮਸਤਕਿ ਲੀਖਿਆ ਤੇ ਮਿਲੇ ਸੰਗਾਰ॥**

ਜਿਨ੍ਹਾਂ ਦੇ ਮੱਥੇ ਉੱਪਰ ਸ਼ੁਭ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਉਹ ਪੁਰਸ਼ ਸੰਤਾਂ ਦੇ ਸੰਗਾਰ=ਨਾਲ ਮਿਲੇ ਹਨ।

**ਸੰਸਾਰੁ ਭਉਜਲੁ ਤਾਰਿਆ ਹਰਿ ਸੰਤ ਪੁਰਖ ਅਪਾਰ॥ ੧ ॥**

ਸੰਤ=ਸ਼ਾਂਤ ਆਤਮਾ ਅਪਾਰ ਗੁਣਾਂ ਵਾਲੇ ਹਰੀ ਪੁਰਖ ਨੇ ਉਨਾਂ ਗੁਰਮੁਖਾਂ ਨੂੰ ਸੰਸਾਰ ਸਮੁੰਦਰ ਤੋਂ ਤਾਰ ਦਿੱਤਾ ਹੈ।

**ਨਿਤ ਚਰਨ ਸੇਵਹੁ ਸਾਧ ਕੇ ਤਜਿ ਲੋਭ ਮੋਹ ਬਿਕਾਰ॥**

ਲੋਭ, ਮੋਹ ਆਦਿਕ ਵਿਕਾਰਾਂ ਨੂੰ ਤਿਆਗ ਕੇ ਨਿਤਾਪ੍ਰਤੀ ਸੰਤਾਂ ਦੇ ਚਰਨ ਸੇਵਨਾ ਕਰੋ। ਅਤੇ-

**ਸਭ ਤਜਹੁ ਦੂਜੀ ਆਸੜੀ ਰਖੁ ਆਸ ਇਕ ਨਿਰੰਕਾਰ॥ ੨ ॥**

ਵਾਹਿਗੁਰੂ ਤੋਂ ਬਿਨਾਂ ਹੋਰ ਸਾਰੀ ਦੂਜੀ ਆਸਾ ਤਿਆਗ ਦਿਓ, ਇੱਕ ਨਿਰੰਕਾਰ ਪ੍ਰਭੂ ਦੀ ਆਸਾ ਰੱਖਣਾ ਕਰੋ॥ ੨॥

**ਇਕਿ ਭਰਮਿ ਭੂਲੇ ਸਾਕਤਾ ਬਿਨੁ ਗੁਰ ਅੰਧ ਅੰਧਾਰ॥**

ਇੱਕ ਸਾਕਤ ਪੁਰਸ਼ ਭਰਮ ਵਿਚ ਭੁੱਲੇ ਫਿਰਦੇ ਹਨ, ਗੁਰਾਂ ਨਾਲ ਮਿਲੇ ਬਿਨਾਂ ਅਗਿਆਨ ਰੂਪ ਅੰਧਾਰ=ਅੰਨ੍ਹੇਰੇ ਕਰਕੇ ਅੰਨ੍ਹੇ ਹਨ।

**ਧੁਰਿ ਹੋਵਨਾ ਸੁ ਹੋਇਆ ਕੋ ਨ ਮੇਟਣਹਾਰ॥ ੩॥**

ਇਸ ਉਮਰਾ ਵਿਚ ਜੋ ਕੁਝ ਹੋਣਾ ਹੈ ਉਹ ਧੁਰ ਤੋਂ ਮਨਜ਼ੂਰ ਹੋਇਆ ਹੈ, ਅਰਥਾਤ ਮੱਥੇ ਉੱਪਰ ਲਿਖਿਆ ਹੋਇਆ ਹੈ, ਫਲ ਭੋਗੇ ਤੋਂ ਬਿਨਾਂ ਉਸ ਨੂੰ ਕੋਈ ਮੇਟਨ ਵਾਲਾ ਨਹੀਂ॥ ੩॥

**ਅਗਮ ਰੂਪੁ ਗੋਬਿੰਦ ਕਾ ਅਨਿਕ ਨਾਮ ਅਪਾਰ॥**

ਜਿਸ ਗੋਵਿੰਦ ਦਾ ਸਰੂਪ ਅਗਮ=ਮਨ ਦੀ ਪਹੁੰਚ ਤੋਂ ਪਰੇ ਹੈ, ਉਸ ਅਨਿਕ=ਬਿਅੰਤ ਰੂਪ ਪਰਮਾਤਮਾ ਦੇ ਨਾਮ ਭੀ ਅਪਾਰ=ਬਿਅੰਤ ਹਨ।

**ਧਨੁ ਧੰਨੁ ਤੇ ਜਨ ਨਾਨਕਾ ਜਿਨ ਹਰਿ ਨਾਮਾ ਉਰਿ ਧਾਰ॥ ੪॥ ੧॥**

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਨੇ ਹਰੀ ਨਾਮਾਂ ਨੂੰ ਹਿਰਦੇ ਵਿਚ ਧਾਰਿਆ ਹੈ ਉਹ ਗੁਰਮੁਖ ਜਨ ਧੰਨਤਾ ਦੇ ਜੋਗ ਹਨ॥ ੪॥ ੧॥

**ਮਾਲੀ ਗਉੜਾ ਮਹਲਾ ੫॥**

**ਰਾਮ ਨਾਮ ਕਉ ਨਮਸਕਾਰ॥ ਜਾਸੁ ਜਪਤ ਹੋਵਤ ਉਧਾਰ॥ ੧॥ ਰਹਾਉ॥**

ਜਿਸ ਦਾ ਨਾਮ ਰਾਮ ਹੈ ਉਸ ਨੂੰ ਨਮਸ਼ਕਾਰ ਕਰ। ਜਿਸ ਦੇ ਨਾਮ ਜਪਣ ਕਰਕੇ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ॥ ੧॥ ਰਹਾਉ॥

**ਜਾ ਕੈ ਸਿਮਰਨਿ ਮਿਟਹਿ ਧੰਧ॥ ਜਾ ਕੈ ਸਿਮਰਨਿ ਛੂਟਹਿ ਬੰਧ॥**

ਜਿਸ ਪ੍ਰਭੂ ਦੇ ਸਿਮਰਨ ਕਰਕੇ ਧੰਧੇ ਮਿਟ ਜਾਂਦੇ ਹਨ। ਜਿਸ ਦੇ ਸਿਮਰਨ ਕਰਕੇ ਦੁਨਿਆਵੀ ਬੰਧਨ ਛੁਟ ਜਾਂਦੇ ਹਨ।

**ਜਾ ਕੈ ਸਿਮਰਨਿ ਮੂਰਖ ਚਤੁਰ॥ ਜਾ ਕੈ ਸਿਮਰਨਿ ਕੁਲਹ ਉਧਰ॥ ੧॥**

ਜਿਸ ਦੇ ਸਿਮਰਨ ਕਰਕੇ ਮੂਰਖ ਚਤੁਰ ਹੋ ਜਾਂਦਾ ਹੈ। ਜਿਸ ਦੇ ਸਿਰਮਨ ਕਰਕੇ ਕਈ ਕੁਲਾਂ ਤਰ ਜਾਂਦੀਆਂ ਹਨ॥ ੧॥

**ਜਾ ਕੈ ਸਿਮਰਨਿ ਭਉ ਦੁਖ ਹਰੈ॥ ਜਾ ਕੈ ਸਿਮਰਨਿ ਅਪਦਾ ਟਰੈ॥**

ਜਿਸ ਦੇ ਸਿਮਰਨ ਕਰਕੇ ਜਮਾਂ ਦਾ ਭਉ=ਡਰ ਤੇ ਜਨਮ ਮਰਨ ਦੇ ਦੁੱਖ ਹਰੈ=ਦੂਰ ਹੋ ਜਾਂਦੇ ਹਨ। ਜਿਸ ਦੇ ਸਿਮਰਨ ਕਰਕੇ ਬਿਪਤਾ ਟਲ ਜਾਂਦੀ ਹੈ।

**ਜਾ ਕੈ ਸਿਮਰਨਿ ਮੁਚਤ ਪਾਪ॥ ਜਾ ਕੈ ਸਿਮਰਨਿ ਨਹੀ ਸੰਤਾਪ॥ ੨॥**

ਜਿਸ ਦੇ ਸਿਮਰਨ ਕਰਕੇ ਸਾਰੇ ਪਾਪ ਮੁਚਤ=ਨਾਸ ਹੁੰਦੇ ਹਨ। ਜਿਸ ਦੇ ਸਿਮਰਨ ਕਰਕੇ ਕੋਈ ਸੰਤਾਪ=ਦੁੱਖ ਨਹੀਂ ਹੁੰਦਾ॥ ੨॥

**ਜਾ ਕੈ ਸਿਮਰਨਿ ਰਿਦ ਬਿਗਾਸ॥ ਜਾ ਕੈ ਸਿਮਰਨਿ ਕਵਲਾ ਦਾਸਿ॥**

ਜਿਸ ਦੇ ਸਿਮਰਨ ਕਰਕੇ ਹਿਰਦਾ ਕੌਲ ਖਿੜ ਜਾਂਦਾ ਹੈ, *ਅਥਵਾ:-* ਹਿਰਦੇ ਵਿਚ ਬਿਗਾਸ=ਗਿਆਨ ਹੁੰਦਾ ਹੈ। ਜਿਸ ਦੇ ਸਿਮਰਨ ਕਰਕੇ ਕਵਲਾ=ਲਛਿਮੀ ਦਾਸੀ ਹੋ ਜਾਂਦੀ ਹੈ।

**ਜਾ ਕੈ ਸਿਮਰਨਿ ਨਿਧਿ ਨਿਧਾਨ॥ ਜਾ ਕੈ ਸਿਮਰਨਿ ਤਰੇ ਨਿਦਾਨ॥ ੩॥**

ਜਿਸ ਦੇ ਸਿਮਰਨ ਕਰਕੇ ਨਿਧਿ=ਨਿਧਿਆਂ ਤੇ ਨਿਧਾਨ=ਖਜ਼ਾਨੇ ਪਰਾਪਤ ਹੁੰਦੇ ਹਨ। ਜਿਸ ਦੇ ਸਿਮਰਨ ਕਰਕੇ ਨਿਦਾਨ=ਮੂਰਖਾਂ ਦਾ ਨਿਦਾਨ=ਅੰਤ ਨੂੰ ਤਰਨਾ ਹੁੰਦਾ ਹੈ॥ ੩॥

**ਪਤਿਤ ਪਾਵਨੁ ਨਾਮੁ ਹਰੀ॥ ਕੋਟਿ ਭਗਤ ਉਧਾਰੁ ਕਰੀ॥**

ਹਰੀ ਦਾ ਨਾਮ ਪਤਿਤ=ਪਾਪੀਆਂ ਨੂੰ ਪਾਵਨੁ=ਪਵਿੱਤ੍ਰ ਕਰਨ ਵਾਲਾ ਹੈ। ਨਾਮ ਨੇ ਕ੍ਰੋੜਾਂ ਭਗਤ ਉਧਾਰੁ ਕਰੀ=ਤਾਰਨਾ ਕੀਤੇ ਹਨ। *ਅਥਵਾ:-* ਕਰੀ=ਹਾਥੀ ਆਦਿਕ ਤਾਰਨਾ ਕੀਤੇ ਹਨ।

**ਹਰਿ ਦਾਸ ਦਾਸਾ ਦੀਨੁ ਸਰਨ॥ ਨਾਨਕ ਮਾਥਾ ਸੰਤ ਚਰਨ॥ ੪॥ ੨॥**

ਦੀਨੁ ਸਰਨ=ਗ਼ਰੀਬਾਂ ਦਾ ਆਸਰਾ ਜੋ ਹਰੀ ਹੈ ਉਸ ਦੇ ਦਾਸਾਂ ਦਾ ਦਾਸ ਹੋ। ਗੁਰੂ ਜੀ ਕਥਨ ਕਰਦੇ ਹਨ— ਸੰਤਾਂ ਦੇ ਪਵਿੱਤ੍ਰ ਚਰਨਾਂ ਉੱਪਰ ਆਪਣਾ ਮਾਥਾ=ਸਿਰ ਰੱਖਣਾ ਕਰ॥ ੪॥ ੨॥

*ਪ੍ਰਸ਼ਨ:-* ਪਰਮੇਸ਼ਰ ਦਾ ਨਾਮ ਕਿਵੇਂ ਸਹਾਇਤਾ ਕਰਦਾ ਹੈ? *ਗੁਰ ਉੱਤਰ-*

**ਮਾਲੀ ਗਉੜਾ ਮਹਲਾ ੫॥**

**ਐਸੋ ਸਹਾਈ ਹਰਿ ਕੋ ਨਾਮ॥ ਸਾਧਸੰਗਤਿ ਭਜੁ ਪੂਰਨ ਕਾਮ॥ ੧॥ ਰਹਾਉ॥**

ਹਰੀ ਦਾ ਨਾਮ ਮਨੁੱਖ ਦੀ ਇਸ ਤਰ੍ਹਾਂ ਸਹਾਇਤਾ ਕਰਦਾ ਹੈ। ਸਤ ਸੰਗਤ ਵਿਚ ਨਾਮ ਦੇ ਭਜਨੇ ਕਰਕੇ ਸਾਰੇ ਕੰਮ ਪੂਰਨ ਹੋ ਜਾਂਦੇ ਹਨ॥ ੧॥ ਰਹਾਉ॥

ਨਾਮ ਕਿਵੇਂ ਸਹਾਇਤਾ ਕਰਦਾ ਹੈ? ਇਸ ਉੱਪਰ ਬਾਰ੍ਹਾਂ ਦ੍ਰਿਸ਼ਟਾਂਤ ਦੇਂਦੇ ਹਨ:-

**ਬੂਡਤ ਕਉ ਜੈਸੇ ਬੇੜੀ ਮਿਲਤ॥ ਬੂਝਤ ਦੀਪਕ ਮਿਲਤ ਤਿਲਤ॥**

ਦਰਿਆ ਵਿਚ ਡੁੱਬਦੇ ਜਾਂਦੇ ਨੂੰ ਜਿਵੇਂ ਬੇੜੀ ਮਿਲ ਜਾਵੇ ਤੇ ਉਹ ਅਨੰਦ ਹੁੰਦਾ ਹੈ। ਦੀਵੇ ਦੇ ਬੁਝਦਿਆਂ ਹੋਇਆਂ ਤਿਲਤ=ਤੇਲ ਮਿਲ ਜਾਵੇ, ਤਾਂ ਉਹ ਬਹੁਤ ਪ੍ਰਕਾਸ਼ ਕਰਦਾ ਹੈ।

[ਪੰਨਾ ੯੮੭]

**ਜਲਤ ਅਗਨੀ ਮਿਲਤ ਨੀਰ॥ ਜੈਸੇ ਬਾਰਿਕ ਮੁਖਹਿ ਖੀਰ॥ ੧॥**

ਜਿਵੇਂ ਅਗਨੀ ਨਾਲ ਜਲਤ=ਸੜਦਿਆਂ ਹੋਇਆ ਨੀਰ=ਪਾਣੀ ਮਿਲ ਜਾਵੇ ਤਾਂ ਅਨੰਦ ਹੁੰਦਾ ਹੈ, ਤਿਵੇਂ ਤ੍ਰਿਸ਼ਨਾ ਰੂਪ ਅਗਨੀ ਨਾਲ ਸੜਦਿਆਂ ਨੂੰ ਨਾਮ ਰੂਪ ਜਲ ਮਿਲ ਜਾਵੇ ਤਾਂ ਖੁਸ਼ ਹੁੰਦਾ ਹੈ।

ਜਿਵੇਂ ਬੱਚੇ ਦੇ ਮੂੰਹ ਵਿਚ ਖੀਰ=ਦੁੱਧ ਮਿਲ ਜਾਵੇ ਤਾਂ ਉਹ ਖੁਸ਼ ਹੁੰਦਾ ਹੈ॥ ੧॥

## ਜੈਸੇ ਰਣ ਮਹਿ ਸਖਾ ਭ੍ਰਾਤ॥ ਜੈਸੇ ਭੂਖੇ ਭੋਜਨ ਮਾਤ॥

ਜਿਵੇਂ ਰਣ ਭੂਮਿਕਾ ਵਿਚ ਭਰਾ ਸਖਾ=ਸਹਾਇਤਾ ਕਰਦਾ ਹੈ। ਜਿਵੇਂ ਭੁੱਖੇ ਪੁਰਸ਼ ਨੂੰ ਭੋਜਨ ਮਿਲ ਜਾਵੇ ਤਾਂ ਉਸ ਦੀ ਭੁੱਖ ਮਾਤ=ਮੱਧਿਮ ਪੈ ਜਾਂਦੀ ਹੈ।

## ਜੈਸੇ ਕਿਰਖਹਿ ਬਰਸ ਮੇਘ॥ ਜੈਸੇ ਪਾਲਨ ਸਰਨਿ ਸੇਂਘ॥ ੨ ॥

ਜਿਵੇਂ ਮੇਘਾਂ ਦੇ ਵਰਖਣੇ ਕਰਕੇ ਕਿਰਖਹਿ=ਖੇਤੀਆਂ ਨੂੰ ਅਨੰਦ ਹੁੰਦਾ ਹੈ ਭਾਵ ਖੇਤੀਆਂ ਹਰੀਆਂ ਭਰੀਆ ਹੁੰਦੀਆਂ ਹਨ। ਜਿਵੇਂ ਸੇਂਘ=ਸ਼ੇਰ ਦੀ ਸ਼ਰਨ ਵਿਚ ਪੈਣ ਨਾਲ ਸ਼ੇਰ ਉਸ ਦੀ ਸਹਾਇਤਾ ਕਰਦਾ ਹੈ॥ ੨ ॥

## ਗਰੁੜ ਮੁਖਿ ਨਹੀ ਸਰਪ ਤ੍ਰਾਸ॥ ਸੂਆ ਪਿੰਜਰਿ ਨਹੀ ਖਾਇ ਬਿਲਾਸੁ॥

ਜਿਵੇਂ ਮੂੰਹ ਵਿਚ ਗਾਰੜੂ ਮੰਤ੍ਰ ਹੋਵੇ ਤਾਂ ਸੱਪਾਂ ਦਾ ਡਰ ਨਹੀਂ ਹੁੰਦਾ, ਤਿਵੇਂ ਮੂੰਹ ਵਿਚ ਨਾਮ ਰੂਪ ਗਾਰੜੂ ਮੰਤ੍ਰ ਹੋਵੇ ਤਾਂ ਕਾਮ ਆਦਿਕ ਸੱਪਾਂ ਦਾ ਡਰ ਨਹੀਂ ਹੁੰਦਾ। ਜਿਵੇਂ ਸੂਆ=ਤੋਤਾ ਪਿੰਜਰੇ ਵਿਚ ਹੋਵੇ ਤਾਂ ਉਸ ਨੂੰ ਬਿਲਾਸੁ=ਬਿੱਲਾ ਨਹੀਂ ਖਾ ਸਕਦਾ।

ਤਿਵੇਂ ਸਤਸੰਗ ਰੂਪ ਪਿੰਜਰੇ ਵਿਚ ਬੈਠਣ ਵਾਲੇ ਜੀਵ ਰੂਪ ਤੋਤੇ ਨੂੰ ਜਮ ਰੂਪ ਬਿੱਲਾ ਨਹੀਂ ਖਾ ਸਕਦਾ।

*ਯਥਾ:-* ਤੂੰ ਪਿੰਜਰੁ ਹਉ ਸੂਅਟਾ ਤੋਰ॥ ਜਮੁ ਮੰਜਾਰੁ ਕਹਾ ਕਰੈ ਮੋਰ॥ *(ਕਬੀਰ ਜੀ ਪੰਨਾ ੩੨੩)*

## ਜੈਸੋ ਆਂਡੋ ਹਿਰਦੇ ਮਾਹਿ॥ ਜੈਸੋ ਦਾਨੋ ਚਕੀ ਦਰਾਹਿ॥ ੩ ॥

ਜਿਵੇਂ ਕੂੰਜ ਦੇ ਹਿਰਦੇ ਵਿਚ ਆਂਡੋ=ਬੱਚੇ ਯਾਦ ਰਹਿੰਦੇ ਹਨ, ਜੇਹੜੇ ਬੱਚੇ ਯਾਦ ਰਹਿੰਦੇ ਹਨ ਉਹ ਮਰਦੇ ਨਹੀਂ ਹਨ, ਅਰਥਾਤ ਕੂੰਜ ਦਾ ਸਿਮਰਨ ਹੀ ਬੱਚਿਆਂ ਦੀ ਸਹਾਇਤਾ ਕਰਦਾ ਹੈ। ਜਿਵੇਂ ਚੱਕੀ ਦੇ ਦਰਾਹਿ=ਦਰਮਿਆਨ ਕਿੱਲੀ ਨਾਲ ਜੋ ਦਾਣੇ ਲੱਗੇ ਰਹਿੰਦੇ ਹਨ, ਉਨ੍ਹਾਂ ਦਾਣਿਆਂ ਦੀ ਉਹ ਕਿੱਲੀ ਸਹਾਇਤਾ ਕਰਦੀ ਹੈ। ਤਿਵੇਂ ਜੋ ਜੀਵਾਂ ਰੂਪ ਦਾਣੇ ਸਤ ਸੰਗਤ ਰੂਪੀ ਕਿੱਲੀ ਦੇ ਨਾਲ ਰਹਿੰਦੇ ਹਨ, ਉਹ ਬਚੇ ਰਹਿੰਦੇ ਹਨ॥ ੩ ॥

*ਯਥਾ:-* ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ॥
ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥ *(ਮਾਝ ਦੀ ਵਾਰ, ਪੰਨਾ ੧੪੨)*

ਏਸੇ ਤਰ੍ਹਾਂ ਪ੍ਰਭੂ ਦਾ ਨਾਮ ਹਰ ਵੇਲੇ ਜੀਵ ਦੀ ਸਹਾਇਤਾ ਕਰਦਾ ਹੈ।

## ਬਹੁਤੁ ਓਪਮਾ ਥੋਰ ਕਹੀ॥ ਹਰਿ ਅਗਮ ਅਗਮ ਅਗਾਧਿ ਤੁਹੀ॥

ਨਾਮ ਦੀ ਉਪਮਾ ਤਾਂ ਬਹੁਤ ਹੈ, ਪਰ ਮੈਂ ਥੋੜ੍ਹੇ ਦ੍ਰਿਸ਼ਟਾਂਤਾਂ ਦੁਆਰੇ ਕਹੀ ਹੈ। ਹੇ ਹਰੀ ! ਤੂੰ ਪਿੱਛੇ ਅਗਮ ਸੀ, ਹੁਣ ਭੀ ਅਗਮ ਹੈ, ਅੱਗੇ ਵੀ ਤੂੰ ਅਗਾਧ ਹੋਵੇਂਗਾ ਆਪ ਜੀ ਦਾ ਅੰਤ ਕਿਸੀ ਨੇ ਨਹੀਂ ਪਾਇਆ।

## ਊਚ ਮੂਚੌ ਬਹੁ ਅਪਾਰ॥ ਸਿਮਰਤ ਨਾਨਕ ਤਰੇ ਸਾਰ॥ ੪ ॥ ੩ ॥

ਆਪ ਉੱਚਿਆਂ ਤੋਂ ਉੱਚੇ ਹੋ, ਬਹੁਤ ਹੀ ਅਪਾਰ ਗੁਣਾਂ ਵਾਲੇ ਹੋ।

*ਅਥਵਾ-* ਉੱਚੇ ਜੋ ਬ੍ਰਹਮਾ ਆਦਿਕ ਹਨ ਉਨ੍ਹਾਂ ਕਰਕੇ ਆਪ ਅਪਾਰ=ਪਾਰਾਵਾਰ ਤੋਂ ਰਹਿਤ ਹੋ ਤੇ ਬਹੁ ਮੂਚੌ=ਬੜੇ ਵਿਸਤਾਰ ਵਾਲੇ ਹੋ। ਗੁਰੂ ਜੀ ਕਥਨ ਕਰਦੇ ਹਨ—ਆਪ ਜੀ ਦੇ ਸਾਰ=ਸਿਧਾਂਤ ਰੂਪ ਨਾਮ ਨੂੰ

ਸਿਮਰ ਕੇ ਗੁਰਮੁਖ ਜਨ ਸੰਸਾਰ ਤੋਂ ਤਰ ਗਏ ਹਨ॥ ੪॥ ੩॥

ਇਸ ਸ਼ਬਦ ਦੁਆਰਾ ਪੰਚਮ ਪਿਤਾ ਜੀ ਆਪਣੇ ਮਨ ਦੀ ਅਵਸਥਾ ਦੱਸਦੇ ਹੋਇ ਪਰਮੇਸ਼ਰ ਅੱਗੇ ਬੇਨਤੀ ਕਰਦੇ ਹਨ:—

**ਮਾਲੀ ਗਉੜਾ ਮਹਲਾ ੫ ॥**

**ਇਹੀ ਹਮਾਰੈ ਸਫਲ ਕਾਜ॥**

**ਅਪੁਨੇ ਦਾਸ ਕਉ ਲੇਹੁ ਨਿਵਾਜਿ॥ ੧ ॥ ਰਹਾਉ॥**

ਹੇ ਪ੍ਰਭੂ ! ਅਸਾਡੇ ਇਹ ਕੰਮ ਸਫਲ ਕਰ। ਆਪਣੇ ਦਾਸ ਨੂੰ ਨਿਵਾਜਿ=ਵਡਿਆ ਲੇਵੋ॥ ੧॥

**ਚਰਨ ਸੰਤਹ ਮਾਥ ਮੋਰ॥ ਨੈਨਿ ਦਰਸੁ ਪੇਖਉ ਨਿਸਿ ਭੋਰ॥**

ਸੰਤਾਂ ਦੇ ਪਵਿੱਤ੍ਰ ਚਰਨਾਂ ਉੱਪਰ ਮੇਰਾ ਮੱਥਾ ਹੋਵੇ। ਪੁਨਾ ਨਿਸਿ ਭੋਰ=ਰਾਤ ਦਿਨ ਮੈਂ ਨੇਤ੍ਰਾਂ ਨਾਲ ਸੰਤਾਂ ਦਾ ਦਰਸ਼ਨ ਵੇਖਦਾ ਰਹਾਂ।

**ਹਸਤ ਹਮਰੇ ਸੰਤ ਟਹਲ॥ ਪ੍ਰਾਨ ਮਨੁ ਧਨੁ ਸੰਤ ਬਹਲ॥ ੧॥**

ਅਸਾਡੇ ਹਸਤ=ਹੱਥ ਸੰਤਾਂ ਦੀ ਸੇਵਾ ਟਹਲ ਕਰਦੇ ਰਹਿਣ। ਪ੍ਰਾਨ, ਮਨ, ਧਨ ਆਦਿਕ ਸਭ ਕੁਝ ਬਹਲ=ਬਹੁਲਤਾ ਕਰਕੇ ਸੰਤਾਂ ਨੂੰ ਅਰਪਨ ਕਰ ਦੇਈਏ।

*ਅਥਵਾ:-* ਪ੍ਰਾਨ ਤੇ ਧਨ ਅਰਪੰਨ ਕਰਕੇ ਮਨੁ=ਤਨ ਨੂੰ ਸੰਤਾਂ ਦੇ ਚੜ੍ਹਨ ਵਾਸਤੇ ਬਹਲ=ਗੱਡੀ ਬਣਾਵਾਂ।

**ਸੰਤਸੰਗਿ ਮੇਰੇ ਮਨ ਕੀ ਪ੍ਰੀਤਿ॥ ਸੰਤ ਗੁਨ ਬਸਹਿ ਮੇਰੈ ਚੀਤਿ॥**

ਸੰਤਾਂ ਦੇ ਨਾਲ ਮੇਰੇ ਮਨ ਦੀ ਪ੍ਰੀਤੀ ਲੱਗੀ ਰਵ੍ਹੇ। ਤੇ ਸੰਤਾਂ ਵਾਲੇ ਗੁਣ ਮੇਰੇ ਚਿੱਤ ਵਿਚ ਵਸਦੇ ਰਹਿਣ।

**ਸੰਤ ਆਗਿਆ ਮਨਹਿ ਮੀਠ॥ ਮੇਰਾ ਕਮਲੁ ਬਿਗਸੈ ਸੰਤ ਡੀਠ॥ ੨॥**

ਸੰਤਾਂ ਦੀ ਆਗਿਆ ਮੇਰੇ ਮਨ ਵਿਚ ਮਿੱਠੀ ਅਰਥਾਤ ਪਿਆਰੀ ਲੱਗੇ। ਤੇ ਸੰਤਾਂ ਦੇ ਦਰਸ਼ਨ ਨੂੰ ਵੇਖ ਕੇ ਮੇਰਾ ਹਿਰਦਾ ਕਵਲ ਬਿਗਸੈ=ਖਿੜ ਜਾਵੇ॥ ੨॥

**ਸੰਤਸੰਗਿ ਮੇਰਾ ਹੋਇ ਨਿਵਾਸੁ॥ ਸੰਤਨ ਕੀ ਮੋਹਿ ਬਹੁਤੁ ਪਿਆਸ॥**

ਹੇ ਪ੍ਰਭੂ ! ਇਹ ਕਿਰਪਾ ਕਰ ਸੰਤਾਂ ਦੇ ਸਤਸੰਗ ਵਿਚ ਮੇਰਾ ਨਿਵਾਸ ਹੋਵੇ। ਸੰਤਾਂ ਦੇ ਦਰਸ਼ਨਾਂ ਦੀ ਮੈਨੂੰ ਬਹੁਤ ਤ੍ਰੇਹ ਲੱਗ ਰਹੀ ਹੈ।

**ਸੰਤ ਬਚਨ ਮੇਰੇ ਮਨਹਿ ਮੰਤ॥ ਸੰਤ ਪ੍ਰਸਾਦਿ ਮੇਰੇ ਬਿਖੈ ਹੰਤ॥ ੩॥**

ਸੰਤਾਂ ਦੇ ਸ਼ੁਭ ਬਚਨ ਮੇਰੇ ਮਨ ਵਿਚ ਮੰਤ੍ਰ ਰੂਪ ਹੋ ਕੇ ਪ੍ਰਾਪਤ ਹਨ। ਸੰਤਾਂ ਦੇ ਪ੍ਰਸਾਦਿ=ਅਨੁਗ੍ਰਹੁ ਕਰਕੇ ਮੇਰੇ ਮਨ ਚੋਂ ਸਾਰੇ ਵਿਸ਼ੇ ਵਿਕਾਰ ਹੰਤ=ਨਾਸ ਹੋ ਗਏ ਹਨ॥ ੩॥

**ਮੁਕਤਿ ਜੁਗਤਿ ਏਹਾ ਨਿਧਾਨ॥ ਪ੍ਰਭ ਦਇਆਲ ਮੋਹਿ ਦੇਵਹੁ ਦਾਨ॥**

ਮੁਕਤੀ ਦੀ ਜੁਗਤੀ ਅਤੇ ਭੁਗਤੀ ਦੀ ਜੁਗਤੀ ਦਾ ਇਹ ਨਾਮ ਹੀ ਨਿੱਧੀਆਂ ਦਾ ਖਜ਼ਾਨਾ ਰੂਪ ਹੈ। ਹੇ ਪ੍ਰਭੂ ! ਆਪ ਦਿਆਲੂ ਹੋ ਕੇ ਮੈਨੂੰ ਨਾਮ ਦਾਨ ਦੇਣਾ ਕਰੋ।

**ਨਾਨਕ ਕਉ ਪ੍ਰਭ ਦਇਆ ਧਾਰਿ॥**
**ਚਰਨ ਸੰਤਨ ਕੇ ਮੇਰੇ ਰਿਦੇ ਮਝਾਰਿ॥ ੪॥ ੪॥**

ਗੁਰੂ ਜੀ ਕਥਨ ਕਰਦੇ ਹਨ— ਹੇ ਪ੍ਰਭੂ ! ਮੇਰੇ ਉਤੇ ਕਿਰਪਾ ਦ੍ਰਿਸ਼ਟੀ ਧਾਰਨਾ ਕਰੋ। ਜੋ ਸੰਤਾਂ ਦੇ ਪਵਿੱਤ੍ਰ ਚਰਨ ਕਮਲ ਮੇਰੇ ਹਿਰਦੇ ਵਿਚ ਵਸਦੇ ਰਹਿਣ॥ ੪॥ ੪॥

**ਮਾਲੀ ਗਉੜਾ ਮਹਲਾ ੫॥**
**ਸਭ ਕੈ ਸੰਗੀ ਨਾਹੀ ਦੂਰਿ॥**
**ਕਰਨ ਕਰਾਵਨ ਹਾਜਰਾ ਹਜੂਰਿ॥ ੧॥ ਰਹਾਉ॥**

ਉਹ ਪ੍ਰਭੂ ਸਾਰਿਆਂ ਦੇ ਅੰਗ ਸੰਗ ਹੈ, ਕਿਸੇ ਤੋਂ ਦੂਰ ਨਹੀਂ ਹੈ। ਸਾਰਿਆਂ ਕਾਰਜਾਂ ਕਾਰਨਾਂ ਦੇ ਕਰਨੇ ਕਰਾਉਣੇ ਵਾਲਾ ਹੈ ਅਤੇ ਹਾਜਰਾ ਹਜੂਰਿ=ਨੇੜੇ ਤੋਂ ਨੇੜੇ ਹੈ॥ ੧॥ ਰਹਾਉ॥

**ਸੁਨਤ ਜੀਓ ਜਾਸੁ ਨਾਮੁ॥ ਦੂਖ ਬਿਨਸੇ ਸੁਖ ਕੀਓ ਬਿਸ੍ਰਾਮੁ॥**

ਜਿਸ ਪ੍ਰਭੂ ਦੇ ਨਾਮ ਨੂੰ ਸੁਣ ਕੇ ਮੈਂ ਜਿਊਂਦਾ ਹਾਂ। ਨਾਮ ਦੇ ਪ੍ਰਤਾਪ ਕਰਕੇ ਦੁੱਖ ਬਿਨਸ ਗਏ ਹਨ ਅਤੇ ਸੁਖਾਂ ਨੇ ਅੰਦਰ ਆ ਕੇ ਬਿਸ੍ਰਾਮ=ਡੇਰਾ ਕਰ ਲਿਆ ਹੈ।

**ਸਗਲ ਨਿਧਿ ਹਰਿ ਹਰਿ ਹਰੇ॥ ਮੁਨਿ ਜਨ ਤਾ ਕੀ ਸੇਵ ਕਰੇ॥ ੧॥**

ਹਰੀ ਦਾ ਹਰਿ ਹਰਿ ਨਾਮ ਸਭ ਨਿਧੀਆਂ ਦਾ ਦਾਤਾ ਹੈ। ਬੜੇ ਬੜੇ ਮੁਨੀ ਮਹਾਤਮਾਂ ਤਿਸ ਨਾਮ ਦੀ ਸੇਵਾ ਕਰਦੇ ਹਨ॥ ੧॥

**ਜਾ ਕੈ ਘਰਿ ਸਗਲੇ ਸਮਾਹਿ॥ ਜਿਸ ਤੇ ਬਿਰਥਾ ਕੋਇ ਨਾਹਿ॥**

ਜਿਸ ਪਰਮੇਸ਼ਰ ਦੇ ਘਰ ਵਿਚ ਸਾਰੇ ਪਦਾਰਥ ਸਮਾਅ ਰਹੇ ਹਨ।

ਪੁਨਾ, ਜਿਸ ਪਰਮੇਸ਼ਰ ਤੋਂ ਬਿਰਥਾ=ਖਾਲੀ ਕੋਈ ਨਹੀਂ।

**ਜੀਅ ਜੰਤ੍ਰ ਕਰੇ ਪ੍ਰਤਿਪਾਲ॥ ਸਦਾ ਸਦਾ ਸੇਵਹੁ ਕਿਰਪਾਲ॥ ੨॥**

ਜੋ ਪ੍ਰਭੂ ਸੂਖਮ ਸਥੂਲ ਸਾਰਿਆਂ ਜੀਆਂ ਜੰਤਾਂ ਦੀ ਪਾਲਣਾ ਕਰਦਾ ਹੈ। ਉਸ ਕਿਰਪਾਲੂ ਪ੍ਰਭੂ ਨੂੰ ਸਦਾ ਸਦਾ=ਨਿਤਾਪ੍ਰਤੀ ਸੇਵਨਾ ਕਰੋ॥ ੨॥

**ਸਦਾ ਧਰਮੁ ਜਾ ਕੈ ਦੀਬਾਣਿ॥ ਬੇ ਮੁਹਤਾਜ ਨਹੀ ਕਿਛੁ ਕਾਣਿ॥**

ਜਿਸ ਪ੍ਰਭੂ ਦੀ ਸਤ ਸੰਗਤ ਰੂਪ ਦੀਬਾਣਿ=ਸਭਾ, ਵਾ- ਕਚਹਿਰੀ ਵਿਚ ਹਮੇਸ਼ਾਂ ਹੀ ਧਰਮ ਦੀ ਉਤਪਤੀ ਹੋ ਰਹੀ ਹੈ। ਉਹ ਪ੍ਰਭੂ ਬੇ ਮੁਹਤਾਜ=ਬੇ ਪਰਵਾਹ ਹੈ, ਉਸ ਨੂੰ ਕਿਸੇ ਦੀ ਕੁਛ ਕਾਨ ਕਨੌਡ ਨਹੀਂ ਹੈ।

**ਸਭ ਕਿਛੁ ਕਰਨਾ ਆਪਨ ਆਪਿ॥**
**ਰੇ ਮਨ ਮੇਰੇ ਤੂ ਤਾ ਕਉ ਜਾਪਿ॥ ੩॥**

ਉਹ ਪ੍ਰਭੂ ਅਪੁਣੇ ਸੰਕਲਪ ਅਨੁਸਾਰ ਆਪ ਹੀ ਸਭ ਕੁਝ ਕਰਦਾ ਹੈ। ਹੇ ਮੇਰੇ ਪਿਆਰੇ ! ਤੂੰ ਉਸ ਪ੍ਰਮਾਤਮਾ

ਨੂੰ ਜਪਣਾ ਕਰ॥ ੩ ॥

## ਸਾਧਸੰਗਤਿ ਕਉ ਹਉ ਬਲਿਹਾਰ॥ ਜਾਸੁ ਮਿਲਿ ਹੋਵੈ ਉਧਾਰੁ॥

ਹਉ=ਮੈਂ ਉਸ ਸਾਧ ਸੰਗਤ ਤੋਂ ਬਲਿਹਾਰ ਕੁਰਬਾਣ ਜਾਂਦਾ ਹਾਂ। ਜਿਸ ਸਾਧ ਸੰਗਤ ਨਾਲ ਮਿਲਣ ਕਰਕੇ ਜੀਵ ਦਾ ਸੰਸਾਰ ਸਮੁੰਦਰ ਤੋਂ ਉਧਾਰੁ=ਤਰਨਾ ਹੁੰਦਾ ਹੈ।

## ਨਾਮ ਸੰਗਿ ਮਨ ਤਨਹਿ ਰਾਤ॥
## ਨਾਨਕ ਕਉ ਪ੍ਰਭਿ ਕਰੀ ਦਾਤਿ॥ ੪ ॥ ੫ ॥

ਗੁਰੂ ਜੀ ਕਥਨ ਕਰਦੇ ਹਨ- ਜਿਸ ਵੇਲੇ ਪ੍ਰਭੂ ਨੇ ਮੈਨੂੰ ਨਾਮ ਦੀ ਦਾਤ ਦੇਣਾ ਕੀਤੀ। ਤਾਂ ਮੈਂ ਵਾਹਿਗੁਰੂ ਨਾਮ ਦੇ ਨਾਲ ਮਨ ਤਨ ਕਰਕੇ ਰਾਤ=ਤਦਾਕਾਰ ਹੋ ਗਿਆ॥ ੪ ॥ ੫ ॥

## ਮਾਲੀ ਗਉੜਾ ਮਹਲਾ ੫ ਦੁਪਦੇ

## ੧ੴ ਸਤਿਗੁਰ ਪ੍ਰਸਾਦਿ॥ ਹਰਿ ਸਮਰਥ ਕੀ ਸਰਨਾ॥

ਅਸਾਂ ਨੇ ਸਰਬ ਕਲਾ ਸਮਰੱਥ ਹਰੀ ਦੀ ਸ਼ਰਨ ਗ੍ਰਹਿਣ ਕੀਤੀ ਹੈ।

## ਜੀਉ ਪਿੰਡੁ ਧਨੁ ਰਾਸਿ ਮੇਰੀ ਪ੍ਰਭ ਏਕ ਕਾਰਨ ਕਰਨਾ॥ ੧ ॥ ਰਹਾਉ ॥

ਮੇਰਾ ਜੀਅ, ਪਿੰਡੁ=ਸਰੀਰ, ਧਨੁ ਸਭ ਕੁਝ ਓਹੀ ਹੈ, ਮੇਰੀ ਰਾਸਿ=ਪੂੰਜੀ ਵੀ ਓਹੀ ਹੈ, ਉਹ ਇੱਕ ਪ੍ਰਭੂ ਹੀ ਸਾਰਿਆਂ ਕਾਰਨਾਂ ਦੇ ਕਰਨ ਵਾਲਾ ਹੈ।

## ਸਿਮਰਿ ਸਿਮਰਿ ਸਦਾ ਸੁਖੁ ਪਾਈਐ ਜੀਵਣੈ ਕਾ ਮੂਲੁ॥

ਵਾਹਿਗੁਰੂ ਨਾਮ ਨੂੰ ਸਿਮਰ ਸਿਮਰ ਕੇ ਹਮੇਸ਼ਾਂ ਸੁਖ ਪਾਈਦਾ ਹੈ, *ਵਾ:*- ਅਚੁਤ ਸੁਖ ਪਾਈਦਾ ਹੈ, ਇਹ ਨਾਮ ਹੀ ਸਫਲ ਜੀਵਣੇ ਦਾ ਮੂਲੁ=ਕਾਰਨ ਅਰਥਾਤ ਮੁੱਢ ਹੈ।

## ਰਵਿ ਰਹਿਆ ਸਰਬਤ ਠਾਈ ਸੂਖਮੋ ਅਸਥੂਲ॥ ੧ ॥

ਸੂਖਮ ਅਸਥੂਲ ਰੂਪ ਸਾਰੀਆਂ ਜਗ੍ਹਾ ਉੱਪਰ ਉਹ ਪ੍ਰਭੂ ਰਵਿ ਰਹਿਆ=ਪਰੀ ਪੂਰਨ ਹੋ ਰਿਹਾ ਹੈ॥ ੧ ॥ *ਅਥਵਾ*- ਸਾਰੀਆਂ ਜਗ੍ਹਾ ਉੱਪਰ ਅਤੇ ਸੂਖਮ ਅਸਥੂਲ ਤੱਤਾਂ ਵਿਚ, *ਵਾ:*- ਸੂਖਮ ਸ੍ਰਿਸ਼ਟੀ ਤੇ ਅਸਥੂਲ ਸ੍ਰਿਸ਼ਟੀ ਵਿਚ ਵੀ ਰਵਿ ਰਹਿਆ=ਪਰੀਪੂਰਨ ਹੋ ਰਿਹਾ ਹੈ॥ ੧ ॥

[ਪੰਨਾ ੯੮੮]

## ਆਲ ਜਾਲ ਬਿਕਾਰ ਤਜਿ ਸਭਿ ਹਰਿ ਗੁਨਾ ਨਿਤਿ ਗਾਉ॥

ਆਲ=ਘਰ ਦੇ ਵਿਕਾਰ ਰੂਪ ਸਾਰੇ ਜਾਲ=ਜੰਜਾਲਾਂ ਨੂੰ ਤਿਆਗ ਕੇ, *ਅਥਵਾ:*-ਆਲ=ਘਰ ਦੇ, ਜਾਲ=ਸਮੂਹ ਜੰਜਾਲਾਂ ਨੂੰ ਤੇ ਸਾਰਿਆਂ ਵਿਸ਼ੇ ਵਿਕਾਰਾਂ ਨੂੰ ਤਿਆਗ ਕੇ ਮੈਂ ਨਿਤਾਪ੍ਰਤੀ ਹਰੀ ਗੁਣਾਂ ਨੂੰ ਗਾਂਵਦਾ ਹਾਂ, ਤੁਸੀਂ ਗਾਵਣਾ ਕਰੋ।

## ਕਰ ਜੋੜਿ ਨਾਨਕੁ ਦਾਨੁ ਮਾਂਗੈ ਦੇਹੁ ਅਪਨਾ ਨਾਉ॥ ੨ ॥ ੧ ॥ ੬ ॥

ਗੁਰੂ ਜੀ ਕਥਨ ਕਰਦੇ ਹਨ— ਮੈਂ ਹੱਥ ਜੋੜ ਕੇ ਪਰਮੇਸ਼ਰ ਪਾਸੋਂ ਏਹ ਦਾਨ ਮੰਗਦਾ ਹਾਂ, ਕਿ ਹੇ ਪ੍ਰਭੂ!

ਮੈਨੂੰ ਆਪਣਾ ਨਾਮ ਦਾਨ ਦੇਣਾ ਕਰੋ॥ ੨॥ ੧॥ ੬॥

## ਮਾਲੀ ਗਉੜਾ ਮਹਲਾ ੫ ॥

**ਪ੍ਰਭ ਸਮਰਥ ਦੇਵ ਅਪਾਰ ॥**

ਹੇ ਪ੍ਰਭੂ ! ਤੂੰ ਸਰਬ ਕਲਾ ਸਮਰੱਥ ਹੈਂ, ਦੇਵ=ਪ੍ਰਕਾਸ਼ ਰੂਪ ਹੈਂ, ਅਪਾਰ=ਪਾਰਾਵਾਰ ਤੋਂ ਰਹਿਤ ਹੈਂ।

**ਕਉਨੁ ਜਾਨੈ ਚਲਿਤ ਤੇਰੇ ਕਿਛੁ ਅੰਤੁ ਨਾਹੀ ਪਾਰ ॥ ੧ ॥ ਰਹਾਉ ॥**

ਤੇਰੇ ਚਰਿਤ੍ਰਾਂ ਨੂੰ ਕੌਣ ਜਾਣ ਸਕਦਾ ਹੈ, ਆਪ ਜੀ ਦੇ ਪਾਰ ਉਰਵਾਰ ਦਾ ਕੁਝ ਅੰਤ ਨਹੀਂ ਆਉਂਦਾ ॥ ੧ ॥ ਰਹਾਉ ॥

**ਇਕ ਖਿਨਹਿ ਥਾਪਿ ਉਥਾਪਦਾ ਘੜਿ ਭੰਨਿ ਕਰਨੈਹਾਰੁ ॥**

ਉਹ ਕਰਨਹਾਰ ਪ੍ਰਭੂ ਆਪ ਘੜਦਾ ਹੈ, ਆਪ ਹੀ ਭੰਨਦਾ ਹੈ, ਇਸ ਕਰਕੇ ਇਕ ਛਿਨ ਦੇ ਵਿਚ ਹੀ ਸਾਰਿਆਂ ਦੀ ਥਾਪਿ=ਉਤਪਤੀ, ਪਾਲਣਾ ਤੇ ਉਥਾਪਦਾ=ਲੈਤਾ ਕਰਦਾ ਹੈ।

*ਅਥਵਾ:-* ਉਹ ਪ੍ਰਭੂ ਇੱਕ ਖਿਨ ਵਿਚ ਥਾਪਿ=ਉਤਪਤੀ ਤੇ ਉਥਾਪਦਾ=ਲੈਤਾ ਕਰਦਾ ਹੈ, ਸਰੀਰਾਂ ਰੂਪ ਘੜਿ=ਘੜਿਆਂ ਦੇ ਕਰਨ ਵਾਲਾ ਭੀ ਹੈ ਤੇ ਭੰਨਤਾ ਵੀ ਆਪ ਹੈ।

**ਜੇਤ ਕੀਨ ਉਪਾਰਜਨਾ ਪ੍ਰਭੁ ਦਾਨੁ ਦੇਇ ਦਾਤਾਰ ॥ ੧ ॥**

ਪ੍ਰਭੂ ਨੇ ਸ੍ਰਿਸ਼ਟੀ ਵਿਚ ਜਿਤਨੇ- ਕੁ ਜੀਵ ਪੈਦਾ ਕੀਤੇ ਹਨ, ਉਨ੍ਹਾਂ ਸਾਰਿਆਂ ਨੂੰ ਦਾਤਾਰ ਪ੍ਰਭੂ ਆਪ ਹੀ ਦਾਨ ਦੇਂਦਾ ਹੈ॥ ੧॥

**ਹਰਿ ਸਰਨਿ ਆਇਓ ਦਾਸੁ ਤੇਰਾ ਪ੍ਰਭ ਊਚ ਅਗਮ ਮੁਰਾਰ ॥**

ਹੇ ਹਰੀ ! ਮੈਂ ਤੇਰਾ ਦਾਸ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਹੇ ਪ੍ਰਭੂ ! ਤੂੰ ਸਾਰਿਆਂ ਤੋਂ ਉੱਚਾ ਹੈਂ, ਪੁਨਾ, ਹੇ ਮੁਰਾਰੀ ! ਤੂੰ ਸਾਰਿਆਂ ਕਰ ਕੇ ਅਗਮ ਹੈਂ।

**ਕਢਿ ਲੇਹੁ ਭਉਜਲ ਬਿਖਮ ਤੇ**
**ਜਨੁ ਨਾਨਕੁ ਸਦ ਬਲਿਹਾਰ ॥ ੨ ॥ ੨ ॥ ੭ ॥**

ਗੁਰੂ ਜੀ ਕਥਨ ਕਰਦੇ ਹਨ— ਅਸਾਨੂੰ ਬਿਖਮ=ਕਠਨ ਸੰਸਾਰ ਸਮੁੰਦਰ ਚੋਂ ਕੱਢ ਲੇਵੋ, ਮੈਂ ਸੇਵਕ ਜਨ ਆਪ ਜੀ ਤੋਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ॥ ੨॥ ੨॥ ੭॥

## ਮਾਲੀ ਗਉੜਾ ਮਹਲਾ ੫ ॥

**ਮਨਿ ਤਨਿ ਬਸਿ ਰਹੇ ਗੋਪਾਲ ॥**

ਹੇ ਗੋਪਾਲ ! ਆਪ ਸਾਰਿਆਂ ਦੇ ਮਨ ਤਨ ਵਿਚ ਵਸ ਰਹੇ ਹੋ।

**ਦੀਨ ਬਾਂਧਵ ਭਗਤਿ ਵਛਲ ਸਦਾ ਸਦਾ ਕ੍ਰਿਪਾਲ ॥ ੧ ॥ ਰਹਾਉ ॥**

ਆਪ ਦੀਨ ਬਾਂਧਵ=ਗਰੀਬਾਂ ਦੇ ਸਬੰਧੀ ਹੋ, ਭਗਤਾਂ ਦੇ ਵਛਲ=ਪਿਆਰੇ ਹੋ ਅਤੇ ਸਦਾ ਸਦਾ ਕ੍ਰਿਪਾਲੂ ਸੁਭਾਅ ਵਾਲੇ ਹੋ॥ ੧॥ ਰਹਾਉ॥

## ਆਦਿ ਅੰਤੇ ਮਧਿ ਤੂਹੈ ਪ੍ਰਭ ਬਿਨਾ ਨਾਹੀ ਕੋਇ ॥

ਸ੍ਰਿਸ਼ਟੀ ਦੀ ਰਚਨਾਂ ਤੋਂ ਆਦਿ=ਪਹਿਲੇ ਤੂੰ ਹੀ ਸੀ, ਹੁਣ ਮਧਕਾਲ ਵਿਚ ਭੀ ਤੂੰ ਹੀ ਹੈਂ, ਸ੍ਰਿਸ਼ਟੀ ਦੇ ਅੰਤ ਕਾਲ, ਭਾਵ ਮਹਾਂ ਪਰਲੋ ਕਾਲ ਵਿਚ ਭੀ ਤੂੰ ਹੀ ਹੋਵੇਗਾ। ਅਰਥਾਤ ਆਦ, ਅੰਤ, ਮਧ ਤਿੰਨਾਂ ਕਾਲਾਂ ਵਿਚ ਤੂੰ ਹੀ ਹੈਂ, ਹੇ ਪ੍ਰਭੂ ! ਆਪ ਜੀ ਤੋਂ ਬਿਨਾਂ ਹੋਰ ਕੋਈ ਨਹੀਂ ਹੈ।

## ਪੂਰਿ ਰਹਿਆ ਸਗਲ ਮੰਡਲ ਏਕੁ ਸੁਆਮੀ ਸੋਇ ॥ ੧ ॥

ਸਾਰਿਆਂ ਮੰਡਲਾਂ ਵਿਚ ਇਕ ਤੂੰ ਹੀ ਪਰੀ ਪੂਰਨ ਹੋ ਰਿਹਾ ਹੈਂ, ਸੋਇ=ਸੋਭਨੀਕ ਮੇਰਾ ਸੁਆਮੀ ਇਕ ਤੂੰ ਹੀ ਹੈਂ ॥ ੧ ॥

## ਕਰਨਿ ਹਰਿ ਜਸੁ ਨੇਤ੍ਰ ਦਰਸਨੁ ਰਸਨਿ ਹਰਿ ਗੁਨ ਗਾਉ ॥

ਹੇ ਸੁਆਮੀ ! ਇਹ ਕਿਰਪਾ ਕਰ ਜੋ ਕਰਨਿ=ਕੰਨਾਂ ਕਰਕੇ ਹੇ ਹਰੀ ! ਆਪ ਜੀ ਦਾ ਜਸ ਸੁਣਾਂ, ਅੱਖਾਂ ਨਾਲ ਆਪ ਜੀ ਦਾ ਦਰਸ਼ਨ ਕਰਾਂ ਅਤੇ ਰਸਨਾਂ ਨਾਲ, ਹੇ ਹਰੀ ! ਆਪ ਜੀ ਦੇ ਗੁਣਾਂ ਨੂੰ ਗਾਵਾਂ।

## ਬਲਿਹਾਰਿ ਜਾਏ ਸਦਾ ਨਾਨਕੁ
## ਦੇਹੁ ਅਪਣਾ ਨਾਉ ॥ ੨ ॥ ੩ ॥ ੮ ॥ ੬ ॥ ੧੪ ॥

ਗੁਰੂ ਜੀ ਕਥਨ ਕਰਦੇ ਹਨ— ਮੈਂ ਆਪ ਜੀ ਦੇ ਉਪਰੋਂ ਸਦਾ ਬਲਿਹਾਰ ਜਾਂਦਾ ਹਾਂ, ਆਪ ਕਿਰਪਾ ਕਰਕੇ ਆਪਣਾ ਨਾਮ ਦਾਨ ਦੇਣਾ ਕਰੋ ॥ ੨ ॥ ੩ ॥ ੮ ॥ ੬ ॥ ੧੪ ॥



# ਰਾਗੁ ਮਾਲੀ ਗਉੜਾ ਭਗਤ ਬਾਣੀ

## ਮਾਲੀ ਗਉੜਾ ਬਾਣੀ ਭਗਤ ਨਾਮਦੇਵ ਜੀ ਕੀ

## ੧ਓ ਸਤਿਗੁਰ ਪ੍ਰਸਾਦਿ॥

**ਉਥਾਨਕਾ**:-ਭਗਤ ਨਾਮਦੇਵ ਜੀ ਦੇ ਪਾਸ ਕਿਸੇ ਕ੍ਰਿਸ਼ਨ ਉਪਾਸ਼ਕ ਨੇ ਆ ਕੇ ਬੇਨਤੀ ਕੀਤੀ ਕਿ ਆਪ ਕਿਰਪਾ ਕਰਕੇ ਕ੍ਰਿਸ਼ਨ ਮਹਾਰਾਜ ਜੀ ਦੀ ਕੁਝ ਸਿਫਤ ਸੁਣਾਓ। ਇਹ ਗੱਲ ਸੁਣ ਕੇ ਭਗਤ ਨਾਮਦੇਵ ਜੀ ਆਖਦੇ ਹਨ-

## ਧਨਿ ਧੰਨਿ ਓ ਰਾਮ ਬੇਨੁ ਬਾਜੈ॥

ਰਾਮ=ਬਲਰਾਮ ਦਾ ਭਾਈ ਜੋ ਕ੍ਰਿਸ਼ਨ ਭਗਵਾਨ ਜੀ ਹਨ, ਉਹ ਧੰਨਤਾ ਜੋਗ ਹਨ, ਜੋ ਬੇਨੁ=ਬੰਸਰੀ ਵਜਾਉਂਦੇ ਹਨ।

*ਅਥਵਾ*:- ਰਾਮ ਦਾ ਅਰਥ ਹੀ ਕ੍ਰਿਸ਼ਨ ਕਰ ਦੇਣਾ। ਕ੍ਰਿਸ਼ਨ ਜੀ ਧੰਨ ਹਨ ਤੇ ਜੋ ਬੰਸਰੀ ਵਜੌਂਦੇ ਹਨ, ਉਹ ਬੰਸਰੀ ਵੀ ਧੰਨ ਹੈ ਜੋ ਕ੍ਰਿਸ਼ਨ ਜੀ ਦੇ ਮੂੰਹ ਨਾਲ ਲੱਗ ਗਈ ਹੈ।

## ਮਧੁਰ ਮਧੁਰ ਧੁਨਿ ਅਨਹਤ ਗਾਜੈ॥ ੧ ॥ ਰਹਾਉ॥

ਜਿਸ ਬੰਸਰੀ ਦੀ ਮਧੁਰ ਮਧੁਰ=ਮਿੱਠੀ ਮਿੱਠੀ ਧੁਨ, ਅਨਹਤ=ਇੱਕ ਰਸ, ਗਾਜੈ=ਪ੍ਰਗਟ ਹੋ ਰਹੀ ਹੈ। ਜਿਸ ਧੁਨ ਨੂੰ ਸੁਣ ਕੇ ਜੜ੍ਹ ਚੇਤਨ ਤੇ ਚੇਤਨ ਜੜ੍ਹ ਹੋ ਜਾਂਦੇ ਸਨ।

ਕਲਗੀਧਰ ਜੀ ਨੇ ਕ੍ਰਿਸ਼ਨਾ ਅਵਤਾਰ ਵਿਚ ਲਿਖਿਆ ਹੈ:-

*ਯਥਾ*:- ਜੋ ਜੜ ਸ੍ਰਉਨਨ ਮੈ ਸੁਨ ਕੈ ਧੁਨ, ਤਿਆਗ ਕੈ ਧਾਮ ਤਹਾ ਕਹੁ ਧਾਵੈ॥
ਜੋ ਖਗ ਜਾਤ ਉਡੇ ਨਭਿ ਮੈ ਸੁਨ ਠਾਢ ਰਹੈ ਧੁਨ ਜੋ ਸੁਨ ਪਾਵੈ॥ ੬੨੮॥

*(ਦਸਮ ਗ੍ਰੰਥ ਪੰਨਾ ੩੩੬)*

ਦੋਹਰਾ॥ ਕ੍ਰਿਸਨ ਮਨੈ ਅਤਿ ਰੀਝ ਕੈ ਮੁਰਲੀ ਉਠਯੋ ਬਜਾਇ॥
ਰੀਝ ਰਹੀ ਸਭ ਗੋਪੀਯਾ ਮਹਾ ਪ੍ਰਮੁਦ ਮਨ ਪਾਇ॥ ੬੩੭॥
ਸਵੈਯਾ॥ ਰੀਝ ਰਹੀ ਬ੍ਰਿਜ ਕੀ ਸਭ ਭਾਮਨ ਜਉ ਮੁਰਲੀ ਨੰਦ ਲਾਲ ਬਜਾਈ॥
ਰੀਝ ਰਹੇ ਬਨ ਕੇ ਖਗ ਅਉ ਮ੍ਰਿਗ, ਰੀਝ ਰਹੇ ਧੁਨ ਜਾ ਸੁਨ ਪਾਈ॥
ਚਿਤ੍ਰ ਕੀ ਹੋਇ ਗਈ ਪਿਤਮਾ ਸਭ, ਸਜਾਮ ਕੀ ਓਰ ਰਹੀ ਲਿਵਲਾਈ॥

ਨੀਰ ਬਹੈ ਨਹੀ* ਕਾਨੜੀਯਾ ਸੁਨ ਕੈ ਤਹਿ ਪਉਨ ਰਹਜੋ** ਉਰਝਾਈ॥ ੬੩੮॥

(ਦਸਮ ਗ੍ਰੰਥ ਪੰਨਾ ੩੩੭)

## ਧਨਿ ਧਨਿ ਮੇਘਾ ਰੋਮਾਵਲੀ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ॥ ੧॥

ਓਹ ਮੇਘਾ=ਮੇਢਾ (ਭੇਡੂ) ਭੀ ਧੰਨ ਹੈ ਅੰਤੇ ਉਸ ਦੀ ਰੋਮਾਵਲੀ=ਰੋਮ-ਆਵਲੀ=ਰੋਮਾਂ ਦੀ ਪੰਗਤੀ ਵੀ ਧੰਨ ਹੈ। ਜਿਨ੍ਹਾਂ ਰੋਮਾਂ ਦੀ ਕੰਬਲੀ ਬਣੀ ਹੈ।

ਕ੍ਰਿਸ਼ਨ ਜੀ ਧੰਨ ਹੈਂ, ਕ੍ਰਿਸ਼ਨ ਜੀ ਨੇ ਜਿਹੜੀ ਕੰਬਲੀ ਪਹਿਨੀ ਹੈ ਓਹ ਭੀ ਧੰਨ ਹੈ। ਭਾਵ ਕ੍ਰਿਸ਼ਨ ਜੀ ਦੇ ਅੰਗਾਂ ਨਾਲ ਜੋ ਭੀ ਵਸਤੂ ਲੱਗੀ ਹੈ ਉਹ ਸਭ ਧੰਨਤਾ ਦੇ ਯੋਗ ਹੈ॥ ੧॥

## ਧਨਿ ਧਨਿ ਤੂ ਮਾਤਾ ਦੇਵਕੀ॥
## ਜਿਹ ਗ੍ਰਿਹ ਰਮਈਆ ਕਵਲਾਪਤੀ॥ ੨॥

ਪਿਤਾ ਵਾਸਦੇਵ ਧੰਨ ਹੈ, ਹੇ ਮਾਤਾ ਦੇਵਕੀ ! ਤੂੰ ਭੀ ਧੰਨ ਹੈਂ।

*ਯਥਾ:-* ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥ *(ਸਿਰੀ ਰਾਗੁ ਮ: ੩, ਪੰਨਾ ੩੨)*

ਜਿਸ ਤੇਰੇ ਘਰ ਵਿਚ ਕਵਲਾਪਤੀ=ਲਛਮੀ ਪਤੀ, ਰਮਈਆ=ਪਰਮੇਸ਼ਰ ਆਪ ਪੁੱਤਰ ਬਣ ਕੇ ਆਇਆ ਹੈ॥ ੨॥

## ਧਨਿ ਧਨਿ ਬਨ ਖੰਡ *ਬਿੰਦ੍ਰਾਬਨਾ॥ ਜਹ ਖੇਲੈ ਸ੍ਰੀ ਨਾਰਾਇਨਾ॥ ੩॥

ਬਨ ਦਾ ਖੰਡ=ਅਸਥਾਨ ਜੋ ਬਿੰਦ੍ਰਾਬਨ ਹੈ, ਓਹ ਭੀ ਧੰਨਤਾ ਜੋਗ ਹੈ।

ਜਿਸ ਬਿੰਦ੍ਰਾਬਨ ਵਿਚ ਸ੍ਰੀ ਨਾਰਾਇਨਾ=ਭਗਵਾਨ ਕ੍ਰਿਸ਼ਨ ਜੀ ਰੂਪ ਹੋ ਕੇ ਰਾਸ ਲੀਲ੍ਹਾ ਖੇਡਦੇ ਰਹੇ ਹਨ।

## ਬੇਨੁ ਬਜਾਵੈ ਗੋ ਧਨੁ ਚਰੈ॥

ਜਮਨਾ ਨਦੀ ਦੇ ਕਿਨਾਰੇ ਬੇਨੁ=ਬੰਸਰੀ ਵਜੌਂਦੇ ਹਨ ਤੇ ਗਊਆਂ ਰੂਪੀ ਧਨ ਨੂੰ ਹਰੇ ਹਰੇ ਘਾਹ ਉੱਪਰ ਚਰਾਉਂਦੇ ਹਨ।

## ਨਾਮੇ ਕਾ ਸੁਆਮੀ ਆਨਦ ਕਰੈ॥ ੪॥ ੧॥

ਨਾਮਦੇਵ ਜੀ ਕਹਿੰਦੇ ਹਨ— ਮੈਂ ਨਾਮੇ ਦਾ ਸੁਆਮੀ ਕ੍ਰਿਸ਼ਨ ਭਗਵਾਨ ਖੂਬ ਆਨੰਦ ਲੈਣਾ ਕਰ ਰਿਹਾ ਹੈਂ✦॥ ੪॥ ੧॥

---

**ਜਮਨਾ।     **ਰੁਕ ਗਈ।*

**ਬਿੰਦ੍ਰਾਬਨ ਧੰਨ ਹੈ ਅਤੇ ਬਨ ਦਾ ਉਹ ਖੰਡ=ਅਸਥਾਨ ਵੀ ਧੰਨ ਹੈ, ਜਿੱਥੇ ਕੁੰਜ ਗਲੀਆਂ ਵਿਚ ਸ੍ਰੀ ਰਾਧਾ ਸਹਿਤ ਨਾਰਾਇਨਾ=ਕ੍ਰਿਸ਼ਨ ਭਗਵਾਨ ਜੀ ਖੇਡਦੇ ਰਹੇ ਹਨ। ਬੇਨੁ=ਬੰਸਰੀ ਨੂੰ ਵਜੌਂਦੇ ਹੈਂ ਤੇ ਗੋਧਨੁ=ਵੱਛੇ ਚੁਗਦੇ ਹਨ।*

*(ਗੋਧਨ ਦਾ ਅਰਥ ਵੱਛੇ ਕੀਤਾ ਹੈ ਕਿਉਂਕਿ ਗਊਆਂ ਦਾ ਧਨ ਹੀ ਵੱਛੇ ਹਨ।)*

*✦ਕਈ ਗਿਆਨੀ ਇਸ ਦਾ ਅਰਥ ਇਹ ਭੀ ਕਰਦੇ ਹਨ:-*

*ਧਨਿ ਧੰਨਿ ਓ ਰਾਮ ਬੇਨੁ ਬਾਜੈ॥ ਮਧੁਰ ਮਧੁਰ ਧੁਨਿ ਅਨਹਤ ਗਾਜੈ॥ ੧॥ ਰਹਾਉ॥*

*ਓ ਰਾਮ=ਉਹ ਰਮਿਆ ਹੋਇਆ ਰਾਮ ਧੰਨਤਾ ਦੇ ਜੋਗ ਹੈ, ਜਿਸ ਦੀ ਚੇਤਨ ਸੱਤਾ ਰੂਪੀ ਬੰਸਰੀ ਸਭ ਘਟ ਘਟ ਵਿਚ ਵੱਜ ਰਹੀ ਹੈ। ਬ੍ਰਹਮਾਨੰਦ ਰੂਪੀ ਰਸ ਦੇ ਦੇਣ ਵਾਲੀ ਮਿੱਠੀ ਮਿੱਠੀ ਧੁਨਿ=ਚੇਤਨ ਸੱਤਾ ਦੀ ਅਨਹਤ ਗਾਜੈ=ਇੱਕ ਰਸ ਪਰਗਟ ਹੋ ਰਹੀ ਹੈ।*

ਬਾਕੀ ਫੁਟਨੋਟ ਅਗਲੇ ਪੰਨੇ 'ਤੇ ਦੇਖੋ

**ਉਥਾਨਕਾ**:-ਹੁਣ ਭਗਤ ਨਾਮਦੇਵ ਜੀ ਇਸ ਸ਼ਬਦ ਦੁਆਰਾ ਭਗਵਾਨ ਦੇ ਸਨਮੁਖ ਬੇਨਤੀ ਕਰਦੇ ਹਨ:-

## ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ॥ ੧ ॥ ਰਹਾਉ॥

ਹੇ ਮੇਰੇ ਪਿਤਾ ਮਾਧਉ=ਮਾਇਆ ਕੇ ਪਤੀ ! ਕੇਸੌ=ਕੇਸ਼ਵ=ਜਲ ਵਿਚ ਸੈਨ ਕਰਨ ਵਾਲੇ ਸਾਂਵਲੀਓ= ਸੁੰਦਰ ਸਜਾਮ ਰੰਗ ਵਾਲੇ ਬੀਠੁਲਾਇ=ਉਤਪਤੀ, ਪਾਲਨਾ, ਲੈਤਾ ਕਰਨ ਵਾਲੇ ਤੂੰ ਆਪ ਧਨੁ=ਧੰਨਤਾ ਦੇ ਯੋਗ ਹੈਂ॥ ੧ ॥ ਰਹਾਉ॥

## ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ॥

ਹੇ ਭਗਵਾਨ ! ਜਿਸ ਵੇਲੇ "ਹਰੀਹਰ ਛੇਤ੍ਰ" ਵਿੱਚ ਤੰਦੂਏ ਨੇ ਹਾਥੀ ਨੂੰ ਪਕੜ ਲਿਆ ਤੇ ਹਾਥੀ ਨੇ ਆਪ ਦੀ ਅਰਾਧਨਾ ਕੀਤਾ, ਤਿਸ ਵੇਲੇ ਆਪਣੇ ਕਰ=ਹੱਥ ਵਿਚ ਸੁਦਰਸ਼ਨ ਚੱਕਰ ਧਾਰ ਕੇ ਬੈਕੁੰਠ ਧਾਮ ਚੋਂ ਆ ਕੇ ਗਜ ਹਸਤੀ=ਐਰਾਵਤ ਹਾਥੀ ਦੇ ਪ੍ਰਾਣਾਂ ਨੂੰ ਬਚਾਅ ਲਿਆ।

ਵਾ:- ਗੱਜ ਕਰਕੇ ਹਸਤੀ=ਹਾਥੀ ਦੇ ਪ੍ਰਾਣਾਂ ਨੂੰ ਬਚਾਅ ਦਿੱਤਾ। ਹਸਤੀ ਦਾ ਅਰਥ 'ਹੈ' ਵੀ ਕਰਦੇ ਹਨ।

### ਸਾਖੀ-ਤੰਦੂਏ ਤੇ ਹਾਥੀ ਦੀ

ਹਾਹਾ ਹੂਹੂ ਦੋ ਗੰਧਰਬ ਹੋਏ ਹਨ ਇਹ ਆਪਸ ਵਿਚ ਦੋਨੋਂ ਮਿਲ ਕੇ ਅਤੇ ਹੋਰ ਅਪੱਛਰਾਂ ਗਣ ਦੇ ਸਹਿਤ ਇੰਦ੍ਰ ਰਾਜੇ ਦੀ ਸਭਾ ਵਿਚ ਬੜਾ ਸੋਹਣਾ ਰਾਗ ਗਾਇਣ ਕਰਦੇ ਸਨ।

ਇਕ ਦੂਜੇ ਤੋਂ ਵੱਧ-ਵੱਧ ਗਾਇਣ ਕਰਨ ਨਾਲ ਦੋਹਾਂ ਗੰਧਰਬਾਂ ਦੀ ਆਪਸ ਵਿਚ ਸੱਪਰਧਾ ਭਾਵ ਈਰਖਾ ਹੋ ਗਈ। 'ਹਾਹਾ' ਕਹੇ ਮੈਂ ਹੱਛਾ ਗਾਇਣ ਕਰਦਾ ਹਾਂ 'ਹੂਹੂ' ਕਹੇ ਮੈਂ ਚੰਗਾ ਗਾਉਂਦਾ ਹਾਂ।

---

*ਪਿਛਲੇ ਪੰਨੇ ਦਾ ਬਾਕੀ ਫੁਟਨੋਟ--*

*ਧਨਿ ਧਨਿ ਮੇਘਾ ਰੋਮਾਵਲੀ॥ ਧਨਿ ਧਨਿ ਕ੍ਰਿਸਨ ਓਢੈ ਕਾਂਬਲੀ॥ ੧॥*

*ਮੇਘਾ=ਬੱਦਲਾਂ ਤੋਂ ਪੈਦਾ ਹੋਈ ੨ ਬਨਾਸਪਤੀ ਜਿਸ ਬੈਰਾਟ ਰੂਪ ਪਰਮਾਤਮਾ ਦੀ ਰੋਮਾਵਲੀ ਹੈ, ਉਹ ਬੈਰਾਟ ਰੂਪ ਪਰਮਾਤਮਾ ਧੰਨਤਾ ਦੇ ਯੋਗ ਹੈ। ਕ੍ਰਿਸਨੁ=ਕਾਲੀ ਅਰਥਾਤ ਕਾਲਖ ਰੂਪ ਜੋ ਮਾਇਆ ਹੈ, ਉਸ ਮਾਇਆ ਰੂਪ ਕੰਬਲੀ ਦੇ ਓਢਣ ਵਾਲਾ ਅਰਥਾਤ ਮਾਇਆ ਸਬਲ ਹੋਣ ਵਾਲਾ ਜੋ ਬ੍ਰਹਮ ਹੈ ਉਹ ਧੰਨਤਾ ਦੇ ਜੋਗ ਹੈ.*

*(ਵਾਸਤਵ ਦ੍ਰਿਸ਼ਟੀ ਵਿੱਚ ਮਾਇਆ ਉਸ ਵਿਚ ਕਲਪਤ ਹੈ।)*

*ਹੁਣ ਜਿਗਿਆਸੂ ਦੀ ਤਰਫੋਂ ਕਥਨ ਕਰਦੇ ਹਨ:-*

*ਧਨਿ ਧਨਿ ਤੂ ਮਾਤਾ ਦੇਵਕੀ॥ ਜਿਹ ਗ੍ਰਿਹ ਰਮਈਆ ਕਵਲਾਪਤੀ॥ ੨॥*

*ਦੇਵ=ਪ੍ਰਕਾਸ਼ ਰੂਪ ਜੋ ਸਰੂਪ ਹੈ ਉਸ ਸਰੂਪ ਦੀ ਪ੍ਰਾਪਤੀ ਦੇ ਕੀ=ਕਰਨ ਵਾਲੀ ਹੇ ਸੁਮਤੀ ਰੂਪ ਮਾਤਾ ! ਤੂੰ ਧੰਨਤਾ ਦੇ ਯੋਗ ਹੈਂ। ਜਿਸ ਦੇ ਹਿਰਦੇ ਰੂਪ ਘਰ ਵਿਚ ਉਹ ਲੱਛਮੀ ਦਾ ਪਤੀ ਪਰਮਾਤਮਾ ਪ੍ਰਗਟ ਹੁੰਦਾ ਹੈ।*

*ਧਨਿ ਧਨਿ ਬਨਖੰਡ ਬਿੰਦ੍ਰਾਬਨਾ॥ ਜਹ ਖੇਲੈ ਸ੍ਰੀ ਨਾਰਾਇਨਾ॥ ੩॥*

*ਉਹ ਅੰਤਹਕਰਨ ਰੂਪ ਬਨ ਦਾ ਖੰਡ= ਹਿੱਸਾ ਧੰਨਤਾ ਜੋਗ ਹੈ।*

*ਅਥਵਾ:- ਸਰੀਰ ਬਨ ਦਾ ਖੰਡ= ਹਿੱਸਾ ਜੋ ਅੰਤਹ ਕਰਨ ਹੈ, ਉਹ ਧੰਨਤਾ ਦੇ ਯੋਗ ਹੈ। ਜੋ ਬਿੰਦ੍ਰਾ=ਸਮੂਹ ਗੁਣਾਂ ਕਰਕੇ ਬਣਿਆ ਹੋਇਆ ਹੈ, ਅਰਥਾਤ ਜੋ ਸੁਭ ਗੁਣਾਂ ਨਾਲ ਅਲੰਕ੍ਰਿਤ ਹੈ।*

*ਜਿਸ ਹਿਰਦੇ ਵਿਚ ਸ੍ਰੀ=ਸੁਭਾਇਮਾਨ, ਨਾਰਾਇਨਾ=ਪਰਮਾਤਮਾ ਆਪ ਖੇਲ੍ਹ ਰਿਹਾ ਹੈ॥ ੩॥*

*ਬੇਨੁ ਬਜਾਵੈ ਗੋਧਨੁ ਚਰੈ॥ ਨਾਮੇ ਕਾ ਸੁਆਮੀ ਆਨਦ ਕਰੈ॥ ੪॥ ੧॥*

*ਜੋ ਚੇਤਨ ਸੱਤਾ ਰੂਪ ਬੇਨ ਨੂੰ ਬਜਾਂਵਦਾ ਹੈ ਅਤੇ ਇੰਦ੍ਰੀਆਂ ਰੂਪੀ ਗੋਧਨੁ= ਗਊਆਂ ਨੂੰ ਸਾਖੀ ਰੂਪ ਹੋ ਕੇ ਚਰਾਉਂਦਾ ਹੈ। ਨਾਮਦੇਵ ਜੀ ਕਥਨ ਕਰਦੇ ਹਨ- ਮੈਂ ਨਾਮੇ ਦਾ ਸੁਆਮੀ ਪਰਮਾਤਮਾ ਇਸ ਤਰ੍ਹਾਂ ਸਾਰੇ ਅਨੰਦ ਕਰ ਰਿਹਾ ਹੈ॥ ੪॥ ੧॥*

ਇਕ ਦਿਨ ਇੰਦ੍ਰ ਦੀ ਸਭਾ ਵਿਚ ਜਦ ਰਾਗ ਗਾਇਣ ਕਰਨ ਗਏ ਤਾਂ ਪਹਿਲੇ ਰਾਜੇ ਇੰਦ੍ਰ ਨੂੰ ਦੋਹਾਂ ਨੇ ਆਖਿਆ ਕਿ ਜਿਹੜਾ ਹੱਛਾ ਗਾਵੇ ਉਸ ਨੂੰ ਅੱਜ "ਜੈ ਪਤ੍ਰ" ਤੁਸਾਂ ਨੇ ਜ਼ਰੂਰੀ ਦੇਣਾ।

ਦੋਹਾਂ ਨੇ ਬਹੁਤ ਸੁੰਦਰ ਸੁਰ ਨਾਲ ਰਾਗ ਗਾਇਣ ਕਰ ਕੇ ਭੋਗ ਪਾ ਕੇ "ਜੈ ਪਤ੍ਰ" ਮੰਗਿਆ, ਉਸ ਵੇਲੇ ਇੰਦ੍ਰ ਨੇ ਕਿਹਾ- ਮੈਨੂੰ ਰਾਗ ਦੀ ਚੰਗੀ ਸਮਝ ਨਹੀਂ ਹੈ, ਇਸ ਕਰ ਕੇ ਮੈਂ ਕੁਝ ਨਿਰਣਾ ਨਹੀਂ ਕਰ ਸਕਦਾ, ਜੇ ਤੁਸੀਂ ਜ਼ਰੂਰੀ ਨਿਰਣਾ ਕਰਵਾਣਾ ਹੈ ਤਾਂ 'ਦੇਵਲ' ਨਾਮੇ ਰਿਖੀ ਜੀ ਹਨ ਉਨ੍ਹਾਂ ਪਾਸ ਚਲੇ ਜਾਓ। ਇੰਦ੍ਰ ਦੇ ਆਖਣ ਉੱਪਰ ਹਾਹਾ ਹੂਹੂ ਦੋਵੇਂ ਗੰਧਰਬ ਰਿਖੀ ਜੀ ਪਾਸ ਜਾ ਪਹੁੰਚੇ। ਅੱਗੇ ਜਾ ਕੇ ਕੀ ਵੇਖਦੇ ਹਨ ਰਿਖੀ ਜੀ ਸਮਾਧੀ ਵਿਚ ਅਡੋਲ ਬੈਠੇ ਹਨ। ਇਹ ਦੋਵੇਂ ਗੰਧਰਬ ਨਮਸ਼ਕਾਰ ਕਰਕੇ ਪਾਸ ਬੈਠ ਗਏ ਪਰ ਰਿਖੀ ਜੀ ਦੀ ਸਮਾਧੀ ਨਾ ਖੁਲ੍ਹੀ। ਇਨ੍ਹਾਂ ਨੇ ਆਪਣੇ ਆਪ ਹੀ ਮਧੁਰ ਅਰ ਕੋਮਲ ਸੁਰ ਵਿਚ ਗਾਣਾ ਸ਼ੁਰੂ ਕਰ ਦਿੱਤਾ। ਬਹੁਤ ਚਿਰ ਗਾਂਦੇ ਰਹੇ ਪਰ ਰਿਖੀ ਜੀ ਨੇ ਉੱਤਰ ਨਾ ਦਿੱਤਾ।

ਇਨ੍ਹਾਂ ਨੇ ਗੁੱਸੇ ਵਿਚ ਆ ਕੇ ਅਯੋਗ ਬਚਨ ਬੋਲੇ ਕਿ ਅਸਾਨੂੰ ਰਾਜੇ ਇੰਦ੍ਰ ਨੇ ਇਸ ਦੇ ਪਾਸ ਐਵੇਂ ਭੇਜ ਦਿੱਤਾ ਹੈ। ਇਸ ਮੂਰਖ ਨੂੰ ਤਾਂ ਰਾਗ ਦੀ ਕੁਝ ਵੀ ਸਮਝ ਨਹੀਂ ਐਵੇਂ ਅੱਖੀਆਂ ਮੀਟ ਕੇ ਬੈਠਾ ਹੈ।

ਦੋਹਾਂ ਗੰਧਰਬਾਂ ਪਾਸੋਂ ਐਸੇ ਅਯੋਗ ਬਚਣ ਸੁਣ ਕੇ "ਦੇਵਲ ਰਿਖੀ" ਨੇ ਸਰਾਪ ਦੇ ਦਿੱਤਾ। ਹੇ ਹੂਹੂ ! ਤੁਸੀਂ ਇਸ ਦੇਵ ਸਥਾਨ ਉੱਪਰ ਰਹਿਣ ਦੇ ਅਧਿਕਾਰੀ ਨਹੀਂ ਹੋ, ਜਾਓ ਮਾਤ ਲੋਕ ਵਿਚ, ਜਲ ਵਿਚ ਬੜੇ ਭਾਰੀ ਗ੍ਰਾਹ ਹੋ ਜਾਓ।

'ਹਾਹਾ' ਨੂੰ ਕਿਹਾ ਤੁਮ ਵੀ ਬੜੇ ਹੰਕਾਰੀ ਹੋ, ਹੰਕਾਰੀਆਂ ਦੀ ਇਥੇ ਜਗ੍ਹਾ ਨਹੀਂ ਹੈ ਮਾਤ ਲੋਕ ਵਿਚ ਜਾ ਕੇ ਗਜ ਬਣੋ।

ਇਸ ਰੀਤੀ ਨਾਲ ਰਿਖੀ ਦੇ ਸਰਾਪ ਕਰਕੇ ਦੋਹਾਂ ਨੇ ਮਾਤ ਲੋਕ ਵਿਚ ਆ ਕੇ ਗ੍ਰਾਹ ਤੇ ਗਜ ਦਾ ਸਰੂਪ ਧਾਰਨਾ ਕੀਤਾ। ਪਰ ਇਨ੍ਹਾਂ ਨੇ ਪਿਛਲਾ ਵੈਰ ਨਾ ਛਡਿਆ।

"ਗਜਿੰਦ੍ਰ ਮੋਖ ਨਾਮੇ ਗ੍ਰੰਥ" ਵਿਚ ਇਨ੍ਹਾਂ ਦੀ ਸਾਰੀ ਕਥਾ ਨਿਰੂਪਨ ਹੈ। ਉਸ ਵਿਚ ਲਿਖਿਆ ਹੈ ਜਿਸ ਬਨ ਵਿਚ 'ਹਾਹਾ ਗੰਧਰਬ' ਹਾਥੀ ਬਣ ਕੇ ਰਿਹਾ ਹੈ, ਉਥੇ ਹਜ਼ਾਰਾਂ ਕਲਪ ਬ੍ਰਿਛ ਵਰਗੇ ਬੂਟੇ ਸ਼ੋਭ ਰਹੇ ਹੈਂ ਅਤੇ ਹਜ਼ਾਰਾਂ ਹੀ ਇਸ ਦੀਆਂ ਔਰਤਾਂ ਹਸਤਨੀਆਂ ਉਸ ਦੇ ਪਾਸ ਹੈਂ। ਇਕ ਦਿਨ ਹਾਥੀ ਆਪਣੇ ਬਣ ਵਿਚੋਂ ਨਿਕਲ ਕੇ ਸਰੋਵਰ ਦੇ ਕੰਢੇ ਪਾਣੀ ਪੀਣ ਆਇਆ ਤਾਂ ਤੰਦੂਏ ਨੇ ਪੈਰ ਤੋਂ ਗ੍ਰਸ ਲੀਤਾ (ਜਕੜ ਲਿਆ), ਗ੍ਰਾਹ ਥੱਲੇ ਖਿੱਚੇ ਤੇ ਹਾਥੀ ਉੱਪਰ ਨੂੰ ਖਿੱਚੇ। ਇਸ ਤਰ੍ਹਾਂ ਆਪਸ ਵਿਚ ਲੜਾਈ ਕਰਦਿਆਂ ਕਿਤਨਾ ਸਮਾਂ ਗੁਜਰ ਗਿਆ। ਉਸ ਵੇਲੇ ਉਸ ਦੀਆਂ ਹਜ਼ਾਰਾਂ ਹਸਤਨੀਆਂ ਪਾਸ ਖਲੋਤੀਆਂ ਵੇਖ ਰਹੀਆਂ ਸਨ ਪਰ ਉਸ ਦੀ ਸਹਾਇਤਾ ਨਾ ਕਰ ਸਕੀਆਂ।

ਜਿਸ ਵੇਲੇ ਤੰਦੂਆ ਆਪਣੀ ਤਾਕਤ ਨਾਲ ਹਾਥੀ ਨੂੰ ਪਾਣੀ ਵਿਚ ਹੇਠਾਂ ਲੈ ਗਿਆ ਤੇ ਕੇਵਲ ਸੁੰਡ ਮਾਤ੍ਰ ਬਾਹਰ ਰਹਿ ਗਈ ਤਾਂ ਹਾਥੀ ਨੇ ਆਪਣੇ ਬਚਾਉ ਵਾਸਤੇ ਪਰਮੇਸ਼ਰ ਦੀ ਓਟ ਲੀਤੀ ਤੇ ਜਲ ਉੱਪਰ ਕੌਲ ਫੁੱਲ ਤਰਦਾ ਵੇਖ ਕੇ ਸੁੰਡ ਨਾਲ ਫੜ ਕੇ ਗਜ ਨੇ ਭਗਵਾਨ ਦੀ ਭੇਟਾ ਕਰ ਦਿੱਤਾ ਤੇ ਦੀਨ ਮਨ ਹੋ ਕੇ ਭਗਵਾਨ ਦੀ ਉਸਤਤੀ ਕੀਤੀ, ਤਾਂ ਭਗਵਾਨ ਨੇ ਆਪਣਾ ਭਗਤ ਵਛਲ ਬਿਰਦ ਵਿਚਾਰਦਿਆਂ ਹੋਇਆਂ ਸੁਦਰਸ਼ਨ ਚੱਕ੍ਰ ਨਾਲ ਤੰਦੂਏ ਦੀਆ ਤਾਰਾਂ ਕੱਟ ਕੇ ਆਪਣੇ ਹਸਤ ਕਮਲਾਂ ਨਾਲ ਹਾਥੀ ਨੂੰ ਉੱਚਾ ਖਿੱਚ ਕੇ, ਭਾਵ ਜਲ ਤੋਂ ਬਾਹਰ ਕੱਢ ਕੇ ਮੁਕਤ, (ਅਜ਼ਾਦ) ਕਰ ਦਿੱਤਾ ਤੇ ਵਰ ਦਿੱਤਾ ਜਿਥੋਂ ਆਇਆ ਹੈਂ ਜਾ ਉਸੇ ਗੰਧਰਬ ਲੋਕ ਵਿਚ ਚਲਿਆ ਜਾਹ। ਇਸ ਵਰ੍ਹਾਂ ਨਾਲ ਹਾਥੀ ਦੇ ਪ੍ਰਾਣਾਂ ਨੂੰ ਤੰਦੂਏ ਤੋਂ ਬਚਾਇਆ।

*ਯਥਾ:-* ਰਾਮ ਗੁਰ ਸਰਨਿ ਪ੍ਰਭੂ ਰਖਵਾਰੇ॥
ਜਿਉ ਕੁੰਚਰੁ ਤਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ॥ ੧॥

*(ਨਟ ਮਹਲਾ ੪, ਪੰਨਾ ੯੮੨)*

## ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ॥ ੧॥

ਦੁਹਸਾਸਨ=ਕਠਨ ਤਾੜਨਾ ਦੇਣ ਵਾਲੇ ਰਾਜੇ ਦੁਰਜੋਧਨ ਦੀ ਸਭਾ ਵਿਚ ਅੰਬਰ ਲੇਤ=ਬਸਤ੍ਰ ਉਤਾਰਦਿਆਂ ਯਾਨੇ ਸਾੜ੍ਹੀ ਲਾਹੁੰਦਿਆਂ ਹੋਇਆਂ, ਹੇ ਭਗਵਾਨ ! ਆਪ ਨੇ ਦਰੋਪਤੀ ਨੂੰ ਉਬਾਰੀਅਲੇ=ਬਚਾਅ ਲਿਆ, ਭਾਵ ਉਸ ਨੂੰ ਸਭਾ ਵਿਚ ਨਗਿਆਂ, ਅਰਥਾਤ ਬੇ-ਪੜਦ ਨਹੀਂ ਹੋਣ ਦਿੱਤਾ।

*ਯਥਾ:-* ਅੰਦਰ ਸਭਾ ਦੁਸਾਸਨੈ ਮੱਥੇ ਵਾਲ ਦ੍ਰੋਪਤੀ ਆਂਦੀ॥
ਦੂਤਾਂ ਨੋਂ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ॥
ਪੰਜੇ ਪਾਂਡੋ ਵੇਖਦੇ ਅਉਘਟ ਰੁਧੀ ਨਾਰਿ ਜਿਨਾਂ ਦੀ॥
ਅੱਖੀ ਮੀਟ ਧਿਆਨ ਧਰ ਹਾਹਾ ਕ੍ਰਿਸ਼ਨ ਕਰੈ ਵਿਲਲਾਂਦੀ॥
ਕੱਪੜ ਕੋਟ ਉਸਾਰਿਓਨ ਥੱਕੇ ਦੂਤ ਨ ਪਾਰ ਵਸਾਂਦੀ॥
ਹੱਥ ਮਰੋੜਨ ਸਿਰ ਧੁਣਨਿ ਪਛੋਤਾਨ ਕਰਨ ਜਾਹ ਜਾਂਦੀ॥
ਘਰ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ॥
ਨਾਥ ਅਨਾਥਾਂ ਬਾਣ ਧੁਰਾਂ ਦੀ॥ *(ਭਾਈ ਗੁਰਦਾਸ ਜੀ ਵਾਰ ੧੦ ਪਉੜੀ ੮)*

ਚੌਥੇ ਪਾਤਸ਼ਾਹ ਜੀ ਦੀ ਉਸਤਤੀ ਦੇ ਸਵੱਈਆਂ ਵਿਚ ਦਾਸ ਭਟ ਕਥਨ ਕਰਦਾ ਹੈ-

ਅਬ ਰਾਖਹੁ ਦਾਸ ਭਾਟ ਕੀ ਲਾਜ॥
ਜੈਸੀ ਰਾਖੀ ਲਾਜ ਭਗਤ ਪ੍ਰਹਿਲਾਦ ਕੀ ਹਰਨਾਖਸ ਫਾਰੇ ਕਰ ਆਜ॥
ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ ਛੀਨਤ ਬਸਤ੍ਰ ਦੀਨ ਬਹੁ ਸਾਜ॥

*(ਸਵਈਏ ਮਹਲੇ ੪ ਕੇ, ਪੰਨਾ ੧੪੦੦)*

ਇਤਨੇ ਬਸਤ੍ਰ ਭਗਵਾਨ ਨੇ ਸਾਜ ਦਿੱਤੇ ਜੋ ਕੁਝ ਪਤਾ ਨਾ ਲੱਗਾ।

ਨਾਭਾ ਭਗਤ ਮਾਲ ਵਿਚ ਲਿਖਿਆ ਹੈ:-

ਨਾਰੀ ਮਧ ਸਾਰੀ ਹੈ ਕਿ ਸਾਰੀ ਮੱਧ ਨਾਰੀ,
ਕਿ ਨਾਰੀ ਹੂੰ ਕੀ ਸਾਰੀ ਹੈ ਕਿ ਸਾਰੀ ਹੂੰ ਕੀ ਨਾਰੀ ਹੈ॥

## ਗੋਤਮ ਨਾਰਿ ਅਹਲਿਆ ਤਾਰੀ ਪਾਵਨ ਕੇਤਕ ਤਾਰੀਅਲੇ॥

ਹੇ ਭਗਵਾਨ ! ਸ੍ਰੀ ਰਾਮਚੰਦ੍ਰ ਰੂਪ ਹੋ ਕੇ ਗੋਤਮ ਰਿਖੀ ਦੀ ਇਸਤ੍ਰੀ ਅਹਿੱਲਿਆ ਨੂੰ ਤਾਰਿਆ ਹੈ, ਜੋ ਗੋਤਮ ਰਿਖੀ ਦੇ ਸਰਾਪ ਕਰਕੇ ਸਿਲਾ ਰੂਪ ਹੋ ਗਈ ਸੀ।

ਸ੍ਰੀ ਰਾਮਚੰਦ੍ਰ ਜੀ ਦੇ ਪਵਿੱਤ੍ਰ ਚਰਨ ਦੇ ਛੋਹਣ ਨਾਲ ਬੈਕੁੰਠ ਧਾਮ ਚਲੀ ਗਈ।

*ਯਥਾ:-* ਗੋਤਮ ਨਾਰਿ ਅਹਿੱਲਿਆ ਤਿਸ ਨੋਂ ਦੇਖ ਇੰਦ੍ਰ ਲੋਭਾਣਾ॥
ਪਰ ਘਰ ਜਾਇ ਸਰਾਪ ਲੈ ਹੋਇ ਸਹਸ ਭਗ ਪਛੋਤਾਣਾ॥

ਸੁੰਞਾ ਹੋਆ ਇੰਦ੍ਰ ਲੋਕ ਲੁਕਿਆ ਸਰਵਰ ਮਨ ਸ਼ਰਮਾਣਾ॥
ਸਹਸ ਭਗਹੁ ਲੋਇਣ ਸਹਸ ਲੈਂਦੋਈ ਇੰਦ੍ਰ ਪੁਰੀ ਸਿਧਾਣਾ॥
ਸਤੀ ਸਤਹੁੰ ਟਲ ਸਿਲਾ ਹੋਇ ਨਦੀ ਕਿਨਾਰੇ ਬਾਝ ਪਰਾਣਾ॥
ਰਘੁਪਤਿ ਚਰਣ ਛੁਹੰਦਿਆਂ ਚਲੀ ਸੁਰਗਪੁਰਿ ਬਣੇ ਬਿਬਾਣਾ॥

*(ਭਾਈ ਗੁਰਦਾਸ ਜੀ ਵਾਰ ੧੦ ਪਉੜੀ ੧੮)*

**ਪਾਵਨ ਕੇਤਕ ਤਾਰੀਅਲੇ॥**

ਪਾਵਨ=ਪਵਿੱਤ੍ਰ ਚਰਨ ਛੁਹਾ ਕੇ ਕਿਤਨੇ ਹੀ ਤਾਰ ਦਿੱਤੇ, ਵਾ:- ਕਿਤਨਿਆਂ ਨੂੰ ਤਾਰ ਕੇ ਪਾਵਨ=ਪਵਿੱਤ੍ਰ ਕਰ ਦਿੱਤਾ।

ਪਾਵਨ ਦੀ ਜਗ੍ਹਾ 'ਪਾਹਨ' ਪਾਠ ਭੀ ਹੁੰਦਾ ਹੈ, ਉਸ ਦਾ ਅਰਥ ਇਸ ਤਰ੍ਹਾਂ ਕਰਨਾ ਕਿ ਪਾਹਨ=ਪੱਥਰਾਂ ਵੱਤ ਜੋ ਕਠੋਰ ਹਿਰਦੇ ਵਾਲੇ ਸਨ, ਉਨ੍ਹਾਂ ਨੂੰ ਵੀ ਆਪ ਨੇ ਤਾਰ ਦਿੱਤਾ ਹੈ।

ਸ੍ਰੀ ਗੁਰੂ ਨਾਨਕ ਰੂਪ ਹੋ ਕੇ ਕਾਰੂ ਬਾਦਸ਼ਾਹ ਵਰਗੇ ਕਠੋਰਾਂ ਨੂੰ ਤਾਰ ਦਿੱਤਾ ਹੈ,

ਵਾ:-ਸਮੁੰਦਰ ਉੱਪਰ ਪੁਲ ਬੰਨ੍ਹਣ ਵੇਲੇ ਕਿਤਨੇ ਹੀ ਪਾਹਨ=ਪੱਥਰ (ਪਹਾੜ) ਤਾਰ ਦਿੱਤੇ।

## ਐਸਾ ਅਧਮੁ ਅਜਾਤਿ ਨਾਮਦੇਉ ਤਉ ਸਰਨਾਗਤਿ ਆਈਅਲੇ॥੨॥੨॥

ਹੇ ਭਗਵਾਨ! ਆਪ ਜੀ ਦਾ ਐਸਾ ਪਤਿਤ ਪਾਵਨ ਸੁਭਾਵ ਵੇਖ ਕੇ ਮੈਂ ਨਾਮਦੇਵ ਅਧਮੁ=ਨੀਚ ਤੇ ਅਜਾਤਿ=ਨੀਵੀਂ ਜਾਤ ਵਾਲਾ,

*ਯਥਾ-* ਹੀਨੜੀ ਜਾਤ ਮੇਰੀ ਜਾਦਿਮ ਰਾਇਆ॥ *(ਭੈਰਉ ਨਾਮਦੇਵ, ਪੰਨਾ ੧੧੬੪)*

ਤਉ ਸਰਨਾਗਤਿ ਆਈਅਲੇ=ਮੈਂ ਆਪ ਜੀ ਦੀ ਸ਼ਰਨ ਵਿਖੇ ਆਇਆ ਹਾਂ ਆਪ ਮੇਰੀ ਗਤਿ=ਮੁਕਤੀ ਕਰੋ॥ ੨॥ ੨॥

**ਉਥਾਨਕਾ**- ਭਗਤ ਨਾਮਦੇਵ ਜੀ ਪਾਸ ਇੱਕ ਪ੍ਰੇਮੀ ਨੇ ਆ ਕੇ ਬੇਨਤੀ ਕੀਤੀ ਕਿ ਸਾਰਿਆਂ ਸਰੀਰਾਂ ਵਿਚ ਕੌਣ ਬੋਲ ਰਿਹਾ ਹੈ? ਇਹ ਗੱਲ ਸੁਣ ਕੇ ਨਾਮਦੇਵ ਜੀ ਇਸ ਸ਼ਬਦ ਦੁਆਰਾ ਰਾਮ ਦੀ ਵਿਆਪਕਤਾ ਦਾ ਵਰਣਨ ਕਰਦੇ ਹਨ ਕਿ-

## ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥
## ਰਾਮ ਬਿਨਾ ਕੋ ਬੋਲੈ ਰੇ॥੧॥ ਰਹਾਉ॥

ਭੂਤ ਕਾਲ ਵਿਚ ਸਾਰਿਆਂ ਸਰੀਰਾਂ ਵਿਚ ਰਾਮ ਬੋਲ ਰਿਹਾ ਸੀ, ਵਰਤਮਾਨ ਸਮੇਂ ਵਿਚ ਵੀ ਰਾਮ ਬੋਲ ਰਿਹਾ ਹੈ।

ਭਵਿੱਖਤ ਕਾਲ ਵਿਚ ਭੀ, ਹੇ ਭਾਈ! ਰਾਮ ਤੋਂ ਬਿਨਾਂ ਕੌਣ ਬੋਲੇਗਾ, ਭਾਵ ਰਾਮ ਹੀ ਬੋਲੇਗਾ॥ ੧॥

## ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ॥

ਦ੍ਰਿਸ਼ਟਾਂਤ- ਜੈਸੇ ਕੁੰਜਰ=ਹਾਥੀ ਤੇ ਚੀਟੀ=ਕੀੜੀਆਂ, ਵਾ:- ਚਿੜੀਆਂ ਅਤੇ ਬਹੁਤ ਹੀ ਨਾਨਾਂ ਤਰ੍ਹਾਂ ਦੇ ਭਾਂਡਿਆਂ ਵਿਚ ਏਕਲ ਮਾਟੀ=ਇੱਕ ਮਿੱਟੀ ਹੀ ਸਮਾਅ ਰਹੀ ਹੈ।

**ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ॥ ੧ ॥**

ਦ੍ਰਿਸ਼ਟਾਂਤ-ਜੈਸੇ ਅਸਥਾਵਰ=ਇੱਕ ਥਾਂ ਖੜ੍ਹੇ ਰਹਿਣ ਵਾਲੇ ਪਹਾੜ ਬ੍ਰਿੱਛ ਆਦਿਕ,

ਜੰਗਮ=ਚਲਣ ਵਾਲੇ ਮਨੁੱਖ ਪਸ਼ੂ ਆਦਿਕ, ਕੀਟ=ਕੀੜੇ ਪਤੰਗੇ ਇਤਿਆਦਿ ਸਭ ਜੀਵਾਂ ਦੇ ਦਿਲਾਂ ਵਿਚ ਰਾਮ ਪਰਮਾਤਮਾ ਸਮਾਅ ਰਿਹਾ ਹੈ॥ ੧ ॥

**ਏਕਲ ਚਿੰਤਾ ਰਾਖੁ ਅਨੰਤਾ ਅਉਰ ਤਜਹੁ ਸਭ ਆਸਾ ਰੇ॥**

ਰੇ=ਹੇ ਭਾਈ ! ਅਨੰਤਾ=ਬੇਅੰਤ ਗੁਣਾਂ ਵਾਲਾ ਜੋ ਇੱਕ ਪਰਮੇਸ਼ਰ ਹੈ, ਉਸ ਦੇ ਸਿਮਰਨ ਦੀ ਚਿੰਤਾ ਮਨ ਵਿਚ ਰੱਖਣਾ ਕਰ।

ਅਉਰ=ਹੋਰ ਸਭ ਪਦਾਰਥਾਂ ਦੀ ਆਸਾ ਤਿਆਗ ਦਿਓ, ਵਾ:- ਇੱਕ ਪਰਮਾਤਮਾ ਹੀ ਸਭ ਜੀਵਾਂ ਨੂੰ ਖਾਣ ਪਾਣ ਦੀ ਚਿੰਤਾ ਰੱਖਦਾ ਹੈ, ਇਸ ਭਰੋਸੇ ਨੂੰ ਦ੍ਰਿੜ ਕਰ ਕੇ ਹੋਰ ਸਭ ਆਸਾਂ ਤਿਆਗ ਦਿਓ।

**ਪ੍ਰਣਵੈ ਨਾਮਾ ਭਏ ਨਿਹਕਾਮਾ ਕੋ ਠਾਕੁਰੁ ਕੋ ਦਾਸਾ ਰੇ॥ ੨ ॥ ੩ ॥**

ਨਾਮਦੇਵ ਜੀ ਪ੍ਰਣਵੈ=ਉਚਾਰਦੇ ਹਨ— ਨਾਮ ਨੂੰ ਜਪ ਕੇ ਅਸੀਂ ਤਾਂ ਨਿਸ਼ਕਾਮ ਹੋ ਚੁੱਕੇ ਹਾਂ, ਹੁਣ ਬ੍ਰਹਮ ਗਿਆਨ ਹੋਣੇ 'ਤੇ ਠਾਕੁਰ ਕੌਣ ਤੇ ਦਾਸ ਕੌਣ ਹੈ, ਭਾਵ ਅਸਾਡੀ ਨਿਗਾਹ ਵਿਚ ਹੁਣ ਕੋਈ ਦ੍ਵੈਤ ਭਾਵ ਨਹੀਂ ਰਿਹਾ, ਅਸੀਂ ਤਾਂ ਸਾਰੇ ਪਰਮਾਤਮਾ ਨੂੰ ਹੀ ਪਰੀ-ਪੂਰਨ ਵੇਖਦੇ ਹਾਂ॥ ੨ ॥ ੩ ॥

## ਮਾਲੀ ਗਉੜਾ ਰਾਗੁ ਵਿੱਚ ਆਈ ਬਾਣੀ ਦਾ ਵੇਰਵਾ ਤੇ ਗਿਣਤੀ

### ਸ਼ਬਦਾਂ ਦੀ ਗਿਣਤੀ

| | |
|---|---|
| ਮਹਲਾ ੪ ਦੇ ਸ਼ਬਦ | ੬ |
| ਮਹਲਾ ੫ ਦੇ ਸ਼ਬਦ | ੮ |
| ਭਗਤ ਨਾਮਦੇਵ ਜੀ ਦੇ ਸ਼ਬਦ | ੩ |
| ਕੁਲ ਜੋੜ | ੧੭ |

## ਰਾਗੁ ਮਾਲੀ ਗਉੜੀ ਸਮਾਪਤੰ



# ਰਾਗੁ ਮਾਰੂ

[ਪੰਨਾ ੯੮੯]

## *ਰਾਗੁ ਮਾਰੂ ਮਹਲਾ ੧ ਘਰੁ ੧ ਚਉਪਦੇ

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ॥

ਗਰੀਬ ਨਿਵਾਜ, ਮਾਲੀ ਗਉੜਾ ਰਾਗ ਦੀ ਸਮਾਪਤੀ ਕਰਕੇ ਹੁਣ ਮਾਰੂ ਰਾਗ ਕਥਨ ਕਰਦੇ ਹਨ, ਮਾਰੂ ਰਾਗ ਦੇ ਆਰੰਭ ਵਿਚ ਵੱਡਾ ਮੰਗਲ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਸ੍ਰਵਨ ਕਰਵਾਉਂਦੇ ਹਨ।

### ਸਲੋਕੁ॥

ਇਸ ਸਲੋਕ ਵਿਚ ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ:-

**ਸਾਜਨ ਤੇਰੇ ਚਰਨ ਕੀ ਹੋਇ ਰਹਾ ਸਦ ਧੂਰਿ॥**

ਹੇ ਸਾਜਨ=ਪਰਮਾਤਮਾ ! ਇਹ ਕ੍ਰਿਪਾ ਕਰ, ਜੋ ਮੈਂ ਸਦਾ ਹੀ ਤੇਰੇ ਚਰਨਾਂ ਦੀ ਧੂੜੀ ਹੋ ਕੇ ਰਹਿਣਾ ਕਰਾਂ।

**ਨਾਨਕ ਸਰਣਿ ਤੁਹਾਰੀਆ ਪੇਖਉ ਸਦਾ ਹਜੂਰਿ॥ ੧॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਤੁਹਾਰੀਆ=ਆਪ ਜੀ ਦੀ ਸ਼ਰਨੀ ਪੈ ਕੇ ਸਦੀਵ ਕਾਲ ਆਪ ਜੀ ਨੂੰ ਹਾਜਰਾ ਹਜ਼ੂਰ ਵੇਖਣਾ ਕਰਾਂ॥ ੧॥

### ਸਬਦ॥

ਜਿਵੇਂ ਭਗਤ ਜੈ ਦੇਵ ਜੀ ਦੀ ਰਚਨਾਂ ਨਾਲ ਪਦਾ ਲਿਖਿਆ ਜਾਂਦਾ ਹੈ। ਸੂਰਦਾਸ ਆਦਿਕਾਂ ਦੀ ਰਚਨਾਂ ਨਾਲ ਵਿਸ਼ਨ ਪਦਾ ਲਿਖਿਆ ਜਾਂਦਾ ਹੈ। ਤਿਵੇਂ ਗੁਰੂ ਸਾਹਿਬਾਂ ਦੀ ਰਚਨਾਂ ਨਾਲ ਸ਼ਬਦ ਪਦ ਲਿਖਿਆ ਜਾਂਦਾ ਹੈ। ਸੰਗੀਤ ਵਾਲੇ ਸ਼ਬਦ ਦਾ ਲਖਣ ਇਉਂ ਕਰਦੇ ਹਨ- ਸਥਾਈ, ਅੰਤਰਾ, ਧਰੁਵ ਤੇ ਅਭੋਗ ਇਹ ਚਾਰੇ ਜਿਸ ਦੇ ਗਾਉਣ ਵਿਚ ਠੀਕ ਆਉਣ ਉਸ ਦਾ ਨਾਉਂ ਸ਼ਬਦ ਹੈ। ਸ਼ਬਦ ਦੀ ਹੋਰ ਕੋਈ ਖਾਸ ਜਾਤੀ ਨਹੀਂ ਹੈ ਅਨੇਕ ਤਰ੍ਹਾਂ ਦੇ ਛੰਦਾਂ ਦਾ ਰੂਪ ਸ਼ਬਦਾਂ ਵਿਚ ਵੇਖਿਆ ਜਾਂਦਾ ਹੈ। ਸ਼ਬਦ ਨਾਮ ਉਪਦੇਸ਼ ਦਾ ਭੀ ਹੈ ਗੁਰੂ ਸਾਹਿਬ ਜੀ ਆਪਣੇ ਪਿਤਾ ਬਾਬਾ ਕਾਲੂ ਜੀ ਨੂੰ ਸ਼ਬਦ=ਉਪਦੇਸ਼ ਦੇਂਦੇ ਹਨ।

---

**ਇਹ ਰਾਗ ਖਾੜਵ ਜਾਤੀ ਦਾ ਹੈ ਦਿਨ ਦੇ ਤੀਜੇ ਪਹਿਰ ਗਾਉਂਦੇ ਹਨ। ਜੌਨ ਪੁਰੀ, ਗੌਰੀ ਪਰਜ, ਸੋਰਠ ਤੇ ਸਿਰੀ ਰਾਗ ਮਿਲ ਕੇ ਮਾਰੂ ਰਾਗ ਬਣਦਾ ਹੈ, ਦੇਸੀ ਸੰਕੀਰਨ ਹੈ ਮੌਸਮ ਸਰਦ ਰੁਤ ਹੈ ਲੜਾਈ ਦਾ ਜੋਸ਼ ਪੈਦਾ ਕਰਦਾ ਹੈ ਤੇ ਮਾਲਕੌਂਸ ਦਾ ਪੁਤ੍ਰ ਹੈ।*

*ਯਥਾ:- ਮਾਰੂ ਮਸਤ ਅੰਗ ਮੇਵਾਰਾ॥ ਪ੍ਰਬਲ ਚੰਡ ਕਉਸਕ ਉਭਾਰਾ॥ (ਪੰਨਾ ੧੪੩੦)*

*ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਾਰੂ ਦਾ ਇਕੀਹਵਾਂ ਨੰਬਰ ਹੈ। ਚਲਾਣੇ ਸਮੇਂ ਖਾਸ ਕਰਕੇ ਪੜ੍ਹਿਆ ਜਾਂਦਾ ਹੈ।*

*ਯਥਾ:- ਆਗੇ ਚਲਤ ਸੁ ਮਾਰੂ ਗਾਵਤ ਚੰਦਨ ਚਿਤਾ ਬਿਸਾਲ ਬਨਾਈ। (ਗੁਰ ਪ੍ਰਤਾਪ ਸੂਰਜ)*

## ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ॥

ਹੇ ਪਿਤਾ ਜੀ ! ਸਾਡਾ ਏਹੋ ਸਦੜਾ=ਉਪਦੇਸ਼ ਹੈ ਕਿ ਪਿਛਲੀ ਰਾਤ ਅੰਮ੍ਰਿਤ ਵੇਲੇ ਉਠ ਕੇ ਖਸਮ= ਪਰਮੇਸ਼ਰ ਦਾ ਨਾਮ ਲੈਣਾ ਕਰੋ। *ਅਥਵਾ:-* ਸਤਜੁਗ, ਤਰੇਤਾ, ਦੁਆਪੁਰ ਤੇ ਕਲਜੁਗ ਇਨ੍ਹਾਂ ਚਾਰੇ ਜੁਗਾਂ ਵਿਚੋਂ ਕਲਜੁਗ ਰੂਪ ਪਿਛਲੀ ਰਾਤ ਮੇਂ ਖਸਮ=ਪਰਮੇਸ਼ਰ ਦਾ ਨਾਮ ਲੈਣਾ ਕਰੋ।

*ਯਥਾ:- ਅਬ ਕਲੂ ਆਇਓ ਰੇ ਇਕ ਨਾਮ ਬੋਵਹੁ ਬੋਵਹੁ॥*

*ਅਥਵਾ:-* ਮਨੁੱਖਾ ਦੇਹ ਰੂਪ ਪਿਛਲੀ ਰਾਤ ਉਠ ਕੇ ਖਸਮ ਦਾ ਨਾਮ ਲੈਣ ਨਾਲ ਕੁਝ ਪ੍ਰਾਪਤ ਹੁੰਦਾ ਹੈ ਜਾਂ ਨਹੀਂ? *ਗੁਰ ਉੱਤਰ:-*

## ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ॥

ਉਹਨਾਂ ਦੇ ਉਤੇ ਖੇਮੇ=ਚੰਦੋਏ ਲੱਗ ਜਾਂਦੇ ਹਨ, ਛਤਰ ਝੁਲੀਂਦੇ ਹਨ, ਸਰਾਇਚੇ=ਕਿਨਾਤਾਂ ਲੱਗ ਜਾਂਦੀਆਂ ਹਨ ਅਤੇ ਰਥ ਪੀੜੇ=ਜੁੱਤੇ ਹੋਏ ਦਿੱਸਦੇ ਹਨ, ਜਿਸ ਵੇਲੇ ਭੀ ਚਾਹੁਣ ਉਸੀ ਵੇਲੇ ਰਥਾਂ ਵਿਚ ਬੈਠ ਕੇ ਤੁਰ ਪੈਣ। *ਅਥਵਾ:-* ਖਿਮਾ ਰੂਪ ਖੇਮੇ=ਚੰਦੋਏ, ਜਸ ਰੂਪ ਛੱਤਰ, ਭਗਤੀ ਰੂਪ ਸਰਾਇਚੇ=ਕਿਨਾਤਾਂ, ਸ੍ਰਵਨ, ਮਨਨ, ਨਿਧਿਆਸਣ ਰੂਪ ਰਥ ਪੀੜੇ ਹੋਏ ਦਿੱਸਦੇ ਹਨ।

## ਜਿਨੀ ਤੇਰਾ ਨਾਮੁ ਧਿਆਇਆ ਤਿਨ ਕਉ ਸਦਿ ਮਿਲੇ॥ ੧ ॥

ਹੇ ਪਿਤਾ ਜੀ ! ਜਿਨ੍ਹਾਂ ਨੇ ਤੇਰਾ=ਤਿਸ ਪਰਮਾਤਮਾ ਦਾ ਨਾਮ ਧਿਆਉਣਾ ਕੀਤਾ ਹੈ, ਉਹਨਾਂ ਨੂੰ ਸਦਿ=ਬੁਲਾ ਬੁਲਾ ਕੇ, *ਵਾ:-* ਇਤਿਆਦਿਕ ਸਦਿ=ਸਜਰੇ ਸਜਰੇ ਪਦਾਰਥ ਮਿਲਦੇ ਹਨ। *ਅਥਵਾ:-* ਹੇ ਪਰਮੇਸ਼ਰ ! ਜਿਨ੍ਹਾਂ ਨੇ ਆਪ ਜੀ ਦਾ ਨਾਮ ਧਿਆਇਆ ਹੈ, ਉਹਨਾਂ ਨੂੰ ਇਤਿਆਦਿਕ ਪਦਾਰਥ ਸਦਿ=ਸ਼ੀਘਰ ਹੀ ਮਿਲਦੇ ਹਨ॥ ੧ ॥

## ਬਾਬਾ ਮੈ ਕਰਮਹੀਣ ਕੂੜਿਆਰ॥

ਹੇ ਪਿਤਾ ਜੀ ! ਪਰਮੇਸ਼ਰ ਅਗੇ ਬੇਨਤੀ ਕਰੋ, ਹੇ ਬਾਬਾ=ਪਰਮੇਸ਼ਰ ! ਮੈਂ ਸ਼ੁਭ ਕਰਮਾਂ ਤੋਂ ਰਹਿਤ ਹਾਂ ਤੇ ਕੂੜਿਆਰ=ਝੂਠਾ ਹਾਂ।

## ਨਾਮੁ ਨ ਪਾਇਆ ਤੇਰਾ ਅੰਧਾ ਭਰਮਿ ਭੂਲਾ ਮਨੁ ਮੇਰਾ॥ ੧ ॥ ਰਹਾਉ ॥

ਮੈਂਨੇ ਤੇਰਾ ਨਾਮ ਜਪਣਾ ਨਹੀਂ ਪਾਇਆ, ਮੇਰਾ ਅੰਨ੍ਹਾਂ ਮਨ ਭਰਮ ਵਿਚ ਭੁਲਾ ਹੋਇਆ ਹੈ॥ ੧ ॥ ਰਹਾਉ ॥

## ਸਾਦ ਕੀਤੇ ਦੁਖ ਪਰਫੁੜੇ ਪੂਰਬਿ ਲਿਖੇ ਮਾਇ॥

ਹੇ ਮਾਇ=ਪਿਤਾ ਜੀ, *ਅਥਵਾ:-* ਹੇ ਮਾਇ=ਭਾਈ ! ਪੂਰਬਲੇ ਕਰਮਾਂ ਦੇ ਲਿਖੇ ਅਨੁਸਾਰ ਜਿੰਨੇ ਕੁ ਸੁਆਦ ਲੈਣਾ ਕੀਤੇ ਹਨ, ਭਾਵ ਪਦਾਰਥ ਭੋਗਣਾ ਕੀਤੇ ਹਨ ਉਤਨੇ ਹੀ ਦੁੱਖ ਪਰਫੁੜੇ=ਪ੍ਰਫੁਲਤ ਹੋਏ ਹਨ, *ਵਾ:-* ਉਤਨੇ ਹੀ ਦੁੱਖਾਂ ਨੇ ਆ ਕੇ ਪਰ ਭਲੀ ਪ੍ਰਕਾਰ ਫੜ ਲਿਆ ਹੈ।

## ਸੁਖ ਥੋੜੇ ਦੁਖ ਅਗਲੇ ਦੂਖੇ ਦੂਖਿ ਵਿਹਾਇ॥ ੨ ॥

ਸੁਖ ਥੋੜ੍ਹੇ ਭੋਗੇ ਹਨ, ਦੁਖ ਅਗਲੇ=ਬਹੁਤੇ ਭੋਗਣੇ ਪਏ ਹਨ, ਹੁਣ ਦੁੱਖਾਂ ਹੀ ਦੁੱਖਾਂ ਵਿਚ ਉਮਰਾ

ਵਿਹਾਇ=ਬਤੀਤ ਹੋ ਰਹੀ ਹੈ॥ ੨॥

## ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ॥

ਜੋ ਪਰਮੇਸ਼ਰ ਤੋਂ ਵਿਛੁੜੇ ਹੋਏ ਹਨ ਉਹਨਾਂ ਦੇ ਨਾਲ ਕੀ ਕਰੀਏ ਭਾਵ ਵਿਛੁੜਨਾ ਕਰੀਏ, ਪਰਮੇਸ਼ਰ ਦੇ ਨਾਲ ਮਿਲੇ ਹੋਏ ਜੋ ਮਹਾਤਮਾ ਹਨ, ਉਹਨਾਂ ਨਾਲ ਕੀ ਕਰੇ ਭਾਵ ਮੇਲ ਕਰੀਏ।

*ਅਥਵਾ:-* ਵਿਛੁੜਿਆਂ ਹੋਇਆਂ ਦਾ ਕੀ ਵਿਛੋੜਨਾ ਹੈ, ਤੇ ਮਿਲੇ ਹੋਏ ਸੰਤਾਂ ਦਾ ਕੀ ਮੇਲ ਕਰਨਾ ਹੈ ਤੂੰ ਕ੍ਰਿਪਾ ਕਰਕੇ ਸਾਨੂੰ ਮੇਲਣਾ ਕਰ।

## ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ॥ ੩॥

ਉਸ ਸਾਹਿਬੁ=ਮਾਲਕ ਪਰਮੇਸ਼ਰ ਨੂੰ ਸਲਾਹੁਣਾ ਕਰੀਏ, ਜਿਸ ਨੇ ਜਗਤ ਰੂਪੀ ਖੇਡ ਨੂੰ ਬਣਾ ਕੇ ਵੇਖਿਆ ਹੈ॥ ੩॥

## ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ॥

ਕਰਮਾਂ ਦੇ ਸੰਜੋਗ ਨੇ ਇਸ ਸਰੀਰ ਨਾਲ, *ਵਾ:-* ਸਬੰਧੀਆਂ ਨਾਲ, *ਵਾ:-* ਪਦਾਰਥਾਂ ਨਾਲ ਮਿਲਾਪ ਕੀਤਾ ਹੈ, ਜੀਵ ਨੇ ਪਰਮੇਸ਼ਰ ਨੂੰ ਭੁਲਾ ਕੇ ਇਨਿ ਤਨਿ=ਇਨ੍ਹਾਂ ਸਬੰਧੀਆਂ ਨਾਲ ਮਿਲ ਕੇ, *ਵਾ:-* ਇਹਨਾਂ ਸਰੀਰਾਂ ਨਾਲ ਮਿਲ ਕੇ ਵਿਸ਼ੇ ਭੋਗ ਹੀ ਭੋਗਨਾ ਕੀਤੇ ਹਨ।

## ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ॥ ੪॥ ੧॥

ਵਿਜੋਗੀ ਕਰਮਾਂ ਕਰਕੇ ਮਿਲੇ ਹੋਏ ਸਬੰਧੀ, *ਵਾ:-* ਪਦਾਰਥ, *ਵਾ:-* ਸਰੀਰ ਵਿਛੁੜ ਜਾਂਦੇ ਹਨ ਅਤੇ ਗੁਰੂ ਜੀ ਕਥਨ ਕਰਦੇ ਹਨ— ਸੰਜੋਗੀ ਕਰਮ ਦੇ ਆਉਣ ਕਰਕੇ ਭੀ=ਫਿਰ ਸਬੰਧੀ,

*ਵਾ:-* ਪਦਾਰਥਾਂ ਨਾਲ ਸੰਜੋਗ ਹੋ ਜਾਂਦਾ ਹੈ॥ ੪॥ ੧॥

## ਮਾਰੂ ਮਹਲਾ ੧॥

ਜਿਸ ਵੇਲੇ ਸ੍ਰੀ ਗੁਰੂ ਨਾਨਕ ਦੇਵ ਜੀ ਦਿਸਾਂਤਰਾਂ ਵਿਚ ਰਟਨ ਕਰਦੇ ਹੋਏ ਪੱਖੋ ਕੇ ਰੰਧਾਵੇ ਫਕੀਰੀ ਲਿਬਾਸ ਵਿਚ ਪਹੁੰਚੇ, ਸਹੁਰਾ ਮੂਲ ਚੰਦ, ਸੱਸ ਚੰਦੋ ਰਾਣੀ ਨੂੰ ਪਤਾ ਲਗਾ ਤਾਂ ਇਹ ਗੁਰੂ ਜੀ ਦੇ ਪਾਸ ਆਏ ਫਕੀਰੀ ਲਿਬਾਸ ਨੂੰ ਵੇਖ ਕੇ ਚੰਦੋ ਰਾਣੀ ਬੜੇ ਗੁੱਸੇ ਵਿਚ ਆ ਕੇ ਬੋਲੀ-

*ਯਥਾ:-* ਚੰਦੋ ਰਾਣੀ ਕੜਕੀ ਫੇਰ। ਵੇ ਨਾਨਕ ਏਸੇ ਗੱਲ ਲਈ ਵਿਆਹ ਕੀਤਾ ਹਈ, ਜੋ ਟੱਬਰ ਵਧਾ ਕੇ ਹੁਣ ਸਾਧੂਆਂ ਵਿਚ ਭੌਂਦਾ ਫਿਰਦਾ ਹੈਂ, ਇਹ ਗੱਲਾਂ ਸੁਣ ਕੇ ਵੈਰਾਗ ਜਨਕ ਉਪਦੇਸ਼ ਦੇਂਦੇ ਹਨ- ਰਹਾਉ ਤੋਂ ਪੰਗਤੀ ਉਠਾਨੀ।

*ਮੂਰਖ ਮਨ ਕਾਹੇ ਕਰਸਹਿ ਮਾਣਾ॥ ਉਠਿ ਚਲਣਾ ਖਸਮੈ ਭਾਣਾ॥*

## ਮਿਲਿ ਮਾਤ ਪਿਤਾ ਪਿੰਡੁ ਕਮਾਇਆ॥ ਤਿਨਿ ਕਰਤੈ ਲੇਖੁ ਲਿਖਾਇਆ॥

ਮਾਤਾ ਪਿਤਾ ਦੇ ਮਿਲਾਪ ਤੋਂ ਇਹ ਪਿੰਡੁ=ਸਰੀਰ, ਕਮਾਇਆ=ਉਤਪਤ ਕੀਤਾ ਹੈ। ਉਸ ਕਰਤੇ ਪੁਰਖ ਨੇ ਜੀਵ ਦੇ ਕਰਮਾਂ ਅਨੁਸਾਰ ਇਸ ਦੇ ਮੱਥੇ 'ਪਰ ਬ੍ਰਹਮਾ ਤੋਂ ਲੇਖ ਲਿਖਵਾ ਦਿੱਤਾ ਹੈ।

**ਲਿਖੁ ਦਾਤਿ ਜੋਤਿ ਵਡਿਆਈ॥ ਮਿਲਿ ਮਾਇਆ ਸੁਰਤਿ ਗਵਾਈ॥੧॥**

ਜੋ ਇਸ ਨੂੰ ਦਾਤ, ਜੋਤਿ=ਕ੍ਰਾਂਤੀ ਤੇ ਵਡਿਆਈ ਦੇਣੀ ਸੀ। ਉਹ ਸਭ ਪਹਿਲੇ ਹੀ ਲਿਖ ਦਿੱਤੀ ਹੈ। *ਅਥਵਾ:-* ਜੋਤਿ=ਜੋਤੀ ਪਰਮਾਤਮਾ ਨੇ ਧਨ ਸੰਪਦਾ ਰੂਪ ਦਾਤਾਂ ਤੇ ਵਡਿਆਈ ਸਭ ਪਹਿਲੇ ਹੀ ਲਿਖ ਦਿੱਤੀ ਹੈ। ਪਰ ਇਸ ਜੀਵ ਨੇ ਮਾਇਆ ਵਿਚ ਮਿਲ ਕੇ ਆਪਣੀ ਸੁਰਤਿ=ਹੋਸ਼ ਗਵਾ ਲੀਤੀ ਹੈ। *ਅਥਵਾ:-* ਪਰਮੇਸ਼ਰ ਦੀ ਸੁਰਤਿ=ਗਿਆਤ, *ਵਾ:-* ਸਰੇਸ਼ਟ ਪ੍ਰੀਤੀ ਗਵਾ ਲਈ ਹੈ॥ ੧॥

**ਮੂਰਖ ਮਨ ਕਾਹੇ ਕਰਸਹਿ ਮਾਣਾ॥**
**ਉਠਿ ਚਲਣਾ ਖਸਮੈ ਭਾਣਾ॥੧॥ ਰਹਾਉ॥**

ਹੇ ਮੂਰਖ ਮਨ ! ਤੂੰ ਕਿਉਂ ਮਾਣ ਕਰਦਾ ਹੈਂ। ਜਿਸ ਵੇਲੇ ਖਸਮੈ=ਪਰਮਾਤਮਾ ਦਾ ਭਾਣਾ=ਹੁਕਮ ਹੋਇਆ ਤਾਂ ਇਥੋਂ ਉਠ ਕੇ ਤੁਰ ਪੈਣਾ ਹੈ।

ਚੰਦੋ ਰਾਣੀ ਨੇ ਕਿਹਾ- ਤੁਸੀਂ ਸੁਆਦਾਂ ਨੂੰ ਤੇ ਘਰਾਂ ਨੂੰ ਕਿਉਂ ਛੱਡੀ ਫਿਰਦੇ ਹੋ? *ਗੁਰ ਉੱਤਰ:-*

**ਤਜਿ ਸਾਦ ਸਹਜ ਸੁਖੁ ਹੋਈ॥ ਘਰ ਛਡਣੇ ਰਹੈ ਨ ਕੋਈ॥**

ਸੁਆਦਾਂ ਦੇ ਤਿਆਗਣ ਕਰਕੇ ਹੀ ਸਹਜ ਸੁਖੁ=ਅਚੁਤ ਸੁਖ ਦੀ ਪ੍ਰਾਪਤੀ ਹੁੰਦੀ ਹੈ। ਸਭ ਨੇ ਘਰ ਛੱਡ ਜਾਣੇ ਹਨ ਕਿਸੀ ਨੇ ਭੀ ਇਨ੍ਹਾਂ ਘਰਾਂ ਵਿਚ ਰਹਿਣਾ ਨਹੀਂ ਹੈ।

*ਅਥਵਾ:-* ਇਹ ਸਰੀਰ ਘਰ ਭੀ ਛੱਡ ਜਾਣੇ ਹਨ, ਇਨ੍ਹਾਂ ਸਰੀਰਾਂ ਵਿਚ ਕਿਸੀ ਨੇ ਭੀ ਅਮਰ ਹੋ ਕੇ ਰਹਿਣਾ ਨਹੀਂ ਹੈ। ਮੂਲ ਚੰਦ ਨੇ ਕਿਹਾ, ਆਪ ਜੀ ਨੇ ਮੋਦੀ ਖਾਨਾ ਕਿਉਂ ਲੁਟਾਇਆ ਹੈ, ਮੋਦੀ ਖਾਨੇ ਵਿਚ ਕੁਝ ਰਹਿਣ ਦੇਂਦੇ? *ਗੁਰ ਉੱਤਰ-*

**ਕਿਛੁ ਖਾਜੈ ਕਿਛੁ ਧਰਿ ਜਾਈਐ॥ ਜੇ ਬਾਹੁੜਿ ਦੁਨੀਆ ਆਈਐ॥੨॥**

ਕੁਝ ਪਦਾਰਥ ਖਾਈਏ ਅਤੇ ਤਾਂ ਹੀ ਕੁਝ ਪਦਾਰਥ ਧਰਿ ਜਾਈਏ, ਭਾਵ ਜਮ੍ਹਾ ਕਰ ਜਾਈਏ। ਜੇਕਰ ਫਿਰ ਦੁਨੀਆਂ ਵਿਚ ਆਉਣਾ ਹੋਵੇ। ਇਸ ਦੁਨੀਆਂ ਵਿਚ ਫਿਰ ਤਾਂ ਕਿਸੀ ਨੇ ਆਉਣਾ ਨਹੀਂ ਹੈ।

*ਅਥਵਾ:-* ਕਿਛੁ ਖਾਜੈ=ਕੁਝ ਕਾਮ, ਕ੍ਰੋਧ ਆਦਿਕਾਂ ਦਾ ਅਭਾਵ ਕਰੀਏ ਤੇ ਕਿਛੁ ਧਰਿ ਜਾਈਐ=ਅੰਤਹ ਕਰਨ ਰੂਪ ਜਗ੍ਹਾ 'ਪਰ ਕੁਝ ਰੱਖ ਜਾਈਏ, ਭਾਵ ਨਾਮ ਜਪ ਲਈਏ ਤਾਂ ਫਿਰ ਦੁਨੀਆਂ ਵਿਚ ਆਈਦਾ ਹੈ ਭਾਵ ਫੇਰ ਨਹੀਂ ਆਵਣਾ ਹੁੰਦਾ॥ ੨॥

**ਸਜੁ ਕਾਇਆ ਪਟੁ ਹਢਾਏ॥ ਫੁਰਮਾਇਸਿ ਬਹੁਤੁ ਚਲਾਏ॥**

ਇਹ ਜੀਵ ਕਾਇਆਂ ਉਤੇ ਸਜੁ=ਸਜਰੇ ਸਜਰੇ, ਭਾਵ ਨਵੇਂ ਨਵੇਂ ਕਪੜੇ ਹੰਢਾਉਂਦਾ ਹੈ, *ਵਾ:-* ਕਾਇਆਂ ਨੂੰ ਸਜੁ=ਸਜਾ ਕੇ ਅੰਜਨ ਮੰਜਨ ਕਰਕੇ ਰੇਸ਼ਮੀ ਕਪੜੇ ਹੰਢਾਂਦਾ ਹੈ ਅਤੇ ਬਹੁਤ ਤਰ੍ਹਾਂ ਦੇ ਫੁਰਮਾਇਸਿ=ਹੁਕਮ ਨੂੰ ਚਲਾਂਵਦਾ ਹੈ।

**ਕਰਿ ਸੇਜ ਸੁਖਾਲੀ ਸੋਵੈ॥ ਹਥੀ ਪਉਦੀ ਕਾਹੇ ਰੋਵੈ॥੩॥**

ਹੇ ਜੀਵ ! ਤੂੰ ਜ਼ਮੀਨ ਉਤੇ ਨਹੀਂ ਸੌਂਦਾ, ਸੁਖਾਲੀ=ਸੁਖਦਾਈ ਸੇਜਾ ਬਣਾ ਕੇ ਉਸ ਉਤੇ ਤੂੰ ਸੌਂਦਾ ਹੈਂ। ਜਿਸ ਵੇਲੇ ਅੰਤ ਸਮੇਂ ਜਮਾਂ ਨੇ ਤੇਰੇ ਪੈਰਾਂ ਵਿਚ ਹਥੀ=ਬੇੜੀ ਪਾਈ ਜਾਂ ਤੇਰੇ 'ਪਰ ਹੱਥ ਪਾਏ ਅਰਥਾਤ ਆ

ਕੇ ਤੈਨੂੰ ਫੜ ਲਿਆ ਤਾਂ ਕੀ ਹੋਵੇਗਾ? ਭਾਵ ਰੋਣਾ ਹੋਵੇਗਾ। ਜਾਂ ਜਮ ਤੈਨੂੰ ਕਹਿਣਗੇ ਹੁਣ ਤੂੰ ਕਾਹੇ ਰੋਵੈ=ਕਿਉਂ ਰੋਂਦਾ ਹੈਂ। *ਅਥਵਾ:-* ਮਨੁੱਖਾ ਦੇਹ ਦੀ ਪ੍ਰਾਪਤੀ ਹੋਣ ਕਰਕੇ ਹੁਣ ਤੇਰਾ ਹਥੀ ਪਉਦੀ=ਹੱਥ ਪੈ ਰਿਹਾ ਹੈ, ਭਾਵ ਇਸ ਮਨੁੱਖ ਜਨਮ ਵਿਚ ਜੋ ਤੂੰ ਚਾਹੇਂ ਕਰ ਸਕਦਾ ਹੈਂ, ਇਸ ਕਰਕੇ ਤੂੰ ਸੇਵਾ ਟਹਲ ਭਜਨ ਸਿਮਰਨ ਕਰ ਲੈ ਜੇ ਨਹੀਂ ਕਰੇਂਗਾ ਤਾਂ ਫਿਰ ਕੀ ਹੋਵੇਗਾ, ਕਿ ਅੰਤ ਨੂੰ ਰੋਣਾ ਹੀ ਹੋਵੇਗਾ॥ ੩॥

## ਘਰ ਘੁੰਮਣਵਾਣੀ ਭਾਈ॥ ਪਾਪ ਪਥਰ ਤਰਣੁ ਨ ਜਾਈ॥

ਹੇ ਭਾਈ ! ਇਹ ਪਰਤੱਖ ਘਰ, *ਵਾ:-* ਸੰਸਾਰ ਘਰ ਘੁੰਮਣ ਵਾਣੀ ਵਾਂਗੂ ਹੈ, ਜਿਵੇਂ ਘੁੰਮਣ ਵਾਣੀ ਵਿਚ ਪੈਣ ਕਰਕੇ ਮਨੁੱਖ ਦਾ ਨਿਕਲਣਾ ਮੁਸ਼ਕਲ ਹੈ, ਤਿਵੇਂ ਘਰ ਦੇ ਕੰਮਾਂ ਵਿਚੋਂ ਨਿਕਲਿਆ ਨਹੀਂ ਜਾਂਦਾ।

*ਅਥਵਾ:-* ਹੇ ਭਾਈ ! ਇਹ ਸਰੀਰ ਘਰ ਤਿੰਨਾਂ ਗੁਣਾਂ ਰੂਪੀ ਘੁੰਮਣ ਘੇਰੀ ਵਿਚ ਫਸਿਆ ਹੋਯਾ ਹੈ। *ਅਥਵਾ:-* ਹੇ ਭਾਈ ! ਇਹ ਸਰੀਰ ਘਰ ਕਾਲ ਰੂਪੀ ਘੁੰਮਣ ਘੇਰੀ ਵਿਚ ਫਸਿਆ ਹੋਇਆ ਹੈ। ਪਾਪਾਂ ਰੂਪੀ ਪੱਥਰ ਸਿਰ ਉਤੇ ਚੁਕੇ ਹੋਏ ਹਨ, ਇਸ ਕਰਕੇ ਤਰਿਆ ਨਹੀਂ ਜਾਂਦਾ।

ਜਾਂ ਪਾਪਾਂ ਕਰਕੇ ਤੂੰ ਪੱਥਰ ਵਾਂਗੂ ਭਾਰਾ ਹੋ ਚੁਕਾ ਹੈਂ ਇਸ ਕਰਕੇ ਤਰਿਆ ਨਹੀਂ ਜਾਂਦਾ।

[ਪੰਨਾ ੯੯੦]

## ਭਉ ਬੇੜਾ ਜੀਉ ਚੜਾਉ॥ ਕਹੁ ਨਾਨਕ ਦੇਵੈ ਕਾਹੂ॥ ੪॥ ੨॥

ਪਰਮੇਸ਼ਰ ਦਾ ਭਉ=ਡਰ ਧਾਰਨਾ ਇਹ ਬੇੜਾ ਹੈ, ਇਸ ਉਤੇ ਜੀਵ ਚੜ੍ਹਨ ਵਾਲਾ ਹੋਵੇ ਤਾਂ ਤਿੰਨਾਂ ਗੁਣਾਂ ਰੂਪੀ ਅਤੇ ਕਾਲ ਰੂਪੀ ਘੁੰਮਣ ਘੇਰੀ ਵਿਚੋਂ ਨਿਕਲ ਸਕਦਾ ਹੈ। ਪਰ ਗੁਰੂ ਜੀ ਕਥਨ ਕਰਦੇ ਹਨ— ਇਸ ਬੇੜੇ 'ਪਰ ਚੜ੍ਹਨਾ ਉਹ ਪ੍ਰਭੂ ਕਿਸੇ ਵਿਰਲੇ ਨੂੰ ਹੀ ਦੇਂਦਾ ਹੈ॥ ੪॥ ੨॥

## ਮਾਰੂ ਮਹਲਾ ੧ ਘਰੁ ੧॥

ਇਕ ਮਨਮੁਖ ਪੁਰਸ਼ ਚਲ ਕੇ ਆਇਆ ਪਦਾਰਥਾਂ ਵਿਚ ਫਸਿਆ ਵੇਖ ਕੇ ਉਸ ਦੇ ਤਾਈਂ ਗੁਰੂ ਨਾਨਕ ਦੇਵ ਜੀ ਨੇ ਇਹ ਸ਼ਬਦ ਉਚਾਰ ਕੇ ਸ਼ੁਭ ਸਿੱਖਿਆ ਦਿੱਤੀ। ***ਚਿਤ ਚੇਤਸਿ ਕੀ ਨਹੀ ਬਾਵਰਿਆ॥*** ਏਹ ਸ਼ਬਦ ਸ੍ਰੀ ਗੁਰੂ ਅਮਰਦਾਸ ਜੀ ਨੇ ਸੁਣ ਕੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਆ ਕੇ ਗੁਰੂ ਧਾਰਨ ਕੀਤਾ ਸੀ।

ਸ੍ਰੀ ਗੁਰੂ ਅਮਰਦਾਸ ਜੀ ਪਹਿਲੇ ਗੰਗਾ ਦੇ ਉਪਾਸ਼ਕ ਹੋਣ ਕਰਕੇ ਹਰ ਛੇ ਮਹੀਨੇ ਪਿੱਛੋਂ ਗੰਗਾ ਇਸ਼ਨਾਨ ਕਰਨ ਜਾਂਦੇ ਸਨ। ਜਦ ਬਾਈਵੀਂ ਵਾਰੀ ਗੰਗਾ 'ਪਰ ਇਸ਼ਨਾਨ ਕਰਕੇ ਆਪਣੇ ਗ੍ਰਾਮ ਨੂੰ ਵਾਪਸ ਆ ਰਹੇ ਸਨ ਤਾਂ ਰਾਹ ਵਿਚ ਇਕ ਬ੍ਰਹਮਚਾਰੀ ਨਾਲ ਮਿਲਾਪ ਹੋ ਗਿਆ, ਗੱਲਾਂ ਕਰਦੇ ਚਲੇ ਆ ਰਹੇ ਸਨ, ਗੱਲਾਂ ਕਰਦਿਆਂ ਵਿਚ ਹੀ ਉਸ ਨੇ ਪੁਛਿਆ ਆਪ ਜੀ ਦੇ ਗੁਰੂ ਦਾ ਕੀ ਨਾਮ ਹੈ? ਗੁਰੂ ਅਮਰਦਾਸ ਜੀ ਨੇ ਕਿਹਾ, ਅਸਾਂ ਨੇ ਤਾਂ ਅਜੇ ਤੱਕ ਕੋਈ ਗੁਰੂ ਧਾਰਨ ਨਹੀਂ ਕੀਤਾ। ਇਹ ਗੱਲ ਸੁਣ ਕੇ ਬ੍ਰਹਮਚਾਰੀ ਨੇ ਕਿਹਾ ਤੁਹਾਡੇ ਨਿਗੁਰੇ ਦਾ ਸੰਗ ਕਰਕੇ ਤਾਂ ਮੇਰਾ ਜਨਮ ਹੀ ਭ੍ਰਸਟਿਆ ਗਿਆ ਹੈ। ਪਾਠ, ਪੂਜਾ, ਜਪ, ਤਪ ਕੀਤੇ ਹੋਏ ਸਾਰੇ ਵਿਅਰਥ ਚਲੇ ਗਏ ਹਨ। ਮੈਨੂੰ ਅਫਸੋਸ ਆਉਂਦਾ ਹੈ ਤੁਸਾਂ ਨੇ ਇਤਨੀ ਉਮਰਾ ਗੁਰਾਂ ਤੋਂ ਬਗੈਰ ਨਿਸਫਲ ਹੀ ਗਵਾ ਲਈ ਹੈ।

*ਯਥਾ:-* ਗੁਰ ਕੈ ਦਰਸਨਿ ਮੋਖ ਦੁਆਰੁ॥ ਸਤਿਗੁਰੁ ਸੇਵੈ ਪਰਵਾਰ ਸਾਧਾਰੁ॥

ਨਿਗੁਰੇ ਕਉ ਗਤਿ ਕਾਈ ਨਾਹੀ॥ ਅਵਗਣਿ ਮੁਠੇ ਚੋਟਾ ਖਾਹੀ॥ ੩॥ *(ਪੰਨਾ ੩੬੧)*

ਇਨ੍ਹਾਂ ਸ਼ਬਦਾਂ ਨੂੰ ਸੁਣ ਕੇ ਗੁਰੂ ਜੀ ਨੂੰ ਬਹੁਤ ਸਾਰੀ ਚਿੰਤਾ ਵਧ ਗਈ ਤੇ ਮਨ ਵਿਚ ਆਖਦੇ ਹਨ, ਹੁਣ

ਗੁਰੂ ਜ਼ਰੂਰ ਧਾਰਨਾ ਹੈ, ਏਸੇ ਸੰਕਲਪ ਵਿਚ ਚਲਦੇ ਚਲਦੇ ਬਾਸਰ ਕੀ ਪਿੰਡ ਵਿਚ ਆ ਪਹੁੰਚੇ ਜਿਥੇ ਅਵਤਾਰ ਧਾਰਿਆ ਸੀ। ਰਾਤ ਪੈ ਗਈ ਸੀ ਪਰ ਚਿੰਤਾ ਹੋਣ ਕਰਕੇ ਨੀਂਦ ਨਾ ਆਈ, ਸਾਰੀ ਰਾਤ ਜਾਗਦੇ ਰਹੇ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਪੁੱਤਰੀ ਬੀਬੀ ਅਮਰੋ, ਸ੍ਰੀ ਗੁਰੂ ਅਮਰਦਾਸ ਜੀ ਦੇ ਭਤੀਜੇ ਨਾਲ ਵਿਆਹੀ ਹੋਈ ਸੀ ਉਹ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਕੇ ਦਹੀਂ ਮਥਦੀ ਹੋਈ ਗੁਰਬਾਣੀ ਦਾ ਪਾਠ ਕਰਦੀ ਹੁੰਦੀ ਸੀ, ਉਸ ਰਾਤ ਉਠ ਕੇ ਜਦ ਉਹ ਦਹੀਂ ਮਥਦੀ ਹੋਈ ਪਾਠ ਕਰ ਰਹੀ ਸੀ ਤਾਂ ਗੁਰੂ ਅਮਰਦਾਸ ਜੀ ਦਰਵਾਜ਼ੇ ਤੋਂ ਬਾਹਰ ਵਾਰ ਖੜ੍ਹੇ ਹੋ ਕ੍ਰੇ ਸੁਣਦੇ ਰਹੇ, ਜਦ ਉਸ ਨੇ ਇਹ ਸ਼ਬਦ ਪੜ੍ਹਿਆ ਤੇ ਇਹ ਤੁਕ ਆਈ ***ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥*** ਇਹ ਤੁਕ ਸੁਣਦਿਆਂ ਸਾਰ ਮਨ ਦ੍ਰਵੀ ਭੂਤ ਹੋ ਗਿਆ ਤੇ ਬੂਹਾ ਖੜਕਾ ਕੇ ਕਿਹਾ, ਪੁਤ੍ਰੀ ਮੈਂ ਤੇਰਾ ਸਹੁਰਾ ਹਾਂ ਤੂੰ ਬੂਹਾ ਖੋਲ੍ਹ ਇਹ ਗੱਲ ਸੁਣ ਕੇ ਬੀਬੀ ਨੇ ਝੱਟ ਬੂਹਾ ਖੋਲ੍ਹ ਦਿੱਤਾ ਤੇ ਗੁਰੂ ਜੀ ਆਖਣ ਲੱਗੇ, ਇਹ ਬਾਣੀ ਕਿਸ ਦੀ ਹੈ? ਬੀਬੀ ਨੇ ਕਿਹਾ, ਇਹ ਬਾਣੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਹੈ ਪਰ ਉਹ ਜੋਤੀ ਜੋਤ ਸਮਾਅ ਗਏ ਹੋਏ ਹਨ। ਉਸ ਗੱਦੀ 'ਪਰ ਹੁਣ ਮੇਰੇ ਪਿਤਾ ਸ੍ਰੀ ਗੁਰੂ ਅੰਗਦ ਦੇਵ ਜੀ ਹਨ। ਮਹਾਰਾਜ ਜੀ ਨੇ ਪੁਛਿਆ, ਉਹ ਇਸ ਵੇਲੇ ਕਿਥੇ ਹਨ? ਬੀਬੀ ਨੇ ਕਿਹਾ, ਖਡੂਰ ਸਾਹਿਬ ਹਨ। ਮਹਾਰਾਜ ਜੀ ਨੇ ਕਿਹਾ, ਤੂੰ ਮੇਰੇ ਉਤੇ ਉਪਕਾਰ ਕਰ ਤੇ ਉਨ੍ਹਾਂ ਪਾਸ ਲੈ ਚਲ। ਬੀਬੀ ਨੇ ਕਿਹਾ, ਉਨ੍ਹਾਂ ਦਾ ਹੁਕਮ ਹੈ ਕਿ ਬੁਲਾਏ ਤੋਂ ਬਿਨਾਂ ਤੈਂਨੇ ਆਪਣੇ ਆਪ ਨਹੀਂ ਔਣਾ, ਇਸ ਕਰਕੇ ਮੈਂ ਜਾ ਨਹੀਂ ਸਕਦੀ। ਮਹਾਰਾਜ ਜੀ ਨੇ ਕਿਹਾ, ਇਹ ਪਰਉਪਕਾਰ ਦਾ ਕੰਮ ਹੈ ਇਸ ਕਰਕੇ ਤੂੰ ਭੈ ਨਾ ਕਰ ਤੈਨੂੰ ਕੁਝ ਨਹੀਂ ਕਹਿੰਦੇ। ਇਹ ਗੱਲ ਸੁਣ ਕੇ ਬੀਬੀ ਅਮਰੋ, ਗੁਰੂ ਅਮਰਦਾਸ ਜੀ ਨੂੰ ਨਾਲ ਲੈ ਕੇ ਤੁਰ ਪਈ, ਖਡੂਰ ਸਾਹਿਬ ਪਹੁੰਚ ਕੇ ਮਹਾਰਾਜ ਜੀ ਨੂੰ ਬਾਹਰ ਖੜ੍ਹਿਆਂ ਕਰਕੇ ਜਾਂ ਆਪ ਅੰਦਰ ਜਾ ਕੇ ਪਿਤਾ ਜੀ ਨੂੰ ਮੱਥਾ ਟੇਕਿਆ ਤਾਂ ਪਿਤਾ ਜੀ ਨੇ ਕਿਹਾ, ਬੁਲਾਏ ਤੋਂ ਬਗੈਰ ਕਿਉਂ ਆਈ ਹੈਂ? ਬੀਬੀ ਨੇ ਕਿਹਾ, ਆਪ ਜਾਣੀ ਜਾਣ ਹੋ। ਤਾਂ ਗੁਰੂ ਜੀ ਨੇ ਕਿਹਾ, ਜਿਨ੍ਹਾਂ ਦੇ ਨਾਲ ਆਈ ਹੈਂ, ਉਨ੍ਹਾਂ ਨੂੰ ਬਾਹਰ ਕਿਉਂ ਖੜ੍ਹਾ ਕਰ ਆਈ ਹੈਂ ਜਾ ਬੁਲਾ ਕੇ ਅੰਦਰ ਲਿਆ ਜਾਂ ਬੁਲਾ ਕੇ ਅੰਦਰ ਲਿਆਂਦੇ ਤਾਂ ਆਉਂਦਿਆਂ ਸਾਰ ਚਰਨਾਂ 'ਪਰ ਡਿਗ ਪਏ ਤੇ ਲਗਾਤਾਰ ਬਾਰ੍ਹਾਂ ਵਰ੍ਹੇ ਸੇਵਾ ਇਕ ਮਨ ਹੋ ਕੇ ਕੀਤੀ। ਜਿਸ ਦਾ ਫਲ ਇਹ ਮਿਲਿਆ ਕਿ ਸ੍ਰੀ ਗੁਰੂ ਅਮਰਦਾਸ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਗਤਿਆਂ ਦੀ ਗਤ, ਨਿਪਤਿਆਂ ਦੀ ਪਤ ਆਦਿਕ ਬਾਰ੍ਹਾਂ ਹੀ ਵਰ ਮਿਲੇ ਤੇ ਗੁਰਤਾ ਗੱਦੀ ਬਖਸ਼ ਦਿਤੀ।

ਸ੍ਰੀ ਗੁਰੂ ਨਾਨਕ ਦੇਵ ਜੀ ਮਨਮੁਖ ਪੁਰਸ਼ ਨੂੰ ਸਮਾਂਝਦੇ ਹਨ-

## ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥

ਆਪੋ ਆਪਣੀ ਕਰਨੀ ਦੇ ਅਨੁਸਾਰ ਸਰੀਰਾਂ ਦੀ ਪ੍ਰਾਪਤੀ ਹੁੰਦੀ ਹੈ, ਇਸ ਕਰਕੇ ਕਰਣੀ ਉਪਲਖਤ ਸਰੀਰ ਇਹ ਕਾਗਤ ਹੈ, ਮਨ ਦਵਾਤ ਹੈ, ਸ਼ਰਧਾ ਅਸ਼ਰਧਾ ਇਹ ਸ਼ਾਹੀ ਹੈ, ਬੁਰਾ ਅਤੇ ਭਲਾ ਕਰਮ ਇਹ ਦੋ ਲੇਖ ਪਏ ਹਨ। ਸ਼ਰਧਾ ਕਰਕੇ ਭਲਾ ਲੇਖ ਪਿਆ ਹੈ, ਅਸ਼ਰਧਾ ਕਰਕੇ ਬੁਰਾ ਲੇਖ ਪਿਆ ਹੈ।

## ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ
## ਤਉ ਗੁਣ ਨਾਹੀ ਅੰਤ ਹਰੇ॥੧॥

ਹੇ ਹਰੀ ! ਕਿਰਤੁ=ਕੀਤੇ ਹੋਏ ਕਰਮ ਜਿਵੇਂ ਜਿਵੇਂ ਚਲਾਂਵਦੇ ਹਨ, ਤਿਵੇਂ ਅਸੀਂ ਚਲਦੇ ਹਾਂ, ਪਰ ਆਪ ਜੀ ਦੇ ਗੁਣਾਂ ਦਾ ਅੰਤ ਨਹੀਂ ਆਉਂਦਾ॥ ੧॥

## ਚਿਤ ਚੇਤਸਿ ਕੀ ਨਹੀ ਬਾਵਰਿਆ ॥
## ਹਰਿ ਬਿਸਰਤ ਤੇਰੇ ਗੁਣ ਗਲਿਆ ॥ ੧ ॥ ਰਹਾਉ ॥

ਹੇ ਬਾਵਰਿਆ=ਝੱਲੇ ਪੁਰਸ਼ਾ ! ਤੂੰ ਚਿਤ ਵਿਚ ਪਰਮੇਸ਼ਰ ਨੂੰ ਕਿਉਂ ਨਹੀਂ ਚੇਤਦਾ। ਹਰੀ ਦੇ ਬਿਸਰਤ=ਭੁੱਲ ਜਾਣ ਕਰਕੇ ਤੇਰੇ ਸਾਰੇ ਸ਼ੁਭ ਗੁਣ ਗਲ ਜਾਣਗੇ।

*ਅਥਵਾ:-* ਹਰ ਤਰ੍ਹਾਂ ਦੇ ਵਿਸ਼ਿਆਂ ਵਿਚ ਰਤ=ਪ੍ਰੀਤੀ ਕਰਨ ਨਾਲ ਤੇਰੇ ਗਲ ਵਿਚ ਆ=ਚਾਰੋਂ ਤਰਫ ਸੇ ਗੁਣ=ਰੱਸੀ ਭਾਵ ਫਾਹੀ ਪਵੇਗੀ॥ ੧ ॥ ਰਹਾਉ ॥

## ਜਾਲੀ ਰੈਨਿ ਜਾਲੁ ਦਿਨੁ ਹੂਆ ਜੇਤੀ ਘੜੀ ਫਾਹੀ ਤੇਤੀ॥

ਨਾਮ ਸਿਮਰਨ ਤੋਂ ਬਿਨਾਂ ਰੈਨਿ=ਰਾਤ ਜਾਲੀ ਰੂਪ ਹੈ, ਦਿਨ ਜਾਲ ਰੂਪ ਹੋ ਰਿਹਾ ਹੈ, ਰਾਤ ਦਿਨ ਦੀਆਂ ਜਿੰਨੀਆਂ ਕੁ ਘੜੀਆਂ ਹਨ ਉਤਨੀਆਂ ਹੀ ਫਾਹੀਆਂ ਹਨ, ਜਿਨ੍ਹਾਂ ਵਿਚ ਵਿਸ਼ਿਆਂ ਦੀ ਚੋਗ ਪਈ ਹੈ।

## ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ ਛੂਟਸਿ ਮੂੜੇ ਕਵਨ ਗੁਣੀ ॥ ੨ ॥

ਹੇ ਪੁਰਸ਼ਾ ! ਤੂੰ ਬੜੇ ਰਸਿ=ਪ੍ਰੇਮ ਨਾਲ ਵਿਸ਼ੇ ਰਸਾਂ ਦੀ ਚੋਗ ਨੂੰ ਚੁਗ ਰਿਹਾ ਹੈਂ ਅਤੇ ਨਿਤ ਹੀ ਫਸਦਾ ਜਾ ਰਿਹਾ ਹੈਂ, ਹੇ ਮੂੜੇ=ਮੂਰਖਾ ! ਤੂੰ ਕਿੰਨ੍ਹਾਂ ਗੁਣਾਂ ਕਰਕੇ ਛੁਟੇਂਗਾ॥ ੨ ॥

## ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ ॥

ਕਾਇਆ=ਸਰੀਰ ਇਹ ਤਾਂ ਆਰਣੁ=ਭੱਠੀ ਹੈ, ਇਸ ਦੇ ਵਿਚ ਮਨ ਰੂਪ ਲੋਹਾ ਹੈ, ਉਸ ਮਨ ਰੂਪ ਲੋਹੇ ਨੂੰ ਪੰਜ ਕਾਮ, ਕ੍ਰੋਧ ਆਦਿਕ ਇਹ ਅੱਗ ਲੱਗ ਰਹੀ ਹੈ।

## ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ ॥ ੩ ॥

ਉਸ ਮਨ ਰੂਪ ਲੋਹੇ ਉਤੇ ਪਾਪਾਂ ਰੂਪੀ ਕੋਲੇ ਪਏ ਹਨ, ਮਨ ਜਲਿਆ=ਸੜ ਗਿਆ ਹੈ ਅਤੇ ਚਿੰਤਾ ਸੰਨ੍ਹੀ ਬਣੀ ਹੋਈ ਹੈ। ਜੋ ਮਨ ਨੂੰ ਉਲਟਾ ਪੁਲਟਾ ਕੇ ਸਾੜਦੀ ਹੈ॥ ੩ ॥

## ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ ॥

ਮਨੂਰ=ਲੋਹੇ ਦੀ ਮੈਲ ਵਾਂਙੂ ਹੋਇਆ ਮਨ ਤਾਂ ਫਿਰ ਕੰਚਨੁ=ਸੋਨਾ ਹੁੰਦਾ ਹੈ, ਜੇਕਰ ਤਿਨੇਹਾ=ਤੇਹੋ ਜੇਹੇ, ਜਿਸ ਤਰ੍ਹਾਂ ਦੇ ਸ਼ਾਸਤ੍ਰ ਵਿਚ ਲਿਖੇ ਹਨ ਬ੍ਰਹਮ ਨੇਸਟੀ ਬ੍ਰਹਮ ਸਰੋਤਰੀ ਪੂਰੇ ਗੁਰੂ ਮਿਲ ਜਾਣ।

## ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ ॥ ੪ ॥ ੩ ॥

ਗੁਰੂ ਜੀ ਕਥਨ ਕਰਦੇ ਹਨ— ਜੇਕਰ ਉਹ ਪੂਰੇ ਗੁਰੂ ਸਿੱਖ ਦੇ ਮੂੰਹ ਵਿਚ ਇਕ ਪ੍ਰਭੂ ਦੇ ਨਾਮ ਅੰਮ੍ਰਿਤ ਨੂੰ ਦੇ ਦੇਣ ਤਾਂ ਦੇਹ ਵਿਚ ਹੀ ਤ੍ਰਿਸਟਸਿ=ਇਸਥਿਤ ਹੋ ਜਾਂਦਾ ਹੈ, ਅਰਥਾਤ ਭਟਕਦਾ ਨਹੀਂ ਹੈ, ਵਾ:- ਦੇਹ ਦੇ ਵਿਚ ਮਨ ਇਸਥਿਤ ਹੋ ਜਾਂਦਾ ਹੈ, ਵਾ:- ਦੇਹਾਂ ਵਲੋਂ ਇਸਥਿਤ ਹੋ ਜਾਂਦਾ ਹੈ॥ ੪ ॥ ੩ ॥

## ਮਾਰੂ ਮਹਲਾ ੧ ॥

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਹ ਸ਼ਬਦ ਸਾਲਸਰਾਇ ਪ੍ਰਤੀ ਉਚਾਰ ਕੇ ਉਪਦੇਸ਼ ਦਿੱਤਾ ਹੈ। ਜਿਸ ਵੇਲੇ ਕੌਡੇ ਰਾਖਸ਼ ਨੂੰ ਨਿਹਾਲ ਕਰਕੇ ਅੱਗੇ ਚਲੇ, ਤਾਂ ਚਲਦਿਆਂ ਚਲਦਿਆਂ ਮਰਦਾਨੇ ਨੂੰ ਭੁੱਖ ਲੱਗ ਪਈ ਉਸ ਨੇ

ਗੁਰੂ ਜੀ ਨੂੰ ਕਿਹਾ, ਆਪ ਜੀ ਨੂੰ ਤਾਂ ਭੁੱਖ ਲੱਗਦੀ ਹੀ ਨਹੀਂ ਹੈ ਇਸ ਕਰਕੇ ਆਪ ਜੰਗਲਾਂ ਵਿਚ ਤੁਰਦੇ ਰਹਿੰਦੇ ਹੋ ਮੈਨੂੰ ਤਾਂ ਬੜੀ ਭੁੱਖ ਲੱਗੀ ਹੈ ਮੇਰੇ ਪਾਸੋਂ ਤੁਰਿਆ ਨਹੀਂ ਜਾਂਦਾ।

ਗੁਰੂ ਜੀ ਨੇ ਕਿਹਾ, ਫਿਕਰ ਨਾ ਕਰ ਓਹ ਦੇਖ ਹੁਣੇ ਸ਼ਹਿਰ ਆ ਜਾਂਦਾ ਹੈ।

ਮਰਦਾਨੇ ਨੇ ਕਿਹਾ, ਜੇਕਰ ਸ਼ਹਿਰ ਆ ਗਿਆ ਤਾਂ ਕੀ ਹੋਇਆ ਮੇਰੇ ਪਾਸ ਤਾਂ ਪੈਸਾ ਭੀ ਨਹੀਂ ਹੈ ਜਿਸ ਨਾਲ ਕੁਝ ਲੈ ਕੇ ਖਾ ਲਵਾਂਗਾ।

ਇਹ ਗੱਲ ਸੁਣ ਕੇ ਗੁਰੂ ਜੀ ਨੇ ਰੇਤ ਦੇ ਟਿੱਬੇ ਵਿਚ ਚਰਨ ਮਾਰਿਆ ਤਾਂ ਵਿਚੋਂ ਇਕ ਲਾਲ ਨਿਕਲ ਆਇਆ ਹਜ਼ੂਰ ਨੇ ਕਿਹਾ, ਮਰਦਾਨਿਆਂ ! ਇਸ ਲਾਲ ਨੂੰ ਪੱਲੇ ਬੰਨ੍ਹ ਲੈ ਸ਼ਹਿਰ ਆਏਗਾ ਤਾਂ ਇਸ ਦੇ ਬਦਲੇ ਚੀਜ਼ ਲੈ ਕੇ ਖਾ ਆਵੀਂ।

ਮਰਦਾਨੇ ਨੇ ਚੁੱਕ ਕੇ ਉਹ ਲਾਲ ਪੱਲੇ ਬੰਨ੍ਹ ਲਿਆ ਤੇ ਤੁਰ ਪਏ ਤੁਰਦਿਆਂ ਤੁਰਦਿਆਂ ਬਿਸ਼ੰਭਰ ਪੁਰ ਆ ਗਿਆ, ਗਰੀਬ ਨਿਵਾਜ ਤਾਂ ਸ਼ਹਿਰ ਤੋਂ ਬਾਹਰ ਵਾਰ ਬੈਠ ਗਏ ਤੇ ਮਰਦਾਨੇ ਨੂੰ ਸ਼ਹਿਰ ਵਿਚ ਭੇਜਿਆ ਕਿ ਲਾਲ ਵੇਚ ਕੇ ਕੋਈ ਚੀਜ਼ ਖਾ ਆ।

ਜਦ ਸ਼ਹਿਰ ਵਿਚ ਆ ਕੇ ਲਾਲ ਵਿਖਾਇਆ ਤਾਂ ਕਿਸੀ ਨੇ ਇਕ ਰੁਪਇਆ, ਕਿਸੀ ਨੇ ਦੋ ਰੁਪੈ ਕੀਮਤ ਪਾਈ। ਮਰਦਾਨੇ ਨੇ ਵਿਚਾਰਿਆ ਲਾਲ ਤਾਂ ਬੇ-ਕੀਮਤਾ ਹੁੰਦਾ ਹੈ ਤੇ ਇਹ ਲੋਕ ਇਕ ਜਾਂ ਦੋ ਰੁਪਏ ਕੀਮਤ ਪਾਂਦੇ ਹਨ ਇਹ ਠੀਕ ਨਹੀਂ ਆ ਕੇ ਗੁਰੂ ਜੀ ਨੂੰ ਕਹਿੰਦਾ ਹੈ ਇਸ ਦੀ ਕੀਮਤ ਇਹ ਲੋਕ ਕੁਝ ਭੀ ਨਹੀਂ ਪਾਂਦੇ।

ਤਾਂ ਗੁਰੂ ਜੀ ਨੇ ਕਿਹਾ, ਤੂੰ ਸਾਲਸਰਾਇ ਜੌਹਰੀ ਪਾਸ ਜਾ ਕੇ ਵਿਖਾ, ਜਦ ਮਰਦਾਨਾ ਪੁੱਛਦਾ ਪੁੱਛਦਾ ਸਾਲਸਰਾਇ ਦੇ ਪਾਸ ਆਇਆ ਤੇ ਉਹ ਲਾਲ ਵਿਖਾਇਆ ਤਾਂ ਉਸ ਨੇ ਸੌ ਰੁਪਯਾ ਤਾਂ ਦਰਸ਼ਨ ਭੇਟ ਦੇ ਦਿੱਤੀ ਤੇ ਆਖਿਆ ਜੋ ਤੂੰ ਮੰਗੇਂ ਓਹੀ ਕੀਮਤ ਦੇਣ ਨੂੰ ਤਿਆਰ ਹਾਂ ਆਪਣੇ ਮਾਲਕ ਤੋਂ ਪੁਛ ਆ, ਮਰਦਾਨਾ ਹੱਸਦਾ ਹੱਸਦਾ ਗੁਰੂ ਜੀ ਪਾਸ ਆ ਕੇ ਕਹਿੰਦਾ ਹੈ ਕਿ ਉਸ ਜੌਹਰੀ ਨੇ ੧੦੦ ਰੁਪਯਾ ਦਰਸ਼ਨ ਭੇਟ ਦੇ ਕੇ ਕਿਹਾ ਹੈ ਜੋ ਤੂੰ ਇਸ ਦੀ ਕੀਮਤ ਮੰਗੇ ਓਹੀ ਦੇਣ ਨੂੰ ਤਿਆਰ ਹਾਂ। ਇਹ ੧੦੦ ਰੁਪਯਾ ਅਤੇ ਲਾਲ ਭੀ ਉਸ ਨੇ ਮੈਨੂੰ ਦੇ ਦਿਤਾ ਹੈ। ਗੁਰੂ ਜੀ ਨੇ ਕਿਹਾ, ਜੇਕਰ ਲਾਲ ਤੇਰੇ ਪਾਸ ਹੈ ਤਾਂ ਫਿਰ ੧੦੦ ਰੁਪਯਾ ਕਿਉਂ ਲਿਆਂਦਾ ਹੈ ਮੋੜਿਆ। ਮਰਦਾਨਾ ਮੋੜਨ ਗਿਆ ਤਾਂ ਉਸ ਨੇ ਲਿਆ ਨਹੀਂ ਉਸ ਨੇ ਕਿਹਾ ਇਹ ਤਾਂ ਦਰਸ਼ਨ ਭੇਟ ਹੈ ਜੇ ਮੈਂ ਰੱਖਦਾ ਹਾਂ ਤਾਂ ਪਾਪਾਂ ਦਾ ਭਾਗੀ ਬਣਦਾ ਹਾਂ ਦੋਵੇਂ ਚੀਜ਼ਾਂ ਲੈ ਜਾ, ਮਰਦਾਨਾ ਫੇਰ ਵਾਪਸ ਲਿਆਇਆ ਗੁਰੂ ਜੀ ਨੇ ਫੇਰ ਵਾਪਸ ਭੇਜਿਆ ਪਰ ਉਹ ਜੌਹਰੀ ਲਵੇ ਨਾ ਇਸ ਤਰ੍ਹਾਂ ਮਰਦਾਨੇ ਨੇ ਸਤ ਫੇਰੇ ਮਾਰੇ ਆਖਿਰ ਛਿਥਾ ਪੈ ਕੇ ਮਰਦਾਨਾ ੧੦੦ ਰੁਪਯਾ ਸੁੱਟ ਆਇਆ, ਸਾਲਸਰਾਇ ਨੇ ਵਿਚਾਰਿਆ ਇਹ ਫਕੀਰ ਨਰਿਛਤ ਹਨ ਇਨ੍ਹਾਂ ਦਾ ਦਰਸ਼ਨ ਜ਼ਰੂਰ ਕਰਨਾ ਚਾਹੀਦਾ, ਉਸ ਨੇ ਪਹਿਲੇ ਆਪਣੇ ਦਾਸ ਅਧਰਕੇ ਨੂੰ ਭੇਜਿਆ ਕਿ ਮਤਾਂ ਫਕੀਰ ਚਲੇ ਨਾ ਜਾਣ ਤੂੰ ਬੇਨਤੀ ਕਰਕੇ ਬਿਠਾ ਤੇ ਮੈਂ ਤੇਰੇ ਪਿੱਛੇ ਪਿੱਛੇ ਆਉਂਦਾ ਹਾਂ, ਅਧਰਕੇ ਨੇ ਪਹਿਲੇ ਗੁਰੂ ਪਾਸ ਆ ਕੇ ਨਮਸ਼ਕਾਰ ਕੀਤੀ ਫੇਰ ਪਾਸ ਬੈਠ ਕੇ ਸ਼ਰਧਾ ਨਾਲ ਬਚਨ ਬਿਲਾਸ ਕਰਦਾ ਰਿਹਾ।

ਕਿਉਂਕਿ ਇਸ ਦਾ ਸੁਭਾਵ ਗੁਰਮੁਖਾਂ ਵਾਲਾ ਸੀ ਅਤੇ ਸੰਸਾਰਕ ਪਦਾਰਥਾਂ ਵਿਚ ਖਚਤ ਹੋਣ ਕਰਕੇ ਸਾਲਸਰਾਇ ਦਾ ਸੁਭਾਵ ਮਨਮੁਖਾਂ ਵਾਲਾ ਸੀ। ਪਿਛੋਂ ਸਾਲਸਰਾਇ ਭੀ ਆਪਣੇ ਨੌਕਰ ਪਾਸੋਂ ਚੰਗੀਆਂ ਚੰਗੀਆਂ ਚੀਜ਼ਾਂ ਚੁਕਵਾ ਕੇ ਗੁਰੂ ਜੀ ਪਾਸ ਆ ਗਿਆ ਮੱਥਾ ਟੇਕ ਕੇ ਆਖਦਾ ਹੈ ਮੇਰੀ ਇਸ ਭੇਟਾ ਨੂੰ ਆਪ ਅੰਗੀਕਾਰ ਕਰੋ ਅਤੇ ਏਹ ੧੦੦ ਰੁਪਯਾ ਭੀ ਲੈ ਲਵੋ ਗੁਰੂ ਜੀ ਨੇ ਕਿਹਾ, ਜੇਕਰ ਲਾਲ ਵੇਚਦੇ ਤਾਂ ਇਹ ੧੦੦ ਰੁਪਯਾ ਲੈਣ ਦੇ ਅਸੀਂ ਹੱਕਦਾਰ ਸਾਂ ਜੇਕਰ ਵੇਚਿਆ ਹੀ ਨਹੀਂ ਤਾਂ ਕਿਵੇਂ ਲੈ ਸਕਦੇ ਹਾਂ, ਨਾਲੇ ਸਾਡੇ ਪਾਸ ਤਾਂ ਸੱਚਾ ਨਾਮ ਧਨ ਹੈ, ਇਸ ਕਰਕੇ ਇਸ ਝੂਠੇ ਧਨ ਲੈਣ ਦੀ ਇੱਛਾ ਹੀ ਨਹੀਂ ਕਰਦੇ। ਇਹ ਬਚਨ ਸੁਣਾਦਿਆਂ ਸਾਰ

ਸਾਲਸਰਾਇ ਅੰਦਰ ਸ਼ਰਧਾ ਹੋ ਗਈ ਤੇ ਆਖਦਾ ਹੈ ਮੈਂ ਸਤਸੰਗ ਵਿਚ ਜਾਂਦਾ ਹਾਂ ਕਥਾ ਕੀਰਤਨ ਭੀ ਸੁਣਦਾ ਹਾਂ ਪਰ ਮਨ ਉਤੇ ਅਸਰ ਨਹੀਂ ਹੁੰਦਾ ਨਾ ਹੀ ਸ਼ਾਂਤੀ ਆਉਂਦੀ ਹੈ ਆਪ ਕੋਈ ਐਸਾ ਉਪਦੇਸ਼ ਦਿਓ ਜਿਸ ਕਰਕੇ ਮਨ ਵਿਚ ਨਾਮ ਵਸ ਜਾਵੇ ਤੇ ਸ਼ਾਂਤੀ ਆ ਜਾਵੇ। ਇਹ ਗੱਲ ਸੁਣ ਕੇ ਗੁਰੂ ਜੀ ਕੌਲ ਫੁਲ ਦਾ ਅਤੇ ਡੱਡੂ ਦਾ ਦ੍ਰਿਸ਼ਟਾਂਤ ਦੇ ਕੇ ਸਮਝਾਂਦੇ ਸਨ।

## ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ ॥

ਬਿਮਲ ਮਝਾਰਿ=ਨਿਰਮਲ ਹਿਰਦਾ ਹੈ ਜਿਨ੍ਹਾਂ ਦਾ ਐਸੇ ਜੋ ਪਦਮਨਿ=ਕੌਲ ਫੁਲ ਹਨ, ਉਹ ਨਿਰਮਲ ਜਲ ਵਿਚ ਵਸਦੇ ਹਨ, ਜਾਵਲ=ਜਾਲਾ ਭੀ ਨਿਰਮਲ ਜਲ ਵਿਚ ਵਸਦਾ ਹੈ ਅਤੇ ਜਾਲੇ ਦੇ ਖਾਣ ਵਾਲਾ ਡੱਡੂ ਵੀ ਨਿਰਮਲ ਜਲ ਵਿਚ ਵਸਦਾ ਹੈ।

## ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ ॥ ੧ ॥

ਪਦਮਨਿ=ਕੌਲ ਫੁਲਾਂ ਨੂੰ ਜਲ ਦੀ ਸੰਗਤ ਹੈ, ਜਾਵਲ=ਜਾਲੇ ਨੂੰ ਭੀ ਜਲ ਦੀ ਸੰਗਤ ਹੈ ਅਤੇ ਜਾਲੇ ਦੇ ਖਾਣ ਵਾਲੇ ਡੱਡੂ ਨੂੰ ਭੀ ਰਸ=ਜਲ ਦੀ ਸੰਗਤ ਹੈ, ਡੱਡੂ ਨੂੰ ਤੇ ਜਾਲੇ ਨੂੰ ਸੰਗ ਦਾ ਕੋਈ ਦੋਸ਼ ਨਹੀਂ ਹੈ ਕਿਉਂਕਿ ਇਹਨਾਂ ਨੂੰ ਸੰਗ ਤਾਂ ਚੰਗਾ ਸੁਗੰਧੀ ਵਾਲੇ ਕੌਲ ਫੁਲ ਦਾ ਹੋ ਰਿਹਾ ਹੈ।

*ਅਥਵਾ:-* ਕੌਲ ਫੁਲ ਨੂੰ ਡੱਡੂ ਤੇ ਜਾਲੇ ਦੇ ਸੰਗ ਦਾ ਕੋਈ ਦੋਸ਼ ਨਹੀ ਹੈ ਕਿਉਂਕਿ ਕੌਲ ਫੁਲ ਇਹਨਾਂ ਤੋਂ ਅਸੰਗ ਰਹਿੰਦਾ ਹੈ॥ ੧ ॥

## ਦਾਦਰ ਤੂ ਕਬਹਿ ਨ ਜਾਨਸਿ ਰੇ ॥

ਹੇ ਦਾਦਰ=ਡੱਡੂ ! ਤੂੰ ਕੌਲ ਫੁਲ ਦੀ ਸਾਰ ਨੂੰ ਕਦੇ ਭੀ ਜਾਣਦਾ ਨਹੀਂ ਹੈਂ।

## ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ ॥੧॥ਰਹਾਉ ॥

ਨਿਰਮਲ ਜਲ ਵਿਚ ਵਸਦਾ ਹੋਇਆ ਭੀ ਤੂੰ ਸਿਬਾਲੁ=ਜਾਲੇ ਨੂੰ ਭਖਸਿ=ਖਾਂਦਾ ਹੈਂ, ਕੌਲ ਫੁਲਾਂ ਦੇ ਸੁਗੰਧੀ ਰੂਪ ਅੰਮ੍ਰਿਤ ਨੂੰ ਤੂੰ ਜਾਣਦਾ ਨਹੀਂ ਹੈਂ॥ ੧ ॥ ਰਹਾਉ॥ ਤੇਰੇ ਨਾਲੋਂ ਭੌਰੇ ਭੌਰੀਆਂ ਚੰਗੀਆਂ ਹਨ ਜੋ ਉਪਰੋਂ ਆ ਕੇ ਸੁਗੰਧੀ ਲੈ ਜਾਂਦੇ ਹਨ, ਇਸ ਗੱਲ ਨੂੰ ਸਪਸ਼ੱਟ ਕਰਦੇ ਹਨ-

## ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚ- ਚਾ ਗੁਨ ਰੇ ॥

ਹੇ ਡੱਡੂ ! ਨਿਤਾਪ੍ਰਤੀ ਜਲ ਵਿਚ ਵਸਦਾ ਹੈਂ ਤੇ ਅਲੀਅਲ=ਭੌਰੇ ਭੌਰੀਆਂ ਭਾਵੇਂ ਜਲ ਵਿਚ ਨਹੀਂ ਵਸਦੇ, ਪਰ ਉਹ ਮੇਰ=ਉਪਰੋਂ ਆ ਕੇ ਚ=ਪੁਨਾ ਕੌਲ ਫੁਲ ਦੀ ਸੁਗੰਧੀ ਰੂਪ ਗੁਣ ਨੂੰ ਚਾ=ਚੁੰਘ ਜਾਂਦੇ ਹਨ, *ਵਾ:-* ਚਾਹ ਕਰਕੇ ਲੈ ਜਾਂਦੇ ਹਨ।

*ਪ੍ਰਸ਼ਨ*—ਡੱਡੂ ਜਲ ਵਿਚ ਰਹਿ ਕੇ ਭੀ ਸੁਗੰਧੀ ਨਹੀਂ ਲੈਂਦਾ ਤੇ ਭੌਰੇ ਭੌਰੀਆਂ ਉਪਰੋਂ ਆ ਕੇ ਸੁਗੰਧੀ ਲੈ ਜਾਂਦੇ ਹਨ, ਇਸ ਦਾ ਕੀ ਕਾਰਨ ਹੈ? *ਉੱਤਰ:-*

## ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ ॥ ੨ ॥

ਚੰਦ੍ਰਮਾ ਅਕਾਸ਼ ਵਿਚ ਰਹਿੰਦਾ ਹੈ, ਕੁਮੁਦਨੀ=ਕਵੀਆਂ ਧਰਤੀ 'ਪਰ ਜਲ ਵਿਚ ਰਹਿੰਦੀਆਂ ਹਨ। ਜਿਸ ਵੇਲੇ ਅਕਾਸ਼ ਵਿਚ ਚੰਦ੍ਰਮਾਂ ਚੜ੍ਹਦਾ ਹੈ ਉਸ ਨੂੰ ਦੂਰੋਂ ਹੀ ਵੇਖ ਕੇ ਕਵੀਆਂ ਨਿਵਸਸਿ=ਖਿੜ ਜਾਂਦੀਆਂ ਹਨ, ਇਸ ਵਿਚ ਹਿਰਦੇ ਦਾ ਅਨਭਉ=ਤਾਤਪਰਜ ਹੀ ਕਾਰਨ ਹੈ॥ ੨ ॥

# ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂਬ ਨ ਚਾਤੁਰ ਰੇ॥

ਜਿਸ ਤਰ੍ਹਾਂ ਤੂਬੇ ਨੂੰ ਅੰਮ੍ਰਿਤ, ਖੰਡ, ਦੁੱਧ ਅਤੇ ਮਧੁ=ਸ਼ਹਿਤ ਇਤਿਆਦਿਕ ਮਿੱਠੀਆਂ ਚੀਜ਼ਾਂ ਭੀ ਸੰਚਨਾ ਕਰੀਏ ਤਾਂ ਭੀ ਉਹ ਚਾ=ਪੁਨਾ ਅਤਰ ਵਾਂਗੂ ਸੁਗੰਧੀਦਾਰ ਭਾਵ ਮਿੱਠਾ ਨਹੀਂ ਹੁੰਦਾ॥

*ਯਥਾ:-* ਲਉਕੀ ਅਠਸਠਿ ਤੀਰਥ ਨਾਈ॥ ਕਉਰਾਪਨੁ ਤਊ ਨ ਜਾਈ॥ *(ਪੰਨਾ ੬੫੬)*

# ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ॥ ੩॥

ਹੇ ਸਾਲਸਰਾਇ ! ਤੂੰ ਆਪਣਾ ਆਪ ਹੰਕਾਰ ਕਦੇ ਛੱਡਦਾ ਨਹੀਂ ਹੈਂ, ਜਿਵੇਂ ਪਿਸਨ=ਚਿਚੜ ਦੀ ਲਹੂ ਦੇ ਪਾਣ ਕਰਨ ਵਿਚ ਪ੍ਰੀਤੀ ਹੈ ਭਾਵੇਂ ਉਹ ਥਨ ਨਾਲ ਚਿੰਮੜਿਆ ਹੋਯਾ ਦੁੱਧ ਦੇ ਪਾਸ ਰਹਿੰਦਾ ਹੈ ਪਰ ਦੁੱਧ ਨੂੰ ਛੱਡ ਕੇ ਲਹੂ ਹੀ ਪੀਂਦਾ ਹੈ, ਏਸੇ ਤਰ੍ਹਾਂ ਮਨਮੁਖ ਰੂਪ ਚਿਚੜ ਭਾਵੇਂ ਸੰਤਾਂ ਦੇ ਪਾਸ ਹੀ ਰਹਿੰਦਾ ਹੈ ਪਰ ਉਹ ਸੰਤਾਂ ਵਿਚ ਦੋਸ਼ ਅਰੋਪਣ ਰੂਪ ਲਹੂ ਨੂੰ ਪਾਣ ਕਰਦਾ ਹੈ।

*ਅਥਵਾ:-* ਨਿਸ਼ਕਾਮ ਕਰਮਾਂ ਰੂਪ ਦੁੱਧ ਨੂੰ ਤਿਆਗ ਕੇ ਵਿਸ਼ਿਆਂ ਰੂਪੀ ਲਹੂ ਦੇ ਪਾਣ ਕਰਨ ਵਿਚ ਪ੍ਰੀਤੀ ਕਰਦਾ ਹੈ। ਇਸੀ ਪਰਕਾਰ, ਹੇ ਸਾਲਸਰਾਇ ! ਤੂੰ ਸੁਣ:-

***ਬਿਮਲ ਮਝਾਰਿ ਬਸਸਿ ਨਿਰਮਲ ਜਲ ਪਦਮਨਿ ਜਾਵਲ ਰੇ॥***

ਬਿਮਲ ਮਝਾਰਿ=ਨਿਰਮਲ ਹਿਰਦਾ ਹੈ ਜਿਨ੍ਹਾਂ ਦਾ ਐਸੇ ਜੋ ਮਹਾਤਮਾ ਰੂਪੀ ਪਦਮਨਿ=ਕੌਲ ਫੂਲ ਹਨ, ਉਹ ਸਤਸੰਗ ਰੂਪ ਸਰੋਵਰ ਮੇਂ ਜੋ ਨਾਮ ਰੂਪ ਨਿਰਮਲ ਜਲ ਹੈ ਉਸ ਵਿਚ ਵਸਦੇ ਹਨ, ਪਦਾਰਥਾਂ ਰੂਪੀ ਜਾਵਲ=ਜਾਲਾ ਭੀ ਨਾਮ ਰੂਪ ਨਿਰਮਲ ਜਲ ਵਿਚ ਵਸਦਾ ਹੈ ਅਤੇ ਪਦਾਰਥਾਂ ਰੂਪੀ ਜਾਲੇ ਦੇ ਖਾਣ ਵਾਲਾ ਮਨਮੁਖ ਰੂਪ ਡੱਡੂ ਭੀ ਓਥੇ ਵਸਦਾ ਹੈ।

***ਪਦਮਨਿ ਜਾਵਲ ਜਲ ਰਸ ਸੰਗਤਿ ਸੰਗਿ ਦੋਖ ਨਹੀ ਰੇ॥ ੧॥***

ਮਹਾਤਮਾ ਰੂਪੀ ਜੋ ਪਦਮਨਿ=ਕੌਲ ਫੂਲ ਹਨ ਉਹਨਾਂ ਨੂੰ ਨਾਮ ਰੂਪ ਜਲ ਦੀ ਸੰਗਤ ਹੈ, ਪਦਾਰਥਾਂ ਰੂਪੀ ਜੋ ਜਾਵਲ=ਜਾਲਾ ਹੈ ਉਸ ਨੂੰ ਭੀ ਨਾਮ ਰੂਪੀ ਜਲ ਦੀ ਸੰਗਤ ਹੈ, ਪਦਾਰਥਾਂ ਰੂਪੀ ਜਾਲੇ ਦੇ ਖਾਣ ਵਾਲੇ ਮਨਮੁਖ ਰੂਪ ਡੱਡੂ ਨੂੰ ਭੀ ਨਾਮ ਰੂਪ ਰਸ=ਜਲ ਦੀ ਸੰਗਤ ਹੈ। ਪਦਾਰਥਾਂ ਰੂਪ ਜਾਲੇ ਨੂੰ ਤੇ ਮਨਮੁਖ ਰੂਪ ਡੱਡੂ ਨੂੰ ਸੰਗ ਦਾ ਕੋਈ ਦੋਸ਼ ਨਹੀਂ ਹੈ, ਸੰਗ ਤਾਂ ਚੰਗੇ ਮਹਾਤਮਾ ਰੂਪ ਕੌਲ ਫੂਲਾਂ ਦਾ ਹੈ। *ਅਥਵਾ:-* ਮਹਾਤਮਾ ਰੂਪੀ ਕੌਲ ਫੂਲਾਂ ਨੂੰ ਮਨਮੁਖਾਂ ਰੂਪ ਡੱਡੂਆਂ ਦੇ ਸੰਗ ਦਾ ਦੋਸ਼ ਨਹੀਂ ਹੈ ਕਿਉਂਕਿ ਮਹਾਤਮਾ ਮਨਮੁਖਾਂ ਤੋਂ ਅਸੰਗ ਰਹਿੰਦੇ ਹਨ ਉਹਨਾਂ ਦੇ ਔਗੁਣਾ ਨੂੰ ਗ੍ਰਹਿਣ ਨਹੀਂ ਕਰਦੇ॥ ੧॥

***ਦਾਦਰ ਤੂ ਕਬਹਿ ਨ ਜਾਨਸਿ ਰੇ॥***

ਹੇ ਮਨਮੁਖ ਰੂਪ ਦਾਦਰ=ਡੱਡੂ ਸਾਲਸਰਾਇ ! ਤੂੰ ਗੁਰਮੁਖ ਮਹਾਤਮਾ ਰੂਪੀ ਕੌਲ ਫੂਲਾਂ ਦੀ ਸਾਰ ਸੰਭਾਲ ਨੂੰ ਕਦੇ ਜਾਣਦਾ ਨਹੀਂ ਹੈਂ।

***ਭਖਸਿ ਸਿਬਾਲੁ ਬਸਸਿ ਨਿਰਮਲ ਜਲ ਅੰਮ੍ਰਿਤੁ ਨ ਲਖਸਿ ਰੇ॥ ੧॥ ਰਹਾਉ॥***

ਨਿਰਮਲ ਨਾਮ ਜਲ ਵਾਲੇ ਸਤਸੰਗ ਸਰੋਵਰ ਵਿਚ ਤੂੰ ਵਸਦਾ ਹੋਇਆ ਭੀ ਭੋਗ ਬੁੱਧੀ ਕਰਕੇ ਪਦਾਰਥਾਂ ਰੂਪੀ ਸਿਬਾਲੁ=ਜਾਲੇ ਨੂੰ ਖਾਂਦਾ ਹੈਂ ਤੇ ਗੁਰਮੁਖਾਂ ਰੂਪ ਕੌਲ ਫੁਲ ਦੇ ਅੰਮ੍ਰਿਤ ਰੂਪ ਸ਼ੁਭ ਗੁਣਾਂ ਨੂੰ ਜਾਣਦਾ ਨਹੀਂ ਹੈਂ। ਰਸ=ਪ੍ਰੇਮ, ਸੁਗੰਧੀ=ਭਗਤੀ, ਧੂੜੀ=ਸ਼ਰਧਾ ਇਤਿਆਦਿਕ ਸ਼ੁਭ ਗੁਣਾਂ ਨੂੰ ਜਾਣਦਾ ਨਹੀਂ ਹੈਂ।

**ਬਸੁ ਜਲ ਨਿਤ ਨ ਵਸਤ ਅਲੀਅਲ ਮੇਰ ਚ- ਚਾ ਗੁਨ ਰੇ॥**

ਹੇ ਮਨਮੁਖ ਰੂਪ ਡੱਡੂ ਸਾਲਸਰਾਇ! ਤੂੰ ਤਾਂ ਨਿਤਾਪ੍ਰਤੀ ਨਾਮ ਜਲ ਵਿਚ ਵਸਦਾ ਹੈਂ ਭਾਵ ਹਰ ਵੇਲੇ ਸਤਸੰਗ ਵਿਚ ਜਾ ਕੇ ਕਥਾ ਕੀਰਤਨ ਸੁਣਦਾ ਹੈਂ ਤੇ ਅਲੀ ਅਲ=ਸਿੱਖ ਸਿੱਖਣੀਆਂ ਰੂਪ ਭੌਰੇ ਭੌਰੀਆਂ ਨਹੀਂ ਵਸਦੀਆਂ ਕਿਉਂਕਿ ਉਹ ਹਜ਼ਾਰਾਂ ਕੋਹਾਂ 'ਪਰ ਬੈਠੀਆਂ ਹਨ ਫਿਰ ਭੀ ਉਹ ਮੇਰ=ਉਪਰ ਸੇ ਆ ਕੇ ਭਾਵ ਦੂਰੋਂ ਚਲ ਕੇ ਆਉਂਦੇ ਹਨ ਤੇ ਚ=ਪੁਨਾ ਸ਼ੁਭ ਸ਼ੁਭ ਗੁਣਾਂ ਨੂੰ ਚਾ=ਚੁੰਘ ਕੇ ਚਲੇ ਜਾਂਦੇ ਹਨ। ਜਿਵੇਂ ਕਈ ਕੁਤਰਕੀ ਅੰਮ੍ਰਿਤਸਰ ਨਿਵਾਸੀ ਕਾਫੀ ਸਮਾਂ ਅੰਮ੍ਰਿਤਸਰ ਰਹਿ ਕੇ ਦਰਸ਼ਨਾਂ ਤੋਂ ਖਾਲੀ ਰਹਿੰਦੇ ਹਨ ਤੇ ਸ਼ਰਧਾਲੂ ਲੋਕ ਹਜ਼ਾਰਾਂ ਕੋਹਾਂ ਤੋਂ ਆ ਕੇ ਦਰਬਾਰ ਸਾਹਿਬ ਜੀ ਦਾ ਦਰਸ਼ਨ ਕਰਕੇ ਲਾਭ ਪ੍ਰਾਪਤ ਕਰ ਜਾਂਦੇ ਹਨ।

**ਚੰਦ ਕੁਮੁਦਨੀ ਦੂਰਹੁ ਨਿਵਸਸਿ ਅਨਭਉ ਕਾਰਨਿ ਰੇ॥ ੨॥**

ਗੁਰੂ ਸਾਹਿਬ ਰੂਪੀ ਚੰਦ੍ਰਮਾ ਨੂੰ ਵੇਖ ਕੇ ਸਿਖਣੀਆਂ ਰੂਪੀ ਕਵੀਆਂ ਦੂਰੋਂ ਹੀ ਨਿਵਸਸਿ=ਖਿੜ ਜਾਂਦੀਆਂ ਹਨ, ਭਾਵ ਦੂਰ ਬੈਠੀਆਂ ਹੀ ਗੁਰੂ ਜੀ ਦਾ ਜਸ ਅਤੇ ਨਾਮ ਸੁਣ ਕੇ ਪ੍ਰਸੰਨ ਹੋ ਜਾਂਦੀਆਂ ਹਨ ਇਸ ਵਿਚ ਹਿਰਦੇ ਦਾ ਅਨਭਉ=ਤਾਤਪ੍ਰਜ ਹੀ ਕਾਰਨ ਹੈ, ਭਾਵ ਹਿਰਦੇ ਦਾ ਪ੍ਰੇਮ ਹੋਣਾ ਚਾਹੀਦਾ ਹੈ ਤੇ ਭੌਰਾ ਬਿਰਤੀ ਕਰਕੇ ਸਾਰਗ੍ਰਾਹੀ ਹੋਣਾ ਚਾਹੀਦਾ ਹੈ॥ ੨॥

**ਅੰਮ੍ਰਿਤ ਖੰਡੁ ਦੂਧਿ ਮਧੁ ਸੰਚਸਿ ਤੂਬ ਨ ਚਾਤੁਰ ਰੇ॥**

ਅੰਮ੍ਰਿਤ=ਗਿਆਨ, ਖੰਡੁ=ਭਗਤੀ, ਦੂਧ=ਨਿਸ਼ਕਾਮ ਕਰਮ, ਮਧੁ=ਨਾਮ ਇਤਿਆਦਿਕ ਸ਼ੁਭ ਗੁਣ ਸੰਚਨਾ ਭੀ ਕਰੀਏ ਤੂੰਬੇ ਵਾਂਗੂੰ ਕੌੜੇ ਸੁਭਾਵ ਵਾਲਾ ਮਨਮੁਖ ਪੁਰਸ਼ ਚਾ=ਪੁਨਾ ਅਤਰ ਵਾਂਙੂ ਭਗਤੀ ਰੂਪ ਸੁਗੰਧੀ ਵਾਲਾ ਨਹੀਂ ਹੁੰਦਾ। *ਅਥਵਾ:-* ਤੂੰ ਬਨ ਚਾਤੁਰ ਰੇ=ਹੇ ਭਾਈ! ਤੂੰ ਬਨ ਦਾ ਹੀ ਚਤਰ ਰਿਹਾ ਹੈਂ, ਭਾਵ ਬਾਂਦਰ ਵਾਂਙੂ ਚੰਚਲ ਸੁਭਾਵ ਵਾਲਾ ਰਿਹਾ ਹੈਂ।

**ਅਪਨਾ ਆਪੁ ਤੂ ਕਬਹੁ ਨ ਛੋਡਸਿ ਪਿਸਨ ਪ੍ਰੀਤਿ ਜਿਉ ਰੇ॥ ੩॥**

ਹੇ ਭਾਈ! ਤੂੰ ਆਪਣਾ ਆਪ ਹੰਕਾਰ ਕਦੇ ਭੀ ਛੱਡਦਾ ਨਹੀਂ ਹੈਂ, ਜਿਸ ਤਰ੍ਹਾਂ ਪਿਸਨ=ਚੁਗਲ ਖੋਰ ਦੀ ਪ੍ਰੀਤੀ ਚੁਗਲੀ ਕਰਨ ਵਿਚ ਹੈ, ਉਹ ਜਿਥੇ ਭੀ ਜਾਂਦਾ ਹੈ ਓਥੇ ਚੁਗਲੀ ਹੀ ਕਰਦਾ ਹੈ॥ ੩॥

## ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ॥

ਮੂਰਖ ਪੁਰਸ਼ ਭਾਵੇਂ ਪੰਡਿਤਾਂ ਦੇ ਨਾਲ ਭੀ ਵਸਦੇ ਹਨ ਅਤੇ ਆਗਮ=ਸ਼ਾਸਤ੍ਰਾਂ ਦੀ ਸਾਸ=ਆਗਿਆ ਭੀ ਸੁਣਦੇ ਹਨ।

*ਅਥਵਾ:-* ਆਗਮ=ਸ਼ਾਸਤ੍ਰ ਤੇ ਸਾਸ=ਬੇਦਾਂ ਨੂੰ ਭੀ ਸੁਣਦੇ ਹਨ।

## ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ॥ ੪॥

ਹੇ ਸਾਲਸਰਾਇ! ਤੂੰ ਸੁਣ, ਉਹ ਮੂਰਖ ਪੁਰਸ਼ ਆਪਣਾ ਆਪ ਹੰਕਾਰ ਕਦੇ ਭੀ ਛੱਡਦੇ ਨਹੀਂ ਹਨ, ਜਿਵੇਂ ਕਿਸੀ ਨੇ ਸੁਆਨ=ਕੁੱਤੇ ਦੀ ਪੂਛ ਸਿਧੀ ਕਰਨ ਵਾਸਤੇ ਬਾਰ੍ਹਾ ਵਰ੍ਹੇ ਨੜੇ ਵਿਚ ਪਾ ਰਖੀ ਸੀ, ਜਦ ਬਾਰ੍ਹਾਂ ਵਰ੍ਹਿਆਂ ਤੋਂ ਬਾਅਦ ਕਢੀ ਤਾਂ ਉਹ ਓਸੇ ਤਰ੍ਹਾਂ ਵਿੰਗੀ ਹੀ ਨਿਕਲੀ, ਏਸੇ ਤਰ੍ਹਾਂ ਮੂਰਖਾਂ ਨੂੰ ਚਾਹੇ ਕਿਤਨੇ ਸ਼ਾਸਤ੍ਰ ਸੁਣਾਓ ਤੋ ਭੀ ਉਨ੍ਹਾਂ ਦਾ ਮਨ ਟੇਢਾ ਹੀ ਰਹਿੰਦਾ ਹੈ॥ ੪॥

## ਇਕਿ ਪਾਖੰਡੀ ਨਾਮਿ ਨ ਰਾਚਹਿ ਇਕਿ ਹਰਿ ਹਰਿ ਚਰਣੀ ਰੇ॥

ਹੇ ਸਾਲਸਰਾਇ ! ਇਕ ਅਜੇਹੇ ਪਖੰਡੀ ਹਨ ਜੋ ਨਾਮ ਸਿਮਰਨ ਵਿਚ ਕਦੇ ਤਦਾਕਾਰ ਨਹੀਂ ਹੁੰਦੇ ਅਤੇ ਇਕ ਅਜੇਹੇ ਗੁਰਮੁਖ ਹਨ ਜੋ ਹਰਿ ਹਰਿ ਦੇ ਚਰਨਾਂ ਦੇ ਧਿਆਨ ਵਿਚ ਹਰ ਵੇਲੇ ਜੁੜੇ ਰਹਿੰਦੇ ਹਨ।

## ਪੂਰਬਿ ਲਿਖਿਆ ਪਾਵਸਿ ਨਾਨਕ ਰਸਨਾ ਨਾਮੁ ਜਪਿ ਰੇ ॥ ੫ ॥ ੪ ॥

ਗੁਰੂ ਜੀ ਕਥਨ ਕਰਦੇ ਹਨ— ਪੂਰਬਲੇ ਕਰਮਾਂ ਅਨੁਸਾਰ ਜੋ ਲੇਖ ਲਿਖਿਆ ਗਿਆ ਹੈ ਓਹੀ ਪਦਾਰਥ ਪਾਈਂਦਾ ਹੈ, ਇਸ ਲਈ ਧਨ ਦੀ ਇਛਾ ਤਿਆਗ ਕੇ ਤੂੰ ਰਸਨਾ ਨਾਲ ਨਾਮ ਜਪ ਲੈ॥ ੫ ॥ ੪ ॥

ਇਤਨਾ ਉਪਦੇਸ਼ ਸੁਣਦਿਆਂ ਸਾਰ ਅਤੀਅੰਤ ਸ਼ਰਧਾ ਵਧ ਗਈ ਤੇ ਗੁਰੂ ਜੀ ਦੇ ਚਰਨਾਂ 'ਪਰ ਡਿਗ ਪਿਆ, ਉਸ ਵੇਲੇ ਗੁਰੂ ਜੀ ਨੇ ਉਸ ਨੂੰ ਮੁਕਤ ਕਰ ਦਿੱਤਾ, ਇਸ ਦੇ ਨਾਲੋਂ ਅਧਿਕ ਸ਼ਰਧਾ 'ਅਧਰਕੇ' ਵਿਚ ਸੀ ਸ੍ਰੀ ਗੁਰੂ ਜੀ ਨੇ ਪਹਿਲੇ ਮੰਜੀ ਉਸ ਨੂੰ ਦੇਣੀ ਸੀ, ਪਰ ਸਾਲਸਰਾਇ ਦੀ ਉਮਰਾ ਥੋੜੀ ਵੇਖ ਕੇ ਗੁਰੂ ਜੀ ਨੇ ਪਹਿਲੇ ਮੰਜੀ ਸਾਲਸਰਾਇ ਨੂੰ ਦੇ ਦਿਤੀ ਤੇ ਨਾਲ ਹੀ ਹੁਕਮ ਕਰ ਦਿੱਤਾ ਇਸ ਮੰਜੀ 'ਪਰ ਤੇਰੀ ਸੰਤਾਨ ਵਿਚੋਂ ਕੋਈ ਨਾ ਬੈਠੇ ਇਸ ਮੰਜੀ 'ਪਰ ਤੇਰੇ ਪਿਛੋਂ 'ਅਧਰਕਾ' ਬੈਠੇਗਾ। ਸਾਲਸਰਾਇ ਨੇ ਸਤਿਬਚਨ ਕਹਿ ਕੇ ਗੁਰੂ ਜੀ ਦਾ ਹੁਕਮ ਪ੍ਰਵਾਨ ਕਰ ਲਿਆ।

## ਮਾਰੂ ਮਹਲਾ ੧ ॥ ਸਲੋਕੁ ॥

## ਪਤਿਤ ਪੁਨੀਤ ਅਸੰਖ ਹੋਹਿ ਹਰਿ ਚਰਨੀ ਮਨੁ ਲਾਗ ॥

ਅਸੰਖ=ਬੇਅੰਤ, ਪਤਿਤ=ਪਾਪੀ ਪੁਨੀਤ ਹੋਹਿ=ਪਵਿੱਤਰ ਹੋਏ ਹਨ, ਜਿਨ੍ਹਾਂ ਦਾ ਹਰੀ ਦੇ ਚਰਨਾਂ ਨਾਲ ਮਨ ਲੱਗਾ ਹੈ।

## ਅਠਸਠਿ ਤੀਰਥ ਨਾਮੁ ਪ੍ਰਭ ਨਾਨਕ ਜਿਸੁ ਮਸਤਕਿ ਭਾਗ ॥ ੧ ॥

ਪ੍ਰਭੂ ਦੇ ਨਾਮ ਵਿਚ ਅਠਾਹਟ ਤੀਰਥ ਹਨ, ਵਾ:- ਅਠਾਹਟ ਤੀਰਥਾਂ ਤੋਂ ਉਤਮ ਪ੍ਰਭੂ ਦਾ ਨਾਮ ਹੈ, ਗੁਰੂ ਜੀ ਕਥਨ ਕਰਦੇ ਹਨ— ਜਿਸ ਦੇ ਮੱਥੇ ਦੇ ਭਾਗ ਚੰਗੇ ਹਨ ਉਸ ਨੂੰ ਨਾਮ ਮਿਲਦਾ ਹੈ॥ ੧ ॥

## ਸਬਦੁ ॥

ਅੰਨਵੈ:- ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਕਥਨ ਕਰਦੇ ਹਨ:-

## ਜੋ ਮੈ ਬੇਦਨ ਸਾ ਕਿਸੁ ਆਖਾ ਮਾਈ ॥

ਜਗਿਆਸੂ ਆਖਦਾ ਹੈ, ਹੇ ਮਾਈ=ਸੰਤੋਂ ! ਜੋ ਮੈਨੂੰ ਪ੍ਰਭੂ ਦੇ ਵਿਛੋੜੇ ਦੀ ਪੀੜਾ ਲਗ ਰਹੀ ਹੈ, ਉਹ ਆਪ ਜੀ ਤੋਂ ਬਿਨਾਂ ਹੋਰ ਮੈਂ ਕਿਸ ਨੂੰ ਆਖਾਂ।

## ਹਰਿ ਬਿਨੁ ਜੀਉ ਨ ਰਹੈ ਕੈਸੇ ਰਾਖਾ ਮਾਈ ॥ ੧ ॥ ਰਹਾਉ ॥

ਹੇ ਮਾਈ=ਮਾਤਾ ਪਿਤਾ ਰੂਪ ਸੰਤੋਂ ! ਹਰੀ ਤੋਂ ਬਿਨਾਂ ਮੇਰਾ ਜੀਅ ਰਹਿ ਨਹੀਂ ਸਕਦਾ ਮੈਂ ਕਿਸ ਤਰ੍ਹਾਂ ਰਖਣਾ ਕਰਾਂ॥ ੧ ॥ ਰਹਾਉ ॥

## ਹਉ ਦੋਹਾਗਣਿ ਖਰੀ ਰੰਞਾਣੀ ॥ ਗਇਆ ਸੁ ਜੋਬਨੁ ਧਨ ਪਛੁਤਾਣੀ ॥ ੨ ॥

ਹਉ=ਮੈਂ ਦੋਹਾਗਣਿ=ਛੁਟੜ ਹੋ ਕੇ ਖਰੀ=ਹਛੀ, ਰੰਞਾਣੀ=ਦੁੱਖੀ ਹੋ ਰਹੀ ਹਾਂ। ਪ੍ਰਤੱਖ ਜੋਬਨ, ਵਾ:- ਪ੍ਰੇਮ ਰੂਪ ਜੋਬਨ ਚਲਾ ਗਿਆ ਹੈ ਇਸੀ 'ਤੇ ਮੈਂ ਧਨ ਪਸ਼ਚਾਤਾਪ ਕਰਦੀ ਹਾਂ॥ ੨ ॥

## ਭਣਤਿ ਨਾਨਕੁ ਅੰਦੇਸਾ ਏਹੀ॥
## ਬਿਨੁ ਦਰਸਨ ਕੈਸੇ ਰਵਉ ਸਨੇਹੀ॥ ੪॥ ੫॥

ਗੁਰੂ ਜੀ ਭਣਤਿ=ਕਥਨ ਕਰਦੇ ਹਨ— ਜਗਿਆਸੂ ਆਖਦਾ ਹੈ ਮੈਨੂੰ ਏਹੋ ਅੰਦੇਸਾ=ਸੰਸਾ, ਭਾਵ ਗਮ ਹੈ। ਕਿ ਪਤੀ ਦੇ ਦਰਸ਼ਨ ਤੋਂ ਬਿਨਾਂ ਸਨੇਹੀ=ਪਿਆਰੇ ਪ੍ਰਭੂ ਦੇ ਅਨੰਦ ਨੂੰ ਕਿਵੇਂ ਰਵਉ=ਭੋਗਾਂਗੀ? ਉੱਤਰ:-

## ਸਖੀ ਸਹੇਲੀ ਗਰਬਿ ਗਹੇਲੀ॥ ਸੁਣਿ ਸਹ ਕੀ ਇਕ ਬਾਤ ਸੁਹੇਲੀ॥ ੧॥

ਹੇ ਸਹੇਲੀ=ਪਿਆਰੀ ਸਖੀ ! ਤੂੰ ਜਿਸ ਗਰਬਿ ਗਹੇਲੀ=ਹੰਕਾਰ ਵਿਚ ਗ੍ਰਸੀ ਹੋਈ ਹੈਂ ਉਸ ਹੰਕਾਰ ਨੂੰ ਤਿਆਗ ਦੇ ਅਤੇ ਪਤੀ ਦੀ ਪ੍ਰਾਪਤੀ ਦੀ ਇਕ ਸੁਹੇਲੀ=ਸੁਖਦਾਇਕ ਗੱਲ ਧਿਆਨ ਦੇ ਕੇ ਸੁਣ॥ ੧॥ ਉਸ ਅੱਗੇ ਨਿੰਮ੍ਰਤਾ ਸਹਿਤ ਬੇਨਤੀ ਕਰ:-

## ਤੂ ਦਾਨਾ ਸਾਹਿਬੁ ਸਿਰਿ ਮੇਰਾ॥ ਖਿਜਮਤਿ ਕਰੀ ਜਨੁ ਬੰਦਾ ਤੇਰਾ॥ ੩॥

ਤੂੰ ਦਾਨਾ=ਦਨਾਅ ਹੈਂ ਅਤੇ ਮੇਰਾ ਸਿਰਿ=ਸ਼ਰੋਮਣੀ ਸਾਹਿਬੁ=ਮਾਲਕ ਹੈਂ।

ਮੈਂ ਤੇਰਾ ਦਾਸ ਜਨ ਹੋ ਕੇ ਸਾਰੀ ਉਮਰਾ ਆਪ ਜੀ ਦੀ ਖਿਜਮਤਿ=ਸੇਵਾ ਕਰਦਾ ਰਹਾਂ।

ਇਸ ਤਰ੍ਹਾਂ ਬੇਨਤੀਆਂ ਕਰਨ ਨਾਲ ਉਸ ਦੀ ਪ੍ਰਾਪਤੀ ਹੁੰਦੀ ਹੈ ਤੇ ਵਿਛੋੜੇ ਦੀ ਪੀੜਾ ਦੂਰ ਹੋ ਜਾਂਦੀ ਹੈ।

ਸ਼ਬਦ ਦੀਆਂ ਤੁਕਾਂ ਕ੍ਰਮ ਵਾਰ ਇਸ ਤਰ੍ਹਾਂ ਹਨ:-

***ਸਖੀ ਸਹੇਲੀ ਗਰਬਿ ਗਹੇਲੀ॥ ਸੁਣਿ ਸਹ ਕੀ ਇਕ ਬਾਤ ਸੁਹੇਲੀ॥ ੧॥***
***ਜੋ ਮੈ ਬੇਦਨ ਸਾ ਕਿਸੁ ਆਖਾ ਮਾਈ॥ ਹਰਿ ਬਿਨੁ ਜੀਉ ਨ ਰਹੈ ਕੈਸੇ ਰਾਖਾ ਮਾਈ॥ ੧॥ ਰਹਾਉ॥***
***ਹਉ ਦੋਹਾਗਣਿ ਖਰੀ ਰੰਞਾਣੀ॥ ਗਇਆ ਸੁ ਜੋਬਨੁ ਧਨ ਪਛੁਤਾਣੀ॥ ੨॥***
***ਤੂ ਦਾਨਾ ਸਾਹਿਬੁ ਸਿਰਿ ਮੇਰਾ॥ ਖਿਜਮਤਿ ਕਰੀ ਜਨੁ ਬੰਦਾ ਤੇਰਾ॥ ੩॥***
***ਭਣਤਿ ਨਾਨਕੁ ਅੰਦੇਸਾ ਏਹੀ॥ ਬਿਨੁ ਦਰਸਨ ਕੈਸੇ ਰਵਉ ਸਨੇਹੀ॥ ੪॥ ੫॥***

## [ਪੰਨਾ ੯੯੧]

## ਮਾਰੂ ਮਹਲਾ ੧॥

ਜਿਸ ਵੇਲੇ ਸਾਲਸਰਾਇ ਨੂੰ ਉਪਦੇਸ਼ ਦੇ ਕੇ ਗੁਰੂ ਜੀ ਅੱਗੇ ਚਲੇ ਤਾਂ ਚਾਲੀਸ ਕੋਹ 'ਪਰ ਗੁਰੂ ਜੀ ਦਾ ਇਕ ਪ੍ਰੇਮੀ ਭਗਤ ਜਾਤ ਦਾ ਬਾਢੀ, ਗੁਰੂ ਜੀ ਨੂੰ ਅਰਾਧ ਰਿਹਾ ਸੀ ਉਸ ਦੀ ਇੱਛਾ ਪੂਰਨ ਕਰਨ ਲਈ ਗੁਰੂ ਜੀ ਉਸ ਪਿੰਡ ਤੋਂ ਬਾਹਰਵਾਰ ਡੇਰਾ ਲਗਾ ਕੇ ਬੈਠ ਗਏ।

ਜਦ ਉਸ ਨੂੰ ਪਤਾ ਲਗਾ ਤਾਂ ਬੇਨਤੀ ਕਰਕੇ ਗੁਰੂ ਜੀ ਨੂੰ ਘਰ ਲੈ ਆਏ ਅਤੇ ਉਸ ਨੇ ਆਪਣੇ ਸਭਾਗੇ ਨਾਮੇ ਪੁੱਤਰ ਨੂੰ ਕਿਹਾ, ਸਾਡੀ ਭਗਤੀ ਵੇਖ ਕੇ ਸਾਨੂੰ ਦਰਸ਼ਨ ਦੇਣ ਲਈ ਗੁਰੂ ਜੀ ਤਾਂ ਆ ਗਏ ਹਨ ਪਰ ਉਨ੍ਹਾਂ ਦਾ ਸੁਆਗਤ ਕਰਨ ਲਈ ਸਾਡੇ ਪਾਸ ਕੋਈ ਅੰਨ ਪਦਾਰਥ ਵਗੈਰਾ ਹੈ ਨਹੀਂ, ਹੁਣ ਕਿਸ ਤਰ੍ਹਾਂ ਕਰੀਏ?

ਪੁੱਤਰ ਨੇ ਕਿਹਾ, ਪਿਤਾ ਜੀ ਆਪ ਮੈਨੂੰ ਕਿਸੇ ਸ਼ਾਹੂਕਾਰ ਦੀ ਦੁਕਾਨ 'ਪਰ ਵੇਚ ਆਓ ਤੇ ਰਸਤ ਪਾਣੀ ਲਿਆ ਕੇ ਗੁਰੂ ਜੀ ਨੂੰ ਪ੍ਰਸੰਨਤਾ ਨਾਲ ਛਕਾਓ ਜੇਕਰ ਗੁਰੂ ਦੇ ਨਮਿਤ ਮੇਰਾ ਸਰੀਰ ਲੱਗ ਜਾਏ ਤਾਂ ਇਸ ਨਾਲੋਂ ਹੋਰ ਕੋਈ ਗੱਲ ਚੰਗੀ ਨਹੀਂ ਹੈ।

ਇਸ ਤਰ੍ਹਾਂ ਸੁਣ ਕੇ ਪਿਤਾ ਬਹੁਤ ਖੁਸ਼ ਹੋਇਆ ਤੇ ਕਿਹਾ, ਪੁੱਤਰ ਏਹ ਗੱਲ ਤੈਂਨੇ ਸਭ ਤੋਂ ਚੰਗੀ ਸੋਚੀ ਹੈ, ਜਾਓ ਕਿਸੇ ਧਣੀ ਦੀ ਦੁਕਾਨ 'ਪਰ ਜਾ ਕੇ ਵਿਕ ਜਾਓ।

ਜਦ ਉਹ ਵਿਕਣ ਚਲਿਆ ਤਾਂ ਅੰਤ੍ਰਜਾਮੀ ਗੁਰਾਂ ਨੇ ਬੁਲਾ ਕੇ ਕਿਹਾ, ਕਾਕਾ ਤੇਰਾ ਨਾਮ ਕੀ ਹੈ, ਤੇਰੇ ਮਾਤਾ ਪਿਤਾ ਤੇਰੇ ਕੋ ਵੇਚਦੇ ਹਨ ਤੈਂਨੇ ਵਿਕਣਾ ਹੈ? ਫੇਰ ਤੇਰੇ ਪਾਸੋਂ ਉਹ ਟਹਿਲ ਕਰਾਉਣਗੇ ਤੂੰ ਕਰੇਂਗਾ?

ਇਨ੍ਹਾਂ ਗੱਲਾਂ ਦਾ ਜਿਵੇਂ ਉਸ ਨੇ ਉੱਤਰ ਦਿੱਤਾ ਹੈ, ਉਹ ਗੁਰੂ ਜੀ ਇਸ ਸ਼ਬਦ ਦੁਆਰਾ ਵਰਣਨ ਕਰਦੇ ਹਨ :-

## ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ ॥

ਉਹ ਬੱਚਾ ਆਖਦਾ ਹੈ, ਹੇ ਗੁਰੋ ! ਮੈਂ ਆਪ ਜੀ ਦਾ ਮੁੱਲ ਖਰੀਦਿਆ ਹੋਇਆ ਅਰਥਾਤ ਬੈ-ਖਰੀਦ ਹਾਂ ਅਤੇ ਲਾਲਾ ਗੋਲਾ=ਦਾਸਾਂ ਦਾ ਦਾਸ ਹਾਂ, ਫਿਰ ਮੇਰਾ ਨਾਮ 'ਸਭਾਗਾ' ਹੈ।

## ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ ॥ ੧ ॥

ਹੇ ਗੁਰੋ ! ਆਪ ਜੀ ਦੀ ਬਚਨੀ=ਸਿੱਖਿਆ ਵਾਸਤੇ ਮੈਂ ਹਟ 'ਪਰ ਜਾ ਕੇ ਵਿਕਦਾ ਹਾਂ,

ਜਿਸ ਤਰਫ਼ ਆਪ ਜੀ ਨੇ ਮੈਨੂੰ ਲਗਾਇਆ ਹੈ, ਉਸੀ ਤਰਫ਼ ਮੈਂ ਲੱਗ ਰਿਹਾ ਹਾਂ॥ ੧ ॥

## ਤੇਰੇ ਲਾਲੇ ਕਿਆ ਚਤੁਰਾਈ॥
## ਸਾਹਿਬ ਕਾ ਹੁਕਮੁ ਨ ਕਰਣਾ ਜਾਈ॥ ੧ ॥ ਰਹਾਉ ॥

ਹੇ ਗੁਰੋ ! ਮੈਂ ਆਪ ਜੀ ਦਾ ਦਾਸ ਹਾਂ, ਮੈਂ ਲਾਲੇ=ਦਾਸ ਦੀ ਤੇਰੇ ਅੱਗੇ ਕੀ ਚਤੁਰਾਈ ਚੱਲ ਸਕਦੀ ਹੈ। ਹੇ ਸਾਹਿਬ=ਗੁਰੋ ! ਆਪ ਜੀ ਉਤੇ ਕੋਈ ਹੁਕਮ ਨਹੀਂ ਕੀਤਾ ਜਾਂਦਾ।

*ਅਥਵਾ:-* ਹੇ ਸਾਹਿਬ=ਗੁਰੋ ! ਆਪ ਜੀ ਦਾ ਹੁਕਮ ਮੋੜਨਾ ਨਹੀਂ ਕੀਤਾ ਜਾਂਦਾ ॥ ੧ ॥ ਰਹਾਉ ॥

## ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ ॥

ਮੇਰੀ ਮਾਂ ਆਪ ਜੀ ਦੀ ਲਾਲੀ=ਦਾਸੀ ਹੈ, ਮੇਰਾ ਪਿਤਾ ਭੀ ਆਪ ਜੀ ਦਾ ਦਾਸ ਹੈ ਤੇ ਮੈਂ ਉਸ ਲਾਲੀ ਲਾਲੇ ਦਾ ਜਾਇਆ=ਪੈਦਾ ਕੀਤਾ ਹੋਇਆ ਹਾਂ।

## ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ ॥ ੨ ॥

ਮੇਰੀ ਮਾਂ ਲਾਲੀ=ਦਾਸੀ ਹੋ ਕੇ ਆਪ ਜੀ ਦੀ ਸੇਵਾ ਵਿਚ ਨੱਚ ਰਹੀ ਹੈ, ਪਿਤਾ ਭੀ ਲਾਲਾ=ਦਾਸ ਹੋ ਕੇ ਆਪ ਜੀ ਦੇ ਜਸ ਨੂੰ ਗਾਂਵਦਾ ਹੈ, ਹੇ ਰਾਇਆ=ਪ੍ਰਕਾਸ਼ ਰੂਪ ਗੁਰੋ ! ਮੈਂ ਭੀ ਆਪ ਜੀ ਦੀ ਭਗਤੀ ਕਰਦਾ ਹਾਂ॥ ੨ ॥

## ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ ॥

ਹੇ ਮੀਰਾ=ਪਾਤਸ਼ਾਹ ਗੁਰੋ ! ਜੇ ਆਪ ਪੀਵੋ ਤਾਂ ਮੈਂ ਪਾਣੀ ਆਣੀ=ਲਿਆਉਂਦਾ ਹਾਂ ਜੇ ਆਪ ਭੋਜਨ ਖਾਵੋ ਤਾਂ ਮੈਂ ਚਕੀ ਵਿਚ ਦਾਣੇ ਪੀਸਣ ਲਈ ਜਾਂਦਾ ਹਾਂ।

## ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰਾ ਨਾਉ ॥ ੩ ॥

ਹੇ ਗੁਰੋ ! ਮੈਨੂੰ ਇਹ ਸੁਮਤਿ ਬਖਸ਼ੋ; ਮੈਂ ਆਪ ਜੀ ਨੂੰ ਪੱਖਾ ਫੇਰਾਂ, ਪੈਰ ਮਲੋਵਾ=ਚਰਨ ਝਸਨਾ ਕਰਾਂ, ਅਤੇ ਸਦਾ ਹੀ ਆਪ ਜੀ ਦਾ ਨਾਮ ਜਪਦਾ ਰਹਾਂ॥ ੩ ॥

# ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥

ਗੁਰੂ ਜੀ ਕਥਨ ਕਰਦੇ ਹਨ— ਉਹ ਸਭਾਗਾ ਆਖਦਾ ਹੈ, ਮੈਂ ਲਾਲ=ਦਾਸ ਨਿਮਕ ਹਰਾਮੀ ਹਾਂ, ਜੇ ਆਪ ਬਖਸ਼ ਲਵੋ ਤਾਂ ਇਸ ਵਿਚ ਆਪ ਜੀ ਦੀ ਵਡਿਆਈ ਹੈ।

# ਆਦਿ ਜੁਗਾਦਿ ਦਇਆਪਤਿ ਦਾਤਾ
# ਤੁਧੁ ਵਿਣੁ ਮੁਕਤਿ ਨ ਪਾਈ॥੪॥੬॥

ਆਦਿ ਜੁਗਾਦਿ=ਸਦਾ ਸਦਾ ਤੂੰ ਦਇਆ ਦਾ ਪਤੀ ਤੇ ਸਭ ਦਾ ਦਾਤਾ ਹੈਂ, ਆਪ ਜੀ ਦੀ ਕ੍ਰਿਪਾ ਤੋਂ ਬਿਨਾਂ ਕਿਸੀ ਨੇ ਭੀ ਮੁਕਤੀ ਨਹੀਂ ਪਾਈ॥ ੪॥ ੬॥

ਹੁਣ ਦੂਜੇ ਅਰਥ ਵਿਚ ਜਗਿਆਸੂ ਪਰਮੇਸ਼ਰ ਅੱਗੇ ਪ੍ਰਾਰਥਨਾ ਕਰਦਾ ਹੈ:-

***ਦੂਜਾ ਅਰਥ:-***

*ਮੁਲ ਖਰੀਦੀ ਲਾਲਾ ਗੋਲਾ ਮੇਰਾ ਨਾਉ ਸਭਾਗਾ॥*

ਹੇ ਪਰਮੇਸ਼ਰ ! ਮੈਂ ਦਾਸਾਂ ਦਾ ਦਾਸ ਆਪ ਜੀ ਦਾ ਮੁੱਲ ਖਰੀਦਿਆ ਹੋਇਆ ਹਾਂ, ਇਸੀ 'ਤੇ ਮੇਰਾ ਨਾਮ ਸਭਾਗਾ=ਸਰੇਸ਼ਟ ਭਾਗਾਂ ਵਾਲਾ ਹੈ।

***ਗੁਰ ਕੀ ਬਚਨੀ ਹਾਟਿ ਬਿਕਾਨਾ ਜਿਤੁ ਲਾਇਆ ਤਿਤੁ ਲਾਗਾ॥ ੧॥***

ਹੇ ਪਰਮੇਸ਼ਰ ! ਗੁਰਾਂ ਦੀ ਸਿੱਖਿਆ ਲੈਣ ਵਾਸਤੇ ਮੈਂ ਸਤਸੰਗਤ ਰੂਪੀ ਹਟ ਉਤੇ ਵਿਕਿਆ ਹਾਂ, ਜਿਸ ਤਰਫ਼ ਸਤਸੰਗਤ ਨੇ ਲਗਾਇਆ ਹੈ, ਉਸੀ ਤਰਫ਼ ਮੈਂ ਲਗ ਰਿਹਾ ਹਾਂ॥ ੧॥

***ਤੇਰੇ ਲਾਲੇ ਕਿਆ ਚਤੁਰਾਈ॥ ਸਾਹਿਬ ਕਾ ਹੁਕਮੁ ਨ ਕਰਣਾ ਜਾਈ॥ ੧॥ ਰਹਾਉ॥***

ਹੇ ਪਰਮੇਸ਼ਰ ! ਤੇਰੇ ਲਾਲੇ=ਦਾਸ ਦੀ ਤੇਰੇ ਅੱਗੇ ਕੀ ਚਤੁਰਾਈ ਚਲ ਸਕਦੀ ਹੈ।

ਹੇ ਸਾਹਿਬ=ਪਰਮਾਤਮਾ ! ਆਪ ਜੀ ਦਾ ਹੁਕਮ ਮੋੜਨਾ ਨਹੀਂ ਕੀਤਾ ਜਾਂਦਾ॥ ੧॥ ਰਹਾਉ॥

*ਮਾ ਲਾਲੀ ਪਿਉ ਲਾਲਾ ਮੇਰਾ ਹਉ ਲਾਲੇ ਕਾ ਜਾਇਆ॥*

ਹੇ ਪਰਮੇਸ਼ਰ ! ਸ਼ੁਧ ਬੁੱਧੀ ਰੂਪ ਮੇਰੀ ਮਾਂ ਆਪ ਜੀ ਦੀ ਦਾਸੀ ਹੈ, ਸੰਤੋਖ ਵਸ਼ਿਸਟ ਮਨ ਰੂਪ ਮੇਰਾ ਪਿਤਾ ਭੀ ਆਪ ਜੀ ਦਾ ਦਾਸ ਹੈ, ਹਉ=ਸ਼ੁਧ ਹੰਕਾਰ, ਉਸ ਸ਼ੁਧ ਬੁੱਧੀ ਰੂਪ ਮਾਂ ਦਾ ਤੇ ਸੰਤੋਖ ਵਸ਼ਿਸਟ ਮਨ ਰੂਪ ਪਿਤਾ ਦਾ ਜਾਇਆ=ਪੈਦਾ ਕੀਤਾ ਹੋਇਆ ਹੈ, ਉਹ ਭੀ ਆਪ ਦਾ ਦਾਸ ਹੈ।

***ਲਾਲੀ ਨਾਚੈ ਲਾਲਾ ਗਾਵੈ ਭਗਤਿ ਕਰਉ ਤੇਰੀ ਰਾਇਆ॥ ੨॥***

ਲਾਲੀ=ਸ਼ੁਧ ਬੁੱਧੀ ਆਪ ਜੀ ਦਾ ਨਾਚੈ=ਨਿਰਣਾ ਕਰਦੀ ਹੈ, ਲਾਲਾ=ਸੰਤੋਖ ਵਸ਼ਿਸਟ ਮਨ ਭੀ ਆਪ ਜੀ ਦੇ ਗੁਣਾਂ ਨੂੰ ਗਾਂਵਦਾ ਹੈ, ਹੇ ਰਾਇਆ=ਪ੍ਰਕਾਸ਼ ਰੂਪ ਪਰਮਾਤਮਾ ! ਮੈਂ ਭੀ ਆਪ ਜੀ ਦੀ ਭਗਤੀ ਕਰਦਾ ਹਾਂ॥ ੨॥

*ਅਥਵਾ:-* ਮਾਂ ਮਾਇਆ (ਲਖਿਮੀ) ਇਹ ਆਪ ਦੀ ਦਾਸੀ ਹੈ, ਪਿਉ=ਵਿਸ਼ਨੂੰ ਯਾਂ ਈਸ਼ੂਰ ਇਹ ਭੀ ਆਪ ਜੀ ਦਾ ਦਾਸ ਹੈ, ਹਉ=ਮੈਂ ਉਸ ਲਾਲੀ ਲਾਲੇ ਦਾ ਜਾਇਆ=ਉਤਪੰਨ ਕੀਤਾ ਹੋਇਆ ਹਾਂ। ਲਾਲੀ=ਮਾਇਆ (ਲਖਿਮੀ) ਆਪ ਕੀ ਤਰਫ਼ ਨੱਚ ਰਹੀ ਹੈ, ਲਾਲਾ=ਵਿਸ਼ਨੂੰ ਵਾ ਈਸ਼ੂਰ ਆਪ ਜੀ ਦੇ ਜਸ ਨੂੰ ਗਾਂਵਦਾ ਹੈ, ਹੇ

ਰਾਇਆ=ਪ੍ਰਕਾਸ਼ ਰੂਪ ਪ੍ਰਭੂ ! ਮੈਂ ਭੀ ਆਪ ਜੀ ਦੀ ਭਗਤੀ ਕਰਦਾ ਹਾਂ।

*ਅਥਵਾ:-* ਗੁਰੂ ਸਾਹਿਬ ਜੀ ਕਥਨ ਕਰਦੇ ਹਨ— ਹੇ ਪ੍ਰਭੂ ! ਮੇਰੀ ਮਾਂ ਮਾਤਾ ਤ੍ਰਿਪਤਾ ਆਪ ਜੀ ਦੀ ਦਾਸੀ ਹੈ, ਮੇਰਾ ਪਿਉ ਬਾਬਾ ਕਾਲੂ ਭੀ ਆਪ ਜੀ ਦਾ ਦਾਸ ਹੈ, ਹਉ=ਮੈਂ ਉਸ ਲਾਲੀ ਮਾਤਾ ਤ੍ਰਿਪਤਾ ਦਾ ਤੇ ਲਾਲੇ=ਬਾਬਾ ਕਾਲੂ ਦਾ ਪੈਦਾ ਕੀਤਾ ਹੋਇਆ ਹਾਂ। ਲਾਲੀ=ਮਾਤਾ ਤ੍ਰਿਪਤਾ ਆਪ ਜੀ ਦੀ ਸੇਵਾ ਵਿਚ ਨੱਚ ਰਹੀ ਹੈ, ਲਾਲਾ=ਬਾਬਾ ਕਾਲੂ ਭੀ ਆਪ ਜੀ ਦੇ ਜਸ ਨੂੰ ਗਾਉਂਦਾ ਹੈ, ਹੇ ਰਾਇਆ=ਪ੍ਰਕਾਸ਼ ਰੂਪ ਪ੍ਰਭੂ ! ਮੈਂ ਭੀ ਆਪ ਜੀ ਦੀ ਭਗਤੀ ਕਰਦਾ ਹਾਂ।

***ਪੀਅਹਿ ਤ ਪਾਣੀ ਆਣੀ ਮੀਰਾ ਖਾਹਿ ਤ ਪੀਸਣ ਜਾਉ॥***

ਜਗਿਆਸੂ ਕਹਿੰਦਾ ਹੈ, ਹੇ ਮੀਰਾ=ਪਾਤਸ਼ਾਹ ਪਰਮੇਸ਼ਰ ! ਜੇ ਆਪ ਪਦਾਰਥਾਂ ਰੂਪ ਪਾਣੀ ਨੂੰ ਪੀਣਾ ਕਰੋ ਭਾਵ ਅੰਗੀਕਾਰ ਕਰੋ ਤਾਂ ਲਿਆਉਣਾ ਕਰਦਾ ਹਾਂ, ਭਾਵ ਸਾਰੇ ਪਦਾਰਥ ਆਪ ਜੀ ਅੱਗੇ ਅਰਪਣ ਕਰਦਾ ਹਾਂ। *ਅਥਵਾ:-* ਜੇ ਨਾਮ ਰੂਪ ਪਾਣੀ ਕਬੂਲ ਕਰੋ ਤਾਂ ਨਾਮ ਜਪਦਾ ਹਾਂ।

ਜੇਕਰ ਆਪ ਖਾਹਿ=ਖਾਣਾ ਕਰੋ, ਅਰਥਾਤ ਮਨਜ਼ੂਰ ਕਰੋ ਤਾਂ ਚਕੀ ਪੀਹਣ ਜਾਂਦਾ ਹਾਂ, ਭਾਵ ਸ੍ਰਵਨ, ਮਨਨ ਨਿਧਿਆਸਣ ਕਰਦਾ ਹਾਂ। ਫਿਰ ਮੇਰੇ ਉਤੇ ਇਹ ਕਿਰਪਾ ਕਰੋ:-

***ਪਖਾ ਫੇਰੀ ਪੈਰ ਮਲੋਵਾ ਜਪਤ ਰਹਾ ਤੇਰੀ ਨਾਉ॥ ੩ ॥***

ਪਖ ਲੈਣੇ ਰੂਪੀ ਪੱਖਾ ਆਪ ਜੀ ਨੂੰ ਫੇਰਨਾ ਕਰਾਂ, ਚਰਨਾਂ ਦਾ ਧਿਆਨ ਕਰਨੇ ਰੂਪ ਪੈਰ ਮਲੋਵਾ=ਝਸਨਾ ਕਰਾਂ ਅਤੇ ਅੱਠੇ ਪਹਿਰ ਆਪ ਜੀ ਦਾ ਨਾਮ ਜਪਦਾ ਰਹਾਂ॥ ੩ ॥

***ਲੂਣ ਹਰਾਮੀ ਨਾਨਕੁ ਲਾਲਾ ਬਖਸਿਹਿ ਤੁਧੁ ਵਡਿਆਈ॥***

ਗੁਰੂ ਜੀ ਕਥਨ ਕਰਦੇ ਹਨ— ਉਹ ਜਗਿਆਸੂ ਆਖਦਾ ਹੈ, ਹੇ ਪਰਮੇਸ਼ਰ ! ਮੈਂ ਲਾਲਾ=ਦਾਸ ਆਪ ਜੀ ਦਾ ਲੂਣ ਖਾ ਕੇ ਹਰਾਮ ਕਰਨ ਵਾਲਾ ਹਾਂ, ਭਾਵ ਆਪ ਜੀ ਦਾ ਦਿੱਤਾ ਹੋਇਆ ਖਾਂਦਾ ਹਾਂ ਪਰ ਆਪ ਜੀ ਦਾ ਸਿਮਰਨ ਨਹੀਂ ਕਰਦਾ, ਜੇ ਆਪ ਬਖਸ਼ ਲਓ ਤਾਂ ਇਸ ਵਿਚ ਤੇਰੀ ਵਡਿਆਈ ਹੈ।

***ਆਦਿ ਜੁਗਾਦਿ ਦਇਆਪਤਿ ਦਾਤਾ ਤੁਧੁ ਵਿਣੁ ਮੁਕਤਿ ਨ ਪਾਈ॥ ੪ ॥ ੬ ॥***

ਹੇ ਦਇਆ ਪਤੀ ਪਰਮਾਤਮਾ ! ਤੂੰ ਆਦਿ ਜੁਗਾਦਿ=ਸਦਾ ਸਦਾ ਸਾਰਿਆਂ ਦਾ ਦਾਤਾ ਹੈਂ, ਆਪ ਜੀ ਦੇ ਸਿਮਰਨ ਤੋਂ ਬਿਨਾਂ ਕਿਸੀ ਨੇ ਮੁਕਤੀ ਨਹੀਂ ਪਾਈ।

## ਮਾਰੂ ਮਹਲਾ ੧ ॥

**ਉਥਾਨਕਾ:-** ਜਿਸ ਵੇਲੇ ਸਚਖੰਡ ਚੋਂ 'ਮੂਲ ਮੰਤ੍ਰ' ਦਾ ਉਪਦੇਸ਼ ਲੈ ਕੇ ਵੇਈਂ ਨਦੀ ਤੋਂ ਬਾਹਰ ਆ ਕੇ ਦਾਸ ਪਾਸੋਂ ਕਪੜੇ ਪਾਏ ਹਨ, ਤਾਂ ਹਜ਼ੂਰ ਨੇ ਕਿਹਾ ਭਾਈ ਨਿਹਾਲ ਹੋ, ਇਤਨੇ ਵਿਚ ਹੀ ਉਸ ਦੇ ਪੰਜਾਂ ਕੋਸਾਂ ਦੇ ਤਖ਼ਤੇ ਖੁੱਲ੍ਹ ਗਏ। ਆਪ ਫਿਰ ਦੁਕਾਨ 'ਤੇ ਆਏ ਅਗੋਂ ਜੰਦਰੇ ਵਜੇ ਦੇਖ ਕੇ ਪੁੱਛਿਆ, ਇਹ ਜੰਦਰੇ ਕਿਸ ਮਾਰੇ ਹਨ? ਲੋਕਾਂ ਨੇ ਕਿਹਾ, ਦੌਲਤ ਖਾਂ ਨਵਾਬ ਨੇ ਆਪ ਮਰਵਾਏ ਹਨ। ਹਜ਼ੂਰ ਨੇ ਉਸੀ ਵੇਲੇ ਜੰਦਰੇ ਖੋਲ੍ਹ ਕੇ ਹੁਕਮ ਕਰ ਦਿੱਤਾ ਜਿਸ ਪੁਰਸ਼ ਨੂੰ ਜਿਸ ਜਿਸ ਵਸਤੂ ਦੀ ਲੋੜ ਹੈ ਉਹ ਲੁੱਟ ਲਵੇ।

*ਯਥਾ:-* ਅੰਨ ਘਨੋ, ਮਿਸਟਾਨ ਤੇ ਲੋਨ, ਮਿਰਚ ਦੋਊ ਹਰਦੀ ਮਨ ਭਾਈ॥
ਲੇਹਿ ਵਰਾਟਕਾ ਪੈਸੇ ਕੋਊ ਪੁਨ ਕਾਰਖਿਕੰ ਕੋਊ ਲੇਤ ਹੈ ਧਾਈ॥

ਅੰਬਰ ਭਾਂਤਿ ਅਨੇਕਨ ਕੋ ਧਰੇ ਆਪਨਿ ਮੈਂ ਸਭ ਦੀਨ ਲੁਟਾਈ॥
ਤੋਟਿ ਨ ਆਇ- ਅਤੋਟ ਭਈ, ਸੁਰ ਧੇਨ ਕਿਧੋਂ ਮਨਚਿੰਤ ਸੁਹਾਈ॥ ੧੯॥

(ਨਾਨਕ ਪ੍ਰਕਾਸ਼, ਪੂਰਬਾਰਧ ਧਿਆ: ੨੯)

ਓਧਰ ਕਿਸੀ ਨੇ ਦੌਲਤ ਖਾਂ ਨਵਾਬ ਨੂੰ ਜਾ ਕੇ ਕਿਹਾ ਤੇਰਾ ਮੋਦੀ ਨਦੀ ਚੋਂ ਨਿਕਲ ਕੇ ਆਇਆ ਹੈ। ਪਰ ਆਉਂਦਿਆਂ ਸਾਰ ਉਸ ਨੇ ਜੰਦਰੇ ਖੋਲ੍ਹ ਕੇ ਸਭਨਾਂ ਨੂੰ ਕਿਹਾ ਹੈ ਜੋ ਕੁਝ ਹੈ ਲੁਟ ਲਓ। ਹੁਣ ਸਾਰੇ ਲੋਕ ਵਸਤੂਆਂ ਕੱਢ ਕੇ ਲੁਟੀ ਜਾ ਰਹੇ ਹਨ। ਇਹ ਗੱਲ ਦੌਲਤ ਖਾਂ ਨੇ ਸੁਣ ਕੇ ਅਪੁਨੇ ਆਦਮੀ ਭੇਜ ਦਿਤੇ। ਉਨ੍ਹਾਂ ਨੇ ਉਸੀ ਵੇਲੇ ਤਾੜ ਕੇ ਲੋਕਾਂ ਨੂੰ ਹਟਾ ਦਿੱਤਾ ਤੇ ਗਰੀਬ ਨਿਵਾਜ ਗੁਰੂ ਜੀ ਆਪ ਮਸਾਨਾਂ ਵਿਚ ਜਾ ਬੈਠੇ। ਪਿਛੋਂ ਚੁਗਲਾਂ ਨੇ ਨਵਾਬ ਪਾਸ ਕਿਹਾ ਹੁਣ ਦੁਕਾਨ ਵਿਚ ਘਾਟਾ ਬਹੁਤ ਹੋ ਗਿਆ ਹੈ, ਜੈਰਾਮ ਨੂੰ ਸੱਦ ਕੇ ਉਸ ਪਾਸੋਂ ਹਰਜਾਨਾ ਭਰੋ।

ਨਵਾਬ ਨੇ ਉਸੀ ਵੇਲੇ ਆਦਮੀ ਭੇਜ ਕੇ ਜੈਰਾਮ ਨੂੰ ਆਪਣੇ ਪਾਸ ਬੁਲਾ ਕੇ ਕਿਹਾ- ਇਕ ਸਾਲ ਦਾ ਹਿਸਾਬ ਹੈ, ਹੁਣ ਪੂਰਾ ਕਰਕੇ ਦੇ।

ਜੈਰਾਮ ਨੇ ਗੁਰੂ ਜੀ ਦਾ ਆਸਰਾ ਤੱਕ ਕੇ ਕਿਹਾ, ਇਕ ਵਾਰ ਮੈਂ ਉਨ੍ਹਾਂ ਪਾਸੋਂ ਹੋ ਆਵਾਂ ਫਿਰ ਮੈਂ ਆ ਕੇ ਦੇਂਦਾ ਹਾਂ। ਜਦ ਜੈਰਾਮ ਨੇ ਗੁਰੂ ਜੀ ਪਾਸ ਆ ਕੇ ਹਿਸਾਬ ਦਾ ਜ਼ਿਕਰ ਕੀਤਾ ਤਾਂ ਗੁਰੂ ਜੀ ਨੇ ਜੈਰਾਮ ਦੇ ਨਾਲ ਆ ਕੇ ਨਵਾਬ ਨੂੰ ਕਿਹਾ- ਨਵਾਬ ਜੀ ! ਆਪਣੇ ਨਵੀਸਿੰਦ ਨੂੰ ਬੁਲਾ ਕੇ ਬੇਸ਼ਕ ਲੇਖਾ ਕਰ ਲਵੋ।

ਜਦ ਲੇਖਾ ਕਰ ਚੁਕੇ ਤਾਂ ੭੬੦ ਰੁਪਯਾ ਗੁਰੂ ਜੀ ਦਾ ਬਾਕੀ ਲੈਣਾ ਨਿਕਲਿਆ। ਉਸ ਵੇਲੇ ਜੈਰਾਮ ਬੜਾ ਪ੍ਰਸੰਨ ਹੋਇਆ।

ਨਵਾਬ ਨੇ ਕਿਹਾ- ਇਹ ਰੁਪਯਾ ਲੈ ਕੇ ਅਗੋਂ ਫੇਰ ਕੰਮ ਕਾਰ ਕਰ ਲਵੋ। ਤਾਂ ਗੁਰੂ ਜੀ ਨੇ ਕਿਹਾ-

ਬਾਬੇ ਤਬ ਕਹੀ ਧਨ ਲੇਵੋਂ ਤਬ ਨਹੀ-
ਜੋਊ ਬਾਕੀ ਸਭ ਰਹੀ- ਤਾਕੀ ਬਾਤ ਯੌਂ ਸੁਨੀਜੀਏ
ਰਖੀਏ ਈਮਾਨ ਥਾਇ ਅਪਨੋ ਨਬਾਬ ਰਾਇ,
ਪੈਸੇ ਹੈਂ ਖੁਦਾਇ ਕੇ- ਫਕੀਰਨ ਕੋ ਦੀਜੀਏ।

ਇਤਨੀ ਗੱਲ ਕਹਿ ਕੇ ਆਪ ਮਸਾਣਾਂ ਵਿਚ ਜਾ ਬੈਠੇ। ਇਹ ਖ਼ਬਰ ਜਦ ਮੂਲ ਚੰਦ ਨੇ ਸੁਣੀ ਤਾਂ ਅਪਨੀ ਪੁੱਤਰੀ ਪਾਸ ਬੜੀ ਕਾਹਲੀ ਨਾਲ ਆ ਕੇ ਸਾਰਾ ਹਾਲ ਹਵਾਲ ਲਿਤਾ ਦਿੱਤਾ। ਜਿਸ ਵੇਲੇ ਇਹ ਸੁਣਿਆ ਕਿ ੭੬੦ ਰੁਪਏ ਇਸ ਵੇਲੇ ਨਵਾਬ ਦੇ ਪਾਸ ਹਨ, ਉਸੀ ਵੇਲੇ ਨਵਾਬ ਪਾਸ ਆ ਕੇ ਕਹਿੰਦਾ ਹੈ:-

ਨਯਾਇ ਮੋਰ ਕੀਜੀਏ- ਸਵਾਬ ਜਾਨ ਆਪਨੋ।
ਕੁਨੀਤ ਭੂਪ ਕ੍ਰਿਤਯੰ- ਤਜੰਤ ਭੂਰ ਪਾਪ ਨੋ।

ਇਹ ਗੱਲ ਸੁਣ ਕੇ ਨਵਾਬ ਨੇ ਪੁੱਛਿਆ- ਤੂੰ ਕੌਣ ਹੈਂ?

ਮੂਲ ਚੰਦ ਨੇ ਕਿਹਾ- ਮੋਦੀ ਨਾਨਕ ਦਾ ਮੈਂ 'ਸਹੁਰਾ 'ਹਾਂ।

ਇਹ ਗੱਲ ਸੁਣਦਿਆਂ ਸਾਰ ਨਵਾਬ ਨੇ ਝੱਟ ਆਪਣੇ ਪਾਸ ਬੁਲਾ ਕੇ ਕਿਹਾ ਤੂੰ ਕੀ ਚਾਹੁੰਦਾ ਹੈਂ? ਮੂਲ ਚੰਦ ਨੇ ਕਿਹਾ- ਮੇਰੇ ਜਵਾਈ ਦਾ ਜੋ ੭੬੦ ਰੁਪਯਾ ਤੇਰੇ ਪਾਸ ਜਮ੍ਹਾਂ ਹੈ ਉਹ ਤੂੰ ਉਸ ਦੇ ਪੁੱਤਰਾਂ ਨੂੰ ਦੇ ਦੇਇ।

ਇਹ ਗੱਲ ਸੁਣ ਕੇ ਨਵਾਬ ਨੇ ਕਿਹਾ- ਹੇ ਮੂਲ ਚੰਦ ! ਉਹ ਰੁਪਏ ਤਾਂ ਫਕੀਰਾਂ ਨੂੰ ਖੁਆਣ ਵਾਸਤੇ ਮੇਰੇ

ਪਾਸ ਅਮਾਨਤ ਹਨ, ਤੈਨੂੰ ਮੈਂ ਕਿਸ ਤਰ੍ਹਾਂ ਦੇਵਾਂ।

ਅਗੋਂ ਮੂਲ ਚੰਦ ਨੇ ਕਿਹਾ- ਨਵਾਬ ਜੀ ਉਹ ਤਾਂ ਹੁਣ ਬਾਵਰਾ ਹੋ ਕੇ ਸੰਸਾਰ ਤੋਂ ਉਦਾਸ ਹੋ ਕੇ ਮਸਾਣਾ ਵਿਚ ਜਾ ਬੈਠਾ ਹੈ। ਉਹ ਤਾਂ ਆਪਣੇ ਪਰਵਾਰ ਦਾ ਕੁਝ ਵੀ ਨਹੀਂ ਬਣਾ ਗਿਆ। ਇਹ ਗੱਲ ਸੁਣ ਕੇ ਨਵਾਬ ਚਿੰਤਾਵਾਨ ਹੋ ਕੇ ਸੋਚਦਾ ਹੈ।

*ਯਥਾ:*-ਨਿਵਾਬ ਬੈਨ ਤਾਂ ਸੁਨੇ- ਸਚਿੰਤ ਚੀਤ ਹ੍ਵੈ ਰਹਯੋ।
ਗਹੀ ਫਨੀ ਚਚੁੰਧਰੰ ਤਜੀ ਨ ਖਾਇ ਯੌ ਭਯੋ।
ਫਕੀਰ ਕੋ ਨ ਦੇਉ, ਹੋਤ ਭੈ ਹਮੈ ਸੁ ਤਾਂਹਿ ਕੋ।
ਨਾ ਦੇਓ ਤੋਹਿ ਹੋਤ ਹੈ ਕੁਨੀਤ- ਨੀਤ ਨਾਹਿ ਕੋ॥ ੧੦॥

ਨਵਾਬ ਦੇ ਪਾਸ ਇਕ 'ਯਾਰ ਖਾਂ' ਬੈਠਾ ਸੀ। ਉਸ ਪਾਸੋਂ ਸਲਾਹ ਪੁਛੀ ਹੁਣ ਕੀ ਕਰਨਾ ਚਾਹੀਦਾ ਹੈ ਤਾਂ ਉਸ ਨੇ ਕਿਹਾ ਜੇਕਰ ਨਾਨਕ ਠੀਕ ਬਾਵਰਾ ਹੋ ਗਿਆ ਹੈ ਯਾਂ ਉਸ ਨੂੰ ਭੂਤਨਾ ਚੰਬੜਿਆ ਹੋਇਆ ਹੈ ਤਾਂ ਇਸ ਗੱਲ ਦੇ ਨਿਸ਼ਚੇ ਹੋ ਜਾਣ ਤੋਂ ਬਾਅਦ ਉਸ ਦੇ ਪਰਵਾਰ ਨੂੰ ਧਨ ਦੇ ਦੇਣਾ ਚਾਹੀਦਾ ਹੈ ਜੇਕਰ ਉਹ ਬੁੱਧੀ ਦੇ ਸਾਹਿਤ ਹੈ ਤਾਂ ਉਸ ਨੂੰ ਪੁਛ ਲੈਣਾ ਚਾਹੀਦਾ ਹੈ। ਇਹ ਗੱਲ ਸੁਣ ਕੇ ਨਵਾਬ ਨੇ ਕਿਹਾ ਠੀਕ ਹੈ। ਉਸ ਵੇਲੇ ਇਕ ਮੁਲਾਂ ਨੂੰ ਬੁਲਾ ਕੇ ਗੁਰੂ ਨਾਨਕ ਵੱਲ ਭੇਜਿਆ। ਉਸ ਨੇ ਆ ਕੇ ਮੰਤਰ ਪੜ੍ਹ ਕੇ ਵਟੀ ਵਟ ਕੇ ਅੱਗ ਲਗਾ ਕੇ ਧੂੰਆ ਚੜ੍ਹਾਇਆ ਤਬ ਗੁਰੂ ਜੀ ਦੀ ਸਮਾਧੀ ਡੋਲ ਗਈ ਤੇ ਗੁਰੂ ਜੀ ਨੇ ਏਹ ਸ਼ਬਦ ਉਚਾਰਿਆ ਕਿ:-

**ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥**
**ਕੋਈ ਆਖੈ ਆਦਮੀ ਨਾਨਕੁ ਵੇਚਾਰਾ॥ ੧॥**

ਕੋਈ ਆਖਦਾ ਹੈ ਇਸ ਨੂੰ ਭੂਤ ਚੰਬੜਿਆ ਹੋਇਆ ਹੈ, ਕੋਈ ਕਹਿੰਦਾ ਹੈ ਇਸ ਨੂੰ ਬੇਤਾਲ ਚੰਬੜਿਆ ਹੋਇਆ ਹੈ। ਕੋਈ ਆਦਮੀ ਆਖਦਾ ਹੈ ਇਹ ਤਾਂ ਵੇਚਾਰਾ ਨਾਨਕ ਹੈ, ਇਸ ਨੂੰ ਕੁਝ ਵੀ ਨਹੀਂ ਚੰਬੜਿਆ ਹੋਇਆ।

**ਭਇਆ ਦਿਵਾਨਾ ਸਾਹ ਕਾ ਨਾਨਕੁ ਬਉਰਾਨਾ॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਜੋ ਬਉਰਾ ਹੋਇਆ ਹਾਂ ਤਾਂ ਸਾਹ=ਪਰਮੇਸ਼ਰ ਦੀ ਪ੍ਰਾਪਤੀ ਦਾ ਦਿਵਾਨਾ ਹੋਇਆ ਹਾਂ। *ਅਥਵਾ:*- ਸੰਸਾਰ ਵਲੋਂ ਬਉਰਾ ਹੋ ਕੇ ਸਾਹ=ਪਰਮੇਸ਼ਰ ਦੀ ਪ੍ਰਾਪਤੀ ਦਾ ਦਿਵਾਨਾ=ਮਸਤਾਨਾ ਹੋਇਆ ਹਾਂ।

**ਹਉ ਹਰਿ ਬਿਨੁ ਅਵਰੁ ਨ ਜਾਨਾ॥ ੧॥ ਰਹਾਉ॥**

ਹਉ=ਮੈਂ ਹਰੀ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਜਾਣਦਾ ਹਾਂ॥ ੧॥ ਰਹਾਉ॥

**ਤਉ ਦੇਵਾਨਾ ਜਾਣੀਐ ਜਾ ਭੈ ਦੇਵਾਨਾ ਹੋਇ॥**

ਦੇਵਾਨਾ=ਮਸਤਾਨਾ ਤਦ ਜਾਣੀਏ ਜਾਂ ਪਰਮੇਸ਼ਰ ਦੇ ਡਰ ਨਾਲ ਦੇਵਾਨਾ=ਮਸਤਾਨਾ ਹੋਵੇ।

**ਏਕੀ ਸਾਹਿਬ ਬਾਹਰਾ ਦੂਜਾ ਅਵਰੁ ਨ ਜਾਣੈ ਕੋਇ॥ ੨॥**

ਇਕ ਮਾਲਿਕ ਪਰਮੇਸ਼ਰ ਤੋਂ ਬਿਨਾਂ ਦੂਜਾ ਹੋਰ ਕਿਸੇ ਨੂੰ ਨਾ ਜਾਣੇ॥ ੨॥

## ਤਉ ਦੇਵਾਨਾ ਜਾਣੀਐ ਜਾ ਏਕਾ ਕਾਰ ਕਮਾਇ ॥

ਤਦ ਹੀ ਸੱਚਾ ਮਸਤਾਨਾ ਜਾਣੀਦਾ ਹੈ ਜਾਂ ਸੇਵਾ ਰੂਪੀ, ਵਾ:- ਭਗਤੀ ਰੂਪ ਕਾਰ ਨੂੰ ਕਮਾਵੇ, ਵਾ:- ਇਕ ਗੁਰਾਂ ਦੀ ਦੱਸੀ ਹੋਈ ਕਾਰ ਨੂੰ ਕਮਾਵੇ, ਵਾ:- ਏਕਤਾ ਰੂਪੀ ਕਾਰ ਨੂੰ ਕਮਾਵੇ।

## ਹੁਕਮੁ ਪਛਾਣੈ ਖਸਮ ਕਾ ਦੂਜੀ ਅਵਰ ਸਿਆਣਪ ਕਾਇ ॥ ੩ ॥

ਇਕ ਮਾਲਕ ਪ੍ਰਭੂ ਦਾ ਹੁਕਮ ਪਛਾਣੇ, ਹੋਰ ਦੂਜੀ ਸਿਆਨਪ ਕਿਸ ਕੰਮ ਹੈ, ਅਰਥਾਤ ਕਿਸੇ ਕੰਮ ਨਹੀਂ ਹੈ॥ ੩ ॥

## ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ ॥

ਤਦ ਸੱਚਾ ਮਸਤਾਨਾ ਜਾਣੀਦਾ ਹੈ ਜਾਂ ਮਾਲਿਕ ਪ੍ਰਭੂ ਨਾਲ ਪਿਆਰ ਧਾਰੇ।

## ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ ॥ ੪ ॥ ੭ ॥

ਆਪਣੇ ਆਪ ਨੂੰ ਮੰਦਾ=ਭੈੜਾ ਜਾਣੇ, ਹੋਰ ਸਾਰੇ ਸੰਸਾਰ ਨੂੰ ਭਲਾ ਕਰਕੇ ਜਾਣੇ॥ ੪ ॥ ੭ ॥

ਇਨ੍ਹਾਂ ਵਾਕਾਂ ਨੂੰ ਸੁਣ ਕੇ ਸਭ ਦੀ ਗੁਰੂ ਨਾਨਕ ਸਾਹਿਬ ਜੀ ਉਤੇ ਸ਼ਰਧਾ ਹੋ ਗਈ ਤੇ ਮੱਥਾ ਟੇਕ ਕੇ ਆਪੋ ਆਪਣੇ ਘਰੀਂ ਚਲੇ ਗਏ।

## ਮਾਰੂ ਮਹਲਾ ੧ ॥

## ਇਹੁ ਧਨੁ ਸਰਬ ਰਹਿਆ ਭਰਪੂਰਿ ॥
## ਮਨਮੁਖ ਫਿਰਹਿ ਸਿ ਜਾਣਹਿ ਦੂਰਿ ॥ ੧ ॥

ਇਹ ਨਾਮ ਧਨ ਸਾਰੀਆਂ ਜਗ੍ਹਾਂ 'ਪਰ ਪੂਰਨ ਹੋ ਰਿਹਾ ਹੈ। ਜੋ ਮਨਮੁਖ ਪੁਰਸ਼ ਮਨਮੁਖਤਾ ਵਿਚ ਫਿਰਦੇ ਹਨ, ਉਹ ਨਾਮ ਧਨ ਨੂੰ ਦੂਰ ਜਾਣਦੇ ਹਨ॥ ੧ ॥

## ਸੋ ਧਨੁ ਵਖਰੁ ਨਾਮੁ ਰਿਦੈ ਹਮਾਰੈ ॥
## ਜਿਸੁ ਤੂ ਦੇਹਿ ਤਿਸੈ ਨਿਸਤਾਰੈ ॥ ੧ ॥ ਰਹਾਉ ॥

ਉਹ ਨਾਮ ਧਨ ਰੂਪ ਵਖਰੁ=ਵਸਤੂ ਸਾਡੇ ਹਿਰਦੇ ਵਿਚ ਹੈ। ਹੇ ਵਾਹਿਗੁਰੂ ! ਜਿਸ ਨੂੰ ਤੂੰ ਦੇਂਦਾ ਹੈਂ, ਓਸੇ ਨੂੰ ਸੰਸਾਰ ਸਮੁੰਦਰ ਤੋਂ ਪਾਰ ਉਤਾਰਦਾ ਹੈਂ॥ ੧ ॥ ਰਹਾਉ ॥

## ਨ ਇਹੁ ਧਨੁ ਜਲੈ ਨ ਤਸਕਰੁ ਲੈ ਜਾਇ ॥

ਇਹ ਨਾਮ ਧਨ ਅੱਗ ਕਰਕੇ ਜਲੈ=ਸੜਦਾ ਨਹੀਂ ਹੈ, ਨਾ ਹੀ ਕੋਈ ਚੋਰ ਚੁਰਾ ਕੇ ਲੈ ਜਾਂਦਾ ਹੈ।

## ਨ ਇਹੁ ਧਨੁ ਡੂਬੈ ਨ ਇਸੁ ਧਨ ਕਉ ਮਿਲੈ ਸਜਾਇ ॥ ੨ ॥

ਨਾ ਹੀ ਇਹ ਨਾਮ ਧਨ ਪਾਣੀ ਵਿਚ ਡੁਬਦਾ ਹੈ, ਨਾ ਹੀ ਇਸ ਧਨ ਨੂੰ ਸਜਾ ਮਿਲਦੀ ਹੈ, ਭਾਵ ਇਸ ਨਾਮ ਧਨ ਨੂੰ ਵੇਖ ਕੇ ਕੋਈ ਡੰਨ ਨਹੀਂ ਲਗਾਂਦਾ।

*ਅਥਵਾ:-* ਨਾ ਹੀ ਇਸ ਨਾਮ ਧਨ ਵਾਲੇ ਪੁਰਸ਼ ਨੂੰ ਸਜਾ ਮਿਲਦੀ ਹੈ॥ ੨ ॥

## ਇਸੁ ਧਨ ਕੀ ਦੇਖਹੁ ਵਡਿਆਈ॥ ਸਹਜੇ ਮਾਤੇ ਅਨਦਿਨੁ ਜਾਈ॥ ੩ ॥

ਹੇ ਭਾਈ ! ਇਸ ਨਾਮ ਧਨ ਦੇ ਇਕੱਤ੍ਰ ਕਰਨ ਦੀ ਇਹ ਵਡਿਆਈ ਵੇਖਣਾ ਕਰੋ। ਜੋ ਕਿ ਨਾਮ ਧਨ ਵਾਲੇ ਦਾ ਅਨ ਦਿਨੁ=ਰਾਤ ਦਿਨ, ਸਹਜੇ=ਸ਼ਾਂਤੀ ਆਦਿਕ ਗੁਣਾਂ ਵਿਚ, ਵਾ:- ਸਹਜੇ=ਗਿਆਨ ਵਿਚ ਮਸਤ ਹੋਇਆਂ ਬਤੀਤ ਹੋ ਜਾਂਦਾ ਹੈ॥ ੩ ॥

## ਇਕ ਬਾਤ ਅਨੂਪ ਸੁਨਹੁ ਨਰ ਭਾਈ॥

ਹੇ ਪੁਰਸ਼ੋ ! ਭਾਈ=ਪ੍ਰੇਮ ਸਹਿਤ ਇਕ ਅਨੂਪੰ, ਭਾਵ ਅਸਚਰਜ ਗੱਲ ਸੁਣੋ :-

## ਇਸੁ ਧਨ ਬਿਨੁ ਕਹਹੁ ਕਿਨੈ ਪਰਮਗਤਿ ਪਾਈ॥ ੪ ॥

ਕਹੋ ਖਾਂ, ਇਸ ਨਾਮ ਧਨ ਤੋਂ ਬਿਨਾਂ ਕਿਸ ਨੇ ਪਰਮ ਗਤੀ ਪਾਈ ਹੈ॥ ੪ ॥

## ਭਣਤਿ ਨਾਨਕੁ ਅਕਥ ਕੀ ਕਥਾ ਸੁਣਾਏ॥

ਗੁਰੂ ਜੀ ਕਥਨ ਕਰਦੇ ਹਨ— ਅਕਥ ਪ੍ਰਭੂ ਦੀ ਕਥਾ ਸੁਨਾਣ ਵਾਲੇ ਜੋ ਗੁਰੂ ਹਨ।

## ਸਤਿਗੁਰੁ ਮਿਲੈ ਤ ਇਹੁ ਧਨੁ ਪਾਏ॥ ੫ ॥ ੮ ॥

ਓਹੀ ਸਤਿਗੁਰ ਦੇਵ ਜੀ ਮਿਲਣ ਤਾਂ ਇਸ ਨਾਮ ਧਨ ਨੂੰ ਇਹ ਜੀਵ ਪਾਂਵਦਾ ਹੈ॥ ੫ ॥ ੮ ॥

## ਮਾਰੂ ਮਹਲਾ ੧ ॥

**ਉਥਾਨਕਾ**:- ਇਕ ਜੋਗੀ ਚਲ ਕੇ ਸਤਿਗੁਰੂ ਜੀ ਪਾਸ ਆਇਆ ਉਸ ਨੇ ਬੇਨਤੀ ਕੀਤੀ ਕਿ ਕਿਸ ਜੁਗਤੀ ਦੁਆਰੇ ਚੰਚਲ ਮਨ ਨੂੰ ਵਸ ਵਿਚ ਕੀਤਾ ਜਾਵੇ? ਤਾਂ ਸਤਿਗੁਰਾਂ ਕਿਹਾ, ਹੇ ਜੋਗੀ !

## ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ
## ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ॥

ਸੋਮ ਸਰੁ=ਚੰਦ੍ਰਮਾਂ ਦੀ ਸੱਜੀ ਸੁਰ ਇੜਾ ਦੁਆਰੇ ਪ੍ਰਾਣਾਂ ਨੂੰ ਦਸਮ ਦੁਆਰ ਵਿਚ ਪੋਖਿ ਲੈ=ਚੜ੍ਹਾ ਲੈ, ਸੂਰ=ਸੂਰਜ ਦੀ ਖੱਬੀ ਸੁਰ ਪਿੰਗਲਾ ਦੁਆਰੇ ਪ੍ਰਾਣਾਂ ਨੂੰ ਸੋਸਿ ਲੈ=ਉਤਾਰ ਲੈ, ਇਸ ਜੁਗਤੀ ਕਰਕੇ ਮਰਤੁ= ਪ੍ਰਾਣਾਂ ਦਾ ਦਸਮ ਦੁਆਰ ਨਾਲ ਸਨਬੰਧ ਕਰ ਲੈ।

*ਅਥਵਾ:*- ਸੂਰ=ਸੂਰਜ ਵਾਂਙੂ ਤਪਤ ਰੂਪ ਜੋ ਤਮੋਗੁਣ ਹੈ, ਉਸ ਤਮੋਗੁਣ ਦਾ ਸਰੁ=ਤਲਾਉ ਕੁਸੰਗਤ ਉਸ ਨੂੰ ਸੋਸਿ ਲੈ=ਸੁਕਾ ਲੈ, ਅਰਥਾਤ ਉਸ ਦਾ ਅਭਾਵ ਕਰ ਦੇ ਤੇ ਸੋਮ=ਚੰਦ੍ਰਮਾ ਵਾਂਙੂ ਸੀਤਲ ਜੋ ਸਤੋਗੁਣ ਹੈ, ਉਸ ਸਤੋਗੁਣ ਦਾ ਸਰੁ=ਤਲਾਉ ਸਤਸੰਗ ਉਸ ਦੀ ਪੋਖਿ ਲੈ=ਪੁਸ਼ਟੀ ਕਰ ਲੈ, ਅਰਥਾਤ ਸਤਸੰਗ ਵਿਖੇ ਜਾਣਦਾ ਨਿਯਮ ਬਨਾ ਲੈ, ਇਸ ਜੁਗਤੀ ਕਰਕੇ ਮਰਤੁ=ਪੌਣ ਵਾਂਙੂ ਚੰਚਲ ਮਨ ਦਾ ਪ੍ਰਭੂ ਨਾਲ ਸਨਬੰਧ ਕਰ ਲੈ।

## ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ
## ਉਡੈ ਨਹ ਹੰਸੁ ਨਹ ਕੰਧੁ ਛੀਜੈ॥ ੧ ॥

ਮੀਨ=ਮੱਛੀ ਦੀ ਤਰ੍ਹਾਂ ਚੰਚਲ ਜੋ ਮਨ ਹੈ, ਉਸ ਨੂੰ ਇਸ ਜੁਗਤੀ ਨਾਲ ਰੋਕ ਰਖੀਏ, ਤਾਂ ਹੰਸੁ=ਜੀਵਾਤਮਾ ਉਡ ਕੇ ਨਰਕਾਂ ਵਿਚ ਨਹੀਂ ਜਾਂਦਾ ਨਾ ਹੀ ਕੰਧੁ=ਸਰੀਰ, ਛੀਜੈ=ਨਿਸਫਲ ਜਾਂਦਾ ਹੈ।

## ਮੂੜੇ ਕਾਇਚੇ ਭਰਮਿ ਭੁਲਾ ॥
## ਨਹ ਚੀਨਿਆ ਪਰਮਾਨੰਦੁ ਬੈਰਾਗੀ ॥ ੧ ॥ ਰਹਾਉ ॥

ਹੇ ਮੂੜੇ=ਮੂਰਖ ਪੁਰਸ਼ਾ ! ਤੂੰ ਕਾਇਚੇ=ਕਿਸ ਵਾਸਤੇ ਭਰਮ ਵਿਚ ਭੁਲਿਆ ਫਿਰਦਾ ਹੈਂ। ਸੰਸਾਰ ਤੋਂ ਵੈਰਾਗੀ ਹੋ ਕੇ ਤੈਂਨੇ ਪਰਮ ਅਨੰਦ ਸਰੂਪ ਪਰਮਾਤਮਾ ਨੂੰ ਚੀਨਿਆ=ਜਾਣਿਆ ਨਹੀਂ ਹੈ॥ ੧॥ ਰਹਾਉ॥

## ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ
## ਭ੍ਰਾਤਿ ਤਜਿ ਛੋਡਿ ਤਉ ਅਪਿਉ ਪੀਜੈ ॥

ਅਜਰ=ਕਾਮ, ਕ੍ਰੋਧ ਆਦਿਕਾਂ ਨੂੰ ਗਹੁ=ਫੜ ਕੇ ਵਿਚਾਰ ਰੂਪ ਅੱਗ ਨਾਲ ਜਾਰਿ=ਸਾੜ ਲੈ, ਅਮਰ=ਮਨ ਨੂੰ ਫੜ ਕੇ ਗਿਆਨ ਖੰਡੇ ਨਾਲ ਮਾਰ ਲੈ ਜਾਂ ਭ੍ਰਾਂਤੀ ਨੂੰ ਤਿਆਗ ਛਡੇਂਗਾ ਤਾਂ ਹੀ ਜੋਗਾਨੰਦ, ਵਾ:- ਬ੍ਰਹਮਾ ਨੰਦ ਰੂਪੀ ਅੰਮ੍ਰਿਤ ਨੂੰ ਪਾਵੇਂਗਾ।

## ਮੀਨ ਕੀ ਚਲਪ ਸਿਉ ਜੁਗਤਿ ਮਨੁ ਰਾਖੀਐ
## ਉਡੈ ਨਹ ਹੰਸੁ ਨਹ ਕੰਧੁ ਛੀਜੈ ॥ ੨ ॥

ਮੀਨ=ਮੱਛੀ ਦੀ ਤਰ੍ਹਾਂ ਚੰਚਲ ਮਨ ਨੂੰ ਇਸ ਜੁਗਤੀ ਨਾਲ ਰੋਕ ਰਖਣਾ ਕਰ, ਤਾਂ ਹੰਸੁ=ਜੀਵਾਤਮਾ ਉਡ ਕੇ ਚੌਰਾਸੀ ਲੱਖ ਜੂਨ ਵਿਚ ਨਹੀਂ ਜਾਏਗਾ ਅਤੇ ਨਾ ਹੀ ਕੰਧੁ=ਸਰੀਰਾਂ ਵਿਚ ਪੈ ਕੇ ਛਿਜੇਗਾ॥ ੨॥

[ਪੰਨਾ ੯੯੨]

## ਭਣਤਿ ਨਾਨਕੁ ਜਨੋ ਰਵੈ ਜੇ ਹਰਿ ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ ॥

ਗੁਰੂ ਜੀ ਭਣਤਿ=ਕਥਨ ਕਰਦੇ ਹਨ— ਜੋ ਜਨੋ=ਜੇਹੜੇ ਪੁਰਸ਼ ਮਨ ਕਰਕੇ ਹਰੀ ਨੂੰ ਰਵੈ=ਉਚਾਰਦੇ ਹਨ, ਉਹ ਪੁਰਸ਼ ਮਨ ਅਤੇ ਪਵਨ=ਪ੍ਰਾਣਾਂ ਦੁਆਰੇ ਜੋਗਾਨੰਦ ਰੂਪ ਅੰਮ੍ਰਿਤ ਨੂੰ ਪੀਂਦੇ ਹਨ। *ਅਥਵਾ:-* ਪੌਣ ਵਤ ਚੰਚਲ ਜੋ ਮਨ ਹੈ, ਉਸ ਨਾਲ ਬ੍ਰਹਮਾ ਨੰਦ ਰੂਪ ਅੰਮ੍ਰਿਤ ਨੂੰ ਪੀਂਦੇ ਹਨ।

## ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ
## ਉਡੈ ਨਹ ਹੰਸੁ ਨਹ ਕੰਧੁ ਛੀਜੈ ॥ ੩ ॥ ੯ ॥

ਮੀਨ=ਮੱਛੀ ਦੀ ਤਰ੍ਹਾਂ ਚੰਚਲ ਮਨ ਨੂੰ ਇਸ ਜੁਗਤੀ ਨਾਲ ਰੋਕ ਰਖੀਏ, ਤਾਂ ਹੰਸੁ=ਜੀਵਾਤਮਾ ਉਡ ਕੇ ਜੂਨੀਆਂ ਵਿਚ ਨਹੀਂ ਜਾਂਦਾ, ਨਾ ਹੀ ਇਹ ਕੰਧੁ=ਮਨੁੱਖਾ ਸਰੀਰ, ਛੀਜੈ=ਨਿਸਫਲ ਜਾਂਦਾ ਹੈ॥ ੩॥ ੯॥

## ਮਾਰੂ ਮਹਲਾ ੧ ॥
## ਮਾਇਆ ਮੁਈ ਨ ਮਨੁ ਮੁਆ ਸਰੁ ਲਹਰੀ ਮੈ ਮਤੁ ॥

ਮਾਇਆ ਮਨ ਵਲੋਂ ਨਹੀਂ ਮੋਈ ਤੇ ਮਨ ਮਾਇਆ ਵਲੋਂ ਨਹੀਂ ਮਰਿਆ,

*ਅਥਵਾ:-* ਮਾਇਆ ਨਹੀਂ ਮੋਈ ਅਤੇ ਮਨ ਭੀ ਨਹੀਂ ਮਰਿਆ। ਸੰਸਾਰ ਰੂਪ ਸਰ ਵਿਚ ਜੋ ਕਾਮ, ਕ੍ਰੋਧ ਆਦਿਕ ਲਹਿਰਾਂ ਉਠ ਰਹੀਆਂ ਹਨ, ਏਹੋ ਮੈ=ਸ਼ਰਾਬ ਹੈ ਇਸ ਵਿਚ ਜੀਵ ਮਤੁ=ਮਸਤ ਹੋ ਰਿਹਾ ਹੈ।

## ਬੋਹਿਥੁ ਜਲ ਸਿਰਿ ਤਰਿ ਟਿਕੈ ਸਾਚਾ ਵਖਰੁ ਜਿਤੁ॥

ਜਿਤੁ=ਜਿਸ ਦੇ ਮਨੁੱਖਾ ਸਰੀਰ ਰੂਪੀ ਬੋਹਿਥੁ=ਜਹਾਜ਼ ਵਿਚ ਨਾਮ ਰੂਪੀ ਸੱਚਾ ਵਖਰ ਹੈ, ਉਹ ਪਦਾਰਥਾਂ ਰੂਪੀ ਜਲ ਤੋਂ ਤਰ ਕੇ ਸਿਰਿ ਟਿਕੈ=ਸ਼ਰੋਮਣੀ ਪਰਮਾਤਮਾ ਵਿਚ ਟਿਕਦਾ ਹੈ।

## ਮਾਣਕੁ ਮਨ ਮਹਿ ਮਨੁ ਮਾਰਸੀ ਸਚਿ ਨ ਲਾਗੈ ਕਤੁ॥

ਜਿਸ ਦੇ ਮਨ ਵਿਚ ਮਾਣਕੁ=ਸਰਵਨ, ਮੰਨਨ, ਨਿਧਿਆਸਣ ਆਦਿਕ ਸ਼ੁਭ ਗੁਣ ਹਨ, ਉਹ ਆਪਣੇ ਮਨ ਨੂੰ ਮਾਰਸੀ=ਮਾਰਦਾ ਹੈ, ਉਸ ਸੱਚੇ ਨੂੰ ਕੋਈ ਕਤੁ=ਕਲੰਕ ਨਹੀਂ ਲਗਦਾ, ਵਾ:- ਕਤੁ=ਦੁੱਖ ਵਾ:- ਕਤੁ=ਚੀਰਾ, ਵਾ:- ਕਤੁ=ਕਤਰਾ ਮਾਤ੍ਰ ਕੋਈ ਵੀ ਸੰਕਟ ਆ ਕੇ ਨਹੀਂ ਲਗਦਾ।

## ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥੧॥

ਸੰਸਾਰ ਤਖ਼ਤ ਦਾ ਰਾਜਾ ਜੋ ਗੁਣੀ=ਪਰਮਾਤਮਾ ਹੈ, ਉਸ ਵਿਚ ਉਹ ਟਿਕਦਾ ਹੈ, ਜਿਸ ਦੀ ਪੰਚਾਇਣ= ਪਰਮਾਤਮਾ ਵਿਚ ਰਤੁ=ਪ੍ਰੀਤੀ, ਭੈ=ਹੋਈ ਹੈ। *ਅਥਵਾ:-* ਜਿਸ ਦੀ ਪੰਚਾਇਣ=ਪੰਚ ਸਰੇਸ਼ਟ ਸੰਤਾਂ ਦਾ ਆਇਣ=ਘਰ ਜੋ ਸਤਸੰਗ ਹੈ ਉਸ ਵਿਚ ਰਤੁ=ਪ੍ਰੀਤੀ, ਭੈ=ਹੋਈ ਹੈ, ਉਹ ਗੁਣੀ ਪੁਰਸ਼ ਸੰਸਾਰ ਤਖ਼ਤ ਦਾ ਰਾਜਾ ਜੋ ਪਰਮੇਸ਼ਰ ਹੈ ਉਸ ਵਿਚ ਜਾ ਟਿਕਦਾ ਹੈ॥ ੧॥

## ਬਾਬਾ ਸਾਚਾ ਸਾਹਿਬੁ ਦੂਰਿ ਨ ਦੇਖੁ॥

ਬਾਬਾ=ਹੇ ਭਾਈ ! ਸੱਚਾ ਸਾਹਿਬ ਪਰਮਾਤਮਾ ਤੇਰੇ ਨਾਲ ਹੀ ਹੈ, ਉਸ ਨੂੰ ਤੂੰ ਦੂਰ ਨਾ ਵੇਖਣਾ ਕਰ।

## ਸਰਬ ਜੋਤਿ ਜਗਜੀਵਨਾ ਸਿਰਿ ਸਿਰਿ ਸਾਚਾ ਲੇਖੁ॥੧॥ਰਹਾਉ॥

ਸਭਨਾਂ ਵਿਚ ਜਗਜੀਵਨਾ=ਪਰਮਾਤਮਾ ਦੀ ਜੋਤ ਹੈ ਅਤੇ ਸਭ ਦੇ ਸਿਰ ਸਿਰ ਉਤੇ ਉਹ ਸੱਚਾ ਹੀ ਲੇਖ ਲਿਖਦਾ ਹੈ। *ਅਥਵਾ:-* ਉਹ ਸੱਚਾ ਹੀ ਸਭ ਨੂੰ ਸਿਰਿ ਸਿਰਿ=ਸਿਰਜ ਸਿਰਜ ਕੇ ਲੇਖ ਲਿਖਦਾ ਹੈ॥ ੧॥ ਰਹਾਉ॥

## ਬ੍ਰਹਮਾ ਬਿਸਨੁ ਰਿਖੀ ਮੁਨੀ ਸੰਕਰੁ ਇੰਦੁ ਤਪੈ ਭੇਖਾਰੀ॥

ਬ੍ਰਹਮਾ, ਵਿਸ਼ਨੂੰ, ਰਿਖੀ, ਮੁਨੀ, ਸੰਕਰੁ=ਸ਼ਿਵ ਜੀ, ਇੰਦ੍ਰ, ਵਾ:- ਚੰਦ੍ਰਮਾ, ਤਪ ਦੇ ਕਰਨ ਵਾਲੇ ਤਪੀਸਰ ਅਤੇ ਭੇਖਾਰੀ=ਭਿਖਸ਼ੂ (ਮੰਗਤੇ) ਇਨ੍ਹਾਂ ਵਿਚੋਂ-

## ਮਾਨੈ ਹੁਕਮੁ ਸੋਹੈ ਦਰਿ ਸਾਚੈ ਆਕੀ ਮਰਹਿ ਅਫਾਰੀ॥

ਜੋ ਭੀ ਹੁਕਮ ਨੂੰ ਮੰਨਦੇ ਹਨ ਉਹ ਸੱਚੇ ਦਰਬਾਰ ਵਿਚ ਸੋਭਾ ਪਾਂਦੇ ਹਨ, ਜੋ ਆਕੀ=ਆਕੜ ਕੇ ਰਹਿੰਦੇ ਹਨ ਉਹ ਅਫਾਰੀ=ਆਫਰ ਕੇ, ਭਾਵ ਦੁੱਖੀ ਹੋ ਕੇ ਮਰਦੇ ਹਨ।

## ਜੰਗਮ ਜੋਧ ਜਤੀ ਸੰਨਿਆਸੀ ਗੁਰਿ ਪੂਰੈ ਵੀਚਾਰੀ॥

ਜੰਗਮ, ਜੋਧੇ, ਜਤੀ ਅਤੇ ਸੰਨਿਆਸੀ ਇਨ੍ਹਾਂ ਵਿਚੋਂ ਜੋ ਭੀ ਪੂਰਿਆਂ ਗੁਰਾਂ ਨਾਲ ਮਿਲੇ ਹਨ ਓਹੀ ਆਤਮ ਵਸਤੂ ਦੇ ਵਿਚਾਰ ਵਾਲੇ ਹੋਏ ਹਨ।

## ਬਿਨੁ ਸੇਵਾ ਫਲੁ ਕਬਹੁ ਨ ਪਾਵਸਿ ਸੇਵਾ ਕਰਣੀ ਸਾਰੀ॥੨॥

ਗੁਰ ਸੇਵਾ ਤੋਂ ਬਿਨਾਂ ਕਦੇ ਕੋਈ ਮੁਕਤੀ ਰੂਪ ਫਲ ਨੂੰ ਨਹੀਂ ਪਾਂਦਾ ਤਾਂ ਤੇ ਸੇਵਾ ਕਰਨੀ ਹੀ ਸਾਰੀ=

ਸਰੇਸ਼ਟ ਹੈ॥ ੨॥ ਹੇ ਪੁਰਸ਼ਾ ! ਉਸ ਅੱਗੇ ਇਸ ਤਰ੍ਹਾਂ ਬੇਨਤੀ ਕਰ-

## ਨਿਧਨਿਆ ਧਨੁ ਨਿਗੁਰਿਆ ਗੁਰੁ ਨਿੰਮਾਣਿਆ ਤੂ ਮਾਣੁ॥

ਹੇ ਪ੍ਰਭੂ ! ਤੂੰ ਧਨ ਹੀਣਿਆਂ ਨੂੰ ਧਨ ਦੇਣ ਵਾਲਾ ਹੈਂ, ਨਿਗੁਰਿਆਂ ਦਾ ਗੁਰੂ ਰੂਪ ਹੈਂ, ਵਾ:- ਛੋਟਿਆਂ ਨੂੰ ਗੁਰੁ=ਵੱਡਾ ਕਰਨ ਵਾਲਾ ਹੈਂ ਅਤੇ ਨਿਮਾਣਿਆਂ ਨੂੰ ਤੂੰ ਹੀ ਮਾਣ ਦੇਣ ਵਾਲਾ ਹੈਂ।

## ਅੰਧੁਲੈ ਮਾਣਕੁ ਗੁਰੁ ਪਕੜਿਆ ਨਿਤਾਣਿਆ ਤੂ ਤਾਣੁ॥

ਫਿਰ ਤੂੰਹੀਂ ਨਿਤਾਣਿਆ=ਨਿਰਬਲਾਂ ਨੂੰ ਤਾਣੁ=ਬਲ ਦੇਣ ਵਾਲਾ ਹੈਂ, ਮੈਂ ਅੰਧੁਲੈ=ਅੰਨ੍ਹੇ ਨੇ ਗੁਰ ਉਪਦੇਸ਼ ਰੂਪ ਮਾਣਕ ਨੂੰ ਪਕੜਿਆ ਹੈ। *ਅਥਵਾ:-* ਗੁਰਾਂ ਦੁਆਰੇ ਹੇ ਮਾਣਕ ਰੂਪ ਪਰਮਾਤਮਾ ! ਆਪ ਨੂੰ ਪਕੜਿਆ= ਸਖਿਆਤਕਾਰ ਕੀਤਾ ਹੈ।

## ਹੋਮ ਜਪਾ ਨਹੀ ਜਾਣਿਆ ਗੁਰਮਤੀ ਸਾਚੁ ਪਛਾਣੁ॥

ਹੋਮ=ਹਮਨ ਕਰਨ ਵਾਲਿਆਂ ਨੇ ਅਤੇ ਮੰਤਰਾਂ ਦਾ ਜਪ ਕਰਨ ਵਾਲਿਆਂ ਨੇ ਪਰਮੇਸ਼ਰ ਨੂੰ ਨਹੀਂ ਜਾਣਿਆ, ਗੁਰਮਤੀ=ਗੁਰ ਸਿੱਖਿਆ ਗ੍ਰਹਿਣ ਕਰਨ ਵਾਲਿਆਂ ਨੇ ਸੱਚ ਨੂੰ ਪਛਾਣ ਲਿਆ ਹੈ।

## ਨਾਮ ਬਿਨਾ ਨਾਹੀ ਦਰਿ ਢੋਈ ਝੂਠਾ ਆਵਣ ਜਾਣੁ॥ ੩॥

ਨਾਮ ਸਿਮਰਨ ਤੋਂ ਬਿਨਾਂ ਦਰਗਾਹ ਵਿਚ ਢੋਈ ਨਹੀਂ ਮਿਲਦੀ, ਝੂਠਾ ਜੋ ਪੁਰਸ਼ ਹੈ ਉਸ ਨੂੰ ਆਵਣ ਜਾਣੁ=ਜਨਮ ਮਰਨ ਬਣਿਆ ਰਹਿੰਦਾ ਹੈ॥ ੩॥

## ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ॥

ਸੱਚਾ ਨਾਮ ਹਮੇਸ਼ਾ ਸਲਾਹੁਣਾ ਚਾਹੀਦਾ ਹੈ, ਕਿਉਂ ਸੱਚੇ ਨਾਮ ਕਰਕੇ ਹੀ ਤ੍ਰਿਪਤੀ ਦੀ ਪ੍ਰਾਪਤੀ ਹੁੰਦੀ ਹੈ।

## ਗਿਆਨ ਰਤਨਿ ਮਨੁ ਮਾਜੀਐ ਬਹੁੜਿ ਨ ਮੈਲਾ ਹੋਇ॥

ਰਤਨਿ=ਵੈਰਾਗ ਤੇ ਗਿਆਨ ਦੁਆਰਾ ਮਨ ਨੂੰ ਮਾਜੀਐ=ਸ਼ੁਧ ਕਰੀਏ ਤਾਂ ਫਿਰ ਕਦੇ ਇਹ ਮਨ ਮੈਲਾ ਨਹੀਂ ਹੁੰਦਾ।

## ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨ ਹੋਇ॥

ਜਦ ਤੱਕ ਸਾਹਿਬੁ=ਮਾਲਕ ਪਰਮਾਤਮਾ ਦਾ ਨਾਮ ਮਨ ਵਿਚ ਵਸਦਾ ਹੈ, ਤਬ ਤੱਕ ਜੀਵ ਨੂੰ ਕਿਸੇ ਕਿਸਮ ਦਾ ਕੋਈ ਬਿਘਨ ਨਹੀਂ ਹੁੰਦਾ।

## ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ॥ ੪॥ ੧੦॥

ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਦੇ ਮਨ ਤਨ ਵਿਚ ਉਸ ਸੱਚੇ ਦਾ ਨਾਮ ਵਸਦਾ ਹੈ, ਜੇਕਰ ਉਹਨਾਂ ਨੂੰ ਸਿਰ ਭੇਟਾ ਦੇ ਦੇਈਏ ਤਾਂ ਸੰਸਾਰ ਤੋਂ ਜਾਂ ਜਮਾਂ ਦੇ ਦੁੱਖ ਤੋਂ ਛੁਟੀਂਦਾ ਹੈ॥ ੪॥ ੧੦॥

## ਮਾਰੂ ਮਹਲਾ ੧॥

**ਉਥਾਨਕਾ**:- ਜਿਸ ਵਕਤ ਸਤਿਗੁਰੂ ਨਾਨਕ ਦੇਵ ਜੀ ਸੰਗਲਾਦੀਪ ਦੇ ਰਾਜਾ ਸ਼ਿਵਨਾਭ ਦੇ ਸੁਕੇ ਬਾਗ ਵਿਖੇ ਪੁੱਜੇ ਤਾਂ ਸਤਿਗੁਰਾਂ ਦੇ ਚਰਨ ਪੈਣੇ ਕਰਕੇ ਬਾਗ ਹਰਿਆ ਹੋ ਗਿਆ।

*ਯਥਾ:-* ਸੂਕੇ ਹਰੇ ਕੀਏ ਖਿਨ ਮਾਹਿ।

ਮਾਲੀ ਨੇ ਜਾ ਕੇ ਰਾਜੇ ਸ਼ਿਵਨਾਭ ਨੂੰ ਦੱਸਿਆ ਕਿ ਕੋਈ ਤਿੰਨ ਫਕੀਰ ਆਏ ਹਨ, ਉਹਨਾਂ ਦੇ ਆਉਣੇ ਕਰਕੇ ਬਾਗ ਹਰਾ ਹੋ ਗਿਆ ਹੈ। ਰਾਜਾ ਸੁਣ ਕੇ ਚਿਤ ਵਿਚ ਬੜਾ ਪ੍ਰਸੰਨ ਹੋਇਆ ਤੇ ਵਿਚਾਰਿਆ ਕਿ ਕਿਤੇ ਹੋਰ ਫਕੀਰਾਂ ਵਾਂਗੂ ਏਹ ਭੀ ਕੋਈ ਚੇਟਕੀ ਫਕੀਰ ਨਾ ਹੋਵੇ ਪ੍ਰੀਖੀਆ ਲੈ ਲਵੀਏ- ਏਹ ਵਿਚਾਰ ਪੱਕੀ ਕਰਕੇ ਰਾਜੇ ਸ਼ਿਵਨਾਭ ਨੇ ਪਹਿਲੇ ਰਾਤ ਨੂੰ ਸਤਿਗੁਰਾਂ ਪਾਸ ਪਦਮਣੀਆਂ ਇਸਤ੍ਰੀਆਂ ਭੇਜੀਆਂ ਜਿਨ੍ਹਾਂ ਔਰਤਾਂ ਨੇ ਸਤਿਗੁਰਾਂ ਅੱਗੇ ਅਨੇਕ ਤਰ੍ਹਾਂ ਦੇ ਹਾਵ ਭਾਵ ਪ੍ਰਗਟ ਕੀਤੇ ਪਰ ਸਤਿਗੁਰ ਦੇਵ ਅਡੋਲ ਰਹੇ ਅਖੀਰ ਨੂੰ ਸਤਿਗੁਰਾਂ ਕਿਹਾ-

***ਗਾਛਹੁ ਪੁਤਰੀ ਰਾਜ ਕੁਆਰ॥***

ਐ ਰਾਜ ਦਾਸੀਓ ! ਪੁਤ੍ਰੀਓ ਤੁਸੀਂ ਇਥੋਂ ਚਲੀਆਂ ਜਾਓ ਉਹਨਾਂ ਨੂੰ ਸਤਿਗੁਰਾਂ ਨੇ ਉਪਦੇਸ਼ ਦੇ ਕੇ ਸ਼ੁਭ ਮਾਰਗ ਵਿਚ ਲਾਇਆ ਤੇ ਉਨ੍ਹਾਂ ਪਦਮਣੀਆਂ ਨੇ ਵਾਪਸ ਆ ਕੇ ਰਾਜੇ ਨੂੰ ਕਿਹਾ ਕਿ ਹੇ ਰਾਜਨ ! ਓਹ ਪੂਰਨ ਫਕੀਰ ਹੈ ਉਹਨਾਂ 'ਪਰ ਸ਼ਰਧਾ ਧਾਰਨਾ ਕਰ ਇਸ ਤਰ੍ਹਾਂ ਸ਼ਰਧਾ ਵਧਾਉਣ ਵਾਲੇ ਬਚਨ ਸੁਣ ਕੇ ਰਾਜਾ ਸ਼ਿਵਨਾਭ ਬਾਗ ਵਿਚ ਸਤਿਗੁਰਾਂ ਪਾਸ ਚਲ ਕੇ ਆਇਆ ਉਸ ਬਾਗ ਵਿਚ ਇਕ ਛੋਟੀ ਜਿਹੀ ਕੁਟੀਆ ਸੀ ਗੁਰਦੇਵ ਜੀ ਉਸ ਰਾਜੇ ਦੀ ਸ਼ਰਧਾ ਦੇਖਣ ਲਈ ਉਸ ਕੁਟੀਆ ਵਿਚ ਦਾਖਲ ਹੋ ਗਏ ਤੇ ਅੰਦਰੋਂ ਤਖ਼ਤੇ ਬੰਦ ਕਰ ਲਏ- ਰਾਜੇ ਸ਼ਿਵਨਾਭ ਨੇ ਉਸ ਵੇਲੇ ਬਾਹਰੋਂ ਹੀ ਜੋ ਬੇਨਤੀ ਦੇ ਬਚਨ ਕੀਤੇ ਤੇ ਸਤਿਗੁਰਾਂ ਨੇ ਉੱਤਰ ਦਿਤੇ- ਓਹ ਸਤਿਗੁਰ ਦੇਵ ਜੀ ਸ਼ਬਦ ਵਿਚ ਕਥਨ ਕਰਦੇ ਹਨ—

***ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ॥***

ਹੇ ਗੁਸਾਈ ! ਆਪ ਜੀ ਦਾ ਨਾਮ ਕੀ ਹੈ? ਅਤੇ ਕਿਹੜੀ ਜਾਤੀ ਹੈ?

ਇਨ੍ਹਾਂ ਦੋ ਪ੍ਰਸ਼ਨਾਂ ਦਾ ਉੱਤਰ ਗੁਰੂ ਜੀ ਅਖੀਰਲੀ ਤੁਕ ਵਿਚ ਦੇਣਗੇ। ਫੇਰ ਰਾਜੇ ਨੇ ਕਿਹਾ-

***ਜਾ ਤਉ ਭੀਤਰਿ ਮਹਲਿ ਬੁਲਾਵਹਿ ਪੂਛਉ ਬਾਤ ਨਿਰੰਤੀ॥ ੧॥ ਰਹਾਉ॥***

ਜੇਕਰ ਆਪ ਮੈਨੂੰ ਮਹਲਿ=ਮੰਦਰ ਦੇ ਅੰਦਰ ਬੁਲਾ ਲਓ,

ਤਾਂ ਨਿਰੰਤੀ=ਇਕ ਰਸ ਮੈਂ ਹੋਰ ਗੱਲ ਆਪ ਜੀ ਪਾਸੋਂ ਪੁੱਛ ਲਵਾਂ।

ਤਾਂ ਗੁਰੂ ਜੀ ਨੇ ਬੂਹਾ ਖੋਲ੍ਹ ਕੇ ਅੰਦਰ ਬੁਲਾ ਲਿਆ ਤਾਂ ਰਾਜੇ ਸ਼ਿਵਨਾਭ ਨੇ ਕਿਹਾ-

ਕੀ ਆਪ ਜੋਗੀ ਹੋ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-

## ਜੋਗੀ ਜੁਗਤਿ ਨਾਮੁ ਨਿਰਮਾਇਲੁ ਤਾ ਕੈ ਮੈਲੁ ਨ ਰਾਤੀ॥

ਹੇ ਰਾਜਨ ! ਅਸਲ ਜੋਗੀ ਓਹੀ ਹੈ ਜਿਸ ਨੂੰ ਨਿਰਮਲ ਨਾਮ ਜਪਣ ਦੀ ਜੁਗਤੀ ਪ੍ਰਾਪਤ ਹੋਈ ਹੈ, ਜਾਂ ਨਿਰਮਲ ਨਾਮ ਵਿਚ ਜੁਗਤਿ=ਜੁੜਿਆ ਰਹਿੰਦਾ ਹੈ,

ਤਾ ਕੈ=ਉਸ ਜੋਗੀ ਦੇ ਮਨ ਵਿਚ ਪਾਪਾਂ ਰੂਪੀ ਮੈਲ ਰੱਤੀ ਭਰ ਭੀ ਨਹੀਂ ਹੈ।

## ਪ੍ਰੀਤਮ ਨਾਥੁ ਸਦਾ ਸਚੁ ਸੰਗੇ ਜਨਮ ਮਰਣ ਗਤਿ ਬੀਤੀ॥ ੧॥

ਲੋਕ ਪ੍ਰਲੋਕ ਦਾ ਪ੍ਰੀਤਮ ਜੋ ਨਾਥੁ=ਸੁਆਮੀ ਪਰਮੇਸ਼ਰ ਹੈ, ਉਸ ਸੱਚੇ ਨੂੰ ਸਦਾ ਅੰਗ ਸੰਗ ਜਾਣਿਆ ਹੈ, ਉਸ ਜੋਗੀ ਦੀ ਜਨਮ ਮਰਨ ਦੀ ਗਤੀ ਬਤੀਤ ਹੋ ਗਈ ਹੈ॥ ੧॥

**ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ॥**
**ਜਾ ਤਉ ਭੀਤਰਿ ਮਹਲਿ ਬੁਲਾਵਹਿ**
**ਪੂਛਉ ਬਾਤ ਨਿਰੰਤੀ॥ ੧॥ ਰਹਾਉ॥**

ਇਨ੍ਹਾਂ ਦੋ ਤੁਕਾਂ ਦਾ ਅਰਥ ਪਹਿਲੇ ਹੋ ਗਿਆ ਹੈ। ਫਿਰ ਰਾਜੇ ਸ਼ਿਵਨਾਭ ਨੇ ਕਿਹਾ- ਕੀ ਆਪ ਬ੍ਰਾਹਮਣ ਹੋ ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ- ਹੇ ਰਾਜਨ !

**ਬ੍ਰਹਮਣੁ ਬ੍ਰਹਮ ਗਿਆਨ ਇਸਨਾਨੀ ਹਰਿ ਗੁਣ ਪੂਜੇ ਪਾਤੀ॥**

ਅਸਲ ਬ੍ਰਾਹਮਣ ਉਹ ਹੈ ਜੇਹੜਾ ਬ੍ਰਹਮ ਗਿਆਨ ਰੂਪ ਜਲ ਦਾ ਇਸ਼ਨਾਨੀ ਹੋਯਾ ਹੈ,
*ਯਥਾ:-* ਜਨਮ ਜਾਇਤੇ ਸ਼ੂਦਰਹ ਸੰਸਕਾਰੋ ਦਿਜ ਉਤਮਾ।
ਬੇਦ ਪਾਠੀ ਭਵੇਤ ਬਿਪ੍ਰਾ ਬ੍ਰਹਮੰ ਜਨੰਤੀ ਇਤੀ ਬ੍ਰਾਹਮਣਾ।
ਅਤੇ ਹਰੀ ਗੁਣਾਂ ਦੇ ਗਾਇਣ ਕਰਨੇ ਰੂਪ ਪੱਤ੍ਰਾਂ ਨਾਲ ਪਰਮੇਸ਼ਰ ਦੀ ਪੂਜਾ ਕਰਦਾ ਹੈ।

**ਏਕੋ ਨਾਮੁ ਏਕੁ ਨਾਰਾਇਣੁ ਤ੍ਰਿਭਵਣ ਏਕਾ ਜੋਤੀ॥ ੨॥**

ਇਕੋ ਇਕ ਨਰਾਇਣ ਦੇ ਨਾਮ ਨੂੰ ਜਪਦਾ ਹੈ ਤੇ ਤਿੰਨਾ ਭਵਨਾਂ ਵਿਚ ਇਕ ਜੋਤੀ ਨੂੰ ਨਿਸਚੇ ਕਰਦਾ ਹੈ। *ਅਥਵਾ:-* ਜੋ ਇਕ ਪ੍ਰਭੂ ਦਾ ਨਾਮ ਜਾਪਦਾ ਹੈ ਅਤੇ ਇਕ ਨੂੰ ਹੀ ਨਾਰਾਇਣੁ=ਪੁਰਸ਼ਾਂ ਵਿਚ ਆਇਆ ਨਿਸਚੇ ਕਰਦਾ ਹੈ ਤੇ ਤਿੰਨਾਂ ਲੋਕਾਂ ਵਿਚ ਇਕ ਜੋਤੀ ਦਾ ਜੋਤੀ=ਪ੍ਰਕਾਸ਼ ਵੇਖਦਾ ਹੈ, ਅਸਲ ਬ੍ਰਾਹਮਣ ਓਹੀ ਹੈ॥ ੨॥

ਪੁਨਾ, ਰਾਜੇ ਸ਼ਿਵਨਾਭ ਨੇ ਕਿਹਾ ਆਪ ਬਾਣੀਏ ਹੋ?
ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ- ਹੇ ਰਾਜਨ !

**ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ॥**

ਜਿਸ ਨੇ ਜੀਭ ਨੂੰ ਡੰਡੀ ਤੇ ਇਸ ਘਟ ਨੂੰ ਛਾਬਾ ਬਣਾਇਆ ਹੈ, ਅਜਾਚੀ=ਪਰਮੇਸ਼ਰ ਦੇ ਨਾਮ ਨੂੰ ਤੋਲਦਾ ਹੈ, ਭਾਵ ਸਿਮਰਨ ਕਰਦਾ ਹੈ।

**ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ॥ ੩॥**

ਇਕ ਸਤਸੰਗ ਰੂਪ ਹਟ ਹੈ, ਸਾਰਿਆਂ ਦੇ ਸਿਰ ਉਤੇ ਇਕ ਪਰਮੇਸ਼ਰ ਹੀ ਸ਼ਾਹ ਹੈ, ਇਕ ਹੀ ਤਰ੍ਹਾਂ ਦੇ ਜਗਿਆਸੂ ਰੂਪ ਵਣਜਾਰੇ ਹਨ, ਕਿਉਂਕਿ ਸਾਰਿਆਂ ਦਾ ਅਭਿਪਰਾ ਇਕ ਹੀ ਹੈ, ਭਾਵ ਸਾਰੇ ਇਕ ਪਰਮੇਸ਼ਰ ਦੇ ਹੀ ਗਾਹਕ ਹਨ॥ ੩॥

ਫਿਰ ਰਾਜੇ ਸ਼ਿਵਨਾਭ ਨੇ ਕਿਹਾ, ਆਪ ਸਾਧੂ ਹੋ ਜਾਂ ਗ੍ਰਹਸਤੀ ? ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-

**ਦੋਵੈ ਸਿਰੇ ਸਤਿਗੁਰੂ ਨਿਬੇੜੇ ਸੋ ਬੂਝੈ**
**ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ॥**

ਹੇ ਰਾਜਨ ! ਸਾਧੂ ਤੇ ਗ੍ਰਿਹਸਥੀ ਪਣੇ ਰੂਪ ਦੋਵੇਂ ਸਿਰੇ ਸਤਿਗੁਰਾਂ ਨੇ ਨਿਬੇੜ ਦਿਤੇ ਹਨ ਪਰ ਇਸ ਗੱਲ

ਨੂੰ ਉਹ ਜਾਣਦਾ ਹੈ ਜਿਸ ਦੀ ਇਕ ਪਰਮਾਤਮਾ ਵਿਚ ਲਿਵ ਲੱਗੀ ਹੈ ਅਤੇ ਜੋ ਜੀਅਹੁ=ਦਿਲੋਂ ਭ੍ਰਾਂਤੀ ਤੋਂ ਰਹਿਤ ਰਹਿੰਦਾ ਹੈ। *ਅਥਵਾ:-* ਲੋਕ ਪਰਲੋਕ ਰੂਪੀ,

*ਵਾ:-* ਜਨਮ ਮਰਨ ਰੂਪ ਦੋਵੇਂ ਸਿਰੇ ਸਤਿਗੁਰਾਂ ਨੇ ਨਿਬੇੜ ਦਿਤੇ ਹਨ।

**ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ॥ ੪ ॥**

ਜੋ ਹਿਰਦੇ ਵਿਚ ਗੁਰ ਉਪਦੇਸ਼ ਨੂੰ ਵਸਾ ਕੇ ਭਰਮ ਨੂੰ ਚੁਕਾਏ=ਦੂਰ ਕਰਦਾ ਹੈ, ਉਹ ਸਦਾ ਸੇਵਕ ਬਣ ਕੇ ਦਿਨ ਰਾਤ ਸੇਵਾ ਕਰਦਾ ਹੈ॥ ੪॥

ਫਿਰ ਰਾਜੇ ਸ਼ਿਵਨਾਭ ਨੇ ਕਿਹਾ, ਆਪ ਜੀ ਦੇ ਗੁਰੂ ਕੌਣ ਹਨ? *ਗੁਰ ਉੱਤਰ-*

**ਊਪਰਿ ਗਗਨੁ ਗਗਨ ਪਰਿ ਗੋਰਖੁ ਤਾ ਕਾ ਅਗਮੁ ਗੁਰੂ ਪੁਨਿ ਵਾਸੀ॥**

ਸਰੀਰ ਦੇ ਉਪਰ ਜੋ ਗਗਨੁ=ਦਸਮ ਦੁਆਰ ਹੈ, ਉਸ ਗਗਨ ਪਰਿ=ਦਸਮ ਦੁਆਰ ਦੇ ਉਪਰ ਜੋ ਗੋਰਖੁ=ਇੰਦ੍ਰੀਆਂ ਦੀ ਰਖਿਆ ਕਰਨ ਵਾਲਾ ਪਰਮਾਤਮਾ ਹੈ ਤਾ ਕਾ=ਤਿਸ ਅਗਮ ਗੁਰੂ ਵਿਚ ਮੈਂ ਪੁਨਾ ਵਸਣੇ ਵਾਲਾ ਹਾਂ, ਅਰਥਾਤ ਓਹੀ ਮੇਰਾ ਗੁਰੂ ਹੈ।

*ਅਥਵਾ:-* ਚਾਰ ਤੱਤਾਂ ਦੇ ਉਪਰ ਜੋ ਗਗਨੁ=ਅਕਾਸ਼ ਹੈ, ਉਸ ਗਗਨ=ਅਕਾਸ਼ ਦੇ ਉਪਰ ਜੋ ਗੋਰਖੁ=ਵਿਸ਼ਨੂੰ ਹੈ ਤਿਸ ਵਿਸ਼ਨੂੰ ਦਾ ਗੁਰੂ ਜੋ ਅਗਮ ਰੂਪ ਪਰਮਾਤਮਾ ਹੈ ਤਿਸ ਵਿਚ ਪੁਨਾ ਮੈਂ ਵਸਣੇ ਵਾਲਾ ਹਾਂ।

**ਗੁਰ ਬਚਨੀ ਬਾਹਰਿ ਘਰਿ ਏਕੋ ਨਾਨਕੁ ਭਇਆ ਉਦਾਸੀ॥ ੫ ॥ ੧੧ ॥**

ਗੁਰਾਂ ਦੇ ਬਚਨਾਂ ਦੁਆਰੇ ਅਸਾਂ ਨੇ ਬਾਹਰ ਅਤੇ ਘਰ ਵਿਚ ਇਕ ਨੂੰ ਜਾਣਿਆ ਹੈ, ਪਿੱਛੇ ਦੋ ਪ੍ਰਸ਼ਨ ਕੀਤੇ ਸਨ ***ਗੁਸਾਈ ਤੇਰਾ ਕਹਾ ਨਾਮੁ ਕੈਸੇ ਜਾਤੀ॥*** ਉਹਨਾਂ ਦੋ ਪ੍ਰਸ਼ਨਾਂ ਦਾ ਉੱਤਰ ਹੁਣ ਦੇਂਦੇ ਹਨ, ਹੇ ਰਾਜਨ ! ਮੇਰਾ ਨਾਮ ਨਾਨਕ ਹੈ ਅਤੇ ਸੰਸਾਰ ਤੋਂ ਮੈਂ ਉਦਾਸ ਹੋਇਆ ਹਾਂ, ਭਾਵ ਉਦਾਸੀ (ਉਪ੍ਰਾਮ) ਹੋਣਾ ਹੀ ਮੇਰੀ ਜਾਤੀ ਹੈ॥ ੫ ॥ ੧੧ ॥

[ਪੰਨਾ ੯੯੩]

## ਰਾਗੁ ਮਾਰੂ ਮਹਲਾ ੧ ਘਰੁ ੫

## ੧ੴ ਸਤਿਗੁਰ ਪ੍ਰਸਾਦਿ॥

**ਅਹਿਨਿਸਿ ਜਾਗੈ ਨੀਦ ਨ ਸੋਵੈ॥ ਸੋ ਜਾਣੈ ਜਿਸੁ ਵੇਦਨ ਹੋਵੈ॥**

ਜੋ ਪ੍ਰੇਮੀ ਅਹਿਨਿਸਿ=ਦਿਨ ਰਾਤ ਭਜਨ ਸਿਮਰਨ ਵਿਚ ਜਾਗਦਾ ਹੈ, ਉਹ ਨੀਂਦ ਦੇ ਵਸ ਹੋ ਕੇ ਸੌਂਦਾ ਨਹੀਂ ਹੈ। *ਅਥਵਾ:-* ਜੋ ਪ੍ਰੇਮੀ ਦਿਨ ਰਾਤ ਗਿਆਨ ਜਾਗ੍ਰਤ ਵਿਚ ਜਾਗਦਾ ਹੈ ਉਹ ਮੋਹ ਅਤੇ ਅਵਿਦਿਆ ਦੀ ਨੀਂਦ ਵਿਚ ਸੌਂਦਾ ਨਹੀਂ ਹੈ।

ਪਰ ਇਸ ਰੀਤੀ ਨੂੰ ਓਹੀ ਜਾਣਦਾ ਹੈ ਜਿਸ ਨੂੰ ਵਿਛੋੜੇ ਦੀ ਵੇਦਨ=ਪੀੜਾ ਹੁੰਦੀ ਹੈ।

**ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ॥ ੧ ॥**

ਜਿਸ ਦੇ ਤਨ=ਸੂਖਮ ਸਰੀਰ ਅੰਤਹਕਰਣ ਦੇ ਵਿਚ ਪ੍ਰੇਮ ਦੇ ਕਾਨ=ਬਾਣ ਲਗੇ ਹਨ, ਉਹਨਾਂ ਦੀ

ਕਾਰੀ=ਔਸ਼ਧੀ (ਦਵਾਈ) ਨੂੰ ਪ੍ਰਤੱਖ ਵੈਦ ਕੀ ਜਾਣਦਾ ਹੈ॥ ੧॥

ਨੋਟ :- ਇਸ ਸ਼ਬਦ ਵਿਚ ਜੀਉ ਪਦ ਇਥੇ ਪਦ ਪੂਰਤੀ ਜਾਂ ਵਾਕਯ ਅਲੰਕਾਰ ਵਾਸਤੇ ਸਮਝਣਾਂ ਚਾਹੀਦਾ ਹੈ।

## ਜਿਸ ਨੋ ਸਾਚਾ ਸਿਫਤੀ ਲਾਏ॥ ਗੁਰਮੁਖਿ ਵਿਰਲੇ ਕਿਸੈ ਬੁਝਾਏ॥

ਜਿਸ ਪੁਰਸ਼ ਨੂੰ ਸੱਚਾ ਪ੍ਰਮਾਤਮਾ ਆਪਣੀ ਸਿਫਤ ਵਿਚ ਲਗਾਂਵਦਾ ਹੈ। ਉਹਨਾਂ ਵਿਚੋਂ ਵੀ ਕਿਸੇ ਵਿਰਲੇ ਗੁਰਮੁਖ ਨੂੰ ਗੁਰਾਂ ਦੁਆਰੇ ਆਪਣਾ ਆਪ ਸਮਝਾਂਦਾ ਹੈ।

## ਅੰਮ੍ਰਿਤ ਕੀ ਸਾਰ ਸੋਈ ਜਾਣੈ
## ਜਿ ਅੰਮ੍ਰਿਤ ਕਾ ਵਾਪਾਰੀ ਜੀਉ॥ ੧॥ ਰਹਾਉ॥

ਨਾਮ ਅੰਮ੍ਰਿਤ ਦੀ ਸਾਰ=ਕਦਰ ਨੂੰ ਓਹੀ ਪੁਰਸ਼ ਜਾਣਦਾ ਹੈ ਜਿਹੜਾ ਜੀਵ ਨਾਮ ਅੰਮ੍ਰਿਤ ਦਾ ਵਾਪਾਰੀ=ਗ੍ਰਾਹਕ ਹੁੰਦਾ ਹੈ॥ ੧॥ ਰਹਾਉ॥

## ਪਿਰ ਸੇਤੀ ਧਨ ਪ੍ਰੇਮੁ ਰਚਾਏ॥ ਗੁਰ ਕੈ ਸਬਦਿ ਤਥਾ ਚਿਤੁ ਲਾਏ॥

ਜੋ ਜਗਿਆਸੂ ਰੂਪ ਧਨ=ਇਸਤ੍ਰੀ, ਪਿਰ=ਪਿਰੀ ਪਰਮਾਤਮਾ ਨਾਲ ਪ੍ਰੇਮ ਰਚਾਂਵਦੀ ਹੈ ਅਤੇ ਤਥਾ=ਤੈਸੇ ਹੀ ਗੁਰਾਂ ਦੇ ਉਪਦੇਸ਼ ਵਿਚ ਚਿਤ ਬਿਰਤੀ ਨੂੰ ਲਗਾਉਂਦੀ ਹੈ।

## ਸਹਜ ਸੇਤੀ ਧਨ ਖਰੀ ਸੁਹੇਲੀ ਤ੍ਰਿਸਨਾ ਤਿਖਾ ਨਿਵਾਰੀ ਜੀਉ॥ ੨॥

ਉਹ ਧਨ=ਇਸਤ੍ਰੀ, ਸਹਜ ਸੇਤੀ=ਗਿਆਨ ਦੇ ਨਾਲ ਪਦਾਰਥ ਦੀ ਤ੍ਰਿਸ਼ਨਾਂ ਰੂਪ ਭੁੱਖ ਅਤੇ ਤਰੇਹ ਨੂੰ ਨਵਿਰਤ ਕਰਕੇ 'ਖਰੀ ਸੁਹੇਲੀ'=ਚੰਗੀ ਸੁਖੀ ਹੋਈ ਹੈ॥ ੨॥

## ਸਹਸਾ ਤੋੜੇ ਭਰਮੁ ਚੁਕਾਏ॥ ਸਹਜੇ ਸਿਫਤੀ ਧਣਖੁ ਚੜਾਏ॥

ਉਸ ਨੇ ਸੰਸਾ ਤੋੜ ਲਿਆ ਹੈ ਅਤੇ ਭਰਮ ਨੂੰ ਚੁਕਾਏ=ਦੂਰ ਕਰ ਲਿਆ ਹੈ। ਜਿਸ ਨੇ ਸੁਭਾਵਕ ਹੀ ਸਿਫਤੀ=ਪਰਮਾਤਮਾ ਦੀ ਸਿਫਤ ਕਰਨੇ ਰੂਪ ਧਨਖ ਨੂੰ ਚੜ੍ਹਾਇਆ ਹੈ ਜਾਂ ਜਿਸ ਨੇ ਸੁਭਾਵਕ ਹੀ ਪਰਮਾਤਮਾ ਵਿਚ ਮਨ ਰੂਪੀ ਧਨਖ ਨੂੰ ਚੜ੍ਹਾਇਆ ਹੈ।

## ਗੁਰ ਕੈ ਸਬਦਿ ਮਰੈ ਮਨੁ ਮਾਰੇ ਸੁੰਦਰਿ ਜੋਗਾਧਾਰੀ ਜੀਉ॥ ੩॥

ਜੋ ਗੁਰਾਂ ਦੇ ਉਪਦੇਸ਼ ਦੁਆਰਾ ਆਪ ਜੀਵਤ ਭਾਅ ਤੋਂ ਮਰਦਾ ਹੈ ਅਤੇ ਮੰਤ੍ਰ ਦੇ ਕੇ ਹੋਰਨਾਂ ਦੇ ਮਨ ਨੂੰ ਜੀਵਤ ਭਾਅ ਤੋਂ ਮਾਰਦਾ ਹੈ ਓਹੀ ਸੁੰਦਰ ਜੋਗ ਦੇ ਧਾਰਨੇ ਵਾਲਾ ਹੋਇਆ ਹੈ ਜਾਂ ਸੁੰਦਰ ਜੋਗ ਦਾ ਧਾਰੀ= ਆਸਰਾ ਰੂਪ ਹੋਇਆ ਹੈ॥ ੩॥

## ਹਉਮੈ ਜਲਿਆ ਮਨਹੁ ਵਿਸਾਰੇ॥ ਜਮ ਪੁਰਿ ਵਜਹਿ ਖੜਗ ਕਰਾਰੇ॥

ਜੋ ਮਨ ਵਿਚੋਂ ਵਾਹਿਗੁਰੂ ਨਾਮ ਨੂੰ ਭੁਲਾ ਕੇ ਹੰਗਤਾ ਮਮਤਾ ਰੂਪੀ ਅੱਗ ਦਾ ਜਲਿਆ=ਸੜਿਆ ਹੋਇਆ ਹੈ। ਉਸ ਨੂੰ ਜਮਪੁਰੀ ਵਿਚ ਕਰਾਰੇ=ਤਕੜੇ ਖੰਡੇ ਵਜਣਗੇ, ਉਸ ਵੇਲੇ ਜੀਵ ਕਹੇਗਾ ਹੁਣ ਮੈਨੂੰ ਛੱਡ ਦਿਓ ਮੈਂ ਜਾ ਕੇ ਨਾਮ ਜਪ ਲੈਂਦਾ ਹਾਂ, ਅਗੋਂ ਜਮਦੂਤ ਕਹਿਣਗੇ-

## ਅਬ ਕੈ ਕਹਿਐ ਨਾਮੁ ਨ ਮਿਲਈ ਤੂ ਸਹੁ ਜੀਅੜੇ ਭਾਰੀ ਜੀਉ ॥ ੪ ॥

ਹੁਣ ਦੇ ਕਿਹਾਂ ਤੈਨੂੰ ਨਾਮ ਜਪਣ ਦਾ ਸਮਾਂ ਨਹੀਂ ਮਿਲੇਗਾ, ਹੁਣ ਤਾਂ ਕੀਤੇ ਹੋਏ ਕਰਮਾਂ ਦੇ ਅਨੁਸਾਰ, ਹੇ ਜੀਵ ! ਤੂੰ ਭਾਰੀ ਦੁੱਖ ਸਹਾਰਨਾ ਕਰ॥ ੪ ॥

## ਮਾਇਆ ਮਮਤਾ ਪਵਹਿ ਖਿਆਲੀ ॥ ਜਮ ਪੁਰਿ ਫਾਸਹਿਗਾ ਜਮ ਜਾਲੀ ॥

ਹੇ ਭਾਈ ! ਹੁਣ ਤਾਂ ਤੂੰ ਮਾਇਆ ਦੀ ਮਮਤਾ ਦੇ ਖਿਆਲਾਂ ਵਿਚ ਪੈ ਰਿਹਾ ਹੈਂ।

ਚੇਤੇ ਰੱਖ ! ਅੰਤ ਨੂੰ ਜਮਪੁਰੀ ਵਿਚ ਜਾ ਕੇ ਜਮਾਂ ਦੇ ਜਾਲੀ=ਫਾਹ ਵਿਚ ਫਸ ਜਾਵੇਂਗਾ।

## ਹੇਤ ਕੇ ਬੰਧਨ ਤੋੜਿ ਨ ਸਾਕਹਿ ਤਾ ਜਮੁ ਕਰੇ ਖੁਆਰੀ ਜੀਉ ॥ ੫ ॥

ਹੇਤ=ਮੋਹ ਦੇ ਬੰਧਨਾਂ ਨੂੰ ਤੂੰ ਤੋੜ ਨਹੀਂ ਸਕਦਾ, ਤਾਂ ਹੀ ਜਮ ਅੰਤ ਨੂੰ ਤੈਨੂੰ ਖੁਆਰੀ=ਖਰਾਬ ਕਰੇਗਾ॥ ੫ ॥ (ਮੋਹ ਦੇ ਬੰਧਨ ਤੋੜਨ ਲਈ ਤੂੰ ਇਸ ਤਰ੍ਹਾਂ ਬੇਨਤੀ ਕਰ) :-

## ਨਾ ਹਉ ਕਰਤਾ ਨਾ ਮੈ ਕੀਆ ॥ ਅੰਮ੍ਰਿਤੁ ਨਾਮੁ ਸਤਿਗੁਰਿ ਦੀਆ ॥

ਨਾ ਮੈਂ ਹੁਣ ਕੁਝ ਕਰਦਾ ਹਾਂ, ਨਾ ਹੀ ਪਿੱਛੇ ਮੈਂ ਕੁਝ ਕੀਤਾ ਹੈ। ਆਪ ਜੀ ਨੇ ਨਾਮ ਅੰਮ੍ਰਿਤ ਤਾਂ ਸਤਿਗੁਰਾਂ ਨੂੰ ਦਿੱਤਾ ਹੋਇਆ ਹੈ।

## ਜਿਸੁ ਤੂ ਦੇਹਿ ਤਿਸੈ ਕਿਆ ਚਾਰਾ
## ਨਾਨਕ ਸਰਣਿ ਤੁਮਾਰੀ ਜੀਉ ॥ ੬ ॥ ੧ ॥ ੧੨ ॥

ਗੁਰੂ ਜੀ ਕਥਨ ਕਰਦੇ ਹਨ— ਜਿਸ ਨੂੰ ਤੂੰ ਨਾਮ ਅੰਮ੍ਰਿਤ ਸਤਿਗੁਰਾਂ ਦੁਆਰੇ ਦੇਂਦਾ ਹੈਂ, ਉਸ ਦੇ ਨਾਲ ਕਿਸੇ ਦਾ ਕੀ ਜ਼ੋਰ ਚਲ ਸਕਦਾ ਹੈ ਕਿ ਇਸ ਨੂੰ ਨਾਮ ਅੰਮ੍ਰਿਤ ਨਾ ਮਿਲੇ, ਮੈਂ ਸੇਵਕ ਨੇ ਆਪ ਜੀ ਦੀ ਸ਼ਰਨ ਗ੍ਰਹਿਣ ਕੀਤੀ ਹੈ, ਆਪ ਮੈਨੂੰ ਭੀ ਨਾਮ ਅੰਮ੍ਰਿਤ ਦਿਓ॥ ੬ ॥ ੧ ॥ ੧੨ ॥

## ਮਾਰੂ ਮਹਲਾ ੩ ਘਰੁ ੧
## ੴ ਸਤਿਗੁਰ ਪ੍ਰਸਾਦਿ ॥

## ਜਹ ਬੈਸਾਲਹਿ ਤਹ ਬੈਸਾ ਸੁਆਮੀ ਜਹ ਭੇਜਹਿ ਤਹ ਜਾਵਾ ॥

ਹੇ ਸੁਆਮੀ ਪਰਮਾਤਮਾ ! ਜਿਥੇ ਬਿਠਾਉਂਦਾ ਹੈਂ ਉਥੇ ਬੈਠਦਾ ਹਾਂ ਅਤੇ ਜਿਥੇ ਭੇਜਦਾ ਹੈਂ ਉਥੇ ਜਾਂਦਾ ਹਾਂ।

## ਸਭ ਨਗਰੀ ਮਹਿ ਏਕੋ ਰਾਜਾ ਸਭੇ ਪਵਿਤੁ ਹਹਿ ਥਾਵਾ ॥ ੧ ॥

ਸਾਰੀਆਂ ਨਗਰੀਆਂ ਦਾ ਇਕ ਤੂੰ ਹੀ ਰਾਜਾ ਹੈਂ ਜਾਂ ਸਾਰੀਆਂ ਨਗਰੀਆਂ ਵਿਚ ਇਕ ਤੂੰ ਹੀ ਰਾਜਾ=ਬਿਰਾਜ ਰਿਹਾ ਹੈਂ, ਇਸੀ ਤੇ ਸਾਰੇ ਅਸਥਾਨ ਪਵਿੱਤਰ ਹਨ॥ ੧ ॥

## ਬਾਬਾ ਦੇਹਿ ਵਸਾ ਸਚ ਗਾਵਾ ॥
## ਜਾ ਤੇ ਸਹਜੇ ਸਹਜਿ ਸਮਾਵਾ ॥ ੧ ॥ ਰਹਾਉ ॥

ਹੇ ਬਾਬਾ=ਪਰਮੇਸ਼ਰ ! ਸਤਸੰਗਤ ਰੂਪੀ ਸੱਚੇ ਗਾਂਵ ਵਿਚ ਵਸਣਾ ਦੇਹ,

*ਅਥਵਾ:-* ਜਿੰਨਾ ਚਿਰ ਦੇਹ ਦੇ ਵਿਚ ਵਸਾ ਉਨ੍ਹਾਂ ਚਿਰ ਸੱਚ ਨਾਮ ਨੂੰ ਹੀ ਗਾਵਣਾ ਕਰਾਂ। ਜਿਸ ਕਰਕੇ ਸਹਜੇ=ਸੁਭਾਵਕ ਹੀ ਸਹਜਿ=ਸ਼ਾਂਤੀ ਅਤੇ ਗਿਆਨ ਵਿਚ ਸਮਾਅ ਜਾਵਾਂ॥ ੧॥ ਰਹਾਉ॥

**ਬੁਰਾ ਭਲਾ ਕਿਛੁ ਆਪਸ ਤੇ ਜਾਨਿਆ ਏਈ ਸਗਲ ਵਿਕਾਰਾ॥**

ਬੁਰਾ ਕਰਮ ਤੇ ਭਲਾ ਕਰਮ ਜੋ ਭੀ ਕੁਝ ਹੁੰਦਾ ਰਿਹਾ ਹੈ ਉਹ ਆਪਣੇ ਤੋਂ ਹੀ ਹੁੰਦਾ ਜਾਣਿਆ ਹੈ, ਏਹੋ ਹੀ ਸਾਰਿਆਂ ਵਿਕਾਰਾਂ ਦਾ ਮੂਲ ਹੈ ਕਿਉਕਿ ਹੰਗਤਾ ਮਮਤਾ ਹੀ ਜਨਮ ਮਰਨ ਦਾ ਮੂਲ ਹੈ।

**ਇਹੁ ਫੁਰਮਾਇਆ ਖਸਮ ਕਾ ਹੋਆ ਵਰਤੈ ਇਹੁ ਸੰਸਾਰਾ॥ ੨॥**

ਇਹ ਜੋ ਸਾਰਾ ਸੰਸਾਰ ਵਰਤ ਰਿਹਾ ਹੈ, ਹੇ ਖਸਮ=ਪਰਮਾਤਮਾ ! ਇਹ ਆਪ ਜੀ ਦਾ ਹੀ ਹੁਕਮ ਫੁਰਮਾਇਆ ਹੋਇਆ ਹੈ॥ ੨॥

**ਇੰਦ੍ਰੀ ਧਾਤੁ ਸਬਲ ਕਹੀਅਤ ਹੈ ਇੰਦ੍ਰੀ ਕਿਸ ਤੇ ਹੋਈ॥**

ਇੰਦ੍ਰੀਆਂ ਦਾ ਵਿਸ਼ਿਆਂ ਵਿਚ ਧਾਤੁ=ਦੌੜਨਾ ਜੋ ਬਲ ਦੇ ਸਹਿਤ ਕਿਹਾ ਜਾਂਦਾ ਹੈ ਜਾਂ ਇੰਦ੍ਰੀਆਂ ਦੀ ਧਾਤੁ=ਦੌੜ ਜੋ ਬੜੀ ਬਲ ਵਾਲੀ ਕਹੀਦੀ ਹੈ, ਉਹ ਇੰਦ੍ਰੀਆਂ ਕਿਸ ਤੋਂ ਪੈਦਾ ਹੋਇਆਂ ਹਨ? *ਉੱਤਰ:-*

**ਆਪੇ ਖੇਲ ਕਰੈ ਸਭਿ ਕਰਤਾ ਐਸਾ ਬੂਝੈ ਕੋਈ॥ ੩॥**

ਕਰਤਾ ਪੁਰਖ ਪਰਮਾਤਮਾ ਆਪ ਹੀ ਸਾਰੇ ਖੇਲ ਕਰਦਾ ਹੈ, ਪਰ ਇਸ ਤਰ੍ਹਾਂ ਦੇ ਵਿਚਾਰ ਨੂੰ ਕੋਈ ਵਿਰਲਾ ਹੀ ਸਮਝਦਾ ਹੈ॥ ੩॥

**ਗੁਰ ਪਰਸਾਦੀ ਏਕ ਲਿਵ ਲਾਗੀ ਦੁਬਿਧਾ ਤਦੇ ਬਿਨਾਸੀ॥**

ਜਦ ਗੁਰਾਂ ਦੀ ਕਿਰਪਾ ਨਾਲ ਇਕ ਦੇ ਵਿਚ ਲਿਵ ਲਗੀ, ਤਦ ਹੀ ਸਾਰੀ ਦੁਬਿਧਾ ਨਾਸ ਹੋ ਗਈ।

**ਜੋ ਤਿਸੁ ਭਾਣਾ ਸੋ ਸਤਿ ਕਰਿ ਮਾਨਿਆ ਕਾਟੀ ਜਮ ਕੀ ਫਾਸੀ॥ ੪॥**

ਜੋ ਉਸ ਪਰਮਾਤਮਾ ਦਾ ਹੁਕਮ ਸੀ ਉਸ ਨੂੰ ਸੱਚ ਕਰਕੇ ਮੰਨਿਆ ਤਾਂ ਜਮਾਂ ਦੀ ਫਾਹੀ ਕੱਟ ਦੇਣਾ ਕੀਤੀ॥ ੪॥

**ਭਣਤਿ ਨਾਨਕੁ ਲੇਖਾ ਮਾਗੈ ਕਵਨਾ ਜਾ ਚੂਕਾ ਮਨਿ ਅਭਿਮਾਨਾ॥**

ਗੁਰੂ ਜੀ ਭਣਤਿ=ਕਥਨ ਕਰਦੇ ਹਨ— ਜਦ ਮਨ ਵਿਚੋਂ ਅਭਿਮਾਨਾ=ਹੰਕਾਰ, ਚੂਕਾ=ਦੂਰ ਹੋ ਗਿਆ ਤਾਂ ਫਿਰ ਕਿਸ ਨੇ ਲੇਖਾ ਮੰਗਣਾ ਹੈ।

ਅਰਥਾਤ, ਹੰਕਾਰ ਦੇ ਦੂਰ ਹੋਣ ਕਰਕੇ ਫੇਰ ਕੋਈ ਲੇਖਾ ਨਹੀਂ ਮੰਗਦਾ।

**ਤਾਸੁ ਤਾਸੁ ਧਰਮ ਰਾਇ ਜਪਤੁ ਹੈ ਪਏ ਸਚੇ ਕੀ ਸਰਨਾ॥ ੫॥ ੧॥**

ਜੋ ਗੁਰਮੁਖ ਜਨ ਸੱਚੇ ਪ੍ਰਭੂ ਦੀ ਸ਼ਰਨ ਵਿਚ ਪਏ ਹਨ, ਉਹਨਾਂ ਦੀ ਸ਼ਰਨ ਵਿਚ ਪੈ ਕੇ ਤਾਸੁ=ਉਨ੍ਹਾਂ ਦੇ ਨਾਂ ਨੂੰ ਧਰਮ ਰਾਜਾ ਜਪਦਾ ਹੈ। *ਅਥਵਾ:-* ਧਰਮ ਰਾਜਾ ਉਹਨਾਂ ਦਾ ਨਾਮ ਜਪਦਾ ਹੋਇਆ ਉਹਨਾਂ ਅੱਗੇ ਤਾਸੁ ਤਾਸੁ=ਤ੍ਰਾਹ ਤ੍ਰਾਹ ਕਰਦਾ ਹੈ॥ ੫॥ ੧॥

## ਮਾਰੂ ਮਹਲਾ ੩ ॥

## ਆਵਣ ਜਾਣਾ ਨਾ ਥੀਐ ਨਿਜ ਘਰਿ ਵਾਸਾ ਹੋਇ ॥

ਸ੍ਵੈ ਸਰੂਪ ਰੂਪੀ ਨਿਜ ਘਰ ਵਿਚ ਵਾਸਾ ਹੋਣ ਕਰ ਕੇ ਜੀਵ ਦਾ ਆਉਣਾ ਜਾਣਾ ਜੰਮਨਾ ਮਰਨਾ ਹੁੰਦਾ ਨਹੀਂ ਹੈ।

## ਸਚੁ ਖਜਾਨਾ ਬਖਸਿਆ ਆਪੇ ਜਾਣੈ ਸੋਇ ॥ ੧ ॥

ਜਿਸ ਨੂੰ ਗੁਰਾਂ ਨੇ ਸੱਚ ਨਾਮ ਦਾ ਖਜ਼ਾਨਾ ਬਖਸ਼ਿਆ ਹੈ ਜਾਂ ਸਰੂਪ ਦਾ ਖਜ਼ਾਨਾ ਬਖਸ਼ਿਆ ਹੈ ਤਿਸ ਦੇ ਅਨੰਦ ਨੂੰ ਉਹ ਆਪ ਹੀ ਜਾਣਦਾ ਹੈ॥ ੧ ॥

[ਪੰਨਾ ੯੯੪]

## ਏ ਮਨ ਹਰਿ ਜੀਉ ਚੇਤਿ ਤੂ ਮਨਹੁ ਤਜਿ ਵਿਕਾਰ ॥

ਏ ਮਨ=ਹੇ ਪਿਆਰੇ ਜੀਵ ! ਤੂੰ ਹਰਿ ਜੀ ਨੂੰ ਚੇਤਨਾ ਕਰ ਅਤੇ ਮਨ ਦੇ ਵਿਚੋਂ ਵਿਸ਼ੇ ਵਿਕਾਰਾਂ ਨੂੰ ਤਜਿ=ਤਿਆਗ ਦੇ।

## ਗੁਰ ਕੈ ਸਬਦਿ ਧਿਆਇ ਤੂ ਸਚਿ ਲਗੀ ਪਿਆਰੁ ॥ ੧ ॥ ਰਹਾਉ ॥

ਗੁਰਾਂ ਦੇ ਉਪਦੇਸ਼ ਦੁਆਰਾ ਤੂੰ ਪਰਮੇਸ਼ਰ ਨੂੰ ਧਿਆਉਣਾ ਕਰ, ਤਾਂ ਤੇਰਾ ਸੱਚ ਵਿਚ ਪਿਆਰ ਲੱਗੇਗਾ॥ ੧ ॥ ਰਹਾਉ ॥

## ਐਥੈ ਨਾਵਹੁ ਭੁਲਿਆ ਫਿਰਿ ਹਥੁ ਕਿਥਾਊ ਨ ਪਾਇ ॥

ਐਥੈ=ਇਸ ਲੋਕ ਵਿਚ ਆ ਕੇ, ਜਾਂ ਮਨੁੱਖ ਜਨਮ ਵਿਚ ਆ ਕੇ ਜੋ ਪਰਮੇਸ਼ਰ ਨਾਮ ਤੋਂ ਭੁੱਲ ਗਿਆ ਹੈ, ਫਿਰ ਉਸ ਦਾ ਕਿਤੇ ਭੀ ਹੱਥ ਨਹੀਂ ਪੈਦਾ।

ਭਾਵ, ਹੋਰ ਕਿਸੇ ਜੂਨ ਵਿਚ ਮੁਕਤ ਨਹੀਂ ਹੋ ਸਕਦਾ।

## ਜੋਨੀ ਸਭਿ ਭਵਾਈਅਨਿ ਬਿਸਟਾ ਮਾਹਿ ਸਮਾਇ ॥ ੨ ॥

ਉਸ ਨੂੰ ਸਭ ਜੂਨੀਆਂ ਵਿਚ, ਭਾਵ ਚੌਰਾਸੀ ਲੱਖ ਜੂਨੀਆਂ ਵਿਚ ਭੁਆਇਆ ਜਾਂਦਾ ਹੈ ਅਤੇ ਅੰਤ ਨੂੰ ਗੰਦਗੀ ਦੇ ਵਿਚ ਜਾ ਕੇ ਸਮਾਂਵਦਾ ਹੈ॥ ੨ ॥

## ਵਡਭਾਗੀ ਗੁਰੁ ਪਾਇਆ ਪੂਰਬਿ ਲਿਖਿਆ ਮਾਇ ॥

ਮਾਇ=ਹੇ ਭਾਈ ! ਜਿਨ੍ਹਾਂ ਦੇ ਮੱਥੇ 'ਪਰ ਪੂਰਬਲਾ ਚੰਗਾ ਲੇਖ ਲਿਖਿਆ ਹੋਇਆ ਹੈ, ਉਹਨਾਂ ਵਡਭਾਗੀਆਂ ਨੇ ਗੁਰ ਉਪਦੇਸ਼ ਨੂੰ ਪਾਇਆ ਹੈ।

## ਅਨਦਿਨੁ ਸਚੀ ਭਗਤਿ ਕਰਿ ਸਚਾ ਲਏ ਮਿਲਾਇ ॥ ੩ ॥

ਜੋ ਰਾਤ ਦਿਨ ਸੱਚੀ ਭਗਤੀ ਕਰਦੇ ਹਨ, ਸੱਚਾ ਪ੍ਰਭੂ ਉਹਨਾਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ॥ ੩ ॥

## ਆਪੇ ਸ੍ਰਿਸਟਿ ਸਭ ਸਾਜੀਅਨੁ ਆਪੇ ਨਦਰਿ ਕਰੇਇ ॥

ਜਿਸ ਪ੍ਰਭੂ ਨੇ ਆਪ ਹੀ ਸਾਰੀ ਸ੍ਰਿਸ਼ਟੀ ਸਾਜੀ ਹੈ, ਉਹ ਪ੍ਰਭੂ ਆਪ ਹੀ ਨਦਰਿ ਕਰੇਇ=ਕਿਰਪਾ ਦ੍ਰਿਸ਼ਟੀ

ਕਰਦਾ ਹੈ।

## ਨਾਨਕ ਨਾਮਿ ਵਡਿਆਈਆ ਜੈ ਭਾਵੈ ਤੈ ਦੇਇ ॥ ੪ ॥ ੨ ॥

ਗੁਰੂ ਜੀ ਕਥਨ ਕਰਦੇ ਹਨ—ਨਾਮਿ=ਨਾਮੀ ਪਰਮਾਤਮਾ ਦੇ ਹੱਥ ਵਿਚ ਵਡਿਆਈਆਂ ਹਨ, ਜੈ ਭਾਵੈ=ਜਿਸ ਨੂੰ ਚਾਹੁੰਦਾ ਹੈ ਓਸੇ ਨੂੰ ਦੇਂਦਾ ਹੈ॥ ੪॥ ੨॥

## ਮਾਰੂ ਮਹਲਾ ੩ ॥

## ਪਿਛਲੇ ਗੁਨਹ ਬਖਸਾਇ ਜੀਉ ਅਬ ਤੂ ਮਾਰਗਿ ਪਾਇ ॥

ਹੇ ਜੀਵ ! ਤੂੰ ਪਿਛਲਿਆਂ ਗੁਨਹ=ਔਗੁਣਾਂ ਨੂੰ ਬਖਸ਼ਾ ਲੈ ਅਤੇ ਹੁਣ ਤੂੰ ਅੱਗੇ ਲਈ ਆਪਣੇ ਆਪ ਨੂੰ ਸ਼ੁਭ ਰਸਤੇ ਵਿਚ ਪਾ ਲੈ।

## ਹਰਿ ਕੀ ਚਰਣੀ ਲਾਗਿ ਰਹਾ ਵਿਚਹੁ ਆਪੁ ਗਵਾਇ ॥ ੧ ॥

ਹਰੀ ਦੇ ਚਰਨੀਂ ਲੱਗ ਰਹਿਣਾ ਕਰ ਤੇ ਹਿਰਦੇ ਵਿਚੋਂ ਆਪਾ ਭਾਅ ਹੰਕਾਰ ਨੂੰ ਗੁਆਣਾ ਕਰ॥ ੧॥

## ਮੇਰੇ ਮਨ ਗੁਰਮੁਖਿ ਨਾਮੁ ਹਰਿ ਧਿਆਇ ॥

ਹੇ ਮੇਰੇ ਮਨ=ਪਿਆਰੇ ! ਗੁਰਮੁਖ ਬਣ ਕੇ ਗੁਰਾਂ ਦੁਆਰੇ ਹਰੀ ਨਾਮ ਨੂੰ ਧਿਆਉਣਾ ਕਰ।

## ਸਦਾ ਹਰਿ ਚਰਣੀ ਲਾਗਿ ਰਹਾ ਇਕ ਮਨਿ ਏਕੈ ਭਾਇ ॥ ੧ ॥ ਰਹਾਉ ॥

ਏਕੈ ਭਾਇ=ਇਕ ਰਸ, ਵਾ:- ਇਕ ਪ੍ਰੇਮ ਨਾਲ ਇਕਾਗਰ ਮਨ ਹੋ ਕੇ ਸਦੀਵ ਕਾਲ ਹਰੀ ਦੇ ਚਰਨਾਂ ਨਾਲ ਲੱਗ ਰਹਿਣਾ ਕਰ॥ ੧॥ ਰਹਾਉ॥ ਅਤੇ ਇਸ ਤਰ੍ਹਾਂ ਬੇਨਤੀ ਕਰ-

## ਨਾ ਮੈ ਜਾਤਿ ਨ ਪਤਿ ਹੈ ਨਾ ਮੈ ਥੇਹੁ ਨ ਥਾਉ ॥

ਹੇ ਪ੍ਰਭੂ ! ਨਾ ਮੇਰੀ ਉਤਮ ਜਾਤੀ ਹੈ, ਨਾ ਹੀ ਮੇਰੀ ਸੰਸਾਰ ਵਿਚ ਪਤਿ=ਇੱਜ਼ਤ ਹੈ, ਨਾਂ ਕੋਈ ਮੇਰਾ ਥੇਹੁ=ਪਿੰਡ ਹੈ, ਨਾ ਹੀ ਕੋਈ ਮੇਰਾ ਥਾਉ=ਟਿਕਾਣਾ ਹੈ।

## ਸਬਦਿ ਭੇਦਿ ਭ੍ਰਮੁ ਕਟਿਆ ਗੁਰਿ ਨਾਮੁ ਦੀਆ ਸਮਝਾਇ ॥ ੨ ॥

ਜਿਸ ਗੁਰੂ ਨੇ ਮੈਨੂੰ ਨਾਮ ਸਮਝਾ ਦਿੱਤਾ ਹੈ, ਉਸ ਗੁਰੂ ਦੇ ਸ਼ਬਦ ਦੇ ਭੇਦ ਨੇ ਮੇਰੇ ਅੰਦਰੋਂ ਭਰਮ ਕਟ ਦਿੱਤਾ ਹੈ।

## ਇਹੁ ਮਨੁ ਲਾਲਚ ਕਰਦਾ ਫਿਰੈ ਲਾਲਚਿ ਲਾਗਾ ਜਾਇ ॥

ਇਹ ਮਨ ਪਦਾਰਥਾਂ ਦਾ ਲਾਲਚ ਕਰਦਾ ਹੋਇਆ ਸੰਸਾਰ ਵਿਚ ਫਿਰਦਾ ਹੈ, ਜੇ ਕਦੇ ਸੰਕਲਪ ਪੂਰਾ ਹੋ ਭੀ ਜਾਵੇ, ਤਾਂ ਭੀ ਬਸ ਨਹੀਂ ਕਰਦਾ, ਪ੍ਰਾਣਾਂ ਪ੍ਰਯੰਤ ਪਦਾਰਥਾਂ ਦੇ ਲਾਲਚ ਵਿਚ ਹੀ ਲਗਾ ਜਾਂਦਾ ਹੈ।

## ਧੰਧੈ ਕੂੜਿ ਵਿਆਪਿਆ ਜਮ ਪੁਰਿ ਚੋਟਾ ਖਾਇ ॥ ੩ ॥

ਝੂਠਿਆਂ ਧੰਧਿਆਂ ਵਿਚ ਵਿਆਪਨ ਕਰਕੇ ਅੰਤ ਨੂੰ ਜਮਪੁਰੀ ਵਿਚ ਜਾ ਕੇ ਜਮਾਂ ਦੀਆਂ ਚੋਟਾਂ ਖਾਂਦਾ ਹੈ॥ ੩॥

## ਨਾਨਕ ਸਭੁ ਕਿਛੁ ਆਪੇ ਆਪਿ ਹੈ ਦੂਜਾ ਨਾਹੀ ਕੋਇ ॥

ਗੁਰੂ ਜੀ ਕਥਨ ਕਰਦੇ ਹਨ—ਓਹ ਪ੍ਰਭੂ ਆਪਣੇ ਆਪ ਹੀ ਸਭੁ ਕੁਝ ਕਰਦਾ ਹੈ, ਉਸ ਤੋਂ ਬਿਨਾਂ ਦੂਜਾ ਹੋਰ ਕੋਈ ਨਹੀਂ ਹੈ।

## ਭਗਤਿ ਖਜਾਨਾ ਬਖਸਿਓਨੁ ਗੁਰਮੁਖਾ ਸੁਖੁ ਹੋਇ ॥ ੪ ॥ ੩ ॥

ਉਸ ਪਰਮੇਸ਼ਰ ਨੇ ਜਿਨ੍ਹਾਂ ਨੂੰ ਭਗਤੀ ਰੂਪ ਖਜ਼ਾਨਾ ਬਖਸ਼ਿਆ ਹੈ, ਉਹਨਾਂ ਗੁਰਮੁਖਾਂ ਨੂੰ ਸੁਖ ਪ੍ਰਾਪਤ ਹੁੰਦਾ ਹੈ॥ ੪ ॥ ੩ ॥

## ਮਾਰੂ ਮਹਲਾ ੩ ॥

## ਸਚਿ ਰਤੇ ਸੇ ਟੋਲਿ ਲਹੁ ਸੇ ਵਿਰਲੇ ਸੰਸਾਰਿ ॥

ਜੋ ਸੱਚ ਸਰੂਪ ਵਿਚ ਰੱਤੇ ਹਨ, ਉਹਨਾਂ ਨੂੰ ਟੋਲਿ ਲਹੁ=ਲੱਭ ਲਵੋ, ਪਰ ਉਹ ਸੰਸਾਰ ਵਿਚ ਵਿਰਲੇ ਹਨ।

## ਤਿਨ ਮਿਲਿਆ ਮੁਖੁ ਉਜਲਾ ਜਪਿ ਨਾਮੁ ਮੁਰਾਰਿ ॥ ੧ ॥

ਉਹਨਾਂ ਦੇ ਮਿਲਿਆਂ ਅਤੇ ਮੁਰਾਰੀ ਦਾ ਨਾਮ ਜਪਦਿਆਂ ਹੋਇਆਂ ਲੋਕ ਪ੍ਰਲੋਕ ਵਿਚ ਮੂੰਹ ਉਜਲਾ ਹੁੰਦਾ ਹੈ॥ ੧ ॥

## ਬਾਬਾ ਸਾਚਾ ਸਾਹਿਬੁ ਰਿਦੈ ਸਮਾਲਿ ॥

ਬਾਬਾ=ਹੇ ਭਾਈ ! ਸੱਚੇ ਸਾਹਿਬ ਨੂੰ ਹਿਰਦੇ ਵਿਚ ਯਾਦ ਕਰ।

## ਸਤਿਗੁਰੁ ਅਪਨਾ ਪੁਛਿ ਦੇਖੁ ਲੇਹੁ ਵਖਰੁ ਭਾਲਿ ॥ ੧ ॥ ਰਹਾਉ ॥

ਆਪਣਿਆਂ ਸਤਿਗੁਰਾਂ ਨੂੰ ਪੁਛ ਕੇ ਵੇਖ ਲੈ, ਉਹ ਭੀ ਏਹੋ ਕਹਿਣਗੇ ਕਿ ਨਾਮ ਵਸਤੂ ਨੂੰ ਲੱਭ ਲੈ॥ ੧ ॥ ਰਹਾਉ॥

## ਇਕੁ ਸਚਾ ਸਭ ਸੇਵਦੀ ਧੁਰਿ ਭਾਗਿ ਮਿਲਾਵਾ ਹੋਇ ॥

ਇਕ ਸੱਚੇ ਨੂੰ ਹੀ ਸਾਰੀ ਦੁਨੀਆਂ ਸਿਮਰਦੀ ਹੈ, ਪਰ ਧੁਰ ਦੇ ਚੰਗਿਆਂ ਭਾਗਾਂ ਕਰਕੇ ਮਿਲਾਪ ਹੁੰਦਾ ਹੈ।

## ਗੁਰਮੁਖਿ ਮਿਲੇ ਸੇ ਨ ਵਿਛੁੜਹਿ ਪਾਵਹਿ ਸਚੁ ਸੋਇ ॥ ੨ ॥

ਜੋ ਗੁਰਾਂ ਦੁਆਰੇ ਉਸ ਪ੍ਰਭੂ ਨਾਲ ਮਿਲੇ ਹਨ, ਉਹ ਉਸ ਨਾਲੋਂ ਵਿਛੜਦੇ ਨਹੀਂ ਹਨ, ਉਹ ਪੁਰਸ਼ ਸਚੁ=ਸੁਖ ਨੂੰ ਜਾਂ ਉਸ ਸੱਚੇ ਨੂੰ ਪਾ ਲੈਂਦੇ ਹਨ॥ ੨ ॥

## ਇਕਿ ਭਗਤੀ ਸਾਰ ਨ ਜਾਣਨੀ ਮਨਮੁਖ ਭਰਮਿ ਭੁਲਾਇ ॥

ਇਕ ਮਨਮੁਖ ਪੁਰਸ਼ ਭਰਮ ਵਿਚ ਭੁਲੇ ਹੋਏ ਪ੍ਰਭੂ ਦੀ ਭਗਤੀ ਦੀ ਸਾਰ ਸੰਭਾਲ ਕਰਨੀ ਨਹੀਂ ਜਾਣਦੇ।

## ਓਨਾ ਵਿਚਿ ਆਪਿ ਵਰਤਦਾ ਕਰਣਾ ਕਿਛੂ ਨ ਜਾਇ ॥ ੩ ॥

ਉਹਨਾਂ ਮਨਮੁਖਾਂ ਵਿਚ ਆਪਾ ਭਾਅ ਹੰਕਾਰ ਵਰਤਦਾ ਹੈ, ਇਸ ਕਰਕੇ ਉਹਨਾਂ ਪਾਸੋਂ ਕੋਈ ਸ਼ੁਭ ਕਰਮ ਨਹੀਂ ਕੀਤਾ ਜਾਂਦਾ॥ ੩ ॥

## ਜਿਸੁ ਨਾਲਿ ਜੋਰੁ ਨ ਚਲਈ ਖਲੇ ਕੀਚੈ ਅਰਦਾਸਿ ॥

ਜਿਸ ਪ੍ਰਭੂ ਦੇ ਨਾਲ ਜੀਵ ਦਾ ਕੋਈ ਬਲ ਨਹੀਂ ਚਲਦਾ, ਉਸ ਦੇ ਅੱਗੇ ਖਲੋ ਕੇ ਅਰਦਾਸਿ=ਬੇਨਤੀ

ਕਰਨੀ ਹੀ ਬਣਦੀ ਹੈ।

**ਨਾਨਕ ਗੁਰਮੁਖਿ ਨਾਮੁ ਮਨਿ ਵਸੈ ਤਾ ਸੁਣਿ ਕਰੇ ਸਾਬਾਸਿ ॥ ੪ ॥ ੪ ॥**

ਗੁਰੂ ਜੀ ਕਥਨ ਕਰਦੇ ਹਨ—ਜੇਕਰ ਗੁਰਾਂ ਦੁਆਰੇ ਮਨ ਵਿਚ ਨਾਮ ਵਸ ਜਾਵੇ, ਤਾਂ ਇਸ ਗੱਲ ਨੂੰ ਸੁਣ ਕੇ ਸਭ ਕੋਈ ਸਾਬਾਸਿ=ਧੰਨਤਾ ਜੋਗ ਕਰਦਾ ਹੈ॥ ੪ ॥ ੪ ॥

## ਮਾਰੂ ਮਹਲਾ ੩ ॥

**ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ ॥**

ਪਰਮੇਸ਼ਰ ਦਾ ਨਾਮ ਮਾਰੂ ਅਸਥਲ ਵਾਂਗੂ, ਭਾਵ ਰੇਤ ਦੇ ਟਿੱਬਿਆਂ ਵਾਂਗੂ ਤਪਦੇ ਮਨ ਨੂੰ ਸੀਤਲ ਕਰਦਾ ਹੈ ਅਤੇ ਮਨੂਰਹੁ=ਲੋਹੇ ਦੀ ਮੈਲ ਤੋਂ ਕੰਚਨੁ=ਸੋਨੇ ਵਾਂਗੂ ਸ਼ੁਧ ਹੋ ਜਾਂਦਾ ਹੈ।

**ਸੋ ਸਾਚਾ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ ॥ ੧ ॥**

ਉਸ ਸੱਚੇ ਪ੍ਰਭੂ ਨੂੰ ਸਲਾਹੁਣਾ ਕਰੀਏ, ਉਸ ਜੇਡਾ ਵੱਡਾ ਹੋਰ ਕੋਈ ਭੀ ਨਹੀਂ ਹੈ॥ ੧ ॥

**ਮੇਰੇ ਮਨ ਅਨਦਿਨੁ ਧਿਆਇ ਹਰਿ ਨਾਉ ॥**

ਹੇ ਮੇਰੇ ਮਨ ! ਰਾਤ ਦਿਨ ਹਰੀ ਨਾਮ ਨੂੰ ਧਿਆਉਣਾ ਕਰ।

**ਸਤਿਗੁਰ ਕੈ ਬਚਨਿ ਅਰਾਧਿ ਤੂ ਅਨਦਿਨੁ ਗੁਣ ਗਾਉ ॥ ੧ ॥ ਰਹਾਉ ॥**

ਸਤਿਗੁਰਾਂ ਦੇ ਉਪਦੇਸ਼ ਦੁਆਰਾ ਤੂੰ ਆਰਾਧਨਾ ਕਰ ਅਤੇ ਰਾਤ ਦਿਨ ਹਰੀ ਦੇ ਗੁਣ ਗਾਵਣਾ ਕਰ॥ ੧ ॥ ਰਹਾਉ ॥

**ਗੁਰਮੁਖਿ ਏਕੋ ਜਾਣੀਐ ਜਾ ਸਤਿਗੁਰੁ ਦੇਇ ਬੁਝਾਇ ॥**

ਜਾਂ ਸਤਿਗੁਰ ਦੇਵ ਜੀ ਸਮਝਾ ਦੇਣ, ਤਾਂ ਗੁਰਾਂ ਦੁਆਰੇ ਇਕ ਪ੍ਰਭੂ ਨੂੰ ਜਾਣੀਦਾ ਹੈ।

**ਸੋ ਸਤਿਗੁਰੁ ਸਾਲਾਹੀਐ ਜਿਦੂ ਏਹ ਸੋਝੀ ਪਾਇ ॥ ੨ ॥**

ਉਹਨਾਂ ਸਤਿਗੁਰਾਂ ਨੂੰ ਸਲਾਹੁਣਾ ਕਰੀਏ, ਜਿਨ੍ਹਾਂ ਸਤਿਗੁਰਾਂ ਤੋਂ ਇਹ ਗਿਆਤ ਪ੍ਰਾਪਤ ਹੁੰਦਾ ਹੈ॥ ੨ ॥

**ਸਤਿਗੁਰੁ ਛੋਡਿ ਦੂਜੈ ਲਗੇ ਕਿਆ ਕਰਨਿ ਅਗੈ ਜਾਇ ॥**

ਜੋ ਸਤਿਗੁਰਾਂ ਨੂੰ ਛੱਡ ਕੇ ਦ੍ਵੈਤ ਭਾਵ ਵਿਚ ਲੱਗੇ ਹਨ, ਉਹ ਅਗੈ=ਪ੍ਰਲੋਕ ਵਿਚ ਜਾ ਕੇ ਕੀ ਕਰਨਗੇ, ਭਾਵ ਦੁੱਖ ਹੀ ਸਹਾਰਨਗੇ।

**ਜਮ ਪੁਰਿ ਬਧੇ ਮਾਰੀਅਹਿ ਬਹੁਤੀ ਮਿਲੈ ਸਜਾਇ ॥ ੩ ॥**

ਉਹ ਜਮਪੁਰੀ ਵਿਚ ਬੱਧੇ ਹੋਏ ਮਾਰ ਖਾਣਗੇ ਅਤੇ ਉਹਨਾਂ ਨੂੰ ਬਹੁਤ ਸਾਰੀ ਸਜਾ ਮਿਲੇਗੀ॥ ੩ ॥

[ਪੰਨਾ ੯੯੫]

**ਮੇਰਾ ਪ੍ਰਭੁ ਵੇਪਰਵਾਹੁ ਹੈ ਨਾ ਤਿਸੁ ਤਿਲੁ ਨ ਤਮਾਇ ॥**

ਮੇਰਾ ਉਹ ਪ੍ਰਭੂ ਬੇ-ਪਰਵਾਹ ਹੈ, ਨਾ ਉਸ ਨੂੰ ਤਿਸੁ=ਤ੍ਰਿਸ਼ਨਾ ਹੈ, ਨਾ ਹੀ ਤਿਲ ਮਾਤ੍ਰ ਕਿਸੇ ਦੀ

ਤਮਾਇ=ਇਛਾ ਹੈ, *ਅਥਵਾ:-* ਨਾ ਹੀ ਤਮਾਇ=ਤਮੋ ਗੁਣ ਹੈ।

**ਨਾਨਕ ਤਿਸੁ ਸਰਣਾਈ ਭਜਿ ਪਉ ਆਪੇ ਬਖਸਿ ਮਿਲਾਇ॥ ੪॥ ੫॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਤੂੰ ਦੌੜ ਕੇ ਉਸ ਦੀ ਸ਼ਰਨ ਵਿਚ ਜਾ ਪਿਓ, ਉਹ ਤੇਰੇ ਗੁਨਾਹ ਨੂੰ ਬਖਸ਼ ਕੇ ਆਪ ਹੀ ਆਪਣੇ ਨਾਲ ਮਿਲਾ ਲਏਗਾ॥ ੪॥ ੫॥

## ਮਾਰੂ ਮਹਲਾ ੪ ਘਰੁ ੨

## ੧ੴ ਸਤਿਗੁਰ ਪ੍ਰਸਾਦਿ॥

**ਜਪਿਓ ਨਾਮੁ ਸੁਕ ਜਨਕ ਗੁਰ ਬਚਨੀ ਹਰਿ ਹਰਿ ਸਰਣਿ ਪਰੇ॥**

ਜਨਕ ਗੁਰੂ ਦੀ ਸ਼ਰਨ ਪੈ ਕੇ ਤੇ ਉਹਨਾਂ ਦੇ ਉਪਦੇਸ਼ ਦੁਆਰਾ ਸੁਕਦੇਵ ਨੇ ਹਰਿ ਹਰਿ ਨਾਮ ਜਪਿਆ ਹੈ। *ਅਥਵਾ:-* ਸੁਕਦੇਵ ਜੀ ਨੇ ਅਤੇ ਰਾਜੇ ਜਨਕ ਨੇ ਗੁਰਾਂ ਦੀ ਸ਼ਰਨ ਪੈ ਕੇ ਗੁਰਾਂ ਦੇ ਉਪਦੇਸ਼ ਦੁਆਰਾ ਹਰਿ ਹਰਿ ਨਾਮ ਨੂੰ ਜਪਿਆ ਹੈ। ਸੁਕਦੇਵ ਦੇ ਗੁਰੂ ਜਨਕ ਜੀ ਸਨ, ਜਨਕ ਦੇ ਗੁਰੂ ਅਸ਼ਟਾਂਵਕਰ ਜੀ ਸਨ।

**ਦਾਲਦੁ ਭੰਜਿ ਸੁਦਾਮੇ ਮਿਲਿਓ ਭਗਤੀ ਭਾਇ ਤਰੇ॥**

ਜਾਂ ਉਹ ਭਗਵਾਨ ਦੁਆਪੁਰ ਜੁਗ ਵਿਚ ਸੁਦਾਮੇ ਨੂੰ ਮਿਲਿਆ ਤਾਂ ਉਸ ਨੇ ਉਸ ਦਾ ਸਾਰਾ ਦਲਿਦਰ ਭੰਨ ਦਿੱਤਾ, ਸਾਰੇ ਪ੍ਰੇਮਾ ਭਗਤੀ ਕਰਕੇ ਹੀ ਸੰਸਾਰ ਤੋਂ ਤਰੇ ਹਨ।

**ਭਗਤਿ ਵਛਲੁ ਹਰਿ ਨਾਮੁ ਕ੍ਰਿਤਾਰਥੁ ਗੁਰਮੁਖਿ ਕ੍ਰਿਪਾ ਕਰੇ॥ ੧॥**

ਉਹ ਹਰੀ ਭਗਤਾਂ ਦਾ ਵਛਲੁ=ਪਿਆਰਾ ਹੈ ਉਸ ਦਾ ਨਾਮ ਕ੍ਰਿਤਾਰਥੁ=ਕਲਿਆਣ ਕਾਰਕ ਹੈ, ਮੁਖ ਗੁਰੂ ਕ੍ਰਿਪਾ ਕਰਨ ਤਾਂ ਨਾਮ ਦੀ ਪ੍ਰਾਪਤੀ ਹੁੰਦੀ ਹੈ। *ਅਥਵਾ:-* ਮੁਖੀ ਗੁਰੂ ਕ੍ਰਿਪਾ ਕਰਨ ਤਾਂ ਭਗਤਾਂ ਦੇ ਪਿਆਰੇ ਹਰੀ ਨਾਮ ਨੂੰ ਜਪ ਕੇ ਹੀ ਕਲਿਆਣ ਹੋਈਦਾ ਹੈ॥ ੧॥

**ਮੇਰੇ ਮਨ ਨਾਮੁ ਜਪਤ ਉਧਰੇ॥**

ਹੇ ਮੇਰੇ ਭਾਈ ! ਹਰੀ ਨਾਮ ਦੇ ਜਪਣ ਕਰਕੇ ਹੀ ਤਰਨਾ ਹੁੰਦਾ ਹੈ।

**ਧ੍ਰੂ ਪ੍ਰਹਿਲਾਦੁ ਬਿਦਰੁ ਦਾਸੀ ਸੁਤੁ ਗੁਰਮੁਖਿ ਨਾਮਿ ਤਰੇ॥ ੧॥ ਰਹਾਉ॥**

ਧ੍ਰੂਅ ਤੇ ਪ੍ਰਹਿਲਾਦੁ ਇਹ ਸਤਜੁਗ ਦੇ ਭਗਤ ਹਨ, ਇਹ ਭੀ ਨਾਰਦ ਗੁਰੂ ਦੁਆਰੇ ਨਾਮ ਜਪ ਕੇ ਤਰ ਗਏ ਹਨ, ਦਾਸੀ ਦਾ ਪੁਤ੍ਰ ਜੋ ਬਿਦਰ ਹੈ ਦੁਆਪੁਰ ਦਾ ਇਹ ਭੀ ਗੁਰਾਂ ਦੁਆਰੇ ਨਾਮ ਜਪ ਕੇ ਤਰ ਗਿਆ ਹੈ॥ ੧॥ ਰਹਾਉ॥

**ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ॥**

ਕਲਜੁਗ ਵਿਚ ਨਾਮ ਪਦਾਰਥ ਹੀ ਸਭ ਸਾਧਨਾਂ ਤੋਂ ਪ੍ਰਧਾਨੁ=ਮੁਖ ਹੈ, ਜਿਸ ਨਾਮ ਦੇ ਆਸਰੇ ਲਗ ਕੇ ਭਗਤ ਜਨ ਤਰ ਗਏ ਹਨ।

**ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ॥**

ਨਾਮਦੇਵ, ਜੈਦੇਵ, ਕਬੀਰ, ਤ੍ਰਿਲੋਚਨ ਇਨ੍ਹਾਂ ਨੂੰ ਜੋ ਅਗਿਆਨ ਆਦਿਕ ਦੋਸ਼ ਚਮੜੇ ਹੋਏ ਸਨ, ਉਹ ਸਾਰੇ ਦੂਰ ਹੋ ਗਏ।

*ਅਥਵਾ:-* ਰਵਿਦਾਸ ਚਮਰੇ=ਚਮਿਆਰ ਦੇ ਭੀ ਸਾਰੇ ਦੋਸ਼ ਨਵਿਰਤ ਹੋ ਗਏ।

**ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ ॥ ੨ ॥**

ਜੋ ਗੁਰਾਂ ਦੁਆਰੇ ਨਾਮ ਸਿਮਰਨ ਵਿਚ ਲਗੇ ਹਨ ਉਹ ਸਾਰੇ ਤਰ ਗਏ ਹਨ, ਉਹਨਾਂ ਦੇ ਚਾਰੇ ਕਿਲਵਿਖ ਤੇ ਸਾਰੇ ਪਾਪ ਟਲ ਗਏ ਹਨ॥ ੨ ॥

**ਜੋ ਜੋ ਨਾਮੁ ਜਪੈ ਅਪਰਾਧੀ ਸਭਿ ਤਿਨ ਕੇ ਦੋਖ ਪਰਹਰੇ ॥**

ਜੋ ਜੋ ਅਪਰਾਧੀ ਭੀ ਨਾਮ ਜਪਦਾ ਹੈ, ਉਸ ਦੇ ਸਾਰੇ ਦੋਸ਼ ਪਰਹਰੇ=ਨਵਿਰਤ ਹੋ ਗਏ ਹਨ।

**ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ ॥**

ਵੇਸ਼ਵਾ ਨੂੰ ਰਵਤ=ਭੋਗਣ ਵਾਲਾ ਅਜਾਮਲ ਵੀ ਤਰ ਗਿਆ ਹੈ, ਉਸ ਨੇ ਕੇਵਲ ਨਰਹਰੇ=ਪਰਮਾਤਮਾ ਦਾ ਨਰਾਇਣ ਨਾਮ ਮੂੰਹੋਂ ਬੋਲਿਆ ਸੀ।

**ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ ॥ ੩ ॥**

ਨਾਮ ਨੂੰ ਜਪਦਿਆਂ ਹੀ ਕੰਸ ਦੇ ਪਿਤਾ ਉਗ੍ਰਸੈਣ ਨੇ ਮੁਕਤੀ ਪਾਈ ਹੈ, ਸ੍ਰੀ ਕ੍ਰਿਸ਼ਨ ਜੀ ਨੇ ਉਸ ਦੇ ਬੰਧਨ ਤੋੜ ਕੇ ਕੰਸ ਦੀ ਕੈਦ ਤੋਂ ਮੁਕਤਿ ਕਰੇ=ਛੁਡਾਵਣਾ ਕੀਤਾ ਸੀ।

**ਜਨ ਕਉ ਆਪਿ ਅਨੁਗ੍ਰਹੁ ਕੀਆ ਹਰਿ ਅੰਗੀਕਾਰੁ ਕਰੇ ॥**

ਸੇਵਕ ਜਨਾਂ ਉਤੇ ਹਰੀ ਨੇ ਆਪ ਕਿਰਪਾ ਦ੍ਰਿਸ਼ਟੀ ਨੂੰ ਕੀਤਾ ਹੈ ਅਤੇ ਹਰੀ ਨੇ ਸੇਵਕਾਂ ਦਾ ਅੰਗੀਕਾਰੁ ਕਰੇ=ਪੱਖ ਕੀਤਾ ਹੈ।

**ਸੇਵਕ ਪੈਜ ਰਖੈ ਮੇਰਾ ਗੋਵਿਦੁ ਸਰਣਿ ਪਰੇ ਉਧਰੇ ॥**

ਮੇਰਾ ਗੋਬਿੰਦ ਆਪਣਿਆਂ ਸੇਵਕਾਂ ਦੀ ਆਪ ਹੀ ਇਜ਼ੱਤ ਰਖਦਾ ਹੈ, ਜੋ ਜੋ ਸੇਵਕ ਸ਼ਰਨ ਵਿੱਚ ਪਏ ਹਨ ਉਹ ਤਰ ਗਏ ਹਨ।

**ਜਨ ਨਾਨਕ ਹਰਿ ਕਿਰਪਾ ਧਾਰੀ ਉਰ ਧਰਿਓ ਨਾਮੁ ਹਰੇ ॥ ੪ ॥ ੧ ॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਸੇਵਕ ਜਨ ਉਤੇ ਹਰੀ ਨੇ ਕਿਰਪਾ ਦ੍ਰਿਸ਼ਟੀ ਧਾਰੀ ਹੈ, ਉਸ ਨੇ ਹਿਰਦੇ ਵਿਚ ਹਰੀ ਨਾਮ ਨੂੰ ਧਾਰਿਆ ਹੈ॥ ੪ ॥ ੧ ॥

## ਮਾਰੂ ਮਹਲਾ ੪ ॥

**ਸਿਧ ਸਮਾਧਿ ਜਪਿਓ ਲਿਵ ਲਾਈ ਸਾਧਿਕ ਮੁਨਿ ਜਪਿਆ ॥**

ਸਿਧਾਂ ਨੇ ਸਮਾਧੀ ਵਿਚ ਇਸਥਿਤ ਹੋ ਕੇ ਨਾਮ ਜਪਿਆ ਹੈ, ਸਾਧਿਕ=ਸਾਧਨਾਂ ਦੇ ਕਰਨ ਵਾਲਿਆਂ ਨੇ ਭੀ ਲਿਵ ਲਗਾਈ ਹੈ ਅਤੇ ਮੁਨੀਆਂ ਨੇ ਭੀ ਨਾਮ ਨੂੰ ਜਪਿਆ ਹੈ।

**ਜਤੀ ਸਤੀ ਸੰਤੋਖੀ ਧਿਆਇਆ ਮੁਖਿ ਇੰਦ੍ਰਾਦਿਕ ਰਵਿਆ ॥**

ਜਤ ਦੇ ਧਾਰਨ ਵਾਲੇ ਜਤੀਆਂ ਨੇ, ਸਤਵਕਤਾ ਜੋ ਸਤਵਾਦੀ ਹਨ, ਯਥਾ ਲਾਭ ਤਥਾ ਸੰਤੁਸ਼ਟ ਰਹਿਣ ਵਾਲੇ ਸੰਤੋਖੀਆਂ ਨੇ ਵੀ ਹਰੀ ਨੂੰ ਧਿਆਇਆ ਹੈ, ਦੇਵਤਿਆਂ ਵਿਚੋਂ ਮੁਖੀ ਜੋ ਇੰਦਰ ਆਦਿਕ ਹਨ ਉਹਨਾਂ ਨੇ ਭੀ ਮੂੰਹੋਂ ਨਾਮ ਨੂੰ ਰਵਿਆ=ਉਚਾਰਿਆ ਹੈ।

## ਸਰਣਿ ਪਰੇ ਜਪਿਓ ਤੇ ਭਾਏ ਗੁਰਮੁਖਿ ਪਾਰਿ ਪਇਆ ॥ ੧ ॥

ਗੁਰਾਂ ਦੀ ਚਰਨ ਸ਼ਰਨ ਵਿਚ ਪੈ ਕੇ ਜਿਨ੍ਹਾਂ ਨੇ ਨਾਮ ਜਪਿਆ ਹੈ, ਉਹ ਵਾਹਿਗੁਰੂ ਨੂੰ ਭਾਅ ਗਏ ਹਨ, ਉਹਨਾਂ ਗੁਰਮੁਖਾਂ ਦਾ ਸਮੂਹ ਸੰਸਾਰ ਤੋਂ ਪਾਰ ਲੰਘ ਗਿਆ ਹੈ।

## ਮੇਰੇ ਮਨ ਨਾਮੁ ਜਪਤ ਤਰਿਆ ॥

ਹੇ ਮੇਰੇ ਮਨ ! ਜਿੰਨ੍ਹਾਂ ਨੇ ਨਾਮ ਨੂੰ ਜਪਿਆ ਹੈ, ਉਹਨਾਂ ਦਾ ਸਾਰਾ ਪ੍ਰਵਾਰ ਤਰ ਗਿਆ ਹੈ।

## ਧੰਨਾ ਜਟੁ ਬਾਲਮੀਕੁ ਬਟਵਾਰਾ ਗੁਰਮੁਖਿ ਪਾਰਿ ਪਇਆ ॥ ੧ ॥ ਰਹਾਉ ॥

ਜੱਟ ਜਾਤੀ ਦਾ ਧੰਨਾ, ਤੇ ਬਾਲਮੀਕ ਬਟਵਾਰਾ=ਧਾੜਵੀ (ਡਾਕੂ) ਭੀ ਗੁਰਮੁਖਿ=ਗੁਰਾਂ ਦੁਆਰੇ ਸੰਸਾਰ ਤੋਂ ਪਾਰ ਉਤਰ ਗਿਆ ਹੈ॥ ੧ ॥ ਰਹਾਉ ॥

## ਸੁਰਿ ਨਰ ਗਣ ਗੰਧਰਬੇ ਜਪਿਓ ਰਿਖਿ ਬਪੁਰੈ ਹਰਿ ਗਾਇਆ ॥

ਸੁਰਿ=ਦੇਵਤਿਆਂ, ਨਰ=ਮਨੁੱਖਾਂ, ਸ਼ਿਵਾਂ ਦੇ ਗਣਾਂ ਨੇ ਤੇ ਹਾਹਾ ਹੂ ਹੂ ਗੰਧਰਬਾਂ ਨੇ ਹਰੀ ਨੂੰ ਜਪਿਆ ਹੈ ਅਤੇ ਬਪੁਰੈ=ਵਿਚਾਰੇ ਰਿਖੀਆਂ ਨੇ ਭੀ ਹਰੀ ਜਸ ਨੂੰ ਗਾਇਆ ਹੈ।

## ਸੰਕਰਿ ਬ੍ਰਹਮੈ ਦੇਵੀ ਜਪਿਓ ਮੁਖਿ ਹਰਿ ਹਰਿ ਨਾਮੁ ਜਪਿਆ ॥

ਸੰਕਰਿ=ਸ਼ਿਵਾਂ ਨੇ, ਬ੍ਰਹਮਾ ਨੇ ਅਤੇ ਦੇਵੀਆਂ ਨੇ ਭੀ ਹਰੀ ਨੂੰ ਜਪਿਆ ਹੈ ਅਤੇ ਹਰ ਇਕ ਮੁਖੀ ਪੁਰਸ਼ਾਂ ਨੇ ਭੀ ਹਰੀ ਨਾਮ ਨੂੰ ਜਪਿਆ ਹੈ ਜਾਂ ਜਿਨ੍ਹਾਂ ਨੇ ਹਰਿ ਹਰਿ ਨਾਮ ਨੂੰ ਜਪਿਆ ਹੈ ਉਹ ਮੁਖੀ ਹੋ ਗਏ ਹਨ।

## ਹਰਿ ਹਰਿ ਨਾਮਿ ਜਿਨਾ ਮਨੁ ਭੀਨਾ ਤੇ ਗੁਰਮੁਖਿ ਪਾਰਿ ਪਇਆ ॥ ੨ ॥

ਜਿਨ੍ਹਾਂ ਦਾ ਮਨ ਹਰਿ ਹਰਿ ਨਾਮ ਜਪਣਾ ਵਿਚ ਭਿੱਜ ਗਿਆ ਹੈ, ਉਹ ਗੁਰਮੁਖ ਸੰਸਾਰ ਸਮੁੰਦਰ ਤੋਂ ਪਾਰ ਉਤਰ ਗਏ ਹਨ॥ ੨ ॥

## ਕੋਟਿ ਕੋਟਿ ਤੇਤੀਸ ਧਿਆਇਓ ਹਰਿ ਜਪਤਿਆ ਅੰਤੁ ਨ ਪਾਇਆ ॥

ਤੇਤੀ ਕ੍ਰੋੜ ਦੇਵਤਿਆਂ ਨੇ ਕ੍ਰੋੜਾਂ ਵਾਰੀ ਨਾਮ ਧਿਆਉਣਾ ਕੀਤਾ ਹੈ, ਪਰ ਨਾਮ ਜਪਦਿਆਂ ਹੋਇਆਂ ਹਰੀ ਦਾ ਅੰਤ ਨਹੀਂ ਪਾਉਣਾ ਕੀਤਾ।

## ਬੇਦ ਪੁਰਾਣ ਸਿਮ੍ਰਿਤਿ ਹਰਿ ਜਪਿਆ ਮੁਖਿ ਪੰਡਿਤ ਹਰਿ ਗਾਇਆ ॥

ਵੇਦਾਂ, ਪੁਰਾਣਾਂ, ਸਿੰਮ੍ਰਤੀਆਂ ਨੇ ਅਤੇ ਇਨ੍ਹਾਂ ਦੇ ਕਰਤਿਆਂ ਨੇ ਭੀ ਹਰੀ ਨੂੰ ਜਪਿਆ ਹੈ, ਮੁਖੀ ਬਿਆਸ, ਵਸ਼ਿਸਟ ਆਦਿਕ ਪੰਡਿਤਾਂ ਨੇ ਭੀ ਹਰੀ ਜਸ ਨੂੰ ਗਾਇਆ ਹੈ।

## ਨਾਮੁ ਰਸਾਲੁ ਜਿਨਾ ਮਨਿ ਵਸਿਆ ਤੇ ਗੁਰਮੁਖਿ ਪਾਰਿ ਪਇਆ ॥ ੩ ॥

ਰਸਾਲੁ=ਸੁੰਦਰ ਨਾਮ ਜਿਨ੍ਹਾਂ ਦੇ ਮਨ ਵਿਚ ਵਸਿਆ ਹੈ, ਉਹ ਗੁਰਮੁਖ ਸੰਸਾਰ ਸਮੁੰਦਰ ਤੋਂ ਪਾਰ ਉਤਰ

ਗਏ ਹਨ॥ ੩॥

**ਅਨਤ ਤਰੰਗੀ ਨਾਮੁ ਜਿਨ ਜਪਿਆ ਮੈ ਗਣਤ ਨ ਕਰਿ ਸਕਿਆ॥**

ਜਿਸ ਪਰਮਾਤਮਾ ਵਿਚ ਬ੍ਰਹਮਾ, ਵਿਸ਼ਨੂੰ, ਮਹੇਸ਼ ਆਦਿਕ ਅਨੇਕਾਂ ਤਰੰਗ ਉਠ ਰਹੇ ਹਨ, ਉਸ ਪਰਮੇਸ਼ਰ ਦੇ ਨਾਮ ਨੂੰ ਜਿਨ੍ਹਾਂ ਨੇ ਜਪਿਆ ਹੈ ਮੈਂ ਉਹਨਾਂ ਦੀ ਗਿਣਤੀ ਨਹੀਂ ਕਰ ਸਕਿਆ।

**ਗੋਬਿਦੁ ਕ੍ਰਿਪਾ ਕਰੇ ਥਾਇ ਪਾਏ ਜੋ ਹਰਿ ਪ੍ਰਭ ਮਨਿ ਭਾਇਆ॥**

ਗੋਬਿੰਦ ਕਿਰਪਾ ਦ੍ਰਿਸ਼ਟੀ ਕਰੇ ਤਾਂ ਜੀਵ ਨੂੰ ਸਰੂਪ ਥਾਂ ਵਿਚ ਪਾਂਵਦਾ ਹੈ, ਪਰ ਕਿਰਪਾ ਉਸ ਉਤੇ ਕਰਦਾ ਹੈ ਜੋ ਹਰੀ ਪ੍ਰਭੂ ਦੇ ਮਨ ਵਿਚ ਭਾਂਵਦਾ ਹੈ।

**ਗੁਰਿ ਧਾਰਿ ਕ੍ਰਿਪਾ ਹਰਿ ਨਾਮੁ ਦ੍ਰਿੜਾਇਓ**
**ਜਨ ਨਾਨਕ ਨਾਮੁ ਲਇਆ॥ ੪॥ ੨॥**

ਗੁਰੂ ਜੀ ਕਥਨ ਕਰਦੇ ਹਨ— ਜਦ ਗੁਰਾਂ ਨੇ ਕ੍ਰਿਪਾ ਦ੍ਰਿਸ਼ਟੀ ਧਾਰ ਕੇ ਹਰੀ ਨਾਮ ਦ੍ਰਿੜ ਕਰਵਾਇਆ, ਤਦ ਮੈਂ ਦਾਸ ਨੇ ਹਰੀ ਨਾਮ ਨੂੰ ਲੈਣਾ ਕੀਤਾ॥ ੪॥ ੨॥

[ਪੰਨਾ ੯੯੬]

**ਮਾਰੂ ਮਹਲਾ ੪ ਘਰੁ ੩**

**ੴ ਸਤਿਗੁਰ ਪ੍ਰਸਾਦਿ॥**

**ਹਰਿ ਹਰਿ ਨਾਮੁ ਨਿਧਾਨੁ ਲੈ ਗੁਰਮਤਿ ਹਰਿ ਪਤਿ ਪਾਇ॥**

ਗੁਰਮਤਿ=ਗੁਰ ਸਿੱਖਿਆ ਦੁਆਰੇ ਹਰਿ ਹਰਿ ਨਾਮ ਰੂਪ ਖਜ਼ਾਨੇ ਨੂੰ ਲੈਣਾ ਕਰ ਤਾਂ ਹਰੀ ਰੂਪ ਪਤੀ ਨੂੰ ਪਾਏਂਗਾ ਜਾਂ ਹਰ ਥਾਂ 'ਤੇ ਪਤਿ=ਇੱਜ਼ਤ ਨੂੰ ਪਏਂਗਾ।

**ਹਲਤਿ ਪਲਤਿ ਨਾਲਿ ਚਲਦਾ ਹਰਿ ਅੰਤੇ ਲਏ ਛਡਾਇ॥**

ਹਲਤਿ ਪਲਤਿ=ਲੋਕ ਪ੍ਰਲੋਕ ਵਿਚ ਹਰੀ ਨਾਮ ਹੀ ਨਾਲ ਚਲਦਾ ਹੈ ਅਤੇ ਹਰੀ ਨਾਮ ਹੀ ਅੰਤ ਦੇ ਦੁੱਖਾਂ ਤੋਂ ਛੁਡਾ ਲੈਂਦਾ ਹੈ।

**ਜਿਥੈ ਅਵਘਟ ਗਲੀਆ ਭੀੜੀਆ ਤਿਥੈ ਹਰਿ ਹਰਿ ਮੁਕਤਿ ਕਰਾਇ॥ ੧॥**

ਜਿਸ ਜਮ ਮਾਰਗ ਵਿਚ ਅਵਘਟ=ਕਠਨ (ਔਖੀਆਂ) ਤੇ ਭੀੜੀਆ=ਤੰਗ ਗਲੀਆਂ ਆਉਣੀਆਂ ਹਨ, ਓਥੇ ਹਰਿ ਹਰਿ ਦਾ ਨਾਮ ਹੀ ਮੁਕਤਿ ਕਰਾਇ=ਛੁਟਕਾਰਾ ਕਰਾਉਂਦਾ ਹੈ॥ ੧॥

**ਮੇਰੇ ਸਤਿਗੁਰਾ ਮੈ ਹਰਿ ਹਰਿ ਨਾਮੁ ਦ੍ਰਿੜਾਇ॥**

ਹੇ ਮੇਰੇ ਸਤਿਗੁਰੋ ! ਮੈਨੂੰ ਹਰਿ ਹਰਿ ਦ੍ਰਿੜ ਕਰਾਵੋ।

**ਮੇਰਾ ਮਾਤ ਪਿਤਾ ਸੁਤ ਬੰਧਪੋ ਮੈ ਹਰਿ ਬਿਨੁ ਅਵਰੁ ਨ ਮਾਇ॥੧॥ਰਹਾਉ॥**

ਮੇਰਾ ਮਾਂ, ਪਿਉ, ਪੁੱਤ ਅਤੇ ਸਨਬੰਧੀ ਇਕ ਹਰੀ ਹੀ ਹੈ, ਹੇ ਮਾਇ=ਭਾਈ ! ਮਾਇਆ ਪਤੀ ਹਰੀ ਤੋਂ

ਬਿਨਾਂ ਮੇਰਾ ਹੋਰ ਕੋਈ ਨਹੀਂ ਹੈ॥ ੧॥ ਰਹਾਉ॥

**ਮੈ ਹਰਿ ਬਿਰਹੀ ਹਰਿ ਨਾਮੁ ਹੈ ਕੋਈ ਆਨਿ ਮਿਲਾਵੈ ਮਾਇ॥**

ਮੈਂ ਹਰਿ ਹਰਿ ਨਾਮ ਦਾ ਬਿਰਹੀ=ਪ੍ਰੇਮੀ ਹਾਂ, ਹੇ ਭਾਈ ! ਐਸਾ ਕੋਈ ਹੈ ਜੇਹੜਾ ਲਿਆ ਕੇ ਮੈਨੂੰ ਉਸ ਨਾਲ ਮਿਲਾਵੇ।

**ਤਿਸੁ ਆਗੈ ਮੈ ਜੋਦੜੀ ਮੇਰਾ ਪ੍ਰੀਤਮੁ ਦੇਇ ਮਿਲਾਇ॥**

ਉਸ ਦੇ ਅੱਗੇ ਮੈਂ ਜੋਦੜੀ=ਬੇਨਤੀ ਕਰਦਾ ਹਾਂ, ਜੋ ਮੇਰਾ ਪ੍ਰੀਤਮ ਵਾਹਿਗੁਰੂ ਮੈਨੂੰ ਮਿਲਾ ਦੇਵੇ।

**ਸਤਿਗੁਰੁ ਪੁਰਖੁ ਦਇਆਲ ਪ੍ਰਭੁ ਹਰਿ ਮੇਲੇ ਢਿਲ ਨ ਪਾਇ॥ ੨॥**

ਸਤਿਗੁਰੂ ਹੀ ਦਿਆਲੂ ਪੁਰਖ ਹਨ, ਜੋ ਹਰੀ ਪ੍ਰਭੂ ਦੇ ਮੇਲਣ ਵਿਚ ਢਿਲ ਨ ਪਾਇ=ਦੇਰੀ ਨਹੀਂ ਪਾਂਵਦੇ॥ ੨॥

**ਜਿਨ ਹਰਿ ਹਰਿ ਨਾਮੁ ਨ ਚੇਤਿਓ ਸੇ ਭਾਗਹੀਣ ਮਰਿ ਜਾਇ॥**

ਜਿਨ੍ਹਾਂ ਸਾਕਤਾਂ ਨੇ ਹਰਿ ਹਰਿ ਨਾਮ ਨੂੰ ਨਹੀਂ ਜਪਿਆ, ਉਹ ਭਾਗਾਂ ਤੋਂ ਹੀਣੇ ਮਰਦੇ ਜੰਮਦੇ ਹਨ ਜਾਂ ਜਨਮ ਮਰਨ ਵਿਚ ਔਂਦੇ ਜਾਂਦੇ ਹਨ।

**ਓਇ ਫਿਰਿ ਫਿਰਿ ਜੋਨਿ ਭਵਾਈਅਹਿ ਮਰਿ ਜੰਮਹਿ ਆਵੈ ਜਾਇ॥**

ਉਹ ਸਾਕਤ ਪੁਰਸ਼ ਮੁੜ ਮੁੜ ਕੇ ਜੂਨੀਆਂ ਵਿਚ ਫੇਰੇ ਜਾਂਦੇ ਹਨ ਅਤੇ ਜਨਮ ਮਰਨ ਵਿਚ ਔਂਦੇ ਜਾਂਦੇ ਹਨ।

**ਓਇ ਜਮ ਦਰਿ ਬਧੇ ਮਾਰੀਅਹਿ ਹਰਿ ਦਰਗਹ ਮਿਲੈ ਸਜਾਇ॥ ੩॥**

ਉਹ ਜਮਾਂ ਦੇ ਦਰਵਾਜ਼ੇ 'ਪਰ ਬਧੇ ਹੋਏ ਮਾਰ ਖਾਂਦੇ ਹਨ ਅਤੇ ਹਰੀ ਦੀ ਦਰਗਾਹ ਵਿਚ ਉਹਨਾਂ ਨੂੰ ਬੜੀ ਭਾਰੀ ਸਜਾ ਮਿਲਦੀ ਹੈ॥ ੩॥

**ਤੂ ਪ੍ਰਭੁ ਹਮ ਸਰਣਾਗਤੀ ਮੋ ਕਉ ਮੇਲਿ ਲੈਹੁ ਹਰਿ ਰਾਇ॥**

ਤੁਸੀਂ ਸਾਡੇ ਪ੍ਰਭੂ=ਸੁਆਮੀ ਹੋ, ਅਸੀਂ ਆਪ ਜੀ ਦੀ ਸ਼ਰਨ ਵਿਚ ਪ੍ਰਾਪਤ ਹੋਏ ਹਾਂ, ਹੇ ਹਰੀ ਰਾਜੇ ! ਆਪ ਸਾਨੂੰ ਆਪਣੇ ਨਾਲ ਮੇਲ ਲੈਣਾ ਕਰੋ।

**ਹਰਿ ਧਾਰਿ ਕ੍ਰਿਪਾ ਜਗਜੀਵਨਾ ਗੁਰ ਸਤਿਗੁਰ ਕੀ ਸਰਣਾਇ॥**

ਹੇ ਜਗਜੀਵਨ ਹਰੀ ! ਕ੍ਰਿਪਾ ਦ੍ਰਿਸ਼ਟੀ ਧਾਰ ਕੇ ਗੁਰ=ਪੂਜਨੀਕ ਸਤਿਗੁਰਾਂ ਦੀ ਸ਼ਰਨ ਵਿਚ ਪਾਵਨਾ ਕਰ।

**ਹਰਿ ਜੀਉ ਆਪਿ ਦਇਆਲੁ ਹੋਇ**

**ਜਨ ਨਾਨਕ ਹਰਿ ਮੇਲਾਇ॥ ੪॥ ੧॥ ੩॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰਿ ਜੀਓ ! ਆਪ ਦਿਆਲੂ ਹੋ ਕੇ ਮੈਨੂੰ ਹਰੀ ਜਨਾਂ ਨਾਲ, ਭਾਵ ਸੰਤ ਜਨਾਂ ਨਾਲ ਮਿਲਾਵਣਾ ਕਰੋ ਜਾਂ ਮੈਂ ਜਨ ਨੂੰ, ਹੇ ਹਰੀ ! ਆਪਣੇ ਨਾਲ ਮਿਲਾਵਣਾ ਕਰੋ॥ ੩॥ ੧॥ ੩॥

## ਮਾਰੂ ਮਹਲਾ ੪ ॥

## ਹਉ ਪੂੰਜੀ ਨਾਮੁ ਦਸਾਇਦਾ ਕੋ ਦਸੇ ਹਰਿ ਧਨੁ ਰਾਸਿ ॥

ਹੇ ਭਾਈ ! ਹਉ=ਮੈਂ ਨਾਮ ਰੂਪ ਪੂੰਜੀ ਨੂੰ ਦਸਾਇਦਾ=ਪੁਛਦਾ ਹਾਂ, ਐਸਾ ਕੋਈ ਹੈ ਜੋ ਮੈਨੂੰ ਰਾਸਿ=ਸੱਚਾ ਹਰੀ ਨਾਮ ਧਨ ਦਸਣਾ ਕਰੇ।

## ਹਉ ਤਿਸੁ ਵਿਟਹੁ ਖਨ ਖੰਨੀਐ ਮੈ ਮੇਲੇ ਹਰਿ ਪ੍ਰਭ ਪਾਸਿ ॥

ਹਉ=ਮੈਂ ਉਸ ਦੇ ਉਪਰੋਂ ਟੁਕੜੇ ਹੋ ਕੇ ਬਲਿਹਾਰ ਜਾਂਦਾ ਹਾਂ, ਜੋ ਮੈਨੂੰ ਹਰੀ ਪ੍ਰਭੂ ਦੇ ਪਾਸ ਮੇਲਣਾ ਕਰੇ।

## ਮੈ ਅੰਤਰਿ ਪ੍ਰੇਮੁ ਪਿਰੰਮ ਕਾ ਕਿਉ ਸਜਣੁ ਮਿਲੈ ਮਿਲਾਸਿ ॥ ੧ ॥

ਮੇਰੇ ਅੰਦਰ ਪਤੀ ਪਰਮਾਤਮਾ ਦਾ ਪ੍ਰੇਮ ਲਗ ਰਿਹਾ ਹੈ, ਉਹ ਸੱਜਣ ਮੈਨੂੰ ਕਿਵੇਂ ਮਿਲੇਗਾ ਉਸ ਨਾਲ ਮਿਲਣ ਦੀ ਮੈਨੂੰ ਆਸ ਲਗ ਰਹੀ ਹੈ॥ ੧ ॥

## ਮਨ ਪਿਆਰਿਆ ਮਿਤ੍ਰਾ ਮੈ ਹਰਿ ਹਰਿ ਨਾਮੁ ਧਨੁ ਰਾਸਿ ॥

ਹੇ ਪਿਆਰਿਆ ਮਿਤ੍ਰਾ ! ਮੇਰੇ ਮਨ ਵਿਚ ਹਰਿ ਹਰਿ ਨਾਮ ਧਨ ਦੀ ਰਾਸਿ=ਪੂੰਜੀ ਸ਼ਰਧਾ ਹੈ।

## ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਧੀਰਕ ਹਰਿ ਸਾਬਾਸਿ ॥ ੧ ॥ ਰਹਾਉ ॥

ਜਿਨ੍ਹਾਂ ਨੂੰ ਪੂਰਿਆਂ ਗੁਰਾਂ ਨੇ ਨਾਮ ਦ੍ਰਿੜ੍ਹ ਕਰਵਾਇਆ ਹੈ, ਉਹਨਾਂ ਨੂੰ ਹਰੀ ਨੇ ਧੀਰਕ=ਧੀਰਜ ਤਾਈ, ਅਤੇ ਹਰੀ ਨੇ ਸਾਬਾਸਿ=ਧੰਨਤਾ ਜੋਗ ਦਿਤੀ ਹੈ।

## ਹਰਿ ਹਰਿ ਆਪਿ ਮਿਲਾਇ ਗੁਰੁ ਮੈ ਦਸੇ ਹਰਿ ਧਨੁ ਰਾਸਿ ॥

ਹੇ ਹਰਿ ਹਰਿ ! ਆਪ ਮੈਨੂੰ ਗੁਰਾਂ ਨਾਲ ਮਿਲਾਵਣਾ ਕਰੋ, ਜੋ ਗੁਰੂ ਮੈਨੂੰ ਰਾਸਿ=ਸੱਚਾ ਹਰੀ ਨਾਮ ਧਨ ਦੱਸਣ।

## ਬਿਨੁ ਗੁਰ ਪ੍ਰੇਮੁ ਨ ਲਭਈ ਜਨ ਵੇਖਹੁ ਮਨਿ ਨਿਰਜਾਸਿ ॥

ਹੇ ਪੁਰਸ਼ੋ ! ਮਨ ਵਿਚ ਚੰਗੀ ਤਰ੍ਹਾਂ ਨਿਰਜਾਸਿ=ਨਿਰਣਾ ਕਰਕੇ ਵੇਖ ਲਓ, ਗੁਰਾਂ ਤੋਂ ਬਿਨਾਂ ਪ੍ਰਭੂ ਦਾ ਪ੍ਰੇਮ ਲੱਭਦਾ ਨਹੀਂ ਹੈ।

## ਹਰਿ ਗੁਰ ਵਿਚਿ ਆਪੁ ਰਖਿਆ ਹਰਿ ਮੇਲੇ ਗੁਰ ਸਾਬਾਸਿ ॥ ੨ ॥

ਗੁਰਾਂ ਦੇ ਵਿਚ ਹਰੀ ਨੇ ਆਪਣਾ ਆਪ ਰਖਿਆ ਹੋਇਆ ਹੈ, ਗੁਰੂ ਹੀ ਸਾਬਾਸਿ=ਧੰਨਤਾ ਜੋਗ ਹਰੀ ਨਾਲ ਮੇਲਦੇ ਹਨ॥ ੨ ॥

## ਸਾਗਰ ਭਗਤਿ ਭੰਡਾਰ ਹਰਿ ਪੂਰੇ ਸਤਿਗੁਰ ਪਾਸਿ ॥

ਹਰੀ ਦੀ ਭਗਤੀ ਰੂਪ ਭੰਡਾਰਾ ਸੰਸਾਰ ਸਾਗਰ ਵਿਚ ਪੂਰਿਆਂ ਸਤਿਗੁਰਾਂ ਦੇ ਪਾਸ ਹੈ।

## ਸਤਿਗੁਰੁ ਤੁਠਾ ਖੋਲਿ ਦੇਇ ਮੁਖਿ ਗੁਰਮੁਖਿ ਹਰਿ ਪਰਗਾਸਿ ॥

ਜੇਕਰ ਸਤਿਗੁਰ ਦੇਵ ਜੀ ਤੁਠਾ=ਪ੍ਰਸੰਨ ਹੋ ਕੇ ਉਹ ਭੰਡਾਰਾ ਖੋਲ੍ਹ ਦੇਣ, ਤਾਂ ਮੁਖੀ ਗੁਰਾਂ ਦੁਆਰੇ ਹਰੀ ਦਾ ਪ੍ਰਕਾਸ਼ ਹੁੰਦਾ ਹੈ।

## ਮਨਮੁਖਿ ਭਾਗ ਵਿਹੂਣਿਆ ਤਿਖ ਮੁਈਆ ਕੰਧੀ ਪਾਸਿ ॥ ੩ ॥

ਮਨਮੁਖ ਪੁਰਸ਼ ਭਾਗਾਂ ਤੋਂ ਹੀਣੇ ਕੰਧੀ ਕੋਲ ਬੈਠੇ ਹੀ ਤਿਹਾਏ ਮਰ ਰਹੇ ਹਨ। ਅਰਥਾਤ ਸੰਤਾਂ ਕੋਲ ਰਹਿੰਦਿਆਂ ਭੀ ਨਾਮ ਅੰਮ੍ਰਿਤ ਨਹੀਂ ਛਕਦੇ ॥ ੩ ॥

## ਗੁਰੁ ਦਾਤਾ ਦਾਤਾਰੁ ਹੈ ਹਉ ਮਾਗਉ ਦਾਨੁ ਗੁਰ ਪਾਸਿ ॥

ਗੁਰੂ ਸਾਹਿਬ ਜੀ ਦਾਤਿਆਂ ਦੇ ਭੀ ਦਾਤਾਰ ਹਨ, ਇਸੀ ਤੇ ਮੈਂ ਗੁਰਾਂ ਪਾਸੋਂ ਨਾਮ ਦਾਨ ਮੰਗਦਾ ਹਾਂ।

## ਚਿਰੀ ਵਿਛੁੰਨਾ ਮੇਲਿ ਪ੍ਰਭ ਮੈ ਮਨਿ ਤਨਿ ਵਡੜੀ ਆਸ ॥

ਹੇ ਗੁਰੋ ! ਚਿਰੰਕਾਲ ਦੇ ਵਿਛੁੜੇ ਹੋਏ ਪ੍ਰਭੂ ਨਾਲ ਮੈਨੂੰ ਮੇਲ ਦੇਉ, ਮੇਰੇ ਮਨ ਤਨ ਵਿਚ ਵੱਡੀ ਆਸਾ ਲਗ ਰਹੀ ਹੈ।

## ਗੁਰ ਭਾਵੈ ਸੁਣਿ ਬੇਨਤੀ ਜਨ ਨਾਨਕ ਕੀ ਅਰਦਾਸਿ ॥ ੪ ॥ ੨ ॥ ੪ ॥

ਗੁਰੂ ਜੀ ਕਥਨ ਕਰਦੇ ਹਨ—ਹੇ ਗੁਰੋ ! ਆਪ ਜੀ ਨੂੰ ਭਾਵੇ ਤਾਂ ਮੇਰੀ ਬੇਨਤੀ ਸੁਣੋ, ਮੈਂ ਸੇਵਕ ਜਨ ਦੀ ਤਾਂ ਆਪ ਜੀ ਦੇ ਅੱਗੇ ਅਰਦਾਸਿ=ਬੇਨਤੀ ਹੈ ॥ ੪ ॥ ੨ ॥ ੪ ॥

## ਮਾਰੂ ਮਹਲਾ ੪ ॥

## ਹਰਿ ਹਰਿ ਕਥਾ ਸੁਣਾਇ ਪ੍ਰਭ ਗੁਰਮਤਿ ਹਰਿ ਰਿਦੈ ਸਮਾਣੀ ॥

ਹੇ ਹਰਿ ਹਰਿ ਪ੍ਰਭੂ ! ਗੁਰਮਤੀਆਂ ਦੇ ਹਿਰਦੇ ਵਿਚ ਜੋ ਹਰੀ ਨਾਮ ਦੀ ਕਥਾ ਸਮਾਅ ਰਹੀ ਹੈ, ਉਹ ਕਥਾ ਮੈਨੂੰ ਸੁਨਾਵਣਾ ਕਰੋ। *ਅਥਵਾ:-* ਹੇ ਪ੍ਰਭੂ ! ਗੁਰਾਂ ਦੀ ਸਿੱਖਿਆ ਦੁਆਰੇ ਜਿਨ੍ਹਾਂ ਦੇ ਹਿਰਦੇ ਵਿਚ ਹਰੀ ਦੀ ਪ੍ਰੀਤੀ ਸਮਾਈ ਹੈ, ਉਹਨਾਂ ਪਾਸੋਂ ਮੈਨੂੰ ਹਰਿ ਹਰਿ ਦੀ ਕਥਾ ਸੁਣਵਾਓ।

## ਜਪਿ ਹਰਿ ਹਰਿ ਕਥਾ ਵਡਭਾਗੀਆ ਹਰਿ ਉਤਮ ਪਦੁ ਨਿਰਬਾਣੀ ॥

ਜਿਨ੍ਹਾਂ ਵਡਭਾਗੀਆਂ ਨੇ ਹਰੀ ਨਾਮ ਨੂੰ ਜਪਿਆ ਹੈ ਤੇ ਹਰੀ ਦੀ ਕਥਾ ਸੁਣੀ ਹੈ, ਉਹਨਾਂ ਨੇ ਹਰੀ ਪਾਸੋਂ ਉਤਮ ਨਿਰਬੰਧ ਪਦ ਨੂੰ ਪਾਇਆ ਹੈ।

[ਪੰਨਾ ੯੯੭]

## ਗੁਰਮੁਖਾ ਮਨਿ ਪਰਤੀਤਿ ਹੈ ਗੁਰਿ ਪੂਰੈ ਨਾਮਿ ਸਮਾਣੀ ॥ ੧ ॥

ਗੁਰਮੁਖਾਂ ਦੇ ਮਨ ਵਿਚ ਦ੍ਰਿੜ੍ਹ ਪ੍ਰਤੀਤ ਹੋਈ ਹੈ, ਅਤੇ ਪੂਰਿਆਂ ਗੁਰਾਂ ਦੇ ਉਪਦੇਸ਼ ਕਰਕੇ ਉਹਨਾਂ ਦੀ ਬਿਰਤੀ ਨਾਮ ਸਿਮਰਨ ਵਿਚ ਸਮਾਈ ਹੈ ॥ ੧ ॥

## ਮਨ ਮੇਰੇ ਮੈ ਹਰਿ ਹਰਿ ਕਥਾ ਮਨਿ ਭਾਣੀ ॥

ਹੇ ਮੇਰੇ ਪਿਆਰੇ ! ਮੇਰੇ ਮਨ ਵਿਚ ਹਰ ਵੇਲੇ ਹਰੀ ਦੀ ਕਥਾ ਹੀ ਭਾਉਂਦੀ ਹੈ।

## ਹਰਿ ਹਰਿ ਕਥਾ ਨਿਤ ਸਦਾ ਕਰਿ ਗੁਰਮੁਖਿ ਅਕਥ ਕਹਾਣੀ ॥ ੧ ॥ ਰਹਾਉ ॥

ਜਿਸ ਹਰੀ ਦੀ ਕਹਾਣੀ ਅਕਥ ਹੈ, ਗੁਰਮੁਖਿ=ਮੁਖੀ ਗੁਰਾਂ ਦੁਆਰੇ ਉਸ ਹਰਿ ਹਰਿ ਦੀ ਕਥਾ ਤੂੰ

ਨਿਤਾਪ੍ਰਤੀ ਸਦਾ ਕਥਨ ਕਰ॥ ੧ ॥ ਰਹਾਉ॥

## ਮੈ ਮਨੁ ਤਨੁ ਖੋਜਿ ਢੰਢੋਲਿਆ ਕਿਉ ਪਾਈਐ ਅਕਥ ਕਹਾਣੀ॥

ਮੈਂ ਮਨੋਂ ਤਨੋਂ ਹੋ ਕੇ ਉਸ ਦੀ ਖੋਜ ਨੂੰ ਢੂੰਢਿਆ ਹੈ ਪਰ ਨਹੀ ਲੱਭਾ, ਜਿਸ ਪ੍ਰਭੂ ਦੀ ਕਹਾਣੀ ਅਕਥ ਹੈ ਉਸ ਨੂੰ ਕਿਵੇਂ ਪਾਵਣਾ ਕਰੀਏ? *ਉੱਤਰ:-*

## ਸੰਤ ਜਨਾ ਮਿਲਿ ਪਾਇਆ ਸੁਣਿ ਅਕਥ ਕਥਾ ਮਨਿ ਭਾਣੀ॥

ਸੰਤ ਜਨਾਂ ਨਾਲ ਮਿਲ ਕੇ ਮਨ ਵਿਚ ਭਾਵਨੇ ਜੋਗ ਅਕਥ ਕੀ ਕਥਾ ਨੂੰ ਸੁਣਿਆ ਤਾਂ ਉਸ ਪਰਮਾਤਮਾ ਨੂੰ ਪਾਵਣਾ ਕੀਤਾ। *ਅਥਵਾ:-* ਸੰਤ ਜਨਾਂ ਨਾਲ ਮਿਲ ਕੇ ਉਸ ਦੀ ਪ੍ਰਾਪਤੀ ਦਾ ਰਾਹ ਪਾਇਆ ਹੈ, ਸੰਤਾਂ ਨੇ ਕਿਹਾ ਹੈ ਅਕਥ ਪ੍ਰਭੂ ਦੀ ਕਥਾ ਨੂੰ ਸੁਣ, ਏਹੋ ਗੱਲ ਮੇਰੇ ਮਨ ਵਿਚ ਚੰਗੀ ਲਗੀ ਹੈ।

## ਮੇਰੈ ਮਨਿ ਤਨਿ ਨਾਮੁ ਅਧਾਰੁ ਹਰਿ ਮੈ ਮੇਲੇ ਪੁਰਖੁ ਸੁਜਾਣੀ॥ ੨ ॥

ਮੇਰੇ ਮਨ ਤਨ ਵਿਚ ਹਰੀ ਨਾਮ ਦਾ ਅਧਾਰੁ=ਆਸਰਾ ਹੈ, ਉਹ ਨਾਮ ਹੀ ਮੈਨੂੰ ਹਰੀ ਸੁਜਾਣੀ ਪੁਰਖ ਨਾਲ ਮੇਲੇਗਾ॥ ੨ ॥

## ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ ਮਿਲਿ ਸੁਰਤੀ ਸੁਰਤਿ ਸਮਾਣੀ॥

ਸੁਰਤੀ ਜੋ ਗੁਰੂ ਪੁਰਖ ਹਨ, ਉਹਨਾਂ ਵਿਚ ਜਦੋਂ ਸੁਰਤ ਸਮਾਈ ਤਾਂ ਜੋ ਪ੍ਰਭੂ ਪੁਰਖ ਸਾਰੇ ਮਿਲਿਆ ਹੋਇਆ ਹੈ, ਉਸ ਨਾਲ ਗੁਰਾਂ ਨੇ ਮਿਲਾ ਦਿੱਤਾ।

*ਅਥਵਾ:-* ਜਾਂ ਪ੍ਰਭੂ ਪੁਰਖ ਨੇ ਗੁਰ ਪੁਰਖਾਂ ਨਾਲ ਮਿਲਾਇਆ ਤਾਂ ਸੁਰਤੀਆਂ ਕਰਕੇ ਪ੍ਰਤਿਪਾਦਕ ਜੋ ਪ੍ਰਭੂ ਸਾਰੇ ਮਿਲਿਆ ਹੋਇਆ ਹੈ ਉਸ ਵਿਚ ਸੁਰਤ ਸਮਾਅ ਗਈ।

## ਵਡਭਾਗੀ ਗੁਰੁ ਸੇਵਿਆ ਹਰਿ ਪਾਇਆ ਸੁਘੜ ਸੁਜਾਣੀ॥

ਜਿਨ੍ਹਾਂ ਵਡਭਾਗੀ ਪੁਰਸ਼ਾਂ ਨੇ ਗੁਰਾਂ ਨੂੰ ਸੇਵਿਆ ਹੈ, ਉਹਨਾਂ ਨੇ ਸੁਘੜ ਸੁਜਾਣ ਹਰੀ ਨੂੰ ਪਾਇਆ ਹੈ।

## ਮਨਮੁਖ ਭਾਗ ਵਿਹੂਣਿਆ ਤਿਨ ਦੂਖੀ ਰੈਣਿ ਵਿਹਾਣੀ॥ ੩ ॥

ਜੋ ਮਨਮੁਖ ਉੱਤਮ ਭਾਗਾਂ ਤੋਂ ਬਿਨਾਂ ਹਨ, ਉਹਨਾਂ ਦੀ ਉਮਰਾ ਰੂਪ ਰਾਤ ਦੁੱਖਾਂ ਵਿਚ ਹੀ ਵਿਹਾਣੀ= ਬਤੀਤ ਹੁੰਦੀ ਹੈ॥ ੩ ॥

## ਹਮ ਜਾਚਿਕ ਦੀਨ ਪ੍ਰਭ ਤੇਰਿਆ ਮੁਖਿ ਦੀਜੈ ਅੰਮ੍ਰਿਤ ਬਾਣੀ॥

ਹੇ ਪ੍ਰਭੂ ! ਅਸੀਂ ਤੇਰੇ ਦਰ ਦੇ ਦੀਨ ਜਾਚਿਕ=ਮੰਗਤੇ ਹਾਂ, ਸਾਡੇ ਮੂੰਹ ਵਿਚ ਬਾਣੀ ਰੂਪ ਅੰਮ੍ਰਿਤ ਜਾਂ ਬਾਣੀ=ਉਪਦੇਸ਼ ਰੂਪ ਅੰਮ੍ਰਿਤ ਪਾ ਦੇਣਾ ਕਰੋ।

## ਸਤਿਗੁਰੁ ਮੇਰਾ ਮਿਤ੍ਰੁ ਪ੍ਰਭ ਹਰਿ ਮੇਲਹੁ ਸੁਘੜ ਸੁਜਾਣੀ॥

ਮੇਰਾ ਅਸਲੀ ਮਿਤ੍ਰ ਸਤਿਗੁਰੂ ਹੀ ਹੈ ਉਹਨਾਂ ਦੁਆਰੇ, ਹੇ ਸੁਘੜ ਸੁਜਾਣ ਹਰੀ ਪ੍ਰਭੂ! ਮੈਨੂੰ ਆਪਣੇ ਨਾਲ ਮੇਲ ਲਵੋ।

## ਜਨ ਨਾਨਕ ਸਰਣਾਗਤੀ ਕਰਿ ਕਿਰਪਾ ਨਾਮਿ ਸਮਾਣੀ॥ ੪ ॥ ੩ ॥ ੫ ॥

ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ ਆਪ ਜੀ ਦੀ ਸ਼ਰਨ ਵਿਚ ਪ੍ਰਾਪਤ ਹੋਇਆ ਹਾਂ, ਕ੍ਰਿਪਾ ਦ੍ਰਿਸ਼ਟੀ ਕਰਕੇ ਨਾਮ ਵਿਚ ਮੇਰੀ ਸਮਾਈ ਕਰ ਲਵੋ ਜਾਂ ਜਿਨ੍ਹਾਂ ਉਤੇ ਆਪ ਜੀ ਨੇ ਕਿਰਪਾ ਕੀਤੀ ਹੈ ਉਹਨਾਂ ਦੀ ਬੁੱਧੀ ਨਾਮ ਵਿਚ ਸਮਾਈ ਹੈ॥ ੪॥ ੩॥ ੫॥

## ਮਾਰੂ ਮਹਲਾ ੪ ॥

## ਹਰਿ ਭਾਉ ਲਗਾ ਬੈਰਾਗੀਆ ਵਡਭਾਗੀ ਹਰਿ ਮਨਿ ਰਾਖੁ॥

ਜਿਨ੍ਹਾਂ ਵਡਭਾਗੀਆਂ ਦੇ ਮਨ ਵਿਚ ਹਰੀ ਦਾ ਭਾਉ=ਪ੍ਰੇਮ ਲਗਾ ਹੈ, ਉਹਨਾਂ ਵੈਰਾਗੀਆਂ ਨੂੰ ਹਰੀ ਆਪ ਹੱਥ ਦੇ ਕੇ ਰਖਦਾ ਹੈ।

*ਅਥਵਾ:-* ਵੈਰਾਗੀਆਂ ਵਾਂਗੂ ਹਰੀ ਦਾ ਪ੍ਰੇਮ ਲਗ ਰਿਹਾ ਹੈ, ਹੇ ਵਡਭਾਗੀ ਪੁਰਸ਼ਾ ! ਤੂੰ ਭੀ ਮਨ ਵਿਚ ਹਰੀ ਨੂੰ ਚੇਤੇ ਰੱਖ।

## ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ॥

ਉਹਨਾਂ ਦੀ ਸੰਗਤ ਨਾਲ ਮਿਲਣ ਕਰਕੇ ਸ਼ਰਧਾ ਪੈਦਾ ਹੁੰਦਾ ਹੈ, ਜਿਨ੍ਹਾਂ ਗੁਰ ਸ਼ਬਦੀਆਂ ਨੇ ਗੁਰ ਸ਼ਬਦ ਦੁਆਰਾ ਹਰੀ ਰਸ ਨੂੰ ਚਖਿਆ ਹੈ।

## ਸਭੁ ਮਨੁ ਤਨੁ ਹਰਿਆ ਹੋਇਆ ਗੁਰਬਾਣੀ ਹਰਿ ਗੁਣ ਭਾਖੁ॥ ੧॥

ਉਹਨਾਂ ਦਾ ਸਭ ਤਰ੍ਹਾਂ ਨਾਲ ਮਨ ਤਨ ਹਰਿਆ ਹੋਇਆ ਹੈ, ਜਿਨ੍ਹਾਂ ਨੇ ਗੁਰਬਾਣੀ ਦੁਆਰਾ ਹਰੀ ਗੁਣਾਂ ਨੂੰ ਭਾਖੁ=ਕਥਨ ਕੀਤਾ ਹੈ॥ ੧॥

## ਮਨ ਪਿਆਰਿਆ ਮਿਤ੍ਰਾ ਹਰਿ ਹਰਿ ਨਾਮ ਰਸੁ ਚਾਖੁ॥

ਹੇ ਮੇਰੇ ਮਨ ਦੇ ਪਿਆਰਿਆ ਮਿਤ੍ਰਾ ! ਤੂੰ ਹਰਿ ਹਰਿ ਨਾਮ ਰੂਪੀ ਰਸ ਨੂੰ ਚਖਣਾ ਕਰ।

## ਗੁਰਿ ਪੂਰੈ ਹਰਿ ਪਾਇਆ ਹਲਤਿ ਪਲਤਿ ਪਤਿ ਰਾਖੁ॥ ੧॥ ਰਹਾਉ॥

ਜਿਸ ਨੇ ਪੂਰਿਆਂ ਗੁਰਾਂ ਦੁਆਰੇ ਹਰੀ ਨਾਮ ਪਾਇਆ ਹੈ, ਉਸ ਦੀ ਹਲਤਿ ਪਲਤਿ=ਲੋਕ ਪ੍ਰਲੋਕ ਵਿਚ ਹਰੀ ਇੱਜ਼ਤ ਰੱਖਦਾ ਹੈ॥ ੧॥ ਰਹਾਉ॥

## ਹਰਿ ਹਰਿ ਨਾਮੁ ਧਿਆਈਐ ਹਰਿ ਕੀਰਤਿ ਗੁਰਮੁਖਿ ਚਾਖੁ॥

ਹੇ ਭਾਈ ! ਤੂੰ ਹਰਿ ਹਰਿ ਨਾਮ ਨੂੰ ਧਿਆਉਣਾ ਕਰ ਅਤੇ ਗੁਰਾਂ ਦਆਰੇ ਗੁਰਮੁਖ ਬਣ ਕੇ ਹਰੀ ਦੀ ਕੀਰਤੀ ਕਰਨੇ ਰੂਪੀ ਰਸ ਨੂੰ ਚਖਣਾ ਕਰ।

## ਤਨੁ ਧਰਤੀ ਹਰਿ ਬੀਜੀਐ ਵਿਚਿ ਸੰਗਤਿ ਹਰਿ ਪ੍ਰਭ ਰਾਖੁ॥

ਜੇਕਰ ਹਰੀ ਪ੍ਰਭੂ ਸਤਸੰਗਤ ਦੇ ਵਿਚ ਰਖਣਾ ਕਰੇ ਤਾਂ ਤਨੁ=ਮਨੁੱਖਾ ਦੇਹ ਰੂਪ ਧਰਤੀ ਵਿਚ ਹਰੀ ਨਾਮ ਰੂਪ ਬੀਜ ਨੂੰ ਬੀਜਣਾ ਕਰੀਏ।

## ਅੰਮ੍ਰਿਤੁ ਹਰਿ ਹਰਿ ਨਾਮੁ ਹੈ ਗੁਰਿ ਪੂਰੈ ਹਰਿ ਰਸੁ ਚਾਖੁ॥ ੨॥

ਅੰਮ੍ਰਿਤ ਰੂਪ ਜੋ ਹਰਿ ਹਰਿ ਨਾਮੁ ਹੈ, ਉਸ ਹਰੀ ਨਾਮ ਰਸ ਨੂੰ ਪੂਰਿਆਂ ਗੁਰਾਂ ਦੁਆਰੇ ਚਖਣਾ ਕਰ॥ ੨॥

## ਮਨਮੁਖ ਤ੍ਰਿਸਨਾ ਭਰਿ ਰਹੇ ਮਨਿ ਆਸਾ ਦਹ ਦਿਸ ਬਹੁ ਲਾਖੁ॥

ਮਨਮੁਖ ਤਾਂ ਪਦਾਰਥਾਂ ਦੀ ਤ੍ਰਿਸ਼ਨਾ ਨਾਲ ਭਰਿ ਰਹੇ=ਪੂਰਨ ਹੋ ਰਹੇ ਹਨ, ਮਨ ਵਿਚ ਮਾਇਆ ਦੀ ਬਹੁਤੀ ਆਸਾ ਕਰਕੇ ਦਸੋ ਦਿਸ਼ਾ ਨੂੰ ਲਖਦਾ ਹੈ, ਵਾ:- ਲੰਘਦਾ ਹੈ ਜਾਂ ਮਨ ਵਿਚ ਆਸਾ ਕਰਦਾ ਹੈ ਕਿ ਦਸੋ ਦਿਸਾਂ ਵਿਚ ਜਾ ਕੇ ਬਹੁਤੇ ਲੱਖਾਂ ਰੁਪਏ 'ਕੱਠੇ ਕਰ ਲਵਾਂ।

## ਬਿਨੁ ਨਾਵੈ ਧ੍ਰਿਗੁ ਜੀਵਦੇ ਵਿਚਿ ਬਿਸਟਾ ਮਨਮੁਖ ਰਾਖੁ॥

ਜੋ ਪੁਰਸ਼ ਨਾਮ ਸਿਮਰਨ ਤੋਂ ਬਿਨਾਂ ਜੀਉਂਦੇ ਹਨ ਉਹਨਾਂ ਦੇ ਜੀਵਣ ਨੂੰ ਧ੍ਰਿਕਾਰ ਹੈ, ਅੰਤ ਨੂੰ ਉਹਨਾਂ ਮਨਮੁਖਾਂ ਨੂੰ ਨਰਕ ਰੂਪ ਵਿਸਟਾ ਵਿਚ ਜਾਂ ਗੰਦਗੀ ਵਿਚ ਰਖਿਆ ਜਾਏਗਾ।

## ਓਇ ਆਵਹਿ ਜਾਹਿ ਭਵਾਈਅਹਿ ਬਹੁ ਜੋਨੀ ਦੁਰਗੰਧ ਭਾਖੁ॥ ੩॥

ਉਹ ਮਨਮੁਖ ਜਨਮ ਮਰਨ ਵਿਚ ਭੁਆਏ ਜਾਣਗੇ, ਅਤੇ ਸੂਰ ਕੁੱਤੇ ਆਦਿਕ ਬਹੁਤੀਆਂ ਜੂਨੀਆ ਵਿਚ ਹੋ ਕੇ ਵਿਸਟਾ ਨੂੰ ਹੀ ਭਾਖੁ=ਖਾਣਗੇ॥ ੩॥

## ਤ੍ਰਾਹਿ ਤ੍ਰਾਹਿ ਸਰਣਾਗਤੀ ਹਰਿ ਦਇਆ ਧਾਰਿ ਪ੍ਰਭ ਰਾਖੁ॥

ਹੇ ਪ੍ਰਭੂ ! ਤ੍ਰਾਹਿ ਤ੍ਰਾਹਿ=ਰੱਖ ਲਓ, ਰੱਖ ਲਓ ਅਸੀਂ ਆਪ ਜੀ ਦੀ ਸ਼ਰਨ ਵਿਚ ਆਏ ਹਾਂ, ਹੇ ਹਰੀ ਪ੍ਰਭੂ! ਦਇਆ ਦ੍ਰਿਸ਼ਟੀ ਧਾਰ ਦੇ ਰੱਖ ਲਵੋ। ਅਤੇ-

## ਸੰਤਸੰਗਤਿ ਮੇਲਾਪੁ ਕਰਿ ਹਰਿ ਨਾਮੁ ਮਿਲੈ ਪਤਿ ਸਾਖੁ॥

ਮੇਰਾ ਉਸ ਸਤਸੰਗਤ ਨਾਲ ਮਿਲਾਪ ਕਰ ਦਿਓ, ਜਿਥੋਂ ਹਰੀ ਨਾਮ ਮਿਲਦਾ ਹੈ, ਜੋ ਹਰੀ ਨਾਮ ਇਸ ਲੋਕ ਵਿਚ ਪਤਿ=ਇੱਜ਼ਤ ਅਤੇ ਪ੍ਰਲੋਕ ਵਿਚ ਸਾਖੁ=ਓਗਾਹੀ ਦੇਣ ਵਾਲਾ ਹੈ।

## ਹਰਿ ਹਰਿ ਨਾਮੁ ਧਨੁ ਪਾਇਆ
## ਜਨ ਨਾਨਕ ਗੁਰਮਤਿ ਭਾਖੁ॥ ੪॥ ੪॥ ੬॥

ਗੁਰੂ ਜੀ ਕਥਨ ਕਰਦੇ ਹਨ—ਉਹਨਾਂ ਪੁਰਸ਼ਾਂ ਨੇ ਹਰਿ ਹਰਿ ਨਾਮ ਰੂਪ ਧਨ ਪਾਇਆ ਹੈ, ਜਿਨ੍ਹਾਂ ਗੁਰਮੁਖ ਜਨਾਂ ਨੇ ਗੁਰਮਤਿ ਭਾਖੁ=ਗੁਰ ਸਿੱਖਿਆ ਨੂੰ ਕਥਨ ਕੀਤਾ ਹੈ, ਭਾਵ ਗੁਰ ਸਿੱਖਿਆ ਦੁਆਰਾ ਸਿਮਰਨ ਕੀਤਾ ਹੈ॥ ੪॥ ੪॥ ੬॥

## ਮਾਰੂ ਮਹਲਾ ੪ ਘਰੁ ੫

## ੧ੴ ਸਤਿਗੁਰ ਪ੍ਰਸਾਦਿ॥

## ਹਰਿ ਹਰਿ ਭਗਤਿ ਭਰੇ ਭੰਡਾਰਾ॥ ਗੁਰਮੁਖਿ ਰਾਮੁ ਕਰੇ ਨਿਸਤਾਰਾ॥

ਜੋ ਗੁਰੂ ਸਾਹਿਬ ਜੀ ਹਰਿ ਹਰਿ ਦੀ ਭਗਤੀ ਦੇ ਭੰਡਾਰੇ ਭਰੇ ਹੋਏ ਹਨ। ਉਹਨਾਂ ਗੁਰਾਂ ਦੁਆਰੇ ਰਾਮ ਨਾਮ ਨੂੰ ਜਪੇ ਤਾਂ ਪਰਮੇਸ਼ਰ ਇਸ ਨੂੰ ਸੰਸਾਰ ਤੋਂ ਤਾਰਨਾ ਕਰਦਾ ਹੈ।

## ਜਿਸ ਨੋ ਕ੍ਰਿਪਾ ਕਰੇ ਮੇਰਾ ਸੁਆਮੀ ਸੋ ਹਰਿ ਕੇ ਗੁਣ ਗਾਵੈ ਜੀਉ॥ ੧॥

ਜਿਸ ਉਤੇ ਮੇਰਾ ਸੁਆਮੀ ਕ੍ਰਿਪਾ ਕਰਦਾ ਹੈ, ਓਹੀ ਜੀਵ ਹਰੀ ਦੇ ਗੁਣ ਗਾਉਂਦਾ ਹੈ॥ ੧॥

**ਹਰਿ ਹਰਿ ਕ੍ਰਿਪਾ ਕਰੇ ਬਨਵਾਲੀ॥ ਹਰਿ ਹਿਰਦੈ ਸਦਾ ਸਦਾ ਸਮਾਲੀ॥**

ਜਿਨ੍ਹਾਂ ਉਤੇ ਬਨਵਾਲੀ=ਸੰਸਾਰ ਬਨ ਦਾ ਮਾਲਕ ਹਰਿ ਹਰਿ ਸੁਆਮੀ ਕ੍ਰਿਪਾ ਕਰਦਾ ਹੈ। ਉਹ ਪੁਰਸ਼ ਹਿਰਦੇ ਵਿਚ ਹਰਿ ਹਰਿ ਨਾਮ ਨੂੰ ਸਦਾ ਸਦਾ ਸੰਮਾਲਦਾ ਹੈ।

**ਹਰਿ ਹਰਿ ਨਾਮੁ ਜਪਹੁ ਮੇਰੇ ਜੀਅੜੇ**
**ਜਪਿ ਹਰਿ ਹਰਿ ਨਾਮੁ ਛਡਾਵੈ ਜੀਉ॥ ੧॥ ਰਹਾਉ॥**

ਹੇ ਮੇਰੇ ਜੀਅੜੇ=ਪਿਆਰੇ ! ਤੂੰ ਹਰਿ ਹਰਿ ਨਾਮ ਨੂੰ ਜਪਣਾ ਕਰ, ਹਰਿ ਹਰਿ ਦਾ ਨਾਮ ਜਪ ਹੀ ਤੈਨੂੰ ਦੁਖਾਂ ਤੋਂ ਅਤੇ ਜਮਾਂ ਤੋਂ ਛੁੜਾਵੇਗਾ॥ ੧॥ ਰਹਾਉ॥

[ਪੰਨਾ ੯੯੮]

**ਸੁਖ ਸਾਗਰੁ ਅੰਮ੍ਰਿਤੁ ਹਰਿ ਨਾਉ॥ ਮੰਗਤ ਜਨੁ ਜਾਚੈ ਹਰਿ ਦੇਹੁ ਪਸਾਉ॥**

ਅੰਮ੍ਰਿਤ ਰੂਪ ਹਰੀ ਨਾਮ ਸੁਖਾਂ ਦਾ ਸਮੁੰਦਰ ਹੈ, ਜੋ ਮੰਗਤ ਜਨ ਹੋ ਕੇ ਮੰਗਦਾ ਹੈ ਉਸ ਨੂੰ ਹਰੀ ਨਾਮ ਅੰਮ੍ਰਿਤ ਦੀ ਪਸਾਉ=ਦਾਤ ਦੇਂਦਾ ਹੈ।

**ਹਰਿ ਸਤਿ ਸਤਿ ਸਦਾ ਹਰਿ ਸਤਿ ਹਰਿ ਸਤਿ ਮੇਰੈ ਮਨਿ ਭਾਵੈ ਜੀਉ॥ ੨॥**

ਹਰੀ ਪਿੱਛੇ ਸੱਤ ਸਰੂਪ ਸੀ, ਹੁਣ ਭੀ ਹਰੀ ਸੱਤ ਸਰੂਪ ਹੈ, ਅੱਗੇ ਭੀ ਹਰੀ ਸਦਾ ਸੱਤ ਸਰੂਪ ਹੋਵੇਗਾ, ਉਹ ਸੱਚਾ ਹਰੀ ਸਦਾ ਮੇਰੇ ਮਨ ਵਿਚ ਭਾਂਵਦਾ ਹੈ। *ਅਥਵਾ:-* ਸਤਿ=ਸਤਿਗੁਰਾਂ ਦੁਆਰੇ ਸਦੀਵ ਕਾਲ ਹਰੀ ਦੇ ਸਤਿ=ਸਤਿਨਾਮੁ ਮੰਤ੍ਰ ਨੂੰ ਸਤਿ=ਨਿਸਚੇ ਕਰਕੇ ਜਪਿਆ, ਤਾਂ ਸਤਿ=ਤ੍ਰੈਕਾਲ ਅਬਾਧ ਹਰਿ ਹਰਿ ਮੇਰੇ ਮਨ ਵਿਚ ਭਾਂਵਦਾ ਹੋਇਆ। *ਅਥਵਾ:-* ਸੱਤ ਸਰੂਪ ਹਰੀ ਸਦਾ ਸੱਚਾ ਹੈ ਉਸ ਸੱਚੇ ਹਰੀ ਦਾ ਹਰੀ ਨਾਮ ਸਚਮੁਚ ਮੇਰੇ ਮਨ ਵਿਚ ਭਾਉਂਦਾ ਹੈ॥ ੨॥

**ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ॥ ਬੋਲਿ ਹਰਿ ਨਾਮ ਪਵਿਤ੍ਰ ਸਭਿ ਕਿਤਾ॥**

ਜਿਨ੍ਹਾਂ ਨਵੇ=ਨੌਂ, ਛਿਦ੍ਰ=ਗੋਲਕਾਂ ਵਿਚੋਂ ਗੂੰਹ, ਪਿਸ਼ਾਬ, ਨੱਕ, ਗਿਡ ਆਦਿਕ ਅਪਵਿੱਤ੍ਰ ਚੀਜਾਂ ਸ੍ਰਵਹਿ= ਵਗਦੀਆਂ ਸਨ। ਗੁਰਮੁਖਾਂ ਨੇ ਹਰੀ ਨਾਮ ਨੂੰ ਬੋਲ ਕੇ ਉਨ੍ਹਾਂ ਸਭਨਾਂ ਨੂੰ ਪਵਿੱਤਰ ਕਰ ਲਿਆ ਹੈ।

**ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ**
**ਹਰਿ ਸਿਮਰਤ ਮਲੁ ਲਹਿ ਜਾਵੈ ਜੀਉ॥ ੩॥**

ਜੇਕਰ ਮੇਰਾ ਸੁਆਮੀ ਹਰੀ ਪ੍ਰਸੰਨ ਹੋ ਜਾਵੇ, ਤਾਂ ਹਰੀ ਦਾ ਸਿਮਰਨ ਕਰਦਿਆਂ ਪਾਪੀ ਦੀ ਮੈਲ ਲਹਿ ਜਾਂਦੀ ਹੈ॥ ੩॥

**ਮਾਇਆ ਮੋਹੁ ਬਿਖਮੁ ਹੈ ਭਾਰੀ॥ ਕਿਉ ਤਰੀਐ ਦੁਤਰੁ ਸੰਸਾਰੀ॥**

ਮਾਇਆ ਦਾ ਮੋਹ ਤਿਆਗਣਾ ਬੜਾ ਭਾਰੀ ਕਠਨ ਹੈ, ਤਿਆਗੇ ਤੋਂ ਬਿਨਾਂ ਕਠਨ ਸੰਸਾਰ ਸਮੁੰਦਰ ਤੋਂ ਕਿਵੇਂ ਤਰਨਾ ਹੋਵੇਗਾ।

## ਸਤਿਗੁਰੁ ਬੋਹਿਥੁ ਦੇਇ ਪ੍ਰਭੁ ਸਾਚਾ
## ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ ॥ ੪ ॥

ਸਤਿਗੁਰ ਦੇਵ ਜੀ ਸਿੱਖ ਨੂੰ ਸੱਚੇ ਪ੍ਰਭੂ ਦੇ ਨਾਮ ਗਿਆਨ ਰੂਪੀ ਬੋਹਿਥੁ=ਜਹਾਜ਼ ਉਤੇ ਚੜ੍ਹਾ ਦੇਂਦੇ ਹਨ, ਹਰਿ ਹਰਿ ਦਾ ਨਾਮ ਜਪ ਹੀ ਸਿੱਖ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਵਦਾ ਹੈ॥ ੪ ॥

## ਤੂ ਸਰਬਤ੍ਰ ਤੇਰਾ ਸਭੁ ਕੋਈ ॥ ਜੋ ਤੂ ਕਰਹਿ ਸੋਈ ਪ੍ਰਭ ਹੋਈ ॥

ਹੇ ਪ੍ਰਭੂ ! ਤੂੰ ਸਾਰਿਆਂ ਦਾ ਮਾਲਕ ਹੈਂ, ਸਭ ਕੋਈ ਤੇਰਾ ਦਾਸ ਹੈ। ਹੇ ਪ੍ਰਭੂ ! ਜੋ ਤੂੰ ਕਰਦਾ ਹੈਂ ਓਹੀ ਕੁਝ ਹੁੰਦਾ ਹੈ।

## ਜਨੁ ਨਾਨਕੁ ਗੁਣ ਗਾਵੈ ਬੇਚਾਰਾ
## ਹਰਿ ਭਾਵੈ ਹਰਿ ਥਾਇ ਪਾਵੈ ਜੀਉ ॥ ੫ ॥ ੧ ॥ ੭ ॥

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਮੈਂ ਵਿਚਾਰਾ ਦਾਸ ਤਾਂ ਆਪ ਜੀ ਦੇ ਗੁਣਾਂ ਨੂੰ ਗਾਂਵਦਾ ਹਾਂ, ਹੇ ਹਰੀ ! ਜੋ ਆਪ ਜੀ ਨੂੰ ਭਾਉਂਦਾ ਹੈ ਉਸ ਨੂੰ ਤੂੰ ਹਰ ਤਰ੍ਹਾਂ ਨਾਲ ਸਰੂਪ ਥਾਂ ਵਿਚ ਪਾਂਦਾ ਹੈਂ ॥ ੫ ॥ ੧ ॥੭ ॥

## ਮਾਰੂ ਮਹਲਾ ੪ ॥

## ਹਰਿ ਹਰਿ ਨਾਮੁ ਜਪਹੁ ਮਨ ਮੇਰੇ ॥ ਸਭਿ ਕਿਲਵਿਖ ਕਾਟੈ ਹਰਿ ਤੇਰੇ ॥

ਹੇ ਮੇਰੇ ਮਨ ! ਹਰਿ ਹਰਿ ਨਾਮ ਨੂੰ ਜਪਣਾ ਕਰੋ, ਹਰੀ ਤੇਰੇ ਸਾਰੇ ਕਿਲਵਿਖ=ਪਾਪਾਂ ਨੂੰ ਕਟ ਦੇਵੇਗਾ।

## ਹਰਿ ਧਨੁ ਰਾਖਹੁ ਹਰਿ ਧਨੁ ਸੰਚਹੁ
## ਹਰਿ ਚਲਦਿਆ ਨਾਲਿ ਸਖਾਈ ਜੀਉ ॥ ੧ ॥

ਹਰੀ ਨਾਮ ਧਨ ਨੂੰ ਹਿਰਦੇ ਵਿਚ ਰਖਣਾ ਕਰੋ, ਹਰੀ ਨਾਮ ਧਨ ਨੂੰ ਸੰਚਹੁ=ਇਕੱਤ੍ਰ ਕਰੋ, ਪ੍ਰਲੋਕ ਰਸਤੇ ਵਿਚ ਚਲਦਿਆਂ ਹੋਇਆਂ ਹਰੀ ਨਾਮ ਹੀ ਤੇਰੇ ਨਾਲ ਸਖਾਈ=ਸਹਾਈ ਹੋਵੇਗਾ ॥ ੧ ॥

## ਜਿਸ ਨੋ ਕ੍ਰਿਪਾ ਕਰੇ ਸੋ ਧਿਆਵੈ ॥
## ਨਿਤ ਹਰਿ ਜਪੁ ਜਾਪੈ ਜਪਿ ਹਰਿ ਸੁਖੁ ਪਾਵੈ ॥

ਜਿਸ ਉਤੇ ਹਰੀ ਕਿਰਪਾ ਕਰਦਾ ਹੈ, ਓਹੀ ਹਰੀ ਨਾਮ ਨੂੰ ਧਿਆਉਂਦਾ ਹੈ। ਨਿਤਾਪ੍ਰਤੀ ਹਰੀ ਜਪ ਨੂੰ ਜਪਦਾ ਹੈ ਤੇ ਹਰੀ ਨਾਮ ਨੂੰ ਜਪ ਕੇ ਸੁਖ ਪਾਂਵਦਾ ਹੈ।

## ਗੁਰ ਪਰਸਾਦੀ ਹਰਿ ਰਸੁ ਆਵੈ
## ਜਪਿ ਹਰਿ ਹਰਿ ਪਾਰਿ ਲੰਘਾਈ ਜੀਉ ॥ ੧ ॥ ਰਹਾਉ ॥

ਗੁਰਾਂ ਦੀ ਕ੍ਰਿਪਾ ਕਰਕੇ ਹਰੀ ਰਸ ਆਉਂਦਾ ਹੈ, ਹਰਿ ਹਰਿ ਦਾ ਨਾਮ ਜਪ ਹੀ ਜੀਵ ਨੂੰ ਸੰਸਾਰ ਸਮੁੰਦਰ ਤੋਂ ਪਾਰ ਲੰਘਾਉਂਦਾ ਹੈ॥ ੧ ॥ ਰਹਾਉ ॥

**ਨਿਰਭਉ ਨਿਰੰਕਾਰੁ ਸਤਿ ਨਾਮੁ ॥ ਜਗ ਮਹਿ ਸ੍ਰੇਸਟੁ ਊਤਮ ਕਾਮੁ ॥**

ਨਿਰਭਉ ਨਿਰੰਕਾਰ ਦਾ ਜੋ ਸਤਿਨਾਮ ਮੰਤਰ ਹੈ। ਇਸ ਦਾ ਜਪਣਾ ਹੀ ਜਗਤ ਵਿਚ ਉੱਤਮ ਤੋਂ ਉੱਤਮ ਕੰਮ ਹੈ। *ਅਥਵਾ:-* ਨਿਰੰਕਾਰ ਦਾ ਸਤਿਨਾਮੁ ਮੰਤ੍ਰ ਨਿਰਭਉ ਕਰਨ ਵਾਲਾ ਹੈ। ਜਗਤ ਵਿਚ ਜੋ ਵਰਤ, ਤੀਰਥ, ਯਾਤਰਾ ਕਰਨੇ ਆਦਿਕ ਸਰੇਸ਼ਟ ਕੰਮ ਹਨ ਇਹ ਮੰਤਰ ਉਹਨਾਂ ਤੋਂ ਭੀ ਉੱਤਮ ਹੈ।

**ਦੁਸਮਨ ਦੂਤ ਜਮਕਾਲੁ ਠੇਹ ਮਾਰਉ ਹਰਿ ਸੇਵਕ ਨੇੜਿ ਨ ਜਾਈ ਜੀਉ ॥੨॥**

ਇਹ ਸਤਿਨਾਮੁ ਮੰਤ੍ਰ ਪ੍ਰਤੱਖ ਦੁਸ਼ਮਨਾਂ ਨੂੰ, ਕਾਮ, ਕ੍ਰੋਧ ਆਦਿਕ ਦੂਤਾਂ ਨੂੰ ਅਤੇ ਜਮ ਕਾਲ ਇਨ੍ਹਾਂ ਸਾਰਿਆਂ ਨੂੰ ਥਾਂ ਮਾਰਦਾ ਹੈ ਜਾਂ ਦੁਸ਼ਮਨੀ ਦੇ ਕਰਨ ਵਾਲੇ ਜੋ ਦੂਤ ਹਨ ਜਮ ਕਾਲੁ=ਜੰਮਨਾ ਤੇ ਮਰਨਾ ਇਨ੍ਹਾਂ ਸਾਰਿਆਂ ਨੂੰ ਥਾਂ ਮਾਰਦਾ ਹੈ, ਇਹ ਹਰੀ ਦੇ ਸੇਵਕਾਂ ਦੇ ਨੇੜੇ ਨਹੀਂ ਜਾਂਦੇ॥ ੨॥

**ਜਿਸੁ ਉਪਰਿ ਹਰਿ ਕਾ ਮਨੁ ਮਾਨਿਆ ॥**

ਜਿਸ ਸੇਵਕ ਉਤੇ ਹਰੀ ਦਾ ਮਨ ਮੰਨਿਆ ਗਿਆ ਹੈ।

**ਸੋ ਸੇਵਕੁ ਚਹੁ ਜੁਗ ਚਹੁ ਕੁੰਟ ਜਾਨਿਆ ॥**

ਉਹ ਹਰੀ ਦਾ ਸੇਵਕ ਚਾਰਿਆਂ ਜੁਗਾਂ ਵਿਚ ਤੇ ਚੌਹਾਂ ਕੁੰਟਾਂ ਵਿਚ ਮਸ਼ਹੂਰ ਜਾਨਿਆ ਜਾਂਦਾ ਹੈ।

**ਜੇ ਉਸ ਕਾ ਬੁਰਾ ਕਹੈ ਕੋਈ ਪਾਪੀ ਤਿਸੁ ਜਮਕੰਕਰੁ ਖਾਈ ਜੀਉ ॥ ੩ ॥**

ਜੇ ਕੋਈ ਪਾਪੀ ਉਸ ਦਾ ਬੁਰਾ ਕਰਨਾ ਕਵ੍ਹੇ, ਤਾਂ ਉਸ ਨੂੰ ਜਮਾਂ ਦੇ ਦੂਤ ਪਹਿਲੇ ਹੀ ਖਾ ਜਾਂਦੇ ਹਨ॥ ੩ ॥

**ਸਭ ਮਹਿ ਏਕੁ ਨਿਰੰਜਨ ਕਰਤਾ ॥ ਸਭਿ ਕਰਿ ਕਰਿ ਵੇਖੈ ਅਪਣੇ ਚਲਤਾ ॥**

ਸਾਰਿਆਂ ਵਿਚ ਇਕ ਨਿਰੰਜਨ ਹੀ ਕਰਤਾ ਪੁਰਖ ਹੈ। ਉਹ ਆਪਣੇ ਸਾਰਿਆਂ ਚਰਿਤ੍ਰਾਂ ਨੂੰ ਆਪ ਹੀ ਕਰ ਕਰਕੇ ਵੇਖਦਾ ਹੈ।

**ਜਿਸੁ ਹਰਿ ਰਾਖੈ ਤਿਸੁ ਕਉਣੁ ਮਾਰੈ ਜਿਸੁ ਕਰਤਾ ਆਪਿ ਛਡਾਈ ਜੀਉ ॥੪॥**

ਜਿਸ ਦੀ ਰੱਖਿਆ ਆਪ ਹਰੀ ਕਰਦਾ ਹੈ, ਉਸ ਨੂੰ ਭਲਾ ਕੌਣ ਮਾਰ ਸਕਦਾ ਹੈ। ਜਿਸ ਨੂੰ ਕਰਤਾ ਪੁਰਖ ਪਰਮਾਤਮਾ ਆਪ ਛੁਡਾਵਦਾ ਹੈ, ਉਸ ਨੂੰ ਕੌਣ ਬੰਨ੍ਹ ਸਕਦਾ ਹੈ॥ ੪॥

**ਹਉ ਅਨਦਿਨੁ ਨਾਮੁ ਲਈ ਕਰਤਾਰੇ ॥**

**ਜਿਨਿ ਸੇਵਕ ਭਗਤ ਸਭੇ ਨਿਸਤਾਰੇ ॥**

ਹਉ=ਮੈਂ ਰਾਤ ਦਿਨ ਉਸ ਕਰਤਾਰ ਦਾ ਨਾਮ ਹੀ ਲੈਂਦਾ ਹਾਂ। ਜਿਸ ਕਰਤਾਰ ਨੇ ਭਗਤੀ ਕਰਨ ਵਾਲੇ ਸਾਰੇ ਸੇਵਕ ਤਾਰ ਲਏ ਹਨ, ਜਾਂ ਜਿਸ ਨੇ ਸੇਵਕ ਤੇ ਭਗਤ ਸਾਰੇ ਤਾਰ ਲਏ ਹਨ।

**ਦਸ ਅਠ ਚਾਰਿ ਵੇਦ ਸਭਿ ਪੂਛਹੁ**

**ਜਨ ਨਾਨਕ ਨਾਮੁ ਛਡਾਈ ਜੀਉ ॥ ੫ ॥ ੨ ॥ ੮ ॥**

ਗੁਰੂ ਜੀ ਕਥਨ ਕਰਦੇ ਹਨ— ਦਸ ਤੇ ਅੱਠ ਅਠਾਰਾਂ ਪੁਰਾਣ ਅਤੇ ਚਾਰ ਬੇਦ ਇਨ੍ਹਾਂ ਸਾਰਿਆਂ ਗ੍ਰੰਥਾਂ ਤੋਂ

ਪੁਛੋਂ, ਜਾਂ ਇਨ੍ਹਾਂ ਦੇ ਪੜ੍ਹਨ ਵਾਲਿਆਂ ਤੋਂ ਪੁਛੋ ਸਾਰੇ ਏਹੋ ਗੱਲ ਆਖਦੇ ਹਨ ਕਿ- ਵਾਹਿਗੁਰੂ ਦਾ ਨਾਮ ਹੀ ਜੀਵ ਨੂੰ ਬੰਧਨਾਂ ਤੋਂ ਛੁਡਾਉਣ ਵਾਲਾ ਹੈ॥ ੫॥ ੨॥ ੮॥

## ਮਾਰੂ ਮਹਲਾ ੫ ਘਰੁ ੨

## ੧ੴ ਸਤਿਗੁਰ ਪ੍ਰਸਾਦਿ॥

ਇਕ ਪਰਮੇਸ਼ਰ ਹੀ ਨਿਰਭਉ ਹੈ ਹੋਰ ਸਾਰੇ ਉਸ ਦੇ ਡਰ ਵਿਚ ਹਨ।

**ਡਰਪੈ ਧਰਤਿ ਅਕਾਸੁ ਨਖੵਤ੍ਰਾ ਸਿਰ ਊਪਰਿ ਅਮਰੁ ਕਰਾਰਾ॥**

ਧਰਤੀ, ਅਕਾਸ਼ ਅਤੇ ਨਖੵਤ੍ਰਾ=ਤਾਰੇ ਡਰਦੇ ਹਨ, ਇਨ੍ਹਾਂ ਸਾਰਿਆਂ ਦੇ ਸਿਰ ਉਤੇ ਪਰਮੇਸ਼ਰ ਦਾ ਕਰਾਰਾ=ਤਕੜਾ, ਅਮਰੁ=ਹੁਕਮ ਹੈ।

**ਪਉਣੁ ਪਾਣੀ ਬੈਸੰਤਰੁ ਡਰਪੈ ਡਰਪੈ ਇੰਦ੍ਰੁ ਬਿਚਾਰਾ॥ ੧॥**

ਪਉਣੁ=ਹਵਾ, ਪਾਣੀ ਤੇ ਬੈਸੰਤਰੁ=ਅੱਗ ਆਦਿਕ ਪੰਜੇ ਤੱਤ ਡਰਦੇ ਹਨ ਅਤੇ ਵਿਚਾਰਾ ਇੰਦਰ ਭੀ ਡਰਦਾ ਹੈ॥ ੧॥

**ਏਕਾ ਨਿਰਭਉ ਬਾਤ ਸੁਨੀ॥**

ਨਿਰਭਉ ਹੋਣ ਦੀ ਇਕ ਹੀ ਬਾਤ=ਸਿੱਖਿਆ ਸੁਣੀ ਹੈ।

**ਸੋ ਸੁਖੀਆ ਸੋ ਸਦਾ ਸੁਹੇਲਾ ਜੋ ਗੁਰ ਮਿਲਿ ਗਾਇ ਗੁਨੀ॥ ੧॥ ਰਹਾਉ॥**

ਉਹ ਤਨ ਕਰਕੇ ਸੁਖੀਆ ਹੈ ਅਤੇ ਉਹ ਮਨ ਕਰਕੇ ਭੀ ਸਦਾ ਸੁਹੇਲਾ=ਸੁਖੀ ਹੈ, ਜੋ ਪੂਰਿਆਂ ਗੁਰਾਂ ਨਾਲ ਮਿਲ ਕੇ ਗੁਨੀ=ਪਰਮਾਤਮਾ ਦੇ ਗੁਣਾਂ ਨੂੰ ਗਾਉਂਦਾ ਹੈ॥ ੧॥ ਰਹਾਉ॥

**ਦੇਹ ਧਾਰ ਅਰੁ ਦੇਵਾ ਡਰਪਹਿ ਸਿਧ ਸਾਧਿਕ ਡਰਿ ਮੁਇਆ॥**

ਜੋ ਭੀ ਦੇਹ ਦੇ ਧਾਰਨ ਵਾਲਾ ਹੈ ਡਰਦਾ ਹੈ ਅਤੇ ਸਾਰੇ ਦੇਵਤੇ ਭੀ ਡਰਦੇ ਹਨ, ਚੌਰਾਸੀ ਸਿੱਧ ਅਤੇ ਸਾਧਿਕ=ਸਾਧਨਾ ਦੇ ਕਰਨ ਵਾਲੇ ਭੀ ਡਰ ਡਰ ਕੇ ਮਰਦੇ ਹਨ।

**ਲਖ ਚਉਰਾਸੀਹ ਮਰਿ ਮਰਿ ਜਨਮੇ ਫਿਰਿ ਫਿਰਿ ਜੋਨੀ ਜੋਇਆ॥ ੨॥**

ਚੌਰਾਸੀ ਲੱਖ ਜੂਨੀਆਂ ਦੇ ਜੀਵ ਡਰ ਵਿਚ ਹੀ ਮਰ ਮਰ ਕੇ ਜੰਮਦੇ ਹਨ ਅਤੇ ਮੁੜ ਮੁੜ ਕੇ ਜੂਨੀਆਂ ਦੇ ਦੁੱਖਾਂ ਨੂੰ ਜੋਇਆ=ਦੇਖਦੇ ਹਨ। ਜਾਂ ਮੁੜ ਮੁੜ ਕੇ ਜੂਨੀਆਂ ਵਿਚ ਜੋਇਆ=ਜੋੜੇ ਜਾਂਦੇ ਹਨ॥ ੨॥

[ਪੰਨਾ ੯੯੯]

**ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ॥**

ਰਾਜਸੁ=ਰਜੋ ਗੁਣ, ਸਾਤਕੁ=ਸਤੋ ਗੁਣ, ਤਾਮਸੁ=ਤਮੋ ਗੁਣ, ਇਹ ਤਿੰਨੇ ਡਰਦੇ ਹਨ, ਇਨ੍ਹਾਂ ਗੁਣਾਂ ਨੇ ਕਿਤਨੇ ਹੀ ਰੂਪ ਪੈਦਾ ਕੀਤੇ ਹਨ, ਕਿਉਂਕਿ ਇਨ੍ਹਾਂ ਤਿੰਨਾਂ ਤੋਂ ਹੀ ਸਾਰੀ ਸ੍ਰਿਸ਼ਟੀ ਪੈਦਾ ਹੋਈ ਹੈ।

**ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ॥ ੩॥**

ਬਪੁਰੀ=ਵਿਚਾਰੀ ਛਲ ਰੂਪ ਜੋ ਕਉਲਾ=ਲਛਿਮੀ ਹੈ, ਇਹ ਭੀ ਡਰਦੀ ਹੈ,

ਯਥਾ:- ਲਖਿਮੀ ਭਉ ਕਰੈ ਨ ਸਾਕੈ ਜਾਇ॥ (ਪੰਨਾ ੧੧੫੪)

ਅਤੇ ਧਰਮ ਰਾਜਾ ਭੀ ਅਤਿ=ਬਹੁਤ ਡਰਦਾ ਹੈ॥ ੩॥

## ਸਗਲ ਸਮਗ੍ਰੀ ਡਰਹਿ ਬਿਆਪੀ ਬਿਨੁ ਡਰ ਕਰਣੈਹਾਰਾ॥

ਦੁਨੀਆਂ ਦੀ ਹੋਰ ਸਾਰੀ ਸਮਗ੍ਰੀ ਡਰ ਵਿਚ ਵਿਆਪੀ ਹੋਈ ਹੈ, ਪਰ ਸਭ ਦੇ ਕਰਨ ਵਾਲਾ ਇਕ ਪ੍ਰਭੂ ਹੀ ਡਰ ਤੋਂ ਬਿਨਾਂ ਹੈ।

## ਕਹੁ ਨਾਨਕ ਭਗਤਨ ਕਾ ਸੰਗੀ ਭਗਤ ਸੋਹਹਿ ਦਰਬਾਰਾ॥ ੪॥ ੧॥

ਗੁਰੂ ਜੀ ਕਥਨ ਕਰਦੇ ਹਨ—ਉਹ ਪ੍ਰਭੂ ਭਗਤਾਂ ਦਾ ਸੰਗੀ ਹੈ ਅਤੇ ਭਗਤ ਲੋਕ ਉਸ ਦੇ ਦਰਬਾਰ ਵਿਚ ਸੋਹਹਿ=ਸੋਭਾ ਪਾਉਂਦੇ ਹਨ॥ ੪॥ ੧॥

## ਮਾਰੂ ਮਹਲਾ ੫॥

ਭਗਤਾਂ ਦਾ ਦ੍ਰਿਸ਼ਟਾਂਤ ਦੇ ਕੇ ਆਪਣੇ ਮਨ ਨੂੰ ਸਮਝਾਂਦੇ ਹਨ—

## ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥

ਪੰਜਾਂ ਵਰ੍ਹਿਆਂ ਦਾ ਧਰੂਅ ਅਨਾਥ ਬੱਚਾ ਸੀ, ਪਰ ਹਰੀ ਨਾਮ ਦਾ ਸਿਮਰਨ ਕਰਨ ਨਾਲ ਇਕ ਤਾਂ ਅਮਰ ਹੋ ਗਿਆ, ਪੁਨਾ ਅਟੱਲ ਪਦਵੀ ਨੂੰ ਪਹੁੰਚ ਗਿਆ।

## ਪੁਤ੍ਰ ਹੇਤਿ ਨਾਰਾਇਣੁ ਕਹਿਓ ਜਮਕੰਕਰ ਮਾਰਿ ਬਿਦਾਰੇ॥ ੧॥

ਪੁਤ੍ਰ ਦੇ ਹੇਤਿ=ਮੋਹ ਕਰਕੇ ਅਜਾਮਲ ਨੇ 'ਨਾਰਾਇਣ' ਨਾਮ ਕਿਹਾ ਸੀ, ਉਸ ਨੂੰ ਫੜਨ ਵਾਸਤੇ ਅੰਤ ਨੂੰ ਜਮਦੂਤ ਆਏ ਸਨ ਪਰ ਰਾਮ ਗਣਾਂ ਨੇ ਆ ਉਹਨਾਂ ਜਮ ਕੰਕਰ=ਜਮਦੂਤਾਂ ਨੂੰ ਮਾਰ ਕੇ ਬਿਦੀਰਨ ਕਰ ਦਿੱਤਾ, ਭਾਵ ਦੂਰ ਕਰ ਦਿੱਤਾ॥ ੧॥

## ਮੇਰੇ ਠਾਕੁਰ ਕੇਤੇ ਅਗਨਤ ਉਧਾਰੇ॥

ਮੇਰੇ ਠਾਕੁਰ=ਸੁਆਮੀ ਪਰਮਾਤਮਾ ਨੇ ਕਿਤਨੇ ਹੀ ਬੇਅੰਤ ਜੀਵ ਤਾਰੇ ਹਨ।

## ਮੋਹਿ ਦੀਨ ਅਲਪ ਮਤਿ ਨਿਰਗੁਣ ਪਰਿਓ ਸਰਣਿ ਦੁਆਰੇ॥ ੧॥ ਰਹਾਉ॥

ਮੋਹਿ ਦੀਨ=ਮੈਂ ਗਰੀਬ, ਅਲਪ=ਤੁਛ ਮਤੀ ਵਾਲਾ ਸ਼ੁਭ ਗੁਣਾਂ ਤੋਂ ਰਹਿਤ ਹਾਂ, ਪਰ ਪ੍ਰਭੂ ਦੇ ਦੁਆਰੇ ਦੀ ਸ਼ਰਨ ਵਿਚ ਪਿਆ ਹਾਂ॥ ੧॥ ਰਹਾਉ॥

## ਬਾਲਮੀਕੁ ਸੁਪਚਾਰੋ ਤਰਿਓ ਬਧਿਕ ਤਰੇ ਬਿਚਾਰੇ॥

ਸੁਪਚਾਰੋ=ਮਹਾਂ ਚੰਡਾਲ ਬਾਲਮੀਕ ਤਰ ਗਿਆ ਹੈ, ਜਿਸ ਨੂੰ ਸੱਦ ਕੇ ਪਾਂਡਵਾਂ ਨੇ ਆਪਣਾ ਯੱਗ ਸੰਪੂਰਣ ਕੀਤਾ ਸੀ। ਵਿਚਾਰਨਾ ਕਰੋ, ਵਿਚਾਰੇ ਲੋਧੀ ਅਤੇ ਜਰ੍ਹਾ ਨਾਮ ਕਰਕੇ ਦੋਵੇਂ ਬਧਿਕ ਭੀ ਤਰ ਗਏ ਹਨ।

## ਏਕ ਨਿਮਖ ਮਨ ਮਾਹਿ ਅਰਾਧਿਓ ਗਜਪਤਿ ਪਾਰਿ ਉਤਾਰੇ॥ ੨॥

ਇਕ ਨਿਮਖ ਮਾਤ੍ਰ ਮਨ ਦੇ ਵਿਚ ਨਾਮ ਨੂੰ ਅਰਾਧਨਾ ਕੀਤਾ, ਤਾਂ ਗਜਪਤਿ=ਐਰਾਵਤ ਹਾਥੀ ਨੂੰ ਤੰਦੂਏ ਤੋਂ ਪਾਰ ਉਤਾਰਨਾ ਕੀਤਾ॥ ੨॥

## ਕੀਨੀ ਰਖਿਆ ਭਗਤ ਪ੍ਰਹਿਲਾਦੈ ਹਰਨਾਖਸ ਨਖਹਿ ਬਿਦਾਰੇ॥

ਭਗਤ ਪ੍ਰਹਿਲਾਦ ਦੀ ਰਖਿਆ ਭਗਵਾਨ ਨੇ ਆਪ ਕੀਤੀ ਹੈ, ਨਰਸਿੰਘ ਰੂਪ ਹੋ ਕੇ ਹਰਨਾਖਸ਼ ਦੈਂਤ ਨੂੰ ਨੌਹਾਂ ਨਾਲ ਫਾੜ ਕੇ ਮਾਰਨਾ ਕੀਤਾ।

## ਬਿਦਰੁ ਦਾਸੀ ਸੁਤੁ ਭਇਓ ਪੁਨੀਤਾ ਸਗਲੇ ਕੁਲ ਉਜਾਰੇ॥ ੩ ॥

ਦਾਸੀ ਦਾ ਪੁਤ੍ਰ ਬਿਦਰ ਭਗਤ ਭੀ ਪਵਿੱਤਰ ਹੋਇਆ ਹੈ, ਜੋ ਕੁਲ ਦੇ ਸਾਰਿਆਂ ਜੀਵਾਂ ਵਿਚ ਉਜਾਰੇ=ਉਜਾਗਰ (ਪ੍ਰਸਿੱਧ) ਹੋਇਆ ਹੈ।

*ਅਥਵਾ:-* ਉਸ ਨੇ ਕੁਲ ਦੇ ਸਾਰੇ ਜੀਵ ਉਜਲੇ ਕਰ ਦਿਤੇ॥ ੩॥

## ਕਵਨ ਪਰਾਧ ਬਤਾਵਉ ਅਪੁਨੇ ਮਿਥਿਆ ਮੋਹ ਮਗਨਾਰੇ॥

ਮੈਂ ਆਪਣੇ ਕੇਹੜੇ ਕੇਹੜੇ ਅਪਰਾਧ ਦਸਾਂ, ਮਿਥਿਆ=ਝੂਠੇ ਮੋਹ ਵਿਚ ਮਗਨਾਰੇ=ਮਸਤ ਰਹਿੰਦਾ ਹਾਂ। *ਅਥਵਾ:-* ਮਿਥਿਆ ਸੰਸਾਰੀ ਪਦਾਰਥਾਂ ਦੇ ਮੋਹ ਵਿਚ ਮਸਤ ਰਹਿੰਦਾ ਹਾਂ।

## ਆਇਓ ਸਾਮ ਨਾਨਕ ਓਟ ਹਰਿ ਕੀ ਲੀਜੈ ਭੁਜਾ ਪਸਾਰੇ॥ ੪ ॥ ੨ ॥

ਗੁਰੂ ਜੀ ਕਥਨ ਕਰਦੇ ਹਨ—ਹੇ ਓਟ=ਆਸਰਾ ਰੂਪ ਹਰਿ ਜੀਉ! ਮੈਂ ਆਪ ਜੀ ਦੀ ਸ਼ਰਨ ਵਿਚ ਆਇਆ ਹਾਂ, ਕਿਰਪਾ ਰੂਪੀ ਭੁਜਾਂ ਪਸਾਰ ਕੇ ਆਪ ਮੈਨੂੰ ਸੰਸਾਰ ਸਮੁੰਦਰ ਵਿਚੋਂ ਕੱਢ ਲਓ॥ ੪॥ ੨॥

## ਮਾਰੂ ਮਹਲਾ ੫ ॥

## ਵਿਤ ਨਵਿਤ ਭ੍ਰਮਿਓ ਬਹੁ ਭਾਤੀ ਅਨਿਕ ਜਤਨ ਕਰਿ ਧਾਏ॥

ਵਿਤ=ਧਨ ਦੇ ਨਵਿਤ=ਨਮਿਤ (ਵਾਸਤੇ) ਮੈਂ ਬਹੁਤ ਤਰ੍ਹਾਂ ਫਿਰਿਆ ਹਾਂ ਅਤੇ ਅਨੇਕਾਂ ਜਤਨ=ਬਹਾਨੇ ਬਣਾ ਕੇ ਭੀ ਧਾਏ=ਦੌੜਿਆ ਹਾਂ।

## ਜੋ ਜੋ ਕਰਮ ਕੀਏ ਹਉ ਹਉਮੈ ਤੇ ਤੇ ਭਏ ਅਜਾਏ॥ ੧ ॥

ਹਉ=ਮੈਂ ਜੋ ਜੋ ਭੀ ਕਰਮ ਹਉਮੈ ਵਿਚ ਕੀਤੇ ਹਨ, ਤੇ ਤੇ=ਸੋ ਸੋ ਕਰਮ ਸਾਰੇ ਹੀ ਅਜਾਏ=ਵਿਅਰਥ ਹੋ ਗਏ ਹਨ॥ ੧॥

## ਅਵਰ ਦਿਨ ਕਾਹੂ ਕਾਜ ਨ ਲਾਏ॥

ਹੇ ਹਰੀ ! ਅਵਰ=ਹੋਰ ਦਿਨ ਕਾਹੂ ਕਾਜ=ਕਿਸੇ ਲੇਖੇ ਨਹੀਂ ਲਗੇ।

## ਸੋ ਦਿਨੁ ਮੋ ਕਉ ਦੀਜੈ ਪ੍ਰਭ ਜੀਉ ਜਾ ਦਿਨ ਹਰਿ ਜਸੁ ਗਾਏ॥੧॥ਰਹਾਉ॥

ਤਾਂ ਤੇ ਹੇ ਪ੍ਰਭ ਜੀਉ ! ਮੈਨੂੰ ਉਹ ਦਿਨ ਦੇਣਾ ਕਰੋ, ਜਿਨ੍ਹਾਂ ਦਿਨਾਂ ਵਿਚ ਮੈਂ ਹਰੀ ਜਸ ਨੂੰ ਗਾਉਂਦਾ ਰਹਾਂ॥ ੧॥ ਰਹਾਉ॥

## ਪੁਤ੍ਰ ਕਲਤ੍ਰ ਗ੍ਰਿਹ ਦੇਖਿ ਪਸਾਰਾ ਇਸ ਹੀ ਮਹਿ ਉਰਝਾਏ॥

ਪੁਤ੍ਰ, ਕਲਤ੍ਰ=ਇਸਤ੍ਰੀ ਅਤੇ ਘਰ ਦਾ ਸਾਰਾ ਪਸਾਰਾ ਵੇਖ ਕੇ ਇਸੇ ਵਿਚ ਹੀ ਮੈਂ ਉਰਝਾਏ=ਫਸ ਰਿਹਾ ਹਾਂ।

## ਮਾਇਆ ਮਦ ਚਾਖਿ ਭਏ ਉਦਮਾਤੇ ਹਰਿ ਹਰਿ ਕਬਹੁ ਨ ਗਾਏ॥ ੨॥

ਮਾਇਆ ਰੂਪ ਮਦ=ਮਦਰਾ (ਸ਼ਰਾਬ) ਚਾਖਿ=ਪੀ ਕੇ ਐਸੇ ਉਦਮਾਤੇ=ਮਸਤ ਹੋ ਗਏ ਹਾਂ ਜੋ ਹਰਿ ਹਰਿ ਆਦਿਕ ਨਾਮ ਕਦੇ ਭੀ ਨਹੀਂ ਗੈਨ ਕੀਤੇ॥ ੨॥

## ਇਹ ਬਿਧਿ ਖੋਜੀ ਬਹੁ ਪਰਕਾਰਾ ਬਿਨੁ ਸੰਤਨ ਨਹੀ ਪਾਏ॥

ਹੇ ਪ੍ਰਭੂ ! ਤੇਰੇ ਨਾਮ ਜਪਣ ਦੀ ਜੋ ਵਿਧੀ ਹੈ ਇਹ ਬਹੁਤ ਹੀ ਪਰਕਾਰ, ਅਰਥਾਤ ਬਹੁਤ ਤਰ੍ਹਾਂ ਨਾਲ ਖੋਜ ਵੇਖੀ ਹੈ ਪਰ ਸੰਤਾਂ ਤੋਂ ਬਿਨਾਂ ਨਾਮ ਜਪਣੇ ਨਹੀਂ ਪਾਏ ਜਾਂਦੇ।

## ਤੁਮ ਦਾਤਾਰ ਵਡੇ ਪ੍ਰਭ ਸੰਮ੍ਰਥ ਮਾਗਨ ਕਉ ਦਾਨੁ ਆਏ ॥ ੩॥

ਹੇ ਪ੍ਰਭੂ ! ਆਪ ਬੜੇ ਸਮਰਥ ਹੋ ਤੇ ਸਭ ਦੇ ਦਾਤੇ ਹੋ, ਅਸੀਂ ਦਾਨ ਮੰਗਣ ਨੂੰ ਆਪ ਜੀ ਪਾਸ ਆਏ ਹਾਂ॥ ੩॥

## ਤਿਆਗਿਓ ਸਗਲਾ ਮਾਨੁ ਮਹਤਾ ਦਾਸ ਰੇਣ ਸਰਣਾਏ॥

ਮਾਨ ਜਾਤੀ ਦਾ, ਵਾ:- ਵਿਦਿਆ ਦਾ ਅਤੇ ਮਹਤਾ=ਮਰਾਤਬਾ ਸਭ ਤਿਆਗ ਦਿੱਤਾ ਹੈ, ਤੇਰੇ ਦਾਸਾਂ ਦੀ ਚਰਨ ਧੂੜ ਲੈ ਕੇ ਆਪ ਜੀ ਦੀ ਸ਼ਰਨ ਵਿਚ ਆਏ ਹਾਂ।

## ਕਹੁ ਨਾਨਕ ਹਰਿ ਮਿਲਿ ਭਏ ਏਕੈ ਮਹਾ ਅਨੰਦ ਸੁਖ ਪਾਏ॥ ੪॥ ੩॥

ਗੁਰੂ ਜੀ ਕਥਨ ਕਰਦੇ ਹਨ— ਹੇ ਹਰੀ ! ਆਪ ਜੀ ਨਾਲ ਮਿਲ ਕੇ ਇਕ ਮਿਕ ਹੋ ਗਏ ਹਾਂ, ਹੁਣ ਬੜੇ ਸੁਖ ਅਨੰਦ ਪਾਏ ਹਨ॥ ੪॥ ੩॥

## ਮਾਰੂ ਮਹਲਾ ੫॥

**ਉਥਾਨਕਾ**:- ਇਕ ਦਿਨ ਸ੍ਰੀ ਗੁਰੂ ਅਰਜਨ ਦੇਵ ਜੀ ਗੁਰੂ ਕੇ ਮਹਿਲਾਂ ਵਿਚੋਂ ਉਠ ਕੇ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਦਰਸ਼ਨਾਂ ਨੂੰ ਆ ਰਹੇ ਸਨ, ਰਾਹ ਵਿਚ ਦੋ ਮਨੁੱਖ ਆਪਸ ਵਿਚ ਲੜ ਰਹੇ ਸਨ ਇਕ ਦੂਜੇ ਦਾ ਨਾਮ ਲੈ ਕੇ ਗਾਲੀਆਂ ਕਢ ਰਹੇ ਸਨ, ਜਦ ਇਕ ਨੇ ਗਾਲੀਆਂ ਕਢੀਆਂ ਤਾਂ ਸੁਣ ਕੇ ਦੂਜੇ ਨੂੰ ਬੜਾ ਗੁੱਸਾ ਆ ਗਿਆ ਉਹ ਭੀ ਲਾਲੋ ਲਾਲ ਹੋ ਕੇ ਅਗਾਂਹ ਵਧ ਕੇ ਉਸ ਨੂੰ ਮਾਰਨ ਲਗਾ ਤਾਂ ਗੁਰੂ ਜੀ ਨੇ ਕਿਹਾ, ਓਏ ਭਲਿਆ ਲੋਕਾ ਇਤਨਾ ਕ੍ਰੋਧ ਤੂੰ ਕਿਉਂ ਕਰਦਾ ਹੈਂ? ਉਸ ਨੇ ਕਿਹਾ ਇਹ ਮੇਰਾ ਨਾਮ ਲੈ ਕੇ ਮੈਨੂੰ ਗਾਲ੍ਹਾਂ ਕਢ ਰਿਹਾ ਹੈ, ਇਹ ਗੱਲ ਸੁਣ ਕੇ ਗੁਰੂ ਜੀ ਉਸ ਨੂੰ ਸਮਝਾਂਦੇ ਹਨ-

## ਕਵਨ ਥਾਨ ਧੀਰਿਓ ਹੈ ਨਾਮਾ ਕਵਨ ਬਸਤੁ ਅਹੰਕਾਰਾ॥

ਹੇ ਭਾਈ ! ਤੇਰੇ ਸਰੀਰ ਦੇ ਕਿਸ ਅਸਥਾਨ ਵਿਚ ਨਾਮ ਧੀਰਿਓ=ਟਿਕਿਆ ਹੋਇਆ ਹੈ ਅਤੇ ਜਿਸ ਸਰੀਰ ਦਾ ਤੂੰ ਹੰਕਾਰ ਕਰਦਾ ਹੈਂ ਇਹ ਕੀ ਚੀਜ਼ ਹੈ? ਇਹ ਸਰੀਰ ਤਾਂ ਖਿਨ ਭੰਗਰ ਹੈ।

## ਕਵਨ ਚਿਹਨ ਸੁਨਿ ਊਪਰਿ ਛੋਹਿਓ ਮੁਖ ਤੇ ਸੁਨਿ ਕਰਿ ਗਾਰਾ॥ ੧॥

ਹੇ ਭਾਈ ! ਸੁਣ, ਉਸ ਦੇ ਮੂੰਹ ਤੋਂ ਗਾਲੀਆਂ ਸੁਣ ਕੇ ਤੇਰੇ ਸਰੀਰ ਉਤੇ ਕੌਣ ਸਾ ਚਿਹਨ=ਚਿੰਨ ਭਾਵ ਫੱਟ ਛੋਹਿਓ=ਲਗ ਗਿਆ ਹੈ, ਜਿਸ ਕਰਕੇ ਤੂੰ ਗੁੱਸਾ ਕਰਦਾ ਹੈਂ ਜਿਸ ਨੇ ਗਾਲਾਂ ਕਢੀਆਂ ਸਨ ਹੁਣ ਉਸ ਨੂੰ ਸਮਝਾਂਦੇ ਹਨ॥ ੧॥

## ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ ॥

ਹੇ ਭਾਈ ! ਸੁਣਨਾ ਕਰ ਤੂੰ ਕੌਣ ਹੈਂ? ਅਤੇ ਕਿਥੋਂ ਚਲ ਕੇ ਆਇਆ ਹੈਂ?

## ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ ॥੧॥ ਰਹਾਉ ॥

ਤੂੰ ਇਤਨੀ ਗੱਲ ਨਹੀਂ ਜਾਣਦਾ, ਜੋ ਇਸ ਸੰਸਾਰ ਵਿਚ ਕਿੰਨੀ ਕੁ ਮੁਦਤ ਰਹਿਣਾ ਹੈ, ਸੰਸਾਰ ਤੋਂ ਚਲੇ ਜਾਣ ਦੀ, ਭਾਵ ਮਰਨੇ ਦੀ ਖਬਰ ਨੂੰ ਨਹੀਂ ਪਾਵਨਾ ਕੀਤਾ॥ ੧ ॥ ਰਹਾਉ ॥

ਅੱਗੋਂ ਉਸ ਨੇ ਕਿਹਾ ਤਮੋ ਗੁਣ ਦੇ ਸਹਤ ਹੋਣਾ ਇਹ ਤਾਂ ਤੱਤਾਂ ਦਾ ਸੁਭਾਵ ਹੈ, ਇਹ ਗੱਲ ਸੁਣ ਕੇ ਗੁਰੂ ਜੀ ਨੇ ਕਿਹਾ-

## ਸਹਨ ਸੀਲ ਪਵਨ ਅਰੁ ਪਾਣੀ ਬਸੁਧਾ ਖਿਮਾ ਨਿਭਰਾਤੇ ॥

ਪੌਣ ਤੱਤ ਦਾ ਸੁਭਾਵ ਸਹਨ ਸੀਲਤਾ ਵਾਲਾ ਹੈ, ਪਾਣੀ ਤੱਤ ਦਾ ਸੁਭਾਵ ਸ਼ੀਤਲਤਾ ਵਾਲਾ ਹੈ, ਅੱਗ ਤੱਤ ਦਾ ਸੁਭਾਵ ਭੈ ਦੂਰ ਕਰਨ ਵਾਲਾ ਹੈ, ਅਕਾਸ਼ ਤੱਤ ਦਾ ਸੁਭਾਵ ਅਸੰਗ ਰਹਿਣ ਵਾਲਾ ਹੈ ਅਤੇ ਬਸੁਧਾ=ਪ੍ਰਿਥਵੀ ਤੱਤ ਦਾ ਸੁਭਾਵ ਖਿਮਾ ਵਾਲਾ ਹੈ ਇਸ ਵਿਚ ਕੋਈ ਭ੍ਰਾਂਤੀ ਨਹੀਂ ਹੈ। ਅਰਥਾਤ ਕੋਈ ਸੰਸਾ ਨਹੀਂ ਹੈ ਕਹਿਣ ਦਾ ਭਾਵ ਇਹ ਹੈ ਤੱਤਾਂ ਵਿਚ ਤਮੋਗੁਣ ਨਹੀਂ ਹੈ।

## ਪੰਚ ਤਤ ਮਿਲਿ ਭਇਓ ਸੰਜੋਗਾ ਇਨ ਮਹਿ ਕਵਨ ਦੁਰਾਤੇ ॥ ੨ ॥

ਪੰਜਾਂ ਤੱਤਾਂ ਦੇ ਮਿਲਾਪ ਤੋਂ ਸਰੀਰ ਦਾ ਸੰਜੋਗ ਹੋਇਆ ਹੈ, ਦਸੋ ! ਇਹਨਾਂ ਗੱਲਾਂ ਵਿਚ ਕੇਹੜਾ ਦੁਰਾਤੇ=ਲੁਕਾਓ ਭਾਵ ਛਿਪਾ ਹੈ॥ ੨ ॥

## ਜਿਨਿ ਰਚਿ ਰਚਿਆ ਪੁਰਖਿ ਬਿਧਾਤੈ ਨਾਲੇ ਹਉਮੈ ਪਾਈ ॥

ਜਿਸ ਬਿਧਾਤੇ ਪੁਰਖ ਪਰਮਾਤਮਾ ਨੇ ਪੰਜਾ ਤੱਤਾਂ ਨੂੰ ਰਚਾ ਕੇ ਸਰੀਰ ਨੂੰ ਰਚਿਆ ਹੈ, ਉਸ ਨੇ ਨਾਲ ਹੀ ਇਸ ਦੇ ਵਿਚ ਹਉਮੈ ਪਾ ਦਿੱਤੀ ਹੈ।

## ਜਨਮ ਮਰਣੁ ਉਸ ਹੀ ਕਉ ਹੈ ਰੇ ਓਹਾ ਆਵੈ ਜਾਈ ॥ ੩ ॥

ਜਿਸ ਵਿਚ ਹੰਗਤਾ ਪਾਈ ਹੈ ਓਸੇ ਨੂੰ ਹੀ ਜਨਮ ਮਰਨ ਹੈ ਅਤੇ ਓਹੀ ਸੰਸਾਰ ਵਿਚ ਆਉਂਦਾ ਜਾਂਦਾ ਹੈ॥ ੩ ॥

## ਬਰਨੁ ਚਿਹਨੁ ਨਾਹੀ ਕਿਛੁ ਰਚਨਾ ਮਿਥਿਆ ਸਗਲ ਪਸਾਰਾ ॥

ਜਿਸ ਪਰਮਾਤਮਾ ਵਿਚ ਬਰਨੁ=ਰੰਗੁ, ਚਿੰਨ ਰਚਨਾ ਆਦਿਕ ਕੁਝ ਭੀ ਨਹੀਂ ਹੈ ਅਤੇ ਦ੍ਰਿਸ਼ਟ ਮਾਨ ਸਾਰਾ ਸੰਸਾਰ ਪਸਾਰਾ ਜਿਸ ਵਿਚ ਮਿਥਿਆ=ਕਲਪਤ ਹੈ।

## ਭਣਤਿ ਨਾਨਕੁ ਜਬ ਖੇਲੁ ਉਝਾਰੈ ਤਬ ਏਕੈ ਏਕੰਕਾਰਾ ॥ ੪ ॥ ੪ ॥

ਗੁਰੂ ਜੀ ਕਥਨ ਕਰਦੇ ਹਨ—ਜਿਸ ਵੇਲੇ ਸੰਸਾਰ ਖੇਲ ਨੂੰ ਉਜਾੜਦਾ (ਉਠਾਂਵਦਾ) ਹੈ, ਭਾਵ ਆਪਣੇ ਵਿਚ ਜਗਤ ਨੂੰ ਲੈ ਕਰਦਾ ਹੈ, ਤਦ ਇਕ ਹੀ ਪਰਮਾਤਮਾ ਇਕ ਅਦੁੱਤੀ ਸਰੂਪ ਹੁੰਦਾ ਹੈ ॥ ੪ ॥ ੪ ॥

ਇਸ ਸ਼ਬਦ ਵਿਚ ਗੁਰਮੁਖ ਸੇਵਕਾਂ ਦੀ ਦਸ਼ਾ ਕਥਨ ਕਰਦੇ ਹਨ—

[ਪੰਨਾ ੧੦੦੦]

## ਮਾਰੂ ਮਹਲਾ ੫ ॥

## ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ ॥

ਗੁਰਮੁਖਾਂ ਨੇ ਜਾਤੀ ਦਾ ਮਾਨ, ਵਿਦਿਆ ਦਾ ਮਾਨ, ਸਬੰਧੀਆਂ ਦਾ ਮੋਹ ਅਤੇ ਪਦਾਰਥਾਂ ਦਾ ਲੋਭ ਆਦਿਕ ਵਿਕਾਰ, ਪੁਨਾ ਬੀਓ=ਦ੍ਵੈਤ ਭਾਅ ਆਦਿਕਾਂ ਨੂੰ ਆਪਣੇ ਚਿਤ ਵਿਚ ਨਾ ਘਾਲਿਓ=ਨਹੀਂ ਪਾਇਆ।

## ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ ॥ ੧ ॥

ਰਤਨ ਰੂਪ ਨਾਮ ਨੂੰ ਅਤੇ ਹਰੀ ਦੀ ਪ੍ਰਾਪਤੀ ਕਰਨ ਵਾਲੇ ਸ਼ੁਭ-ਗੁਣਾਂ ਨੂੰ ਵਣਜਿਆ ਹੈ ਅਤੇ ਨਾਮ ਰੂਪ ਵਖਰੁ=ਸੌਦੇ ਨੂੰ ਲਦ ਕੇ ਪ੍ਰਲੋਕ ਵਿਚ ਲੈ ਚਲਿਆ ਹੈ॥ ੧ ॥

## ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥

ਉਸ ਸੇਵਕ ਦੀ ਓੜਕ ਤੱਕ ਪ੍ਰੀਤੀ ਨਿਭੀ ਹੈ।

## ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥ ੧ ॥ ਰਹਾਉ ॥

ਜਿਸ ਨੇ ਜੀਊਂਦਿਆਂ ਤੱਕ ਆਪਣੇ ਮਾਲਕ ਨੂੰ ਸੇਵਣਾ ਕੀਤਾ ਹੈ, ਤੇ-ਚਲਣੇ ਵੇਲੇ ਭੀ ਭਾਵ ਮਰਨ ਵੇਲੇ ਭੀ ਚਿਤ ਵਿਚ ਪਰਮੇਸ਼ਰ ਨੂੰ ਯਾਦ ਰਖਿਆ ਹੈ॥ ੧ ॥ ਰਹਾਉ ॥

## ਜੈਸੀ ਆਗਿਆ ਕੀਨੀ ਠਾਕੁਰਿ ਤਿਸ ਤੇ ਮੁਖੁ ਨਹੀ ਮੋਰਿਓ ॥

ਠਾਕੁਰ ਨੇ ਵੇਦਾਂ ਵਿਚ ਜੈਸੀ ਆਗਿਆ ਉਚਾਰਨ ਕੀਤੀ ਹੈ, ਉਸ ਵੱਲੋਂ ਭੀ ਮੂੰਹ ਨਹੀਂ ਮੋੜਨਾ ਕੀਤਾ।

## ਸਹਜੁ ਅਨੰਦੁ ਰਖਿਓ ਗ੍ਰਿਹ ਭੀਤਰਿ ਉਠਿ ਉਆਹੂ ਕਉ ਦਉਰਿਓ ॥ ੨ ॥

ਜਿਸ ਸਹਜੁ ਅਨੰਦੁ=ਗਿਆਨਾ ਨੰਦ ਨੂੰ ਹਿਰਦੇ ਘਰ ਵਿਚ ਧਾਰਨ ਕਰ ਰਖਿਆ ਸੀ, ਪੁਨਾ ਉਠ ਕੇ ਓਸੇ ਤਰਫ ਨੂੰ ਹੀ ਦੌੜਨਾ ਕੀਤੀ ਹੈ, ਭਾਵ ਓਸੇ ਅਨੰਦ ਦੀ ਪ੍ਰਾਪਤੀ ਦਾ ਹੀ ਜਤਨ ਕੀਤਾ ਹੈ॥ ੨ ॥

## ਆਗਿਆ ਮਹਿ ਭੂਖ ਸੋਈ ਕਰਿ ਸੂਖਾ ਸੋਗ ਹਰਖ ਨਹੀ ਜਾਨਿਓ ॥

ਜੇ ਉਸ ਦੇ ਭਾਣੇ ਵਿਚ ਭੁਖ ਆਈ ਹੈ ਤਾਂ ਉਸ ਨੂੰ ਸੁਖ ਕਰਕੇ ਜਾਣਿਆ ਹੈ ਅਤੇ ਸੋਗ ਹਰਖ ਨੂੰ ਨਹੀਂ ਜਾਨਣਾ ਕੀਤਾ।

## ਜੋ ਜੋ ਹੁਕਮੁ ਭਇਓ ਸਾਹਿਬ ਕਾ ਸੋ ਮਾਥੈ ਲੇ ਮਾਨਿਓ ॥ ੩ ॥

ਸਾਹਿਬ=ਮਾਲਕ ਪਰਮੇਸ਼ਰ ਦਾ ਜੋ ਜੋ ਭੀ ਹੁਕਮ ਹੋਇਆ ਹੈ, ਉਸ ਨੂੰ ਮਾਥੈ=ਸਿਰ ਉਤੇ ਮੰਨ ਲਿਆ ਹੈ॥ ੩ ॥

## ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥

ਜਿਸ ਵੇਲੇ ਠਾਕੁਰ ਪਰਮਾਤਮਾ ਸੇਵਕ ਉਤੇ ਕ੍ਰਿਪਾਲੂ ਹੋਇਆ, ਤਿਸ ਵੇਲੇ ਸੇਵਕ ਦੇ ਹਲਤ ਪਲਾਤਾ= ਲੋਕ ਪ੍ਰਲੋਕ ਸੌਰ ਗਏ।

**ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ ॥੪॥੫॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਨੇ ਆਪਣੇ ਖਸਮੁ=ਮਾਲਕ ਪਰਮਾਤਮਾ ਨੂੰ ਪਛਾਣ ਲਿਆ ਹੈ, ਉਹ ਸੇਵਕ ਧੰਨਤਾ ਜੋਗ ਹੈ ਅਤੇ ਉਸ ਸੇਵਕ ਦਾ ਆਇਆ ਭੀ ਸਫਲ ਹੈ॥ ੪॥ ੫॥

**ਮਾਰੂ ਮਹਲਾ ੫ ॥**

**ਖੁਲਿਆ ਕਰਮੁ ਕ੍ਰਿਪਾ ਭਈ ਠਾਕੁਰ ਕੀਰਤਨੁ ਹਰਿ ਹਰਿ ਗਾਈ ॥**

ਜਿਸ ਵੇਲੇ ਪੂਰਬਲਾ ਕਰਮ ਫਲ ਦੇਣ ਨੂੰ ਖੁਲ੍ਹਿਆ ਤੇ ਠਾਕੁਰ ਪਰਮਾਤਮਾ ਦੀ ਕਿਰਪਾ ਹੋਈ ਤਾਂ ਹਰਿ ਹਰਿ ਦੇ ਕੀਰਤਨ ਨੂੰ ਗਾਉਣਾ ਕੀਤਾ।

**ਸ੍ਰਮੁ ਥਾਕਾ ਪਾਏ ਬਿਸ੍ਰਾਮਾ ਮਿਟਿ ਗਈ ਸਗਲੀ ਧਾਈ ॥੧॥**

ਜਨਮ ਮਰਨ ਦਾ ਸ੍ਰਮੁ=ਕਸ਼ਟ (ਥਕੇਵਾਂ) ਥਾਕਾ=ਥਕ ਗਿਆ, ਭਾਵ ਰਹਿ ਗਿਆ ਹੈ, ਬਿਸਰਾਮ ਪਾ ਲਿਆ ਹੈ ਚੌਰਾਸੀ ਲੱਖ ਜੂਨੀਆਂ ਦੀ ਸਾਰੀ ਧਾਈ=ਦੌੜ ਮਿਟ ਗਈ ਹੈ॥ ੧॥

**ਅਬ ਮੋਹਿ ਜੀਵਨ ਪਦਵੀ ਪਾਈ ॥**

ਹੁਣ ਮੈਂਨੇ ਜੀਵਣ ਪਦਵੀ ਪਾ ਲਈ ਹੈ।

**ਚੀਤਿ ਆਇਓ ਮਨਿ ਪੁਰਖੁ ਬਿਧਾਤਾ ਸੰਤਨ ਕੀ ਸਰਣਾਈ ॥੧॥ ਰਹਾਉ ॥**

ਸੰਤਾਂ ਦੀ ਚਰਨ ਸ਼ਰਨ ਵਿਚ ਆਉਣ ਕਰਕੇ ਮੈਨੂੰ ਪੁਰਖੁ ਬਿਧਾਤਾ=ਫਲ ਬਰ ਦਾਤਾ ਵਾਹਿਗੁਰੂ ਮਨ ਵਿਚ ਚੇਤੇ ਆਇਆ ਹੈ॥ ੧॥ ਰਹਾਉ॥

**ਕਾਮੁ ਕ੍ਰੋਧੁ ਲੋਭੁ ਮੋਹੁ ਨਿਵਾਰੇ ਨਿਵਰੇ ਸਗਲ ਬੈਰਾਈ ॥**

ਕਾਮ, ਕ੍ਰੋਧ, ਲੋਭ, ਅਤੇ ਮੋਹ ਆਦਿਕ ਸਾਰੇ ਨਵਿਰਤ ਹੋ ਗਏ ਹਨ ਅਤੇ ਸਾਰੇ ਵੈਰੀ ਭੀ ਨਿਵਰੇ=ਦੂਰ ਹੋ ਗਏ ਹਨ।

**ਸਦ ਹਜੂਰਿ ਹਾਜਰੁ ਹੈ ਨਾਜਰੁ ਕਤਹਿ ਨ ਭਇਓ ਦੂਰਾਈ ॥੨॥**

ਉਹ ਨਾਜਰੁ=ਨਿਯੰਤਾ ਪਰਮੇਸ਼ਰ ਸਦਾ ਹਾਜਰਾ ਹਜੂਰ ਹੈ, ਵਾ:- ਹਜੂਰਿ=ਪ੍ਰਪੰਚ ਵਿਚ ਹਾਜ਼ਰ ਹੈ, ਨਾਜਰੁ=ਪ੍ਰਗਟ, ਉਹ ਕਤਹਿ=ਕਦੇ ਭੀ ਦੂਰਾਈ=ਦੂਰ ਨਹੀਂ ਹੋਇਆ॥ ੨॥

**ਸੁਖ ਸੀਤਲ ਸਰਧਾ ਸਭ ਪੂਰੀ ਹੋਏ ਸੰਤ ਸਹਾਈ ॥**

ਜਿਸ ਵੇਲੇ ਸੰਤ ਸਹਾਇਤਾ ਕਰਨ ਵਾਲੇ ਹੋਏ, ਤਾਂ ਸੁਖਾਂ ਨੂੰ ਪਾ ਕੇ ਸੀਤਲ ਹੋ ਗਏ ਅਤੇ ਸਾਰੀ ਸ਼ਰਧਾ ਭੀ ਪੂਰੀ ਹੋ ਗਈ। *ਅਥਵਾ:*- ਜਿਸ ਵੇਲੇ ਸੰਤ ਸਹਾਇਤਾ ਕਰਨ ਵਾਲੇ ਹੋਏ ਤੇ ਦਿਲ ਵਿਚ ਪੂਰੀ ਸ਼ਰਧਾ ਹੋ ਗਈ ਤਾਂ ਸੁਖ ਸਹਿਤ ਸਭ ਤਰ੍ਹਾਂ ਦੀ ਸ਼ਾਂਤੀ ਹੋ ਗਈ।

**ਪਾਵਨ ਪਤਿਤ ਕੀਏ ਖਿਨ ਭੀਤਰਿ ਮਹਿਮਾ ਕਥਨੁ ਨ ਜਾਈ ॥੩॥**

ਇਕ ਖਿਨ ਦੇ ਵਿਚ ਹੀ ਸਾਰੇ ਪਤਿਤ=ਪਾਪੀ, ਪਾਵਨ=ਪਵਿੱਤ੍ਰ ਕਰ ਦਿੱਤੇ ਹਨ, ਇਸ ਲਈ ਉਹਨਾਂ ਦੀ ਮਹਿਮਾ ਕੁਝ ਕਥਨ ਨਹੀਂ ਕੀਤੀ ਜਾਂਦੀ॥ ੩॥

## ਨਿਰਭਉ ਭਏ ਸਗਲ ਭੈ ਖੋਏ ਗੋਬਿਦ ਚਰਣ ਓਟਾਈ॥

ਗੋਬਿੰਦ ਦੇ ਚਰਨਾਂ ਦੀ ਓਟ ਵਿਚ ਆ ਕੇ ਸਾਰੇ ਭੈ ਖੋਏ=ਡਰ ਨਾਸ ਹੋ ਗਏ ਹਨ ਅਤੇ ਨਿਰਭਉ ਹੋ ਗਏ ਹਾਂ।

## ਨਾਨਕੁ ਜਸੁ ਗਾਵੈ ਠਾਕੁਰ ਕਾ ਰੈਣਿ ਦਿਨਸੁ ਲਿਵ ਲਾਈ॥੪॥੬॥

ਗੁਰੂ ਜੀ ਕਥਨ ਕਰਦੇ ਹਨ—ਮੈਂ ਰਾਤ ਦਿਨ ਲਿਵ=ਬਿਰਤੀ ਲਗਾ ਕੇ ਠਾਕੁਰ ਪਰਮੇਸ਼ਰ ਦਾ ਜਸ ਗਾਉਂਦਾ ਹਾਂ॥ ੪॥ ੬॥

## ਮਾਰੂ ਮਹਲਾ ੫॥

## ਜੋ ਸਮਰਥੁ ਸਰਬ ਗੁਣ ਨਾਇਕੁ ਤਿਸ ਕਉ ਕਬਹੁ ਨ ਗਾਵਸਿ ਰੇ॥

ਜੋ ਪ੍ਰਭੂ ਸਭ ਕਲਾਂ ਕਰਕੇ ਸਮਰਥ, ਤੇ ਸਾਰਿਆਂ ਗੁਣਾਂ ਦਾ ਨਾਇਕੁ=ਸੁਆਮੀ ਹੈਂ, ਉਸ ਨੂੰ ਤੂੰ ਕਦੇ ਭੀ ਗਾਂਵਦਾ ਨਹੀਂ ਹੈਂ।

## ਛੋਡਿ ਜਾਇ ਖਿਨ ਭੀਤਰਿ ਤਾ ਕਉ ਉਆ ਕਉ ਫਿਰਿ ਫਿਰਿ ਧਾਵਸਿ ਰੇ॥੧॥

ਚੰਗੀ ਤਰ੍ਹਾਂ ਤਾਕਉ=ਤੱਕ ਲੈ (ਵੇਖ ਲੈ) ਜੋ ਪਦਾਰਥ, ਵਾ:- ਸਨਬੰਧੀ ਇਕ ਖਿਨ ਵਿਚ ਛੱਡ ਜਾਣੇ ਹਨ, ਉਆ=ਉਨ੍ਹਾਂ ਨੂੰ ਪਾਵਨ ਵਾਸਤੇ ਤੂੰ ਮੁੜ ਮੁੜ ਕੇ ਧਾਵਸਿ ਰੇ=ਦੌੜਦਾ ਹੈਂ।

*ਅਥਵਾ:-* ਤੂੰ ਤਾਕਉ=ਵੇਖਦਾ ਭੀ ਹੈਂ ਜੋ ਮਾਇਆ ਖਿਨ ਵਿਚ ਛੱਡ ਕੇ ਤੁਰੀ ਜਾਂਦੀ ਹੈ, ਓਸੇ ਮਾਇਆ ਨੂੰ ਪਾਵਨ ਵਾਸਤੇ ਤੂੰ ਫਿਰਿ ਫਿਰਿ=ਮੁੜ ਮੁੜ ਕੇ ਦੌੜਦਾ ਹੈਂ॥ ੧॥

## ਅਪੁਨੇ ਪ੍ਰਭ ਕਉ ਕਿਉ ਨ ਸਮਾਰਸਿ ਰੇ॥

ਹੇ ਭਾਈ ! ਤੂੰ ਆਪਣੇ ਪ੍ਰਭੂ ਨੂੰ ਕਿਉਂ ਨਹੀਂ ਸੰਮਾਲਨਾ ਕਰਦਾ ਹੈਂ।

## ਬੈਰੀ ਸੰਗਿ ਰੰਗ ਰਸਿ ਰਚਿਆ ਤਿਸੁ ਸਿਉ ਜੀਅਰਾ ਜਾਗਸਿ ਰੇ॥੧॥ਰਹਾਉ॥

ਤੇਰੀ ਜ਼ਿੰਦਗੀ ਦੇ ਵੈਰੀ ਜੋ ਕਾਮ ਆਦਿਕ ਵਿਸ਼ੇ ਰਸ ਹਨ, ਉਨ੍ਹਾਂ ਦੇ ਨਾਲ ਤੂੰ ਰੰਗ=ਪ੍ਰੇਮ ਸਹਿਤ ਰਚਿਆ=ਤਦਾਕਾਰ ਹੋ ਰਿਹਾ ਹੈਂ ਅਤੇ ਉਨ੍ਹਾਂ ਦੇ ਨਾਲ ਹੀ ਤੇਰਾ ਜੀਅ ਜਾਗਸਿ ਰੇ=ਜਾਗ ਰਿਹਾ ਹੈ। ਆਮ ਸਰੂਪਾਂ ਵਿਚ 'ਜਾਗਸਿ' ਪਾਠ ਹੈ। (ਪਰ ਪਾਠਾਂਤ੍ਰ 'ਜਾਰਸਿ' ਪਾਠ ਭੀ ਹੁੰਦਾ ਹੈ) ਉਹਨਾਂ ਦੇ ਨਾਲ ਤੇਰਾ ਜੀਅ ਜਾਰਸਿ=ਸੜ ਰਿਹਾ ਹੈ॥ ੧॥ ਰਹਾਉ॥

## ਜਾ ਕੈ ਨਾਮਿ ਸੁਨਿਐ ਜਮੁ ਛੋਡੈ ਤਾ ਕੀ ਸਰਣਿ ਨ ਪਾਵਸਿ ਰੇ॥

ਜਿਸ ਨਾਮੀ ਪਰਮਾਤਮਾ ਦੇ ਨਾਮ ਸੁਣਦਿਆਂ ਹੀ ਜਮ ਛੱਡ ਦੇਂਦਾ ਹੈ, ਉਸ ਦੀ ਸ਼ਰਣ ਵਿਚ ਤੂੰ ਆਪਣੇ ਆਪ ਨੂੰ ਪਾਂਦਾ ਨਹੀਂ ਹੈਂ।

## ਕਾਢਿ ਦੇਇ ਸਿਆਲ ਬਪੁਰੇ ਕਉ ਤਾ ਕੀ ਓਟ ਟਿਕਾਵਸਿ ਰੇ ॥੨॥

ਆਲਸ ਰੂਪੀ ਵਿਚਾਰੇ ਸਿਆਲ=ਗਿੱਦੜ ਨੂੰ ਕੱਢ ਦੇਣਾ ਕਰ ਉਸ ਦੀ ਓਟ ਵਿਚ ਤੂੰ ਆਪਣੇ ਆਪ ਨੂੰ ਕੀ ਟਿਕਾਈ ਬੈਠਾ ਹੈਂ, ਕਿਉਂਕਿ ਇਹ ਬਹੁਤ ਦੁਖਦਾਈ ਹੈ।

*ਅਥਵਾ:-* ਉਸ ਆਲਸ ਦਾ ਵਿਰੋਧੀ ਜੋ ਉਦਮ ਹੈ ਜਾਂ ਸ਼ੁਭ ਵਿਚਾਰ ਹੈ ਉਸ ਦੀ ਓਟ ਵਿਚ ਤੂੰ ਆਪਣੇ ਆਪ ਨੂੰ ਟਿਕਾਣਾ ਕਰ॥ ੨॥

**ਜਿਸ ਕਾ ਜਾਸੁ ਸੁਨਤ ਭਵ ਤਰੀਐ ਤਾ ਸਿਉ ਰੰਗੁ ਨ ਲਾਵਸਿ ਰੇ॥**

ਜਿਸ ਪ੍ਰਭੂ ਦਾ ਜਸ ਸੁਣਦਿਆਂ ਭਵ=ਸੰਸਾਰ ਤੋਂ ਤਰਨਾ ਹੁੰਦਾ ਹੈ, ਉਸ ਦੇ ਨਾਲ ਤੂੰ ਰੰਗੁ=ਪ੍ਰੇਮ ਲਗਾਉਂਦਾ ਨਹੀਂ ਹੈਂ।

**ਥੋਰੀ ਬਾਤ ਅਲਪ ਸੁਪਨੇ ਕੀ ਬਹੁਰਿ ਬਹੁਰਿ ਅਟਕਾਵਸਿ ਰੇ॥ ੩॥**

ਸੁਪਨੇ ਦੀ ਤਰ੍ਹਾਂ ਜੋ ਅਲਪ=ਤੁਛ ਮਾਇਆ ਹੈ, ਜਿਸ ਦੀ ਥੋੜੀ ਤੋਂ ਥੋੜੀ ਗੱਲ ਹੈ, ਉਸ ਮਾਇਆ ਦੇ ਨਾਲ ਤੂੰ ਬਹੁਰਿ ਬਹੁਰਿ=ਵਾਰੰਵਾਰ (ਮੁੜ ਮੁੜ ਕੇ) ਮਨ ਨੂੰ ਅਟਕਾਂਦਾ ਹੈਂ॥ ੩॥

**ਭਇਓ ਪ੍ਰਸਾਦੁ ਕ੍ਰਿਪਾ ਨਿਧਿ ਠਾਕੁਰ ਸੰਤਸੰਗਿ ਪਤਿ ਪਾਈ॥**

ਕ੍ਰਿਪਾ ਨਿਧੀ ਠਾਕੁਰ ਦਾ ਜੋ ਸਾਡੇ ਉਤੇ ਪ੍ਰਸਾਦੁ=ਅਨਿਗ੍ਰਹੁ ਹੋਇਆ ਹੈ ਇਹ ਸੰਤਾਂ ਦੇ ਸੰਗ ਕਰਕੇ ਹੋਇਆ ਹੈ, ਏਸੇ ਕਰਕੇ ਅਸਾਂ ਨੇ ਪਤਿ=ਇੱਜ਼ਤ ਪਾਈ ਹੈ।

**ਕਹੁ ਨਾਨਕ ਤ੍ਰੈ ਗੁਣ ਭ੍ਰਮੁ ਛੂਟਾ ਜਉ ਪ੍ਰਭ ਪਏ ਸਹਾਈ॥ ੪॥ ੭॥**

ਗੁਰੂ ਜੀ ਕਥਨ ਕਰਦੇ ਹਨ—ਜਦ ਪ੍ਰਭੂ ਜੀ ਆਪ ਸਹਾਇਤਾ ਕਰਨ ਵਾਲੇ ਹੋਏ, ਤਾਂ ਰਜੋ, ਸਤੋ, ਤਮੋ ਰੂਪ ਤਿੰਨੇ ਗੁਣ ਅਤੇ ਭਰਮ ਛੁਟ ਗਿਆ।

*ਅਥਵਾ:-* ਭਰਮ ਰੂਪ ਜੋ ਤਰੈਗੁਣ ਆਤਮਕ ਸੰਸਾਰ ਹੈ, ਉਹ ਸਾਡਾ ਛੁਟ ਗਿਆ ਹੈ॥ ੪॥ ੭॥

**ਮਾਰੂ ਮਹਲਾ ੫॥**

**ਅੰਤਰਜਾਮੀ ਸਭ ਬਿਧਿ ਜਾਨੈ ਤਿਸ ਤੇ ਕਹਾ ਦੁਲਾਰਿਓ॥**

ਹੇ ਭਾਈ ! ਉਹ ਅੰਤਰਜਾਮੀ ਪਰਮਾਤਮਾ ਸਭ ਬਿਧੀਆਂ ਜਾਣਦਾ ਹੈ, ਤੂੰ ਉਸ ਦੇ ਪਾਸੋਂ ਕੀ ਦੁਲਾਰਿਓ=ਲੁਕਾ (ਛਿਪਾ) ਕਰਦਾ ਹੈਂ।

**ਹਸਤ ਪਾਵ ਝਰੇ ਖਿਨ ਭੀਤਰਿ ਅਗਨਿ ਸੰਗਿ ਲੈ ਜਾਰਿਓ॥ ੧॥**

ਜਿਨ੍ਹਾਂ ਦਾ ਤੂੰ ਮਾਣ ਕਰਦਾ ਹੈਂ, ਇਹ ਹਸਤ=ਹੱਥ ਤੇ ਪੈਰ ਤੇਰੇ ਓਸੇ ਖਿਨ ਵਿਚ ਝੜ ਜਾਣਗੇ, ਜਿਸ ਵੇਲੇ ਤੇਰੇ ਸਰੀਰ ਨੂੰ ਲੈ ਕੇ ਚਿਖਾ ਉਤੇ ਰੱਖ ਕੇ ਅੱਗ ਨਾਲ ਜਾਰਿਓ=ਸਾੜਨਗੇ॥ ੧॥

[ਪੰਨਾ ੧੦੦੧]

**ਮੂੜੇ ਤੈ ਮਨ ਤੇ ਰਾਮੁ ਬਿਸਾਰਿਓ॥**

ਹੇ ਮੂੜੇ=ਮੂਰਖ ਪੁਰਸ਼ਾ ! ਤੈਂਨੇ ਮਨ ਵਿਚੋਂ ਰਾਮ ਨਾਮ ਭੁਲਾ ਦਿੱਤਾ।

**ਲੂਣੁ ਖਾਇ ਕਰਹਿ ਹਰਾਮਖੋਰੀ ਪੇਖਤ ਨੈਨ ਬਿਦਾਰਿਓ॥ ੧॥ ਰਹਾਉ॥**

ਉਸ ਪਰਮਾਤਮਾ ਦਾ ਲੂਣ ਖਾ ਕੇ ਤੂੰ ਹਰਾਮਖੋਰੀ ਕਰਦਾ ਹੈਂ, ਏਸੇ ਕਰਕੇ ਤੂੰ ਭਾਰੀ ਕ੍ਰਿਤਘਨ ਹੈਂ, ਸਭ ਸਬੰਧੀਆਂ ਦੇ ਨੈਨ=ਅੱਖਾਂ ਨਾਲ ਵੇਖਦਿਆਂ ਵੇਖਦਿਆਂ ਤੂੰ ਬਿਦਾਰਿਓ=ਮਾਰਿਆ ਜਾਏਂਗਾ, ਪਰ ਤੇਰੀ ਰੱਖਿਆ

ਕਿਸੀ ਨੇ ਨਹੀਂ ਕਰਨੀ॥ ੧ ॥ ਰਹਾਉ॥

**ਅਸਾਧ ਰੋਗੁ ਉਪਜਿਓ ਤਨ ਭੀਤਰਿ ਟਰਤ ਨ ਕਾਹੂ ਟਾਰਿਓ॥**

ਤੇਰੇ ਸਰੀਰ ਦੇ ਵਿਚ ਪ੍ਰਤੱਖ ਕੋਹੜ ਰੂਪੀ ਅਸਾਧ ਰੋਗ ਉਪਜਿਆ, *ਅਥਵਾ:-* ਤੇਰੇ ਅੰਤਹ ਕਰਨ ਦੇ ਵਿਚ ਹੰਕਾਰ, *ਵਾ:-* ਅਗਿਆਨ ਰੂਪੀ ਅਸਾਧ ਰੋਗ ਉਪਜਿਆ ਹੈ, ਜੋ ਬ੍ਰਹਮ ਗਿਆਨ ਤੋਂ ਬਿਨਾਂ ਹੋਰ ਕਿਸੇ ਉਪਾਵ ਨਾਲ ਟਾਲਿਆ ਹੋਇਆ ਟਲਦਾ ਨਹੀਂ ਹੈ।

**ਪ੍ਰਭ ਬਿਸਰਤ ਮਹਾ ਦੁਖੁ ਪਾਇਓ ਇਹੁ ਨਾਨਕ ਤਤੁ ਬੀਚਾਰਿਓ॥੨॥੮॥**

ਗੁਰੂ ਜੀ ਕਥਨ ਕਰਦੇ ਹਨ—ਅਸਾਂ ਨੇ ਵਿਚਾਰ ਕੇ ਇਹੁ ਤਤੁ=ਸਿਧਾਂਤ ਕਢਿਆ ਹੈ ਕਿ ਪ੍ਰਭੂ ਦੇ ਬਿਸਰਤ=ਭੁਲਣ ਕਰਕੇ ਹੀ ਜੀਵ ਨੇ ਮਹਾ=ਬੜਾ ਭਾਰੀ ਦੁੱਖ ਪਾਇਆ ਹੈ॥ ੨॥ ੮॥

## ਮਾਰੂ ਮਹਲਾ ੫॥

**ਚਰਨ ਕਮਲ ਪ੍ਰਭ ਰਾਖੇ ਚੀਤਿ॥ ਹਰਿ ਗੁਣ ਗਾਵਹ ਨੀਤਾ ਨੀਤ॥**

ਸੰਤਾਂ ਨੇ ਪ੍ਰਭੂ ਦੇ ਚਰਨ ਕਵਲ ਚਿਤ ਵਿਚ ਯਾਦ ਰਖੇ ਹਨ। ਤੇ ਨੀਤਾ ਨੀਤ=ਨਿਤਾਪ੍ਰਤੀ (ਹਰ ਰੋਜ਼) ਹਰੀ ਦੇ ਗੁਣ ਗਾਉਂਦੇ ਹਨ।

**ਤਿਸੁ ਬਿਨੁ ਦੂਜਾ ਅਵਰੁ ਨ ਕੋਊ॥ ਆਦਿ ਮਧਿ ਅੰਤਿ ਹੈ ਸੋਊ॥੧॥**

ਸੰਤਾਂ ਨੇ ਇਹ ਨਿਸਚੇ ਕੀਤਾ ਹੈ, ਕਿ ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ। ਸ੍ਰਿਸ਼ਟੀ ਦੇ ਆਦ, ਮਧ ਅਤੇ ਅੰਤ ਵਿਚ ਉਹ ਪ੍ਰਭੂ ਹੀ ਹੈ॥ ੧॥

**ਸੰਤਨ ਕੀ ਓਟ ਆਪੇ ਆਪਿ॥੧॥ ਰਹਾਉ॥**

ਉਹ ਪਰਮੇਸ਼ਰ ਆਪੇ ਆਪ ਹੀ ਸੰਤਾਂ ਦੀ ਓਟ ਰੂਪ ਹੈ॥ ੧॥ ਰਹਾਉ॥

**ਜਾ ਕੈ ਵਸਿ ਹੈ ਸਗਲ ਸੰਸਾਰੁ॥ ਆਪੇ ਆਪਿ ਆਪਿ ਨਿਰੰਕਾਰੁ॥**

ਸਾਰਾ ਸੰਸਾਰ ਜਿਸ ਪ੍ਰਭੂ ਦੇ ਵਸ ਵਿਚ ਹੈ। ਉਹ ਨਿਰੰਕਾਰ ਪ੍ਰਭੂ ਪਿੱਛੇ ਆਪ ਸੀ, ਹੁਣ ਭੀ ਆਪ ਹੈ, ਅੱਗੇ ਭੀ ਆਪ ਹੋਵੇਗਾ, ਭਾਵ ਤਿੰਨਾਂ ਕਾਲਾਂ ਵਿਚ ਆਪ ਪਰੀਪੂਰਨ ਹੈ।

**ਨਾਨਕ ਗਹਿਓ ਸਾਚਾ ਸੋਇ॥**

**ਸੁਖੁ ਪਾਇਆ ਫਿਰਿ ਦੂਖੁ ਨ ਹੋਇ॥੨॥੯॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਨੇ ਉਸ ਸੱਚੇ ਦੇ ਆਸਰੇ ਨੂੰ ਗ੍ਰਹਿਣ ਕੀਤਾ ਹੈ। ਉਸ ਨੇ ਅਜੇਹਾ ਸੁਖ ਪਾਇਆ ਹੈ, ਜੋ ਫਿਰ ਉਸ ਨੂੰ ਕਦੇ ਭੀ ਦੁੱਖ ਨਹੀਂ ਹੋਇਆ॥ ੨॥ ੯॥

## ਮਾਰੂ ਮਹਲਾ ੫ ਘਰੁ ੩ ੴ ਸਤਿਗੁਰ ਪ੍ਰਸਾਦਿ॥

**ਪ੍ਰਾਨ ਸੁਖਦਾਤਾ ਜੀਅ ਸੁਖਦਾਤਾ ਤੁਮ ਕਾਹੇ ਬਿਸਾਰਿਓ ਅਗਿਆਨਥ॥**

ਹੇ ਅਗਿਆਨ ਵਿਚ ਨੱਥੇ ਹੋਏ ਅਗਿਆਨੀ ਪੁਰਸ਼ਾ ! ਜੋ ਪ੍ਰਾਣਾਂ ਨੂੰ ਸੁਖ ਦੇਣ ਵਾਲਾ ਹੈ ਅਤੇ ਜੀਅ ਨੂੰ ਸੁਖ ਦੇਣ ਵਾਲਾ ਹੈ, ਤੈਂਨੇ ਉਸ ਨੂੰ ਕਿਉਂ ਭੁਲਾਵਣਾ ਕੀਤਾ ਹੈ।

## ਹੋਛਾ ਮਦੁ ਚਾਖਿ ਹੋਏ ਤੁਮ ਬਾਵਰ ਦੁਲਭ ਜਨਮੁ ਅਕਾਰਥ॥ ੧॥

ਇਸਤ੍ਰੀ ਪੁਤ੍ਰ ਆਦਿਕਾਂ ਦੇ ਹੰਕਾਰ ਰੂਪੀ ਹੋਛਾ=ਤੁਛ ਮਦ ਪੀ ਕੇ, ਜਾਂ ਮਾਇਆ ਰੂਪੀ ਹੋਛਾ=ਤੁਛ ਮਦੁ=ਸ਼ਰਾਬ ਪੀ ਕੇ ਤੁਸੀਂ ਬਾਵਰ=ਝਲੇ ਹੋ ਰਹੇ ਹੋ ਅਤੇ ਦੁਰਲੱਭ ਮਨੁੱਖਾ ਜਨਮ ਨੂੰ ਅਕਾਰਥ=ਵਿਅਰਥ ਗੰਵਾ ਰਹੇ ਹੋ॥ ੧॥

## ਰੇ ਨਰ ਐਸੀ ਕਰਹਿ ਇਆਨਥ॥

ਰੇ ਨਰ=ਹੇ ਪੁਰਸ਼ਾ ! ਤੂੰ ਅਜੇਹੀ ਇਆਨਪਨੇ ਦੀ ਗੱਲ ਕਰਦਾ ਹੈਂ ਅਰਥਾਤ ਅਜੇਹਾ ਅੰਞਾਣ ਪੁਣਾ ਕਰਦਾ ਹੈਂ।

## ਤਜਿ ਸਾਰੰਗਧਰ ਭ੍ਰਮਿ ਤੂ ਭੂਲਾ
## ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥੧॥ ਰਹਾਉ॥

ਸਾਰੰਗ ਨਾਮੇ ਧਨਖ ਦੇ ਧਾਰਨ ਵਾਲੇ ਪ੍ਰਭੂ ਨੂੰ ਤਿਆਗ ਕੇ ਤੂੰ ਭਰਮ ਵਿਚ ਭੁਲਾ ਹੋਇਆ ਹੈਂ, 'ਸੰਗਿ ਸਾਨਥ'=ਸੰਗ ਦਾ ਸਾਥੀ ਜਾਣ ਕੇ ਤੂੰ ਦਾਸੀ=ਮਾਇਆ ਦੇ ਮੋਹ ਵਿਚ ਲੰਪਟ ਹੋ ਰਿਹਾ ਹੈਂ।

*ਅਥਵਾ:-* ਇਹ ਮੇਰੀ ਸਾਨਥ=ਸਹਾਇਤਾ ਕਰੇਗੀ ਐਸੇ ਜਾਣ ਕੇ ਦਾਸੀ=ਮਾਇਆ ਦੇ ਮੋਹ ਨਾਲ ਤੂੰ ਲੰਪਟ ਹੋ ਰਿਹਾ ਹੈਂ॥ ੧॥ ਰਹਾਉ॥

## ਧਰਣੀਧਰੁ ਤਿਆਗਿ ਨੀਚ ਕੁਲ ਸੇਵਹਿ ਹਉ ਹਉ ਕਰਤ ਬਿਹਾਵਥ॥

ਧਰਣੀ ਧਰੁ=ਪਰਮੇਸ਼ਰ ਨੂੰ ਤਿਆਗ ਕੇ ਨੀਚ ਕੁਲ ਵਾਲੇ ਕਾਮ ਕ੍ਰੋਧ ਆਦਿਕਾਂ ਦੀ ਸੇਵਾ ਕਰਦਾ ਹੈਂ, ਹਉ ਹਉ=ਮੈਂ ਮੈਂ ਕਰਦਿਆਂ ਸਾਰੀ ਉਮਰਾ ਬਿਤਾਈ ਜਾ ਰਿਹਾ ਹੈਂ।

## ਫੋਕਟ ਕਰਮ ਕਰਹਿ ਅਗਿਆਨੀ ਮਨਮੁਖਿ ਅੰਧ ਕਹਾਵਥ॥ ੨॥

ਹੇ ਅੰਨ੍ਹੇ ਅਗਿਆਨੀ ਪੁਰਸ਼ਾ ! ਤੂੰ ਫੋਕਟ=ਨਿਸਫਲ ਹੀ ਕਰਮਾਂ ਨੂੰ ਕਰਦਾ ਹੈਂ, ਇਸੀ ਤੇ ਤੂੰ ਮਨਮੁਖ ਤੇ ਅੰਨ੍ਹਾਂ ਕਹਾਵਥ=ਕਹਾਉਂਦਾ ਹੈਂ। *ਅਥਵਾ:-* ਹੇ ਅੰਨ੍ਹੇ ਮਨਮੁਖ ! ਇਨ੍ਹਾਂ ਨਿਸਫਲ ਕਰਮਾਂ ਵਿਚ ਕਹਾਵਥ=ਆਤਮ ਵਸਤੂ ਕਹਾਂ ਹੈ, ਭਾਵ ਨਹੀਂ ਪ੍ਰਾਪਤ ਹੁੰਦੀ।

## ਸਤਿ ਹੋਤਾ ਅਸਤਿ ਕਰਿ ਮਾਨਿਆ ਜੋ ਬਿਨਸਤ ਸੋ ਨਿਹਚਲੁ ਜਾਨਥ॥

ਜੋ ਪ੍ਰਭੂ ਤਿੰਨਾਂ ਕਾਲਾਂ ਵਿਚ ਸੱਤ ਹੋਣ ਵਾਲਾ ਹੈ ਉਸ ਨੂੰ ਤੈਂਨੇ ਅਸਤਿ ਕਰਕੇ ਮੰਨਿਆਂ ਜੋ ਜਗਤ ਬਿਨਸਨ ਵਾਲਾ ਹੈ ਉਸ ਨੂੰ ਤੂੰ ਨਿਹਚਲੁ ਜਾਨਥ=ਅਚੱਲ ਜਾਣਦਾ ਹੈਂ।

## ਪਰ ਕੀ ਕਉ ਅਪਨੀ ਕਰਿ ਪਕਰੀ ਐਸੇ ਭੂਲ ਭੁਲਾਨਥ॥ ੩॥

ਪਰਾਈ ਵਸਤੂ ਨੂੰ ਤੂੰ ਆਪਣੀ ਜਾਣ ਕੇ ਫੜੀ ਬੈਠਾ ਹੈਂ, ਅਰਥਾਤ ਦੇਹ ਆਦਿਕ ਵਸਤੂ ਕਾਲ ਦੀ ਹੈ ਇਸ ਨੂੰ ਤੂੰ ਆਪਣੀ ਸਮਝੀ ਬੈਠਾ ਹੈਂ, ਐਸੇ ਭੂਲ ਭੁਲਾਨਥ=ਅਜੇਹੀ ਭੁਲ ਵਿਚ ਤੂੰ ਭੁਲ ਰਿਹਾ ਹੈਂ॥ ੩॥

## ਖਤ੍ਰੀ ਬ੍ਰਾਹਮਣ ਸੂਦ ਵੈਸ ਸਭ ਏਕੈ ਨਾਮਿ ਤਰਾਨਥ॥

ਬ੍ਰਾਹਮਣ, ਖੱਤਰੀ, ਵੈਸ਼ ਤੇ ਸ਼ੂਦਰ ਇਤਿਆਦਿਕ ਸਾਰੇ ਇਕ ਨਾਮੀ ਪਰਮਾਤਮਾ ਦੇ ਨਾਮ ਕਰਕੇ ਤਰਾਨਥ=ਤਰਦੇ ਹਨ।

**ਗੁਰੁ ਨਾਨਕੁ ਉਪਦੇਸੁ ਕਹਤੁ ਹੈ ਜੋ ਸੁਨੈ ਸੋ ਪਾਰਿ ਪਰਾਨਥ ॥੪॥੧॥੧੦॥**

ਗੁਰੂ ਨਾਨਕ ਦੇਵ ਜੀ ਉਪਦੇਸ਼ ਕਹਿੰਦੇ ਹਨ— ਜੋ ਸ਼ਰਧਾ ਨਾਲ ਸੁਣੇਗਾ ਉਹ ਸੰਸਾਰ ਤੋਂ ਪਾਰ ਉਤਰੇਗਾ। *ਅਥਵਾ:-* ਗੁਰੂ ਜੀ ਕਥਨ ਕਰਦੇ ਹਨ ਛੇ ਸ਼ਾਸਤ੍ਰ ਅਤੇ ਛੇ ਹੀ ਉਹਨਾਂ ਦੇ ਗੁਰੂ ਕਰਤਾ ਕਪਲ ਤੇ ਗੋਤਮ ਰਿਖੀ ਜੀ ਆਦਿਕ ਜਾਂ ਪੂਰੇ ਗੁਰੂ ਬ੍ਰਹਮ ਨੇਸ਼ਟੀ ਬ੍ਰਹਮ ਸਰੋਤਰੀ ਆਪਣੇ ਮੁਖਾਰਬਿੰਦ ਤੋਂ ਉਪਦੇਸ਼ ਕਥਨ ਕਰਦੇ ਹਨ ਉਸ ਉਪਦੇਸ਼ ਨੂੰ ਜੋ ਪੁਰਸ਼ ਸ਼ਰਧਾ ਨਾਲ ਸੁਣੇਗਾ ਉਹ ਸੰਸਾਰ ਸਮੁੰਦਰ ਤੋਂ ਪਾਰਿ ਪਰਾਨਥ=ਪਾਰ ਉਤਰ ਜਾਵੇਗਾ॥ ੪॥ ੧॥ ੧੦॥

ਤਾੜ ਕੇ ਉਪਦੇਸ਼ ਦੇਦੇ ਹਨ-

## ਮਾਰੂ ਮਹਲਾ ੫ ॥

**ਗੁਪਤੁ ਕਰਤਾ ਸੰਗਿ ਸੋ ਪ੍ਰਭੁ ਡਹਕਾਵਏ ਮਨੁਖਾਇ ॥**

ਹੇ ਪੁਰਸ਼ਾ ! ਤੂੰ ਗੁਪਤੁ=ਲੁਕ ਕੇ ਕਰਮ ਕਰਦਾ ਹੈਂ ਅਤੇ ਮਨੁਖਾਇ=ਮਨੁੱਖਾਂ ਨੂੰ ਡਹਕਾਵਏ=ਠੱਗਦਾ ਹੈਂ ਜਾਂ ਭਟਕਾਂਦਾ ਹੈਂ ਪਰ ਉਹ ਪ੍ਰਭੂ ਵੇਖਣ ਵਾਲਾ ਤੇਰੇ ਸੰਗ ਹੋ ਕੇ ਤੇਰੇ ਕੰਮਾਂ ਨੂੰ ਵੇਖ ਰਿਹਾ ਹੈ।

**ਬਿਸਾਰਿ ਹਰਿ ਜੀਉ ਬਿਖੈ ਭੋਗਹਿ ਤਪਤ ਥੰਮ ਗਲਿ ਲਾਇ ॥੧॥**

ਹਰਿ ਜੀਉ ਨੂੰ ਬਿਸਾਰਿ=ਭੁਲਾ ਕੇ ਤੂੰ ਵਿਸ਼ਿਆਂ ਨੂੰ ਭੋਗ ਰਿਹਾ ਹੈਂ, ਚੇਤੇ ਰੱਖ, ਧਰਮ ਰਾਜਾ ਦੇ ਦੂਤ ਪ੍ਰਲੋਕ ਵਿਚ ਥੰਮਾ ਤਪਾ ਕੇ ਤੇਰੇ ਗਲ ਨਾਲ ਲਗਾਣਗੇ॥ ੧॥

(ਗਰੁੜ ਪੁਰਾਣ ਵਿਚ ਲਿਖਿਆ ਹੋਇਆ ਹੈ ਪਰ ਇਸਤ੍ਰੀ ਗਾਮੀ ਪੁਰਸ਼ ਨੂੰ ਤੇ ਪਰ ਪੁਰਸ਼ ਗਾਮੀ ਇਸਤ੍ਰੀ ਨੂੰ ਧਰਮਰਾਜਾ ਦੇ ਦੂਤ ਲੋਹੇ ਦੇ ਤਪਤ ਕੀਤੇ ਹੋਏ ਇਸਤ੍ਰੀ ਪੁਰਸ਼ ਦੇ ਅਕਾਰ ਵਾਲੇ ਥੰਮ ਦੇ ਗਲ ਨਾਲ ਲਗਾਂਵਦੇ ਹਨ)।

**ਰੇ ਨਰ ਕਾਇ ਪਰਗ੍ਰਿਹਿ ਜਾਇ ॥**

ਰੇ ਨਰ ! ਹੇ ਪੁਰਸ਼ਾ ! ਤੂੰ ਕਿਸ ਵਾਸਤੇ ਪਰਾਏ ਘਰਾਂ ਵਿਚ ਜਾਂਦਾ ਹੈਂ ਅਰਥਾਤ ਕਿਸ ਵਾਸਤੇ ਪਰ ਇਸਤ੍ਰੀਆਂ ਦੇ ਮਗਰ ਜਾਂਦਾ ਹੈਂ ਜਾਂ ਭੂਤਾਂ ਪ੍ਰੇਤਾਂ ਦੀ ਉਪਾਸ਼ਨਾ ਕਰਦਾ ਹੈਂ।

**ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ ॥੧॥ ਰਹਾਉ ॥**

ਹੇ ਕੁਚਲ=ਅਪਵਿੱਤ੍ਰ, *ਵਾ:-* ਬਦਚਲਣ, ਕਠੋਰ=ਕਰੜੇ ਸੁਭਾਵ ਵਾਲੇ ਕਾਮੀ ਖੋਤੇ ਪੁਰਸ਼ਾ ! *ਵਾ:-* ਗਰਧਭ=ਗਧੇ ਵਾਂਙੂ ਕਾਮੀ ਪੁਰਸ਼ਾ ! ਤੈਂਨੇ ਧਰਮਰਾਜਾ ਨੂੰ ਨਹੀਂ ਸੁਣਿਆ ਹੋਇਆ।

**ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥**

ਵਿਸ਼ੇ ਵਿਕਾਰਾਂ ਰੂਪੀ ਪੱਥਰ, *ਵਾ:-* ਪਾਪਾਂ ਰੂਪੀ ਪੱਥਰ ਤੈਂਨੇ ਗਲ ਨਾਲ ਬੰਨ੍ਹੇ ਹੋਏ ਹਨ ਅਤੇ ਨਿੰਦਿਆਂ ਕਰਨੇ ਰੂਪੀ ਪੋਟ=ਪੰਡ, ਸਿਰਾਇ=ਸਿਰ ਉਤੇ ਚੁਕੀ ਹੋਈ ਹੈ।

**ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥੨॥**

ਜਿਵੇਂ ਪ੍ਰਤੱਖ ਸਮੁੰਦਰ ਤੋਂ ਪਾਰ ਲੰਘਨਾ ਬੜਾ ਕਠਨ ਹੈ, ਤਿਵੇਂ ਸੰਸਾਰ ਸਮੁੰਦਰ ਤੋਂ ਪਾਰ ਲੰਘਣਾ ਬੜਾ ਔਖਾ ਹੈ, *ਅਥਵਾ:-* ਵਿਸ਼ਿਆਂ ਰੂਪੀ ਗਰਲਤਾ ਦੇ ਸਹਿਤ ਜੋ ਸੰਸਾਰ ਸਮੁੰਦਰ ਹੈ ਉਸ ਤੋਂ ਲੰਘਣਾ ਬੜਾ ਕਠਨ ਹੈ॥ ੨॥

## ਕਾਮਿ ਕ੍ਰੋਧਿ ਲੋਭਿ ਮੋਹਿ ਬਿਆਪਿਓ ਨੇਤ੍ਰ ਰਖੇ ਫਿਰਾਇ॥

ਕਾਮ, ਕ੍ਰੋਧ ਵਿਚ ਲੋਭ ਵਿਚ ਅਤੇ ਸਬੰਧੀਆਂ ਦੇ ਮੋਹ ਵਿਚ ਵਿਆਪਿਆ ਹੋਇਆ ਹੈਂ, ਪਰਮੇਸ਼ਰ ਵਲੋਂ ਤੈਂਨੇ ਅੱਖਾਂ ਫਿਰਾ ਰਖੀਆਂ ਹਨ ਅਰਥਾਤ ਪਰਮੇਸ਼ਰ ਦੇ ਸਨਮੁਖ ਤੂੰ ਨਹੀਂ ਹੁੰਦਾ।

*ਅਥਵਾ:-* ਪਰਮੇਸ਼ਰ ਨੇ ਤੈਨੂੰ ਪਾਪੀ ਸਮਝ ਕੇ ਤੇਰੇ ਵਲੋਂ ਨੇਤ੍ਰ ਫਿਰਾ ਰਖੇ ਹਨ, ਭਾਵ ਤੇਰੇ ਉਤੇ ਕ੍ਰਿਪਾ ਦ੍ਰਿਸ਼ਟੀ ਨਹੀਂ ਕਰਦਾ।

## ਸੀਸੁ ਉਠਾਵਨ ਨ ਕਬਹੂ ਮਿਲਈ ਮਹਾ ਦੁਤਰ ਮਾਇ॥ ੩ ॥

ਸੰਸਾਰਕ ਵਿਹਾਰਾਂ ਵਿਚ ਤੂੰ ਇਤਨਾ ਖਚਤ ਹੈਂ ਜੋ ਸਿਰ ਉਠਾਣਾ ਕਦੇ ਮਿਲਦਾ ਹੀ ਨਹੀਂ ਹੈ, ਅਰਥਾਤ ਨਿਤਨੇਮ ਅਤੇ ਭਜਨ ਕਰਨ ਦਾ ਤੈਨੂੰ ਟਾਇਮ ਮਿਲਦਾ ਹੀ ਨਹੀਂ ਹੈ, ਜਿਸ ਮਾਇਆ ਵਿਚ ਲਗ ਰਿਹਾ ਹੈਂ ਇਸ ਮਾਇਆ ਤੋਂ ਤਰਨਾ ਮਹਾ ਦੁਤਰ=ਬੜਾ ਕਠਨ ਹੈ॥ ੩ ॥

*ਪ੍ਰਸ਼ਨ-* ਅਗਿਆਨੀਆਂ ਵਾਂਗੂ ਬ੍ਰਹਮ ਗਿਆਨੀ ਭੀ ਧੰਧਿਆਂ ਵਿਚ ਖਚਤ ਹੋਣਗੇ? *ਉੱਤਰ,* ਨਹੀਂ।

## ਸੂਰੁ ਮੁਕਤਾ ਸਸੀ ਮੁਕਤਾ ਬ੍ਰਹਮ ਗਿਆਨੀ ਅਲਿਪਾਇ॥

ਜਿਸ ਤਰ੍ਹਾਂ ਸੂਰੁ=ਸੂਰਜ ਭਲੇ ਬੁਰੇ ਪਦਾਰਥਾਂ ਦੇ ਰਸ ਨੂੰ ਸੁਕਾਂਦਾ ਹੋਇਆ ਮੁਕਤ ਰੂਪ ਹੈ ਅਤੇ ਜਿਸ ਤਰ੍ਹਾਂ ਸਸੀ=ਚੰਦ੍ਰਮਾਂ ਦੀਆਂ ਕਿਰਨਾਂ ਭੀ ਹਰ ਜਗ੍ਹਾਂ ਲਗਦੀਆਂ ਹੋਈਆਂ ਭੀ ਮੁਕਤ ਰੂਪ ਹੈ, ਇਸੇ ਤਰ੍ਹਾਂ ਸੰਸਾਰ ਵਿਚ ਰਹਿ ਕੇ ਸਾਰੇ ਕਰਮ ਹੋਏ ਭੀ ਬ੍ਰਹਮ ਗਿਆਨੀ ਅਲਿਪਾਇ=ਅਸੰਗ ਹਨ।

## ਸੁਭਾਵਤ ਜੈਸੇ ਬੈਸੰਤਰ ਅਲਿਪਤ ਸਦਾ ਨਿਰਮਲਾਇ॥ ੪ ॥

ਜਿਸ ਤਰ੍ਹਾਂ ਬੈਸੰਤਰ=ਅੱਗ ਸਭ ਕੁਝ ਭਛਨ ਕਰਕੇ ਭੀ ਸੁਭਾਵ ਤੋਂ ਜਾ ਸੁਭਾਵਕ ਹੀ ਅਲੇਪ ਹੈ ਇਸੇ ਤਰ੍ਹਾਂ ਬ੍ਰਹਮ ਗਿਆਨੀ ਭੀ ਸਭ ਕੁਝ ਭਛਨ ਕਰਦੇ ਹੋਏ ਸਭ ਤੋਂ ਅਲਿਪਤ=ਅਲੇਪ ਅਤੇ ਨਿਰਮਲਾਇ=ਨਿਰਮਲ ਹਨ॥ ੪ ॥

## ਜਿਸੁ ਕਰਮੁ ਖੁਲਿਆ ਤਿਸੁ ਲਹਿਆ ਪੜਦਾ
## ਜਿਨਿ ਗੁਰ ਪਹਿ ਮੰਨਿਆ ਸੁਭਾਇ॥

ਜਿਸ ਦਾ ਕੋਈ ਪੂਰਬਲਾ ਕਰਮ ਫਲ ਦੇਣੇ ਨੂੰ ਖੁਲ੍ਹਿਆ ਹੈ ਉਸ ਦਾ ਅਗਿਆਨ ਰੂਪ ਪੜਦਾ ਲਹਿ ਗਿਆ ਹੈ, ਪਰ ਜਿਸ ਨੇ ਗੁਰਾਂ ਪਾਸ ਰਹਿ ਕੇ ਉਹਨਾਂ ਦੇ ਉਪਦੇਸ਼ ਨੂੰ ਸੁਭਾਇ=ਸਰੇਸ਼ਟ ਪ੍ਰੇਮ ਨਾਲ ਮੰਨਿਆ ਹੈ।

[ਪੰਨਾ ੧੦੦੨]

## ਗੁਰਿ ਮੰਤ੍ਰੁ ਅਵਖਧੁ ਨਾਮੁ ਦੀਨਾ
## ਜਨ ਨਾਨਕ ਸੰਕਟ ਜੋਨਿ ਨ ਪਾਇ॥ ੫ ॥ ੨ ॥

ਗੁਰੂ ਜੀ ਕਥਨ ਕਰਦੇ ਹਨ— ਜਿਸ ਨੂੰ ਗੁਰਾਂ ਨੇ ਨਾਮ ਮੰਤ੍ਰ ਰੂਪ ਅਵਖਧੁ=ਔਸ਼ਧੀ (ਦਵਾਈ) ਨੂੰ ਦੇਣਾ ਕੀਤਾ ਹੈ ਉਹ ਪੁਰਸ਼ ਫਿਰ ਜੂਨੀਆਂ ਦੇ ਸੰਕਟ=ਦੁੱਖਾਂ ਨੂੰ ਨਹੀਂ ਪਾਦਾ ॥ ੫ ॥ ੨ ॥

## ਰੇ ਨਰ ਇਨ ਬਿਧਿ ਪਾਰਿ ਪਰਾਇ ॥

ਹੇ ਨਰ=ਹੇ ਪੁਰਸ਼ਾ ! ਤੂੰ ਇਸ ਵਿਧੀ ਨਾਲ ਸੰਸਾਰ ਤੋਂ ਪਾਪ ਪਰਾਇ=ਉਤਰੇਂਗਾ।

## ਧਿਆਇ ਹਰਿ ਜੀਉ ਹੋਇ ਮਿਰਤਕੁ
## ਤਿਆਗਿ ਦੂਜਾ ਭਾਉ ॥ ਰਹਾਉ ਦੂਜਾ ॥ ੨ ॥ ੧੧ ॥

ਹਰਿ ਜੀਉ ਨੂੰ ਧਿਆਉਂਣਾ ਕਰ, ਜੀਵਤ ਭਾਅ ਤੋਂ ਮੁਰਦਾ ਹੋ ਜਾ ਅਤੇ ਦ੍ਵੈਤ ਭਾਵ ਨੂੰ ਤਿਆਗਨਾ ਕਰ ॥ ਰਹਾਉ ਦੂਜਾ ॥ ੨ ॥ ੧੧ ॥

## ਮਾਰੂ ਮਹਲਾ ੫ ॥

## ਬਾਹਰਿ ਢੂਢਨ ਤੇ ਛੂਟਿ ਪਰੇ ਗੁਰਿ ਘਰ ਹੀ ਮਾਹਿ ਦਿਖਾਇਆ ਥਾ ॥

ਗੁਰਾਂ ਤੋਂ ਬਗੈਰ ਪਹਿਲੇ ਪਰਮਾਤਮਾ ਨੂੰ ਬਾਹਰ ਅਤੇ ਤੀਰਥ ਆਦਿਕਾਂ 'ਪਰ ਢੂੰਡਦੇ ਸੀ, ਜਦ ਤੋਂ ਗੁਰਾਂ ਨੇ ਹਿਰਦੇ ਘਰ ਵਿਚ ਵਿਖਾ ਦੇਣਾ ਕੀਤਾ ਹੈ, ਤਦ ਤੋਂ ਬਾਹਰ ਜੰਗਲ ਅਤੇ ਤੀਰਥ ਆਦਿਕਾਂ 'ਪਰ ਢੂੰਢਨ ਤੋਂ ਛੁੱਟ ਪਏ ਹਾਂ, ਥਾ ਸਬਦ ਪਦ ਪੂਰਤੀ ਹੈ, *ਵਾ:-* ਥਾਂ ਦਾ ਅਰਥ 'ਹੈ', *ਵਾ:-* ਘਰ ਦੀ ਥਾਂ ਦੇ ਵਿਚ ਹੀ ਵਿਖਾਇਆ ਹੈ।

## ਅਨਭਉ ਅਚਰਜ ਰੂਪੁ ਪ੍ਰਭ ਪੇਖਿਆ
## ਮੇਰਾ ਮਨੁ ਛੋਡਿ ਨ ਕਤਹੂ ਜਾਇਆ ਥਾ ॥ ੧ ॥

ਆਪਣੇ ਅਨੁਭਵ ਦੁਆਰਾ, *ਅਥਵਾ:-* ਭੈ ਤੋਂ ਰਹਿਤ ਅਸਚਰਜ ਰੂਪ ਪ੍ਰਭੂ ਨੂੰ ਵੇਖ ਲਿਆ ਹੈ, ਵੇਖਦਿਆਂ ਸਾਰ ਉਸ ਵਿਚ ਅਜੇਹਾ ਮਨ ਮਗਨ ਹੋਇਆ ਹੈ, ਹੁਣ ਉਸ ਨੂੰ ਛੱਡ ਕੇ ਮੇਰਾ ਮਨ ਕਿਸੇ ਹੋਰ ਤਰਫ ਜਾਂਦਾ ਨਹੀਂ ਹੈ ॥ ੧ ॥

## ਮਾਨਕੁ ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ ॥

ਰੇ=ਹੇ ਭਾਈ ! ਜਿਨ੍ਹਾਂ ਨੇ ਮਾਨਕੁ=ਸ੍ਰਵਨ, ਮਨਨ, ਨਿਧਿਆਸਨ ਆਦਿਕ ਗੁਣਾਂ ਨੂੰ ਪਾਇਆ ਹੈ ਉਹਨਾਂ ਨੇ ਹਿਰਦੇ ਥਾਂ ਵਿਚ ਪੂਰੇ ਹਰੀ ਨੂੰ ਪਾਇਆ ਹੈ, ਫਿਰ ਉਹਨਾਂ ਦੁਆਰੇ ਮੈਂਨੇ ਭੀ ਪੂਰੇ ਹਰੀ ਨੂੰ ਪਾਇਆ ਹੈ। *ਅਥਵਾ:-* ਹੇ ਭਾਈ ! ਮਾਨੱਕ ਵਤ ਅਮੋਲਕ ਹਰੀ ਨੂੰ ਜਿਨ੍ਹਾਂ ਨੇ ਪਾਯਾ ਹੈ ਜਾਂ ਪਾਵਣੇ ਜੋਗ ਹਰੀ ਨੂੰ ਜਿਨ੍ਹਾਂ ਨੇ ਪਾਇਆ ਹੈ, ਉਹਨਾਂ ਦੁਆਰੇ ਮੈਂਨੇ ਭੀ ਹਿਰਦੇ ਥਾਂ ਵਿਚ ਪੂਰੇ ਹਰੀ ਨੂੰ ਪਾਇਆ ਹੈ।

## ਮੋਲਿ ਅਮੋਲੁ ਨ ਪਾਇਆ ਜਾਈ
## ਕਰਿ ਕਿਰਪਾ ਗੁਰੂ ਦਿਵਾਇਆ ਥਾ ॥ ੧ ॥ ਰਹਾਉ ॥

ਜੋ ਮੁੱਲ ਤੋਂ ਅਮੁੱਲ ਹੈ ਆਪਣੇ ਆਪ ਪਾਇਆ ਨਹੀਂ ਜਾਂਦਾ, ਓਸੇ ਪ੍ਰਭੂ ਨੇ ਕ੍ਰਿਪਾ ਦ੍ਰਿਸ਼ਟੀ ਕਰਕੇ ਗੁਰੂ ਪਾਸੋਂ ਸਰੂਪ ਥਾਂ ਦਿਵਾਇਆ ਹੈ।

## ਅਦਿਸਟੁ ਅਗੋਚਰੁ ਪਾਰਬ੍ਰਹਮੁ ਮਿਲਿ ਸਾਧੂ ਅਕਥੁ ਕਥਾਇਆ ਥਾ ॥

ਜਿਸ ਵੇਲੇ ਸਾਧੂਆਂ ਨਾਲ ਮਿਲ ਕੇ ਅਕਥ ਪ੍ਰਭੂ ਦੇ ਨਾਮਾਂ ਨੂੰ ਆਪ ਕਥਿਆ ਅਤੇ ਹੋਰਨਾਂ ਪਾਸੋਂ ਕਥਨ

ਕਰਵਾਇਆ ਤਾਂ ਅਦਿਸ਼ਟ ਅਗੋਚਰ ਪਾਰਬ੍ਰਹਮ ਆ ਕੇ ਮਿਲ ਪਿਆ।

## ਅਨਹਦ ਸਬਦੁ ਦਸਮ ਦੁਆਰਿ ਵਜਿਓ
## ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥ ੨ ॥

ਦਸਮ ਦੁਆਰ ਦੇ ਅਨਹਦ ਸ਼ਬਦ ਤਤ ਤੰਤੀ ਆਦਿਕ ਵਜ ਆਏ ਅਤੇ ਓਅੰ ਸੋਹੰ ਨਾਮ ਕਰਕੇ ਤਿਸ ਅਸਥਾਨ ਤੋਂ ਯੋਗਾ ਨੰਦ ਰੂਪੀ ਅੰਮ੍ਰਿਤ ਚੋ ਆਇਆ। *ਅਥਵਾ:-* ਜਿਸ ਅੰਤਹਕਰਣ ਵਿਚ ਨਾਮ ਅੰਮ੍ਰਿਤ ਰਸ ਚੋ ਆਇਆ ਉਸੀ ਅੰਤਹਕਰਣ ਵਿਚ ਅਨਹਦ=ਹਦ ਤੋਂ ਰਹਿਤ ਜੋ ਸਬਦੁ=ਬ੍ਰਹਮ ਹੈ ਦਸਾਂ ਦੁਆਰਿਆਂ ਵਿਚ ਪੂਰਨ ਉਹ ਵਜਿਓ=ਪ੍ਰਗਟ ਹੋ ਆਇਆ ॥ ੨ ॥

## ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ ਅਖੁਟ ਭੰਡਾਰ ਸਮਾਇਆ ਥਾ ॥

ਜਿਸ ਵੇਲੇ ਮਨ ਵਿਚੋਂ ਪਦਾਰਥਾਂ ਦੀ ਤ੍ਰਿਸ਼ਨਾ ਬੁਝ ਗਈ ਤੇ ਅਖੁਟ ਭੰਡਾਰਿਆਂ ਦੇ ਮਾਲਕ ਪ੍ਰਭੂ ਨੂੰ ਅੰਤਹਕਰਣ ਰੂਪੀ ਥਾਂ ਵਿਚ ਸਮਾਇਆ ਜਾਣਿਆ ਤਾਂ ਕਿਸੇ ਕਿਸਮ ਦੀ ਤੋਟ ਨਾ ਔਂਦੀ ਹੋਈ।

## ਚਰਣ ਚਰਣ ਚਰਣ ਗੁਰ ਸੇਵੇ ਅਘੜੁ ਘੜਿਓ ਰਸੁ ਪਾਇਆ ਥਾ ॥ ੩ ॥

ਜਿਸ ਵੇਲੇ ਮਨ ਕਰਕੇ ਗੁਰਾਂ ਦੇ ਚਰਨਾਂ ਨੂੰ ਸੇਵਿਆ, ਬਾਣੀ ਦੁਆਰਾ ਗੁਰ ਚਰਨਾਂ ਨੂੰ ਸੇਵਿਆ, ਸਰੀਰ ਕਰਕੇ ਗੁਰ ਚਰਨਾਂ ਨੂੰ ਸੇਵਿਆ ਜਾਂ ਚਰਣ=ਪੂਜਨੀਕ ਗੁਰਾਂ ਦੇ ਚਰਣ=ਪਵਿੱਤ੍ਰ ਚਰਨਾਂ ਨੂੰ ਸੇਵਿਆ, *ਅਥਵਾ:-* ਚਰਣ=ਵੇਦਾਂ ਵਿਚ, ਚਰਣ=ਵਿਚਰਨ ਵਾਲੇ ਗੁਰਾਂ ਦੇ ਚਰਨਾਂ ਨੂੰ ਸੇਵਿਆ ਤੇ ਅਘੜ ਮਨ ਨੂੰ ਸ਼ੁਭ ਗੁਣਾਂ ਨਾਲ ਘੜਨਾ ਕੀਤਾ, ਤਾਂ ਅੰਤਹਕਰਣ ਰੂਪੀ ਥਾਂ ਵਿਚ ਆਤਮ ਰਸ ਨੂੰ ਪਾਣਾ ਕੀਤਾ ॥ ੩ ॥

## ਸਹਜੇ ਆਵਾ ਸਹਜੇ ਜਾਵਾ ਸਹਜੇ ਮਨੁ ਖੇਲਾਇਆ ਥਾ ॥

ਫਿਰ ਉਹਨਾਂ ਦਾ ਮਨ ਸਹਿਜੇ=ਸੁਭਾਵਕ ਹੀ ਔਂਦਾ ਹੈ, ਸੁਭਾਵਕ ਹੀ ਜਾਂਦਾ ਹੈ, ਸੁਭਾਵਕ ਹੀ ਖੇਡਾਂ ਨੂੰ ਖੇਡਦਾ ਹੈ ਅਰਥਾਤ ਉਹਨਾਂ ਦੀ ਸਾਰੀ ਕਿਰਿਆ ਸੁਭਾਵਕ ਹੁੰਦੀ ਜਾਂਦੀ ਹੈ।

*ਅਥਵਾ:-* ਸਹਜੇ=ਗਿਆਨ ਵਿਚ ਆਉਂਦਾ ਹੈ, ਸਹਜੇ=ਗਿਆਨ ਵਿਚ ਜਾਂਦਾ ਹੈ ਅਤੇ ਉਹਨਾਂ ਦਾ ਮਨ ਸਹਜੇ=ਗਿਆਨ ਵਿਚ ਹੀ ਖੇਡਦਾ ਥਾ=ਹੈ।

## ਕਹੁ ਨਾਨਕ ਭਰਮੁ ਗੁਰਿ ਖੋਇਆ
## ਤਾ ਹਰਿ ਮਹਲੀ ਮਹਲੁ ਪਾਇਆ ਥਾ ॥ ੪ ॥ ੩ ॥ ੧੨ ॥

ਗੁਰੂ ਜੀ ਕਥਨ ਕਰਦੇ ਹਨ :- ਜਿਸ ਵੇਲੇ ਪੂਰਿਆਂ ਗੁਰਾਂ ਨੇ ਅਗਿਆਨ ਭਰਮ ਖੋਇਆ=ਦੂਰ ਕੀਤਾ, ਤਾਂ ਮਹਲੀ=ਜਗਿਆਸੂ ਰੂਪ ਇਸਤ੍ਰੀ ਨੇ ਹਿਰਦੇ ਥਾਂ ਵਿਚ ਹਰੀ ਦੇ ਮਹਲ=ਸਰੂਪ ਨੂੰ ਪਾ ਲੈਣਾ ਕੀਤਾ ਥਾ=ਹੈ ॥ ੪ ॥ ੩ ॥ ੧੨ ॥

## ਮਾਰੂ ਮਹਲਾ ੫ ॥
## ਜਿਸਹਿ ਸਾਜਿ ਨਿਵਾਜਿਆ ਤਿਸਹਿ ਸਿਉ ਰੁਚ ਨਾਹਿ ॥

ਹੇ ਪੁਰਸ਼ਾ ! ਜਿਸ ਪਰਮਾਤਮਾ ਨੇ ਤੇਰੇ ਸਰੀਰ ਨੂੰ ਸਾਜ ਕੇ ਨਿਵਾਜਿਆ=ਵਡਿਆਇਆ ਹੈ, ਉਸ ਦੇ ਨਾਲ ਤੇਰੀ ਰੁਚੀ ਪ੍ਰੀਤੀ ਨਹੀਂ ਹੈ।

**ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ॥ ੧॥**

ਜੇ ਰੁਤ ਕੋਈ ਆਨ=ਹੋਰ ਹੋਵੇ ਤੇ ਬੀਜ ਕੁਝ ਹੋਰ ਬੀਜੀਏ, ਤਾਂ ਉਸ ਨੂੰ ਨਾ ਫੁਲ ਲਗਦਾ ਹੈ ਨਾ ਹੀ ਕੋਈ ਫਲ ਲਗਦਾ ਹੈ, ਭਾਵ ਇਸ ਕਲਜੁਗ ਦੇ ਸਮੇਂ ਵਿਚ ਨਾਮ ਤੋਂ ਬਿਨਾਂ ਹੋਰ ਕਰਮਾਂ ਰੂਪੀ ਬੀਜ ਦੇ ਬੀਜਣ ਦੀ ਰੁਤ ਨਹੀਂ ਹੈ॥ ੧॥

**ਰੇ ਮਨ ਵਤ੍ਰ ਬੀਜਣ ਨਾਉ॥**

**ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ॥ ੧॥ ਰਹਾਉ॥**

ਰੇ ਮਨ=ਹੇ ਪਿਆਰੇ ! ਭਾਰਥ ਖੰਡ ਦੀ ਭੂਮੀ, ਕਲਜੁਗ ਦਾ ਸਮਾਂ ਅਤੇ ਜੋ ਮਨੁੱਖਾ ਦੇਹ ਆ ਕੇ ਪ੍ਰਾਪਤ ਹੋਈ ਹੈ ਏਹੋ ਨਾਮ ਰੂਪ ਬੀਜ ਦੇ ਬੀਜਣ ਦਾ ਵਤ੍ਰ=ਸਮਾਂ ਹੈ। ਇਸ ਲਈ ਤੂੰ ਮਨ ਨੂੰ ਲਗਾ ਕੇ ਨਾਮ ਰੂਪੀ ਖੇਤੀ ਨੂੰ, ਵਾ:- ਸ਼ੁਭ ਗੁਣਾਂ ਰੂਪ ਖੇਤੀ ਨੂੰ ਬੀਜਣਾ ਕਰ, ਸੁਆਉ=ਲਾਭ ਦੇ ਖਟਣ ਦਾ ਅਨੰਦ ਵਾਲਾ ਏਹੋ ਸਮਾਂ ਹੈ॥ ੧॥ ਰਹਾਉ॥

**ਖੋਇ ਖਹੜਾ ਭਰਮੁ ਮਨ ਕਾ ਸਤਿਗੁਰ ਸਰਣੀ ਜਾਇ॥**

ਮਨ ਦੇ ਭਰਮ ਦਾ ਖਹੜਾ=ਪਿੱਛਾ ਛੱਡ ਦੇ ਅਤੇ ਸਤਿਗੁਰਾਂ ਦੀ ਸ਼ਰਨ ਵਿਚ ਜਾ ਪਓ ਜਾਂ ਮਨ ਦਾ ਭਰਮ ਰੂਪੀ ਖਹੜਾ=ਰਸਤਾ ਖੋਇ ਦੂਰ ਕਰਦੇ।

**ਕਰਮੁ ਜਿਸ ਕਉ ਧੁਰਹੁ ਲਿਖਿਆ ਸੋਈ ਕਾਰ ਕਮਾਇ॥ ੨॥**

ਜਿਸ ਦੇ ਮੱਥੇ 'ਪਰ ਧੁਰ ਤੋਂ ਹੀ ਸ਼ੁਭ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ, ਓਹੀ ਪੁਰਸ਼ ਗੁਰਾਂ ਦੀ ਸੇਵਾ ਰੂਪੀ ਕਾਰ ਨੂੰ ਕਮਾਉਂਦਾ ਹੈ॥ ੨॥

**ਭਾਉ ਲਾਗਾ ਗੋਬਿਦ ਸਿਉ ਘਾਲ ਪਾਈ ਥਾਇ॥**

ਜਿਸ ਦਾ ਗੋਬਿੰਦ ਦੇ ਨਾਲ ਭਾਉ=ਪ੍ਰੇਮ ਲਗਾ ਹੈ, ਉਸ ਦੀ ਕੀਤੀ ਹੋਈ ਘਾਲ=ਕਮਾਈ ਗੋਬਿੰਦ ਨੇ ਥਾਂ ਪਾਈ ਹੈ।

**ਖੇਤਿ ਮੇਰੈ ਜੰਮਿਆ ਨਿਖੁਟਿ ਨ ਕਬਹੂ ਜਾਇ॥ ੩॥**

ਮੇਰੇ ਅੰਤਰਕਰਣ ਰੂਪੀ ਖੇਤ ਵਿਚ ਉਹ ਸ਼ੁਭ ਗੁਣਾਂ ਰੂਪੀ ਅੰਨ ਜੰਮਿਆ=ਪੈਦਾ ਹੋਇਆ ਹੈ ਜੋ ਕਦੇ ਭੀ ਨਿਖੁਟਿ=ਮੁਕ ਨਹੀਂ ਜਾਂਦਾ॥ ੩॥

**ਪਾਇਆ ਅਮੋਲੁ ਪਦਾਰਥੋ ਛੋਡਿ ਨ ਕਤਹੂ ਜਾਇ॥**

ਗਿਆਨ ਰੂਪੀ ਅਮੋਲਕ ਪਦਾਰਥ ਨੂੰ ਮੈਂ ਪਾਇਆ ਹੈ, ਜਿਸ ਨੂੰ ਛੱਡ ਕੇ ਮੇਰਾ ਮਨ ਕਿਸੇ ਹੋਰ ਪਾਸੇ ਨਹੀਂ ਜਾਂਦਾ। *ਅਥਵਾ:*- ਪਰਮੇਸ਼ਰ ਰੂਪ ਅਮੋਲਕ ਪਦਾਰਥ ਨੂੰ ਪਾਇਆ ਹੈ ਜੋ ਪਰਮੇਸ਼ਰ ਛੱਡ ਕੇ ਕਿਸੇ ਪਾਸੇ ਜਾਂਦਾ ਨਹੀਂ ਹੈ ਸਦਾ ਹੀ ਅੰਗ ਸੰਗ ਰਹਿੰਦਾ ਹੈ।

**ਕਹੁ ਨਾਨਕ ਸੁਖੁ ਪਾਇਆ ਤ੍ਰਿਪਤਿ ਰਹੇ ਆਘਾਇ॥ ੪॥ ੪॥ ੧੩॥**

ਗੁਰੂ ਜੀ ਕਥਨ ਕਰਦੇ ਹਨ— ਅਜੇਹਾ ਸੁਖ ਪਾਇਆ ਹੈ, ਜਿਸ ਕਰਕੇ ਤ੍ਰਿਪਤੀ ਨੂੰ ਪਾ ਕੇ ਆਘਾਇ=ਰਜ ਰਹੇ ਹਾਂ। *ਅਥਵਾ:*- ਇਸ ਲੋਕ ਦੇ ਪਦਾਰਥਾਂ ਵਲੋਂ ਤ੍ਰਿਪਤ ਅਤੇ ਪ੍ਰਲੋਕ ਦੇ ਪਦਾਰਥਾਂ ਵਲੋਂ ਭੀ ਆਘਾਇ=ਰਜ

ਰਹੇ ਹਾਂ॥ ੪॥ ੪॥ ੧੩॥

**ਮਾਰੂ ਮਹਲਾ ੫॥**

**ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥**

ਗੁਰਾਂ ਦੀ ਕਿਰਪਾ ਨਾਲ ਭਰਮ ਦਾ ਆਂਡਾ=ਪੜਦਾ, ਫੂਟੋ=ਪਾਟ ਗਿਆ ਹੈ ਅਤੇ ਮਨ ਵਿਚ ਪ੍ਰਭੂ ਦਾ ਪਰਗਾਸੁ=ਗਿਆਨ ਹੋ ਗਿਆ ਹੈ।

**ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥ ੧॥**

ਮਨ ਬੁੱਧੀ ਰੂਪੀ ਪੈਰਾਂ ਵਿਚੋਂ ਹੰਗਤਾ ਮਮਤਾ ਰੂਪੀ, ਵਾ:- ਵਾਸ਼ਨਾ ਰੂਪੀ ਬੇੜੀ ਕੱਟ ਦਿਤੀ ਹੈ ਅਤੇ ਗੁਰਾਂ ਨੇ ਸੰਸਾਰਕ ਬੰਧਨਾਂ ਤੋਂ, ਵਾ:- ਮੋਹ ਦੇ ਬੰਧਨਾਂ ਤੋਂ ਖਲਾਸੁ=ਛੁਡਾਉਣਾ ਕੀਤਾ ਹੈ॥ ੧॥

**ਆਵਣ ਜਾਣੁ ਰਹਿਓ॥**

ਹੁਣ ਆਉਣਾ ਜਾਣਾ ਰਹਿ ਗਿਆ ਹੈ।

**ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥ ੧॥ ਰਹਾਉ॥**

ਤ੍ਰਿਸ਼ਨਾ ਅੱਗ ਨਾਲ ਤੱਤਾ ਹੋਇਆ ਹੋਇਆ ਅੰਤਹਕਰਣ ਰੂਪੀ ਕੜਾਹਾ ਬੁਝਿ ਗਇਆ=ਸੀਤਲ ਹੋ ਗਿਆ ਹੈ ਕਿਉਂਕਿ ਗੁਰਾਂ ਨੇ ਠੰਢ ਪਾਣ ਵਾਲਾ ਨਾਮ ਦੇ ਦਿੱਤਾ ਹੈ॥ ੧॥ ਰਹਾਉ॥

**ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ॥**

ਜਦ ਤੋਂ ਸੰਤਾਂ ਦਾ ਸਤਸੰਗ ਪ੍ਰਾਪਤ ਹੋਇਆ ਹੈ, ਤਦ ਤੋਂ ਮਾਰਨ ਦੀ ਨਿਗਹਾਰ=ਨਿਗਾਹ ਰੱਖਣ ਵਾਲੇ ਕਾਮ, ਕ੍ਰੋਧ ਆਦਿਕ ਵਿਕਾਰ, ਵਾ:- ਜਮਦੂਤ ਛੱਡ ਕੇ ਚਲੇ ਗਏ।

**ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ॥ ੨॥**

ਜਿਸ ਦੀ ਅਟਕ=ਰੋਕ ਪਾਈ ਹੋਈ ਸੀ ਓਸੇ ਪ੍ਰਭੂ ਦੀ ਕਿਰਪਾ ਨਾਲ ਹੀ ਖੁਲ੍ਹ ਗਈ ਹੈ, *ਅਥਵਾ:-* ਜਿਸ ਪਰਮੇਸ਼ਰ ਤੋਂ ਭੁਲਣ ਕਰਕੇ ਬਿਰਤੀ ਸੰਸਾਰਕ ਪਦਾਰਥਾਂ ਵਿਚ ਜਾਂ ਸਬੰਧੀਆਂ ਵਿਚ ਅਟਕੀ ਹੋਈ ਸੀ, ਓਸੇ ਪ੍ਰਭੂ ਦੀ ਕਿਪਰਾ ਨਾਲ ਹੀ ਛੁਟ ਗਈ ਹੈ, ਤਦ ਹੁਣ ਧਰਮ ਰਾਜਾ ਰੂਪੀ ਕੁਟਵਾਲ ਮੇਰਾ ਕੀ ਕਰੇਗਾ॥ ੨॥

**ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ॥**

ਕਰਮਾਂ ਦਾ ਭਾਰਾ=ਦੁੱਖ, ਵਾ:- ਬੋਝ ਚੁੱਕ ਗਿਆ ਹੈ, ਇਸੀ ਤੇ ਨਿਹਕਰਮਾ=ਨਿਸ਼ਕਾਮ ਹੋ ਗਏ ਹਾਂ।

**ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ॥ ੩॥**

ਗੁਰ ਕਿਰਪਾ ਨਾਲ ਸੰਸਾਰ ਸਮੁੰਦਰ ਦੇ ਕੰਢੈ=ਕਿਨਾਰੇ ਚੜ੍ਹ ਗਏ ਹਾਂ, ਭਾਵ ਸੰਸਾਰ ਸਮੁੰਦਰ ਤੋਂ ਪਾਰ ਲੰਘ ਗਏ ਹਾਂ ਅਤੇ ਗੁਣਾਂ ਨੇ ਸਰੇਸ਼ਟ ਧਰਮਾਂ ਵਾਲਾ ਕਰ ਦਿੱਤਾ ਹੈ॥ ੩॥

**ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ॥**

ਉਸ ਦਾ ਪ੍ਰਤੱਖ ਅਸਥਾਨ ਸੱਚਾ ਹੈ, ਉਸ ਦੀਆਂ ਬੈਠਕਾਂ ਭੀ ਸੱਚੀਆਂ ਹਨ ਅਤੇ ਉਸ ਨੂੰ ਸੱਚਾ ਸੁਆਉ=ਅਨੰਦ ਬਣ ਆਇਆ ਹੈ। *ਅਥਵਾ:-* ਜਿਸ ਨੇ ਸਤਸੰਗ ਰੂਪੀ ਸੱਚੇ ਥਾਨ 'ਪਰ ਜਾਂ ਸਰੂਪ ਰੂਪੀ ਸੱਚੇ ਅਸਥਾਨ 'ਪਰ ਸਚੁ=ਨਿਸਚੇ ਸਹਿਤ ਬੈਠਣਾ ਕੀਤਾ ਹੈ, ਉਸ ਨੂੰ ਸੱਚਾ ਸੁਆਉ=ਲਾਭ ਬਣ ਆਇਆ ਹੈ।

## ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ ॥ ੪ ॥ ੫ ॥ ੧੪ ॥

ਗੁਰੂ ਜੀ ਕਥਨ ਕਰਦੇ ਹਨ— ਜਿਸ ਨੇ ਸਤਸੰਗ ਘਰ ਨੂੰ ਪਾਇਆ ਹੈ, ਉਸ ਦੀ ਪ੍ਰਤੱਖ ਪੂੰਜੀ ਸਚੁ=ਸਫਲ ਹੈ, ਉਸ ਦਾ ਪ੍ਰਤੱਖ ਵੱਖਰ ਵੀ ਸਚੁ=ਸਫਲ ਹੈ। *ਅਥਵਾ:-* ਸੱਚੀ ਸ਼ਰਧਾ ਰੂਪੀ ਪੂੰਜੀ ਕਰਕੇ ਜਿਸ ਨੇ ਸੱਚ ਨਾਮ ਰੂਪੀ ਵਖਰੋ=ਸੌਦਾ ਖਰੀਦਿਆ ਹੈ ਉਸ ਨੇ ਸਰੂਪ ਘਰ ਨੂੰ ਪਾਇਆ ਹੈ॥ ੪॥ ੫॥ ੧੪॥

**ਉਥਾਨਕਾ:-** ਇਕ ਪੰਡਿਤ ਕਥਾ ਕਰਕੇ ਆਮ ਜਨਤਾ ਨੂੰ ਸੁਣਾਂਵਦਾ ਸੀ ਪਰ ਆਪ ਉਸ ਉਪਦੇਸ਼ ਨੂੰ ਧਾਰਨ ਨਹੀਂ ਕਰਦਾ ਸੀ, ਕਲਪਨਾ ਦੇ ਵਹਣ ਵਿਚ ਰੁੜਿਆ ਜਾਂਦਾ ਸੀ। ਉਸ ਨੂੰ ਗੁਰੂ ਜੀ ਇਸ ਸ਼ਬਦ ਦੁਆਰਾ ਸਮਝਾਂਦੇ ਹਨ—

[ਪੰਨਾ ੧੦੦੩]

## ਮਾਰੂ ਮਹਲਾ ੫ ॥

## ਬੇਦੁ ਪੁਕਾਰੈ ਮੁਖ ਤੇ ਪੰਡਤ ਕਾਮਾ ਮਨ ਕਾ ਮਾਠਾ ॥

ਹੇ ਪੰਡਿਤ ! ਤੂੰ ਮੂੰਹ ਤੋਂ ਬੇਦਾਂ ਨੂੰ ਪੁਕਾਰਦਾ ਹੈਂ ਭਾਵ ਵੇਦਾਂ ਦੀਆਂ ਸੁਰਤੀਆਂ ਪੜ੍ਹ ਕੇ ਸੁਣਾਉਂਦਾ ਹੈਂ ਤੇ ਇਸਤ੍ਰੀ ਪੁਤ੍ਰ ਆਦਿਕਾਂ ਦਾ ਕਾਮਾ=ਨੌਕਰ ਹੋ ਰਿਹਾ ਹੈਂ ਅਤੇ ਮਨ ਦਾ ਮਾਠਾ=ਢਿੱਲਾ ਹੋ ਰਿਹਾ ਹੈਂ। *ਅਥਵਾ:-* ਮਨ ਦੀਆਂ ਕਾਮਨਾ ਕਰਕੇ ਢਿੱਲਾ ਹੋ ਰਿਹਾ ਹੈਂ। *ਅਥਵਾ:-* ਕਾਮਾਮਨ=ਸਿਧਾਂਤ ਦੇ ਕਮਾਵਣ ਵਲੋਂ ਢਿੱਲਾ ਹੋ ਰਿਹਾ ਹੈਂ।

## ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ ॥

ਮੋਨੀ ਹੋ ਕੇ ਤੂੰ ਇਕਾਂਤ ਜਗ੍ਹਾ 'ਪਰ ਬੈਠਦਾ ਹੈਂ, ਪਰ ਤੇਰੇ ਹਿਰਦੇ ਵਿਚ ਕਲਪਨਾ ਦੀ ਗੰਢ ਹੈ।

## ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟਕੈ ਨਾਹੀ ਨਾਠਾ ॥ ੧ ॥

ਭਾਵੇਂ ਉਦਾਸੀ ਹੋ ਕੇ ਘਰ ਨੂੰ ਤਿਆਗ ਤੁਰਿਆਂ ਹੈਂ, ਪਰ ਮਨ ਦਾ ਨਾਠਾ=ਦੌੜਨਾ ਛੁਟਦਾ ਨਹੀਂ ਹੈ, ਅਰਥਾਤ ਮਨ ਤਾਂ ਓਸੇ ਤਰ੍ਹਾਂ ਚੰਚਲ ਹੈ। *ਅਥਵਾ:-* ਨਾਠਾ=ਦੌੜਨ ਕਰਕੇ ਕਦੇ ਭੀ ਛੁਟਕਾਰਾ ਨਹੀਂ ਹੁੰਦਾ॥ ੧॥

## ਜੀਅ ਕੀ ਕੈ ਪਹਿ ਬਾਤ ਕਹਾ ॥

ਮੈਂ ਆਪਣੇ ਦਿਲ ਦੀ ਗੱਲ ਕਿਸ ਦੇ ਪਾਸ ਆਖਾਂ।

## ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ ॥ ੧ ॥ ਰਹਾਉ ॥

ਜੋ ਆਪ ਮੁਕਤ ਹੋਵੇ ਤੇ ਮੈਨੂੰ ਪ੍ਰਭੂ ਨਾਲ ਮੇਲ ਦੇਵੇ, ਅਜੇਹਾ ਮਹਾਂ ਪੁਰਸ਼ ਮੈਂ ਕਿਥੋਂ ਲੱਭਾ?॥ ੧॥ ਰਹਾਉ॥

## ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ ॥

ਜੇ ਤਪਸੀ ਬਣ ਕਰਕੇ ਦੇਹ ਸਾਧਨਾ ਭੀ ਕੀਤੀ ਹੈ ਤਾਂ ਕੀ ਹੋ ਗਿਆ, ਕਿਉਂਕਿ ਮਨ ਦਸੋ ਦਿਸਾਂ ਵਿਚ ਧਾਨਾ=ਦੌੜ ਰਿਹਾ ਹੈ।

## ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ ॥

ਜੇਕਰ ਬ੍ਰਹਮਚਾਰੀ ਹੋ ਕੇ ਬ੍ਰਹਮ ਚਰਜ ਧਾਰਨਾ ਭੀ ਕੀਤਾ ਹੈ ਤਾਂ ਕੀ ਹੋਇਆ ਜਦ ਕਿ ਕਾਮ ਆਦਿਕਾਂ

ਦੇ ਜਿੱਤਣ ਦਾ ਹਿਰਦੇ ਵਿਚ ਹੰਕਾਰ ਹੋ ਗਿਆ।

**ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ ॥ ੨ ॥**

ਜੇਕਰ ਸੰਨਿਆਸੀ ਹੋ ਕੇ ਤੀਰਥਾਂ ਉਤੇ ਫਿਰਨਾ ਭੀ ਕੀਤਾ, ਤਾਂ ਕੀ ਹੋਇਆ ਜਦ ਕਿ ਤੀਰਥ ਯਾਤਰਾ ਕਰ ਕੇ ਉਸ ਵਿਚ ਇਤਨਾ ਕ੍ਰੋਧ ਹੋ ਗਿਆ ਜੋ ਬਿਗਾਨਾ=ਬੇ ਗਿਆਤ ਹੀ ਹੋ ਗਿਆ,

*ਵਾ:-* ਬਿਗਾਨਾ=ਦ੍ਵੈਤ ਦੇ ਗੈਣ ਕਰਨ ਵਾਲਾ ਹੋ ਗਿਆ।

*ਅਥਵਾ:-* ਬਿਗਾਨਾ=ਜਮਾਂ ਦੇ ਹਵਾਲੇ ਹੋ ਗਿਆ॥ ੨ ॥

**ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ ॥**

ਪੈਰਾਂ ਨਾਲ ਘੁੰਘਰੂ ਬੰਨ੍ਹ ਕੇ ਰਾਮਦਾਸੀਏ ਭੇਖ ਵਾਲੇ ਹੋ ਗਏ ਤਾਂ ਕੀ ਹੋਇਆ, ਇਹ ਭੀ ਰੋਟੀਆਂ ਦੇ ਹੀ ਯਤਨ ਹਨ।

**ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ ॥**

ਵਰਤ ਰਖਣੇ, ਨੇਮ ਨਿਭਾਣੇ ਭਾਵੇਂ ਖਟ=ਛੇ ਪ੍ਰਕਾਰ ਦੇ ਕਰਮ ਭੀ ਕਰ ਲਏ, ਪਰ ਇਤਿਆਦਿਕ ਸਾਰੇ ਬਾਹਰਲੇ ਦਿਖਾਵੇ ਦੇ ਭੇਖ ਹਨ।

**ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ ॥ ੩ ॥**

ਨਾਦ=ਵਾਜੇ ਵਜਾ ਕੇ ਰਾਗ ਦੀ ਅਲਾਪਚਾਰੀ ਕਰਕੇ ਮੂੰਹ ਤੋਂ ਗੀਤ ਗਾ ਕੇ ਸਣਾਉਂਦਾ ਹੈ, ਪਰ ਮਨ ਕਰ ਕੇ ਹਰਿ ਹਰਿ ਦੇ ਨਾਮਾਂ ਨੂੰ ਗਾਂਵਦਾ ਨਹੀਂ ਹੈ, ਇਸ ਕਰਕੇ ਬਾਹਰਲੇ ਭੇਖ ਅਤੇ ਕਰਮ ਸਭ ਨਿਸਫਲ ਹਨ॥ ੩ ॥

**ਹਰਖ ਸੋਗ ਲੋਭ ਮੋਹ ਰਹਤ ਹਹਿ ਨਿਰਮਲ ਹਰਿ ਕੇ ਸੰਤਾ ॥**

ਜੋ ਹਰਖ ਸੋਗ, ਲੋਭ, ਮੋਹ ਆਦਿਕ ਵਿਕਾਰਾਂ ਤੋਂ ਰਹਿਤ ਹਨ ਓਹੀ ਨਿਰਮਲ ਹਰੀ ਦੇ ਨਿਰਮਲ=ਪਵਿੱਤ੍ਰ ਸੰਤ ਹਨ।

**ਤਿਨ ਕੀ ਧੂੜਿ ਪਾਏ ਮਨੁ ਮੇਰਾ ਜਾ ਦਇਆ ਕਰੇ ਭਗਵੰਤਾ ॥**

ਜਾਂ ਭਗਵੰਤ ਪਰਮਾਤਮਾ ਦਇਆ ਦ੍ਰਿਸ਼ਟੀ ਕਰੇ ਤਾਂ ਮੇਰਾ ਮਨ ਉਹਨਾਂ ਪਵਿੱਤ੍ਰ ਸੰਤਾਂ ਦੀ ਚਰਨ ਧੂੜੀ ਨੂੰ ਪਾਂਵਦਾ ਹੈ।

**ਕਹੁ ਨਾਨਕ ਗੁਰੁ ਪੂਰਾ ਮਿਲਿਆ ਤਾਂ ਉਤਰੀ ਮਨ ਕੀ ਚਿੰਤਾ ॥ ੪ ॥**

ਗੁਰੂ ਜੀ ਕਥਨ ਕਰਦੇ ਹਨ—ਜਦ ਪੂਰਾ ਗੁਰੂ ਮਿਲਿਆ ਤਾਂ ਮਨ ਦੀ ਸਾਰੀ ਚਿੰਤਾ ਉਤਰ ਗਈ॥ ੪ ॥

**ਮੇਰਾ ਅੰਤਰਜਾਮੀ ਹਰਿ ਰਾਇਆ ॥**

ਮੇਰਾ ਹਰੀ ਰਾਜਾ ਪ੍ਰਭੂ ਸਭ ਦੇ ਅੰਦਰ ਦੀ ਗੱਲ ਜਾਣਦਾ ਹੈ।

**ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ**

**ਬਿਸਰਿ ਗਏ ਬਕਬਾਇਆ ॥ ੧ ॥ ਰਹਾਉ ਦੂਜਾ ॥ ੬ ॥ ੧੫ ॥**

ਉਹ ਮੇਰੇ ਜੀਅ ਦਾ ਪ੍ਰੀਤਮ ਪਰਮਾਤਮਾ ਸਭ ਕੁਝ ਜਾਣਦਾ ਹੈ, ਇਸ ਲਈ ਬਕਬਾਇਆ=ਬਕਵਾਂਦਾ ਦੇ ਸਾਰੇ ਬਚਨ ਭੁੱਲ ਗਏ ਹਨ॥ ੧॥ ਰਹਾਉ ਦੂਜਾ ॥ ੬॥ ੧੫॥

## ਮਾਰੂ ਮਹਲਾ ੫ ॥

## ਕੋਟਿ ਲਾਖ ਸਰਬ ਕੋ ਰਾਜਾ ਜਿਸੁ ਹਿਰਦੈ ਨਾਮੁ ਤੁਮਾਰਾ॥

ਲੱਖਾਂ ਕੋਟਿ=ਕਿਲ੍ਹਿਆਂ ਦਾ ਅਤੇ ਸਾਰਿਆਂ ਮੁਲਕਾਂ ਦਾ ਉਹ ਰਾਜਾ ਹੈ, *ਅਥਵਾ:-* ਲੱਖਾਂ ਕ੍ਰੋੜਾਂ ਜੋ ਪਦਾਰਥ ਹਨ ਉਹਨਾਂ ਸਾਰਿਆਂ ਦਾ ਉਹ ਰਾਜਾ ਹੈ, ਜਿਸ ਦੇ ਹਿਰਦੇ ਵਿਚ ਆਪ ਜੀ ਦਾ ਨਾਮ ਹੈ।

## ਜਾ ਕਉ ਨਾਮੁ ਨ ਦੀਆ ਮੇਰੈ ਸਤਿਗੁਰਿ ਸੇ ਮਰਿ ਜਨਮਹਿ ਗਾਵਾਰਾ॥੧॥

ਜਿਨ੍ਹਾਂ ਪੁਰਸ਼ਾਂ ਨੂੰ ਮੇਰੇ ਸਤਿਗੁਰਾਂ ਨੇ ਆਪ ਜੀ ਦਾ ਨਾਮ ਸਿਮਰਨ ਨਹੀਂ ਦਿੱਤਾ, ਉਹ ਗਾਵਾਰਾ=ਮੂਰਖ ਪੁਰਸ਼ ਜੰਮਦੇ ਮਰਦੇ ਹਨ॥ ੧॥

## ਮੇਰੇ ਸਤਿਗੁਰ ਹੀ ਪਤਿ ਰਾਖੁ॥

ਮੇਰੇ ਪੂਰੇ ਸਤਿਗੁਰੂ ਹੀ ਜੀਵ ਦੀ ਪਤ ਆਬਰੋ ਰਖਣ ਵਾਲੇ ਹਨ।

## ਚੀਤਿ ਆਵਹਿ ਤਬ ਹੀ ਪਤਿ ਪੂਰੀ ਬਿਸਰਤ ਰਲੀਐ ਖਾਕੁ॥੧॥ਰਹਾਉ॥

ਵਾਹਿਗੁਰੂ ਨਾਮ ਚੇਤੇ ਆਵੇ ਤਦ ਹੀ ਪੂਰੀ ਇੱਜ਼ਤ ਹੁੰਦੀ ਹੈ, ਨਾਮ ਦੇ ਬਿਸਰਤ=ਭੁਲਣ ਕਰਕੇ, *ਵਾ:-* ਵਿਸ਼ਿਆਂ ਵਿਚ ਰਤ=ਪ੍ਰੀਤੀ ਕਰਨ ਨਾਲ ਪ੍ਰਤੱਖ ਖਾਕ ਵਿਚ,

*ਵਾ:-* ਲਾਹਨਤਾਂ ਰੂਪੀ ਖਾਕ ਵਿਚ ਰਲਣਾ ਹੁੰਦਾ ਹੈ॥ ੧॥ ਰਹਾਉ॥

## ਰੂਪ ਰੰਗ ਖੁਸੀਆ ਮਨ ਭੋਗਣ ਤੇ ਤੇ ਛਿਦ੍ਰ ਵਿਕਾਰਾ॥

ਜਿੰਨਾਂ ਕੁ ਸਰੀਰ ਦਾ ਰੂਪ ਸਵਾਰ ਕੇ ਰਖਣਾ ਹੈ ਤੇ ਰੰਗਦਾਰ ਕਪੜੇ ਪਹਿਨਣੇ ਹਨ ਤੇ ਮਨ ਦੀਆਂ ਖੁਸ਼ੀਆਂ ਦਾ ਭੋਗਣਾ ਹੈ, ਉਤਨੇ ਹੀ ਵਿਕਾਰ ਰੂਪ ਛਿਦ੍ਰ=ਦੋਸ਼ ਹਨ।

*ਅਥਵਾ:-* ਮਨ ਦੀਆਂ ਖੁਸ਼ੀਆਂ ਲਈ ਜਿੰਨੇ ਕੁ ਰੂਪ ਰੰਗ ਵੇਖਣੇ ਹਨ ਤੇ ਵਿਸ਼ੇ ਵਿਕਾਰਾਂ ਦਾ ਭੋਗਣਾ ਹੈ, ਉਤਨੇ ਹੀ ਜੀਵ ਨੂੰ ਛਿਦ੍ਰ=ਦੋਸ਼ ਲਗਦੇ ਹਨ।

## ਹਰਿ ਕਾ ਨਾਮੁ ਨਿਧਾਨੁ ਕਲਿਆਣਾ ਸੂਖ ਸਹਜੁ ਇਹੁ ਸਾਰਾ॥੨॥

ਹਰੀ ਦਾ ਨਾਮ ਕਲਿਆਣਾ=ਸੁਖਾਂ ਦਾ ਖਜ਼ਾਨਾ ਹੈ, *ਵਾ:-* ਹਰੀ ਦਾ ਨਾਮ ਨਿਧੀਆਂ ਦਾ ਖਜ਼ਾਨਾ ਹੈ ਤੇ ਕਲਿਆਣ ਸਰੂਪ ਹੈ, ਪੁਨਾ ਇਹ ਸਾਰਾ=ਸਰੇਸ਼ਟ ਨਾਮ ਸੂਖ ਸਹਜੁ=ਅਚੁਤ ਸੁਖ ਦੇ ਦੇਣ ਵਾਲਾ ਹੈ॥ ੨॥

## ਮਾਇਆ ਰੰਗ ਬਿਰੰਗ ਖਿਨੈ ਮਹਿ ਜਿਉ ਬਾਦਰ ਕੀ ਛਾਇਆ॥

ਮਾਇਆ ਦਾ ਰੰਗ=ਅਨੰਦ ਇਕ ਖਿਨ ਵਿਚ ਐਸੇ ਬਿਰੰਗ=ਨਾਸ ਹੋ ਜਾਣ ਵਾਲਾ ਹੈ, ਜਿਵੇਂ ਬੱਦਲਾਂ ਦੀ ਛਾਂ ਵੇਖਦਿਆਂ ਵੇਖਦਿਆਂ ਅਭਾਵ ਹੋ ਜਾਂਦੀ ਹੈ।

## ਸੇ ਲਾਲ ਭਏ ਗੂੜੈ ਰੰਗਿ ਰਾਤੇ ਜਿਨ ਗੁਰ ਮਿਲਿ ਹਰਿ ਹਰਿ ਗਾਇਆ॥੩॥

ਗੂੜੈ ਰੰਗਿ=ਪ੍ਰੇਮ ਵਿਚ ਤਦਾਕਾਰ ਹੋ ਕੇ ਜਿਨ੍ਹਾਂ ਨੇ ਗੁਰਾਂ ਨਾਲ ਮਿਲ ਕੇ ਹਰਿ ਹਰਿ ਨਾਮਾਂ ਨੂੰ ਗੈਣ ਕੀਤਾ

ਹੈ 'ਸੇ ਲਾਲ ਭਏ'=ਉਹ ਬ੍ਰਹਮ ਗਿਆਨ ਦੇ ਸਹਿਤ ਹੋਏ ਹਨ॥ ੩॥

## ਊਚ ਮੂਚ ਅਪਾਰ ਸੁਆਮੀ ਅਗਮ ਦਰਬਾਰਾ॥

ਉਹ ਸੁਆਮੀ ਪਰਮਾਤਮਾ ਊਚ ਮੂਚ=ਉਚਿਆਂ ਤੋਂ ਉਚਾ ਹੈ, *ਵਾ:*- ਉਚਾ ਹੈ ਤੇ ਬੜੇ ਮੂਚ ਵਿਸਤਾਰ ਵਾਲਾ ਹੈ, ਅਪਾਰ=ਪਾਰਾਵਾਰ ਤੋਂ ਰਹਿਤ ਹੈ ਅਤੇ ਉਸ ਸੁਆਮੀ ਦਾ ਸਰੂਪ ਦਰਬਾਰ ਅਗਮ ਹੈ ਥੋੜੇ ਕੀਤਿਆਂ ਓਥੇ ਕੋਈ ਪਹੁੰਚ ਨਹੀਂ ਸਕਦਾ।

## ਨਾਮੋ ਵਡਿਆਈ ਸੋਭਾ ਨਾਨਕ ਖਸਮੁ ਪਿਆਰਾ॥ ੪॥ ੭॥ ੧੬॥

ਗੁਰੂ ਜੀ ਕਥਨ ਕਰਦੇ ਹਨ—ਉਸ ਸੁਆਮੀ ਦਾ ਨਾਮ ਜੋ ਜਪਦਾ ਹੈ ਉਸ ਦੀ ਇਸ ਲੋਕ ਵਿਚ ਵਡਿਆਈ ਹੁੰਦੀ ਹੈ ਅਤੇ ਪ੍ਰਲੋਕ ਵਿਚ ਸੋਭਾ ਹੁੰਦੀ ਹੈ ਤੇ ਓਹੀ ਖਸਮੁ ਪਰਮੇਸ਼ਰ ਨੂੰ ਪਿਆਰਾ ਲਗਦਾ ਹੈ।

*ਅਥਵਾ:*- ਨਾਮ ਦੀ ਵਡਿਆਈ ਕਰਨ ਨਾਲ ਜੀਵ ਦੀ ਸੋਭਾ ਹੁੰਦੀ ਹੈ ਅਤੇ ਨਾਮ ਜਪਣ ਕਰਕੇ ਹੀ ਖਸਮੁ=ਪਰਮਾਤਮਾ ਪਿਆਰਾ ਲਗਦਾ ਹੈ॥ ੪॥ ੭॥ ੧੬॥

## ਮਾਰੂ ਮਹਲਾ ੫ ਘਰੁ ੪ ੧ੴ ਸਤਿਗੁਰ ਪ੍ਰਸਾਦਿ॥

ਸਿੱਖ ਨੇ ਬੇਨਤੀ ਕੀਤੀ, ਸ੍ਰਿਸ਼ਟੀ ਦੀ ਉਤਪਤੀ ਕਿਸ ਤੋਂ ਹੋਈ ਹੈ? *ਗੁਰ ਉੱਤਰ:*-

## ਓਅੰਕਾਰਿ ਉਤਪਾਤੀ॥ ਕੀਆ ਦਿਨਸੁ ਸਭ ਰਾਤੀ॥

ਓਅੰਕਾਰਿ=ਮੰਗਲ ਸਰੂਪ ਪਰਮਾਤਮਾ ਤੋਂ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ। ਓਸੇ ਪਰਮਾਤਮਾ ਨੇ ਹੀ ਦਿਨ ਰਾਤ ਆਦਿ ਸਭ ਕੁਝ ਪੈਦਾ ਕੀਤਾ ਹੈ।

*ਯਥਾ:*- ਜਿਨਿ ਦਿਨੁ ਕਰਿ ਕੈ ਕੀਤੀ ਰਾਤਿ॥ ਖਸਮੁ ਵਿਸਾਰਹਿ ਤੇ ਕਮਜਾਤਿ॥

## ਵਣੁ ਤ੍ਰਿਣੁ ਤ੍ਰਿਭਵਣ ਪਾਣੀ॥ ਚਾਰਿ ਬੇਦ ਚਾਰੇ ਖਾਣੀ॥

ਵਣੁ=ਬ੍ਰਿਛ, ਤ੍ਰਿਣੁ=ਘਾਸ, ਤ੍ਰਿਭਵਣ=ਤਿੰਨ ਲੋਕ ਤੇ ਪਾਣੀ ਆਦਿਕ ਸਾਰੇ ਤੱਤ। ਸ਼ਾਮ, ਰਿਗ, ਜੁਜਰ, ਅਥਰਬਣ ਇਹ ਚਾਰੇ ਵੇਦ ਅਤੇ ਅੰਡਜ਼, ਜੇਰਜ਼, ਸੇਤਜ਼, ਉਤਭੁਜ ਰੂਪ ਚਾਰ ਖਾਣੀਆਂ।

## ਖੰਡ ਦੀਪ ਸਭਿ ਲੋਆ॥ ਏਕ ਕਵਾਵੈ ਤੇ ਸਭਿ ਹੋਆ॥ ੧॥

ਨੌ ਖੰਡ, ਸਤ ਦੀਪ ਅਤੇ ਸਾਰੇ ਲੋਕ। ਇਤਿਆਦਿਕ ਸਾਰਾ ਪਸਾਰਾ ਇਕ ਕਵਾਵੈ=ਫੁਰਨੇ ਤੋਂ ਹੋਇਆ ਹੈ, ਵਾ:- ਇਕ ਮਾਇਆ ਰੂਪੀ ਕਵਾਵੈ=ਪੁਸ਼ਾਕ ਤੋਂ ਹੋਇਆ ਹੈ।

*ਯਥਾ:*- ਕੀਤਾ ਪਸਾਉ ਏਕੋ ਕਵਾਉ॥ ਤਿਸ ਤੇ ਹੋਏ ਲਖ ਦਰੀਆਉ॥

*ਅਥਵਾ:*- ਇਕ ਕਵਾਵੈ=ਬਾਣੀ ਤੋਂ ਸਭ ਕੁਝ ਪੈਦਾ ਹੋਇਆ ਹੈ॥ ੧॥

*ਯਥਾ:*- ਸੁਅਸਤਿ ਆਥਿ ਬਾਣੀ ਬਰਮਾਉ॥

## ਕਰਣੈਹਾਰਾ ਬੂਝਹੁ ਰੇ॥ ਸਤਿਗੁਰੁ ਮਿਲੈ ਤ ਸੂਝੈ ਰੇ॥ ੧॥ ਰਹਾਉ॥

ਰੇ=ਹੇ ਭਾਈ ! ਸਭ ਦੇ ਪੈਦਾ ਕਰਨ ਵਾਲਾ ਜੋ ਪ੍ਰਭੂ ਹੈ ਉਸ ਨੂੰ ਬੁਝਣਾ ਕਰੋ। ਰੇ=ਹੇ ਭਾਈ ! ਪੂਰੇ ਸਤਿਗੁਰੂ ਮਿਲਣ ਤਾਂ ਹੀ ਉਸ ਪ੍ਰਭੂ ਦੀ ਸੂਝ ਆਉਂਦੀ ਹੈ॥ ੧॥ ਰਹਾਉ॥

## ਤ੍ਰੈ ਗੁਣ ਕੀਆ ਪਸਾਰਾ ॥ ਨਰਕ ਸੁਰਗ ਅਵਤਾਰਾ ॥

ਇਹ ਸਾਰਾ ਸੰਸਾਰ ਪਸਾਰਾ ਤ੍ਰਿਗੁਣ ਆਤਮਕ ਹੀ ਕੀਤਾ ਹੈ, ਏਸੇ ਕਰਕੇ ਜੀਵ ਨਰਕਾਂ ਸੁਰਗਾਂ ਵਿਚ ਅਵਤਾਰਾ=ਉਤਰਦਾ ਹੈ।

## ਹਉਮੈ ਆਵੈ ਜਾਈ ॥ ਮਨੁ ਟਿਕਣੁ ਨ ਪਾਵੈ ਰਾਈ ॥

ਇਹ ਜੀਵ ਹੰਗਤਾ ਮਮਤਾ ਕਰਕੇ ਔਂਦਾ ਜਾਂਦਾ ਹੈ। ਹੰਗਤਾ ਮਮਤਾ ਦੇ ਹੋਣ ਕਰਕੇ ਹੀ ਇਹ ਚੰਚਲ ਮਨ ਰਾਈ ਦੇ ਦਾਣੇ ਜਿੰਨਾ ਭੀ 'ਟਿਕਣੁ ਨ ਪਾਵੈ'=ਇਸਥਿਤ ਹੋਣਾ ਨਹੀਂ ਪਾਂਵਦਾ।

[ਪੰਨਾ ੧੦੦੪]

## ਬਾਝੁ ਗੁਰੂ ਗੁਬਾਰਾ ॥ ਮਿਲਿ ਸਤਿਗੁਰ ਨਿਸਤਾਰਾ ॥ ੨ ॥

ਪੂਰਿਆਂ ਗੁਰਾਂ ਤੋਂ ਬਿਨਾਂ ਗਾਹੜਾ ਅਗਿਆਨ ਰੂਪ ਹਨੇਰਾ ਬਣਿਆ ਰਹਿੰਦਾ ਹੈ, ਪੂਰਿਆਂ ਸਤਿਗੁਰਾਂ ਨਾਲ ਮਿਲਣ ਕਰਕੇ ਹੀ ਸੰਸਾਰ ਤੋਂ ਤਰਨਾ ਹੁੰਦਾ ਹੈ॥ ੨ ॥

## ਹਉ ਹਉ ਕਰਮ ਕਮਾਣੇ ॥ ਤੇ ਤੇ ਬੰਧ ਗਲਾਣੇ ॥

ਹੰਗਤਾ ਹੀ ਹੰਗਤਾ ਦੇ ਨਾਲ ਜਿਤਨੇ ਕੁ ਕਰਮ ਕਮਾਵਣੇ ਹਨ। ਉਤਨੇ ਹੀ ਜੀਵ ਦੇ ਗਲ ਵਿਚ ਬੰਧਨ ਰੂਪ ਹੋ ਕੇ ਪੈਂਦੇ ਹਨ।

## ਮੇਰੀ ਮੇਰੀ ਧਾਰੀ ॥ ਓਹਾ ਪੈਰਿ ਲੋਹਾਰੀ ॥

ਜੀਵ ਨੇ ਜੋ ਮੇਰੀ ਮੇਰੀ ਕਰਕੇ ਧਾਰੀ ਹੈ, ਓਹੀ ਪੈਰਾਂ ਵਿਚ ਲੋਹਾਰੀ=ਬੇੜੀ ਰੂਪ ਹੈ।

*ਅਥਵਾ:-* ਮੇਰੀ ਜਾਤੀ ਸਭ ਤੋਂ ਉੱਚੀ ਹੈ, ਮੇਰੀ ਜ਼ਮੀਨ ਬਹੁਤ ਸਾਰੀ ਹੈ, ਮੇਰੀ ਅਕਲ ਸਭ ਤੋਂ ਉੱਚੀ ਹੈ ਇਸ ਤਰ੍ਹਾਂ ਜਿਸ ਨੇ ਮੇਰੀ ਮੇਰੀ ਧਾਰੀ ਹੈ, ਓਸੇ ਦੇ ਪੈਰਾਂ ਵਿਚ ਜਮਾਂ ਦੀ ਲੋਹਾਰੀ=ਬੇੜੀ ਪੈਂਦੀ ਹੈ।

## ਸੋ ਗੁਰ ਮਿਲਿ ਏਕੁ ਪਛਾਣੈ ॥ ਜਿਸੁ ਹੋਵੈ ਭਾਗੁ ਮਥਾਣੈ ॥ ੩ ॥

ਓਹੀ ਮਨੁੱਖ ਪੂਰਿਆਂ ਗੁਰਾਂ ਨਾਲ ਮਿਲ ਕੇ ਇਕ ਨੂੰ ਪਛਾਣਦਾ ਹੈ। ਜਿਸ ਦੇ ਮੱਥੇ ਦੇ ਭਾਗ ਚੰਗੇ ਹੁੰਦੇ ਹਨ॥ ੩ ॥

## ਸੋ ਮਿਲਿਆ ਜਿ ਹਰਿ ਮਨਿ ਭਾਇਆ ॥ ਸੋ ਭੂਲਾ ਜਿ ਪ੍ਰਭੂ ਭੁਲਾਇਆ ॥

ਜਿਹੜਾ ਹਰੀ ਦੇ ਮਨ ਵਿਚ ਭਾਅ ਗਿਆ ਹੈ ਓਹੀ ਹਰੀ ਨਾਲ ਮਿਲਿਆ=ਅਭੇਦ ਹੋਇਆ ਹੈ। ਜਿਸ ਨੂੰ ਪ੍ਰਭੂ ਨੇ ਭੁਲਾਇਆ ਹੈ ਓਹੀ ਭੁਲਿਆ ਫਿਰਦਾ ਹੈ।

## ਨਹ ਆਪਹੁ ਮੂਰਖੁ ਗਿਆਨੀ ॥ ਜਿ ਕਰਾਵੈ ਸੁ ਨਾਮੁ ਵਖਾਨੀ ॥

ਆਪਣੇ ਆਪ ਨਾ ਕੋਈ ਮੂਰਖ ਹੈ, ਨਾ ਕੋਈ ਗਿਆਨੀ ਹੈ। ਜਿਸ ਦੇ ਪਾਸੋਂ ਨਾਮ ਕਥਨ ਕਰਵਾਂਦਾ ਹੈ ਓਹੀ ਪੁਰਸ਼ ਨਾਮ ਨੂੰ ਕਥਨ ਕਰਦਾ ਹੈ।

## ਤੇਰਾ ਅੰਤੁ ਨ ਪਾਰਾਵਾਰਾ ॥ ਜਨ ਨਾਨਕ ਸਦ ਬਲਿਹਾਰਾ ॥ ੪ ॥ ੧ ॥ ੧੭ ॥

ਤਿਸ ਪ੍ਰਭੂ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ। ਗੁਰੂ ਜੀ ਕਥਨ ਕਰਦੇ ਹਨ—ਮੈਂ ਸੇਵਕ ਜਨ

ਉਸ ਪ੍ਰਭੂ ਤੋਂ ਸਦਾ ਬਲਿਹਾਰ ਕੁਰਬਾਨ ਜਾਂਦਾ ਹਾਂ॥ ੪॥ ੧॥ ੧੭॥

## ਮਾਰੂ ਮਹਲਾ ੫ ॥

## ਮੋਹਨੀ ਮੋਹਿ ਲੀਏ ਤ੍ਰੈ ਗੁਨੀਆ ॥ ਲੋਭਿ ਵਿਆਪੀ ਝੂਠੀ ਦੁਨੀਆ ॥

ਇਸ ਮੋਹਨੀ=ਮਾਇਆ ਨੇ ਤਰੈਗੁਣੀ ਜੀਵ ਸਭ ਮੋਹ ਲੈਣਾ ਕੀਤੇ ਹਨ ਏਸੇ ਮਾਇਆ ਦੇ ਲੋਭ ਵਿਚ ਝੂਠੀ ਦੁਨੀਆਂ ਵਿਆਪ ਰਹੀ ਹੈ।

## ਮੇਰੀ ਮੇਰੀ ਕਰਿ ਕੈ ਸੰਚੀ ਅੰਤ ਕੀ ਬਾਰ ਸਗਲ ਲੇ ਛਲੀਆ ॥ ੧ ॥

ਇਹ ਮਾਇਆ ਮੇਰੀ ਹੈ, ਮੇਰੀ ਹੈ ਐਸੇ ਜਾਣ ਕੇ ਸੰਚੀ=ਇਕੱਤ੍ਰ ਕੀਤੀ ਹੈ, ਅੰਤ ਦੀ ਵਾਰੀ ਇਸ ਮਾਇਆ ਨੇ ਸਾਰਿਆਂ ਨੂੰ ਛਲ ਲੈਣਾ ਕੀਤਾ ਹੈ॥ ੧॥

## ਨਿਰਭਉ ਨਿਰੰਕਾਰੁ ਦਇਅਲੀਆ ॥

## ਜੀਅ ਜੰਤ ਸਗਲੇ ਪ੍ਰਤਿਪਲੀਆ ॥ ੧ ॥ ਰਹਾਉ ॥

ਉਹ ਨਿਰੰਕਾਰ ਨਿਰਭਉ ਹੈ ਤੇ ਦਿਆਲੂ ਸੁਭਾਅ ਵਾਲਾ ਹੈ। ਜਿਸ ਨੇ ਸਾਰੇ ਜੀਆ ਜੰਤ ਪਾਲਣਾ ਕੀਤੇ ਹਨ॥ ੧॥ ਰਹਾਉ॥

(ਇਹ ਦੋ ਤੁਕਾਂ ਸ਼ਬਦ ਦੀ ਸਮਾਪਤੀ ਵੇਲੇ ਉੱਤਰ ਵਿਚ ਭੀ ਲਗਣਗੀਆਂ)

## ਏਕੈ ਸੂਮੁ ਕਰਿ ਗਾਡੀ ਗਡਹੈ ॥ ਏਕਹਿ ਸੁਪਨੈ ਦਾਮੁ ਨ ਛਡਹੈ ॥

ਇਕ ਪੁਰਸ਼ ਐਸੇ ਹਨ ਜੋ ਸੂਮੁ=ਕਸ਼ਟ ਸਹਾਰ ਕੇ ਮਾਇਆ ਨੂੰ ਗਾਡੀ ਗਡਹੈ=ਟੋਹੇ ਵਿਚ ਪੂਰ ਕੇ ਰਖਦੇ ਹਨ। ਇਕ ਪੁਰਸ਼ ਐਸੇ ਹਨ ਜੋ ਰਾਤ ਨੂੰ ਸੁੱਤਿਆਂ ਪਿਆਂ ਸੁਪਨੇ ਵਿਚ ਭੀ ਦਾਮੁ=ਦਮੜੀ ਨੂੰ ਜਾਂ ਮਾਇਆ ਨੂੰ ਛੱਡਦੇ ਨਹੀਂ ਹਨ।

## ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੈ ਸੰਗਿ ਨ ਚੰਚਲਿ ਚਲੀਆ ॥ ੨ ॥

ਰਾਜ ਭਾਗ ਕਮਾ ਕੇ ਜਿਨ੍ਹਾਂ ਨੇ ਰੁਪਿਆਂ ਦੀਆਂ ਥੈਲੀਆਂ 'ਕੱਠੀਆਂ ਕੀਤੀਆਂ ਹਨ। ਇਹ ਚੰਚਲ ਮਾਇਆ ਉਹਨਾਂ ਦੇ ਨਾਲ ਭੀ ਨਹੀਂ ਚਲੀ॥ ੨॥

## ਏਕਹਿ ਪ੍ਰਾਣ ਪਿੰਡ ਤੇ ਪਿਆਰੀ ॥ ਏਕ ਸੰਚੀ ਤਜਿ ਬਾਪ ਮਹਤਾਰੀ ॥

ਇਕਨਾਂ ਨੂੰ ਪ੍ਰਾਣਾਂ ਤੋਂ ਤੇ ਪਿੰਡ=ਸਰੀਰ ਤੋਂ ਭੀ ਮਾਇਆ ਪਿਆਰੀ ਲਗ ਰਹੀ ਹੈ। ਇਕਨਾਂ ਨੇ ਬਾਪ ਮਹਤਾਰੀ=ਪਿਤਾ ਤੇ ਮਾਂ ਦੀ ਪ੍ਰੀਤੀ ਤਿਆਗ ਕੇ ਮਾਇਆ ਸੰਚੀ='ਕੱਠੀ ਕੀਤੀ ਹੈ।

## ਸੁਤ ਮੀਤ ਭ੍ਰਾਤ ਤੇ ਗੁਹਜੀ ਤਾ ਕੈ ਨਿਕਟਿ ਨ ਹੋਈ ਖਲੀਆ ॥ ੩ ॥

ਇਕਨਾਂ ਨੇ ਸੁਤ=ਪੁਤ੍ਰ, ਮਿਤ੍ਰ ਤੇ ਭ੍ਰਾਤ=ਭਰਾਵਾਂ ਤੋਂ ਭੀ ਗੁਹਜੀ=ਛੁਪਾ ਕੇ ਰਖੀ ਹੈ, ਪਰ ਅੰਤ ਸਮੇਂ ਉਹਨਾਂ ਦੇ ਕੋਲ ਭੀ ਮਾਇਆ ਖਲੋਤੀ ਨਹੀਂ ਹੈ॥ ੩॥

## ਹੋਇ ਅਉਧੂਤ ਬੈਠੇ ਲਾਇ ਤਾਰੀ ॥ ਜੋਗੀ ਜਤੀ ਪੰਡਿਤ ਬੀਚਾਰੀ ॥

ਅਉਧੂਤ=ਨਾਂਗੇ ਹੋ ਕੇ ਜੋ ਤਾਰੀ=ਸਮਾਧੀ ਲਗਾ ਕੇ ਬੈਠੇ ਹਨ। ਪੁਨਾ ਜੋ ਆਪਣੇ ਆਪ ਨੂੰ ਜੋਗੀ, ਜਤੀ,

ਪੰਡਿਤ ਤੇ ਵਿਚਾਰਵਾਨ ਕਹਾਂਦੇ ਹਨ ਸਭ ਦੇ ਪਿੱਛੇ ਮਾਇਆ ਲਗੀ ਹੋਈ ਹੈ।

**ਗ੍ਰਿਹਿ ਮੜੀ ਮਸਾਣੀ ਬਨ ਮਹਿ ਬਸਤੇ ਊਠਿ ਤਿਨਾ ਕੈ ਲਾਗੀ ਪਲੀਆ ॥੪॥**

ਜੋ ਪੁਰਸ਼ ਗ੍ਰਿਹਿ=ਘਰਾਂ ਵਿਚ ਰਹਿੰਦੇ ਹਨ ਤੇ ਮੜੀ ਕਬਰਾਂ ਵਿਚ ਤੇ ਮਸਾਣਾ ਵਿਚ ਨਿਵਾਸ ਕਰਦੇ ਹਨ ਅਤੇ ਜੋ ਬਨਾਂ ਵਿਚ ਵਸਦੇ ਹਨ ਇਹ ਮਾਇਆ ਉਠ ਕੇ ਉਹਨਾਂ ਸਾਰਿਆਂ ਦੇ ਪੱਲੇ ਨਾਲ ਲੱਗੀ ਹੋਈ ਹੈ. ਵਾ:- ਬੁੱਧੀ ਰੂਪ ਪੱਲੇ ਨਾਲ ਲੱਗੀ ਹੋਈ ਹੈ॥ ੪॥

*ਪ੍ਰਸ਼ਨ-* ਇਹਨਾਂ ਸਾਰਿਆਂ ਵਿੱਚੋਂ ਕੌਣ ਤਰਿਆ ਹੈ?

*ਗੁਰ ਉੱਤਰ:- **ਨਿਰਭਉ ਨਿਰੰਕਾਰ ਦਇਅਲੀਆ॥ ਜੀਅ ਜੰਤ ਸਗਲੇ ਪ੍ਰਤਿਪਲੀਆ॥***

**ਕਾਟੇ ਬੰਧਨ ਠਾਕੁਰਿ ਜਾ ਕੇ॥ ਹਰਿ ਹਰਿ ਨਾਮੁ ਬਸਿਓ ਜੀਅ ਤਾ ਕੈ॥**

ਜੋ ਨਿਰਭਉ ਨਿਰੰਕਾਰ ਦਿਆਲੂ ਸੁਭਾਅ ਵਾਲਾ ਹੈ, ਜਿਸ ਨੇ ਸਾਰਿਆਂ ਜੀਵਾਂ ਜੰਤਾਂ ਦੀ ਪ੍ਰਤਿਪਾਲਾ ਕੀਤੀ ਹੈ। ਉਸ ਠਾਕੁਰ ਨੇ ਜਿਸ ਦੇ ਮੋਹ ਆਦਿਕ ਬੰਧਨ ਕਟੇ ਹਨ, ਉਸ ਦੇ ਦਿਲ ਵਿਚ ਹਰਿ ਹਰਿ ਨਾਮ ਵਸਿਆ ਹੈ।

**ਸਾਧਸੰਗਿ ਭਏ ਜਨ ਮੁਕਤੇ**
**ਗਤਿ ਪਾਈ ਨਾਨਕ ਨਦਰਿ ਨਿਹਲੀਆ॥੫॥੨॥੧੮॥**

ਸੰਤਾਂ ਦੇ ਸਤਸੰਗ ਕਰਕੇ ਉਹ ਗੁਰਮੁਖ ਜਨ ਮਾਇਆ ਤੋਂ ਮੁਕਤੇ=ਛੁਟ ਗਏ ਹਨ ਅਤੇ ਸੰਤਾਂ ਦੀ ਨਦਰਿ ਨਿਹਲੀਆ=ਨਿਹਾਲ ਦ੍ਰਿਸ਼ਟੀ ਕਰਕੇ ਭਾਵ ਕ੍ਰਿਪਾ ਦ੍ਰਿਸ਼ਟੀ ਕਰਕੇ ਗਤਿ=ਮੁਕਤੀ ਪਾਈ ਹੈ॥ ੫॥ ੨॥ ੧੮॥

## ਮਾਰੂ ਮਹਲਾ ੫॥

**ਸਿਮਰਹੁ ਏਕੁ ਨਿਰੰਜਨ ਸੋਊ॥ ਜਾ ਤੇ ਬਿਰਥਾ ਜਾਤ ਨ ਕੋਊ॥**

ਹੇ ਭਾਈ! ਉਸ ਇਕ ਨਿਰੰਜਨ ਪਰਮਾਤਮਾ ਨੂੰ ਸਿਮਰਨਾ ਕਰੋ।

ਜਿਸ ਪ੍ਰਭੂ ਪਾਸੋਂ ਕੋਈ ਭੀ ਬਿਰਥਾ=ਖਾਲੀ ਨਹੀਂ ਜਾਂਦਾ।

**ਮਾਤ ਗਰਭ ਮਹਿ ਜਿਨਿ ਪ੍ਰਤਿਪਾਰਿਆ॥ ਜੀਉ ਪਿੰਡੁ ਦੇ ਸਾਜਿ ਸਵਾਰਿਆ॥**

ਜਿਸ ਪਰਮਾਤਮਾ ਨੇ ਮਾਂ ਦੇ ਗਰਭ ਵਿਚ ਤੈਨੂੰ ਪਾਲਿਆ ਹੈ। ਤੇਰੇ ਪਿੰਡੁ=ਸਰੀਰ ਨੂੰ ਸਾਜ ਕੇ ਵਿਚ ਜੀਵਾਤਮਾ ਦੇ ਕੇ ਸਵਾਰਨਾ ਕੀਤਾ ਹੈ।

**ਸੋਈ ਬਿਧਾਤਾ ਖਿਨੁ ਖਿਨੁ ਜਪੀਐ॥ ਜਿਸੁ ਸਿਮਰਤ ਅਵਗੁਣ ਸਭਿ ਢਕੀਐ॥**

ਉਸ ਫਲ ਬਰ ਦਾਤੇ ਪ੍ਰਭੂ ਨੂੰ ਖਿਨ ਖਿਨ ਕਾਲ ਜਪਣਾ ਕਰੀਏ। ਜਿਸ ਪ੍ਰਭੂ ਦੇ ਸਿਰਮਨ ਕਰਦਿਆਂ ਸਾਰੇ ਔਗੁਣ ਢੱਕੇ ਜਾਂਦੇ ਹਨ।

**ਚਰਣ ਕਮਲ ਉਰ ਅੰਤਰਿ ਧਾਰਹੁ॥ ਬਿਖਿਆ ਬਨ ਤੇ ਜੀਉ ਉਧਾਰਹੁ॥**

ਪ੍ਰਭੂ ਦੇ ਚਰਨ ਕਵਲਾਂ ਦੇ ਧਿਆਨ ਨੂੰ ਹਿਰਦੇ ਵਿਚ ਧਾਰਨਾ ਕਰੋ ਅਤੇ ਵਿਸ਼ਿਆਂ ਰੂਪੀ ਬਨ=ਜਲ ਵਿੱਚੋਂ ਆਪਣੇ ਜੀਅ ਨੂੰ ਤਾਰਨਾ ਕਰੋ।

**ਕਰਣ ਪਲਾਹ ਮਿਟਹਿ ਬਿਲਲਾਟਾ॥ ਜਪਿ ਗੋਵਿਦ ਭਰਮੁ ਭਉ ਫਾਟਾ॥**

ਕਰਣ=ਕੀਰਨੇ ਅਰਥਾਤ ਰੋਣਾ ਪਿਟਣਾ, ਪਲਾਹ=ਜਤਨ ਤੇ ਬਿਲਲਾਟਾ=ਵਿਰਲਾਪ ਕਰਨੇ ਸਭ ਮਿਟ ਜਾਣਗੇ। ਗੋਬਿੰਦ ਦੇ ਜਪਣ ਕਰਕੇ ਡਰ ਤੇ ਭਰਮ ਦਾ ਪੜਦਾ ਫਟ ਜਾਏਗਾ।

**ਸਾਧਸੰਗਿ ਵਿਰਲਾ ਕੋ ਪਾਏ॥ ਨਾਨਕੁ ਤਾ ਕੈ ਬਲਿ ਬਲਿ ਜਾਏ॥ ੧॥**

ਸੰਤਾਂ ਦੇ ਸਤਸੰਗ ਵਿਚੋਂ ਕੋਈ ਵਿਰਲਾ ਹੀ ਨਾਮ ਦਾ ਸਿਮਰਨ ਕਰਨਾ ਪਾਂਦਾ ਹੈ। ਗੁਰੂ ਜੀ ਕਥਨ ਕਰਦੇ ਹਨ—ਮੈਂ ਉਸ ਤੋਂ ਸਦਕੇ ਤੇ ਕੁਰਬਾਨ ਜਾਂਦਾ ਹਾਂ॥ ੧॥

**ਰਾਮ ਨਾਮੁ ਮਨਿ ਤਨਿ ਆਧਾਰਾ॥**
**ਜੋ ਸਿਮਰੈ ਤਿਸ ਕਾ ਨਿਸਤਾਰਾ॥ ੧॥ ਰਹਾਉ॥**

ਮੇਰੇ ਮਨ ਤਨ ਦਾ ਰਾਮ ਨਾਮ ਹੀ ਆਧਾਰਾ=ਆਸਰਾ ਰੂਪ ਹੈ ਜੋ ਰਾਮ ਨਾਮ ਦਾ ਸਿਮਰਨ ਕਰਦਾ ਹੈ ਉਸ ਦਾ ਪਾਰ ਉਤਾਰਾ ਹੁੰਦਾ ਹੈ॥ ੧॥ ਰਹਾਉ॥

**ਮਿਥਿਆ ਵਸਤੁ ਸਤਿ ਕਰਿ ਮਾਨੀ॥ ਹਿਤੁ ਲਾਇਓ ਸਠ ਮੂੜ ਅਗਿਆਨੀ॥**

ਮਿਥਿਆ ਵਸਤੂ ਜੋ ਦੇਹ ਹੈ ਉਸ ਨੂੰ ਸੱਚ ਕਰਕੇ ਮੰਨਿਆਂ ਹੋਇਆ ਹੈ। ਮਹਾਂ ਮੂਰਖ ਅਗਿਆਨੀ ਨੇ ਏਸੇ ਨਾਲ ਹੀ ਹਿਤੁ=ਪ੍ਰੇਮ ਲਗਾਇਆ ਹੋਇਆ ਹੈ।

**ਕਾਮ ਕ੍ਰੋਧ ਲੋਭ ਮਦ ਮਾਤਾ॥ ਕਉਡੀ ਬਦਲੈ ਜਨਮੁ ਗਵਾਤਾ॥**

ਕਾਮ, ਕ੍ਰੋਧ, ਲੋਭ, ਮਦ=ਹੰਕਾਰ ਆਦਿਕਾਂ ਵਿਚ ਮਸਤ ਹੋ ਰਿਹਾ ਹੈ। ਕਉਡੀ=ਮਾਇਆ ਜਾਂ ਵਿਸ਼ਿਆਂ ਦੇ ਬਦਲੇ ਅਮੋਲਕ ਮਨੁੱਖਾ ਜਨਮ ਨੂੰ ਨਿਸਫਲ ਗਵਾ ਰਿਹਾ ਹੈ।

**ਅਪਨਾ ਛੋਡਿ ਪਰਾਇਐ ਰਾਤਾ॥ ਮਾਇਆ ਮਦ ਮਨ ਤਨ ਸੰਗਿ ਜਾਤਾ॥**

ਆਪਣੇ ਮਾਲਕ ਪਰਮੇਸ਼ਰ ਨੂੰ ਛੱਡ ਕੇ ਪਰਾਏ ਪਦਾਰਥਾਂ ਵਿਚ ਰੱਤਾ ਹੋਇਆ ਹੈ। ਮਾਇਆ ਵਿਚ ਮਦ=ਮਸਤ ਹੋ ਕੇ ਮਨ ਤਨ ਦੇ ਨਾਲ ਹੀ ਜਾਂਦਾ ਹੈ। ਅਰਥਾਤ ਮਨ ਆਪਣੇ ਸਰੂਪ ਨੂੰ ਛੱਡ ਕੇ ਤਨ ਦੀ ਪਾਲਣਾ ਮਗਰ ਦੌੜਿਆ ਫਿਰਦਾ ਹੈ ਜਾਂ ਮਾਇਆ ਦੇ ਮਦ ਕਰਕੇ ਇਸ ਨੇ ਮਨ ਤਨ ਨੂੰ ਆਪਣੇ ਨਾਲ ਹੀ ਜਾਣਿਆ ਹੈ।

**ਤ੍ਰਿਸਨ ਨ ਬੂਝੈ ਕਰਤ ਕਲੋਲਾ॥ ਊਣੀ ਆਸ ਮਿਥਿਆ ਸਭਿ ਬੋਲਾ॥**

ਕਲੋਲ ਕਰਦਿਆਂ ਹੋਇਆਂ ਭਾਵ ਵਿਸ਼ੇ ਭੋਗਦਿਆਂ ਹੋਇਆਂ ਇਸ ਦੀ ਤ੍ਰਿਸ਼ਨਾਂ ਬੁਝਦੀ ਨਹੀਂ ਹੈ ਅਤੇ ਆਸਾ ਊਣੀ ਰਹਿੰਦੀ ਹੈ ਇਸ ਨੂੰ ਪੂਰਿਆਂ ਕਰਨ ਲਈ ਸਾਰੇ ਝੂਠੇ ਬਚਨਾਂ ਨੂੰ ਬੋਲਦਾ ਹੈ।

**ਆਵਤ ਇਕੇਲਾ ਜਾਤ ਇਕੇਲਾ॥ ਹਮ ਤੁਮ ਸੰਗਿ ਝੂਠੇ ਸਭਿ ਬੋਲਾ॥**

ਇਹ ਜੀਵ ਇਕੱਲਾ ਆਉਂਦਾ ਹੈ ਤੇ ਇਕੱਲਾ ਹੀ ਜਾਂਦਾ ਹੈ। ਹਮ ਤੁਮ ਸੰਗਿ=ਮੇਰੇ ਤੇਰੇ ਨਾਲ ਸਾਰੇ ਝੂਠੇ ਹੀ ਬਚਨਾਂ ਨੂੰ ਬੋਲਣਾ ਕਰਦਾ ਹੈ।

[ਪੰਨਾ ੧੦੦੫]

## ਪਾਇ ਠਗਉਰੀ ਆਪਿ ਭੁਲਾਇਓ ॥
## ਨਾਨਕ ਕਿਰਤੁ ਨ ਜਾਇ ਮਿਟਾਇਓ ॥ ੨ ॥

ਮੋਹ ਰੂਪੀ ਠੱਗ ਬੂਟੀ ਪਾ ਕੇ ਆਪ ਪਰਮੇਸ਼ਰ ਨੇ ਜੀਵ ਨੂੰ ਭੁਲਾਇਆ ਹੋਇਆ ਹੈ ਕਿਉਂਕਿ ਗੁਰੂ ਜੀ ਕਥਨ ਕਰਦੇ ਹਨ—ਜੀਵ ਦਾ ਜੋ ਕਿਰਤੁ=ਕਰਮ ਹੈ ਉਹ ਭੋਗੇ ਤੋਂ ਬਿਨਾਂ ਮਿਟਾਇਆ ਨਹੀਂ ਜਾਂਦਾ॥ ੨ ॥

## ਪਸੁ ਪੰਖੀ ਭੂਤ ਅਰੁ ਪ੍ਰੇਤਾ ॥ ਬਹੁ ਬਿਧਿ ਜੋਨੀ ਫਿਰਤ ਅਨੇਤਾ ॥

ਅਨੇਤਾ=ਨੇਤ੍ਰਾਂ ਤੋਂ ਹੀਣ ਭਾਵ ਅੰਨ੍ਹਾਂ ਹੋ ਕੇ ਪਸੂ, ਪੰਛੀ ਅਤੇ ਭੂਤ, ਪ੍ਰੇਤ ਆਦਿਕ ਬਹੁਤ ਪ੍ਰਕਾਰ ਦੀਆਂ ਜੂਨੀਆਂ ਵਿਚ ਫਿਰਦਾ ਹੈ। *ਅਥਵਾ:-* ਅਨੇਤਾ=ਅਨਿਤ ਭਾਵ ਮਿਥਿਆ ਪਦਾਰਥਾਂ ਵਿਚ ਲਗ ਕੇ ਬਹੁਤ ਪ੍ਰਕਾਰ ਦੀਆਂ ਜੂਨੀਆਂ ਵਿਚ ਫਿਰਦਾ ਹੈ।

## ਜਹ ਜਾਨੋ ਤਹ ਰਹਨੁ ਨ ਪਾਵੈ ॥ ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ ॥

ਜਹ ਜਾਨੋ=ਜਿਥੇ ਭੀ ਜਾਂਦਾ ਹੈ ਉਥੇ ਰਹਿਣਾ ਨਹੀਂ ਪਾਂਵਦਾ। ਸਰੂਪ ਥਾਂ ਤੋਂ ਬਿਨਾਂ ਹੋ ਕੇ ਫਿਰਿ= ਵਾਰੰਵਾਰ ਉਠ ਉਠ ਕੇ ਧਾਵੈ=ਦੌੜਦਾ ਹੈ।

## ਮਨਿ ਤਨਿ ਬਾਸਨਾ ਬਹੁਤੁ ਬਿਸਥਾਰਾ ॥ ਅਹੰਮੇਵ ਮੂਠੋ ਬੇਚਾਰਾ ॥

ਮਨ ਤਨ ਵਿਚ ਵਾਸ਼ਨਾ ਦਾ ਬਹੁਤ ਹੀ ਵਿਸਥਾਰ ਕਰਦਾ ਹੈ ਅਤੇ ਵਿਚਾਰਾ ਜੀਵ ਹੰਕਾਰ ਕਰਕੇ ਮੂਠੋ=ਠੱਗਿਆ ਗਿਆ ਹੈ।

## ਅਨਿਕ ਦੋਖ ਅਰੁ ਬਹੁਤੁ ਸਜਾਈ ॥ ਤਾ ਕੀ ਕੀਮਤਿ ਕਹਣੁ ਨ ਜਾਈ ॥

ਅਨੇਕ ਤਰ੍ਹਾਂ ਦੇ ਜੋ ਦੋਸ਼ ਕਰਮ ਕੀਤੇ ਹਨ ਅਤੇ ਉਹਨਾਂ ਕਰਕੇ ਜੋ ਬਹੁਤ ਸਜਾਵਾਂ ਮਿਲਦੀਆਂ ਹਨ। ਉਹਨਾਂ ਸਜਾਵਾਂ ਦੀ ਕੀਮਤਿ=ਗਿਣਤੀ ਕਹੀ ਨਹੀਂ ਜਾਂਦੀ।

## ਪ੍ਰਭ ਬਿਸਰਤ ਨਰਕ ਮਹਿ ਪਾਇਆ ॥
## ਤਹ ਮਾਤ ਨ ਬੰਧੁ ਨ ਮੀਤ ਨ ਜਾਇਆ ॥

ਪ੍ਰਭੂ ਦੇ ਭੁਲਣ ਕਰਕੇ ਨਰਕਾਂ ਵਿਚ ਪਾਇਆ ਜਾਂਦਾ ਹੈ। ਉਥੇ ਨਾ ਮਾਂ, ਨਾ ਸਬੰਧੀ, ਨਾ ਮਿਤ੍ਰ ਤੇ ਨਾ ਹੀ ਜਾਇਆ=ਪੁਤ੍ਰ, *ਵਾ:-* ਇਸਤ੍ਰੀ ਸਹਾਇਕ ਹੁੰਦੀ ਹੈ।

## ਜਿਸ ਕਉ ਹੋਤ ਕ੍ਰਿਪਾਲ ਸੁਆਮੀ ॥ ਸੋ ਜਨੁ ਨਾਨਕ ਪਾਰਗਰਾਮੀ ॥ ੩ ॥

ਗੁਰੂ ਜੀ ਕਥਨ ਕਰਦੇ ਹਨ—ਜਿਸ ਨੂੰ ਸੁਆਮੀ=ਪਰਮਾਤਮਾ ਕ੍ਰਿਪਾਲੂ ਹੁੰਦਾ ਹੈ। ਓਹੀ ਸੇਵਕ ਜਨ ਸੰਸਾਰ ਗ੍ਰਾਮ ਤੋਂ ਪਾਰ ਹੁੰਦਾ ਹੈ॥ ੩ ॥

## ਭ੍ਰਮਤ ਭ੍ਰਮਤ ਪ੍ਰਭ ਸਰਨੀ ਆਇਆ ॥ ਦੀਨਾ ਨਾਥ ਜਗਤ ਪਿਤ ਮਾਇਆ ॥

ਭੌਂਦਾ ਭੌਂਦਾ ਉਸ ਪ੍ਰਭੂ ਦੀ ਸ਼ਰਨ ਵਿਚ ਆਇਆ ਹਾਂ। ਜੋ ਦੀਨਾ ਨਾਥ=ਗਰੀਬਾਂ ਦਾ ਸੁਆਮੀ ਤੇ ਜਗਤ ਦਾ ਮਾਤਾ ਪਿਤਾ ਰੂਪ ਹੈ।

## ਪ੍ਰਭ ਦਇਆਲ ਦੂਖ ਦਰਦ ਬਿਦਾਰਣ ॥ ਜਿਸੁ ਭਾਵੈ ਤਿਸ ਹੀ ਨਿਸਤਾਰਣ ॥

ਉਹ ਦਿਆਲੂ ਪ੍ਰਭੂ ਦੁਖੀਆਂ ਦੇ ਦਰਦਾਂ ਨੂੰ ਜਾਂ ਦੁੱਖ ਜਨ ਦਰਦ ਦੇ ਬਿਦਾਰਣ=ਨਾਸ਼ ਕਰਨ ਵਾਲਾ ਹੈ। ਜਿਸ ਨੂੰ ਭਾਵੈ=ਚਾਹੁੰਦਾ ਹੈ ਓਸੇ ਨੂੰ ਤਾਰ ਲੈਂਦਾ ਹੈ।

## ਅੰਧ ਕੂਪ ਤੇ ਕਾਢਨਹਾਰਾ ॥ ਪ੍ਰੇਮ ਭਗਤਿ ਹੋਵਤ ਨਿਸਤਾਰਾ ॥

ਜੋ ਸੰਸਾਰ ਰੂਪ ਅੰਨ੍ਹੇ ਖੂਹ 'ਚ ਕੱਢਣ ਵਾਲਾ ਹੈ। ਓਸੇ ਦੀ ਪ੍ਰੇਮਾ ਭਗਤੀ ਕਰਨ ਨਾਲ ਜੀਵ ਦਾ ਨਿਸਤਾਰਾ ਹੁੰਦਾ ਹੈ।

## ਸਾਧ ਰੂਪ ਅਪਨਾ ਤਨੁ ਧਾਰਿਆ ॥ ਮਹਾ ਅਗਨਿ ਤੇ ਆਪਿ ਉਬਾਰਿਆ ॥

ਓਸੇ ਪਰਮੇਸ਼ਰ ਨੇ ਆਪਣਾ ਸਰੀਰ ਸੰਤ ਰੂਪ ਧਾਰਿਆ ਹੈ। ਏਸੇ ਕਰਕੇ ਸੰਤ ਨਿਤ ਅਵਤਾਰ ਹਨ ਅਤੇ ਉਸ ਨੇ ਆਪ ਹੀ ਦਾਸਾਂ ਨੂੰ ਮਹਾਂ ਅਗਨੀ ਦੇ ਸਮੁੰਦਰ ਸੰਸਾਰ ਤੋਂ ਉਬਾਰਿਆ=ਬਚਾਅ ਲਿਆ ਹੈ, ਅਰਥਾਤ ਬਾਹਰ ਕੱਢ ਲਿਆ ਹੈ।

## ਜਪ ਤਪ ਸੰਜਮ ਇਸ ਤੇ ਕਿਛੁ ਨਾਹੀ ॥ ਆਦਿ ਅੰਤਿ ਪ੍ਰਭ ਅਗਮ ਅਗਾਹੀ ॥

ਜਪ ਤਪ ਆਦਿਕ ਸਾਧਨ ਤੇ ਸੰਜਮ=ਇੰਦ੍ਰੀਆਂ ਦਾ ਰੋਕਣਾ ਇਸ ਜੀਵ ਦੇ ਪਾਸੋਂ ਕੁਝ ਭੀ ਨਹੀਂ ਹੋ ਸਕਦਾ। ਜੋ ਅਗਮ ਅਗਾਧ ਪ੍ਰਭੂ ਆਦ ਤੋਂ ਲੈ ਕੇ ਅੰਤ ਤੱਕ ਪੂਰਨ ਹੈ ਉਸ ਅੱਗੇ ਬੇਨਤੀ ਕਰ।

## ਨਾਮੁ ਦੇਹਿ ਮਾਗੈ ਦਾਸੁ ਤੇਰਾ ॥
## ਹਰਿ ਜੀਵਨ ਪਦੁ ਨਾਨਕ ਪ੍ਰਭੁ ਮੇਰਾ ॥ ੪ ॥ ੩ ॥ ੧੯ ॥

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੈਂ ਤੇਰਾ ਦਾਸ ਦਾਨ ਮੰਗਦਾ ਹਾਂ ਮੈਨੂੰ ਹਰੀ ਨਾਮ ਦਾ ਸਿਮਰਨ ਦੇਹੁ । ਮੇਰਾ ਏਹੋ ਜੀਵਨ ਪਦ ਰੂਪ ਹੈ॥ ੪॥ ੩॥ ੧੯॥

## ਮਾਰੂ ਮਹਲਾ ੫ ॥
## ਕਤ ਕਉ ਡਹਕਾਵਹੁ ਲੋਗਾ ਮੋਹਨ ਦੀਨ ਕਿਰਪਾਈ ॥ ੧ ॥

ਹੇ ਲੋਕੋ ! ਮਨ ਨੂੰ ਕਿਸ ਵਾਸਤੇ ਡਹਕਾਵਹੁ=ਭਟਕਾਂਦੇ ਹੋ, ਉਹ ਮੋਹਨ ਪਰਮਾਤਮਾ ਤਾਂ ਦੀਨਾ 'ਪਰ ਕ੍ਰਿਪਾਲੂ ਹੈ॥ ੧॥

## ਐਸੀ ਜਾਨਿ ਪਾਈ ॥

ਅਸਾਂ ਨੇ ਇਸ ਤਰ੍ਹਾਂ ਦੀ ਜਾਨਿ=ਖ਼ਬਰ ਪਾਈ ਹੈ। ਕਿ-

## ਸਰਣਿ ਸੂਰੋ ਗੁਰ ਦਾਤਾ ਰਾਖੈ ਆਪਿ ਵਡਾਈ ॥ ੧ ॥ ਰਹਾਉ ॥

ਨਾਮ ਦਾਤੇ ਗੁਰੂ ਸਾਹਿਬ ਜੀ ਸ਼ਰਨ ਆਇਆਂ ਦੀ ਰਖਿਆ ਕਰਨੇ ਨੂੰ ਸੂਰਬੀਰ ਹਨ, ਆਪ ਵਡਿਆਈ ਦੇ ਕੇ ਰੱਖਦੇ ਹਨ॥ ੧॥ ਰਹਾਉ॥

## ਭਗਤਾ ਕਾ ਆਗਿਆਕਾਰੀ ਸਦਾ ਸਦਾ ਸੁਖਦਾਈ ॥ ੨ ॥

ਭਗਤਾਂ ਦਾ ਹਮੇਸ਼ਾ ਆਗਿਆਕਾਰੀ=ਹੁਕਮ ਮੰਨਣ ਵਾਲਾ ਹੈ ਅਤੇ ਸਦਾ ਸਦਾ ਸੁਖ ਦੇਣ ਵਾਲਾ ਹੈ॥ ੨॥

## ਅਪਨੇ ਕਉ ਕਿਰਪਾ ਕਰੀਅਹੁ ਇਕੁ ਨਾਮੁ ਧਿਆਈ॥ ੩ ॥

ਹੇ ਹਰੀ ! ਆਪਣੇ ਦਾਸ ਨੂੰ ਕ੍ਰਿਪਾ ਕਰੋ, ਤਾਂ ਕਿ ਮੈਂ ਇਕ ਆਪ ਜੀ ਦਾ ਨਾਮ ਹੀ ਜਪਦਾ ਰਹਾਂ॥ ੩ ॥

## ਨਾਨਕੁ ਦੀਨੁ ਨਾਮੁ ਮਾਗੈ ਦੁਤੀਆ ਭਰਮੁ ਚੁਕਾਈ॥ ੪ ॥ ੪ ॥ ੨੦ ॥

ਗੁਰੂ ਜੀ ਕਥਨ ਕਰਦੇ ਹਨ—ਮੈਂ ਦੀਨ ਮਨ ਹੋ ਕੇ ਇਕ ਨਾਮ ਹੀ ਮੰਗਦਾ ਹਾਂ, ਕਿਉਂਕਿ ਨਾਮ ਸਿਮਰਨ ਦ੍ਵੈਤ ਭਾਵ ਨੂੰ ਅਤੇ ਭਰਮ ਨੂੰ ਦੂਰ ਕਰ ਦੇਂਦਾ ਹੈ॥ ੪ ॥ ੪ ॥ ੨੦ ॥

## ਮਾਰੂ ਮਹਲਾ ੫ ॥

## ਮੇਰਾ ਠਾਕੁਰੁ ਅਤਿ ਭਾਰਾ॥ ਮੋਹਿ ਸੇਵਕੁ ਬੇਚਾਰਾ॥ ੧ ॥

ਮੇਰਾ ਠਾਕੁਰੁ=ਸੁਆਮੀ ਪਰਮਾਤਮਾ ਅਤਿ ਭਾਰਾ=ਬਹੁਤ ਵੱਡਾ ਹੈ। ਮੈਂ ਵਿਚਾਰਾ ਗਰੀਬ ਸੇਵਕ ਹਾਂ॥ ੧ ॥

## ਮੋਹਨੁ ਲਾਲੁ ਮੇਰਾ ਪ੍ਰੀਤਮ ਮਨ ਪ੍ਰਾਨਾ॥ ਮੋ ਕਉ ਦੇਹੁ ਦਾਨਾ॥ ੧ ॥ ਰਹਾਉ ॥

ਉਹ ਲਾਲੁ=ਪਿਆਰਾ, ਮੋਹਨੁ=ਪਰਮਾਤਮਾ ਮੇਰੇ ਮਨ ਅਤੇ ਪ੍ਰਾਣਾਂ ਦਾ ਪ੍ਰੀਤਮ ਹੈ। ਜੋ ਮੈਨੂੰ ਹਮੇਸ਼ਾ ਦਾਨ ਦੇਂਦਾ ਹੈ॥ ੧ ॥ ਰਹਾਉ ॥

## ਸਗਲੇ ਮੈ ਦੇਖੇ ਜੋਈ॥ ਬੀਜਉ ਅਵਰੁ ਨ ਕੋਈ॥ ੨ ॥

ਮੈਂ ਸਾਰੇ ਮਨੁੱਖ ਜੋਈ=ਜੋਹ ਕੇ (ਜਾਂਚ ਕੇ) ਭਾਵ ਨਿਰਣੇ ਕਰਕੇ ਵੇਖੇ ਹਨ, ਉਸ ਵਰਗਾ ਹੋਰ ਕੋਈ ਬੀਜਉ=ਦੂਜਾ ਨਹੀਂ ਹੈ॥ ੨ ॥

## ਜੀਅਨ ਪ੍ਰਤਿਪਾਲਿ ਸਮਾਹੈ॥ ਹੈ ਹੋਸੀ ਆਹੇ॥ ੩ ॥

ਜੀਵਾਂ ਦੀ ਪ੍ਰਤਿਪਾਲਾ ਕਰਦਾ ਹੈ, ਸਮੇਂ ਅਨੁਸਾਰ ਫਿਰ ਆਪਣੇ ਵਿਚ ਸਮਾਹੈ=ਅਭੇਦ ਕਰਦਾ ਹੈ। ਹੁਣ ਹੈ, ਅੱਗੇ ਨੂੰ ਹੋਸੀ=ਹੋਵੇਗਾ ਅਤੇ ਪਿੱਛੇ ਆਹੇ=ਹੈਗਾ ਸੀ॥ ੩ ॥

## ਦਇਆ ਮੋਹਿ ਕੀਜੈ ਦੇਵਾ॥ ਨਾਨਕ ਲਾਗੋ ਸੇਵਾ॥ ੪ ॥ ੫ ॥ ੨੧ ॥

ਗੁਰੂ ਜੀ ਕਥਨ ਕਰਦੇ ਹਨ—ਹੇ ਦੇਵਾ=ਪ੍ਰਕਾਸ਼ ਰੂਪ ਪ੍ਰਭੂ ! ਮੇਰੇ 'ਪਰ ਅਜੇਹੀ ਦਇਆ ਕਰ ਜੋ ਮੈਂ ਆਪ ਜੀ ਦੀ ਸੇਵਾ ਵਿਚ ਲਗਾ ਰਹਾਂ॥ ੪ ॥ ੫ ॥ ੨੧ ॥

## ਮਾਰੂ ਮਹਲਾ ੫ ॥

## ਪਤਿਤ ਉਧਾਰਨ ਤਾਰਨ ਬਲਿ ਬਲਿ ਬਲੇ ਬਲਿ ਜਾਈਐ॥

ਹੇ ਤਾਰਨ ਰੂਪ ਪਰਮਾਤਮਾ ! ਆਪ ਪਾਪੀਆਂ ਦੇ ਤਾਰਨੇ ਨੂੰ ਤਾਰਨ=ਜਹਾਜ਼ ਰੂਪ ਹੋ, ਮੈਂ ਚਤੁਸਟੇ ਅੰਤਹਕਰਨ ਕਰਕੇ ਬਲਿਹਾਰ ਕੁਰਬਾਨ ਜਾਂਦਾ ਹੈ। *ਅਥਵਾ:-* ਹੇ ਬਲਿ ਬਲਿ=ਪ੍ਰਕਾਸ਼ ਰੂਪ ਪਰਮਾਤਮਾ ਮੈਂ ਆਪ ਤੋਂ ਬਲਿਹਾਰ ਕੁਰਬਾਨ ਜਾਂਦਾ ਹਾਂ।

## ਐਸਾ ਕੋਈ ਭੇਟੈ ਸੰਤੁ ਜਿਤੁ ਹਰਿ ਹਰੇ ਹਰਿ ਧਿਆਈਐ॥ ੧ ॥

ਹੇ ਹਰੀ ! ਕੋਈ ਅਜੇਹਾ ਸੰਤ ਮਿਲੇ, ਜਿਸ ਦੇ ਨਾਲ ਮਿਲ ਕੇ ਹਰ ਵੇਲੇ ਹਰੀ ਨਾਮ ਨੂੰ ਧਿਆਉਣਾ ਕਰੀਏ ਜਾਂ ਮਨ, ਬਾਣੀ, ਸਰੀਰ ਦੁਆਰਾ ਹਰਿ ਹਰਿ ਨਾਮ ਨੂੰ ਧਿਆਉਣਾ ਕਰੀਏ॥ ੧ ॥

## ਮੋ ਕਉ ਕੋਇ ਨ ਜਾਨਤ ਕਹੀਅਤ ਦਾਸੁ ਤੁਮਾਰਾ ॥ ਏਹਾ ਓਟ ਆਧਾਰਾ ॥ ੧ ॥ ਰਹਾਉ ॥

ਮੈਨੂੰ ਕੋਈ ਭੀ ਜਾਣਦਾ ਨਹੀਂ ਹੈ, ਕੇਵਲ ਮੈਨੂੰ ਆਪ ਜੀ ਦਾ ਹੀ ਦਾਸ ਕਹਿੰਦੇ ਹਨ। ਏਹੋ ਗੱਲ ਹੀ ਮੇਰਾ ਆਸਰਾ ਪਰਨਾ ਹੈ ਜਾਂ ਹੇ ਆਸਰਾ ਰੂਪ ਪ੍ਰਭੂ ! ਏਹੋ ਇਕ ਆਪ ਦੀ ਓਟ ਹੈ॥ ੧ ॥ ਰਹਾਉ ॥

## ਸਰਬ ਧਾਰਨ ਪ੍ਰਤਿਪਾਰਨ ਇਕ ਬਿਨਉ ਦੀਨਾ ॥

ਹੇ ਸਭ ਦੇ ਧਾਰਨ=ਆਸਰਾ ਰੂਪ ਤੇ ਹਰ ਇਕ ਦੇ ਪਾਲਨ ਵਾਲੇ ਪ੍ਰਭੂ ! ਮੈਂ ਦੀਨ ਇਕ ਬੇਨਤੀ ਕਰਦਾ ਹਾਂ।

## ਤੁਮਰੀ ਬਿਧਿ ਤੁਮ ਹੀ ਜਾਨਹੁ ਤੁਮ ਜਲ ਹਮ ਮੀਨਾ ॥ ੨ ॥

ਤੁਹਾਡੀ ਜੋ ਵਿਧੀ ਹੈ ਉਸ ਨੂੰ ਤੁਸੀਂ ਆਪ ਹੀ ਜਾਣਦੇ ਹੋ, ਤੁਸੀਂ ਪਾਣੀ ਰੂਪ ਹੋ, ਅਸੀਂ ਆਪ ਜੀ ਦੇ ਵਿਚ ਰਹਿਣ ਵਾਲੇ ਮੀਨਾ=ਮੱਛ ਹਾਂ॥ ੨ ॥

## ਪੂਰਨ ਬਿਸਥੀਰਨ ਸੁਆਮੀ ਆਹਿ ਆਇਓ ਪਾਛੈ ॥

ਹੇ ਸੁਆਮੀ ਪਰਮਾਤਮਾ ! ਆਪ ਸੰਪੂਰਨ ਸੰਸਾਰ ਵਿਚ ਵਿਆਪਕ ਹੋ, ਮੈਂ ਆਹਿ=ਚਾਹ ਕਰਕੇ ਆਪ ਜੀ ਦੇ ਪਿੱਛੇ ਆਇਆ ਹਾਂ।

[ਪੰਨਾ ੧੦੦੬]

## ਸਗਲੋ ਭੂ ਮੰਡਲ ਖੰਡਲ ਪ੍ਰਭ ਤੁਮ ਹੀ ਆਛੈ ॥ ੩ ॥

ਹੇ ਪ੍ਰਭੂ! ਸਾਰੀ ਭੂ ਮੰਡਲ=ਧਰਤੀ 'ਪਰ ਅਤੇ ਸਾਰਿਆਂ ਖੰਡਾਂ ਵਿਚ ਆਪ ਹੀ ਪਰੀਪੂਰਨ ਆਛੈ= ਹੋ॥ ੩ ॥

## ਅਟਲ ਅਖਇਓ ਦੇਵਾ ਮੋਹਨ ਅਲਖ ਅਪਾਰਾ ॥

ਹੇ ਦੇਵਾ=ਪ੍ਰਕਾਸ਼ ਰੂਪ ਮੋਹਨ=ਪਰਮਾਤਮਾ ! ਆਪ ਅਟੱਲ, ਅਲੱਖ, ਅਪਾਰ ਤੇ ਅਖਇਓ=ਨਾਸ ਤੋਂ ਰਹਿਤ ਹੋ।

## ਦਾਨੁ ਪਾਵਉ ਸੰਤਾ ਸੰਗੁ ਨਾਨਕ ਰੇਨੁ ਦਾਸਾਰਾ ॥ ੪ ॥ ੬ ॥ ੨੨ ॥

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਸੰਤਾਂ ਦੇ ਸੰਗ ਕਰਨ ਦਾ ਅਤੇ ਦਾਸਾਂ ਦੀ ਚਰਨ ਧੂੜੀ ਦਾ ਦਾਨ ਮੈਨੂੰ ਪਾਣਾ ਕਰੋ॥ ੪ ॥ ੬ ॥ ੨੨ ॥

## ਮਾਰੂ ਮਹਲਾ ੫ ॥

## ਤ੍ਰਿਪਤਿ ਆਘਾਏ ਸੰਤਾ ॥ ਗੁਰ ਜਾਨੇ ਜਿਨ ਮੰਤਾ ॥

ਉਹ ਸੰਤ ਤ੍ਰਿਪਤੀ ਨਾਲ ਰਜ ਗਏ ਹਨ। ਜਿਨ੍ਹਾਂ ਨੇ ਗੁਰਾਂ ਦੇ ਮੰਤਾ=ਉਪਦੇਸ਼ ਨੂੰ ਜਾਣਿਆ ਹੈ।

## ਤਾ ਕੀ ਕਿਛੁ ਕਹਨੁ ਨ ਜਾਈ ॥ ਜਾ ਕਉ ਨਾਮ ਬਡਾਈ ॥ ੧ ॥

ਉਹਨਾਂ ਦੀ ਕੁਝ ਉਪਮਾ ਕਹੀ ਨਹੀਂ ਜਾਂਦੀ। ਜਿਨ੍ਹਾਂ ਨੂੰ ਨਾਮ ਸਿਮਰਨ ਦੀ ਵਡਿਆਈ ਪ੍ਰਾਪਤ ਹੋਈ ਹੈ॥ ੧ ॥

**ਲਾਲੁ ਅਮੋਲਾ ਲਾਲੋ ॥ ਅਗਹ ਅਤੋਲਾ ਨਾਮੋ ॥ ੧ ॥ ਰਹਾਉ ॥**

ਲਾਲੁ=ਪਿਆਰਾ ਪ੍ਰਭੂ ਅਮੋਲਕ ਲਾਲ ਵਾਂਗੂ ਹੈ। ਉਸ ਪ੍ਰਭੂ ਦਾ ਨਾਮ ਅਗਹ=ਅਗਾਧ ਤੇ ਅਤੋਲ ਹੈ॥ ੧ ॥ ਰਹਾਉ ॥

**ਅਵਿਗਤ ਸਿਉ ਮਾਨਿਆ ਮਾਨੋ ॥ ਗੁਰਮੁਖਿ ਤਤੁ ਗਿਆਨੋ ॥**

ਜਿਨ੍ਹਾਂ ਦਾ ਅਵਿਗਤ=ਪਰਮੇਸ਼ਰ ਨਾਲ ਮਨ ਮੰਨਿਆ ਗਿਆ ਹੈ। ਉਹਨਾਂ ਗੁਰਮੁਖਾਂ ਨੂੰ ਤਤੁ=ਯਥਾਰਥ ਗਿਆਨ ਪ੍ਰਾਪਤ ਹੋਇਆ ਹੈ।

**ਪੇਖਤ ਸਗਲ ਧਿਆਨੋ ॥ ਤਜਿਓ ਮਨ ਤੇ ਅਭਿਮਾਨੋ ॥ ੨ ॥**

ਸਾਰਿਆਂ ਵਿਚ ਬੜੇ ਧਿਆਨ ਨਾਲ ਉਸ ਪ੍ਰਭੂ ਦੇ ਧਿਆਨੋ=ਸਰੂਪ ਨੂੰ ਵੇਖਦੇ ਹਨ ਅਤੇ ਉਹਨਾਂ ਨੇ ਮਨ ਦੇ ਵਿਚੋਂ ਹੰਕਾਰ ਨੂੰ ਤਾਂ ਤਿਆਗ ਹੀ ਦਿੱਤਾ ਹੈ॥ ੨ ॥

**ਨਿਹਚਲੁ ਤਿਨ ਕਾ ਠਾਣਾ ॥ ਗੁਰ ਤੇ ਮਹਲੁ ਪਛਾਣਾ ॥**

ਨਿਹਚਲੁ=ਅਚਲ ਪਰਮਾਤਮਾ ਵਿਚ ਉਹਨਾਂ ਦਾ ਠਾਣਾ=ਟਿਕਾਣਾ ਹੋਇਆ ਹੈ। ਗੁਰਾਂ ਦੇ ਉਪਦੇਸ਼ ਕਰ ਕੇ ਉਹਨਾਂ ਨੇ ਮਹਲੁ=ਸਰੂਪ ਪਛਾਣਿਆ ਹੈ।

**ਅਨਦਿਨੁ ਗੁਰ ਮਿਲਿ ਜਾਗੇ ॥ ਹਰਿ ਕੀ ਸੇਵਾ ਲਾਗੇ ॥ ੩ ॥**

ਉਹ ਰਾਤ ਦਿਨ ਗੁਰਾਂ ਨਾਲ ਮਿਲ ਕੇ ਮੋਹ ਨੀਂਦ ਤੋਂ ਜਾਗੇ ਹਨ ਅਤੇ ਹਰੀ ਦੀ ਸੇਵਾ ਵਿਚ ਲਗੇ ਹਨ॥ ੩ ॥

**ਪੂਰਨ ਤ੍ਰਿਪਤਿ ਅਘਾਏ ॥ ਸਹਜ ਸਮਾਧਿ ਸੁਭਾਏ ॥**

ਉਹ ਪੂਰਨ ਤ੍ਰਿਪਤੀ ਨੂੰ ਪਾ ਕੇ ਰਜ ਗਏ ਹਨ, ਜਾਂ ਪੂਰਨ ਪਰਮੇਸ਼ਰ ਨੂੰ ਜਾਣ ਕੇ ਪਦਾਰਥਾਂ ਵਲੋਂ ਤ੍ਰਿਪਤ ਹੋ ਕੇ ਰਜ ਗਏ ਹਨ। ਸਹਜ ਸਮਾਧਿ=ਨਿਰਵਿਕਲਪ ਸਮਾਧੀ ਵਿਚ ਸੁਭਾਏਮਾਨ ਹੋਏ ਹਨ॥ ੩ ॥

**ਹਰਿ ਭੰਡਾਰੁ ਹਾਥਿ ਆਇਆ ॥ ਨਾਨਕ ਗੁਰ ਤੇ ਪਾਇਆ ॥ ੪ ॥ ੭ ॥ ੨੩ ॥**

ਹਰੀ ਰੂਪ ਭੰਡਾਰਾ ਉਹਨਾਂ ਦੇ ਮਨ ਰੂਪ ਹੱਥ ਵਿਚ ਆਇਆ ਹੈ। ਪਰ ਗੁਰੂ ਜੀ ਕਥਨ ਕਰਦੇ ਹਨ— ਗੁਰਾਂ ਦੀ ਕਿਰਪਾ 'ਤੇ ਪਾਵਨਾ ਕੀਤਾ ਹੈ॥ ੪ ॥ ੭ ॥ ੨੩ ॥

**ਮਾਰੂ ਮਹਲਾ ੫ ਘਰੁ ੬ ਦੁਪਦੇ ੧ਓ ਸਤਿਗੁਰ ਪ੍ਰਸਾਦਿ ॥**

**ਛੋਡਿ ਸਗਲ ਸਿਆਣਪਾ ਮਿਲਿ ਸਾਧ ਤਿਆਗਿ ਗੁਮਾਨੁ ॥**

ਹੇ ਮਨ ! ਸਾਰੀਆਂ ਸਿਆਣਪਾਂ ਛੱਡ ਕੇ ਸੰਤਾਂ ਨਾਲ ਮਿਲ ਕੇ ਗੁਮਾਨੁ=ਹੰਕਾਰ ਨੂੰ ਭੀ ਤਿਆਗ ਦੇ।

**ਅਵਰੁ ਸਭੁ ਕਿਛੁ ਮਿਥਿਆ ਰਸਨਾ ਰਾਮ ਰਾਮ ਵਖਾਨੁ ॥ ੧ ॥**

ਅਵਰੁ=ਹੋਰ ਸਭ ਕੁਝ ਮਿਥਿਆ ਜਾਣ ਕੇ ਰਸਨਾ ਨਾਲ ਰਾਮ ਨਾਮ ਨੂੰ ਵਖਾਨੁ=ਕਥਨ ਕਰ ॥ ੧ ॥

**ਮੇਰੇ ਮਨ ਕਰਨ ਸੁਣਿ ਹਰਿ ਨਾਮੁ ॥**

ਹੇ ਮੇਰੇ ਮਨ ! ਕਰਨ=ਕੰਨਾਂ ਨਾਲ ਹਰੀ ਨਾਮ ਨੂੰ ਸੁਣਨਾ ਕਰ।

**ਮਿਟਹਿ ਅਘ ਤੇਰੇ ਜਨਮ ਜਨਮ ਕੇ ਕਵਨੁ ਬਪੁਰੋ ਜਾਮੁ ॥ ੧ ॥ ਰਹਾਉ ॥**

ਤੇਰੇ ਜਨਮਾਂ ਜਨਮਾਂ ਦੇ ਅਘ=ਪਾਪ ਮਿਟ ਜਾਣਗੇ, ਬਪੁਰੋ=ਵਿਚਾਰਾ ਜਮ ਕੀ ਚੀਜ਼ ਹੈ ਜੋ ਤੇਰੇ ਪਾਸ ਆਵੇ॥ ੧ ॥ ਰਹਾਉ॥

**ਦੂਖ ਦੀਨ ਨ ਭਉ ਬਿਆਪੈ ਮਿਲੈ ਸੁਖ ਬਿਸ੍ਰਾਮੁ ॥**

ਹੇ ਭਾਈ ! ਤੈਨੂੰ ਕੋਈ ਦੁੱਖ, ਦੀਨ=ਗਰੀਬੀ ਅਤੇ ਡਰ ਨਹੀਂ ਵਿਆਪੇਗਾ ਅਤੇ ਸੁਖ ਵਿਚ ਬਿਸ੍ਰਾਮੁ= ਅਰਾਮ ਮਿਲੇਗਾ ਜਾਂ ਸੁਖਾਂ ਵਿਚ ਇਸਥਿਤ ਹੋਣਾ ਮਿਲੇਗਾ।

**ਗੁਰਪ੍ਰਸਾਦਿ ਨਾਨਕੁ ਬਖਾਨੈ ਹਰਿ ਭਜਨੁ ਤਤੁ ਗਿਆਨੁ ॥ ੨ ॥ ੧ ॥ ੨੪ ॥**

ਨਾਨਕੁ ਬਖਾਨੈ=ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਦੀ ਕਿਰਪਾ ਦੁਆਰੇ ਹਰੀ ਦਾ ਭਜਨ ਕਰਦਾ ਰਹੇ ਤਾਂ ਤਤ ਗਿਆਨੁ=ਯਥਾਰਥ ਗਿਆਨ ਹੋਵੇਗਾ॥ ੨ ॥ ੧ ॥ ੨੪ ॥

**ਮਾਰੂ ਮਹਲਾ ੫ ॥**

**ਜਿਨੀ ਨਾਮੁ ਵਿਸਾਰਿਆ ਸੇ ਹੋਤ ਦੇਖੇ ਖੇਹ ॥**

ਜਿਨ੍ਹਾਂ ਪੁਰਸ਼ਾਂ ਨੇ ਪ੍ਰਭੂ ਦਾ ਨਾਮ ਭੁਲਾਇਆ ਹੈ, ਉਹ ਖੇਹ ਹੁੰਦੇ ਵੇਖੇ ਹਨ।

**ਪੁਤ੍ਰ ਮਿਤ੍ਰ ਬਿਲਾਸ ਬਨਿਤਾ ਤੂਟਤੇ ਏ ਨੇਹ ॥ ੧ ॥**

ਪੁਤ੍ਰ, ਮਿਤ੍ਰ ਅਤੇ ਬਨਿਤਾ=ਇਸਤ੍ਰੀ ਆਦਿਕਾਂ ਦੇ ਜੋ ਬਿਲਾਸ=ਕੌਤਕ ਹਨ ਇਹ ਸਾਰੇ ਨੇਹ=ਪ੍ਰੇਮ ਟੁੱਟ ਜਾਣ ਵਾਲੇ ਹਨ॥ ੧ ॥

**ਮੇਰੇ ਮਨ ਨਾਮੁ ਨਿਤ ਨਿਤ ਲੇਹ ॥**

ਹੇ ਮੇਰੇ ਮਨ ! ਤੂੰ ਨਿਤਾਪ੍ਰਤੀ ਵਾਹਿਗੁਰੂ ਨਾਮ ਲੈਣਾ ਕਰ ਜੇਹੜਾ ਪੁਰਸ਼ ਨਾਮ ਜਪਦਾ ਹੈ, ਉਹ—

**ਜਲਤ ਨਾਹੀ ਅਗਨਿ ਸਾਗਰ ਸੂਖੁ ਮਨਿ ਤਨਿ ਦੇਹ ॥ ੧ ॥ ਰਹਾਉ ॥**

ਅੱਗ ਦੇ ਸਮੁੰਦਰ ਸੰਸਾਰ ਵਿਚ ਸੜਦਾ ਨਹੀਂ ਹੈ ਉਸ ਦੇ ਮਨ ਤਨ ਵਿਚ ਪਰਮਾਤਮਾ ਸੁਖ ਹੀ ਸੁਖ ਦੇਂਦਾ ਹੈ, ਵਾ:- ਮਨਿ, ਤਨਿ=ਨਾਲੇ ਦੇਹ ਨੂੰ ਸੁਖ ਹੁੰਦਾ ਹੈ॥ ੧ ॥ ਰਹਾਉ॥

**ਬਿਰਖ ਛਾਇਆ ਜੈਸੇ ਬਿਨਸਤ ਪਵਨ ਝੂਲਤ ਮੇਹ ॥**

ਜਿਵੇਂ ਵੇਖਦਿਆਂ ਵੇਖਦਿਆਂ ਬ੍ਰਿਛਾਂ ਦੀ ਛਾਂ ਨਾਸ ਹੋ ਜਾਂਦੀ ਹੈ ਅਤੇ ਹਵਾ ਦੇ ਚਲਣ ਕਰਕੇ ਜਿਵੇਂ ਮੇਹ=ਮੇਘ (ਬੱਦਲ) ਦੂਰ ਹੋ ਜਾਂਦੇ ਹਨ ਤਿਵੇਂ ਸੰਸਾਰ ਦੇ ਸੁਖ ਖਿਨ ਭੰਗਰ ਹਨ।

**ਹਰਿ ਭਗਤਿ ਦ੍ਰਿੜੁ ਮਿਲੁ ਸਾਧ ਨਾਨਕ ਤੇਰੈ ਕਾਮਿ ਆਵਤ ਏਹ ॥ ੨ ॥ ੨ ॥ ੨੫ ॥**

ਗੁਰੂ ਜੀ ਕਥਨ ਕਰਦੇ ਹਨ—ਸੰਤਾਂ ਨਾਲ ਮਿਲ ਕੇ ਹਰੀ ਦੀ ਭਗਤੀ ਦ੍ਰਿੜ੍ਹ ਕਰ, ਏਹੋ ਤੇਰੇ ਕੰਮ ਆਉਣ ਵਾਲੀ ਹੈ॥ ੨ ॥ ੨ ॥ ੨੫ ॥

**ਮਾਰੂ ਮਹਲਾ ੫ ॥**

**ਪੁਰਖੁ ਪੂਰਨ ਸੁਖਹ ਦਾਤਾ ਸੰਗਿ ਬਸਤੋ ਨੀਤ ॥**

ਜੋ ਪੂਰਨ ਪੁਰਖ ਪਰਮਾਤਮਾ ਸਮੂਹ ਸੁਖਾਂ ਦਾ ਦਾਤਾ ਹੈ, ਉਹ ਸਦਾ ਤੇਰੇ ਨਾਲ ਹੀ ਵਸ ਰਿਹਾ ਹੈ।

**ਮਰੈ ਨ ਆਵੈ ਨ ਜਾਇ ਬਿਨਸੈ ਬਿਆਪਤ ਉਸਨ ਨ ਸੀਤ ॥ ੧ ॥**

ਉਹ ਕਦੇ ਮਰਦਾ ਨਹੀਂ ਹੈ ਅਤੇ ਔਣ ਜਾਣ ਵਿਚ ਬਿਨਸਦਾ ਭੀ ਨਹੀਂ ਹੈ ਜਾਂ ਮਰ ਕੇ ਜਾਂਦਾ ਨਹੀਂ ਹੈ, ਜਾਇ=ਉਤਪਤ ਹੋ ਕੇ ਔਂਦਾ ਨਹੀਂ ਹੈ, ਬਿ=ਦ੍ਵੈਤ ਉਸ ਤੋਂ ਨਸ ਕੇ ਭਾਵ ਪਰੇ ਹਟ ਕੇ ਰਹਿੰਦੀ ਹੈ, ਉਸ ਨੂੰ ਉਸਨ=ਗਰਮੀ ਤੇ ਸੀਤ=ਠੰਢ ਭੀ ਨਹੀਂ ਲਗਦੀ॥ ੧ ॥

**ਮੇਰੇ ਮਨ ਨਾਮ ਸਿਉ ਕਰਿ ਪ੍ਰੀਤਿ ॥**

ਹੇ ਮੇਰੇ ਮਨ ! ਤੂੰ ਨਾਮ ਸਿਮਰਨ ਨਾਲ ਪ੍ਰੀਤੀ ਕਰ।

**ਚੇਤਿ ਮਨ ਮਹਿ ਹਰਿ ਹਰਿ ਨਿਧਾਨਾ ਏਹ ਨਿਰਮਲ ਰੀਤਿ ॥ ੧ ॥ ਰਹਾਉ ॥**

ਹਰ ਇਕ ਸੁਖ ਦਾ ਨਿਧਾਨਾ=ਖਜ਼ਾਨਾ ਜੋ ਹਰਿ ਹਰਿ ਹੈ, ਉਸ ਨੂੰ ਮਨ ਵਿਚ ਚੇਤਨਾ ਕਰ, ਅੰਤਹਕਰਣ ਦੇ ਨਿਰਮਲ ਹੋਣ ਦੀ ਏਹੋ ਰੀਤੀ ਹੈ ਜਾਂ ਏਹੋ ਨਿਰਮਲ ਰੀਤਿ=ਮਰਯਾਦਾ ਹੈ॥ ੧ ॥ ਰਹਾਉ ॥

**ਕ੍ਰਿਪਾਲ ਦਇਆਲ ਗੋਪਾਲ ਗੋਬਿਦ ਜੋ ਜਪੈ ਤਿਸੁ ਸੀਧਿ ॥**

ਜੋ ਦਿਆਲੂ ਗੋਪਾਲ=ਪ੍ਰਿਥਵੀ ਪਾਲਕ, ਗੋਬਿਦ=ਬੇਦਾਂ ਕਰਕੇ ਜਾਨਣੇ ਜੋਗ ਕ੍ਰਿਪਾਲੂ ਹੈ, ਉਸ ਨੂੰ ਜੇਹੜਾ ਪੁਰਸ਼ ਜਪਦਾ ਹੈ ਉਸ ਨੂੰ ਸੀਧਿ=ਮੁਕਤੀ ਪ੍ਰਾਪਤ ਹੁੰਦੀ ਹੈ।

**ਨਵਲ ਨਵਤਨ ਚਤੁਰ ਸੁੰਦਰ ਮਨੁ**
**ਨਾਨਕ ਤਿਸੁ ਸੰਗਿ ਬੀਧਿ ॥ ੨ ॥ ੩ ॥ ੨੬ ॥**

ਗੁਰੂ ਜੀ ਕਥਨ ਕਰਦੇ ਹਨ—ਜੋ ਪ੍ਰਭੂ ਨਵਲ ਨਵਤਨ=ਨਵੀਨ ਤੋਂ ਨਵੀਨ ਹੈ,

ਵਾ:- ਜਿਸ ਵਿਚ ਨਵਲ=ਵਲ ਛਲ ਨਹੀਂ ਹੈ, ਨਵਤਨ=ਨਵੀਨ ਹੈ, ਚਤਰ ਤੇ ਸੁੰਦਰ ਹੈ, ਮੇਰਾ ਮਨ ਉਸ ਦੇ ਨਾਲ ਬੀਧਿ=ਤਦਾਕਾਰ ਹੋਇਆ ਹੈ॥ ੨ ॥ ੩ ॥ ੨੬ ॥

**ਮਾਰੂ ਮਹਲਾ ੫ ॥**

**ਚਲਤ ਬੈਸਤ ਸੋਵਤ ਜਾਗਤ ਗੁਰ ਮੰਤ੍ਰੁ ਰਿਦੈ ਚਿਤਾਰਿ ॥**

ਚਲਦਿਆਂ, ਬੈਠਦਿਆਂ, ਜਾਗਦਿਆਂ, ਸੁੱਤਿਆਂ ਹਿਰਦੇ ਵਿਚ ਗੁਰਮੰਤ੍ਰ ਨੂੰ ਚਿਤਾਰਨਾ ਕਰ।

**ਚਰਣ ਸਰਣ ਭਜੁ ਸੰਗਿ ਸਾਧੂ ਭਵ ਸਾਗਰ ਉਤਰਹਿ ਪਾਰਿ ॥ ੧ ॥**

ਸੰਤਾਂ ਦੇ ਚਰਨ ਸ਼ਰਨ ਪੈ ਕੇ ਉਹਨਾਂ ਨਾਲ ਮਿਲ ਕੇ ਨਾਮ ਭਜਣਾ ਕਰ, ਤਾਂ ਤੂੰ ਸੰਸਾਰ ਸਮੁੰਦਰ ਤੋਂ ਪਾਰ ਉਤਰ ਜਾਏਂਗਾ॥ ੧ ॥

[ਪੰਨਾ ੧੦੦੭]

**ਮੇਰੇ ਮਨ ਨਾਮੁ ਹਿਰਦੈ ਧਾਰਿ ॥**

ਹੇ ਮੇਰੇ ਮਨ ! ਵਾਹਿਗੁਰੂ ਨਾਮ ਨੂੰ ਹਿਰਦੇ ਵਿਚ ਧਾਰਨਾ ਕਰ।

## ਕਰਿ ਪ੍ਰੀਤਿ ਮਨੁ ਤਨੁ ਲਾਇ ਹਰਿ ਸਿਉ ਅਵਰ ਸਗਲ ਵਿਸਾਰਿ ॥ ੧ ॥ ਰਹਾਉ ॥

ਪ੍ਰੀਤੀ ਕਰਕੇ ਮਨ ਨੂੰ ਹਰੀ ਨਾਲ ਲਗਾਣਾ ਕਰ, ਹੋਰ ਸਭ ਪਦਾਰਥਾਂ ਨੂੰ ਭੁਲਾ ਦੇ।

*ਅਥਵਾ:-* ਮਨ ਦੀ ਪ੍ਰੀਤੀ ਕਰਕੇ ਤਨ ਨੂੰ ਹਰੀ ਦੀ ਸੇਵਾ ਵਿਚ ਲਗਾਣਾ ਕਰ ਅਤੇ ਹੋਰ ਸਾਰੇ ਕੰਮ ਵਿਸਾਰ ਦੇ॥ ੧ ॥ ਰਹਾਉ॥

## ਜੀਉ ਮਨੁ ਤਨੁ ਪ੍ਰਾਣ ਪ੍ਰਭ ਕੇ ਤੂ ਆਪਨ ਆਪੁ ਨਿਵਾਰਿ ॥

ਜੀਅ, ਮਨ, ਤਨ ਅਤੇ ਪ੍ਰਾਣ ਆਦਿਕ ਸਭ ਕੁਝ ਪ੍ਰਭੂ ਦੇ ਬਖਸ਼ੇ ਹੋਏ ਜਾਣ, ਇਨ੍ਹਾਂ ਵਿਚ ਜੇਹੜਾ ਆਪਣਾ ਆਪ ਮੰਨੀ ਬੈਠਾ ਹੈਂ ਇਹ ਨਵਿਰਤ ਕਰ ਦੇ।

## ਗੋਵਿਦ ਭਜੁ ਸਭਿ ਸੁਆਰਥ ਪੂਰੇ ਨਾਨਕ ਕਬਹੁ ਨ ਹਾਰਿ ॥ ੨ ॥ ੪ ॥ ੨੭ ॥

ਗੁਰੂ ਜੀ ਕਥਨ ਕਰਦੇ ਹਨ—ਵਾਹਿਗੁਰੂ ਦਾ ਸਿਮਰਨ ਕਰ ਤਾਂ ਤੇਰੇ ਸਾਰੇ ਸੁਆਰਥ=ਪ੍ਰਯੋਜਨ (ਮਤਲਬ) ਪੂਰੇ ਹੋਣਗੇ ਅਤੇ ਤੈਨੂੰ ਕਦੇ ਹਾਰ ਨਹੀਂ ਆਵੇਗੀ॥ ੨ ॥ ੪ ॥ ੨੭ ॥

## ਮਾਰੂ ਮਹਲਾ ੫ ॥

## ਤਜਿ ਆਪੁ ਬਿਨਸੀ ਤਾਪੁ ਰੇਣ ਸਾਧੂ ਥੀਉ ॥

ਆਪੁ=ਆਪਾ ਭਾਅ ਹੰਕਾਰ ਨੂੰ ਤਿਆਗ ਕੇ ਸੰਤਾਂ ਦੀ ਚਰਨ ਧੂੜ ਹੋ ਜਾ, ਤਾਂ ਅਧਿਆਤਮਕ, ਅਧੀਦੈਵਕ, ਅਧੀਭੂਤਕ ਰੂਪ ਤਿੰਨੇ ਤਾਪ ਨਾਸ ਹੋ ਜਾਣਗੇ ਤੇ ਇਸ ਤਰ੍ਹਾਂ ਬੇਨਤੀ ਕਰ-

## ਤਿਸਹਿ ਪਰਾਪਤਿ ਨਾਮੁ ਤੇਰਾ ਕਰਿ ਕ੍ਰਿਪਾ ਜਿਸੁ ਦੀਉ ॥ ੧ ॥

ਹੇ ਹਰੀ ! ਤੇਰਾ ਨਾਮ ਉਸ ਨੂੰ ਪ੍ਰਾਪਤ ਹੁੰਦਾ ਹੈ, ਕ੍ਰਿਪਾ ਦ੍ਰਿਸ਼ਟੀ ਕਰਕੇ ਜਿਸ ਨੂੰ ਆਪ ਦੇਂਦੇ ਹੋ॥ ੧ ॥

## ਮੇਰੇ ਮਨ ਨਾਮੁ ਅੰਮ੍ਰਿਤੁ ਪੀਉ ॥

ਹੇ ਮੇਰੇ ਮਨ ! ਤੂੰ ਨਾਮ ਅੰਮ੍ਰਿਤ ਨੂੰ ਪੀਣਾ ਕਰ।

## ਆਨ ਸਾਦ ਬਿਸਾਰਿ ਹੋਛੇ ਅਮਰੁ ਜੁਗੁ ਜੁਗੁ ਜੀਉ ॥ ੧ ॥ ਰਹਾਉ ॥

ਆਨ=ਹੋਰ, ਹੋਛੇ=ਤੁਛ ਸਵਾਦਾਂ ਨੂੰ ਭੁਲਾ ਦੇ, ਨਾਮ ਦੇ ਬਲ ਨਾਲ ਅਮਰ ਹੋ ਕੇ ਜੁਗਾਂ ਜੁਗਾਂ ਵਿਚ ਜਾਂ ਜੁਗੁ ਜੁਗੁ=ਸਦਾ ਸਦਾ ਜੀਵੇਂਗਾ॥ ੧ ॥ ਰਹਾਉ॥

## ਨਾਮੁ ਇਕ ਰਸ ਰੰਗ ਨਾਮਾ ਨਾਮਿ ਲਾਗੀ ਲੀਉ ॥

ਇਕ ਰਸ ਨਾਮ ਰੰਗ ਵਿਚ ਰੰਗਿਆ ਰਹੁ ਕਿਉਂਕਿ ਨਾਮ ਜਪਣ ਵਾਲੇ ਦੀ ਨਾਮੀ ਪਰਮਾਤਮਾ ਵਿਚ ਲੀਉ=ਲਿਵ ਲਗੀ ਰਹਿੰਦੀ ਹੈ। *ਅਥਵਾ:-* ਹੇ ਭਾਈ ! ਤੂੰ ਇਕ ਰਸ ਨਾਮ ਵਿਚ ਰੰਗ=ਪ੍ਰੇਮ ਕਰ, ਸਾਡੀ ਤਾਂ ਨਾਮ ਕਰਕੇ ਹੀ ਨਾਮੀ ਪਰਮਾਤਮਾ ਵਿਚ ਲੀਉ=ਬ੍ਰਿਤੀ ਲਗੀ ਰਹਿੰਦੀ ਹੈ।

## ਮੀਤੁ ਸਾਜਨੁ ਸਖਾ ਬੰਧਪੁ ਹਰਿ ਏਕੁ ਨਾਨਕ ਕੀਉ ॥ ੨ ॥ ੫ ॥ ੨੮ ॥

ਗੁਰੂ ਜੀ ਕਥਨ ਕਰਦੇ ਹਨ—ਅਸਾਂ ਨੇ ਇਕ ਹਰੀ ਨੂੰ ਹੀ ਮਿਤ੍ਰ ਇਸ ਲੋਕ ਦਾ, ਸੱਜਣ ਪ੍ਰਲੋਕ ਦਾ,

ਸਖਾ ਅੰਤਮ ਵੇਲੇ ਦਾ ਤੇ ਪਿਆਰਾ ਸਬੰਧੀ ਬਨਾਉਣਾ ਕੀਤਾ ਹੈ॥ ੨॥ ੫॥ ੨੮॥

## ਮਾਰੂ ਮਹਲਾ ੫ ॥

## ਪ੍ਰਤਿਪਾਲਿ ਮਾਤਾ ਉਦਰਿ ਰਾਖੈ ਲਗਨਿ ਦੇਤ ਨ ਸੇਕ ॥

ਜੋ ਪਰਮੇਸ਼ੁਰ ਮਾਂ ਦੇ ਪੇਟ ਵਿਚ ਪਾਲਣ ਕਰਦਾ ਹੈ, ਹੱਥ ਦੇ ਕੇ ਰਖਦਾ ਹੈ ਤੇ ਜਠਰ ਅਗਨੀ ਦਾ ਸੇਕ ਨਹੀਂ ਲੱਗਣ ਦੇਂਦਾ।

## ਸੋਈ ਸੁਆਮੀ ਈਹਾ ਰਾਖੈ ਬੂਝੁ ਬੁਧਿ ਬਿਬੇਕ ॥ ੧ ॥

ਓਹੀ ਸੁਆਮੀ ਪਰਮਾਤਮਾ ਤੈਨੂੰ ਇਥੇ ਰਖਦਾ ਹੈ, ਬਿਬੇਕ ਬੁਧਿ=ਵਿਚਾਰ ਬੁੱਧੀ ਨਾਲ ਤੂੰ ਇਸ ਗੱਲ ਨੂੰ ਸਮਝ ਲੈ॥ ੧॥

## ਮੇਰੇ ਮਨ ਨਾਮ ਕੀ ਕਰਿ ਟੇਕ ॥

ਹੇ ਮੇਰੇ ਮਨ ! ਤੂੰ ਇਕ ਨਾਮ ਦੀ ਓਟ ਬਣਾ ਲੈਣਾ ਕਰ।

## ਤਿਸਹਿ ਬੂਝੁ ਜਿਨਿ ਤੂ ਕੀਆ ਪ੍ਰਭੁ ਕਰਣ ਕਾਰਣ ਏਕ ॥ ੧ ॥ ਰਹਾਉ ॥

ਜਿਸ ਪ੍ਰਭੂ ਨੇ ਤੈਨੂੰ ਪੈਦਾ ਕੀਤਾ ਹੈ ਉਸ ਕਰਨ ਕਾਰਣ ਇਕ ਪ੍ਰਭੂ ਨੂੰ ਤੂੰ ਬੂਝ=ਸਮਝਣਾ ਕਰ॥ ੧॥ ਰਹਾਉ॥

## ਚੇਤਿ ਮਨ ਮਹਿ ਤਜਿ ਸਿਆਣਪ ਛੋਡਿ ਸਗਲੇ ਭੇਖ ॥

ਬੁੱਧੀ ਦੀਆਂ ਸਭ ਸਿਆਣਪਾਂ ਛੱਡ ਦੇ ਅਤੇ ਸਾਰੇ ਪਖੰਡ ਵਾਲੇ ਭੇਖ ਭੀ ਛੱਡ ਦੇ ਤੇ ਮਨ ਵਿਚ ਉਸ ਪ੍ਰਭੂ ਨੂੰ ਚੇਤਨਾ ਕਰ।

## ਸਿਮਰਿ ਹਰਿ ਹਰਿ ਸਦਾ ਨਾਨਕ ਤਰੇ ਕਈ ਅਨੇਕ ॥ ੨ ॥ ੬ ॥ ੨੯ ॥

ਗੁਰੂ ਜੀ ਕਥਨ ਕਰਦੇ ਹਨ—ਤੂੰ ਹਰਿ ਹਰਿ ਨਾਮ ਨੂੰ ਸਦਾ ਸਿਮਰਨਾ ਕਰ, ਕਿਉਂਕਿ ਹਰੀ ਨੂੰ ਸਿਮਰ ਕੇ ਕਈ ਅਨੇਕਾਂ ਪਾਪੀ ਤਰ ਗਏ ਹਨ॥ ੨॥ ੬॥ ੨੯॥

## ਮਾਰੂ ਮਹਲਾ ੫ ॥

## ਪਤਿਤ ਪਾਵਨ ਨਾਮੁ ਜਾ ਕੋ ਅਨਾਥ ਕੋ ਹੈ ਨਾਥੁ ॥

ਜਿਸ ਪ੍ਰਭੂ ਦਾ ਨਾਮ 'ਪਤਿਤ ਪਾਵਨ'=ਪਾਪੀਆਂ ਦੇ ਪਵਿੱਤ੍ਰ ਕਰਨ ਵਾਲਾ ਹੈ ਅਤੇ ਜੋ ਅਨਾਥਾਂ ਦਾ ਨਾਥੁ=ਸੁਆਮੀ ਹੈ।

## ਮਹਾ ਭਉਜਲ ਮਾਹਿ ਤੁਲਹੋ ਜਾ ਕੋ ਲਿਖਿਓ ਮਾਥ ॥ ੧ ॥

ਭਉਜਲ=ਸੰਸਾਰ ਸਮੁੰਦਰ ਵਿਚ ਓਸੇ ਪ੍ਰਭੂ ਦਾ ਨਾਮ ਮਹਾ ਤੁਲਹੋ=ਵੱਡਾ ਜਹਾਜ਼ ਹੈ, ਪ੍ਰਾਪਤ ਉਸ ਨੂੰ ਹੁੰਦਾ ਹੈ ਜਿਸ ਦੇ ਮੱਥੇ 'ਪਰ ਸ਼ੁਭ ਕਰਮਾਂ ਦਾ ਲੇਖ ਲਿਖਿਆ ਹੋਇਆ ਹੈ॥ ੧॥

## ਡੂਬੇ ਨਾਮ ਬਿਨੁ ਘਨ ਸਾਥ ॥

ਵਾਹਿਗੁਰੂ ਨਾਮ ਤੋਂ ਬਿਨਾਂ ਸੰਸਾਰ ਸਮੁੰਦਰ ਵਿਚ ਘਨ=ਬਹੁਤੇ ਜੀਵਾਂ ਦੇ ਸਾਥ=ਪੂਰ ਡੁੱਬ ਗਏ ਹਨ।

**ਕਰਣ ਕਾਰਣੁ ਚਿਤਿ ਨ ਆਵੈ ਦੇ ਕਰਿ ਰਾਖੈ ਹਾਥ ॥ ੧ ॥ ਰਹਾਉ ॥**

ਉਹ ਕਰਨ ਕਾਰਣ ਪ੍ਰਭੂ ਤੈਨੂੰ ਚਿਤ ਚੇਤੇ ਆਉਂਦਾ ਨਹੀਂ ਹੈ, ਜੋ ਤੈਨੂੰ ਹੱਥ ਦੇ ਕੇ ਰਖਦਾ ਹੈ॥ ੧ ॥ ਰਹਾਉ ॥

**ਸਾਧਸੰਗਤਿ ਗੁਣ ਉਚਾਰਣ ਹਰਿ ਨਾਮ ਅੰਮ੍ਰਿਤ ਪਾਥ ॥**

ਸਤ ਸੰਗਤ ਵਿਚ ਮਿਲ ਕੇ ਜੋ ਪ੍ਰਭੂ ਦੇ ਗੁਣਾਂ ਦਾ ਉਚਾਰਨ ਹੈ ਤੇ ਕੰਨਾਂ ਦੁਆਰੇ ਅੰਮ੍ਰਿਤ ਰੂਪ ਨਾਮ ਨੂੰ ਸੁਣਨਾ ਹੈ, ਜਨਮ ਮਰਨ ਰੂਪੀ ਰੋਗ ਦੇ ਦੂਰ ਕਰਨ ਦਾ ਏਹੋ ਪਥ ਭਾਵ ਸੰਜਮ ਹੈ ਜਾਂ ਏਹੋ ਪਾਥ=ਦਵਾਈ ਹੈ, *ਵਾ:*- ਅੰਮ੍ਰਿਤ=ਮੁਕਤੀ ਦਾ ਏਹੋ ਪਾਥ=ਰਸਤਾ ਹੈ, *ਵਾ:*- ਸੀਤਲ ਕਰਨੇ ਨੂੰ ਪਾਥ=ਜਲ ਹੈ।

**ਕਰਹੁ ਕ੍ਰਿਪਾ ਮੁਰਾਰਿ ਮਾਧਉ ਸੁਣਿ ਨਾਨਕ ਜੀਵੈ ਗਾਥ ॥ ੨ ॥ ੭ ॥ ੩੦ ॥**

ਗੁਰੂ ਜੀ ਕਥਨ ਕਰਦੇ ਹਨ—ਇਸ ਤਰ੍ਹਾਂ ਬੇਨਤੀ ਕਰੋ, ਹੇ ਮੁਰਾਰਿ=ਮੁਰ ਦੈਂਤ ਦੇ ਅਰੀ ਮਾਧਉ= ਮਾਇਆ ਪਤੀ ਪਰਮਾਤਮਾ ! ਮੇਰੇ ਉਤੇ ਕਿਰਪਾ ਕਰੋ ਜੋ ਮੈਂ ਆਪ ਜੀ ਦੀ ਗਾਥ=ਕਥਾ ਸੁਣ ਕੇ ਜੀਵਾਂ ॥ ੨ ॥ ੭ ॥ ੩੦ ॥

**ਮਾਰੂ ਅੰਜੁਲੀ ਮਹਲਾ ੫ ਘਰੁ ੭ ੴ ਸਤਿਗੁਰ ਪ੍ਰਸਾਦਿ ॥**

ਅੰਜੁਲੀ ਛੰਦ ਦੀ ਚਾਲ ਹੈ। *ਅਥਵਾ:*- ਅੰ=ਹੇ ਪਿਆਰੇ! ਉਸ ਪਰਮੇਸ਼ਰ ਵੱਲ ਤੂੰ ਜੁਲੀ=ਚਲਣਾ ਕਰ, *ਵਾ:*- ਜਿਵੇਂ ਕਿਸੇ ਪ੍ਰਾਣੀ ਦੇ ਮਿਰਤੂ ਹੋ ਜਾਣ ਤੋਂ ਬਾਅਦ ਪਿਤਰਾਂ ਦੇ ਨਾਮ ਲੈ ਕੇ ਪਾਣੀ ਦੇ ਬੁਕ ਭਰ ਭਰ ਕੇ ਸੂਰਜ ਵੱਲ ਮੂੰਹ ਕਰਕੇ ਦੇਂਦੇ ਹਨ, ਤਿਵੇਂ ਪ੍ਰਾਣੀ ਦੇ ਮਿਰਤੂ ਹੋ ਜਾਣ ਤੋਂ ਪਿੱਛੇ ਇਹ ਸ਼ਬਦ ਪੜ੍ਹੇ।

**ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥**

ਪ੍ਰਾਣੀ ਦਾ ਸਬੰਧੀਆਂ ਨਾਲ ਸੰਜੋਗੁ=ਮਿਲਣਾ ਤੇ ਵਿਜੋਗੁ=ਵਿਛੜਨਾ, ਧੁਰਹੁ=ਧੁਰ ਤੋਂ ਅਰਥਾਤ ਮੁੱਢ ਤੋਂ ਬਣਿਆ ਹੋਇਆ ਹੈ।

**ਪੰਚ ਧਾਤੁ ਕਰਿ ਪੁਤਲਾ ਕੀਆ ॥**

ਪੰਚ ਧਾਤੁ ਕਰਿ=ਪੰਜ-ਤੱਤਾਂ ਨੂੰ ਇੱਕਤ੍ਰ ਕਰਕੇ ਇਹ ਪੁਤਲਾ=ਸਰੀਰ ਬਨਾਵਣਾ ਕੀਤਾ ਹੈ।

**ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ ॥ ੧ ॥**

ਹੇ ਭਾਈ ਜੀ ! ਸਾਹੈ=ਸ਼ਾਹ ਪਰਮਾਤਮਾ ਦੇ ਹੁਕਮ ਫੁਰਮਾਏ ਅਨੁਸਾਰ ਇਹ ਜੀਵ ਦੇਹੀ=ਸਰੀਰ ਦੇ ਵਿਚ ਆ ਕੇ ਪਿਆ ਹੈ॥ ੧ ॥

**ਜਿਥੈ ਅਗਨਿ ਭਖੈ ਭੜਹਾਰੇ ॥ ਊਰਧ ਮੁਖ ਮਹਾ ਗੁਬਾਰੇ ॥**

ਜਿਥੇ ਮਾਂ ਦੇ ਪੇਟ ਵਿਚ ਜਠਰ ਅਗਨੀ ਭੜਹਾਰੇ=ਭੜ ਭੜ ਕਰਕੇ ਭੱਠ ਵਾਂਗੂ ਭੱਖ ਰਹੀ ਸੀ। ਓਥੇ ਮਹਾ ਗੁਬਾਰੇ=ਬੜੇ ਅੰਨ੍ਹੇਰੇ ਵਿਚ ਇਹ ਜੀਵ ਊਰਧ ਮੁਖ=ਉਲਟਾ ਭਾਵ ਮੂਧੇ ਮੂੰਹ ਲਮਕਿਆ ਹੋਇਆ ਸੀ।

**ਸਾਸਿ ਸਾਸਿ ਸਮਾਲੇ ਸੋਈ ਓਥੈ ਖਸਮਿ ਛਡਾਇ ਲਇਆ ॥ ੨ ॥**

ਓਥੇ ਸੁਆਸ ਸੁਆਸ ਉਸ ਪਰਮੇਸ਼ਰ ਨੂੰ ਸਮਾਲਦਾ ਸੀ, ਇਸ ਕਰਕੇ ਮਾਲਕ ਪਰਮਾਤਮਾ ਨੇ ਉਥੋਂ ਇਸ ਜੀਵ

ਨੂੰ ਛੁਡਾ ਲਿਆ ਹੈ॥ ੨॥

**ਵਿਚਹੁ ਗਰਭੈ ਨਿਕਲਿ ਆਇਆ॥ ਖਸਮੁ ਵਿਸਾਰਿ ਦੁਨੀ ਚਿਤੁ ਲਾਇਆ॥**

ਜਿਸ ਵੇਲੇ ਮਾਂ ਦੇ ਗਰਭ ਵਿਚੋਂ ਨਿਕਲ ਕੇ ਬਾਹਰ ਆਇਆ। ਤਾਂ ਮਾਲਕ ਪਰਮਾਤਮਾ ਨੂੰ ਵਿਸਾਰਿ= ਭੁਲਾ ਕੇ ਇਸ ਜੀਵ ਨੇ ਦਨੀਆਂ ਨਾਲ ਚਿਤ ਲਗਾ ਲੈਣਾ ਕੀਤਾ।

**ਆਵੈ ਜਾਇ ਭਵਾਈਐ ਜੋਨੀ ਰਹਣੁ ਨ ਕਿਤਹੀ ਥਾਇ ਭਇਆ॥ ੩॥**

ਏਸੇ ਕਰਕੇ ਆਵੈ ਜਾਇ=ਜੰਮਦਾ ਮਰਦਾ ਹੈ ਤੇ ਜੂਨੀਆਂ ਵਿਚ ਭਵਾਈਦਾ ਹੈ। ਇਸ ਜੀਵ ਦਾ ਕਿਸੇ ਜਗ੍ਹਾ 'ਪਰ ਭੀ ਰਹਿਣਾ ਨਹੀਂ ਹੁੰਦਾ॥ ੩॥

**ਮਿਹਰਵਾਨਿ ਰਖਿ ਲਇਅਨੁ ਆਪੇ॥ ਜੀਅ ਜੰਤ ਸਭਿ ਤਿਸ ਕੇ ਥਾਪੇ॥**

ਮੇਹਰਵਾਨ ਪਰਮਾਤਮਾ ਨੇ ਆਪ ਹੀ ਗੁਰਮੁਖਾਂ ਨੂੰ ਹੱਥ ਦੇ ਕੇ ਰੱਖ ਲਿਆ ਹੈ। ਏਹ ਸੂਖਮ ਸਥੂਲ ਜੀਅ ਜੰਤ ਸਾਰੇ ਓਸੇ ਦੇ ਥਾਪੇ=ਬਣਾਏ ਹੋਏ ਹਨ।

**ਜਨਮੁ ਪਦਾਰਥੁ ਜਿਣਿ ਚਲਿਆ ਨਾਨਕ**
**ਆਇਆ ਸੋ ਪਰਵਾਣੁ ਥਿਆ॥ ੪॥ ੧॥ ੩੧॥**

ਗੁਰੂ ਜੀ ਕਥਨ ਕਰਦੇ ਹਨ—ਜੋ ਆਪਣੇ ਜਨਮ ਪਦਾਰਥ ਨੂੰ ਜਿਣਿ=ਜਿੱਤ ਚਲਿਆ ਹੈ, ਓਹੀ ਜਗਤ ਵਿਚ ਆਇਆ ਹੋਇਆ ਪ੍ਰਮਾਣੀਕ ਹੋਇਆ ਹੈ॥ ੪॥ ੧॥ ੩੧॥

[ਪੰਨਾ ੧੦੦੮]

**ਵੈਦੋ ਨ ਵਾਈ ਭੈਣੋ ਨ ਭਾਈ ਏਕੋ ਸਹਾਈ ਰਾਮੁ ਹੇ॥ ੧॥**

ਪ੍ਰਤਖ ਵਾਈ ਰੋਗ ਤੋਂ ਨਾ ਵੈਦ ਰੱਖਣ ਵਾਲਾ ਹੈ, ਨਾ ਹੀ ਕੋਈ ਭੈਣ ਭਰਾ ਰੱਖਣ ਵਾਲਾ ਹੈ, ਇਕ ਰਾਮ ਹੀ ਸਹਾਇਤਾ ਕਰਨ ਵਾਲਾ ਹੈ। *ਅਥਵਾ:-* ਜਨਮ ਮਰਨ ਰੂਪੀ ਜੋ ਵਾਈ ਰੋਗ ਹੈ ਉਸ ਤੋਂ ਨਾ ਵੈਦ ਨਾ ਭੈਣ ਭਰਾ ਰਖਣ ਵਾਲਾ ਹੈ, ਇਕ ਰਾਮ ਹੀ ਸਹਾਇਤਾ ਕਰਨ ਵਾਲਾ ਹੈ।

*ਅਥਵਾ:-* ਹੇ ਭਾਈ ! ਵੈ ਜੋ ਰਾਮ ਹੈ ਦੋਨਵਾਈ=ਦੁਨੀਆਂ ਵਾਲਾ ਇਕ ਓਹੀ ਸਹਾਈ ਹੈ ਹੋਰ ਕੋਈ ਭੈਣ ਭਰਾ ਸਹਾਈ ਨਹੀਂ ਹੈ। *ਅਥਵਾ:-* ਹੇ ਭਾਈ ! ਵੈ ਜੋ ਕਾਮ ਕ੍ਰੋਧ ਆਦਿਕ ਦੁਨੀਆਂ ਵਿਚ ਜੀਵ ਨੂੰ ਲਿਆਉਣ ਵਾਲੇ ਹਨ ਉਨ੍ਹਾਂ ਤੋਂ ਰਖਿਆ ਕਰਨ ਵਾਲਾ ਇਕ ਰਾਮ ਹੀ ਸਹਾਈ ਹੈ, ਹੋਰ ਕੋਈ ਭੈਣ ਭਰਾ ਨਹੀਂ ਹੈ। (ਇਹ ਸਾਰੇ ਅਰਥ ਸੰਪ੍ਰਦਾਈ ਹਨ ਛੋਟੇ ਪ੍ਰਿਆਵਾਂ ਵਿਚ ਭੀ ਹਨ।)*

**ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ॥ ੨॥**

ਜਿਸ ਪ੍ਰਭੂ ਦਾ ਕੀਤਾ ਹੋਇਆ ਸਭ ਕੁਝ ਹੁੰਦਾ ਹੈ ਅਤੇ ਜਿਸ ਦਾ ਨਾਮ ਪਾਪਾਂ ਰੂਪੀ ਮੈਲ ਨੂੰ ਧੋਂਦਾ ਹੈ, ਉਸ ਪਰਧਾਨ ਪੁਰਖ ਪਰਮਾਤਮਾ ਨੂੰ ਸਿਮਰਨਾ ਕਰੋ॥ ੨॥

**ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾ ਕਾ ਥਾਨੁ ਹੇ॥ ੩॥**

---

**ਹੇ ਭਾਈ ! ਓਥੇ ਕੋਈ ਵਾਈ=ਰਾਖਾ ਨਹੀਂ ਹੁੰਦਾ, ਭੈਣ ਭਰਾ ਆਦਿਕ ਸਬੰਧੀ ਭੀ ਨਾਲ ਨਹੀਂ ਵੈਦੋ=ਜਾਂਦੇ, ਇਕ ਰਾਮ ਹੀ ਸਹਾਈ ਹੁੰਦਾ ਹੈ।*

*ਨੋਟ:- ਅਰਬੀ ਭਾਸ਼ਾ ਵਿਚ ਵਾਈ ਦਾ ਅਰਥ 'ਰਾਖਾ' ਹੈ। 'ਵੈਦੋ' ਲਹਿੰਦੇ ਦੀ ਬੋਲੀ ਹੈ।*

ਜੋ ਸਾਰਿਆਂ ਘਟਾਂ ਘਟਾਂ ਵਿਚ ਵਸ ਰਿਹਾ ਹੈ ਤੇ ਬਾਹਰ ਭੀ ਸਾਰੇ ਨਿਵਾਸ ਕਰਦਾ ਹੈ, ਫਿਰ ਜਿਸ ਦਾ ਸਰੂਪ ਅਸਥਾਨ ਅਸਥਿਰੁ=ਅਚੱਲ ਹੈ॥ ੩॥

## ਆਵੈ ਨ ਜਾਵੈ ਸੰਗੇ ਸਮਾਵੈ ਪੂਰਨ ਜਾ ਕਾ ਕਾਮੁ ਹੇ॥੪॥

ਜੋ ਆਉਂਦਾ ਜਾਂਦਾ ਨਹੀਂ ਹੈ, ਹਰ ਇਕ ਦੇ ਨਾਲ ਹੀ ਸਮਾਅ ਰਿਹਾ ਹੈ ਅਤੇ ਜਿਸ ਦਾ ਕਾਮੁ=ਸੰਕਲਪ ਪੂਰਨ ਹੈ।

## ਭਗਤ ਜਨਾ ਕਾ ਰਾਖਣਹਾਰਾ॥ ਸੰਤ ਜੀਵਹਿ ਜਪਿ ਪ੍ਰਾਨ ਅਧਾਰਾ॥

ਉਹ ਪਰਮਾਤਮਾ ਭਗਤ ਜਨਾਂ ਦਾ ਰਖਣ ਵਾਲਾ ਹੈ। ਉਸ ਪ੍ਰਾਣਾਂ ਦੇ ਅਧਾਰਾ=ਆਸਰਾ ਰੂਪ ਪ੍ਰਭੂ ਨੂੰ ਜਪ ਕੇ ਸੰਤ ਜੀਊਂਦੇ ਹਨ।

## ਕਰਨ ਕਾਰਨ ਸਮਰਥੁ ਸੁਆਮੀ ਨਾਨਕੁ ਤਿਸੁ ਕੁਰਬਾਨੁ ਹੇ॥੫॥੨॥੩੨॥

ਗੁਰੂ ਜੀ ਕਥਨ ਕਰਦੇ ਹਨ—ਜੋ ਸੁਆਮੀ ਪਰਮਾਤਮਾ ਸਭ ਕਾਰਨਾਂ ਦੇ ਕਰਨ ਨੂੰ ਸਮਰਥ ਹੈ, ਮੈਂ ਉਸ ਤੋਂ ਕੁਰਬਾਨ ਜਾਂਦਾ ਹਾਂ॥ ੫॥ ੨॥ ੩੨॥

## ੧ੴ ਸਤਿਗੁਰ ਪ੍ਰਸਾਦਿ॥ ਮਾਰੂ ਮਹਲਾ ੯॥

## ਹਰਿ ਕੋ ਨਾਮੁ ਸਦਾ ਸੁਖਦਾਈ॥

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨਾਮ ਦੀ ਮਹਿਮਾ ਕਥਨ ਕਰਦੇ ਹਨ—

ਹਰੀ ਦਾ ਨਾਮ ਸਦੀਵ ਕਾਲ ਸੁਖਾਂ ਦੇ ਦੇਣ ਵਾਲਾ ਹੈ।

## ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਕਾ ਹੂ ਗਤਿ ਪਾਈ॥੧॥ਰਹਾਉ॥

ਜਿਸ ਨਾਮ ਨੂੰ ਸਿਮਰ ਕੇ ਅਜਾਮਲ ਪਾਪੀ ਤਰ ਗਿਆ ਹੈ ਅਤੇ ਗਨਕਾ=ਵੇਸ਼ਵਾ ਨੇ ਭੀ ਗਤਿ=ਮੁਕਤੀ ਪਾਈ ਹੈ॥ ੧॥ ਰਹਾਉ॥

## ਪੰਚਾਲੀ ਕਉ ਰਾਜ ਸਭਾ ਮੈ ਰਾਮ ਨਾਮ ਸੁਧਿ ਆਈ॥

ਪੰਚਾਲੀ=ਦਰੋਪਤੀ ਨੂੰ ਰਾਜੇ ਦੁਰਜੋਧਨ ਦੀ ਸਭਾ ਵਿਚ ਰਾਮ ਨਾਮ ਸਿਮਰਨ ਦੀ ਸੋਝੀ ਆਈ ਹੈ।

*ਯਥਾ:*-ਅੰਦਰਿ ਸਭਾ ਦੁਸਾਸਨੈ ਮਥੇਵਾਲਿ ਦਰੋਪਤੀ ਆਂਦੀ।
ਦੂਤਾਂ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ।
ਪੰਜੇ ਪਾਂਡੋ ਵੇਖਦੇ ਅਉਘਟਿ ਰੁਧੀ ਨਾਰਿ ਜਿਨਾਂ ਦੀ।
ਅਖੀਂ ਮੀਟ ਧਿਆਨੁ ਧਰਿ ਹਾ ਹਾ ਕ੍ਰਿਸ਼ਨ ਕਰੈ ਬਿਲਲਾਂਦੀ।
ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰ ਵਸਾਂਦੀ।
ਹਥ ਮਰੋੜਨਿ ਸਿਰੁ ਧੁਣਨਿ ਪਛੋਤਾਨਿ ਕਰਨਿ ਜਾਹਿ ਜਾਂਦੀ।
ਘਰਿ ਆਈ ਠਾਕਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ।

ਨਾਥ ਅਨਾਥਾਂ ਬਾਣ ਧੁਰਾਂ ਦੀ॥ ੮ ॥*

**ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥ ੧ ॥**

ਕਰੁਣਾ ਮੈ=ਕਿਰਪਾ ਸਰੂਪ ਪ੍ਰਭੂ ਨੇ ਉਸ ਦਰੋਪਤੀ ਦਾ ਦੁੱਖ ਦੂਰ ਕੀਤਾ ਸੀ ਅਤੇ ਆਪਣੀ ਪੈਜ= ਪ੍ਰਤਗਜਾ ਵਧਾਈ ਸੀ॥ ੧ ॥

**ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ॥**

ਜਿਸ ਪੁਰਸ਼ ਨੇ ਕਿਰਪਾ ਨਿਧਿ=ਪਰਮਾਤਮਾ ਦਾ ਜਸ ਗਾਇਆ ਹੈ, ਉਸ ਦਾ ਸਹਾਈ ਉਹ ਪ੍ਰਭੂ ਆਪ ਹੋਇਆ ਹੈ।

**ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ॥ ੨ ॥ ੧ ॥**

ਗੁਰੂ ਜੀ ਕਥਨ ਕਰਦੇ ਹਨ—ਮੈਂਨੇ ਏਸੇ ਭਰੋਸੇ ਕਰਕੇ ਉਸ ਪ੍ਰਭੂ ਦੀ ਸ਼ਰਨ ਆ ਕੇ ਗ੍ਰਹਿਣ ਕੀਤੀ ਹੈ॥ ੨॥ ੧॥

## ਮਾਰੂ ਮਹਲਾ ੯ ॥

**ਅਬ ਮੈ ਕਹਾ ਕਰਉ ਰੀ ਮਾਈ॥**

ਰੀ ਮਾਈ=ਹੇ ਭਾਈ ! ਹੁਣ ਮੈਂ ਕਹਾ ਕਰਉ=ਕੀ ਕਰਾਂ।

**ਸਗਲ ਜਨਮੁ ਬਿਖਿਅਨ ਸਿਉ ਖੋਇਆ**
**ਸਿਮਰਿਓ ਨਾਹਿ ਕਨ੍ਹਾਈ॥ ੧ ॥ ਰਹਾਉ ॥**

ਸਾਰਾ ਮਨੁੱਖਾ ਜਨਮ ਮੈਂਨੇ ਵਿਸ਼ਿਆਂ ਨਾਲ ਲਗ ਕੇ ਹੀ ਖੋਇਆ=ਗੁਆ ਦਿੱਤਾ ਹੈ, ਇਕ ਕਨ੍ਹਾਈ=ਕਿਨਕਾ ਮਾਤ੍ਰ ਭੀ ਕਨ੍ਹਾਈ=ਕ੍ਰਿਸ਼ਨ ਮਹਾਰਾਜ ਜੀ ਨੂੰ ਭਾਵ ਪਰਮਾਤਮਾ ਨੂੰ ਸਿਮਰਿਆ ਨਹੀਂ ਹੈ॥ ੧ ॥ ਰਹਾਉ ॥

---

*ਪੰਚਾਲ ਦੇਸ ਦਾ ਰਾਜਾ ਜੋ ਦਰੁਪਦ ਹੈ ਉਸ ਦੀ ਸਪੁਤ੍ਰੀ ਹੋਣ ਕਰਕੇ ਇਸ ਦਾ ਨਾਮ ਭੀ ਪੰਚਾਲੀ ਪੈ ਗਿਆ, ਜਾਂ ਪੰਚਾਲੀ=ਪੰਜਾਂ ਪਾਂਡਵਾਂ ਦੇ ਘਰ ਵਾਲੀ ਹੋਣ ਕਰਕੇ ਇਸ ਦਾ ਨਾਮ ਪੰਚਾਲੀ ਪੈ ਗਿਆ।

ਜਿਸ ਵੇਲੇ ਪੰਚਾਲ ਦੇਸ਼ ਦੇ ਰਾਜੇ ਦਰੁਪਦ ਨੇ ਦਰੋਪਤੀ ਦਾ ਸੁਯੰਬਰ ਰਚਿਆ, ਤਾਂ ਉਸ ਸੁਯੰਬਰ ਵਿਚ ਬੜੇ ਬੜੇ ਰਾਜੇ ਚਲ ਕੇ ਆਏ, ਅਰਜਨ ਭੀ ਚਲਾ ਗਿਆ। ਰਾਜਾ ਦਰੁਪਦ ਨੇ ਉਸ ਸੁਯੰਬਰ ਵਿਚ ਅਕਾਸ਼ ਵੱਲ ਬੜੀ ਉਚੀ ਇਕ ਮੱਛੀ ਟੰਗ ਦਿੱਤੀ ਤੇ ਸਭਨਾਂ ਨੂੰ ਕਿਹਾ ਜੇਹੜਾ ਰਾਜ ਪੁਤ੍ਰ ਇਸ ਮੱਛੀ ਵਿਚ ਨਿਸ਼ਾਨਾ ਮਾਰੇਗਾ ਉਸ ਨੂੰ ਮੈਂ ਆਪਣੀ ਰਾਜ ਦੁਲਾਰੀ ਦਰੋਪਤੀ ਵਿਆਹ ਦਿਆਂਗਾ। ਇਹ ਗੱਲ ਸੁਣ ਕੇ ਸਭ ਰਾਜ ਪੁਤ੍ਰਾਂ ਨੇ ਨਿਸ਼ਾਨੇ ਮਾਰੇ ਪਰ ਮੱਛੀ ਵਿਚ ਕਿਸੇ ਦਾ ਨਿਸ਼ਾਨਾ ਨਹੀਂ ਲਗਾ। ਜਿਸ ਵੇਲੇ ਅਰਜਨ ਨੇ ਮਾਰਿਆ ਤਾਂ ਉਹ ਨਿਸ਼ਾਨਾ ਮੱਛੀ ਵਿਚ ਜਾ ਲਗਾ ਅਰਜਨ ਦੇ ਜੈ ਜੈਕਾਰ ਹੋ ਗਈ ਉਸੀ ਵੇਲੇ ਰਾਜੇ ਦਰੁਪਦ ਨੇ ਆਪਣੀ ਰਾਜ ਦੁਲਾਰੀ ਦਰੋਪਤੀ ਅਰਜਨ ਨਾਲ ਵਿਆਹ ਦਿਤੀ, ਅਰਜਨ ਨੇ ਘਰ ਲਿਆ ਕੇ ਆਪਣੀ ਮਾਂ ਕੁੰਤੀ ਨੂੰ ਕਿਹਾ ਜੇਕਰ ਇਕ ਭਰਾ ਕਮਾਈ ਕਰਕੇ ਕੋਈ ਚੀਜ਼ ਲਿਆਵੇ ਤਾਂ ਇਕੇ ਦੀ ਹੁੰਦੀ ਹੈ ਜਾਂ ਸਾਰਿਆਂ ਭਰਾਵਾਂ ਦੀ ਸਾਂਝੀ ਹੁੰਦੀ ਹੈ, ਮਾਂ ਕੁੰਤੀ ਨੇ ਕਿਹਾ- ਜੇਕਰ ਸਾਰੇ ਭਰਾ 'ਕੱਠੇ ਹੋਣ ਤਾਂ ਉਹ ਚੀਜ਼ ਸਾਰਿਆਂ ਦੀ ਸਾਂਝੀ ਹੁੰਦੀ ਹੈ। ਅਰਜਨ ਨੇ ਕਿਹਾ ਠੀਕ ਹੈ ਉਸ ਵੇਲੇ ਦੱਸ ਦਿੱਤਾ ਕਿ ਮੈਂ ਸਾਰੀ ਰਾਜ ਸਭਾ ਵਿਚੋਂ ਦਰੋਪਤੀ ਨੂੰ ਵਿਆਹ ਕੇ ਲਿਆਂਦਾ ਹੈ। ਇਸ ਕਰਕੇ ਇਹ ਸਾਰਿਆਂ ਭਰਾਵਾਂ ਦੀ ਸਾਂਝੀ ਹੈ। ਪੰਜਾਂ ਪਾਂਡਵਾਂ ਦੀ ਘਰ ਵਾਲੀ ਹੋਣ ਕਰਕੇ ਇਸ ਦਾ ਨਾਮ ਪੰਚਾਲੀ ਪਿਆ ਹੈ।

## ਕਾਲ ਫਾਸ ਜਬ ਗਰ ਮਹਿ ਮੇਲੀ ਤਿਹ ਸੁਧਿ ਸਭ ਬਿਸਰਾਈ॥

ਜਿਸ ਵੇਲੇ ਕਾਲ ਨੇ ਗਲ ਵਿਚ ਫਾਹੀ ਮੇਲੀ=ਪਾਈ, ਤਾਂ ਉਸ ਨੇ ਸਾਰੀ ਸੁਧਿ=ਖਬਰ (ਸੁਰਤ) ਭੁਲਾ ਦਿੱਤੀ। ਉਸ ਵੇਲੇ ਜੀਵ ਆਖਦਾ ਹੈ-

## ਰਾਮ ਨਾਮ ਬਿਨੁ ਯਾ ਸੰਕਟ ਮਹਿ ਕੋ ਅਬ ਹੋਤ ਸਹਾਈ॥ ੧ ॥

ਰਾਮ ਨਾਮ ਸਿਮਰਨ ਤੋਂ ਬਿਨਾਂ ਯਾ ਸੰਕਟ ਮਹਿ=ਇਸ ਦੁੱਖ ਵਿਚ ਹੁਣ ਕੌਣ ਆ ਕੇ ਸਹਾਈ ਹੋਵੇਗਾ॥ ੧ ॥

## ਜੋ ਸੰਪਤਿ ਅਪਨੀ ਕਰਿ ਮਾਨੀ ਛਿਨ ਮਹਿ ਭਈ ਪਰਾਈ॥

ਜੇਹੜੀ ਸੰਪਦਾ ਆਪਣੀ ਕਰਕੇ ਮੰਨੀ ਹੋਈ ਸੀ, ਉਹ ਇਕ ਛਿਨ ਦੇ ਵਿਚ ਹੀ ਪਰਾਈ=ਬਿਗਾਨੀ ਹੋ ਗਈ।

## ਕਹੁ ਨਾਨਕ ਯਹ ਸੋਚ ਰਹੀ ਮਨਿ ਹਰਿ ਜਸੁ ਕਬਹੂ ਨ ਗਾਈ॥ ੨ ॥ ੨ ॥

ਗੁਰੂ ਜੀ ਕਥਨ ਕਰਦੇ ਹਨ— ਯਹ ਸੋਚ=ਇਹੋ ਚਿੰਤਾ ਮਨ ਵਿਚ ਲਗ ਰਹੀ ਹੈ, ਕਿ ਹਰੀ ਦਾ ਜਸ ਕਦੇ ਭੀ ਗਾਇਆ ਨਹੀਂ ਹੈ॥ ੨ ॥ ੨ ॥

## ਮਾਰੂ ਮਹਲਾ ੯ ॥

## ਮਾਈ ਮੈ ਮਨ ਕੋ ਮਾਨੁ ਨ ਤਿਆਗਿਓ॥

ਹੇ ਮਾਈ=ਭਾਈ ! ਮੈਂਨੇ ਮਨ ਦਾ ਮਾਨ ਤਿਆਗਿਆ ਨਹੀਂ ਹੈ।

## ਮਾਇਆ ਕੇ ਮਦਿ ਜਨਮੁ ਸਿਰਾਇਓ
## ਰਾਮ ਭਜਨਿ ਨਹੀ ਲਾਗਿਓ॥ ੧ ॥ ਰਹਾਉ ॥

ਮਾਇਆ ਦੇ ਮਦਿ=ਹੰਕਾਰ ਵਿਚ ਹੀ ਆਪਣਾ ਅਮੋਲਕ ਜਨਮ ਨਿਸਫਲ ਸਿਰਾਇਓ=ਬਿਤਾ ਲਿਆ ਹੈ ਅਤੇ ਰਾਮ ਦੇ ਭਜਨ ਸਿਮਰਨ ਵਿਚ ਮਨ ਲਗਾ ਨਹੀਂ ਹੈ॥ ੧ ॥ ਰਹਾਉ॥

## ਜਮ ਕੋ ਡੰਡੁ ਪਰਿਓ ਸਿਰ ਊਪਰਿ ਤਬ ਸੋਵਤ ਤੈ ਜਾਗਿਓ॥

ਜਿਸ ਵੇਲੇ ਜਮਾਂ ਦਾ ਡੰਡਾ ਸਿਰ ਉਤੇ ਪਿਆ, ਤਿਸ ਵੇਲੇ ਤੂੰ ਮੋਹ ਦੀ ਨੀਂਦ ਵਿਚ ਸੁੱਤਾ ਹੋਇਆ ਜਾਗੇਂਗਾ ਤੇ ਪਛੁਤਾਏਂਗਾ ਪਰ ਉਸ ਵੇਲੇ ਜਮਦੂਤ ਕਹਿਣਗੇ-

## ਕਹਾ ਹੋਤ ਅਬ ਕੈ ਪਛਤਾਏ ਛੂਟਤ ਨਾਹਨਿ ਭਾਗਿਓ॥ ੧ ॥

ਹੁਣ ਦੇ ਪਛੁਤਾਇਆਂ ਕੀ ਹੋ ਸਕਦਾ ਹੈ, ਭਾਗਿਓ=ਦੌੜਨ ਕਰਕੇ ਛੁਟਕਾਰਾ ਨਹੀਂ ਹੁੰਦਾ।

*ਅਥਵਾ:-* ਹੇ ਨਿਭਾਗਿਓ=ਖੋਟਿਆਂ ਭਾਗਾਂ ਵਾਲੇ ਪੁਰਸ਼ਾ ਹੁਣ ਦੇ ਪਛੁਤਾਇਆਂ ਤੇਰਾ ਛੁਟਕਾਰਾ ਨਹੀਂ ਹੋ ਸਕਦਾ॥ ੧ ॥

## ਇਹ ਚਿੰਤਾ ਉਪਜੀ ਘਟ ਮਹਿ ਜਬ ਗੁਰ ਚਰਨਨ ਅਨੁਰਾਗਿਓ॥

ਜਦ ਏਹ ਚਿੰਤਾ=ਸੋਚ ਮੇਰੇ ਮਨ ਵਿਚ ਪੈਦਾ ਹੋਈ, ਤਦ ਮੈਂ ਗੁਰ ਚਰਨਾਂ ਨਾਲ ਅਨੁਰਾਗਿਓ=

ਪ੍ਰੇਮ ਕੀਤਾ।

**ਸੁਫਲੁ ਜਨਮੁ ਨਾਨਕ ਤਬ ਹੂਆ ਜਉ ਪ੍ਰਭ ਜਸ ਮਹਿ ਪਾਗਿਓ ॥੨॥੩॥**

ਗੁਰੂ ਜੀ ਕਥਨ ਕਰਦੇ ਹਨ—ਜੋ ਪ੍ਰਭੂ ਦੇ ਜਸ ਕਰਣੇ ਵਿਚ ਪਾਗਿਓ=ਰਪਿਆ ਹੈ, ਤਿਸ ਵੇਲੇ ਉਸ ਦਾ ਮਨੁੱਖਾ ਜਨਮ ਸਫਲ ਹੋ ਗਿਆ॥ ੨॥ ੩॥

## ਮਾਰੂ ਅਸਟਪਦੀਆ ਮਹਲਾ ੧ ਘਰੁ ੧ ੴ ਸਤਿਗੁਰ ਪ੍ਰਸਾਦਿ ॥

**ਉਥਾਨਕਾ:**- ਸਿੱਖਾਂ ਨੇ ਬੇਨਤੀ ਕੀਤੀ ਪਰਮੇਸ਼ਰ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ, ਵੇਦਾਂ ਪੁਰਾਣਾਂ ਦੇ ਪੜ੍ਹਣ ਸੁਨਣ ਨਾਲ ਹੁੰਦੀ ਹੈ ਜਾਂ ਤੀਰਥਾਂ ਉਤੇ ਫਿਰਨ ਕਰਕੇ ਹੁੰਦੀ ਹੈ ਜਾਂ ਭੇਖਾਂ ਦੇ ਧਾਰਨ ਨਾਲ ਹੁੰਦੀ ਹੈ, *ਗੁਰ ਉੱਤਰ:*-

**ਬੇਦ ਪੁਰਾਣ ਕਥੇ ਸੁਣੇ ਹਾਰੇ ਮੁਨੀ ਅਨੇਕਾ ॥**

ਵੇਦਾਂ ਪੁਰਾਣਾਂ ਨੂੰ ਕਥਨ ਕਰਦੇ ਹੋਏ ਅਤੇ ਸੁਣਦੇ ਹੋਏ ਅਨੇਕਾਂ ਰਿਖੀ ਮੁਨੀ ਹਾਰ ਗਏ ਹਨ, ਪਰ ਇਨ੍ਹਾਂ ਵੇਦਾਂ ਪੁਰਾਣਾਂ ਦੇ ਪੜ੍ਹਨ ਸੁਣਨ ਨਾਲ ਕਿਸੇ ਨੂੰ ਪਰਮੇਸ਼ਰ ਪ੍ਰਾਪਤ ਨਹੀਂ ਹੋਇਆ।

**ਅਠਸਠਿ ਤੀਰਥ ਬਹੁ ਘਣਾ ਭ੍ਰਮਿ ਥਾਕੇ ਭੇਖਾ ॥**

ਅਠ ਸਠਿ=ਅਠਾਠ ਤੀਰਥਾਂ 'ਪਰ ਘਣਾ=ਫਿਰਕੇ ਥਕ ਗਏ ਹਨ ਪਰ ਪਰਮੇਸ਼ਰ ਨਹੀਂ ਮਿਲਿਆ, ਬਹੁਤੇ ਜੀਵ ਭੇਖਾਂ ਨੂੰ ਧਾਰ ਕੇ ਭੀ ਥੱਕ ਗਏ ਹਨ ਪਰ ਪਰਮੇਸ਼ਰ ਨਹੀਂ ਮਿਲਿਆ।

*ਪ੍ਰਸ਼ਨ:*- ਉਸ ਦੀ ਪ੍ਰਾਪਤੀ ਫਿਰ ਕਿਵੇਂ ਹੋਵੇ? *ਗੁਰ ਉੱਤਰ:*-

**ਸਾਚੋ ਸਾਹਿਬੁ ਨਿਰਮਲੋ ਮਨਿ ਮਾਨੈ ਏਕਾ ॥੧॥**

ਸੱਚਾ ਜੋ ਨਿਰਮਲ ਸਾਹਿਬ ਹੈ ਉਹ ਇਕ ਗੁਰਾਂ ਦੇ ਮਨਿ=ਮੰਤ੍ਰ ਮਨਨ ਕਰਨ ਨਾਲ ਪ੍ਰਾਪਤ ਹੁੰਦਾ ਹੈ॥ ੧॥

**ਤੂ ਅਜਰਾਵਰੁ ਅਮਰੁ ਤੂ ਸਭ ਚਾਲਣਹਾਰੀ ॥**

ਹੇ ਪਰਮੇਸ਼ਰ ! ਤੂੰ ਅਜਰਾ ਵਰੁ=ਦੇਵਤਿਆਂ ਤੋਂ ਸਰੇਸ਼ਟ ਹੈਂ, ਫਿਰ ਤੂੰ ਅਮਰ ਹੈਂ, ਹੋਰ ਸਾਰੀ ਸ੍ਰਿਸ਼ਟੀ ਚਲੇ ਜਾਣ ਵਾਲੀ ਹੈ।

**ਨਾਮੁ ਰਸਾਇਣੁ ਭਾਇ ਲੈ ਪਰਹਰਿ ਦੁਖੁ ਭਾਰੀ ॥੧॥ ਰਹਾਉ ॥**

ਜੋ ਭਾਇ=ਪ੍ਰੇਮ ਪੂਰਬਕ ਰਸਾਇਣੁ=ਰਸਾਂ ਦੇ ਘਰ ਨਾਮ ਅੰਮ੍ਰਿਤ ਨੂੰ ਲੈਂਦਾ ਹੈ ਉਸ ਦੇ ਜਨਮ ਮਰਨ ਰੂਪ ਭਾਰੀ ਦੁੱਖਾਂ ਨੂੰ ਤੂੰ ਪਰਹਰਿ=ਦੂਰ ਕਰਦਾ ਹੈਂ॥ ੧॥ ਰਹਾਉ॥

[ਪੰਨਾ ੧੦੦੯]

**ਹਰਿ ਪੜੀਐ ਹਰਿ ਬੁਝੀਐ ਗੁਰਮਤੀ ਨਾਮਿ ਉਧਾਰਾ ॥**

ਗੁਰ ਸਿੱਖਿਆ ਦੁਆਰੇ ਹਰੀ ਨਾਮ ਸਬੰਧੀ ਗ੍ਰੰਥਾਂ ਨੂੰ ਪੜ੍ਹੀਏ, ਹਰੀ ਨਾਮ ਨੂੰ ਬੁਝਣਾ ਕਰੀਏ ਕਿਉਂਕਿ ਹਰੀ ਨਾਮ ਸਿਮਰਨ ਕਰਕੇ ਹੀ ਸੰਸਾਰ ਤੋਂ ਉਧਾਰਾ=ਤਰਨਾ ਹੁੰਦਾ ਹੈ।

**ਗੁਰਿ ਪੂਰੈ ਪੂਰੀ ਮਤਿ ਹੈ ਪੂਰੈ ਸਬਦਿ ਬੀਚਾਰਾ ॥**

ਪੂਰਿਆਂ ਗੁਰਾਂ ਦੀ ਪੂਰੀ ਹੀ ਮਤਿ=ਸਿੱਖਿਆ ਹੈ, ਜੋ ਗੁਰਾਂ ਦੇ ਸਬਦਿ=ਉਪਦੇਸ਼ ਨੂੰ ਵਿਚਾਰਦਾ ਹੈ ਓਹ

ਭੀ ਪੂਰਾ ਹੈ। ਜਾਂ ਪੂਰਿਆਂ ਗੁਰਾਂ ਨੇ ਪੂਰੀ ਸਿੱਖਿਆ ਜਿਸ ਨੂੰ ਦਿਤੀ ਹੈ, ਉਸ ਨੇ ਗੁਰਾਂ ਦੇ ਉਪਦੇਸ਼ ਕਰਕੇ ਪੂਰੇ ਪੁਰਖ ਪਰਮਾਤਮਾ ਦਾ ਵਿਚਾਰ ਕੀਤਾ ਹੈ।

## ਅਠਸਠਿ ਤੀਰਥ ਹਰਿ ਨਾਮੁ ਹੈ ਕਿਲਵਿਖ ਕਾਟਣਹਾਰਾ ॥ ੨ ॥

ਹਰੀ ਨਾਮ ਅਠਾਠ ਤੀਰਥਾਂ ਵਾਂਗੂ ਪਵਿੱਤ੍ਰ ਰੂਪ ਹੈ ਤੇ ਸਾਰਿਆਂ ਪਾਪਾਂ ਦੇ ਕੱਟਣ ਵਾਲਾ ਹੈ, ਜਾਂ ਪਾਪਾਂ ਦੇ ਕੱਟਣ ਵਾਲਾ ਹਰੀ ਨਾਮ ਹੀ ਅਠਾਠ ਤੀਰਥ ਰੂਪ ਹੈ, ਜਾਂ ਅਠਾਠ ਤੀਰਥਾਂ ਵਾਂਗੂ ਪਵਿੱਤ੍ਰ ਕਰਨ ਵਾਲਾ ਹੈ॥ ੨ ॥

## ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ ॥

ਜਲੁ ਬਿਲੋਵੈ=ਸ਼ਕਾਮ ਕਰਮ ਕਰਦਾ ਹੈ, ਜਲੁ ਮਥੈ=ਪਰ ਉਹ ਭੀ ਦਿਖਾਵੇ ਮਾਤ੍ਰ ਕਰਦਾ ਹੈ, ਵਾ:- ਉਹਨਾਂ ਸ਼ਕਾਮ ਕਰਮਾਂ ਦਾ ਫਲ ਮੰਗ ਲੈਂਦਾ ਹੈ, ਫੇਰ ਅੰਨ੍ਹਾਂ ਅਗਿਆਨੀ ਤਤੁ=ਸਿਧਾਂਤ ਨੂੰ ਪ੍ਰਾਪਤ ਕੀਤਾ ਚਾਹੁੰਦਾ ਹੈ, ਪਰ ਉਸ ਨੂੰ ਸਿਧਾਂਤ ਕਿਵੇਂ ਪ੍ਰਾਪਤ ਹੋ ਸਕਦਾ ਹੈ।

*ਅਥਵਾ:-* ਜਿਵੇਂ ਅੰਨ੍ਹਾ ਪੁਰਸ਼ ਜਲ ਨੂੰ ਰਿੜਕਦਾ ਹੈ ਤਿਵੇਂ ਅਗਿਆਨੀ ਪੁਰਸ਼ ਸ਼ਕਾਮ ਕਰਮਾਂ ਰੂਪੀ ਪਾਣੀ ਨੂੰ ਮਥਦਾ ਹੈ ਫੇਰ ਗਿਆਨ ਰੂਪੀ, *ਵਾ:-* ਮੁਕਤੀ ਰੂਪ ਤਤੁ=ਮੱਖਣ ਨੂੰ ਚਾਹੁੰਦਾ ਹੈ ਪਰ ਉਸ ਨੂੰ ਕਿਵੇਂ ਪ੍ਰਾਪਤ ਹੋ ਸਕਦਾ ਹੈ।

## ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥

ਗੁਰਸਿੱਖਿਆ ਦੁਆਰੇ ਨਿਸ਼ਕਾਮ ਕਰਮਾਂ ਰੂਪ ਦਹੀਂ ਨੂੰ ਮਥੀਏ ਤਾਂ ਅੰਮ੍ਰਿਤੁ=ਆ ਮ੍ਰਿਤੂ ਕਰਨ ਵਾਲਾ ਜੋ ਨਾਮ ਰੂਪ ਖਜ਼ਾਨਾ ਹੈ ਉਹ ਪਾਈਦਾ ਹੈ।

## ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ ॥ ੩ ॥

ਜੋ ਮਨਮੁਖ ਪੁਰਸ਼ ਤਤੁ=ਸਿਧਾਂਤ ਨੂੰ ਨਹੀਂ ਜਾਣਦੇ, ਉਹ ਪਸੂਆਂ ਦੇ ਵਿਚ ਮਿਲ ਰਹੇ ਹਨ, ਅਰਥਾਤ ਉਹ ਭੀ ਪਸੂ ਹਨ। *ਅਥਵਾ:-* ਪਸੂਆਂ ਵਿਚੋਂ ਉਹ ਸਮਾਨ ਪਸੂ ਭਾਵ ਗੱਧਾ ਹਨ॥ ੩ ॥

## ਹਉਮੈ ਮੇਰਾ ਮਰੀ ਮਰੁ ਮਰਿ ਜੰਮੈ ਵਾਰੋ ਵਾਰ ॥

ਹਉਮੈ ਮੇਰਾ=ਹੰਗਤਾ ਮਮਤਾ ਕਰਨ ਨਾਲ ਮਰੁ=ਮੌਤ ਕਰਕੇ ਮਰਦਾ ਹੈ।

*ਅਥਵਾ:-* ਹੰਗਤਾ ਮਮਤਾ ਦੀ ਮਰੀ ਨਾਲ ਮਰਦਾ ਹੈ ਅਤੇ ਮੁੜ ਮੁੜ ਕੇ ਮਰਦਾ ਜੰਮਦਾ ਹੈ। ਮਰੀ ਪਸੂਆਂ ਦੀ ਇਕ ਬਿਮਾਰੀ ਦਾ ਨਾਮ ਹੈ ਜੋ ਚੰਗੇ ਭਲੇ ਪਸੂ ਨੂੰ ਮਾਰ ਦੇਂਦੀ ਹੈ।

## ਗੁਰ ਕੈ ਸਬਦੇ ਜੇ ਮਰੈ ਫਿਰਿ ਮਰੈ ਨ ਦੂਜੀ ਵਾਰ ॥

ਜੇਕਰ ਗੁਰਾਂ ਦੇ ਉਪਦੇਸ਼ ਕਰਕੇ ਜੀਵਤ ਭਾਅ ਤੋਂ ਮਰ ਜਾਵੇ, ਤਾਂ ਫਿਰ ਦੂਜੀ ਵਾਰ ਜੰਮਦਾ ਮਰਦਾ ਨਹੀਂ ਹੈ।

## ਗੁਰਮਤੀ ਜਗਜੀਵਨੁ ਮਨਿ ਵਸੈ ਸਭਿ ਕੁਲ ਉਧਾਰਣਹਾਰ ॥ ੪ ॥

ਗੁਰਸਿੱਖਿਆ ਦੁਆਰੇ ਜਗਜੀਵਨੁ=ਪਰਮਾਤਮਾ ਮਨ ਵਿਚ ਵਸ ਜਾਵੇ, ਤਾਂ ਉਹ ਆਪਣੀਆਂ ਸਭ ਕੁਲਾਂ ਦੇ ਤਾਰਨ ਵਾਲਾ ਹੋ ਜਾਂਦਾ ਹੈ॥ ੪ ॥

**ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ॥**

ਵਾਹਿਗੁਰੂ ਨਾਮ ਹੀ ਸੱਚਾ ਵਖਰੁ=ਸੌਦਾ ਹੈ, ਇਸ ਨਾਮ ਦਾ ਸਿਮਰਨ ਹੀ ਸੱਚਾ ਵਪਾਰ ਹੈ।

**ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ॥**

ਜਿਸ ਨੇ ਗੁਰਸਿੱਖਿਆ ਦੁਆਰੇ ਨਾਮ ਸਿਮਰਨ ਦਾ ਵਿਚਾਰ ਕੀਤਾ ਹੈ, ਉਸ ਨੇ ਸੰਸਾਰ ਵਿਚ ਲਾਹਾ=ਲਾਭ ਖੱਟਿਆ ਹੈ।

**ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ॥ ੫॥**

ਜੇਹੜੀ ਦ੍ਵੈਤ ਭਾਵ ਦੀ ਕਾਰ ਕਮਾਵਣੀ ਹੈ, ਜਾਂ ਦ੍ਵੈਤ ਭਾਵ ਵਿਚ ਲਗਕੇ ਜੋ ਭੀ ਕਾਰ ਕਮਾਵਣੀ ਹੈ ਉਸ ਕਰਕੇ ਸੰਸਾਰ ਵਿਚ ਨਿਤ ਹੀ ਤੋਟਾ=ਘਾਟਾ ਰਹਿੰਦਾ ਹੈ॥ ੫॥

**ਸਾਚੀ ਸੰਗਤਿ ਥਾਨੁ ਸਚੁ ਸਚੇ ਘਰ ਬਾਰਾ॥**

ਸੰਤਾਂ ਦੀ ਸੱਚੀ ਸੰਗਤ ਕਰਨ ਨਾਲ ਅੰਤਹਕਰਨ ਰੂਪੀ ਥਾਂ ਸਚੁ=ਸ਼ੁਧ ਹੁੰਦਾ ਹੈ ਤੇ ਸਚੇ ਘਰ=ਸਰੂਪ ਦੀ ਪ੍ਰਾਪਤੀ ਕਰਨ ਵਾਲਾ ਬਾਰਾ=ਦਰਵਾਜ਼ਾ ਗਿਆਨ ਪ੍ਰਾਪਤ ਹੁੰਦਾ ਹੈ।

**ਸਚਾ ਭੋਜਨੁ ਭਾਉ ਸਚੁ ਸਚੁ ਨਾਮੁ ਆਧਾਰਾ॥**

ਜਿਸ ਨੇ ਸੱਚ ਨਾਮ ਦਾ ਅਧਾਰਾ=ਆਸਰਾ ਗ੍ਰਹਿਣ ਕੀਤਾ ਹੈ, ਉਸ ਨੇ ਸਚੁ=ਨਿਸਚੇ ਨਾਲ ਸੱਚਾ ਭਾਉ=ਗਿਆਨ ਰੂਪ ਭੋਜਨ ਖਾਧਾ ਹੈ, ਵਾ:- ਜਿਸ ਨੇ ਸੱਚ ਨਾਮ ਦਾ ਆਸਰਾ ਗ੍ਰਹਿਣ ਕੀਤਾ ਹੈ ਉਸ ਦੀ ਸੰਗਤ ਕਰਨੀ ਸੱਚੀ ਹੈ, ਉਸ ਦਾ ਅਸਥਾਨ ਭੀ ਸੱਚਾ ਹੈ, ਉਸ ਦੇ ਪ੍ਰਤੱਖ ਘਰ ਬਾਰ ਭੀ ਸਚੇ=ਸਫਲੇ ਹਨ, ਉਸ ਦਾ ਭੋਜਨ ਖਾਧਾ ਭੀ ਸਫਲ ਹੈ, ਉਸ ਦਾ ਭਾਉ=ਪ੍ਰੇਮ ਭੀ ਸੱਚਾ ਹੈ।

**ਸਚੀ ਬਾਣੀ ਸੰਤੋਖਿਆ ਸਚਾ ਸਬਦੁ ਵੀਚਾਰਾ॥ ੬॥**

ਉਸ ਦੀ ਬਾਣੀ ਭੀ ਸੱਚੀ ਹੈ ਅਤੇ ਸੱਚਾ ਉਪਦੇਸ਼ ਵਿਚਾਰਨ ਕਰਕੇ ਉਸ ਦਾ ਮਨ ਸੰਤੋਖ ਨੂੰ ਪ੍ਰਾਪਤ ਹੋਇਆ ਹੈ॥ ੬॥

**ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ॥**

ਜੋ ਬਾਦਸ਼ਾਹੀਆਂ ਵਾਲੇ ਰਸਾਂ ਦਾ ਭੋਗਣਾ ਕਰਦਾ ਹੈ ਉਸ ਨੂੰ ਸੰਘਾਰਾ=ਸਮੂਹ, ਦੁੱਖ ਸੁਖ ਹੁੰਦਾ ਹੈ, ਜਾਂ ਉਸ ਨੂੰ ਦੁੱਖ ਸੁਖ ਦੀ ਸੰਘਾਰਾ=ਮਾਰ ਪੈਂਦੀ ਹੈ।

**ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ॥**

ਚਾਹੇ ਮੋਟਾ=ਵੱਡਾ ਅਵਤਾਰਾਂ ਵਾਲਾ ਨਾਮ ਧਰਾ ਲਵੇ, ਪਰ ਔਗੁਣਾਂ ਕਰਕੇ ਗਲ ਵਿਚ ਭਾਰਾ=ਫਾਹ ਪੈਂਦਾ ਹੈ, ਜਾਂ ਪਾਪਾਂ ਦਾ ਭਾਰ ਬੱਝਦਾ ਹੈ।

**ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ॥ ੭॥**

ਮਨੁੱਖ ਦੇ ਪਾਸੋਂ ਕੋਈ ਦਾਤ ਪ੍ਰਾਪਤ ਨਹੀਂ ਹੋ ਸਕਦੀ, ਹੇ ਪ੍ਰਭੂ ! ਤੂੰ ਸਾਰਿਆਂ ਦਾ ਸਾਰਾ=ਸਰੇਸ਼ਟ ਦਾਤਾ ਹੈਂ ਜਾਂ ਤੂੰ ਸਾਰਿਆਂ ਪਦਾਰਥਾਂ ਦਾ ਦਾਤਾ ਹੈਂ॥ ੭॥

## ਅਗਮ ਅਗੋਚਰੁ ਤੂ ਧਣੀ ਅਵਿਗਤੁ ਅਪਾਰਾ ॥

ਹੇ ਧਣੀ=ਮਾਲਕ ਪਰਮਾਤਮਾ ! ਤੂੰ ਮਨ ਕਰਕੇ ਅਗਮ ਹੈਂ, ਇੰਦ੍ਰੀਆਂ ਕਰ ਕੇ ਅਗੋਚਰ ਹੈਂ, ਅਵਿਗਤੁ= ਕਠਨ ਪ੍ਰਾਪਤੀ ਵਾਲਾ ਹੈਂ ਤੇ ਅਪਾਰਾ=ਪਾਰਾਵਾਰ ਤੋਂ ਰਹਿਤ ਹੈਂ।

## ਗੁਰਸਬਦੀ ਦਰੁ ਜੋਈਐ ਮੁਕਤੇ ਭੰਡਾਰਾ ॥

ਗੁਰਸ਼ਬਦੀਆ ਪੁਰਸ਼ ਗੁਰੂ ਦੀ ਸਹਾਇਤਾ ਨਾਲ ਮੁਕਤੇ ਭੰਡਾਰਾ=ਸੁਖਾਂ ਦੇ ਭੰਡਾਰੇ ਪਰਮੇਸ਼ਰ ਨੂੰ ਦਰੁ= ਗਿਆਨ ਦੁਆਰਾ ਅੰਤਹਕਰਣ ਦੇ ਦਰੁ ਜੋਈਐ=ਅੰਦਰ ਹੀ ਵੇਖਦਾ ਹੈ।

## ਨਾਨਕ ਮੇਲੁ ਨ ਚੂਕਈ ਸਾਚੇ ਵਾਪਾਰਾ ॥ ੮ ॥ ੧ ॥

ਗੁਰੂ ਜੀ ਕਥਨ ਕਰਦੇ ਹਨ-ਜਿਸ ਨੇ ਸੱਚ ਨਾਮ ਦਾ ਵਪਾਰ ਕੀਤਾ ਹੈ, ਉਸ ਦਾ ਪ੍ਰਭੂ ਨਾਲੋਂ ਮੇਲ ਕਦੇ ਦੂਰ ਨਹੀਂ ਹੁੰਦਾ ॥ ੮ ॥ ੧ ॥

## ਮਾਰੂ ਮਹਲਾ ੧ ॥

## ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ ॥

ਇਸ ਜੀਵ ਨੇ ਮਨੁੱਖਾ ਦੇਹ ਰੂਪੀ, ਵਾ:- ਮਨ ਰੂਪੀ ਬੋਹਿਥਾ=ਜਹਾਜ਼ ਵਿਸ਼ੇ ਵਿਕਾਰਾਂ ਰੂਪੀ ਜ਼ਹਿਰ ਨਾਲ ਲੱਦ ਲਿਆ ਹੈ ਅਤੇ ਸੰਸਾਰ ਸਮੁੰਦਰ ਵਿਚ ਪਾ ਦਿੱਤਾ ਹੈ।

## ਕਧੀ ਦਿਸਿ ਨ ਆਵਈ ਨਾ ਉਰਵਾਰੁ ਨ ਪਾਰੁ ॥

ਗਿਆਨ ਤੋਂ ਬਿਨਾਂ ਇਸ ਸੰਸਾਰ ਸਮੁੰਦਰ ਦੀ ਨਾ ਉਰਵਾਰਲੀ ਕੰਧੀ ਨਾ ਪਾਰਲੀ ਕੰਧੀ ਨਜ਼ਰ ਆਉਂਦੀ ਹੈ। *ਅਥਵਾ:-* ਵੈਰਾਗ ਰੂਪੀ ਉਰਵਾਰਲੀ ਕੰਧੀ, ਗਿਆਨ ਰੂਪ ਪਾਰਲੀ ਕੰਧੀ ਨਜ਼ਰ ਨਹੀਂ ਆਉਂਦੀ। *ਅਥਵਾ:-* ਉਰਵਾਰਲੀ ਕੰਧੀ=ਸ਼ਰਧਾ, ਪਾਰਲੀ ਕੰਧੀ=ਮੁਕਤੀ ਨਿਗਾਹ ਨਹੀਂ ਆਉਂਦੀ।

## ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ ॥ ੧ ॥

ਇਸ ਜੀਵ ਪਾਸ ਵੈਰਾਗ, ਵਾ:- ਸ਼ੁਭ ਵਿਚਾਰ ਰੂਪ ਵੰਝ ਨਹੀਂ ਹੈ, ਪ੍ਰੇਮ ਰੂਪੀ ਹਾਥਿ=ਚਪਾ ਨਹੀਂ ਹੈ, ਪੂਰਨ ਗੁਰੂ ਰੂਪ ਖੇਵਟੂ=ਮਲਾਹ ਨਹੀਂ ਮਿਲੇ, ਅਸਰਾਲੁ=ਭਿਆਨਕ ਪਦਾਰਥਾਂ ਰੂਪੀ ਜਲ ਹੀ ਜਲ ਹੈ, ਵਾ:- ਭਿਆਨਕ ਕਾਲ ਰੂਪੀ ਅਸਰਾਲ ਹੈ ਜਾਂ ਕਾਮ ਕ੍ਰੋਧ ਆਦਿਕ ਅਸਰਾਲ ਵਾਂਗੂ ਹਨ ॥ ੧ ॥

## ਬਾਬਾ ਜਗੁ ਫਾਥਾ ਮਹਾ ਜਾਲਿ ॥

ਬਾਬਾ=ਹੇ ਭਾਈ ! ਇਹ ਜਗੁ=ਜੀਵ ਮਹਾਂ ਮੋਹ ਰੂਪੀ ਜਾਲ ਵਿਚ ਫਸਿਆ ਹੋਇਆ ਹੈ।

## ਗੁਰਪਰਸਾਦੀ ਉਬਰੇ ਸਚਾ ਨਾਮੁ ਸਮਾਲਿ ॥ ੧ ॥ ਰਹਾਉ ॥

ਗੁਰਾਂ ਦੀ ਕ੍ਰਿਪਾ ਦੁਆਰੇ ਜਿਨ੍ਹਾਂ ਨੇ ਸੱਚਾ ਨਾਮ ਸਮਾਲਿਆ ਹੈ, ਉਹ ਉਬਰੇ=ਤਰ ਗਏ ਹਨ ॥ ੧ ॥ ਰਹਾਉ ॥

## ਸਤਿਗੁਰੂ ਹੈ ਬੋਹਿਥਾ ਸਬਦਿ ਲੰਘਾਵਣਹਾਰੁ ॥

ਸਬਦਿ=ਸੰਸਾਰ ਸਮੁੰਦਰ ਤੋਂ ਪਾਰ ਲੰਘਾਵਣ ਵਾਲਾ ਸਤਿਗੁਰਾਂ ਦੇ ਪਾਸ ਗਿਆਨ ਰੂਪੀ ਬੋਹਿਥਾ=ਜਹਾਜ਼

ਹੈ, ਜਾਂ ਸਤਿਗੁਰੂ ਆਪ ਹੀ ਜਹਾਜ਼ ਰੂਪ ਹੈਂ ਜੋ ਸ਼ਬਦ ਰੂਪੀ ਅਨੁਕੂਲੀ ਪੌਣ ਨਾਲ ਪਾਰ ਲੰਘਾਵਣ ਵਾਲੇ ਹਨ, ਗੁਰੂ ਜਿਸ ਪਰਮੇਸ਼ਰ ਪਾਸ ਪਹੁੰਚਾਵਦੇ ਹਨ।

## ਤਿਥੈ ਪਵਣੁ ਨ ਪਾਵਕੋ ਨਾ ਜਲੁ ਨਾ ਆਕਾਰੁ ॥

ਤਿਸ ਪਰਮੇਸ਼ਰ ਵਿਚ ਨਾ ਪੌਣ ਹੈ ਨਾ ਪਾਵਕੋ=ਅੱਗ ਹੈ ਨਾ ਜਲ ਹੈ ਨਾ ਹੀ ਕੋਈ ਅਕਾਰ ਹੈ, ਵਾ:- ਤਿਸ ਪ੍ਰਲੋਕ ਰਸਤੇ ਵਿਚ ਨਾ ਠੰਢੀ ਹਵਾ ਚਲਦੀ ਹੈ, ਨਾ ਸੇਕਣ ਲਈ ਅੱਗ ਹੈ, ਪੀਣ ਲਈ ਠੰਢਾ ਜਲ ਭੀ ਨਹੀਂ ਹੈ, ਨਾ ਹੀ ਕੋਈ ਰਖਿਆ ਕਰਨ ਵਾਲਾ ਅਕਾਰ ਹੈ।

*ਅਥਵਾ:-* ਤਿਸ ਜਗ੍ਹਾ ਪਵਨ, ਪਾਵਨ, ਜਲ ਆਦਿਕ ਤੱਤਾਂ ਦੀ ਉਪਾਸ਼ਨਾ ਨਹੀਂ ਛੁਡਾਂਵਦੀ।

## ਤਿਥੈ ਸਚਾ ਸਚਿ ਨਾਇ ਭਵਜਲ ਤਾਰਣਹਾਰੁ ॥ ੨ ॥

ਤਿਸ ਜਗ੍ਹਾ ਸੱਚੇ ਦਾ ਸੱਚ ਨਾਮ ਹੀ ਸਹਾਇਕ ਹੁੰਦਾ ਹੈ ਅਤੇ ਓਹੀ ਸੰਸਾਰ ਤੋਂ ਤਾਰਨ ਵਾਲਾ ਹੈ॥ ੨ ॥

## ਗੁਰਮੁਖਿ ਲੰਘੇ ਸੇ ਪਾਰਿ ਪਏ ਸਚੇ ਸਿਉ ਲਿਵਲਾਇ ॥

ਜਿਨ੍ਹਾਂ ਨੇ ਗੁਰਾਂ ਦੁਆਰੇ ਸੱਚੇ ਨਾਮ ਨਾਲ ਲਿਵ ਲਗਾਈ ਹੈ, ਉਹ ਇਸ ਤੋਂ ਲੰਘ ਕੇ ਪਾਰ ਹੋਏ ਹਨ।

## ਆਵਾਗਉਣੁ ਨਿਵਾਰਿਆ ਜੋਤੀ ਜੋਤਿ ਮਿਲਾਇ ॥

ਉਹਨਾਂ ਨੇ ਆਵਾ ਗਉਣੁ=ਜੰਮਣਾ ਮਰਨਾ ਨਵਿਰਤ ਕਰ ਲਿਆ ਹੈ ਤੇ ਜੋਤੀ ਪਰਮਾਤਮਾ ਨਾਲ ਜੋਤ ਮਿਲਾ ਲਈ ਹੈ।

## ਗੁਰਮਤੀ ਸਹਜੁ ਊਪਜੈ ਸਚੇ ਰਹੈ ਸਮਾਇ ॥ ੩ ॥

ਗੁਰਾਂ ਦੀ ਸਿੱਖਿਆ ਕਰਕੇ ਸਹਜੁ=ਗਿਆਨ ਉਪਜਦਾ ਹੈ ਅਤੇ ਮਨ ਸੱਚੇ ਵਿਚ ਸਮਾਅ ਰਹਿੰਦਾ ਹੈ।

## ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ ॥

ਜਿਵੇਂ ਸੱਪ ਨੂੰ ਪਿਟਾਰੀ ਵਿਚ ਪਾ ਕੇ ਬੰਦ ਕਰ ਰਖੀਏ, ਤਾਂ ਉਸ ਦੇ ਅੰਦਰੋਂ ਜ਼ਹਿਰ ਨਹੀਂ ਮਿਟਦੀ, ਤਿਵੇਂ ਮਨਮੁਖ ਰੂਪ ਸੱਪ ਨੂੰ ਭੇਖ ਰੂਪੀ ਪਿਟਾਰੀ ਵਿਚ ਪਾ ਕੇ ਬੰਦ ਭੀ ਕਰ ਰਖੀਏ, ਤੌ ਭੀ ਉਸ ਦਾ ਮਨ ਵਿਚ ਰੋਸ ਰੂਪੀ ਵਿਹੁ ਵਧਦੀ ਰਹਿੰਦੀ ਹੈ।

## ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ ॥

ਜੇ ਪੂਰਬਲੇ ਕਰਮਾਂ ਦੇ ਲਿਖੇ ਅਨੁਸਰ ਹੀ ਸਭ ਕੁਝ ਪਾਣਾ ਹੈ ਤਾਂ ਫਿਰ ਦੋਸ਼ ਕਿਸ ਨੂੰ ਦੇਣਾ ਹੈ।

## ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ ॥ ੪ ॥

ਜੇਕਰ ਮੁਖੀ ਗੁਰਾਂ ਦੇ ਉਪਦੇਸ਼ ਰੂਪ ਗਾਰੜੂ ਮੰਤਰ ਨੂੰ ਸੁਣ ਕੇ ਵਾਹਿਗੁਰੂ ਨਾਮ ਨੂੰ ਮਨਨ ਕਰੇ ਤਾਂ ਸੰਤੋਖ ਪ੍ਰਾਪਤ ਹੁੰਦਾ ਹੈ ਤੇ ਰੋਸ ਰੂਪੀ ਜਾਂ ਵਿਸ਼ਿਆਂ ਰੂਪੀ ਜ਼ਹਿਰ ਝੜ ਜਾਂਦੀ ਹੈ॥ ੪ ॥

## ਮਾਗਰਮਛੁ ਫਹਾਈਐ ਕੁੰਡੀ ਜਾਲੁ ਵਤਾਇ ॥

ਜਿਵੇਂ ਜਾਲ ਵਿਚ ਕੁੰਡੀ ਨੂੰ ਵਤਾਇ=ਫੇਰ ਕੇ, ਮਾਗਰ=ਬੜੇ ਬੜੇ ਮੱਛ ਫਹਾਏ ਜਾਂਦੇ ਹਨ, ਤਿਵੇਂ ਮੋਹ ਰੂਪੀ ਜਾਲ ਵਿਚ ਇਸਤਰੀ ਰੂਪ ਕੁੰਡੀ ਨੂੰ ਫੇਰ ਕੇ ਬੜੇ ਬੜੇ ਵਿਰੱਕਤ ਮਹਾਤਮਾ ਭੀ ਫਸਾਏ ਜਾਂਦੇ ਹਨ।

## ਦੁਰਮਤਿ ਫਾਥਾ ਫਾਹੀਐ ਫਿਰਿ ਫਿਰਿ ਪਛੋਤਾਇ ॥

ਇਹ ਜੀਵ ਦੁਰਮਤਿ=ਖੋਟੀ ਮਤੀ ਰੂਪ ਫਾਹੀ ਵਿਚ ਫਸਿਆ ਹੋਇਆ ਵਾਰੰਵਾਰ ਪਛਚਾਤਾਪ ਕਰਦਾ ਹੈ।

## ਜੰਮਣ ਮਰਣੁ ਨ ਸੁਝਈ ਕਿਰਤੁ ਨ ਮੇਟਿਆ ਜਾਇ ॥ ੫ ॥

ਖੋਟੀ ਮਤ ਕਰਕੇ ਇਸ ਨੂੰ ਜੰਮਣਾ ਕਰਨਾ ਸੁਝਦਾ ਨਹੀਂ ਹੈ, ਪੂਰਬਲਾ ਕੀਤਾ ਹੋਇਆ ਕਰਮ ਭੋਗੇ ਤੋਂ ਬਿਨਾਂ ਮੇਟਿਆ ਨਹੀਂ ਜਾਂਦਾ॥ ੫॥

## ਹਉਮੈ ਬਿਖੁ ਪਾਇ ਜਗਤੁ ਉਪਾਇਆ ਸਬਦੁ ਵਸੈ ਬਿਖੁ ਜਾਇ ॥

ਜਗਤ ਨੂੰ ਉਤਪਤ ਕਰਕੇ ਇਸ ਵਿਚ ਹਉਮੈ ਰੂਪੀ ਵਿਹੁ ਪਾਈ ਹੈ, ਗੁਰ ਉਪਦੇਸ਼ ਵਿਚ ਮਨ ਵਸ ਜਾਵੇ ਤਾਂ ਇਹ ਹਉਮੈ ਰੂਪੀ ਵਿਹੁ ਨਵਿਰਤ ਹੋ ਜਾਂਦੀ ਹੈ।

## ਜਰਾ ਜੋਹਿ ਨ ਸਕਈ ਸਚਿ ਰਹੈ ਲਿਵ ਲਾਇ ॥

ਜੇਕਰ ਸੱਚ ਸਰੂਪ ਪਰਮਾਤਮਾ ਵਿਚ ਬਿਰਤੀ ਲਗਾ ਰਹੇ,

ਤਾਂ ਇਹ ਹੌਮੈ ਰੂਪੀ ਜ਼ੈਹਰ ਜਰਾ=ਰੰਚਕ ਮਾਤ੍ਰ ਭੀ 'ਜੋਹਿ ਨ ਸਕਈ'=ਪੋਹ ਨਹੀਂ ਸਕਦੀ।

## ਜੀਵਨ ਮੁਕਤੁ ਸੋ ਆਖੀਐ ਜਿਸੁ ਵਿਚਹੁ ਹਉਮੈ ਜਾਇ ॥ ੬ ॥

ਜਿਸ ਦੇ ਹਿਰਦੇਂ ਵਿਚੋਂ ਹਉਮੈ ਚਲੀ ਗਈ ਹੈ, ਉਹ ਪੁਰਸ਼ ਜੀਵਨ ਮੁਕਤ ਆਖੀਦਾ ਹੈ॥ ੬ ॥

[ਪੰਨਾ ੧੦੧੦]

## ਧੰਧੈ ਧਾਵਤ ਜਗੁ ਬਾਧਿਆ ਨਾ ਬੂਝੈ ਵੀਚਾਰੁ ॥

ਧੰਧਿਆਂ ਦੀ ਧਾਵਤ=ਦੌੜ ਭਜ ਵਿਚ ਜਗੁ=ਜੀਵ ਬੱਧਾ ਹੋਇਆ ਹੈ ਅਤੇ ਸ਼ੁਭ ਵਿਚਾਰ ਨੂੰ ਸਮਝਦਾ ਨਹੀਂ ਹੈ।

## ਜੰਮਣ ਮਰਣੁ ਵਿਸਾਰਿਆ ਮਨਮੁਖ ਮੁਗਧੁ ਗਵਾਰੁ ॥

ਮਨਮੁਖ ਮੂਰਖ ਗਵਾਰੁ=ਚੰਡਾਲ ਨੇ ਜੰਮਣ ਮਰਨਾ ਵਿਸਾਰਿਆ=ਭੁਲਾ ਦਿੱਤਾ ਹੈ।

## ਗੁਰਿ ਰਾਖੇ ਸੇ ਉਬਰੇ ਸਚਾ ਸਬਦੁ ਵੀਚਾਰਿ ॥ ੭ ॥

ਜਿਨ੍ਹਾਂ ਨੂੰ ਗੁਰਾਂ ਨੇ ਰੱਖ ਲਿਆ ਹੈ ਉਹ ਸੱਚਾ ਸ਼ਬਦ ਵਿਚਾਰ ਕੇ ਦੁੱਖਾਂ ਤੋਂ ਉਬਰੇ=ਬਚ ਗਏ ਹਨ, ਜਾਂ ਸੰਸਾਰ ਤੋਂ ਤਰ ਗਏ ਹਨ॥ ੭॥

## ਸੂਹਟੁ ਪਿੰਜਰਿ ਪ੍ਰੇਮ ਕੈ ਬੋਲੈ ਬੋਲਣਹਾਰੁ ॥

ਜਿਵੇਂ ਪ੍ਰਤੱਖ ਸੂਹਟੁ=ਤੋਤਾ ਪਿੰਜਰੇ ਵਿਚ ਪਿਆ ਹੋਇਆ ਹੈ, ਜਦ ਬੁਲਾਵਣੇ ਵਾਲਾ ਪੁਰਸ਼ ਪ੍ਰੇਮ ਕਰਕੇ ਉਸ ਨੂੰ ਬੁਲਾਂਵਦਾ ਹੈ ਤਦ ਉਹ ਬੋਲਦਾ ਹੈ।

## ਸਚੁ ਚੁਗੈ ਅੰਮ੍ਰਿਤੁ ਪੀਐ ਉਡੈ ਤ ਏਕਾ ਵਾਰ ॥

ਸਚੁ=ਨਿਸਚੇ ਕਰਕੇ ਚੂਰੀ ਚੁਗਦਾ ਹੈ, ਅੰਮ੍ਰਿਤੁ=ਦੁੱਧ ਪੀਂਦਾ ਹੈ ਜੇ ਉੱਡਦਾ ਹੈ ਤਾਂ ਏਕੇ ਵਾਰੀ ਉੱਡ

ਜਾਂਦਾ ਹੈ। ਏਸੇ ਤਰ੍ਹਾਂ ਜਗਿਆਸੂ ਰੂਪ ਤੋਤਾ ਪ੍ਰੇਮ ਰੂਪ ਪਿੰਜਰੇ ਵਿਚ ਪਿਆ ਹੋਇਆ ਹੈ, ਜਦ ਬੁਲਾਵਣ ਵਾਲੇ ਮਹਾਤਮਾ ਜਾਂ ਗੁਰੂ ਬੁਲਾਂਵਦੇ ਹਨ ਤਦ ਉਹ ਨਾਮ ਨੂੰ ਬੋਲਦਾ ਹੈ, ਸੱਚ ਵਿਚਾਰ ਰੂਪੀ, ਵਾ:- ਸੱਚ ਨਾਮ ਰੂਪੀ ਚੋਗੇ ਨੂੰ ਚੁਗਦਾ ਹੈ ਤੇ ਬ੍ਰਹਮਾਨੰਦ ਰੂਪੀ ਅੰਮ੍ਰਿਤ ਨੂੰ ਪੀਂਦਾ ਹੈ, ਜੇ ਉੱਡਦਾ ਹੈ ਤਾਂ ਇਕੋ ਵਾਰ ਹੀ ਉੱਡ ਜਾਂਦਾ ਹੈ, ਭਾਵ ਬ੍ਰਹਮ ਵਿਚ ਅਭੇਦ ਹੋ ਜਾਂਦਾ ਹੈ।

## ਗੁਰਿ ਮਿਲਿਐ ਖਸਮੁ ਪਛਾਣੀਐ ਕਹੁ ਨਾਨਕ ਮੋਖ ਦੁਆਰੁ ॥ ੮ ॥ ੨ ॥

ਗੁਰੂ ਜੀ ਕਥਨ ਕਰਦੇ ਹਨ— ਜਿਸ ਨੇ ਪੂਰਿਆਂ ਗੁਰਾਂ ਨਾਲ ਮਿਲ ਕੇ ਮੋਖ ਦੁਆਰੁ=ਮੋਖ ਦਾ ਦਰਵਾਜ਼ਾ ਗਿਆਨ ਪਾਇਆ ਹੈ, ਉਸ ਨੇ ਖਸਮੁ=ਪਰਮਾਤਮਾ ਨੂੰ ਪਛਾਣ ਲਿਆ ਹੈ॥ ੮ ॥ ੨ ॥

## ਮਾਰੂ ਮਹਲਾ ੧ ॥

## ਸਬਦਿ ਮਰੈ ਤਾ ਮਾਰਿ ਮਰੁ ਭਾਗੋ ਕਿਸੁ ਪਹਿ ਜਾਉ ॥

ਗੁਰਾਂ ਦੇ ਸਬਦਿ=ਉਪਦੇਸ਼ ਕਰਕੇ ਜੀਵਤ ਭਾਅ ਤੋਂ ਮਰੇ ਤਾਂ ਮਰੁ=ਮੌਤ (ਜਮ) ਨੂੰ ਮਾਰ ਲੈਂਦਾ ਹੈ, ਗੁਰ ਸ਼ਬਦ ਤੋਂ ਬਿਨਾਂ ਮੌਤ ਤੋਂ ਭਜ ਕੇ ਕਿਸ ਦੇ ਪਾਸ ਜਾਓਗੇ।

## ਜਿਸ ਕੈ ਡਰਿ ਭੈ ਭਾਗੀਐ ਅੰਮ੍ਰਿਤੁ ਤਾ ਕੋ ਨਾਉ ॥

ਜਿਸ ਪ੍ਰਭੂ ਦੇ ਡਰ ਧਾਰਨ ਕਰਕੇ ਜਮਾਂ ਦਾ ਭੈ ਦੌੜ ਜਾਂਦਾ ਹੈ, ਤਿਸ ਪ੍ਰਭੂ ਦਾ ਨਾਮ ਅੰਮ੍ਰਿਤ ਰੂਪ ਹੈ।

## ਮਾਰਹਿ ਰਾਖਹਿ ਏਕੁ ਤੂ ਬੀਜਉ ਨਾਹੀ ਥਾਉ ॥ ੧ ॥

ਹੇ ਪ੍ਰਭੂ ! ਮਾਰਨੇ ਰਖਣੇ ਵਾਲਾ ਇਕ ਤੂੰਹੀ ਹੈਂ, ਹੋਰ ਕੋਈ ਬੀਜਉ=ਦੂਜਾ ਥਾਂ ਨਹੀਂ ਹੈ॥ ੧ ॥

## ਬਾਬਾ ਮੈ ਕੁਚੀਲੁ ਕਾਚਉ ਮਤਿ ਹੀਨ ॥

ਹੇ ਬਾਬਾ=ਭਾਈ ! ਮੈਂ ਤਨ ਕਰਕੇ ਕੁਚੀਲੁ=ਅਪਵਿਤ੍ਰ ਹਾਂ, ਸ਼ੁਭ ਮਤੀ ਤੇ ਹੀਨ=ਰਹਿਤ ਹੋਣ ਕਰਕੇ ਕੱਚਾ ਹਾਂ, ਵਾ:- ਕਚੇ ਨਿਸਚੇ ਵਾਲਾ ਹਾਂ ਤੇ ਸ਼ੁਭ ਮਤੀ ਤੋਂ ਰਹਿਤ ਹਾਂ।

## ਨਾਮ ਬਿਨਾ ਕੋ ਕਛੁ ਨਹੀ ਗੁਰਿ ਪੂਰੈ ਪੂਰੀ ਮਤਿ ਕੀਨ ॥ ੧ ॥ ਰਹਾਉ ॥

ਨਾਮ ਸਿਮਰਨ ਤੋਂ ਬਿਨਾਂ ਹੋਰ ਕੋਈ ਗੁਣ ਕਛੁ=ਤੁਛ ਮਾਤ੍ਰ ਭੀ ਨਹੀਂ ਹੈ, ਪੂਰਿਆਂ ਗੁਰਾਂ ਨੇ ਕ੍ਰਿਪਾ ਕਰਕੇ ਮੇਰੀ ਪੂਰੀ ਮੱਤ ਕਰ ਦਿੱਤੀ ਹੈ॥ ੧ ॥ ਰਹਾਉ ॥

## ਅਵਗਣਿ ਸੁਭਰ ਗੁਣ ਨਹੀ ਬਿਨੁ ਗੁਣ ਕਿਉ ਘਰਿ ਜਾਉ ॥

ਮੈਂ ਔਗੁਣਾਂ ਕਰਕੇ ਸੁਭਰ=ਲਬਾ ਲਬੁ ਭਰਿਆ ਹੋਇਆ ਹਾਂ, ਸ਼ੁਭ ਗੁਣ ਮੇਰੇ ਵਿਚ ਕੋਈ ਭੀ ਨਹੀਂ ਹੈ, ਸ਼ੁਭ ਗੁਣਾਂ ਤੋਂ ਬਿਨਾਂ ਮੈਂ ਸਰੂਪ ਘਰ ਵਿਚ ਕਿਵੇਂ ਜਾਵਾਂਗਾ।

## ਸਹਜਿ ਸਬਦਿ ਸੁਖੁ ਊਪਜੈ ਬਿਨੁ ਭਾਗਾ ਧਨੁ ਨਾਹਿ ॥

ਗੁਰ ਸ਼ਬਦ ਕਰਕੇ ਸਹਜਿ ਸੁਖੁ=ਆਤਮ ਸੁਖ ਪੈਦਾ ਹੁੰਦਾ ਹੈ, ਪਰ ਸਰੇਸ਼ਟ ਭਾਗਾਂ ਤੋਂ ਬਿਨਾਂ ਗੁਰ ਉਪਦੇਸ਼ ਰੂਪੀ ਧਨ ਨਹੀਂ ਮਿਲਦਾ।

## ਜਿਨ ਕੈ ਨਾਮੁ ਨ ਮਨਿ ਵਸੈ ਸੇ ਬਾਧੇ ਦੂਖ ਸਹਾਹਿ ॥ ੨ ॥

ਜਿਨ੍ਹਾਂ ਦੇ ਮਨ ਵਿਚ ਪ੍ਰਭੂ ਦਾ ਨਾਮ ਨਹੀਂ ਵਸਦਾ, ਉਹ ਜਮਪੁਰੀ ਵਿਚ ਬੱਧੇ ਹੋਏ ਦੁੱਖਾਂ ਨੂੰ ਸਹਾਰਦੇ ਹਨ॥ ੨ ॥

## ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ॥

ਜਿਨ੍ਹਾਂ ਨੇ ਵਾਹਿਗੁਰੂ ਨਾਮ ਦਾ ਸਿਮਰਨ ਕਰਨਾ ਭੁਲਾ ਦਿੱਤਾ ਹੈ, ਉਹ ਪੁਰਸ਼ ਸੰਸਾਰ ਵਿਚ ਕਿਸ ਵਾਸਤੇ ਆਏ ਹਨ।

## ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ॥

ਉਹਨਾਂ ਨੂੰ ਆਗੈ ਪਾਛੈ=ਲੋਕ ਪ੍ਰਲੋਕ ਵਿਚ ਸੁਖ ਦੀ ਪ੍ਰਾਪਤੀ ਨਹੀਂ ਹੈ, ਕਿਉਂਕਿ ਉਹਨਾਂ ਨੇ ਵਿਸ਼ਿਆਂ ਰੂਪੀ, ਵਾ:- ਪਾਪਾਂ ਰੂਪੀ ਜਾਂ ਲਾਹਨਤਾਂ ਰੂਪੀ ਸੁਆਹ ਦੇ ਗੱਡੇ ਲੱਦੇ ਹੋਏ ਹਨ, ਵਾ:- ਅੰਤਹ ਕਰਨ ਰੂਪੀ ਗੱਡੇ ਵਿਸ਼ਿਆਂ ਰੂਪੀ ਸੁਆਹ ਨਾਲ ਲੱਦੇ ਹੋਏ ਹਨ।

## ਵਿਛੁੜਿਆ ਮੇਲਾ ਨਹੀ ਦੂਖੁ ਘਣੋ ਜਮ ਦੁਆਰਿ॥ ੩ ॥

ਰੱਬ ਤੋਂ ਵਿਛੜਿਆ ਦਾ ਰੱਬ ਨਾਲ ਮੇਲ ਨਹੀਂ ਹੁੰਦਾ,

ਵਾ:- ਜੋ ਸਤਿਗੁਰਾਂ ਨਾਲੋਂ ਵਿਛੁੜੇ ਹੋਏ ਹਨ ਉਹਨਾਂ ਦਾ ਪ੍ਰਭੂ ਨਾਲ ਮਿਲਾਪ ਨਹੀਂ ਹੁੰਦਾ , ਜਮਾਂ ਦੇ ਦੁਆਰੇ 'ਪਰ ਉਹਨਾਂ ਨੂੰ ਘਣਾ ਦੁੱਖ ਹੁੰਦਾ ਹੈ॥ ੩ ॥

## ਅਗੈ ਕਿਆ ਜਾਣਾ ਨਾਹਿ ਮੈ ਭੂਲੇ ਤੂ ਸਮਝਾਇ॥

ਆਗੈ=ਪ੍ਰਲੋਕ ਵਿਚ ਕੀ ਹਾਲ ਹੋਣਾ ਹੈ, ਮੈਂ ਜਾਣਦਾ ਨਹੀਂ ਹਾਂ, ਹੇ ਪਰਮੇਸ਼ਰ ! ਭੁਲਿਆਂ ਨੂੰ ਤੂੰਹੀ ਸਮਝਾਣ ਵਾਲਾ ਹੈਂ।

## ਭੂਲੇ ਮਾਰਗੁ ਜੋ ਦਸੇ ਤਿਸ ਕੈ ਲਾਗਉ ਪਾਇ॥

ਭੁਲੇ ਹੋਏ ਨੂੰ ਜੋ ਰਸਤਾ ਦੱਸਦਾ ਹੈ, ਮੈਂ ਉਸ ਦੀ ਪਾਇ=ਚਰਨੀਂ ਲਗਦਾ ਹਾਂ।

## ਗੁਰ ਬਿਨੁ ਦਾਤਾ ਕੋ ਨਹੀ ਕੀਮਤਿ ਕਹਣੁ ਨ ਜਾਇ॥ ੪ ॥

ਗੁਰੂ ਤੋਂ ਬਿਨਾਂ ਹੋਰ ਕੋਈ ਦਾਤਾ ਨਹੀਂ ਹੈ, ਏਸੇ ਕਰਕੇ ਗੁਰਾਂ ਦੀ ਕੀਮਤ ਕਹੀ ਨਹੀਂ ਜਾਂਦੀ॥ ੪ ॥

## ਸਾਜਨੁ ਦੇਖਾ ਤਾ ਗਲਿ ਮਿਲਾ ਸਾਚੁ ਪਠਾਇਓ ਲੇਖੁ॥

ਹੇ ਸੱਜਣ ਪਰਮਾਤਮਾ ! ਜਦ ਚੰਗਿਆਂ ਲੇਖਾ ਨੇ ਤੇਰੀ ਤਰਫ਼ ਪਠਾਇਓ=ਭੇਜਿਆ ਤਾਂ ਹੀ ਸੱਚ ਸਰੂਪ ਨੂੰ ਵੇਖ ਕੇ ਗਲ ਨਾਲ ਮਿਲਣਾ ਕੀਤਾ।

*ਅਥਵਾ:-* ਜਦ ਚੰਗੇ ਲੇਖ ਨੇ ਸੱਚ ਦੀ ਤਰਫ ਭੇਜਿਆ ਤਾਂ ਭਜਨ ਸਿਮਰਨ ਰੂਪੀ ਗੱਲਾਂ ਨਾਲ ਮਿਲ ਕੇ ਸਜਨੁ=ਪਰਮਾਤਮਾ ਨੂੰ ਵੇਖਣਾ ਕੀਤਾ, ਜਾਂ ਸੱਜਣ ਨੂੰ ਵੇਖਿਆ ਤਾਂ ਉਸ ਦੇ ਗਲ ਨਾਲ ਮਿਲ ਗਈ, ਅਰਥਾਤ ਉਸ ਨਾਲ ਅਭੇਦ ਹੋ ਗਈ, ਪਰ ਮੇਰੇ ਲੇਖੁ=ਭਾਗਾਂ ਨੇ ਸੱਚ ਨੂੰ ਮੇਰੇ ਕੋਲ ਭੇਜਿਆ ਹੈ।

## ਮੁਖਿ ਧਿਮਾਣੈ ਧਨ ਖੜੀ ਗੁਰਮੁਖਿ ਆਖੀ ਦੇਖੁ॥

ਮੈਂ ਜੀਵ ਰੂਪੀ ਇਸਤ੍ਰੀ ਧਿਮਾਣੈ=ਨਿਮੋਝੂਣੇ ਮੂੰਹ ਨਾਲ ਖੜੀ ਸੀ, ਪਰ ਧੰਨ ਗੁਰੂ ਹਨ ਜਿਨ੍ਹਾਂ ਦੁਆਰੇ ਮੈਂ ਗਿਆਨ ਵੈਰਾਗ ਰੂਪੀ ਅੱਖਾਂ ਨੂੰ ਵੇਖ ਲਿਆ ਹੈ, ਜਾਂ ਮੁਖੀ ਗੁਰਾਂ ਦੀ ਆਖੀ ਹੋਈ ਸਿੱਖਿਆ ਦੁਆਰੇ ਉਸ

ਪਰਮੇਸੁਰ ਨੂੰ ਵੇਖ ਲਿਆ ਹੈ, ਜਾਂ ਪ੍ਰਤੱਖ ਅੱਖਾਂ ਨਾਲ ਪਰਮੇਸ਼ਰ ਨੂੰ ਵੇਖ ਲਿਆ ਹੈ।

## ਤੁਧੁ ਭਾਵੈ ਤੂ ਮਨਿ ਵਸਹਿ ਨਦਰੀ ਕਰਮਿ ਵਿਸੇਖੁ ॥ ੫ ॥

ਹੇ ਵਾਹਿਗੁਰੂ ! ਤੈਨੂੰ ਭਾਵੇ ਤਾਂ ਤੂੰ ਮਨ ਵਿਚ ਵਸਦਾ ਹੈਂ, ਹੇ ਨਦਰੀ=ਪਰਮਾਤਮਾ ! ਤੇਰੀ ਕਰਮਿ= ਕਿਰਪਾ ਹੀ ਵਿਸ਼ੇਸ਼ ਸਾਧਨ ਹੈ ਕਿਉਂਕਿ ਤੇਰੀ ਕਿਰਪਾ ਹੀ ਤੇਰੇ ਨਾਲ ਮਿਲਾਂਦੀ ਹੈ॥ ੫॥

## ਭੂਖ ਪਿਆਸੋ ਜੇ ਭਵੈ ਕਿਆ ਤਿਸੁ ਮਾਗਉ ਦੇਇ ॥

ਜੇਹੜਾ ਆਪ ਹੀ ਭੁੱਖਾ ਤੇ ਪਿਆਸਾ ਭਵੈ=ਫਿਰਦਾ ਹੈ, ਉਸ ਪਾਸੋਂ ਮੰਗਣਾ ਕੀ ਹੈ ਅਤੇ ਉਸ ਨੇ ਦੇਣਾ ਕੀ ਹੈ, ਅਰਥਾਤ ਜੋ ਦੇਵੀ ਦੇਵਤਿਆਂ ਦੀ ਉਪਾਸ਼ਨਾ ਕਰਕੇ ਸੁਖ ਲੋੜਦੇ ਹਨ ਉਹਨਾਂ ਨੂੰ ਸੁਖ ਕਿਥੋਂ ਹੋਣਾ ਹੈ, ਉਹ ਤਾਂ ਆਪ ਹੀ ਦੁੱਖੀ ਫਿਰਦੇ ਹਨ।

## ਬੀਜਉ ਸੂਝੈ ਕੋ ਨਹੀ ਮਨਿ ਤਨਿ ਪੂਰਨੁ ਦੇਇ ॥

ਜੋ ਮਨ ਤਨ ਦੇ ਵਿਚ ਪੂਰਨ ਤ੍ਰਿਪਤੀ ਦੇਵੇ, ਅਜੇਹਾ ਆਪ ਜੀ ਤੋਂ ਬਿਨਾਂ ਬੀਜਉ=ਦੂਜਾ ਹੋਰ ਕੋਈ ਸੁਝਦਾ ਨਹੀਂ ਹੈ।

## ਜਿਨਿ ਕੀਆ ਤਿਨਿ ਦੇਖਿਆ ਆਪਿ ਵਡਾਈ ਦੇਇ ॥ ੬ ॥

ਜਿਸ ਪਰਮੇਸ਼ਰ ਨੇ ਪ੍ਰਪੰਚ ਨੂੰ ਕੀਤਾ ਹੈ, ਤਿਸੀ ਨੇ ਸਭ ਦੇ ਕਰਤਬਾਂ ਨੂੰ ਵੇਖਿਆ ਹੈ,

ਵਾ:-ਤਿਸੀ ਨੇ ਸਭ ਨੂੰ ਦੇਖਿਆ=ਪਾਲਿਆ ਹੈ, ਉਹ ਆਪ ਹੀ ਯਥਾ ਜੋਗ ਸਭ ਨੂੰ ਵਡਿਆਈ ਦੇਂਦਾ ਹੈ॥ ੬॥

## ਨਗਰੀ ਨਾਇਕੁ ਨਵਤਨੋ ਬਾਲਕੁ ਲੀਲ ਅਨੂਪੁ ॥

ਹੇ ਸਾਰਿਆਂ ਤੋਂ ਨਵਤਨੋ=ਨਵੀਨ ਪ੍ਰਭੂ! ਤੂੰ ਸਰੀਰ ਰੂਪ ਨਗਰੀ ਦਾ ਨਾਇਕੁ=ਸੁਆਮੀ ਹੈਂ, ਫਿਰ ਤੂੰ ਬਾਲਕ ਵਾਂਗੂ ਅਨੂਪ ਲੀਲ ਭਾਵ ਅਚਰਜ ਖੇਡਾਂ ਕਰਦਾ ਹੈਂ। *ਅਥਵਾ*- ਬਾਲਕ ਸਮ ਇੱਛਾ ਤੋਂ ਰਹਿਤ ਹੋ ਕੇ ਅਨੂਪ ਲੀਲ੍ਹਾ ਕਰਦਾ ਹੈਂ।

## ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ ॥

ਹੇ ਸੱਚੇ ਪ੍ਰਭੂ ! ਤੂੰ ਚਤੁਰ ਸਰੂਪ ਹੈਂ, ਨਾ ਇਸਤ੍ਰੀ ਹੈਂ ਨਾ ਪੁਰਸ਼ ਹੈਂ ਅਤੇ ਨਾ ਹੀ ਪੰਖਣੂ=ਨਪੁੰਸਕ (ਹੀਜੜਾ) ਹੈਂ, ਅਰਥਾਤ ਆਪ ਜੀ ਦਾ ਕੋਈ ਖਾਸ ਲਿੰਗ ਨਹੀਂ ਹੈ।

## ਜੋ ਤਿਸੁ ਭਾਵੈ ਸੋ ਥੀਐ ਤੂ ਦੀਪਕੁ ਤੂ ਧੂਪੁ ॥ ੭ ॥

ਜੋ ਤਿਸ ਆਪ ਜੀ ਨੂੰ ਭਾਉਂਦਾ ਹੈ ਓਹੀ ਕੁਝ ਹੁੰਦਾ ਹੈ, ਤੂੰਹੀ ਦੀਪਕ ਰੂਪ ਹੈਂ, ਤੂੰਹੀ ਧੂਪ ਰੂਪ ਹੈਂ, ਵਾ:-ਤੂੰਹੀ ਦੀਪਕੁ=ਗਿਆਨ ਦੇ ਦੇਣਾ ਵਾਲਾ ਹੈਂ, ਤੁਹੀਂ ਧੂਪੁ=ਜਸ ਦੇ ਦੇਣ ਵਾਲਾ ਹੈਂ॥ ੭॥

## ਗੀਤ ਸਾਦ ਚਾਖੇ ਸੁਣੇ ਬਾਦ ਸਾਦ ਤਨਿ ਰੋਗੁ ॥

ਜੋ ਵਿਸ਼ੇ ਸਬੰਧੀ ਗੀਤ ਸੁਣੇ ਹਨ ਤੇ ਸ੍ਵਾਦ ਚਖੇ ਹਨ ਉਹ ਬਾਦ=ਵਿਅਰਥ ਸ੍ਵਾਦ ਤਨ ਵਿਚ ਰੋਗ ਪੈਦਾ ਕਰਨ ਵਾਲੇ ਹਨ, ਵਾ:- ਬਾਦ=ਝਗੜੇ ਤੇ ਸ੍ਵਾਦ ਇਹ ਸਭ ਤਨ ਵਿਚ ਰੋਗ ਲਗੇ ਹੋਏ ਹਨ।

## ਸਚੁ ਭਾਵੈ ਸਾਚਉ ਚਵੈ ਛੂਟੈ ਸੋਗ ਵਿਜੋਗੁ ॥

ਜੋ ਸੱਚ ਸਰੂਪ ਪਰਮਾਤਮਾ ਨੂੰ ਭਾਂਵਦਾ ਹੈ, ਉਹੀ ਸੱਚ ਨਾਮ ਨੂੰ ਚਵੈ=ਉਚਾਰਦਾ ਹੈ, ਫਿਰ ਉਸ ਦੇ ਅੰਦਰੋਂ ਸੋਗ ਤੇ ਵਿਜੋਗ ਛੁਟ ਜਾਂਦਾ ਹੈ।

## ਨਾਨਕ ਨਾਮੁ ਨ ਵੀਸਰੈ ਜੋ ਤਿਸੁ ਭਾਵੈ ਸੋ ਹੋਗੁ ॥ ੮ ॥ ੩ ॥

ਗੁਰੂ ਜੀ ਕਥਨ ਕਰਦੇ ਹਨ—ਜੋ ਤਿਸ ਆਪ ਜੀ ਨੂੰ ਭਾਉਂਦਾ ਹੈ ਓਹੀ ਕੁਝ ਹੁੰਦਾ ਹੈ, ਇਸ 'ਤੇ ਮੇਰੀ ਏਹੋ ਬੇਨਤੀ ਹੈ ਕਿ ਮੈਨੂੰ ਆਪ ਦਾ ਨਾਮ ਨਾ ਭੁਲੇ॥ ੮॥ ੩॥

ਪਰਮੇਸ਼ਰ ਅੱਗੇ ਦਾਸਾ ਭਾਵ ਪ੍ਰਗਟ ਕਰਦੇ ਹਨ—

## ਮਾਰੂ ਮਹਲਾ ੧ ॥

## ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ ॥

ਸੱਚੀ ਭਗਤੀ ਰੂਪੀ ਕਾਰ ਕਮਾਵਣਾ ਕੀਤੀ ਹੈ, ਹੋਰ ਪਦਾਰਥਾਂ ਦੇ ਲਾਲਚ ਨੂੰ ਬਾਦਿ=ਵਿਅਰਥ ਜਾਣਿਆ ਹੈ।

## ਇਹੁ ਮਨੁ ਸਾਚੈ ਮੋਹਿਆ ਜਿਹਵਾ ਸਚਿ ਸਾਦਿ ॥

ਹੇ ਸੱਚੇ ! ਇਸ ਮੇਰੇ ਮਨ ਨੂੰ ਆਪ ਜੀ ਦੇ ਨਾਮ ਨੇ ਮੋਹਿਆ ਹੈ, ਮੇਰੀ ਜੀਭ ਵੀ ਸੱਚ ਨਾਮ ਦੇ ਸੁਆਦ ਵਿਚ ਲੱਗੀ ਹੈ।

## ਬਿਨੁ ਨਾਵੈ ਕੋ ਰਸੁ ਨਹੀ ਹੋਰਿ ਚਲਹਿ ਬਿਖੁ ਲਾਦਿ ॥ ੧ ॥

ਨਾਮ ਸਿਮਰਨ ਤੋਂ ਬਿਨਾਂ ਹੋਰ ਕੋਈ ਪਦਾਰਥ ਰਸੁ=ਸ੍ਵਾਦ ਵਾਲਾ ਨਹੀਂ ਹੈ, ਜੋ ਹੋਰਨਾਂ ਕੰਮਾਂ ਵਿਚ ਲਗੇ ਹਨ, ਉਹ ਜ਼ਹਿਰ ਲੱਦ ਕੇ ਚਲੇ ਹਨ,

ਵਾ:- ਨਾਮ ਬਿਹੂਣੇ ਸਭ ਪੁਰਸ਼ ਵਿਸ਼ਿਆਂ ਨੂੰ ਲੱਦ ਕੇ ਪ੍ਰਲੋਕ ਵਿਚ ਚਲੇ ਹਨ॥ ੧॥

## ਐਸਾ ਲਾਲਾ ਮੇਰੇ ਲਾਲ ਕੋ ਸੁਣਿ ਖਸਮ ਹਮਾਰੇ ॥

ਹੇ ਮੇਰੇ ਲਾਲ=ਪਿਆਰੇ ਖਸਮ ! ਸੁਣ, ਹਮਾਰੇ ਕੋ ਤੂੰ ਅਜੇਹਾ ਲਾਲਾ=ਦਾਸ ਸਮਝ ਲੈ।

## ਜਿਉ ਫੁਰਮਾਵਹਿ ਤਿਉ ਚਲਾ ਸਚੁ ਲਾਲ ਪਿਆਰੇ ॥ ੧ ॥ ਰਹਾਉ ॥

ਹੇ ਸੱਚ ਸਰੂਪ ਪਿਆਰੇ ਲਾਲ=ਪਤੀ ਪਰਮਾਤਮਾ ! ਜਿਵੇਂ ਤੂੰ ਫੁਰਮਾਂਵਦਾ ਹੈਂ ਤਿਵੇਂ ਮੈਂ ਚਲਦਾ ਹਾਂ॥ ੧॥ ਰਹਾਉ॥

## ਅਨਦਿਨੁ ਲਾਲੇ ਚਾਕਰੀ ਗੋਲੇ ਸਿਰਿ ਮੀਰਾ ॥

ਮੈਂ ਲਾਲੇ=ਦਾਸ ਨੇ ਤਾਂ ਰਾਤ ਦਿਨ ਚਾਕਰੀ=ਸੇਵਾ ਹੀ ਕਰਨੀ ਹੈ, ਮੈਂ ਗੋਲੇ=ਦਾਸ ਦੇ ਸਿਰ ਉਤੇ ਤੂੰਹੀਂ ਮੀਰਾ=ਪਾਤਸ਼ਾਹ ਹੈਂ।

## ਗੁਰ ਬਚਨੀ ਮਨੁ ਵੇਚਿਆ ਸਬਦਿ ਮਨੁ ਧੀਰਾ ॥

ਗੁਰਾਂ ਦੇ ਬਚਨਾਂ 'ਪਰ ਮਨ ਨੂੰ ਵੇਚ ਦਿੱਤਾ ਹੈ ਅਤੇ ਗੁਰ ਸ਼ਬਦ ਕਰਕੇ ਮਨ ਧੀਰਜ ਨੂੰ ਪ੍ਰਾਪਤ ਹੋਇਆ

ਹੈ ਭਾਵ ਮਨ ਟਿਕ ਗਿਆ ਹੈ।

[ਪੰਨਾ ੧੦੧੧]

**ਗੁਰ ਪੂਰੇ ਸਾਬਾਸਿ ਹੈ ਕਾਟੈ ਮਨ ਪੀਰਾ॥ ੨ ॥**

ਉਸ ਪੂਰੇ ਗੁਰੂ ਨੂੰ ਧੰਨਤਾ ਜੋਗ ਦੀ ਪ੍ਰਾਪਤੀ ਹੈ ਜੋ ਮਨ ਦੀ ਪੀੜਾਂ ਨੂੰ ਕਟਦਾ ਹੈ॥ ੨॥

**ਲਾਲਾ ਗੋਲਾ ਧਣੀ ਕੋ ਕਿਆ ਕਹਉ ਵਡਿਆਈਐ॥**

ਮੈਂ ਧਣੀ=ਮਾਲਕ ਪਰਮੇਸ਼ਰ ਦੇ ਲਾਲ ਗੋਲਾ=ਦਾਸਾਂ ਦਾ ਦਾਸ ਹਾਂ, ਉਸ ਦੀ ਵਡਿਆਈ ਨੂੰ ਮੈਂ ਕੀ ਕਹਿ ਸਕਦਾ ਹਾਂ।

**ਭਾਣੈ ਬਖਸੇ ਪੂਰਾ ਧਣੀ ਸਚੁ ਕਾਰ ਕਮਾਈਐ॥**

ਪੂਰਨ ਧਣੀ=ਮਾਲਕ ਪਰਮੇਸ਼ਰ ਜੋ ਭਾਣੇ ਵਿਚ ਤੁਰਨਾ ਬਖਸ਼ੇ, ਜਾਂ ਭਾਣੇ ਮੰਨਣ ਵਿਚ ਇਸਥਿਤੀ ਬਖਸ਼ੇ ਤਾਂ ਸੱਚੀ ਭਗਤੀ ਰੂਪੀ ਕਾਰ ਕਮਾਈ ਜਾਂਦੀ ਹੈ।

**ਵਿਛੁੜਿਆ ਕਉ ਮੇਲਿ ਲਏ ਗੁਰ ਕਉ ਬਲਿ ਜਾਈਐ॥ ੩ ॥**

ਜੋ ਵਿਛੁੜਿਆਂ ਜੀਵਾਂ ਨੂੰ ਪਰਮੇਸ਼ਰ ਨਾਲ ਮੇਲ ਲੈਂਦੇ ਹਨ, ਉਹਨਾਂ ਗੁਰਾਂ ਤੋਂ ਬਲਿਹਾਰ ਕੁਰਬਾਨ ਜਾਣਾ ਕਰੀਏ॥ ੩॥

**ਲਾਲੇ ਗੋਲੇ ਮਤਿ ਖਰੀ ਗੁਰ ਕੀ ਮਤਿ ਨੀਕੀ॥**

ਗੁਰਾਂ ਦੀ ਨੀਕੀ=ਚੰਗੀ ਮਤ ਲਈ ਹੈ, ਇਸ ਲਈ ਲਾਲੇ ਗੋਲੇ=ਦਾਸਾਂ ਦੇ ਦਾਸ ਦੀ ਮਤਿ ਖਰੀ=ਅਕਲ ਚੰਗੀ ਹੈ।

**ਸਾਚੀ ਸੁਰਤਿ ਸੁਹਾਵਣੀ ਮਨਮੁਖ ਮਤਿ ਫੀਕੀ॥**

ਸੱਚੀ ਗਿਆਤ ਕਰਕੇ ਬੁੱਧੀ ਸੋਭਨੀਕ ਹੋਈ ਹੈ, *ਅਥਵਾ:-* ਸੱਚੀ ਸੁਰਤ ਸੋਭਾ ਵਾਲੀ ਹੋਈ ਹੈ ਪਰ ਮਨਮੁਖ ਦੀ ਬੁੱਧੀ ਫਿਕੀ ਹੈ, ਭਾਵ ਨਿਕੰਮੀ ਹੈ।

**ਮਨੁ ਤਨੁ ਤੇਰਾ ਤੂ ਪ੍ਰਭੂ ਸਚੁ ਧੀਰਕ ਧੁਰ ਕੀ॥ ੪ ॥**

ਹੇ ਪ੍ਰਭੂ ! ਤੇਰਾ ਦਿੱਤਾ ਹੋਇਆ ਹੀ ਮਨ ਤਨ ਮੇਰੇ ਕੋਲ ਹੈ, ਤੂੰ ਮੇਰਾ ਸੁਆਮੀਂ ਹੈਂ ਅਤੇ ਧੁਰ ਕੀ=ਮੁੱਢ ਤੋਂ ਸੱਚੀ ਧੀਰਜਤਾ ਆਪ ਜੀ ਦੀ ਦਿਤੀ ਹੋਈ ਹੈ॥ ੪॥

**ਸਾਚੈ ਬੈਸਣੁ ਉਠਣਾ ਸਚੁ ਭੋਜਨੁ ਭਾਖਿਆ॥**

ਗੁਰਮੁਖਾਂ ਨੇ ਬੈਠਣ ਕਾਲ ਮੇਂ ਸੱਚ ਨਾਮ ਨੂੰ ਜਪਿਆ ਹੈ, ਉਠਣੇ ਕਾਲ ਮੇਂ ਭੀ ਸੱਚ ਨਾਮ ਨੂੰ ਜਪਿਆ ਹੈ, ਭੋਜਨ ਖਾਣੇ ਕਾਲ ਮੇਂ ਭੀ ਸੱਚ ਨਾਮ ਨੂੰ ਭਾਖਿਆ=ਉਚਾਰਿਆ ਹੈ।

*ਅਥਵਾ:-* ਜਿਸ ਨੇ ਗਿਆਨ ਰੂਪ ਭੋਜਨ ਨੂੰ ਭਾਖਿਆ=ਖਾਧਾ ਹੈ, ਉਸ ਦਾ ਬੈਠਣਾ=ਸਾਚੈ ਸਫਲ ਹੈ, ਉਸ ਦਾ ਉਠਣਾ ਭੀ ਸਚੁ=ਸਫਲ ਹੈ। *ਅਥਵਾ:-* ਸਚੇ ਸਤਸੰਗ ਵਿਚ ਉਹਨਾਂ ਦਾ ਬੈਠਣਾ ਤੇ ਉਠਣਾ ਹੈ।

**ਚਿਤਿ ਸਚੈ ਵਿਤੋ ਸਚਾ ਸਾਚਾ ਰਸੁ ਚਾਖਿਆ॥**

ਉਹਨਾਂ ਦਾ ਚਿਤ ਸੱਚਾ ਹੈ ਵਿਤੋ=ਧਨ ਭੀ ਸੱਚਾ ਹੈ, *ਅਥਵਾ:-* ਉਹਨਾਂ ਨੇ ਚਿਤ ਨੂੰ ਸੱਚੇ ਵੱਲ ਲਗਾਇਆ

ਹੈ, ਵਿਤੋ=ਧਨ ਨੂੰ ਭੀ ਸੱਚੇ ਦੀ ਤਰਫ਼ ਲਗਾਇਆ ਹੈ ਅਤੇ ਸੱਚੇ ਨਾਮ ਰਸ ਨੂੰ ਉਹਨਾਂ ਨੇ ਚਖਣਾ ਕੀਤਾ ਹੈ। *ਅਥਵਾ:-* ਉਹ ਚਿਤ ਕਰਕੇ ਸੱਚੇ ਦੇ ਸਿਮਰਨ ਰੂਪੀ ਸੱਚਾ ਧਨ 'ਕੱਠਾ ਕਰਦੇ ਹਨ ਅਤੇ ਸੱਚਾ ਆਤਮ ਰਸ ਚਖਿਆ ਹੈ।

## ਸਾਚੈ ਘਰਿ ਸਾਚੈ ਰਖੇ ਗੁਰ ਬਚਨਿ ਸੁਭਾਖਿਆ ॥ ੫ ॥

ਜਿਨ੍ਹਾਂ ਨੇ ਗੁਰਾਂ ਦੇ ਸਰੇਸ਼ਟ ਬਚਨਾਂ ਨੂੰ ਭਾਖਿਆ=ਉਚਾਰਿਆ ਹੈ ਉਹਨਾਂ ਨੂੰ ਸੱਚੇ ਗੁਰਾਂ ਨੇ ਸੱਚੇ ਸਰੂਪ ਘਰ ਵਿਚ ਰਖਣਾ ਕੀਤਾ ਹੈ॥ ੫ ॥

## ਮਨਮੁਖ ਕਉ ਆਲਸੁ ਘਣੋ ਫਾਥੇ ਓਜਾੜੀ ॥

ਮਨਮੁਖ ਪੁਰਸ਼ ਨੂੰ ਨਾਮ ਜਪਣ ਵਲੋਂ ਬਹੁਤਾ ਆਲਸ ਹੋ ਰਿਹਾ ਹੈ, ਇਸ ਲਈ ਉਹ ਸੰਸਾਰ ਉਜਾੜ ਵਿਚ ਫਥਾ ਹੋਇਆ ਹੈ, ਜਾਂ ਸੰਸਾਰ ਉਜਾੜ ਵਿਚ ਮੋਹ ਫਾਸ ਮੇਂ ਫਸਿਆ ਹੋਇਆ ਹੈ।

## ਫਾਥਾ ਚੁਗੈ ਨਿਤ ਚੋਗੜੀ ਲਗਿ ਬੰਧੁ ਵਿਗਾੜੀ ॥

ਮੋਹ ਜਲ ਵਿਚ ਫਸਿਆ ਹੋਇਆ ਨਿਤਾਪ੍ਰਤੀ ਵਿਸ਼ਿਆਂ ਰੂਪੀ ਚੋਗ ਨੂੰ ਚੁਗ ਰਿਹਾ ਹੈ, ਬੰਧਨ ਰੂਪ ਕਰਮਾਂ ਵਿਚ ਲਗ ਕੇ ਆਪਣੀ ਗੱਲ ਵਿਗਾੜ ਲਈ ਹੈ,

*ਵਾ:-* ਆਪਣੀ ਬੰਧੁ=ਦੇਹ ਵਿਗਾੜ ਲਈ ਹੈ, ਜਾਂ ਪਰਮੇਸ਼ਰ ਨਾਲੋਂ ਪ੍ਰੀਤੀ ਵਿਗਾੜ ਲਈ ਹੈ।

## ਗੁਰ ਪਰਸਾਦੀ ਮੁਕਤੁ ਹੋਇ ਸਾਚੇ ਨਿਜ ਤਾੜੀ ॥ ੬ ॥

ਗੁਰਾਂ ਦੀ ਕ੍ਰਿਪਾ ਨਾਲ ਜਿਨ੍ਹਾਂ ਨੇ ਆਪਣੇ ਸੱਚੇ ਸਰੂਪ ਵਿਚ ਤਾੜੀ=ਸਮਾਧੀ ਲਗਾਈ ਹੈ, ਉਹ ਮੁਕਤ ਰੂਪ ਹੋਏ ਹਨ॥ ੬ ॥

## ਅਨਹਤਿ ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ ॥

ਜੋ ਲਾਲਾ=ਦਾਸ, ਅਨਹਤਿ=ਇਕ ਰਸ ਸੰਤਾਂ ਦੇ ਸਤਸੰਗ ਵਿਚ ਬੇਧਿਆ=ਮਿਲਿਆ ਹੈ, ਉਸ ਨੇ ਪ੍ਰਭੂ ਦੀ ਪਿਆਰੀ ਭਗਤੀ ਵਿਚ ਹੇਤਿ=ਪ੍ਰੇਮ ਕੀਤਾ ਹੈ ਜਾਂ ਲਾਲਾ=ਦਾਸ, ਹੇਤਿ=ਪ੍ਰੇਮ ਕਰਕੇ ਇਕ ਰਸ ਪ੍ਰਭੂ ਦੀ ਪਿਆਰੀ ਭਗਤੀ ਵਿਚ ਬੇਧਿਆ=ਮਿਲ ਰਿਹਾ ਹੈ।

## ਬਿਨੁ ਸਾਚੇ ਜੀਉ ਜਲਿ ਬਲਉ ਝੂਠੇ ਵੇਕਾਰੀ ॥

ਜੋ ਝੂਠੇ ਵਿਕਾਰੀ ਪੁਰਸ਼ ਸੱਚੇ ਨਾਮ ਸਿਰਮਨ ਤੋਂ ਬਿਨਾਂ ਹਨ, ਉਹ ਜੀਵ ਜਲਿ ਬਲਉ=ਸੜਦੇ ਬਲਦੇ ਰਹਿੰਦੇ ਹਨ।

## ਬਾਦਿ ਕਾਰਾ ਸਭਿ ਛੋਡੀਆ ਸਾਚੀ ਤਰੁ ਤਾਰੀ ॥ ੭ ॥

ਦਾਸਾਂ ਨੇ ਬਾਦਿ=ਵਿਅਰਥ ਕਾਰਾਂ ਸਭ ਛੱਡ ਦਿੱਤੀਆਂ ਹਨ, ਸੱਚੀ ਭਗਤੀ ਰੂਪੀ ਤਾਰੀ=ਬੇੜੀ 'ਪਰ ਸਵਾਰ ਹੋ ਕੇ ਵਿਸ਼ੇ ਨਦੀ ਤੋਂ ਤਰ ਗਏ ਹਨ॥ ੭ ॥

## ਜਿਨੀ ਨਾਮੁ ਵਿਸਾਰਿਆ ਤਿਨਾ ਠਉਰ ਨ ਠਾਉ ॥

ਜਿਨ੍ਹਾਂ ਨੇ ਵਾਹਿਗੁਰੂ ਨਾਮ ਭੁਲਾ ਦਿੱਤਾ ਹੈ, ਉਹਨਾਂ ਨੂੰ ਠਹਿਰਨ ਵਾਸਤੇ ਕੋਈ ਥਾਂ ਨਹੀਂ ਮਿਲਦਾ।

## ਲਾਲੈ ਲਾਲਚੁ ਤਿਆਗਿਆ ਪਾਇਆ ਹਰਿ ਨਾਉ ॥

ਜਿਸ ਲਾਲੈ=ਦਾਸ ਨੇ ਪਦਾਰਥਾਂ ਦਾ ਲਾਲਚ ਤਿਆਗ ਦਿੱਤਾ ਹੈ, ਉਸ ਨੇ ਹਰੀ ਨਾਮ ਪਾਇਆ ਹੈ।

**ਤੂ ਬਖਸਹਿ ਤਾ ਮੇਲਿ ਲੈਹਿ ਨਾਨਕ ਬਲਿ ਜੀਉ ॥ ੮ ॥ ੪ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਜੇ ਤੂੰ ਗੁਨਾਹ ਬਖਸ਼ ਲਵੇਂ ਤਾਂ ਮੇਲ ਲੈਂਦਾ ਹੈਂ, ਮੈਂ ਆਪ ਜੀ ਉਤੋਂ ਬਲਿਹਾਰ ਜਾਂਦਾ ਹਾਂ॥ ੮ ॥ ੪ ॥

## ਮਾਰੂ ਮਹਲਾ ੧ ॥

**ਲਾਲੈ ਗਾਰਬੁ ਛੋਡਿਆ ਗੁਰ ਕੈ ਭੈ ਸਹਜਿ ਸੁਭਾਈ ॥**

ਜਿਸ ਲਾਲੈ=ਦਾਸ ਨੇ ਹੰਕਾਰ ਛੱਡਿਆ ਹੈ, ਉਸ ਨੂੰ ਗੁਰਾਂ ਦੇ ਭੈ ਕਰਕੇ ਸ਼ਾਂਤੀ ਸੁਭਾਅ ਪ੍ਰਾਪਤ ਹੋਇਆ ਹੈ। *ਅਥਵਾ:-* ਜਿਸ ਲਾਲੈ=ਦਾਸ ਨੇ ਗੁਰਾਂ ਦੇ ਭੈ ਵਿਚ ਤੁਰ ਕੇ ਸਹਜਿ ਸੁਭਾਈ=ਸੁਤੇ ਸਿਧ ਹੰਕਾਰ ਤਿਆਗ ਦਿੱਤਾ ਹੈ।

**ਲਾਲੈ ਖਸਮੁ ਪਛਾਣਿਆ ਵਡੀ ਵਡਿਆਈ ॥**

ਉਸ ਲਾਲੈ=ਦਾਸ ਨੇ ਖਸਮੁ=ਪਰਮਾਤਮਾ ਨੂੰ ਪਛਾਣ ਲਿਆ ਹੈ ਅਤੇ ਉਸ ਦੀ ਵੱਡੀ ਵਡਿਆਈ ਹੋਈ ਹੈ।

**ਖਸਮਿ ਮਿਲਿਐ ਸੁਖੁ ਪਾਇਆ ਕੀਮਤਿ ਕਹਣੁ ਨ ਜਾਈ ॥ ੧ ॥**

ਖਸਮਿ=ਮਾਲਕ ਪਰਮੇਸ਼ਰ ਨਾਲ ਮਿਲ ਕੇ ਉਹ ਸੁਖ ਪਾਇਆ ਹੈ, ਜਿਸ ਸੁਖ ਦੀ ਕੀਮਤ ਕਹੀ ਨਹੀਂ ਜਾਂਦੀ॥ ੧ ॥

**ਲਾਲਾ ਗੋਲਾ ਖਸਮ ਕਾ ਖਸਮੈ ਵਡਿਆਈ ॥**

ਮੈਂ ਖਸਮ=ਮਾਲਕ ਪਰਮੇਸ਼ਰ ਦੇ ਦਾਸਾਂ ਦਾ ਦਾਸ ਹਾਂ, ਸਾਰੀ ਵਡਿਆਈ ਮਾਲਕ ਪਰਮੇਸ਼ਰ ਦੀ ਹੈ। *ਅਥਵਾ:-* ਮੈਂ ਮਾਲਕ ਦੀ ਵਡਿਆਈ ਕਰਦਾ ਹਾਂ।

**ਗੁਰ ਪਰਸਾਦੀ ਉਬਰੇ ਹਰਿ ਕੀ ਸਰਣਾਈ ॥ ੧ ॥ ਰਹਾਉ ॥**

ਗੁਰਾਂ ਦੀ ਕ੍ਰਿਪਾ ਨਾਲ ਹਰੀ ਦੀ ਸ਼ਰਨ ਵਿਚ ਆ ਕੇ ਦਾਸ ਵਿਕਾਰਾਂ ਤੋਂ ਉਬਰੇ=ਬਚ ਗਏ ਹਨ, ਜਾਂ ਸੰਸਾਰ ਸਮੁੰਦਰ ਤੋਂ ਉਬਰੇ=ਤਰ ਗਏ ਹਨ॥ ੧ ॥ ਰਹਾਉ ॥

**ਲਾਲੇ ਨੋ ਸਿਰਿ ਕਾਰ ਹੈ ਧੁਰਿ ਖਸਮਿ ਫੁਰਮਾਈ ॥**

ਲਾਲੇ=ਦਾਸ ਦੇ ਸਿਰ ਉਤੇ ਭਗਤੀ ਦੀ ਕਾਰ ਕਰਨੀ ਧੁਰ ਤੋਂ ਹੀ ਖਸਮਿ=ਮਾਲਕ ਪਰਮੇਸ਼ਰ ਨੇ ਫੁਰਮਾਈ ਹੋਈ ਹੈ। ਇਸ ਲਈ-

**ਲਾਲੈ ਹੁਕਮੁ ਪਛਾਣਿਆ ਸਦਾ ਰਹੈ ਰਜਾਈ ॥**

ਦਾਸ ਨੇ ਉਸ ਪ੍ਰਭੂ ਦਾ ਹੁਕਮ ਪਛਾਣਿਆ ਹੈ ਤੇ ਓਸੇ ਦੀ ਰਜਾਈ=ਆਗਿਆ ਵਿਚ ਰਹਿੰਦਾ ਹੈ।

**ਆਪੇ ਮੀਰਾ ਬਖਸਿ ਲਏ ਵਡੀ ਵਡਿਆਈ ॥ ੨ ॥**

ਮੀਰਾ=ਪਾਤਸ਼ਾਹ ਪਰਮੇਸ਼ਰ ਆਪ ਹੀ ਉਸ ਨੂੰ ਵੱਡੀ ਵਡਿਆਈ ਦੇ ਕੇ ਬਖਸ਼ ਲੈਂਦਾ ਹੈ॥ ੨ ॥

**ਆਪਿ ਸਚਾ ਸਭੁ ਸਚੁ ਹੈ ਗੁਰ ਸਬਦਿ ਬੁਝਾਈ ॥**

ਗੁਰਾਂ ਨੇ ਸ਼ਬਦ ਦੇ ਕੇ ਇਹ ਗੱਲ ਸਮਝਾਈ ਹੈ ਕਿ ਉਹ ਪ੍ਰਭੂ ਆਪ ਸੱਚਾ ਹੈ, ਉਸ ਦਾ ਸਾਰਾ ਕਰਤਬ ਭੀ ਸੱਚਾ ਹੈ।

**ਤੇਰੀ ਸੇਵਾ ਸੋ ਕਰੇ ਜਿਸ ਨੋ ਲੈਹਿ ਤੂ ਲਾਈ॥**

ਹੇ ਪ੍ਰਭੂ ! ਤੇਰੀ ਸੇਵਾ ਉਹ ਪੁਰਸ਼ ਕਰਦਾ ਹੈ, ਜਿਸ ਨੂੰ ਤੂੰ ਸੇਵਾ ਵਿਚ ਲਗਾ ਲੈਂਦਾ ਹੈਂ।

**ਬਿਨੁ ਸੇਵਾ ਕਿਨੈ ਨ ਪਾਇਆ ਦੂਜੈ ਭਰਮਿ ਖੁਆਈ॥ ੩ ॥**

ਸੇਵਾ ਕੀਤੇ ਤੋਂ ਬਿਨਾਂ ਆਪ ਜੀ ਨੂੰ ਕਿਸੀ ਨੇ ਨਹੀਂ ਪਾਇਆ ਸਾਰੀ ਦੁਨੀਆਂ ਦ੍ਵੈਤ ਭਾਵ ਦੇ ਭਰਮ ਵਿਚ ਖੁਆਈ=ਭੁਲੀ ਹੋਈ ਹੈ॥ ੩ ॥

**ਸੋ ਕਿਉ ਮਨਹੁ ਵਿਸਾਰੀਐ ਨਿਤ ਦੇਵੈ ਚੜੈ ਸਵਾਇਆ॥**

ਉਸ ਨੂੰ ਮਨ ਵਿਚੋਂ ਕਿਉਂ ਭੁਲਾਵਣਾ ਕਰੀਏ, ਜੋ ਨਿਤ ਹੀ ਦਾਤਾਂ ਦੇਂਦਾ ਹੈ, ਪੁਨਾ ਸਵਾਇਆ ਤੋਂ ਸਵਾਇਆ ਚੜ੍ਹਦਾ ਹੈ ਕਿਸੇ ਪਦਾਰਥ ਦਾ ਘਾਟਾ ਨਹੀਂ ਆਉਂਦਾ।

**ਜੀਉ ਪਿੰਡੁ ਸਭੁ ਤਿਸ ਦਾ ਸਾਹੁ ਤਿਨੈ ਵਿਚਿ ਪਾਇਆ॥**

ਜੀਉ ਤੇ ਪਿੰਡੁ=ਸਰੀਰ ਆਦਿਕ ਸਭ ਕੁਝ ਓਸੇ ਦਾ ਦਿੱਤਾ ਹੋਇਆ ਹੈ, ਓਸੇ ਨੇ ਸਰੀਰ ਦੇ ਵਿਚ ਸਵਾਸਾਂ ਨੂੰ ਪਾਣਾ ਕੀਤਾ ਹੈ।

**ਜਾ ਕ੍ਰਿਪਾ ਕਰੇ ਤਾ ਸੇਵੀਐ ਸੇਵਿ ਸਚਿ ਸਮਾਇਆ॥ ੪ ॥**

ਜਾਂ ਕਿਰਪਾ ਦ੍ਰਿਸ਼ਟੀ ਕਰੇ ਤਾਂ ਉਸ ਦੀ ਸੇਵਾ ਕਰੀਦੀ ਹੈ ਅਤੇ ਸੇਵਾ ਕਰਨ ਵਾਲਾ ਸੱਚ ਵਿਚ ਸਮਾਇਆ ਹੈ॥ ੪ ॥

**ਲਾਲਾ ਸੋ ਜੀਵਤੁ ਮਰੈ ਮਰਿ ਵਿਚਹੁ ਆਪੁ ਗਵਾਏ॥**

ਅਸਲ ਲਾਲਾ=ਦਾਸ ਉਹ ਹੈ ਜੋ ਜੀਵਤ ਭਾਅ ਤੋਂ ਮਾਰਦਾ ਹੈ ਅਤੇ ਜੀਵਤ ਭਾਅ ਤੋਂ ਮਰਨੇ ਦਾ ਹੰਕਾਰ ਭੀ ਹਿਰਦੇ ਵਿਚੋਂ ਗੁਆ ਦੇਂਦਾ ਹੈ।

**ਬੰਧਨ ਤੂਟਹਿ ਮੁਕਤਿ ਹੋਇ ਤ੍ਰਿਸਨਾ ਅਗਨਿ ਬੁਝਾਏ॥**

ਪਦਾਰਥਾਂ ਦੀ ਤ੍ਰਿਸ਼ਨਾ ਰੂਪ ਅੱਗ ਦੇ ਬੁਝਾਣ ਕਰਕੇ ਉਸ ਦੇ ਸੰਸਾਰਕ ਬੰਧਨ ਸਾਰੇ ਟੁੱਟ ਜਾਂਦੇ ਹਨ ਤੇ ਉਹ ਮੁਕਤ ਰੂਪ ਹੋ ਜਾਂਦਾ ਹੈ।

**ਸਭ ਮਹਿ ਨਾਮੁ ਨਿਧਾਨੁ ਹੈ ਗੁਰਮੁਖਿ ਕੋ ਪਾਏ॥ ੫ ॥**

ਸਾਰਿਆਂ ਦੇ ਵਿਚ ਨਾਮ ਰੂਪ ਨਿਧਾਨੁ=ਖਜ਼ਾਨਾ ਹੈ, ਪਰ ਗੁਰਾਂ ਦੁਆਰੇ ਕੋਈ ਵਿਰਲਾ ਹੀ ਗੁਰਮੁਖ ਖਾਂਦਾ ਹੈ॥ ੫ ॥

**ਲਾਲੇ ਵਿਚਿ ਗੁਣੁ ਕਿਛੁ ਨਹੀ ਲਾਲਾ ਅਵਗਣਿਆਰੁ॥**

ਲਾਲੇ=ਦਾਸ ਵਿਚ ਤਾਂ ਕੁਝ ਭੀ ਗੁਣ ਨਹੀਂ ਹੈ, ਸਗੋਂ ਲਾਲਾ=ਦਾਸ ਤਾਂ ਔਗੁਣਾਂ ਵਾਲਾ ਹੈ।

**ਤੁਧੁ ਜੇਵਡੁ ਦਾਤਾ ਕੋ ਨਹੀ ਤੂ ਬਖਸਣਹਾਰੁ॥**

ਹੇ ਪ੍ਰਭੂ ! ਆਪ ਜੀ ਜੇਡਾ ਵੱਡਾ ਦਾਤਾ ਕੋਈ ਨਹੀਂ ਹੈ, ਤੂੰ ਹੀ ਦਾਸ ਦੇ ਔਗੁਣਾਂ ਦੇ ਬਖਸ਼ਣੇ ਵਾਲਾ ਹੈਂ।

**ਤੇਰਾ ਹੁਕਮੁ ਲਾਲਾ ਮੰਨੇ ਏਹ ਕਰਣੀ ਸਾਰੁ ॥ ੬ ॥**

ਜੋ ਲਾਲਾ=ਦਾਸ ਤੇਰਾ ਹੁਕਮ ਮੰਨਦਾ ਹੈ, ਉਸ ਲਈ ਏਹੋ ਕਰਣੀ ਸਾਰੁ=ਸਰੇਸ਼ਟ ਹੈ॥ ੬ ॥

**ਗੁਰੁ ਸਾਗਰੁ ਅੰਮ੍ਰਿਤ ਸਰੁ ਜੋ ਇਛੇ ਸੋ ਫਲੁ ਪਾਏ ॥**

ਸੰਸਾਰ ਸਾਗਰ ਵਿਚ ਗੁਰੂ ਨਾਮ ਅੰਮ੍ਰਿਤ ਦਾ ਸਰੋਵਰ ਹਨ, ਸਿੱਖ ਜੋ ਭੀ ਇੱਛਾ ਕਰਦਾ ਹੈ ਓਹੀ ਫਲ ਪਾਂਵਦਾ ਹੈ।

[ਪੰਨਾ ੧੦੧੨]

**ਨਾਮੁ ਪਦਾਰਥੁ ਅਮਰੁ ਹੈ ਹਿਰਦੈ ਮੰਨਿ ਵਸਾਏ ॥**

ਪਰ ਪ੍ਰਭੂ ਦਾ ਨਾਮ ਪਦਾਰਥ ਅਮਰ ਕਰਣ ਵਾਲਾ ਹੈ, ਜੇਹੜਾ ਸਿੱਖ ਮਨਿ=ਮਨਨ ਕਰਕੇ ਹਿਰਦੇ ਵਿਚੋਂ ਵਸਾਂਦਾ ਹੈ ਉਹ ਮੁਕਤ ਹੁੰਦਾ ਹੈ।

**ਗੁਰ ਸੇਵਾ ਸਦਾ ਸੁਖੁ ਹੈ ਜਿਸ ਨੋ ਹੁਕਮੁ ਮਨਾਏ ॥ ੭ ॥**

ਗੁਰਾਂ ਦੀ ਸੇਵਾ ਕਰਕੇ ਸਦਾ=ਨਿਤ ਸੁਖ (ਆਤਮ ਸੁਖ) ਪ੍ਰਾਪਤ ਹੁੰਦਾ ਹੈ, ਪਰ ਗੁਰ ਸੇਵਾ ਨੂੰ ਓਹੀ ਪੁਰਸ਼ ਕਰਦਾ ਹੈ ਜਿਸ ਨੂੰ ਗੁਰਾਂ ਦਾ ਹੁਕਮ ਮਨਾਂਵਦਾ ਹੈ॥ ੭ ॥

**ਸੁਇਨਾ ਰੁਪਾ ਸਭ ਧਾਤੁ ਹੈ ਮਾਟੀ ਰਲਿ ਜਾਈ ॥**

ਸੁਇਨਾ=ਸੋਨਾ, ਰੁਪਾ=ਚਾਂਦੀ ਆਦਿਕ ਜੋ ਭੀ ਧਾਤੂ ਹੈ, ਉਹ ਸਭ ਮਿੱਟੀ ਵਿਚ ਰਲ ਜਾਣ ਵਾਲੀ ਹੈ।

**ਬਿਨੁ ਨਾਵੈ ਨਾਲਿ ਨ ਚਲਈ ਸਤਿਗੁਰਿ ਬੂਝ ਬੁਝਾਈ ॥**

ਇਹ ਬੂਝ=ਸਮਝ ਸਤਿਗੁਰਾਂ ਨੇ ਸਮਝਾਈ ਹੈ ਕਿ ਨਾਮ ਤੋਂ ਬਿਨਾਂ ਕੁਝ ਭੀ ਨਾਲ ਨਹੀਂ ਚਲਣਾ।

**ਨਾਨਕ ਨਾਮਿ ਰਤੇ ਸੇ ਨਿਰਮਲੇ ਸਾਚੈ ਰਹੇ ਸਮਾਇ ॥ ੮ ॥ ੫ ॥**

ਗੁਰੂ ਜੀ ਕਥਨ ਕਰਦੇ ਹਨ—ਜੋ ਨਾਮੀ ਪਰਮਾਤਮਾ ਦੇ ਨਾਮ ਵਿਚ ਰੱਤੇ ਹਨ ਉਹ ਨਿਰਮਲੇ=ਪਾਪਾਂ ਰੂਪੀ ਮੈਲ ਤੋਂ ਰਹਿਤ ਹਨ, ਓਹੀ ਸੱਚ ਵਿਚ ਸਮਾਈ ਕਰ ਰਹਿੰਦੇ ਹਨ॥ ੮ ॥ ੫ ॥

**ਮਾਰੂ ਮਹਲਾ ੧ ॥**

**ਹੁਕਮੁ ਭਇਆ ਰਹਣਾ ਨਹੀ ਧੁਰਿ ਫਾਟੇ ਚੀਰੈ ॥**

ਜਿਸ ਵੇਲੇ ਪਰਮੇਸ਼ਰ ਦਾ ਹੁਕਮ ਸੱਤ ਹੋਇਆ ਤਾਂ ਸੰਸਾਰ ਵਿਚ ਕਿਸੀ ਨੇ ਰਹਿਣਾ ਨਹੀਂ, ਧੁਰ ਤੋਂ ਹੀ ਪ੍ਰਾਰਬਧ ਰੂਪੀ ਚੀਰੈ=ਚਿੱਠੀ ਫਟ ਗਈ ਹੈ,

ਵਾ:- ਜ਼ਿੰਦਗੀ ਦੇ ਚੀਰੈ=ਪ੍ਰਵਾਨੇ ਧੁਰ ਤੋਂ ਹੀ ਫਟ ਗਏ ਹਨ।

**ਏਹੁ ਮਨੁ ਅਵਗਣਿ ਬਾਧਿਆ ਸਹੁ ਦੇਹ ਸਰੀਰੈ ॥**

ਇਹ ਮਨੁ=ਜੀਵ ਔਗੁਣਾਂ ਦਾ ਬੱਧਾ ਹੋਇਆ ਜਿਸ ਵੇਲੇ ਪ੍ਰਲੋਕ ਵਿਚ ਜਾਂਦਾ ਹੈ ਤਾਂ ਜਮਦੂਤ ਤਾੜਨਾ ਦੇਹ=ਦੇਂਦੇ ਹੋਏ ਆਖਦੇ ਹਨ ਕਿ ਹੁਣ ਤੂੰ ਸਰੀਰ 'ਪਰ ਸਹੁ=ਸਹਾਰਨਾ ਕਰ।

ਅਥਵਾ:- ਇਸ ਤਰ੍ਹਾਂ ਆਖਦੇ ਹਨ ਕਿ ਦੇਹ ਕਰਕੇ ਜੋ ਮੰਦ ਕਰਮ ਕੀਤੇ ਹਨ, ਉਹਨਾਂ ਦਾ ਫਲ ਸਰੀਰ

'ਪਰ ਸਹੁ=ਸਹਾਰਨਾ ਕਰ।

**ਪੂਰੈ ਗੁਰਿ ਬਖਸਾਈਅਹਿ ਸਭਿ ਗੁਨਹ ਫਕੀਰੈ॥ ੧ ॥**

ਜਿਨ੍ਹਾਂ ਨੇ ਪੂਰਿਆਂ ਗੁਰਾਂ ਤੋਂ ਬਖਸ਼ਾ ਲੀਤਾ ਹੈ, ਉਹ ਸਾਰਿਆਂ ਗੁਨਾਹਾਂ ਤੋਂ ਫਕੀਰੈ=ਫਾਰਗ ਹੋਏ ਹਨ॥ ੧ ॥

**ਕਿਉ ਰਹੀਐ ਉਠਿ ਚਲਣਾ ਬੁਝੁ ਸਬਦ ਬੀਚਾਰਾ॥**

ਸੰਸਾਰ ਵਿਚ ਕਿਵੇਂ ਇਸਥਿਤ ਰਹੀਏ, ਸਭ ਨੇ ਉਠ ਤੁਰਨਾ ਹੈ, ਗੁਰ ਸ਼ਬਦ ਨੂੰ ਵਿਚਾਰ ਕੇ ਇਸ ਗੱਲ ਨੂੰ ਬੁੱਝਣਾ ਕਰ।

**ਜਿਸੁ ਤੂ ਮੇਲਹਿ ਸੋ ਮਿਲੈ ਧੁਰਿ ਹੁਕਮੁ ਅਪਾਰਾ॥ ੧ ॥ ਰਹਾਉ ॥**

ਹੇ ਵਾਹਿਗੁਰੂ ! ਜਿਸ ਨੂੰ ਤੂੰ ਮੇਲਦਾ ਹੈਂ ਓਹੀ ਮਿਲਦਾ ਹੈ, ਹੇ ਅਪਾਰ ਪ੍ਰਭੂ ! ਇਹ ਆਪ ਜੀ ਦਾ ਧੁਰ ਤੋਂ ਹੁਕਮ ਹੈ॥ ੧ ॥ ਰਹਾਉ ॥

**ਜਿਉ ਤੂ ਰਾਖਹਿ ਤਿਉ ਰਹਾ ਜੋ ਦੇਹਿ ਸੁ ਖਾਉ॥**

ਹੇ ਪ੍ਰਭੂ ! ਜਿਵੇਂ ਤੂੰ ਰਖਦਾ ਹੈਂ ਤਿਵੇਂ ਮੈਂ ਰਹਿੰਦਾ ਹਾਂ, ਜੋ ਤੂੰ ਦੇਂਦਾ ਹੈਂ ਓਹੀ ਪਦਾਰਥ ਮੈਂ ਖਾਂਦਾ ਹਾਂ।

**ਜਿਉ ਤੂ ਚਲਾਵਹਿ ਤਿਉ ਚਲਾ ਮੁਖਿ ਅੰਮ੍ਰਿਤ ਨਾਉ॥**

ਜਿਵੇਂ ਤੂੰ ਚਲਾਂਵਦਾ ਹੈਂ ਤਿਵੇਂ ਮੈਂ ਚਲਦਾ ਭਾਵ ਤੁਰਦਾ ਹਾਂ, ਮੇਰੇ ਮੂੰਹ ਵਿਚ ਤੇਰਾ ਹੀ ਨਾਮ ਅੰਮ੍ਰਿਤ ਹੈ।

**ਮੇਰੇ ਠਾਕੁਰ ਹਥਿ ਵਡਿਆਈਆ ਮੇਲਹਿ ਮਨਿ ਚਾਉ॥ ੨ ॥**

ਹੇ ਮੇਰੇ ਠਾਕੁਰ=ਮਾਲਕਾ ! ਤੇਰੇ ਹੱਥ ਵਿਚ ਸਭ ਵਡਿਆਈਆਂ ਹਨ, ਜਿਸ ਦੇ ਮਨ ਵਿਚ ਚਾਉ= ਉਤਸ਼ਾਹ ਹੈ ਉਸ ਨੂੰ ਤੂੰ ਆਪਣੇ ਨਾਲ ਮੇਲਦਾ ਹੈਂ, ਜਾਂ ਮੇਰੇ ਮਨ ਵਿਚ ਉਤਸ਼ਾਹ ਹੈ ਤੂੰ ਮੈਨੂੰ ਆਪਣੇ ਨਾਲ ਮੇਲ ਲੈ॥ ੨ ॥

**ਕੀਤਾ ਕਿਆ ਸਾਲਾਹੀਐ ਕਰਿ ਦੇਖੈ ਸੋਈ॥**

ਪੈਦਾ ਕੀਤੇ ਹੋਏ ਜੀਵ ਨੂੰ ਕੀ ਸਲਾਹੁਣਾ ਹੈ, ਉਹ ਪਰਮੇਸ਼ਰ ਆਪ ਹੀ ਉਤਪੰਨ ਕਰਕੇ ਦੇਖੈ= ਪਾਲਦਾ ਹੈ।

**ਜਿਨਿ ਕੀਆ ਸੋ ਮਨਿ ਵਸੈ ਮੈ ਅਵਰੁ ਨ ਕੋਈ॥**

ਜਿਸ ਪ੍ਰਭੂ ਨੇ ਪੈਦਾ ਕੀਤਾ ਹੈ ਓਹੀ ਮਨ ਵਿਚ ਵਸ ਰਿਹਾ ਹੈ, ਮੈਂ ਹੋਰ ਕਿਸੇ ਨੂੰ ਜਾਣਦਾ ਨਹੀਂ ਹਾਂ।

**ਸੋ ਸਾਚਾ ਸਾਲਾਹੀਐ ਸਾਚੀ ਪਤਿ ਹੋਈ ॥ ੩ ॥**

ਉਸ ਸੱਚੇ ਪ੍ਰਭੂ ਨੂੰ ਸਲਾਹੁਣਾ ਕਰੀਏ ਤਾਂ ਸੱਚੀ ਇੱਜ਼ਤ ਹੁੰਦੀ ਹੈ॥ ੩ ॥

**ਪੰਡਿਤੁ ਪੜਿ ਨ ਪਹੁਚਈ ਬਹੁ ਆਲ ਜੰਜਾਲਾ॥**

ਪੰਡਿਤ ਲੋਕ ਸ਼ਾਸਤ੍ਰਾਂ ਨੂੰ ਪੜ੍ਹ ਕੇ ਭੀ ਸਿਧਾਂਤ ਨੂੰ ਜਾਂ ਪਰਮੇਸ਼ਰ ਕੋਲ ਨਹੀਂ ਪਹੁੰਚਦਾ, ਆਲ=ਘਰ ਦੇ ਬਹੁਤੇ ਜੰਜਾਲਾਂ ਵਿਚ ਫਸਿਆ ਰਹਿੰਦਾ ਹੈ।

## ਪਾਪ ਪੁੰਨ ਦੁਇ ਸੰਗਮੇ ਖੁਧਿਆ ਜਮ ਕਾਲਾ॥

ਭਲੇ ਬੁਰੇ ਕਰਮਾਂ ਕਰਕੇ ਦੋਹਾਂ ਪਾਪਾਂ ਪੁੰਨਾਂ ਦੇ ਨਾਲ ਰਹਿੰਦਾ ਹੈ, ਖੁਧਿਆ=ਤ੍ਰਿਸ਼ਨਾ ਰੂਪੀ ਭੁੱਖ ਕਰਕੇ ਜਮ ਇਸ ਨੂੰ ਕਾਲਾ=ਮਾਰਦਾ ਹੈ। *ਅਥਵਾ:-* ਜਮ ਕਾਲਾ=ਜੰਮਣਾ ਤੇ ਮਰਨਾ ਉਸ ਨੂੰ ਬਣਿਆ ਰਹਿੰਦਾ ਹੈ।

## ਵਿਛੋੜਾ ਭਉ ਵੀਸਰੈ ਪੂਰਾ ਰਖਵਾਲਾ॥ ੪॥

ਪੂਰਾ ਪ੍ਰਭੂ ਜਿਨ੍ਹਾਂ ਦਾ ਰਖਵਾਲਾ ਹੋਇਆ ਹੈ ਉਹਨਾਂ ਦਾ ਵਿਛੋੜਾ ਅਤੇ ਭਉ=ਡਰ ਵਿਸਰ ਗਿਆ, ਅਰਥਾਤ ਭੁੱਲ ਗਿਆ ਹੈ॥ ੪॥

## ਜਿਨ ਕੀ ਲੇਖੈ ਪਤਿ ਪਵੈ ਸੇ ਪੂਰੇ ਭਾਈ॥

ਹੇ ਭਾਈ ! ਜਿਨ੍ਹਾਂ ਦੀ ਇੱਜ਼ਤ ਲੇਖੇ ਵਿਚ ਪਈ ਹੈ ਉਹ ਪੂਰੇ ਪੁਰਸ਼ ਹਨ, ਜਾਂ ਜਿਨ੍ਹਾਂ ਦੀ ਪਤ ਆਬਰੋ ਲੇਖੇ ਵਿਚ ਪੈਂਦੀ ਹੈ ਉਹ ਪੂਰੇ ਭਾਈ=ਪ੍ਰੇਮੀ ਹਨ।

## ਪੂਰੇ ਪੂਰੀ ਮਤਿ ਹੈ ਸਚੀ ਵਡਿਆਈ॥

ਪੂਰਿਆਂ ਗੁਰਾਂ ਦੀ ਪੂਰੀ ਮਤਿ=ਸਿੱਖਿਆ ਹੈ ਅਤੇ ਗੁਰਾਂ ਦੀ ਵਡਿਆਈ ਭੀ ਸੱਚੀ ਹੈ।

## ਦੇਦੇ ਤੋਟਿ ਨ ਆਵਈ ਲੈ ਲੈ ਥਕਿ ਪਾਈ॥ ੫॥

ਦਾਨ ਦੇਂਦਿਆਂ ਦੇਂਦਿਆਂ ਪਰਮੇਸ਼ਰ ਦੇ ਖਜ਼ਾਨੇ ਦੀ ਤੋਟ ਨਹੀਂ ਔਂਦੀ ਅਤੇ ਦੁਨੀਆਂ ਦੇ ਲੋਕ ਦਾਨ ਲੈ ਲੈ ਕੇ ਥੱਕ ਪੈਂਦੇ ਹਨ॥ ੫॥

## ਖਾਰ ਸਮੁਦ੍ਰ ਢੰਢੋਲੀਐ ਇਕੁ ਮਣੀਆ ਪਾਵੈ॥

ਜੇ ਕੋਈ ਪੁਰਸ਼ ਖਾਰੇ ਸਮੁੰਦਰ ਨੂੰ ਢੂੰਢਣਾ ਕਰੇ, ਤਾਂ ਇਕ ਅੱਧਾ ਪਦਾਰਥ ਅਰਥਾਤ ਮਣੀਆਂ ਆਦਿਕਾਂ ਨੂੰ ਪਾ ਲੈਂਦਾ ਹੈ।

## ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ॥

ਉਸ ਕਰਕੇ ਮਨੁੱਖ ਦੋ ਚਾਰ ਦਿਨ ਸੋਭਾ ਵਾਲਾ ਹੁੰਦਾ ਹੈ, ਜਾਂ ਉਹ ਮਣੀਆਂ ਆਦਿਕ ਪਦਾਰਥ ਦੋ ਚਾਰ ਦਿਨ ਸੁਭਾਏਮਾਨ ਹੁੰਦੇ ਹਨ ਅੰਤ ਨੂੰ ਕੁਝ ਦਿਨਾਂ ਤੋਂ ਬਾਅਦ ਉਹਨਾਂ ਨੂੰ ਮਿੱਟੀ ਖਾ ਜਾਂਦੀ ਹੈ, ਅਰਥਾਤ ਉਹ ਨਸ਼ਟ ਹੋ ਜਾਂਦੇ ਹਨ।

## ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ॥ ੬॥

ਜੇਕਰ ਸਾਗਰੁ=ਸਮੁੰਦਰ ਰੂਪ ਸੱਚਿਆਂ ਸਤਿਗੁਰਾਂ ਦੀ ਸੇਵਾ ਕਰੀਏ, ਤਾਂ ਗੁਰੂ ਰੂਪ ਸਮੁੰਦ੍ਰ ਉਹ ਸੱਚਾ ਨਾਮ ਪਦਾਰਥ ਦੇਂਦੇ ਹਨ ਜਿਸ ਦੀ ਕਦੇ ਤੋਟ ਨਹੀਂ ਆਉਂਦੀ॥ ੬॥

## ਮੇਰੇ ਪ੍ਰਭ ਭਾਵਨਿ ਸੇ ਊਜਲੇ ਸਭ ਮੈਲੁ ਭਰੀਜੈ॥

ਜੋ ਮੇਰੇ ਪ੍ਰਭੂ ਨੂੰ ਭਾਉਂਦੇ ਹਨ ਉਹ ਉਜਲੇ ਹਨ, ਹੋਰ ਸਾਰੇ ਪਾਪਾਂ ਦੀ ਮੈਲ ਨਾਲ ਭਰੇ ਹੋਏ ਹਨ।

## ਮੈਲਾ ਊਜਲੁ ਤਾ ਥੀਐ ਪਾਰਸ ਸੰਗਿ ਭੀਜੈ॥

ਪਾਪਾਂ ਦੀ ਮੈਲ ਨਾਲ ਮੈਲਾ ਹੋਇਆ ਜੀਵ ਤਾਂ ਹੀ ਉਜਲਾ ਹੁੰਦਾ ਹੈ, ਜੇਕਰ ਗੁਰੂ ਸਾਹਿਬ ਰੂਪੀ ਪਾਰਸ

ਦੇ ਨਾਲ ਭੀਜੈ=ਭਿਜ ਆਵੇ, ਅਰਥਾਤ ਪ੍ਰੇਮ ਕਰੇ।

## ਵੰਨੀ ਸਾਚੇ ਲਾਲ ਕੀ ਕਿਨਿ ਕੀਮਤਿ ਕੀਜੈ॥ ੭॥

ਲਾਲ=ਪਿਆਰੇ ਸੱਚੇ ਪਰਮੇਸ਼ਰ ਦੀ ਭਗਤੀ ਰੂਪ ਵੰਨੀ=ਰੰਗਤ ਜਿਸ ਨੂੰ ਚੜ੍ਹੀ ਹੈ, ਉਸ ਦੀ ਕੀਮਤਿ=ਉਪਮਾ ਕਿਸ ਤੋਂ ਕੀਤੀ ਜਾਂਦੀ ਹੈ॥ ੭॥

## ਭੇਖੀ ਹਾਥ ਨ ਲਭਈ ਤੀਰਥਿ ਨਹੀ ਦਾਨੇ॥

ਭੇਖਾਂ ਦੇ ਧਾਰਨ ਨਾਲ, ਤੀਰਥਾਂ ਵਿਚ ਸ਼ਨਾਨ ਕਰਨ ਨਾਲ ਅਤੇ ਦਾਨ ਕਰਨ ਨਾਲ ਪ੍ਰਭੂ ਦੀ ਹਾਥ=ਥਾਹ ਨਹੀਂ ਲੱਭਦੀ।

## ਪੂਛਉ ਬੇਦ ਪੜੰਤਿਆ ਮੂਠੀ ਵਿਣੁ ਮਾਨੇ॥

ਵੇਦ ਪੜ੍ਹਨ ਵਾਲਿਆਂ ਤੋਂ ਪੁਛੋ, ਪ੍ਰਭੂ ਦੇ ਮਾਨੇ=ਮੰਨਨ ਕੀਤੇ ਤੋਂ ਬਿਨਾਂ,

ਵਾ:- ਭਾਣਾ ਮੰਨੇ ਤੋਂ ਬਿਨਾਂ ਕਾਮ ਆਦਿਕ ਵਿਕਾਰਾਂ ਨੇ ਜੀਵਾਂ ਦੀ ਬੁੱਧੀ ਮੂਠੀ=ਠੱਗ ਲਈ ਹੈ।

## ਨਾਨਕ ਕੀਮਤਿ ਸੋ ਕਰੇ ਪੂਰਾ ਗੁਰੁ ਗਿਆਨੇ॥ ੮॥ ੬॥

ਗੁਰੂ ਜੀ ਕਥਨ ਕਰਦੇ ਹਨ— ਜਿਸ ਨੂੰ ਗੁਰਾਂ ਦੁਆਰੇ ਪੂਰਾ ਗਿਆਨ ਹੋਇਆ ਹੈ, ਓਹੀ ਪੁਰਸ਼ ਉਸ ਪ੍ਰਭੂ ਦੀ ਪ੍ਰਾਪਤੀ ਰੂਪ ਕੀਮਤ ਨੂੰ ਪਾਣਾ ਕਰਦਾ ਹੈ॥ ੮॥ ੬॥

## ਮਾਰੂ ਮਹਲਾ ੧॥

## ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥

ਇਸਤ੍ਰੀ ਦੇ ਮਰ ਜਾਣ ਕਰਕੇ, ਜਾਂ ਧਨ ਦੇ ਅਭਾਵ ਹੋਣ ਤੇ ਮਨਮੁਖ ਨੂੰ ਮੰਦ ਵੈਰਾਗ ਦੀ ਲਹਿਰ ਆਈ, ਤਾਂ ਆਪਣੇ ਘਰ ਨੂੰ ਤਿਆਗ ਕੇ ਵਿਗੂਚੈ=ਖਰਾਬ ਹੁੰਦਾ ਹੈ, ਚੋਰੀ ਕਰਨ ਦੀ ਇੱਛਾ ਕਰਕੇ ਹੋਰਨਾਂ ਦੇ ਘਰਾਂ ਨੂੰ ਵੇਖਦਾ ਹੈ, ਜਾਂ ਵਿਸ਼ਈ ਹੋਣ ਕਰਕੇ ਅਵਰਾ ਕੇ ਘਰ ਹੇਰੈ=ਪ੍ਰਾਈਆਂ ਇਸਤ੍ਰੀਆਂ ਵੱਲ ਵੇਖਦਾ ਹੈ।

## ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥

ਗ੍ਰਿਹ=ਗ੍ਰਹਸਤਾ ਧਰਮ ਨੂੰ ਗਵਾ ਲਿਆ ਤੇ ਪੂਰਿਆਂ ਸਤਿਗੁਰਾਂ ਨੂੰ ਭੀ ਨਾ ਮਿਲਿਆ, ਇਹ ਦੁਰਮਤੀਆਂ ਤਿੰਨਾਂ ਗੁਣਾਂ ਰੂਪੀ ਘੁੰਮਨ ਘੇਰੀ ਵਿਚ ਪੈ ਰਿਹਾ ਹੈ, ਜਾਂ ਦੁਰਮਤਿ=ਖੋਟੀ ਮਤ ਕਰਕੇ ਸੰਸਾਰ ਰੂਪੀ ਘੁੰਮਨ ਘੇਰੀ ਵਿਚ ਪੈ ਰਿਹਾ ਹੈ।

## ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ॥

ਦੇਸਾਂ ਦਿਸਾਂਤਰਾਂ ਵਿਚ ਭਵੈ=ਫਿਰਦਾ ਹੈ, ਵੇਦਾਂ ਦੇ ਪਾਠ ਪੜ੍ਹ ਕੇ ਥਕ ਗਿਆ, ਪਰ ਦਿਨ ਬ ਦਿਨ ਪਦਾਰਥਾਂ ਦੀ ਤ੍ਰਿਸ਼ਨਾ ਬਹੁਤੀ ਹੁੰਦੀ ਜਾਂਦੀ ਹੈ।

## ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ॥ ੧॥

ਕਾਚੀ ਪਿੰਡੀ=ਬੁੱਧੀ (ਅਕਲ) ਵਾਲਾ ਸਬਦੁ=ਬ੍ਰਹਮ ਨੂੰ ਨਹੀਂ ਜਾਣਦਾ ਤੇ ਢੋਰੈ=ਖੋਤੇ (ਗਧੇ) ਵਾਂਗੂ ਪੇਟ ਭਰਦਾ ਹੈ॥ ੧॥

## ਬਾਬਾ ਐਸੀ ਰਵਤ ਰਵੈ ਸੰਨਿਆਸੀ॥

ਹੇ ਬਾਬਾ=ਭਾਈ ! ਅਜੇਹੀ ਰਵਤ=ਰਹਿਣੀ ਵਿਚ ਜੋ ਰਹਿੰਦਾ ਹੈ ਉਹ ਅਸਲ ਸੰਨਿਆਸੀ ਹੈ।

## ਗੁਰ ਕੈ ਸਬਦਿ ਏਕ ਲਿਵ ਲਾਗੀ ਤੇਰੈ ਨਾਮਿ ਰਤੇ ਤ੍ਰਿਪਤਾਸੀ॥੧॥ਰਹਾਉ॥

ਜਿਸ ਦੀ ਗੁਰਾਂ ਦੇ ਉਪਦੇਸ਼ ਕਰਕੇ ਇਕ ਪਰਮੇਸ਼ਰ ਵਿਚ ਲਿਵ ਲਗੀ ਰਹਿੰਦੀ ਹੈ ਅਤੇ ਤੇਰੈ=ਤਿਸ ਦੇ ਨਾਮ ਵਿਚ ਤਦਾਕਾਰ ਹੋਣ ਕਰਕੇ ਬੁੱਧੀ ਪਦਾਰਥਾਂ ਵਲੋਂ ਤ੍ਰਿਪਤ ਰਹਿੰਦੀ ਹੈ॥ ੧॥ ਰਹਾਉ॥

## ਘੋਲੀ ਗੇਰੂ ਰੰਗੁ ਚੜਾਇਆ ਵਸਤ੍ਰ ਭੇਖ ਭੇਖਾਰੀ॥

ਪਾਣੀ ਵਿਚ ਗੇਰੂ ਘੋਲ ਕੇ ਕਪੜਿਆਂ ਨੂੰ ਰੰਗ ਚੜ੍ਹਾ ਲਿਆ, ਐਸੇ ਭੇਖ ਨੂੰ ਧਾਰ ਕੇ ਭੇਖਾਰੀ=ਭਿਛਕ, ਅਰਥਾਤ ਮੰਗਤਾ ਬਣ ਗਿਆ, ਜਾਂ ਰੰਗੇ ਹੋਏ ਵਸਤ੍ਰਾਂ ਦਾ ਭੇਖ ਧਾਰ ਕੇ ਭੇਖਾਰੀ=ਭੇਖੀ ਹੋ ਗਿਆ।

## ਕਾਪੜ ਫਾਰਿ ਬਨਾਈ ਖਿੰਥਾ ਝੋਲੀ ਮਾਇਆ ਧਾਰੀ॥

ਕਪੜੇ ਨੂੰ ਫਾੜ ਕੇ ਖਿੰਥਾ=ਖਫਨੀ ਭੀ ਬਣਾ ਲਈ, ਪਰ ਝੋਲੀ ਵਿਚ ਮਾਇਆ ਧਾਰੀ='ਕੱਠੀ ਕਰ ਰਖੀ ਹੈ।

## ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ॥

ਘਰ ਘਰਿ ਵਿਚ ਫਿਰਕੇ ਮੰਗਦਾ ਹੈ ਤੇ ਜਗਤ ਦੇ ਜੀਵਾਂ ਨੂੰ ਪਰਬੋਧੈ=ਸਮਝਾਂਵਦਾ, ਅਰਥਾਤ ਉਪਦੇਸ਼ ਕਰਦਾ ਹੈ, ਪਰ ਮਨ ਦੇ ਅੰਨ੍ਹੇ ਨੇ ਆਪਣੀ ਇੱਜ਼ਤ ਗਵਾ ਲਈ ਹੈ।

## ਭਰਮਿ ਭੁਲਾਣਾ ਸਬਦੁ ਨ ਚੀਨੈ ਜੂਐ ਬਾਜੀ ਹਾਰੀ॥ ੨॥

ਭਰਮ ਵਿਚ ਭੁਲੇ ਹੋਏ ਜੀਵ ਨੇ ਸਬਦੁ=ਬ੍ਰਹਮ ਨੂੰ ਨਹੀਂ ਜਾਣਿਆ, ਸੰਸਾਰ ਜੂਏ ਵਿਚ ਉਸ ਨੇ ਮਨੁੱਖਾ ਦੇਹ ਰੂਪ ਬਾਜੀ ਹਾਰ ਦਿਤੀ ਹੈ॥ ੨॥

[ਪੰਨਾ ੧੦੧੩]

## ਅੰਤਰਿ ਅਗਨਿ ਨ ਗੁਰ ਬਿਨੁ ਬੂਝੈ ਬਾਹਰਿ ਪੂਅਰ ਤਾਪੈ॥

ਗੁਰੂ ਤੋਂ ਬਿਨਾਂ ਤ੍ਰਿਸ਼ਨਾ ਰੂਪੀ ਅੰਦਰਲੀ ਅੱਗ ਬੁਝਦੀ ਨਹੀਂ ਹੈ, ਬਾਹਰੋਂ ਦਿਖਾਵੇ ਮਾਤ੍ਰ ਪੂਅਰ=ਪੰਜ ਧੂਣੀਆਂ ਤਪਦਾ ਹੈ।

## ਗੁਰ ਸੇਵਾ ਬਿਨੁ ਭਗਤਿ ਨ ਹੋਵੀ ਕਿਉ ਕਰਿ ਚੀਨਸਿ ਆਪੈ॥

ਗੁਰੂ ਦੀ ਸੇਵਾ ਕੀਤੇ ਤੋਂ ਬਿਨਾਂ ਪ੍ਰਭੂ ਦੀ ਭਗਤੀ ਨਹੀਂ ਹੁੰਦੀ, ਤਾਂ ਫਿਰ ਆਪਣੇ ਸਰੂਪ ਨੂੰ ਕਿਸ ਤਰ੍ਹਾਂ ਜਾਣੇਗਾ।

## ਨਿੰਦਾ ਕਰਿ ਕਰਿ ਨਰਕ ਨਿਵਾਸੀ ਅੰਤਰਿ ਆਤਮ ਜਾਪੈ॥

ਨਿੰਦਿਆ ਕਰ ਕਰਕੇ ਨਰਕਾਂ ਦਾ ਨਿਵਾਸੀ ਹੁੰਦਾ ਹੈ ਅਤੇ ਹਿਰਦੇ ਅੰਦਰ ਤ੍ਰਿਸ਼ਨਾ ਰੂਪੀ, *ਵਾ:*-ਈਰਖਾ ਰੂਪੀ ਅੱਗ ਜਾਣੀ ਜਾਂਦੀ ਹੈ। *ਅਥਵਾ:*- ਹਿਰਦੇ ਅੰਦਰ ਆਤਮ=ਵਿਸ਼ੇਸ਼ ਕਰਕੇ ਤਮੋਗੁਣ, *ਵਾ:*-ਅਗਿਆਨ ਰੂਪ ਹਨੇਰਾ ਜਾਪਿਆ=ਜਾਣਿਆ ਜਾਂਦਾ ਹੈ। *ਵਾ:*-ਆਤਮਾ ਦੀ ਤਰਫ ਅੰਤਰਿ=ਅੰਤਰਾ ਭੇਦ ਜਾਣਿਆ ਜਾਂਦਾ ਹੈ। (ਨੋਟ- ਸੰਪ੍ਰਦਾਈ ਪਾਠ ***ਅੰਤਰਿ ਆਤਸ ਜਾਪੈ*** ਹੈ।)

## ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ॥ ੩ ॥

ਅਠਾਠ ਤੀਰਥਾਂ 'ਪਰ ਫਿਰਦਾ ਹੋਇਆ ਭਰਮ ਵਿਚ ਵਿਗੁਚਹਿ=ਖਰਾਬ ਹੁੰਦਾ ਹੈ, ਜਾਂ ਭਰਮ ਵਿਚ ਫਸਿਆ ਹੋਇਆ ਅਠਾਠ ਤੀਰਥਾਂ 'ਪਰ ਖਰਾਬ ਹੁੰਦਾ ਫਿਰਦਾ ਹੈ, ਤਾਂ ਪਾਪਾਂ ਦੀ ਮੈਲ ਕਿਵੇਂ ਧੋਪੇਗੀ॥ ੩ ॥

## ਛਾਣੀ ਖਾਕੁ ਬਿਭੂਤ ਚੜਾਈ ਮਾਇਆ ਕਾ ਮਗੁ ਜੋਹੈ॥

ਖਾਕੁ=ਸਵਾਹ ਛਾਣ ਕੇ ਸਰੀਰ ਉਤੇ ਬਿਭੂਤੀ ਚੜ੍ਹਾ ਲਈ ਤਾਂ ਕੀ ਹੋਇਆ, ਜੇਕਰ ਮਾਇਆ ਦਾ ਰਸਤਾ ਹੀ ਜੋਹੈ=ਵੇਖਦਾ ਰਿਹਾ।

## ਅੰਤਰਿ ਬਾਹਰਿ ਏਕੁ ਨ ਜਾਣੈ ਸਾਚੁ ਕਹੇ ਤੇ ਛੋਹੈ॥

ਸਰੀਰ ਦੇ ਜਾਂ ਬ੍ਰਹਮਾਂਡ ਦੇ ਅੰਦਰ ਬਾਹਰ ਇਕ ਪਰਮਾਤਮਾ ਨੂੰ ਪੂਰਨ ਨਹੀਂ ਜਾਣਦਾ, ਜੇ ਕੋਈ ਸੱਚ ਆਖੇ ਤਾਂ ਛੋਹੈ=ਕਰੋਧ (ਗੁੱਸਾ) ਕਰ ਲੈਂਦਾ ਹੈ।

## ਪਾਠੁ ਪੜੈ ਮੁਖਿ ਝੂਠੋ ਬੋਲੈ ਨਿਗੁਰੇ ਕੀ ਮਤਿ ਓਹੈ॥

ਪਾਠ ਪੜ੍ਹਦਾ ਹੈ ਤੇ ਮੂੰਹੋਂ ਝੂਠ ਬੋਲਦਾ ਹੈ, ਓਹੀ ਮਤ ਨਿਗੁਰੇ ਪੁਰਸ਼ ਦੀ ਹੈ, ਅਰਥਾਤ ਕਹਿੰਦਾ ਕੁਝ ਹੋਰ ਹੈ ਤੇ ਕਮਾਂਵਦਾ ਕੁਝ ਹੋਰ ਹੈ।

## ਨਾਮੁ ਨ ਜਪਈ ਕਿਉ ਸੁਖੁ ਪਾਵੈ ਬਿਨੁ ਨਾਵੈ ਕਿਉ ਸੋਹੈ॥ ੪ ॥

ਜੇਹੜਾ ਪੁਰਸ਼ ਨਾਮ ਨੂੰ ਨਹੀਂ ਜਪਦਾ ਉਹ ਕਿਵੇਂ ਸੁਖ ਪਾਵੇਗਾ ਅਤੇ ਨਾਮ ਤੋਂ ਬਿਨਾਂ ਕਿਵੇਂ ਸੋਹੈ=ਸੋਭਾ ਪਾਵੇਗਾ॥ ੪ ॥

## ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ॥

ਕਿਸੇ ਨੇ ਮੂੰਡੁ ਮੁਡਾਇ=ਸਿਰ ਮੁੰਨਾ ਲਿਆ, ਕਿਸੇ ਨੇ ਸਿਖ=ਸਿਰ 'ਤੇ ਜਟਾ=ਜੜਾਵਾਂ ਦਾ ਜੂੜਾ ਬੰਨ੍ਹ ਲਿਆ, ਕੋਈ ਮੋਨੀ ਹੋ ਕੇ ਅਭਿਮਾਨਾ=ਹੰਕਾਰ ਵਿਚ ਰਹਿੰਦਾ ਹੈ। ਪਰ—

## ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ॥

ਆਤਮ ਗਿਆਨ ਵਿਚ ਰਤ=ਪ੍ਰੀਤੀ ਕੀਤੇ ਤੋਂ ਬਿਨਾਂ ਮਨ ਡੋਲਦਾ ਹੋਇਆ ਦਸੋਂ ਦਿਸ਼ਾਂ ਵੱਲ ਧਾਵੇ=ਦੌੜਦਾ ਹੈ।

## ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ॥

ਨਾਮ ਅੰਮ੍ਰਿਤ ਨੂੰ ਛੱਡ ਕੇ ਬਹੁਤ ਹੀ ਵਿਸ਼ੇ ਵਿਕਾਰਾਂ ਰੂਪੀ ਬਿਖੁ=ਜ਼ਹਿਰ ਨੂੰ ਪੀਂਦਾ ਹੈ ਅਤੇ ਮਾਇਆ ਦਾ ਦੇਵਾਨਾ=ਪਾਗਲ ਕੀਤਾ ਹੋਇਆ ਹੈ।

## ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ॥ ੫ ॥

ਜਿਸ ਪ੍ਰਭੂ ਦਾ ਲਿਖਿਆ ਹੋਇਆ ਕਰਮ ਭੋਗੇ ਬਿਨਾਂ ਮਿਟਦਾ ਨਹੀਂ ਹੈ, ਉਸ ਪ੍ਰਭੂ ਦੇ ਹੁਕਮ ਨੂੰ ਬੁੱਝਦਾ ਨਹੀਂ ਹੈ, ਇਸ ਲਈ ਪਸੂਆਂ ਦੇ ਵਿਚ ਹੀ ਸਮਾਨਾ=ਮਿਲ ਗਿਆ ਹੈ,

ਵਾ:- ਪਸੂਆਂ ਵਿਚੋਂ ਇਹ ਸਮਾਨ ਪਸੂ ਭਾਵ ਗਧਾ ਹੋ ਗਿਆ ਭਾਰ ਢੋਹਣੇ ਵਾਲਾ, ਇਸਤ੍ਰੀ ਪੁਤ੍ਰ ਆਦਿਕਾਂ

ਦੇ ਭਾਰ ਨੂੰ ਚੁਕੀ ਫਿਰਦਾ ਹੈ॥ ੫॥

**ਹਾਥ ਕਮੰਡਲੁ ਕਾਪੜੀਆ ਮਨਿ ਤ੍ਰਿਸਨਾ ਉਪਜੀ ਭਾਰੀ॥**

*ਕਾਪੜੀਆਂ ਭੇਖ ਦੇ ਸਹਤ ਹੋ ਕੇ ਹੱਥ ਵਿਚ ਕਮੰਡਲ ਤਾਂ ਫੜ ਲਿਆ ਹੈ, ਪਰ ਮਨ ਵਿਚ ਬੜੀ ਭਾਰੀ ਤ੍ਰਿਸ਼ਨਾ ਪੈਦਾ ਹੋ ਰਹੀ ਹੈ।

**ਇਸਤ੍ਰੀ ਤਜਿ ਕਰਿ ਕਾਮਿ ਵਿਆਪਿਆ ਚਿਤੁ ਲਾਇਆ ਪਰ ਨਾਰੀ॥**

ਆਪਣੀ ਵਿਆਹੀ ਹੋਈ ਇਸਤ੍ਰੀ ਤਿਆਗ ਕਰਕੇ ਕਾਮ ਵਿਚ ਵਿਆਪ ਰਿਹਾ ਹੈ ਤੇ ਪਰਾਈ ਇਸਤਰੀ ਵਿਚ ਚਿਤ ਲਗਾਈ ਬੈਠਾ ਹੈ।

**ਸਿਖ ਕਰੇ ਕਰਿ ਸਬਦੁ ਨ ਚੀਨੈ ਲੰਪਟੁ ਹੈ ਬਾਜਾਰੀ॥**

ਲੋਕਾਂ ਨੂੰ ਆਪਣਾ ਸਿਖ=ਚੇਲਾ ਕਰ ਕਰਕੇ ਛੱਡੀ ਜਾਂਦਾ ਹੈ ਤੇ ਸਬਦੁ ਨ ਚੀਨੈ=ਬ੍ਰਹਮ ਨੂੰ ਜਾਣਦਾ ਨਹੀਂ ਹੈ, ਪਰ ਇਸਤਰੀ ਲੰਪਟ ਹੋ ਕੇ ਜਾਂ ਵਿਸ਼ੇ ਲੰਪਟ ਹੋ ਕੇ ਬਾਜਾਰੀ=ਮਸ਼ਕਰਾ ਹੋ ਰਿਹਾ ਹੈ।

**ਅੰਤਰਿ ਬਿਖੁ ਬਾਹਰਿ ਨਿਭਰਾਤੀ ਤਾ ਜਮੁ ਕਰੇ ਖੁਆਰੀ॥ ੬॥**

ਅੰਤਰਿ=ਅੰਤਹਕਰਣ ਤਾਂ ਵਿਸ਼ੇ ਵਾਸ਼ਨਾ ਨਾਲ ਭਰਿਆ ਹੋਇਆ ਹੈ ਤੇ ਬਾਹਰੋਂ ਆਖਦਾ ਹੈ ਮੈਂ ਨਿਭਰਾਤੀ=ਭ੍ਰਾਤੀ ਤੋਂ ਰਹਿਤ ਹਾਂ, ਤਾਂ ਹੀ ਜਮ ਇਸ ਨੂੰ ਖੁਆਰੀ=ਖਰਾਬ ਕਰਦਾ ਹੈ॥ ੬॥

**ਸੋ ਸੰਨਿਆਸੀ ਜੋ ਸਤਿਗੁਰ ਸੇਵੈ ਵਿਚਹੁ ਆਪੁ ਗਵਾਏ॥**

ਹਿਰਦੇ ਵਿੱਚੋਂ ਆਪਾ ਭਾਅ ਹੰਕਾਰ ਨੂੰ ਗੁਆ ਕੇ ਜੋ ਸਤਿਗੁਰਾਂ ਨੂੰ ਸੇਂਵਦਾ ਹੈ, ਉਹ ਸੱਚਾ ਸੰਨਿਆਸੀ ਹੈ।

**ਛਾਦਨ ਭੋਜਨ ਕੀ ਆਸ ਨ ਕਰਈ ਅਚਿੰਤੁ ਮਿਲੈ ਸੋ ਪਾਏ॥**

ਛਾਦਨ=ਕਪੜੇ ਦੀ ਤੇ ਭੋਜਨ=ਰੋਟੀ ਦੀ ਆਸਾ ਨਾ ਕਰੇ, ਜੋ ਕੁਝ ਅਚਿੰਤੁ=ਅਚਾਨਕ (ਆਪਣੇ ਆਪ) ਮਿਲ ਜਾਵੇ ਓਹੀ ਪਾ ਲਵੇ। ਅਰਥਾਤ ਓਹੀ ਖਾਵੇ ਪਹਿਨੇ, ਧਰਨਾ ਮਾਰ ਕੇ ਨਾ ਬੈਠੇ।

**ਬਕੈ ਨ ਬੋਲੈ ਖਿਮਾ ਧਨੁ ਸੰਗ੍ਰਹੈ ਤਾਮਸੁ ਨਾਮਿ ਜਲਾਏ॥**

ਬਕੈ=ਵਿਅਰਥ ਬਚਨਾਂ ਨੂੰ ਨਾ ਬੋਲੇ ਕਿ ਹੁਣ ਤੱਕ ਕੁਝ ਭੀ ਨਹੀਂ ਆਇਆ, ਖਿਮਾ ਰੂਪੀ ਧਨ ਨੂੰ ਸੰਗ੍ਰਹੈ=ਇਕੱਤ੍ਰ ਕਰੇ, ਨਾਮ ਸਿਮਰਨ ਵਿਚ ਰਹਿ ਕੇ ਤਮੋਗੁਣ ਨੂੰ ਜਲਾਏ=ਸਾੜ ਦੇਵੇ।

**ਧਨੁ ਗਿਰਹੀ ਸੰਨਿਆਸੀ ਜੋਗੀ ਜਿ ਹਰਿ ਚਰਣੀ ਚਿਤੁ ਲਾਏ॥ ੭॥**

ਜੇਕਰ ਗ੍ਰਹਸਤੀ ਹੈ ਤੋਂ ਭੀ ਧੰਨ ਹੈ, ਜੇ ਸੰਨਿਆਸੀ ਹੈ ਤੋਂ ਭੀ ਧੰਨ ਹੈ, ਜੇ ਜੋਗੀ ਹੈ ਤੋਂ ਭੀ ਧੰਨ ਹੈ ਜੇਹੜਾ ਹਰੀ ਦੇ ਚਰਨਾਂ ਨਾਲ ਚਿਤ ਬਿਰਤੀ ਨੂੰ ਲਗਾਂਦਾ ਹੈ॥ ੭॥

**ਆਸ ਨਿਰਾਸ ਰਹੈ ਸੰਨਿਆਸੀ ਏਕਸੁ ਸਿਉ ਲਿਵ ਲਾਏ॥**

ਜੋ ਆਸਾ ਤੋਂ ਨਿਰਾਸ ਰਹਿੰਦਾ ਹੈ ਤੇ ਇਕ ਪ੍ਰਭੂ ਨਾਲ ਬਿਰਤੀ ਲਗਾਂਦਾ ਹੈ ਉਹ ਸੱਚਾ ਸੰਨਿਆਸੀ ਹੈ।

---

*ਕਾਪੜੀਆਂ ਇਕ ਪੰਥ ਦਾ ਨਾਮ ਹੈ ਜੋ ਹਮੇਸ਼ਾ ਤੀਰਥਾਂ ਉਤੇ ਭੌਂਦੇ ਰਹਿੰਦੇ ਹਨ, ਇਹਨਾਂ ਨੂੰ ਸਰਵਣ ਦੀ ਵੈਂਹਗੀ ਭੀ ਕਹਿੰਦੇ ਹਨ।

## ਹਰਿ ਰਸੁ ਪੀਵੈ ਤਾ ਸਾਤਿ ਆਵੈ ਨਿਜ ਘਰਿ ਤਾੜੀ ਲਾਏ॥

ਜਾਂ ਹਰੀ ਨਾਮ ਰਸ ਨੂੰ ਪੀਵੇ ਤਾਂ ਸ਼ਾਂਤੀ ਆਉਂਦੀ ਹੈ ਅਤੇ ਉਹ ਆਪਣੇ ਸਰੂਪ ਘਰ ਵਿਚ ਤਾੜੀ=ਸਮਾਧੀ ਲਗਾਉਂਦਾ ਹੈ।

## ਮਨੂਆ ਨ ਡੋਲੈ ਗੁਰਮੁਖਿ ਬੂਝੈ ਧਾਵਤੁ ਵਰਜਿ ਰਹਾਏ॥

ਮੁਖੀ ਗੁਰਾਂ ਦੁਆਰੇ ਸਮਝੇ ਤਾਂ ਮਨ ਨਹੀਂ ਡੋਲਦਾ ਅਤੇ ਧਾਵਤੁ=ਦੌੜਦੇ ਜੋ ਇੰਦ੍ਰੀਏ ਹਨ ਉਹਨਾਂ ਨੂੰ ਵਰਜਿ ਰਹਾਏ=ਰੋਕ ਰਖਦਾ ਹੈ।

## ਗ੍ਰਿਹੁ ਸਰੀਰੁ ਗੁਰਮਤੀ ਖੋਜੇ ਨਾਮੁ ਪਦਾਰਥੁ ਪਾਏ॥ ੮॥

ਗੁਰ ਸਿੱਖਿਆ ਲੈ ਕੇ ਸਰੀਰ ਘਰ ਵਿਚ ਖੋਜੇ ਤਾਂ ਨਾਮ ਪਦਾਰਥ ਨੂੰ ਪਾਂਦਾ ਹੈ॥ ੮॥

## ਬ੍ਰਹਮਾ ਬਿਸਨੁ ਮਹੇਸੁ ਸਰੇਸਟ ਨਾਮਿ ਰਤੇ ਵੀਚਾਰੀ॥

ਬ੍ਰਹਮਾ, ਵਿਸ਼ਨੂ, ਮਹੇਸੁ=ਸ਼ਿਵ ਅਤੇ ਹੋਰ ਜੋ ਸਰੇਸ਼ਟ=ਉਤਮ ਪੁਰਸ਼ ਹਨ, ਉਹ ਸਾਰੇ ਏਹੋ ਕਹਿੰਦੇ ਹਨ ਕਿ ਜੋ ਨਾਮ ਵਿਚ ਰੱਤੇ ਹਨ ਓਹੀ ਵੀਚਾਰਵਾਨ ਹਨ। *ਅਥਵਾ:-* ਜੋ ਵੀਚਾਰਵਾਨ ਨਾਮ ਸਿਮਰਨ ਵਿਚ ਰੱਤੇ ਹਨ ਉਹ ਬ੍ਰਹਮਾ ਵਿਸ਼ਨੂੰ ਅਤੇ ਸ਼ਿਵਾ ਤੋਂ ਭੀ ਸਰੇਸ਼ਟ=ਉੱਤਮ ਹਨ।

## ਖਾਣੀ ਬਾਣੀ ਗਗਨ ਪਤਾਲੀ ਜੰਤਾ ਜੋਤਿ ਤੁਮਾਰੀ॥

ਹੇ ਪ੍ਰਭੂ ! ਚਾਰ ਖਾਣੀਆਂ, ਚਾਰ ਬਾਣੀਆਂ, ਗਗਨ=ਅਕਾਸ਼ ਤੇ ਪਤਾਲ ਆਦਿਕਾਂ ਦੇ ਸਾਰਿਆਂ ਜੀਵਾਂ ਵਿਚ ਆਪ ਜੀ ਦੀ ਜੋਤਿ=ਸੱਤਾ ਹੈ।

## ਸਭਿ ਸੁਖ ਮੁਕਤਿ ਨਾਮ ਧੁਨਿ ਬਾਣੀ ਸਚੁ ਨਾਮੁ ਉਰ ਧਾਰੀ॥

ਨਾਮ ਬਾਣੀ ਦੇ ਧੁਨਿ=ਉਚਾਰਨ ਨਾਲ ਸਾਰੇ ਸੁਖ ਤੇ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ, ਤਾਂ ਤੇ ਹੇ ਭਾਈ ! ਸੱਚ ਨਾਮ ਨੂੰ ਹਿਰਦੇ ਵਿਚ ਧਾਰਨ ਕਰ।

## ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ॥ ੯॥ ੭॥

ਗੁਰੂ ਜੀ ਕਥਨ ਕਰਦੇ ਹਨ— ਹੇ ਭਾਈ ! ਨਾਮ ਸਿਮਰਨ ਤੋਂ ਬਿਨਾਂ ਛੁਟਕਾਰਾ ਨਹੀਂ ਹੁੰਦਾ, ਸੱਚੀ ਭਗਤੀ ਰੂਪ ਤਾਰੀ=ਬੇੜੀ 'ਪਰ ਚੜ੍ਹ ਕੇ ਤੂੰ ਵਿਕਾਰਾਂ ਰੂਪ ਨਦੀ ਤੋਂ ਤਰ ਜਾਹ॥ ੯॥ ੭॥

## ਮਾਰੂ ਮਹਲਾ ੧॥

## ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ॥

ਮਾਤਾ ਪਿਤਾ ਦੇ ਸੰਜੋਗ ਤੋਂ ਰਕਤ ਬੀਰਜ ਦੇ ਮਿਲਾਪ ਨਾਲ ਪ੍ਰਭੂ ਨੇ ਜੀਵਾਂ ਦੇ ਪਿੰਡੁ=ਸਰੀਰ ਉਤਪਨ ਕੀਤੇ ਹਨ।

## ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ॥ ੧॥

ਮਾਂ ਦੇ ਗਰਭ ਅੰਦਰ ਉਰਧਿ=ਪੁੱਠੇ ਲਟਕੇ ਦੀ ਲਿਵ ਉਸ ਪ੍ਰਭੂ ਵਿਚ ਲਗ ਰਹੀ ਸੀ, ਜੋ ਪ੍ਰਭੂ ਸਾਰਿਆਂ ਜੀਵਾਂ ਨੂੰ ਦਾਤ ਦੇਣਾ ਕਰਦਾ ਹੈ, ਜਾਂ ਉਸ ਪ੍ਰਭੂ ਨੇ ਤੈਨੂੰ ਸਾਰਿਆਂ ਪਦਾਰਥਾਂ ਦੀ ਦਾਤ ਦੇਣਾ ਕੀਤੀ ਹੈ॥ ੧॥

## ਸੰਸਾਰੁ ਭਵਜਲੁ ਕਿਉ ਤਰੈ॥

ਹੇ ਭਾਈ ! ਨਾਮ ਸਿਮਰਨ ਤੋਂ ਬਿਨਾਂ ਸੰਸਾਰ ਸਮੁੰਦਰ ਤੋਂ ਕਿਵੇਂ ਤਰੇਂਗਾ।

## ਗੁਰਮੁਖਿ ਨਾਮੁ ਨਿਰੰਜਨੁ ਪਾਈਐ ਅਫਰਿਓ ਭਾਰੁ ਅਫਾਰੁ ਟਰੈ॥੧॥ਰਹਾਉ॥

ਗੁਰਮੁਖਿ=ਗੁਰਾਂ ਦੁਆਰੇ, ਨਿਰੰਜਨੁ=ਪਰਮਾਤਮਾ ਦੇ ਨਾਮ ਨੂੰ ਪਾਣਾ ਕਰ, ਤਾਂ ਅਫਰਿਓ=ਹੰਕਾਰੀ ਕਾਲ ਅਤੇ ਅਫਾਰੁ=ਅਸਹੈ ਪਾਪਾਂ ਦਾ ਭਾਰ ਟਲ ਜਾਏਗਾ।

## ਤੇ ਗੁਣ ਵਿਸਰਿ ਗਏ ਅਪਰਾਧੀ ਮੈ ਬਉਰਾ ਕਿਆ ਕਰਉ ਹਰੇ॥

ਹੇ ਹਰੀ ! ਜੇਹੜੇ ਉਪਕਾਰ ਤੂੰ ਮੇਰੇ ਉਤੇ ਕੀਤੇ ਹਨ, ਮੈਂ ਅਪਰਾਧੀ ਨੂੰ ਉਹ ਸਾਰੇ ਵਿਸਰਿ=ਭੁਲ ਗਏ ਹਨ, ਹੁਣ ਮੈਂ ਪਾਗਲ ਕੀ ਕਰਾਂ।

## ਤੂ ਦਾਤਾ ਦਇਆਲੁ ਸਭੈ ਸਿਰਿ ਅਹਿਨਿਸਿ ਦਾਤਿ ਸਮਾਰਿ ਕਰੇ॥੨॥

ਹੇ ਹਰੀ ! ਤੂੰ ਦਿਆਲੂ ਦਾਤਾ ਹੈਂ ਸਾਰਿਆਂ ਸਿਰਾਂ ਦੀ ਸੰਭਾਲ ਕਰਕੇ ਤੂੰ ਰਾਤ ਦਿਨ ਦਾਤ ਦੇਣਾ ਕਰਦਾ ਹੈਂ॥ ੨॥

[ਪੰਨਾ ੧੦੧੪]

## ਚਾਰਿ ਪਦਾਰਥ ਲੈ ਜਗਿ ਜਨਮਿਆ ਸਿਵ ਸਕਤੀ ਘਰਿ ਵਾਸੁ ਧਰੇ॥

ਧਰਮ, ਅਰਥ, ਕਾਮ, ਮੋਖ ਰੂਪ ਚਾਰਿਆਂ ਪਦਾਰਥਾਂ ਦੇ ਲੈਣ ਵਾਸਤੇ ਇਹ ਜੀਵ ਜਗਤ ਵਿਚ ਜਨਮਿਆਂ ਹੈ, ਪਰ ਸਿਵ=ਕਲਿਆਣ ਸਰੂਪ ਪਰਮਾਤਮਾ ਤੇ ਸ਼ਕਤੀ=ਮਾਇਆ ਦਾ ਘਰ ਜੋ ਸੰਸਾਰ ਹੈ, ਇਸ ਵਿਚ ਇਸ ਨੇ ਵਾਸਾ ਧਰਿਆ ਹੈ। *ਅਥਵਾ:-* ਚਾਰਿ=ਸੁੰਦਰ, ਨਾਮ, ਭਗਤੀ, ਗਿਆਨ ਪਦਾਰਥਾਂ ਦੇ ਲੈਣ ਵਾਸਤੇ ਜਗਤ ਵਿਚ ਜਨਮਿਆਂ ਹੈ ਪਰ ਸ਼ਿਵ ਸ਼ਕਤੀ ਦਾ ਘਰ ਜੋ ਸੰਸਾਰ ਹੈ ਉਸ ਵਿਚ ਇਸ ਨੇ ਨਿਵਾਸ ਧਰਿਆ ਹੈ।

## ਲਾਗੀ ਭੂਖ ਮਾਇਆ ਮਗੁ ਜੋਹੈ ਮੁਕਤਿ ਪਦਾਰਥੁ ਮੋਹਿ ਖਰੇ॥੩॥

ਇਥੇ ਆ ਕੇ ਇਸ ਨੂੰ ਭੂਖ=ਤ੍ਰਿਸਨਾ ਲਗ ਗਈ ਹੈ, ਇਸ ਲਈ ਮਾਇਆ ਦੇ ਮਗੁ=ਰਾਹ (ਰਸਤੇ) ਨੂੰ ਜੋਹੈ=ਵੇਖਦਾ ਹੈ ਤੇ ਮੁਕਤੀ ਰੂਪ ਚੰਗੇ ਪਦਾਰਥ ਨੂੰ ਮੋਹਿ ਖਰੇ=ਲੁਟਾ ਖਲੋਤਾ ਹੈ॥ ੩॥

## ਕਰਣ ਪਲਾਵ ਕਰੇ ਨਹੀ ਪਾਵੈ ਇਤ ਉਤ ਢੂਢਤ ਥਾਕਿ ਪਰੇ॥

ਕਰਣ=ਕੀਰਨੇ, ਅਰਥਾਤ ਰੋਣਾ-ਪਿਟਣਾ ਕਰਦਾ ਹੈ, ਕਈ ਤਰ੍ਹਾਂ ਦੇ ਪਲਾਵ=ਜਤਨ ਭੀ ਕਰਦਾ ਹੈ ਪਰ ਮੁਕਤੀ ਸੁਖ ਨੂੰ ਨਹੀਂ ਪਾਂਦਾ, ਇਧਰ ਉਧਰ ਢੂੰਡਦਾ ਥੱਕ ਪਿਆ ਹੈ।

## ਕਾਮਿ ਕ੍ਰੋਧਿ ਅਹੰਕਾਰਿ ਵਿਆਪੇ ਕੂੜ ਕੁਟੰਬ ਸਿਉ ਪ੍ਰੀਤਿ ਕਰੇ॥੪॥

ਕਾਮ, ਕ੍ਰੋਧ ਤੇ ਹੰਕਾਰ ਆਦਿਕਾਂ ਵਿਚ ਵਿਆਪੇ=ਲਗਾ ਹੋਇਆ ਹੈ ਅਤੇ ਝੂਠੇ ਕੁਟੰਬ ਨਾਲ ਪ੍ਰੀਤੀ ਕਰਦਾ ਹੈ॥ ੪॥

## ਖਾਵੈ ਭੋਗੈ ਸੁਣਿ ਸੁਣਿ ਦੇਖੈ ਪਹਿਰਿ ਦਿਖਾਵੈ ਕਾਲ ਘਰੇ॥

ਰਸਾਂ ਨੂੰ ਖਾਂਦਾ ਹੈ, ਵਿਸ਼ਿਆਂ ਨੂੰ ਭੋਗਦਾ ਹੈ ਸੁਣਿ=ਕੰਨਾਂ ਨਾਲ ਗੀਤਾਂ ਨੂੰ ਸੁਣਦਾ ਹੈ, ਅੱਖਾਂ ਨਾਲ ਰੂਪ

ਵੇਖਦਾ ਹੈ, ਕਪੜੇ ਪਹਿਰ ਕੇ ਵਿਖਾਂਦਾ ਹੈ ਤੇ ਅੰਤ ਨੂੰ ਕਾਲ=ਮੌਤ ਦੇ ਘਰ ਵਿਚ ਜਾ ਪੈਂਦਾ ਹੈ।

**ਬਿਨੁ ਗੁਰ ਸਬਦ ਨ ਆਪੁ ਪਛਾਣੈ ਬਿਨੁ ਹਰਿ ਨਾਮ ਨ ਕਾਲੁ ਟਰੇ॥ ੫॥**

ਗੁਰ ਸ਼ਬਦ ਤੋਂ ਬਿਨਾਂ ਆਪਣੇ ਸਰੂਪ ਨੂੰ ਪਛਾਣਦਾ ਨਹੀਂ ਹੈ ਅਤੇ ਹਰੀ ਨਾਮ ਸਿਮਰਨ ਤੋਂ ਬਿਨਾਂ ਕਾਲ ਟਲਦਾ ਨਹੀਂ ਹੈ॥ ੫॥

**ਜੇਤਾ ਮੋਹੁ ਹਉਮੈ ਕਰਿ ਭੂਲੇ ਮੇਰੀ ਮੇਰੀ ਕਰਤੇ ਛੀਨਿ ਖਰੇ॥**

ਜਿਤਨਾ ਕੁ ਮੋਹ ਰੂਪ ਪ੍ਰਪੰਚ ਹੈ ਉਸ ਵਿਚ ਹਉਮੈ=ਮੈਂ ਮੇਰੀ ਕਰਕੇ ਜੀਵ ਭੁਲੇ ਹੋਏ ਹਨ, ਇਹ ਮੇਰੀ ਜ਼ਮੀਨ ਹੈ, ਇਹ ਮੇਰੀ ਮਾਇਆ ਹੈ ਤੇ ਸਭ ਤੋਂ ਉੱਚੀ ਮੇਰੀ ਜਾਤੀ ਹੈ, ਇਸ ਤਰ੍ਹਾਂ ਮੇਰੀ ਮੇਰੀ ਕਰਦੇ ਹੀ ਖਰੇ=ਚੰਗੇ ਚੰਗੇ ਮਨੁੱਖ ਸ਼ੁਭ ਗੁਣਾਂ ਨੂੰ ਛੀਨਿ ਖਰੇ=ਲੁਟਾ ਖਲੋਤੇ ਹਨ।

**ਤਨੁ ਧਨੁ ਬਿਨਸੈ ਸਹਸੈ ਸਹਸਾ ਫਿਰਿ ਪਛੁਤਾਵੈ ਮੁਖਿ ਧੂਰਿ ਪਰੇ॥ ੬॥**

ਤਨੁ=ਪੁਤ੍ਰ ਆਦਿਕਾਂ ਦੇ ਬਿਨਸਨੇ ਕਰਕੇ ਸਹਸੈ=ਗਮ ਕਰਦਾ ਹੈ, ਜਿਸ ਵੇਲੇ ਧਨ ਬਿਨਸਦਾ ਹੈ ਤਦ ਵੀ ਸਹਸਾ=ਗਮ ਕਰਦਾ ਹੈ, ਪ੍ਰਲੋਕ ਵਿਚ ਗਿਆ ਜਦ ਮੂੰਹ 'ਪਰ ਲਾਹਨਤਾਂ ਰੂਪ ਧੂੜ ਪੈਂਦੀ ਹੈ ਤਾਂ ਫਿਰ ਪਛਤਾਪ ਕਰਦਾ ਹੈ॥ ੬॥

**ਬਿਰਧਿ ਭਇਆ ਜੋਬਨੁ ਤਨੁ ਖਿਸਿਆ ਕਫੁ ਕੰਠੁ ਬਿਰੂਧੋ ਨੈਨਹੁ ਨੀਰੁ ਢਰੇ॥**

ਜੁਆਨੀ ਦਾ ਪਹਿਰਾ ਤਨ ਤੋਂ ਖਿਸਕ ਗਿਆ ਤਾਂ ਬੁੱਢਾ ਹੋ ਗਿਆ, ਉਸ ਵੇਲੇ ਕਫੁ=ਬਲਗਮ ਨਾਲ ਕੰਠੁ ਬਿਰੂਧੇ=ਗਲਾ ਰੁਕ ਜਾਂਦਾ ਹੈ ਤੇ ਨੈਨਹੁ=ਅੱਖਾਂ ਵਿੱਚੋਂ ਪਾਣੀ ਵਗਦਾ ਹੈ।

**ਚਰਣ ਰਹੇ ਕਰ ਕੰਪਣ ਲਾਗੇ ਸਾਕਤ ਰਾਮੁ ਨ ਰਿਦੈ ਹਰੇ॥ ੭॥**

ਪੈਰ ਤੁਰਣ ਤੋਂ ਰਹਿ ਜਾਂਦੇ ਹਨ, ਕਰ=ਹੱਥ ਕੰਬਣ ਲੱਗ ਜਾਂਦੇ ਹਨ, ਇਸ ਹਾਲਤ ਵਿਚ ਭੀ ਸਾਕਤ ਪੁਰਸ਼ ਹਿਰਦੇ ਵਿਚ ਹਰਿਆ ਕਰਨ ਵਾਲਾ ਜੋ ਰਾਮ ਹੈ, ਉਸ ਦਾ ਸਿਮਰਨ ਨਹੀ ਕਰਦਾ॥ ੭॥

**ਸੁਰਤਿ ਗਈ ਕਾਲੀ ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੇ॥**

ਉਸ ਵੇਲੇ ਸੁਰਤਿ ਗਈ=ਮਤ ਮਾਰੀ ਜਾਂਦੀ ਹੈ, ਕਾਲਿਆਂ ਕੇਸਾਂ ਤੋਂ ਧਉਲੇ=ਚਿੱਟੇ ਕੇਸ ਆ ਜਾਂਦੇ ਹਨ ਫਿਰ ਕਿਸੇ ਨੂੰ ਭੀ ਘਰ ਵਿਚ ਰਖਿਆ ਨਹੀਂ ਭਾਉਂਦਾ।

**ਬਿਸਰਤ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ ਸਮਾਰੇ ਨਰਕਿ ਖਰੇ॥ ੮॥**

ਨਾਮ ਦੇ ਵਿਸਰਨੇ ਕਰਕੇ ਅਜੇਹੇ ਦੋਖ=ਪਾਪ ਲੱਗਦੇ ਹਨ, ਜਿਨ੍ਹਾਂ ਪਾਪਾਂ ਨੂੰ ਸਮਾਰੇ=ਚੇਤੇ ਕਰਵਾ ਕੇ ਜਮ ਮਾਰਦਾ ਹੈ ਅਤੇ ਜੀਵ ਨੂੰ ਨਰਕਾਂ ਵਿਚ ਖਰੇ=ਲੈ ਜਾਂਦਾ ਹੈ॥ ੮॥

**ਪੂਰਬ ਜਨਮ ਕੋ ਲੇਖੁ ਨ ਮਿਟਈ ਜਨਮਿ ਮਰੈ ਕਾ ਕਉ ਦੋਸੁ ਧਰੇ॥**

ਪੂਰਬ ਜਨਮ=ਪਹਿਲੇ ਜਨਮ ਦੇ ਕੀਤੇ ਹੋਏ ਕਰਮਾਂ ਦਾ ਲੇਖ ਜੋ ਮੱਥੇ 'ਪਰ ਲਿਖਿਆ ਗਿਆ ਹੈ, ਫਲ ਭੋਗੇ ਤੋਂ ਬਿਨਾਂ ਉਹ ਮਿਟਦਾ ਨਹੀਂ ਹੈ, ਇਸ ਲਈ ਮੁੜ ਮੁੜ ਕੇ ਜੰਮਦਾ ਮਰਦਾ ਹੈਂ, ਫਿਰ ਦੋਸ਼ ਕਿਸ ਵਿਚ ਧਰਨਾ ਹੈ।

**ਬਿਨੁ ਗੁਰ ਬਾਦਿ ਜੀਵਣੁ ਹੋਰੁ ਮਰਣਾ ਬਿਨੁ ਗੁਰ ਸਬਦੈ ਜਨਮੁ ਜਰੇ॥ ੯ ॥**

ਗੁਰ ਸੇਵਾ ਕੀਤੇ ਬਿਨਾਂ ਹੋਰ ਜੀਊਣਾ ਬਾਦਿ=ਵਿਅਰਥ ਹੈ, ਗੁਰ ਉਪਦੇਸ਼ ਤੋਂ ਬਿਨਾਂ ਇਹ ਜੀਵ ਜਨਮ ਮਰਨ ਦੀ ਅੱਗ ਵਿਚ ਜਰੇ=ਸੜਦਾ ਹੈ॥ ੯ ॥

**ਖੁਸੀ ਖੁਆਰ ਭਏ ਰਸ ਭੋਗਣ ਫੋਕਟ ਕਰਮ ਵਿਕਾਰ ਕਰੇ॥**

ਜੋ ਪੁਰਸ਼ ਰਸਾਂ ਦੇ ਭੋਗਣ ਦੀ ਖੁਸ਼ੀ ਕਰਦਾ ਹੈ ਉਹ ਖੁਆਰ ਹੁੰਦਾ ਹੈ ਅਤੇ ਵਿਕਾਰ ਰੂਪ ਕਰਮ ਕੀਤੇ ਹੋਏ ਫੋਕਟ=ਨਿਸਫਲ ਜਾਂਦੇ ਹਨ।

**ਨਾਮੁ ਬਿਸਾਰਿ ਲੋਭਿ ਮੂਲੁ ਖੋਇਓ ਸਿਰਿ ਧਰਮਰਾਇ ਕਾ ਡੰਡੁ ਪਰੇ॥ ੧੦ ॥**

ਜਿਸ ਨੇ ਨਾਮ ਨੂੰ ਭੁਲਾ ਕੇ ਤੇ ਲੋਭ ਵਿਚ ਲਗ ਕੇ ਲਾਭ ਪ੍ਰਾਪਤ ਕਰਨਾ ਤਾਂ ਕਿਤੇ ਰਿਹਾ, ਆਪਣੇ ਮੂਲ ਰੂਪ ਸਵਾਸਾਂ ਨੂੰ ਹੀ ਨਿਸਫਲ ਗੁਆ ਦਿੱਤਾ ਹੈ, ਉਸ ਦੇ ਸਿਰ ਉਤੇ ਧਰਮਰਾਜ ਦੇ ਦੂਤਾਂ ਦਾ ਡੰਡਾ ਪੈਂਦਾ, ਭਾਵ ਵੱਜਦਾ ਹੈ॥ ੧੦ ॥

**ਗੁਰਮੁਖਿ ਰਾਮ ਨਾਮ ਗੁਣ ਗਾਵਹਿ ਜਾ ਕਉ ਹਰਿ ਪ੍ਰਭੁ ਨਦਰਿ ਕਰੇ॥**

ਜਿਨ੍ਹਾਂ ਉਤੇ ਹਰੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਹ ਗੁਰਮੁਖ ਗੁਰਾਂ ਦੁਆਰੇ ਰਾਮ ਨਾਮ ਨੂੰ ਜਪਦੇ ਹਨ ਤੇ ਪ੍ਰਭੂ ਦੇ ਗੁਣਾਂ ਨੂੰ ਗਾਂਵਦੇ ਹਨ। ਏਸੇ ਕਰਕੇ-

**ਤੇ ਨਿਰਮਲ ਪੁਰਖ ਅਪਰੰਪਰ ਪੂਰੇ ਤੇ ਜਗ ਮਹਿ ਗੁਰ ਗੋਵਿੰਦ ਹਰੇ॥ ੧੧ ॥**

ਉਹ ਨਿਰਮਲ ਪੁਰਖ ਹਨ ਅਪਰੰਪਰ=ਸੰਸਾਰ ਤੋਂ ਪਰਾ ਰੂਪ ਹਨ, ਸ਼ੁਭ ਗਣਾਂ ਨਾਲ ਪੂਰਨ ਹਨ ਤੇ=ਓਹੀ ਪੁਰਸ਼ ਗੁਰ=ਪੂਜਨੀਕ ਗੋਬਿੰਦ ਨੇ ਜਗਤ ਵਿਚ ਹਰੇ ਭਰੇ ਕੀਤੇ ਹਨ, ਜਾਂ ਓਹ ਪੁਰਸ਼ ਜਗਤ ਵਿਚ ਗੋਬਿੰਦ ਰੂਪ ਗੁਰਾਂ ਨੇ ਸ਼ੁਭ ਗੁਣਾਂ ਨਾਲ ਹਰੇ ਕੀਤੇ ਹਨ॥ ੧੧ ॥

**ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ॥**

ਹੇ ਭਾਈ ! ਤੁਸੀਂ ਭੀ ਹਰੀ ਦਾ ਸਿਮਰਨ ਕਰੋ ਤੇ ਗੁਰੂ ਦੇ ਉਪਦੇਸ਼ ਨੂੰ ਚੇਤੇ ਰਖੋ ਅਤੇ ਹਰੀ ਦੇ ਸੰਤ ਜਨਾਂ ਦੀ ਸੰਗਤ ਵਿਚ ਭਾਉ ਕਰੇ=ਪ੍ਰੇਮ ਕਰੋ।

**ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ ਹਰੇ॥ ੧੨ ॥ ੮ ॥**

ਗੁਰੂ ਜੀ ਕਥਨ ਕਰਦੇ ਹਨ— ਹੇ ਹਰੀ ! ਜੋ ਹਰੀ ਦੇ ਸੰਤ ਜਨ ਗੁਰਾਂ ਦੇ ਦੁਆਰੇ ਪਰ ਪਰਧਾਨੁ=ਮੁਖੀ ਹਨ, ਉਹਨਾਂ ਸੰਤ ਜਨਾਂ ਦੇ ਚਰਨਾਂ ਦੀ ਰੇਣੁ=ਧੂੜ ਦੇਣਾ ਕਰੋ॥ ੧੨ ॥ ੮ ॥

**ੴ ਸਤਿਗੁਰ ਪ੍ਰਸਾਦਿ॥ ਮਾਰੂ ਕਾਫੀ ਮਹਲਾ ੧ ਘਰੁ ੨ ॥**

ਗੁਰੂ ਜੀ ਜਗਿਆਸੂ ਮਹਾਤਮਾ ਦੇ ਸੰਬਾਦ ਦੁਆਰਾ ਵੈਰਾਗ ਜਨਕ ਉਪਦੇਸ਼ ਦੇਂਦੇ ਹਨ। ਮਹਾਤਮਾ ਜਗਿਆਸੂ ਨੂੰ ਸਮਝਾਂਦੇ ਹਨ, ਹੇ ਜਗਿਆਸੂ ! ਅਸਲੀ ਮਿੱਤਰ ਤੇਰਾ ਪਰਮੇਸ਼ਰ ਹੈ, ਉਸ ਨੂੰ ਛੱਡ ਕੇ-

**ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ॥**

ਭਾਵੇਂ ਸੰਸਾਰ ਮਿੱਤ੍ਰ ਤੂੰ ਕਿਤਨੇ ਭੀ ਕਰ ਲੈ, ਫਿਰ ਭੀ ਤੂੰ ਡੁੰਮਣੀ=ਦੁਚਿੱਤੀ ਹੋਈ ਹੋਈ ਆਉਣੇ ਜਾਣੇ

ਵਿਚ ਡੁੰਮਣੀ=ਦੁੱਖੀ ਰਹੇਂਗੀ, ਕਿਉਂਕਿ ਸੰਸਾਰੀ ਮਿਤ੍ਰਾਂ ਨੇ ਤੇਰੇ ਆਉਣ ਜਾਣ ਦਾ ਦੁੱਖ ਨਵਿਰਤ ਨਹੀਂ ਕਰਨਾ।

## ਸਾਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ ॥ ੧ ॥

ਸਾਧਨ=ਇਹ ਜੀਵ ਰੂਪ ਇਸਤ੍ਰੀ, ਢੋਈ=ਆਸਰਾ ਰੂਪ ਪਤੀ ਪਰਮੇਸ਼ਰ ਨੂੰ ਨਹੀਂ ਲੈਂਦੀ, ਪਰਮੇਸ਼ਰ ਪਤੀ ਤੋਂ ਵਾਢੀ=ਵਿਛੁੜੀ ਹੋਈ ਕਿਵੇਂ ਧੀਰਜ ਨੂੰ ਪ੍ਰਾਪਤ ਹੋਵੇ ॥ ੧ ॥

## ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ ॥

ਮੈਡਾ=ਮੇਰਾ ਮਨ ਤਾਂ ਆਪਣੇ ਪਿਰ=ਪਤੀ ਪਰਮਾਤਮਾ ਨਾਲ ਰਤਾ=ਤਦਾਕਾਰ ਹੋ ਰਿਹਾ ਹੈ। ਇਥੋਂ ਤੱਕ ਮਹਾਤਮਾ ਨੇ ਕਿਹਾ ਹੈ, ਅਗੋਂ ਜਗਿਆਸੂ ਕਹਿੰਦਾ ਹੈ-

## ਹਉ ਘੋਲਿ ਘੁਮਾਈ ਖੰਨੀਐ ਕੀਤੀ
## ਹਿਕ ਭੋਰੀ ਨਦਰਿ ਨਿਹਾਲਿ ॥ ੧ ॥ ਰਹਾਉ ॥

ਹੇ ਸੰਤੋ ! ਮੈਂ ਤਨ ਕਰਕੇ ਆਪ ਜੀ ਉਤੋਂ ਘੋਲਿ ਘੁਮਾਈ=ਬਲਿਹਾਰ ਕੁਰਬਾਨ ਜਾਂਦੀ ਹਾਂ, ਮਨ ਕਰਕੇ ਭੀ ਖੰਨੀਐ ਕੀਤੀ=ਕੁਰਬਾਨ ਜਾਂਦੀ ਹਾਂ, ਇਕ ਮੈਂ ਭੋਲੀ ਉਤੇ ਭੋਰੀ=ਰੰਚਕ ਮਾਤ੍ਰ, ਨਦਰਿ ਨਿਹਾਲਿ=ਕ੍ਰਿਪਾ ਦ੍ਰਿਸ਼ਟੀ ਨਾਲ ਵੇਖੋ ਤਾਂ ਕਿ ਗਿਆਨ ਰੂਪੀ ਭੋਰੀ=ਦਿਨ ਉਦੇ ਹੋਵੇ ॥ ੧ ॥ ਰਹਾਉ ॥

ਇਹ ਗੱਲ ਸੁਣ ਕੇ ਮਹਾਤਮਾ ਨੇ ਕਿਹਾ-

## ਪੇਈਅੜੈ ਡੋਹਾਗਣੀ ਸਾਹੁਰੜੈ ਕਿਉ ਜਾਉ ॥

ਜੇਹੜੀ ਜੀਵ ਰੂਪ ਇਸਤ੍ਰੀ ਮਾਤਲੋਕ ਰੂਪੀ ਪੇਈਅੜੇ=ਪੇਕੇ ਘਰ ਵਿਚ ਡੋਹਾਗਣੀ=ਛੁਟੜ ਹੈ, ਉਹ ਸਾਹੁਰੜੈ=ਪ੍ਰਲੋਕ, ਅਰਥਾਤ ਲੋਕਾਂ ਤੋਂ ਪਰੇ ਜੋ ਪਰਮੇਸ਼ਰ ਹੈ ਉਸ ਵਿਚ ਕਿਵੇਂ ਜਾ ਸਕਦੀ ਹੈ, ਅਰਥਾਤ ਉਸ ਵਿਚ ਕਿਵੇਂ ਅਭੇਦ ਹੋ ਸਕਦੀ ਹੈ। ਜਗਿਆਸੂ ਰੂਪ ਇਸਤ੍ਰੀ ਕਹਿੰਦੀ ਹੈ-

ਹੇ ਸੰਤੋ ! ਆਪ ਜੀ ਨੇ ਜੋ ਕਿਹਾ ਹੈ ਠੀਕ ਹੈ, ਪਰ ਮੈਂ ਕੀ ਕਰਾਂ।

## ਮੈ ਗਲਿ ਅਉਗਣ ਮੁਠੜੀ ਬਿਨੁ ਪਿਰ ਝੂਰਿ ਮਰਾਉ ॥ ੨ ॥

ਮੇਰੇ ਗਲ ਵਿਚ ਇਤਨੇ ਔਗੁਣ ਹਨ ਜੋ ਔਗੁਣਾਂ ਕਰਕੇ ਮੁਠੜੀ=ਲੁਟੀ ਗਈ ਹਾਂ, ਪਿਰੀ ਦੀ ਪ੍ਰਾਪਤੀ ਹੋਏ ਬਿਨਾਂ ਮੈਂ ਝੂਰਿ=ਦੁੱਖੀ ਹੋ ਕੇ ਮਰ ਰਹੀ ਹਾਂ ॥ ੨ ॥ ਫੇਰ ਮਹਾਤਮਾ ਨੇ ਕਿਹਾ-

## ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ ॥

ਜਿਸ ਜੀਵ ਰੂਪ ਇਸਤ੍ਰੀ ਨੇ ਮਾਤਲੋਕ ਰੂਪੀ ਪੇਈਅੜੈ=ਪੇਕੇ ਘਰ ਵਿਚ ਪਤੀ ਪਰਮਾਤਮਾ ਨੂੰ ਸੰਭਾਲਿਆ ਹੈ, ਉਹ ਪ੍ਰਲੋਕ ਰੂਪੀ ਸਾਹੁਰੇ ਘਰ ਵਿਚ ਸੁਖ ਨਾਲ ਵਸਦੀ ਹੈ,

*ਵਾ:-* ਸਾਹੁਰੜੈ=ਪ੍ਰਲੋਕ, ਲੋਕਾਂ ਤੋਂ ਪਰੇ ਜੋ ਪਰਮੇਸ਼ਰ ਹੈ ਉਸ ਘਰ ਵਿਚ ਨਿਵਾਸ ਕਰਦੀ ਹੈ।

## ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ ॥ ੩ ॥

ਸ਼ੁਭ-ਗੁਣਾਂ ਦੇ ਤਾਸੁ=ਖਜ਼ਾਨੈ ਪਿਰੁ=ਪਤੀ ਪਰਮਾਤਮਾ ਨੂੰ ਜਿਸ ਨੇ ਪਾਇਆ ਹੈ, ਉਸ ਸੁਹਾਗਣੀ ਦਾ ਸੁਖਾਂ ਨਾਲ ਸਵੰਧਿ=ਸਬੰਧ ਹੋਇਆ ਹੈ। *ਅਥਵਾ:-* ਸੁਖਾਂ ਵਿਚ ਉਹ ਸਵੰਧਿ=ਸੌਂਦੀ ਹੈ।

## ਲੇਫੁ ਨਿਹਾਲੀ ਪਟ ਕੀ ਕਾਪੜੁ ਅੰਗਿ ਬਣਾਇ ॥

ਜਿਸ ਨੇ ਉਪਰ ਲੈਣ ਵਾਸਤੇ ਚੰਗਾ ਮਖਮਲੀ ਲੇਫ ਬਣਾਇਆ ਹੈ ਤੇ ਹੇਠ ਵਿਛਾਣ ਵਾਸਤੇ ਪਟ ਦੀ ਨਿਹਾਲੀ=ਤੁਲਾਈ ਬਣਾਈ ਹੈ ਤੇ ਅੰਗਾਂ ਉਤੇ ਭੀ ਪਟ ਦੇ ਚੰਗੇ-ਚੰਗੇ ਕਪੜੇ ਤਿਆਰ ਕਰਵਾ ਕੇ ਪਹਿਰੇ ਹਨ।

## ਪਿਰੁ ਮੁਤੀ ਡੋਹਾਗਣੀ ਤਿਨ ਡੁਖੀ ਰੈਣਿ ਵਿਹਾਇ ॥ ੪ ॥

ਉਸ ਨੂੰ ਪਿਰੀ ਨੇ ਮੁਤੀ=ਛੁਟੜ, ਭਾਵ ਤਿਆਗਿ ਦਿੱਤਾ ਹੈ, ਉਸ ਡੋਹਾਗਣੀ=ਛੁਟੜ ਇਸਤ੍ਰੀ ਦਾ ਸਾਰੀ ਅਵਸਥਾ ਰੂਪੀ ਰੈਣਿ=ਰਾਤ, ਡੁਖੀ ਵਿਹਾਇ=ਦੁੱਖਾਂ ਵਿਚ ਹੀ ਬਤੀਤ ਹੁੰਦੀ ਹੈ।

***ਅਥਵਾ:-*** ਜਿਸ ਨੇ ਬ੍ਰਹਮ ਗਿਆਨ ਰੂਪੀ ਲੇਫੁ ਤੇ ਪਟ ਦੀ ਨਿਹਾਲੀ=ਤੁਲਾਈ ਭਗਤੀ ਕੀਤੀ ਹੈ ਅਤੇ ਅੰਗਿ=ਸਰੀਰ 'ਪਰ ਪਟ ਦੇ ਕਪੜੇ ਬਣਾਏ, ਭਾਵ ਸ਼ੁਭ ਸਾਧਨ ਭੀ ਕੀਤੇ ਹਨ ਉਹ ਗੁਰਮੁਖ ਤਾਂ ਤਰ ਗਏ ਹਨ। ਜਿਸ ਨੇ ਸ਼ੁਭ ਸਾਧਨ ਨਹੀਂ ਕੀਤਾ ਉਸ ਦੁਹਾਗਣ ਨੂੰ ਪਿਰੀ ਨੇ ਮੁਤੀ=ਛੁਟੜ ਕੀਤਾ ਹੈ, ਉਸ ਦੀ ਸਾਰੀ ਅਵਸਥਾ ਰੂਪੀ ਰਾਤ ਦੁੱਖਾਂ ਵਿਚ ਬੀਤਦੀ ਹੈ॥ ੪ ॥

[ਪੰਨਾ ੧੦੧੫]

## ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ ॥

ਜੀਵ ਰੂਪ ਇਸਤ੍ਰੀ ਨਾਮ ਸਿਮਰਨ ਤੋਂ ਬਿਨਾਂ ਭਾਵੇਂ ਕਿਤਨੇ ਹੀ ਸਾਡੜੇ=ਸੁਆਦਾਂ ਨੂੰ ਚੱਖ ਲਵੇ, ਭਾਵੇਂ ਕਿਤਨੇ ਹੀ ਸਰੀਰ ਉਤੇ ਵੇਸ=ਭੇਖਾਂ ਨੂੰ ਕਰ ਲਵੇ, ਜਾਂ ਸ਼ਿੰਗਾਰਾਂ ਨੂੰ ਕਰ ਲਵੇ।

## ਪਿਰ ਬਿਨੁ ਜੋਬਨੁ ਬਾਦਿ ਗਇਅਮੁ ਵਾਢੀ ਝੂਰੇਦੀ ਝੂਰੇਉ ॥ ੫ ॥

ਪਰ ਪਤੀ ਪਰਮਾਤਮਾ ਦੀ ਪ੍ਰਾਪਤੀ ਤੋਂ ਬਿਨਾਂ ਜੋਬਨ ਬਾਦਿ ਗਇਅਮੁ=ਵਿਅਰਥ ਹੀ ਚਲਾ ਗਿਆ ਹੈ, ਇਸ ਲਈ ਇਹ ਪਤੀ ਤੋਂ ਵਾਢੀ=ਵਿਛੁੜ ਕੇ ਝੂਰਨੇ ਵਾਲੀ ਹੋ ਕੇ ਝੁਰਦੀ ਹੈ, ਜਾਂ ਝੋਰਿਆਂ ਕਰਕੇ ਝੁਰਦੀ ਹੈ, ਵਾ:- ਝੁਰ ਝੁਰ ਕਰ ਕੇ ਮਰਦੀ ਹੈ॥ ੫ ॥

## ਸਚੇ ਸੰਦਾ ਸਦੜਾ ਸੁਣੀਐ ਗੁਰ ਵੀਚਾਰਿ ॥

ਹੇ ਜਗਿਆਸੂ! ਤੂੰ ਸੱਚੇ ਪ੍ਰਭੂ ਦੀ ਪ੍ਰਾਪਤੀ ਦਾ ਸਦੜਾ=ਉਪਦੇਸ਼ ਗੁਰਾਂ ਦੇ ਵਿਚਾਰ ਦੁਆਰਾ ਸੁਣ ਜਾਂ ਸੱਚੇ ਦੀ ਪ੍ਰਾਪਤੀ ਦਾ ਉਪਦੇਸ਼ ਗੁਰਾਂ ਤੋਂ ਸੁਣਕੇ ਵਿਚਾਰਨਾ ਕਰ।

## ਸਚੇ ਸਚਾ ਬੈਹਣਾ ਨਦਰੀ ਨਦਰਿ ਪਿਆਰਿ ॥ ੬ ॥

ਤਾਂ ਫਿਰ ਨਦਰੀ=ਪਰਮਾਤਮਾ ਦੀ ਨਦਰਿ=ਕਿਰਪਾ ਦ੍ਰਿਸ਼ਟੀ ਕਰਕੇ ਸੱਚੇ ਪਰਮਾਤਮਾ ਦਾ ਜੋ ਸੱਚਾ ਬੈਹਣਾ=ਸਿੰਘਾਸਣ ਸਤਸੰਗ, ਵਾ:- ਸਰੂਪ ਹੈ ਉਸ ਵਿਚ ਤੇਰਾ ਪਿਆਰ ਹੋਵੇਗਾ॥ ੬ ॥

## ਗਿਆਨੀ ਅੰਜਨੁ ਸਚ ਕਾ ਡੇਖੈ ਡੇਖਣਹਾਰੁ ॥

ਗਿਆਨਵਾਨ ਪੁਰਸ਼ ਸੱਚ ਦੀ ਪ੍ਰਾਪਤੀ ਦਾ ਗਿਆਨ ਰੂਪ ਸੁਰਮਾ ਮਨ ਬੁੱਧੀ ਰੂਪ ਅੱਖਾਂ ਵਿਚ ਪਾ ਕੇ ਸਭ ਦੇ ਵੇਖਣ ਵਾਲਾ ਜੋ ਪ੍ਰਭੂ ਹੈ ਉਸ ਨੂੰ ਵੇਖਦੇ ਹਨ, ਜਾਂ ਵੇਖਣ ਵਾਲੇ ਹੋ ਕੇ ਉਸ ਪ੍ਰਭੂ ਨੂੰ ਡੇਖੈ=ਵੇਖਦੇ ਹਨ।

## ਗੁਰਮੁਖਿ ਬੂਝੈ ਜਾਣੀਐ ਹਉਮੈ ਗਰਬੁ ਨਿਵਾਰਿ ॥ ੭ ॥

ਮੁਖੀ ਗੁਰਾਂ ਦੇ ਉਪਦੇਸ਼ ਨੂੰ ਬੁਝੇ ਤਾਂ ਹੀ ਹਉਮੈ=ਮੈਂ ਮੇਰੀ ਅਤੇ ਧਨ ਜਾਤੀ ਆਦਿਕਾਂ ਦੇ ਗਰਬੁ=ਹੰਕਾਰ ਨੂੰ ਨਵਿਰਤ ਕਰਨਾ ਜਾਣਦਾ ਹੈ॥ ੭॥

ਜਗਿਆਸੂ ਪਰਮੇਸ਼ਰ ਅੱਗੇ ਕਹਿੰਦਾ ਹੈ-

## ਤਉ ਭਾਵਨਿ ਤਉ ਜੇਹੀਆ ਮੂ ਜੇਹੀਆ ਕਿਤੀਆਹ॥

ਹੇ ਪਰਮੇਸ਼ਰ ! ਜੋ ਮਹਾਤਮਾ ਰੂਪ ਸਖੀਆਂ ਤਉ ਭਾਵਨਿ=ਆਪ ਜੀ ਨੂੰ ਭਾਅ ਗਈਆਂ ਹਨ, ਵਾ:- ਆਪ ਜੀ ਦਾ ਭਾਣਾ ਮੰਨਦੀਆਂ ਹਨ ਉਹ ਤਉ ਜੇਹੀਆ=ਤੇਰੇ ਵਰਗੀਆਂ ਹੀ ਹਨ, ਮੂ ਜੇਹੀਆ=ਮੇਰੇ ਵਰਗੀਆਂ ਔਗੁਣਾਂ ਵਾਲੀਆਂ ਤੇਰੇ ਦਰਵਾਜ਼ੇ 'ਪਰ ਕਿਤੀਆਹ=ਕਿਤਨੀਆਂ ਹੀ ਖੜ੍ਹੀਆਂ ਹਨ।

## ਨਾਨਕ ਨਾਹੁ ਨ ਵੀਛੁੜੈ ਤਿਨ ਸਚੈ ਰਤੜੀਆਹ॥ ੮॥ ੧॥ ੯॥

ਗੁਰੂ ਜੀ ਕਥਨ ਕਰਦੇ ਹਨ— ਮਹਾਤਮਾ ਰੂਪ ਸਖੀ ਨੇ ਕਿਹਾ, ਹੇ ਜਗਿਆਸੂ ! ਜੋ ਸਖੀਆਂ ਅੱਠੇ ਪਹਿਰ ਸੱਚੇ ਪ੍ਰਭੂ ਵਿਚ ਰੱਤੀਆਂ ਰਹਿੰਦੀਆਂ ਹਨ, ਉਹਨਾਂ ਨਾਲੋਂ ਨਾਹੁ=ਪਤੀ ਪਰਮਾਤਮਾ ਕਦੇ ਭੀ ਵਿਛੁੜਦਾ ਨਹੀਂ ਹੈ॥ ੮॥ ੧॥ ੯॥

## ਮਾਰੂ ਮਹਲਾ ੧॥

**ਉਥਾਨਕਾ**:- ਕਿਸੇ ਸਿੱਖ ਨੇ ਬੇਨਤੀ ਕੀਤੀ ਅੰਤ ਸਮੇਂ ਜੀਵ ਦਾ ਕੌਣ ਸਹਾਈ ਹੁੰਦਾ ਹੈ? ਉੱਤਰ- ਇਕ ਪ੍ਰਮੇਸ਼ਰ ਅਤੇ ਗੁਰੂ ਤੋਂ ਬਿਨਾਂ ਸੰਸਾਰਕ ਸੰਬੰਧੀਆਂ ਵਿਚੋਂ ਕੋਈ ਸੰਬੰਧੀ ਭੀ ਜੀਵ ਦਾ ਸਹਾਇਕ ਨਹੀਂ ਹੈ, ਇਸ ਲਈ ਗੁਰੂ ਅਤੇ ਪਰਮੇਸ਼ਰ ਦਾ ਆਸਰਾ ਫੜਨਾ ਚਾਹੀਦਾ ਹੈ।

## ਨਾ ਭੈਣਾ ਭਰਜਾਈਆ ਨਾ ਸੇ ਸਸੁੜੀਆਹ॥

ਭੈਣਾਂ, ਭਰਜਾਈਆਂ ਨੇ ਸਹਾਇਤਾ ਨਹੀਂ ਕਰਨੀ ਅਤੇ ਨਾ ਹੀ ਉਨ੍ਹਾਂ ਸਸੁੜੀਆਹ=ਸੱਸਾਂ ਨੇ ਸਹਾਇਤਾ ਕਰਨੀ ਹੈ।

## ਸਚਾ ਸਾਕੁ ਨ ਤੁਟਈ ਗੁਰੁ ਮੇਲੇ ਸਹੀਆਹ॥ ੧॥

ਸੱਚਾ ਸਾਕ ਗੁਰਾਂ ਦਾ ਹੈ ਉਹ ਕਦੇ ਟੁੱਟਦਾ ਨਹੀਂ ਹੈ, ਗੁਰੂ ਸਾਹਿਬ ਜੀ ਜਗਿਆਸੂ ਰੂਪ ਸਹੀਆਹ= ਸਖੀਆਂ ਨੂੰ ਸਹੀ=ਨਿਸਚੇ ਕਰਕੇ ਪਰਮੇਸ਼ਰ ਪਤੀ ਨਾਲ ਮੇਲ ਦੇਂਦੇ ਹਨ॥ ੧॥

## ਬਲਿਹਾਰੀ ਗੁਰ ਆਪਣੇ ਸਦ ਬਲਿਹਾਰੈ ਜਾਉ॥

ਮੈਂ ਆਪਣਿਆਂ ਗੁਰਾਂ ਤੋਂ ਬਲਿਹਾਰ ਜਾਂਦੀ ਹਾਂ ਇਕ ਵਾਰ ਨਹੀਂ ਸਦਾ ਹੀ ਗੁਰਾਂ ਤੋਂ ਕੁਰਬਾਨ ਜਾਂਦੀ ਹਾਂ।

## ਗੁਰ ਬਿਨੁ ਏਤਾ ਭਵਿ ਥਕੀ
## ਗੁਰਿ ਪਿਰੁ ਮੇਲਿਮੁ ਦਿਤਮੁ ਮਿਲਾਇ॥ ੧॥ ਰਹਾਉ

ਗੁਰੂ ਤੋਂ ਬਿਨਾਂ ਏਤਾ=ਇਤਨਾ, ਭਵਿ=ਫਿਰ ਕੇ ਥੱਕ ਗਈ ਹਾਂ, ਜਿਸ ਦਾ ਅੰਤ ਹੀ ਨਹੀਂ ਜਾਂ ਗੁਰੂ ਤੋਂ ਬਿਨਾਂ ਏਤਾ=ਕਿਤਨਾ ਹੀ ਫਿਰ ਕੇ ਥੱਕ ਗਈ ਹਾਂ ਪਰ ਉਹ ਨਹੀਂ ਮਿਲਿਆ, ਪਿਰੁ ਮੇਲਿਮੁ=ਪਿਰੀ ਦੇ ਮੇਲ

ਵਾਲੇ ਗੁਰੂ ਧੰਨ ਹਨ ਉਹ ਜਿਸ ਵੇਲੇ ਮਿਲੇ ਤਾਂ ਉਹਨਾਂ ਨੇ ਮੈਨੂੰ ਪਿਰੀ ਦੇ ਮੇਲ ਵਿਚ ਮਿਲਾ ਦੇਣਾ ਕੀਤਾ॥ ੧॥ ਰਹਾਉ॥

**ਫੁਫੀ ਨਾਨੀ ਮਾਸੀਆ ਦੇਰ ਜੇਠਾਨੜੀਆਹ॥**

ਫੁਫੀਆਂ, ਨਾਨੀਆਂ, ਮਾਸੀਆਂ, ਦੇਰ=ਦਿਰਾਣੀਆਂ ਅਤੇ ਜਿਠਾਣੀਆਂ।

**ਆਵਨਿ ਵੰਞਨਿ ਨਾ ਰਹਨਿ ਪੂਰ ਭਰੇ ਪਹੀਆਹ॥ ੨॥**

ਇਤਿਆਦਿਕ ਪਹੀਆਹ=ਪ੍ਰਾਹੁਣਿਆਂ ਦੇ ਪੂਰਾਂ ਦੇ ਪੂਰ ਭਰੇ ਹੋਏ ਆਵਨਿ ਵੰਞਨਿ=ਆਉਂਦੇ ਤੇ ਚਲੇ ਜਾਂਦੇ ਹਨ, ਇਨ੍ਹਾਂ ਵਿਚੋਂ ਪ੍ਰਾਹੁਣਿਆਂ ਵਾਂਗੂ ਕੋਈ ਭੀ ਇਸਥਿਤ ਨਹੀਂ ਰਹਿੰਦਾ।

**ਮਾਮੇ ਤੈ ਮਾਮਾਣੀਆ ਭਾਇਰ ਬਾਪ ਨ ਮਾਉ॥**

ਮਾਮੇ ਤੇ ਮਾਮੀਆਂ, ਭਾਇਰ=ਭਰਾ, ਪਿਓ ਤੇ ਮਾਉ=ਮਾਂ ਇਨ੍ਹਾਂ ਵਿਚੋਂ ਕੋਈ ਸਹਾਇਕ ਨਹੀਂ ਹੈ, ਜਾਂ ਇਨ੍ਹਾਂ ਵਿਚੋਂ ਕਿਸੇ ਨੇ ਥਿਰ ਨਹੀਂ ਰਹਿਣਾ।

**ਸਾਥ ਲਡੇ ਤਿਨ ਨਾਠੀਆ ਭੀੜ ਘਣੀ ਦਰੀਆਉ॥ ੩॥**

ਉਹਨਾਂ ਨਾਠੀਆ=ਪ੍ਰਾਹੁਣਿਆਂ ਦੇ ਸਾਥਾਂ ਦੇ ਸਾਥ ਲਡੇ=ਲੱਦੇ ਜਾ ਰਹੇ ਹਨ, ਦਰੀਆਉ=ਵੈਤਰਨੀ ਨਦੀ 'ਪਰ ਪਾਪੀਆਂ ਦੀ ਘਣੀ ਭੀੜਾ ਹੋ ਰਹੀ ਹੈ॥ ੩॥

**ਸਾਚਉ ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ॥**

ਹੇ ਜਗਿਆਸੂ ਰੂਪ ਸਖੀ ! ਉਹ ਸਾਡਾ ਕੰਤੁ=ਪਤੀ ਪਰਮਾਤਮਾ ਸੱਚੇ ਰੰਗ ਵਿਚ ਰੰਗਣੇ ਵਾਲਾ ਹੈ, ਜਾਂ ਸੱਚੇ ਰੰਗ ਕਰਕੇ ਰੰਗਾਵਲੋ=ਅਨੰਦ ਵਾਲਾ ਹੈ।

**ਸਚਿ ਵਿਛੋੜਾ ਨਾ ਥੀਐ ਸੋ ਸਹੁ ਰੰਗਿ ਰਵੰਤੁ॥ ੪॥**

ਜੇਹੜੀ ਇਸਤ੍ਰੀ ਰੰਗਿ=ਪ੍ਰੇਮ ਨਾਲ ਉਸ ਪਤੀ ਪਰਮਾਤਮਾ ਨੂੰ ਰਵੰਤੁ=ਉਚਾਰਦੀ ਹੈ, ਉਸ ਦਾ ਸੱਚ ਸਰੂਪ ਨਾਲੋਂ ਵਿਛੋੜਾ ਨਹੀਂ ਹੁੰਦਾ ॥ ੪॥

**ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ॥**

ਜਿਸ ਰੁਤ ਵਿਚ ਸੱਚੇ ਪ੍ਰਭੂ ਨਾਲ ਨੇਹੁ=ਪ੍ਰੇਮ ਲਗ ਜਾਵੇ ਉਹ ਸਭ ਰੁਤਾਂ ਚੰਗੀਆਂ ਭਾਵ ਸੁਖਦਾਈ ਹਨ।

**ਸਾਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ॥ ੫॥**

ਓਸੇ ਧਨ=ਇਸਤ੍ਰੀ ਨੇ ਪਤੀ ਪਰਮਾਤਮਾ ਨੂੰ ਪਛਾਣਿਆ ਹੈ, ਉਹ ਨਿਸਿ ਡੇਹੁ=ਰਾਤ, ਦਿਨ ਸੁਖਾਂ ਵਿਚ ਸੁੱਤੀ ਹੈ॥ ੫॥

**ਪਤਣਿ ਕੂਕੇ ਪਾਤਣੀ ਵੰਞਹੁ ਧ੍ਰੁਕਿ ਵਿਲਾੜਿ॥**

ਵੈਰਾਗ ਰੂਪੀ ਪੱਤਣ 'ਪਰ ਇਸਥਿਤ ਹੋਏ ਹੋਏ ਪਾਤਣੀ=ਵੈਰਾਗਵਾਨ ਗੁਰੂ ਰੂਪ ਮਲਾਹ, ਕੂਕੇ=ਕੂਕ ਦੇ (ਪੁਕਾਰਦੇ) ਹਨ, ਧ੍ਰੁਕਿ=ਦੌੜ ਕੇ ਵਿਲਾੜਿ ਵੰਞਹੁ=ਲੰਘ ਜਾਵੋ, ਅਰਥਾਤ ਸੰਸਾਰ ਤੋਂ ਪਾਰ ਹੋਣ ਦਾ ਹੀਲਾ ਛੇਤੀ ਛੇਤੀ ਕਰੋ। *ਅਥਵਾ:-* ਧ੍ਰੁਕਿ=ਦੌੜ ਕੇ ਸਾਡੇ ਪਾਸ ਵੰਞਹੁ=ਆਵੋ, ਅਸੀਂ ਤੁਹਾਨੂੰ **ਵਿਲਾੜਿ=ਪਾਰ**

ਲੰਘਾ ਦੇਈਦੇ।

## ਪਾਰਿ ਪਵੰਦੜੇ ਡਿਠੁ ਮੈ ਸਤਿਗੁਰ ਬੋਹਿਥਿ ਚਾੜਿ ॥ ੬ ॥

ਜਿਨ੍ਹਾਂ ਨੂੰ ਸਤਿਗੁਰਾਂ ਨੇ ਨਾਮ ਗਿਆਨ ਰੂਪੀ ਬੋਹਿਥਿ=ਜਹਾਜ਼ ਉਤੇ ਚਾੜ੍ਹਿਆ ਹੈ, ਉਹਨਾਂ ਨੂੰ ਮੈਂ ਸੰਸਾਰ ਤੋਂ ਪਾਰ ਲੰਘਦਿਆਂ ਵੇਖਿਆ ਹੈ॥ ੬ ॥

## ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰ ਨਾਲਿ ॥

ਗੁਰ ਕਿਰਪਾ ਨਾਲ ਇਕ ਤਾਂ ਲਦਿ ਗਏ=ਅਭੇਦ ਹੋ ਗਏ ਹਨ ਤੇ ਇਕਨਾਂ ਨੇ ਅਜੇ ਬ੍ਰਹਮ ਗਿਆਨ ਨੂੰ ਲਦਿਆ ਹੈ ਤੇ ਇਕ ਗੁਰਮੁਖ ਅੰਤਹ ਕਰਣ ਦੇ ਨਾਲ ਨਿਸ਼ਕਾਮ ਕਰਮ ਤੇ ਉਪਾਸ਼ਨਾ ਰੂਪੀ ਭਾਰਾਂ ਨੂੰ ਭਰਦੇ ਹਨ। *ਅਥਵਾ:-* ਹਿਕਿ ਲਦਿ ਗਏ=ਇਕ ਤਾਂ ਮਰ ਗਏ ਹਨ, ਹਿਕਨੀ ਲਦਿਆ=ਇਕ ਮਰਨ ਨੂੰ ਤਿਆਰ ਹਨ ਤੇ ਇਕ ਅਜੇਹੇ ਪਾਪੀ ਹਨ ਜੋ ਸੰਸਾਰ ਰੂਪ ਭਰਨਾਲਿ=ਸਮੁੰਦਰ ਵਿਚ ਪਾਪਾਂ ਨੂੰ ਭਰ ਰਹੇ ਹਨ। *ਵਾ:-* ਅੰਤਹਕਰਣ ਦੇ ਨਾਲ ਪਾਪਾਂ ਦੇ ਭਾਰ ਨੂੰ ਭਰ ਰਹੇ ਹਨ।

## ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ ॥ ੭ ॥

ਜਿਨ੍ਹਾਂ ਨੇ ਸੱਚ ਨਾਮ ਨੂੰ ਵਣਜਿਆ ਹੈ, ਉਹ ਸੱਚੇ ਪ੍ਰਭੂ ਦੇ ਨਾਲ ਅਭੇਦ ਹੋਏ ਹਨ॥ ੭ ॥

## ਨਾ ਹਮ ਚੰਗੇ ਆਖੀਅਹ ਬੁਰਾ ਨ ਦਿਸੈ ਕੋਇ ॥
## ਨਾਨਕ ਹਉਮੈ ਮਾਰੀਐ ਸਚੇ ਜੇਹੜਾ ਸੋਇ ॥ ੮ ॥ ੨ ॥ ੧੦ ॥

ਗੁਰੂ ਜੀ ਕਥਨ ਕਰਦੇ ਹਨ— ਜੋ ਪੁਰਸ਼ ਇਸ ਤਰ੍ਹਾਂ ਕਹਿੰਦਾ ਹੈ ਕਿ ਅਸੀਂ ਚੰਗੇ ਨਹੀਂ ਆਖੀਦੇ ਅਤੇ ਹੋਰ ਕੋਈ ਬੁਰਾ ਨਹੀਂ ਦਿੱਸਦਾ ਤੇ ਹੰਗਤਾ ਮਮਤਾ ਨੂੰ ਮਾਰਦਾ ਹੈ, ਉਹ ਸੱਚੇ ਪ੍ਰਭੂ ਵਰਗਾ ਹੀ ਹੈ॥ ੮ ॥ ੨ ॥ ੧੦ ॥

## ਮਾਰੂ ਮਹਲਾ ੧ ॥
## ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ ॥

ਮੈਂ ਨਹੀਂ ਜਾਣਦਾ ਕਿ ਕੋਈ ਮੂਰਖ ਹੈ ਅਤੇ ਮੈਂ ਨਹੀਂ ਜਾਣਦਾ ਕੋਈ ਸਿਆਣਾ ਹੈ, ਮੈਂ ਤਾਂ ਏਹੀ ਸਮਝਦਾ ਹਾਂ।

ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥ ੧ ॥ *(ਪੰਨਾ ੧੩੪੯)*

## ਸਦਾ ਸਾਹਿਬ ਕੈ ਰੰਗੇ ਰਾਤਾ ਅਨਦਿਨੁ ਨਾਮੁ ਵਖਾਣਾ ॥ ੧ ॥

ਸਦੀਵ ਕਾਲ ਸਾਹਿਬ ਦੇ ਰੰਗ ਵਿਚ ਰੱਤਾ ਰਹਿੰਦਾ ਹਾਂ ਅਤੇ ਰਾਤ ਦਿਨ ਵਾਹਿਗੁਰੂ ਨਾਮ ਕਥਨ ਕਰਦਾ ਹਾਂ॥ ੧ ॥

## ਬਾਬਾ ਮੂਰਖੁ ਹਾ ਨਾਵੈ ਬਲਿ ਜਾਉ ॥

ਬਾਬਾ=ਹੇ ਭਾਈ ! ਤੁਹਾਡੀ ਨਿਗਾਹ ਵਿਚ ਮੈਂ ਭਾਵੇਂ ਮੂਰਖ ਹਾਂ, ਜਿਵੇਂ ਕਈ ਲੋਕ ਕੁਰਾਹੀਆ ਆਖਦੇ ਰਹੇ ਅਤੇ ਕਈ ਭੂਤ, ਬੇਤਾਲ ਆਖਦੇ ਰਹੇ, ਪਰ ਮੈਂ ਨਾਮ ਦੇ ਉਤੋਂ ਬਲਿਹਾਰ ਜਾਂਦਾ ਹਾਂ।

*ਯਥਾ:-* ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ॥ ਕੋਈ ਆਖੈ ਆਦਮੀ ਨਾਨਕੁ ਵੇਚਾਰਾ॥ *(ਪੰਨਾ ੯੯੧)*

## ਤੂ ਕਰਤਾ ਤੂ ਦਾਨਾ ਬੀਨਾ ਤੇਰੈ ਨਾਮਿ ਤਰਾਉ ॥ ੧ ॥ ਰਹਾਉ ॥

ਤੂੰ ਸਾਰਿਆਂ ਦਾ ਕਰਤਾ ਹੈਂ, ਤੂੰ ਦਾਨਾ=ਦਨਾਈ ਵਾਲਾ ਹੈਂ, ਤੂੰਹੀ ਬੀਨਾ=ਦ੍ਰਿਸ਼ਟਾਂ, ਭਾਵ ਸਭ ਦੇ ਕਰਤਬਾਂ ਨੂੰ ਵੇਖਦਾ ਹੈਂ, ਤੇਰੇ ਨਾਮ ਕਰਕੇ ਹੀ ਤਰਨਾ ਹੁੰਦਾ ਹੈ॥ ੧ ॥ ਰਹਾਉ॥

## ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ ॥

ਮੂਰਖ ਤੇ ਸਿਆਣੇ ਵਿਚ ਇਕੋ ਇਕ ਜੋਤੀ ਹੈ ਨਾਮ ਭਾਵੇਂ ਦੋ ਹਨ।

*ਅਥਵਾ:-* ਮੂਰਖ ਤੇ ਸਿਆਣਾ ਇਕੋ ਹੀ ਹੈ ਕਿਉਂਕਿ ਇਕੋ ਜੋਤੀ ਦੇ ਇਹ ਦੋ ਨਾਮ ਹਨ।

## ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ ॥ ੨ ॥

ਮੂਰਖਾਂ ਵਿਚੋਂ ਉਹ ਸਿਰਿ=ਸ਼ਰੋਮਣੀ, ਭਾਵ ਵੱਡਾ ਮੂਰਖ ਹੈ ਜੇਹੜਾ ਨਾਮ ਨੂੰ ਨਹੀਂ ਮੰਨਦਾ॥ ੨ ॥

## ਗੁਰ ਦੁਆਰੈ ਨਾਉ ਪਾਈਐ ਬਿਨੁ ਸਤਿਗੁਰ ਪਲੈ ਨ ਪਾਇ ॥

ਗੁਰਾਂ ਦੁਆਰੇ ਹੀ ਵਾਹਿਗੁਰੂ ਨਾਮ ਪਾਈਦਾ ਹੈ, ਸਤਿਗੁਰੂ ਤੋਂ ਬਿਨਾਂ ਨਾਮ ਪੱਲੇ ਨਹੀਂ ਪੈਂਦਾ।

## ਸਤਿਗੁਰ ਕੈ ਭਾਣੈ ਮਨਿ ਵਸੈ ਤਾ ਅਹਿਨਿਸਿ ਰਹੈ ਲਿਵ ਲਾਇ ॥ ੩ ॥

ਸਤਿਗੁਰ ਦੇ ਭਾਣੇ ਵਿਚ ਤੁਰੇ ਤੇ ਮਨ ਵਿਚ ਨਾਮ ਵਸ ਜਾਵੇ, ਤਾਂ ਦਿਨ ਰਾਤ ਪ੍ਰਭੂ ਵਿਚ ਬਿਰਤੀ ਲਗਾ ਰਹਿੰਦਾ ਹੈ॥ ੩ ॥

## ਰਾਜੰ ਰੰਗੰ ਰੂਪੰ ਮਾਲੰ ਜੋਬਨੁ ਤੇ ਜੁਆਰੀ ॥

ਰਾਜ ਦਾ ਰੰਗ=ਅਨੰਦ, ਸੁੰਦਰ ਰੂਪ, ਮਾਲੰ=ਹਾਥੀ, ਊਠ, ਘੋੜਾ, ਮੱਝ ਆਦਿਕ ਮਾਲ ਤੇ ਜੋਬਨ ਅਵਸਥਾ ਇਹ ਸਭ ਜੂਆਰੀ=ਛਲ ਰੂਪ ਹਨ, ਜੋ ਇਨ੍ਹਾਂ ਵਿਚ ਲਗਾ ਹੈ ਉਹ ਜੁਆਰੀ=ਛਲੀਆ ਹੈ। *ਅਥਵਾ:-* ਰਾਜ, ਰੰਗ, ਰੂਪ, ਮਾਲ ਤੇ ਜੋਬਨ ਇਹ ਪੰਜੇ ਜੂਆਰੀਏ ਹਨ।

## ਹੁਕਮੀ ਬਾਧੇ ਪਾਸੈ ਖੇਲਹਿ ਚਉਪੜਿ ਏਕਾ ਸਾਰੀ ॥ ੪ ॥

ਇਕ ਹੁਕਮੀ ਦੇ ਹੁਕਮ ਵਿਚ ਬੱਧੇ ਹੋਏ ਸੰਸਾਰ ਚੌਪੜ ਵਿਚ ਜੀਵਾਂ ਰੂਪ ਸਾਰੀ=ਨਰਦਾਂ ਤਿੰਨਾਂ ਗੁਣਾਂ ਰੂਪੀ ਪਾਸੇ ਨੂੰ ਖੇਡ ਰਹੀਆਂ ਹਨ। *ਅਥਵਾ:-* ਹੁਕਮੀ ਦੇ ਹੁਕਮ ਵਿਚ ਬੱਧੇ ਹੋਏ ਪੰਜੇ ਜੁਆਰੀਏ ਪਾਸਾ ਖੇਡ ਰਹੇ ਹਨ, ਇਸ ਸੰਸਾਰ ਰੂਪ ਚੌਪੜ ਉਤੇ ਜੀਵ ਰੂਪੀ ਇਕੋਂ ਸਾਰੀ=ਗੋਟੀ ਹੈ, ਅਰਥਾਤ ਜੀਵ ਰੂਪ ਗੋਟੀ ਨੂੰ ਪੰਜੇ ਵਿਕਾਰ ਮਾਰ ਕੇ ਚੌਰਾਸੀ ਲੱਖ ਜੂਨ ਰੂਪੀ ਘਰਾਂ ਵਿਚ ਮੁੜ ਮੁੜ ਕੇ ਖਰਾਬ ਕਰਦੇ ਹਨ॥ ੪ ॥

## ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ ॥

ਭਾਵੇਂ ਜਗਤ ਵਿਚ ਜੀਵ ਬਾਣੀ ਕਰਕੇ ਚਤੁਰ ਹੈ, ਬੁੱਧੀ ਕਰਕੇ ਸਿਆਣਾ ਹੈ ਪਰ ਭਰਮ ਵਿਚ ਭੁਲਿਆ ਫਿਰਦਾ ਹੈ, ਨਾਮ ਤਾਂ ਪੰਡਤ ਹੈ ਪਰ ਮੂਰਖਾਂ ਵਾਲੀ ਵਿੱਦਿਆ ਪੜ੍ਹਦਾ ਹੈ।

## ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ ॥ ੫ ॥

ਪਰਮੇਸ਼ਰ ਨਾਮ ਨੂੰ ਵਿਸਾਰਹਿ=ਭੁਲਾਈ ਬੈਠੇ ਹਨ, ਲੋਕਾਂ ਨੂੰ ਕਥਾ ਸੁਨਾਉਣ ਲਈ ਵੇਦਾਂ ਨੂੰ ਸਮਾਲਹਿ=ਵਾਚਦੇ ਹਨ, ਇਹ ਸਾਰੇ ਵਿਸ਼ਿਆਂ ਵਿਚ ਭੁਲੇ ਹੋਏ ਲੇਖਾਰੀ=ਲਖਨੇ ਵਿਚ ਆ ਰਹੇ ਹਨ।

*ਅਥਵਾ:-* ਭਾਵੇਂ ਲੇਖਾਰੀ ਭੀ ਹਨ ਤੌ ਭੀ ਵਿਸ਼ਿਆਂ ਵਿਚ ਭੁਲੇ ਹੋਏ ਹਨ॥ ੫॥

[ਪੰਨਾ ੧੦੧੬]

**ਕਲਰ ਖੇਤੀ ਤਰਵਰ ਕੰਠੇ ਬਾਗਾ ਪਹਿਰਹਿ ਕਜਲੁ ਝਰੈ॥**

ਜਿਵੇਂ ਕਲਰ ਵਾਲੀ ਖੇਤੀ ਵਿਚ ਦਾਣੇ ਨਹੀਂ ਹੁੰਦੇ, ਤਿਵੇਂ ਪਾਪ ਵਸਿਸ਼ਟ ਅੰਤਹਕਰਣ ਰੂਪ ਭੂਮੀ ਵਿਚ ਸ਼ੁਭ ਗੁਣਾਂ ਰੂਪੀ ਦਾਣੇ ਨਹੀਂ ਹੁੰਦੇ। ਜਿਵੇਂ ਨਦੀ ਦੇ ਕਿਨਾਰੇ ਢਾਹ ਲਗੀ ਹੋਈ ਹੋਵੇ ਤਾਂ ਤਰਵਰ=ਬ੍ਰਿਛ ਦੀ ਅਸਥਾਈ ਨਹੀਂ ਹੈ, ਤਿਵੇਂ ਕਾਲ ਰੂਪੀ ਨਦੀ ਚਲ ਰਹੀ ਹੈ ਜੇਹੜੇ ੨੪ ਹਜ਼ਾਰ ਰੋਜ਼ ਦੇ ਸਵਾਸ ਨਿਕਲ ਰਹੇ ਹਨ ਏਹੋ ਢਾਹ ਲਗ ਰਹੀ ਹੈ ਇਸ ਕਰਕੇ ਸਰੀਰ ਰੂਪੀ ਬ੍ਰਿਛ ਦੀ ਅਸਥਾਈ ਨਹੀਂ ਹੈ। ਜਿਵੇਂ ਬਾਗਾ=ਚਿੱਟੇ ਕਪੜੇ ਪਹਿਣ ਕੇ ਕਜਲ ਵਾਲੀ ਕੋਠੀ ਵਿਚ ਝਾੜੇ ਤਾਂ ਉਹ ਕਾਲੇ ਹੋ ਜਾਂਦੇ ਹਨ, ਤਿਵੇਂ ਤੀਰਥ ਯਾਤਰਾ, ਵਰਤ ਰਖਣੇ, ਦਾਨ ਪੁੰਨ ਕਰਨੇ ਯੱਗ ਆਦਿਕ ਸ਼ਕਾਮ ਕਰਮਾਂ ਰੂਪੀ ਚਿੱਟੇ ਕਪੜੇ ਪਹਿਣ ਕੇ ਸੰਸਾਰ ਰੂਪ ਕਜਲੇ ਦੀ ਕੋਠੀ ਵਿਚ ਝਾੜਦਾ ਭਾਵ ਹੰਕਾਰ ਕਰਦਾ ਹੈ ਜਾਂ ਫਲ ਮੰਗ ਲੈਂਦਾ ਹੈ, ਇਸ 'ਤੇ ਉਹ ਕਾਲੇ ਹੋ ਜਾਂਦੇ ਹਨ, ਅਰਥਾਤ ਉਹ ਕਰਮ ਕੀਤੇ ਹੋਏ ਨਿਸਫਲ ਚਲੇ ਜਾਂਦੇ ਹਨ।

*ਯਥਾ:-* ਤੀਰਥ ਬਰਤ ਅਰ ਦਾਨ ਕਰਿ ਮਨ ਮੈ ਧਰੈ ਗੁਮਾਨੁ॥

ਨਾਨਕ ਨਿਹਫਲ ਜਾਤ ਤਿਹਿ ਜਿਉ ਕੁੰਚਰ ਇਸਨਾਨੁ॥ *(ਪੰਨਾ ੧੪੨੮)*

**ਏਹੁ ਸੰਸਾਰੁ ਤਿਸੈ ਕੀ ਕੋਠੀ ਜੋ ਪੈਸੈ ਸੋ ਗਰਬਿ ਜਰੈ॥ ੬॥**

ਇਹ ਸੰਸਾਰ ਤਿੰਨ੍ਹਾਂ ਵਿਸ਼ਿਆਂ ਰੂਪ ਕਜਲੇ ਦੀ ਕੋਠੀ ਹੈ,

*ਵਾ:-* ਇਹ ਸੰਸਾਰ ਤਿਸ ਪਰਮੇਸ਼ਰ ਦੀ ਕੋਠੀ ਹੈ ਜੋ ਇਸ ਵਿਚ ਪੈਸੈ=ਪ੍ਰਵੇਸ਼ ਕਰਦਾ ਹੈ, ਉਹ ਗਰਬਿ=ਹੰਕਾਰੀ ਪੁਰਸ਼ ਹੰਕਾਰ ਵਿਚ ਹੀ ਜਰੈ=ਸੜਦਾ ਹੈ॥ ੬॥

**ਰਯਤਿ ਰਾਜੇ ਕਹਾ ਸਬਾਏ ਦੁਹੁ ਅੰਤਰਿ ਸੋ ਜਾਸੀ॥**

ਰਯਤਿ=ਪਰਜਾ ਦੇ ਲੋਕ ਅਤੇ ਸਾਰੇ ਰਾਜੇ ਕਿਥੇ ਹਨ, ਜੋ ਭੀ ਦੁਹੁ=ਦ੍ਵੈਤ ਦੇ ਅੰਦਰ ਹਨ, ਜਾਂ ਦੋ ਰਾਗ ਦ੍ਵੈਸ਼, ਹਰਖ ਸੋਗ ਦੇ ਅੰਦਰ ਹਨ, ਜਾਂ ਚੰਦ੍ਰਮਾ ਸੂਰਜ ਦੇ ਅੰਦਰ ਆਏ ਹਨ, ਜਾਂ ਦੋ ਧਰਤੀ ਅਕਾਸ਼ ਦੇ ਅੰਦਰ ਆਏ ਹਨ, ਉਹਨਾਂ ਸਭਨਾਂ ਨੇ ਚਲਿਆ ਜਾਣਾ ਹੈ।

**ਕਹਤ ਨਾਨਕੁ ਗੁਰ ਸਚੇ ਕੀ ਪਉੜੀ ਰਹਸੀ ਅਲਖੁ ਨਿਵਾਸੀ॥੭॥੩॥੧੧॥**

ਗੁਰੂ ਜੀ ਕਥਨ ਕਰਦੇ ਹਨ— ਸੱਚੇ ਦੀ ਪ੍ਰਾਪਤੀ ਦੀ ਭਗਤੀ, ਗਿਆਨ,

*ਵਾ:-* ਚਤਰਥ ਭੂਮਿਕਾ ਰੂਪ ਪਉੜੀ ਹੈ, ਜਿਸ ਨੇ ਗੁਰਾਂ ਦੁਆਰੇ ਉਸ ਪਉੜੀ 'ਤੇ ਚੜ੍ਹਨਾ ਕੀਤਾ ਹੈ, ਉਹ ਅਲਖ ਪ੍ਰਭੂ ਵਿਚ ਨਿਵਾਸ ਕਰਕੇ ਇਸਥਿਤ ਰਹਿੰਦਾ ਹੈ॥ ੭॥ ੩॥ ੧੧॥

**ਮਾਰੂ ਮਹਲਾ ੩ ਘਰੁ ੫ ਅਸਟਪਦੀ ੴ ਸਤਿਗੁਰ ਪ੍ਰਸਾਦਿ॥**

**ਜਿਸ ਨੋ ਪ੍ਰੇਮੁ ਮੰਨਿ ਵਸਾਏ॥ ਸਾਚੈ ਸਬਦਿ ਸਹਜਿ ਸੁਭਾਏ॥**

ਉਹ ਪ੍ਰਭੂ ਜਿਸ ਦੇ ਮਨ ਵਿਚ ਪ੍ਰੇਮ ਵਸਾਂਵਦਾ ਹੈ। ਉਹ ਸੱਚੇ ਗੁਰਾਂ ਦੇ ਉਪਦੇਸ਼ ਕਰਕੇ ਸਹਿਜੇ ਹੀ ਸੁਭਾਇਮਾਨ ਹੁੰਦਾ ਹੈ।

**ਏਹਾ ਵੇਦਨ ਸੋਈ ਜਾਣੈ ਅਵਰੁ ਕਿ ਜਾਣੈ ਕਾਰੀ ਜੀਉ ॥੧॥**

ਇਸ ਪ੍ਰੇਮ ਦੀ ਵੇਦਨ=ਪੀੜਾ ਨੂੰ ਉਹ ਪਰਮੇਸ਼ਰ ਹੀ ਜਾਣਦਾ ਹੈ, ਅਵਰੁ ਕਿ=ਹੋਰ ਕੇਹੜਾ ਵੈਦ ਹੈ ਜਿਹੜਾ ਇਸ ਪ੍ਰੇਮ ਦੀ ਕਾਰੀ=ਔਸ਼ਧੀ ਨੂੰ ਜਾਣੇ।

**ਆਪੇ ਮੇਲੇ ਆਪਿ ਮਿਲਾਏ ॥ ਆਪਣਾ ਪਿਆਰੁ ਆਪੇ ਲਾਏ ॥**

ਉਹ ਪ੍ਰਭੂ ਆਪਣੇ ਪਿਆਰ ਨੂੰ ਆਪ ਹੀ ਲਗਾਂਵਦਾ ਹੈ। ਫੇਰ ਆਪ ਹੀ ਜਗਿਆਸੂ ਨੂੰ ਸਤਸੰਗ ਵਿਚ ਮਿਲਾ ਕੇ ਆਪਣੇ ਨਾਲ ਮੇਲ ਲੈਂਦਾ ਹੈ।

**ਪ੍ਰੇਮ ਕੀ ਸਾਰ ਸੋਈ ਜਾਣੈ ਜਿਸ ਨੋ ਨਦਰਿ ਤੁਮਾਰੀ ਜੀਉ ॥੧॥ ਰਹਾਉ ॥**

ਪ੍ਰੇਮ ਦੀ ਸਾਰ=ਕਦਰ ਨੂੰ ਓਹੀ ਗੁਰਮੁਖ ਜਾਣਦਾ ਹੈ ਜਿਸ ਉਤੇ ਆਪ ਜੀ ਦਾ ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਜਾਂ ਜਿਸ ਉਤੇ ਉਸ ਪਰਮਾਤਮਾ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ॥ ੧॥ ਰਹਾਉ॥

**ਦਿਬ ਦ੍ਰਿਸਟਿ ਜਾਗੈ ਭਰਮੁ ਚੁਕਾਏ ॥ ਗੁਰ ਪਰਸਾਦਿ ਪਰਮ ਪਦੁ ਪਾਏ ॥**

ਗੁਰਾਂ ਦੀ ਕਿਰਪਾ ਦੁਆਰੇ ਦਿਬ ਦ੍ਰਿਸਟਿ ਜਾਗੈ=ਗਿਆਨ ਦ੍ਰਿਸ਼ਟੀ ਵਿਚ ਜਾਗਣਾ ਕਰੇ ਤਾਂ ਭਰਮ ਨੂੰ ਚੁਕਾਏ=ਦੂਰ ਕਰਦਾ ਹੈ। ਤਦ ਹੀ ਪਰਮ ਪਦ ਨੂੰ ਪਾਂਵਦਾ ਹੈ।

**ਸੋ ਜੋਗੀ ਇਹ ਜੁਗਤਿ ਪਛਾਣੈ ਗੁਰ ਕੈ ਸਬਦਿ ਬੀਚਾਰੀ ਜੀਉ ॥੨॥**

ਜੋ ਗੁਰਾਂ ਦੇ ਸ਼ਬਦ ਦਾ ਵਿਚਾਰੀ ਹੋ ਕੇ ਇਸ ਜੁਗਤੀ ਨੂੰ ਪਛਾਣਦਾ ਹੈ, ਉਹ ਸੱਚਾ ਜੋਗੀ ਹੈ॥ ੨॥

**ਸੰਜੋਗੀ ਧਨ ਪਿਰ ਮੇਲਾ ਹੋਵੈ ॥ ਗੁਰਮਤਿ ਵਿਚਹੁ ਦੁਰਮਤਿ ਖੋਵੈ ॥**

ਜੋ ਸ਼ੁਭ ਕਰਮਾਂ ਦਾ ਸੰਜੋਗੀ ਹੈ ਉਸ ਧਨ=ਜੀਵ ਰੂਪ ਇਸਤ੍ਰੀ ਦਾ ਪਤੀ ਪਰਮਾਤਮਾ ਨਾਲ ਮਿਲਾਪ ਹੁੰਦਾ ਹੈ। ਗੁਰਮਤ ਨੂੰ ਧਾਰ ਕੇ ਜੇਹੜਾ ਹਿਰਦੇ ਵਿਚੋਂ ਦੁਰਮਤਿ=ਖੋਟੀ ਮਤ ਦਾ ਖੋਵੈ=ਅਭਾਵ ਕਰਨਾ ਹੈ ਏਹੋ ਸ਼ੁਭ ਕਰਮ ਦਾ ਕਰਨਾ ਹੈ।

**ਰੰਗ ਸਿਉ ਨਿਤ ਰਲੀਆ ਮਾਣੈ ਅਪਣੇ ਕੰਤ ਪਿਆਰੀ ਜੀਉ ॥੩॥**

ਜੋ ਆਪਣੇ ਪਤੀ ਪਰਮਾਤਮਾ ਦੀ ਪਿਆਰੀ ਹੋਈ ਹੈ, ਉਹ ਜੀਵ ਰੂਪ ਇਸਤ੍ਰੀ ਰੰਗ ਸਿਉ=ਅਨੰਦ ਦੇ ਨਾਲ ਨਿਤ ਹੀ ਰਲੀਆ ਮਾਣੈ=ਖੁਸ਼ੀਆਂ ਨੂੰ ਭੋਗਦੀ ਹੈ॥ ੩॥

**ਸਤਿਗੁਰ ਬਾਝਹੁ ਵੈਦੁ ਨ ਕੋਈ ॥ ਆਪੇ ਆਪਿ ਨਿਰੰਜਨੁ ਸੋਈ ॥**

ਹਉਮੈ ਜਾਂ ਅਗਿਆਨ ਰੂਪ ਰੋਗ ਦੀ ਨਵਿਰਤੀ ਕਰਨ ਵਾਲਾ ਸਤਿਗੁਰਾਂ ਤੋਂ ਬਿਨਾਂ ਹੋਰ ਕੋਈ ਵੈਦ ਨਹੀਂ ਹੈ। ਗੁਰੂ ਸਾਹਿਬ ਜੀ ਆਪੇ ਆਪ ਉਸ ਨਿਰੰਜਨ ਦਾ ਸਰੂਪ ਹਨ।

**ਸਤਿਗੁਰ ਮਿਲਿਐ ਮਰੈ ਮੰਦਾ ਹੋਵੈ ਗਿਆਨ ਬੀਚਾਰੀ ਜੀਉ ॥੪॥**

ਸਤਿਗੁਰਾਂ ਨਾਲ ਮਿਲਣ ਕਰਕੇ ਮੰਦਾ ਸੁਭਾਵ ਮਰ ਜਾਂਦਾ ਹੈ ਤੇ ਬ੍ਰਹਮ ਗਿਆਨੀ ਦੇ ਵਿਚਾਰਨ ਵਾਲਾ ਹੋ ਜਾਂਦਾ ਹੈ॥ ੪॥

**ਏਹੁ ਸਬਦੁ ਸਾਰੁ ਜਿਸ ਨੋ ਲਾਏ ॥ ਗੁਰਮੁਖਿ ਤ੍ਰਿਸਨਾ ਭੁਖ ਗਵਾਏ ॥**

ਇਹ ਜੋ ਸਾਰੁ=ਸਰੇਸ਼ਟ ਸ਼ਬਦ ਹੈ ਇਸ ਵਿਚ ਜਿਸ ਨੂੰ ਆਪ ਪਰਮੇਸ਼ਰ ਲਾਂਦਾ ਹੈ। ਉਹ ਗੁਰਮੁਖ ਜਨ ਗੁਰਾਂ ਦੁਆਰੇ ਪਦਾਰਥਾਂ ਦੀ ਤ੍ਰਿਸ਼ਨਾ ਰੂਪੀ ਭੁਖ ਨੂੰ ਗਵਾਏ=ਨਾਸ ਕਰ ਲੈਂਦਾ ਹੈ।

**ਆਪਣ ਲੀਆ ਕਿਛੂ ਨ ਪਾਈਐ ਕਰਿ ਕਿਰਪਾ ਕਲ ਧਾਰੀ ਜੀਉ ॥ ੫ ॥**

ਆਪਣਾ ਲੀਤਾ ਹੋਇਆ ਕੁਝ ਪ੍ਰਾਪਤ ਨਹੀਂ ਹੁੰਦਾ, ਇਹ ਤਾਂ ਲੱਖਾਂ ਕਰੋੜਾ ਰੁਪਏ ਮੰਗਦਾ ਹੈ ਪਰ ਆਪਣੇ ਆਪ ਕਿਵੇਂ ਮਿਲ ਸਕਦੇ ਹਨ, ਹਾਂ ਪ੍ਰਭੂ ਨੇ ਸਾਰਿਆਂ ਵਿਚ ਆਪਣੀ ਕਲਾ ਧਾਰੀ ਹੋਈ ਹੈ ਉਹ ਕਿਰਪਾ ਕਰੇ ਤਾਂ ਸਭ ਕੁਝ ਮਿਲ ਸਕਦਾ ਹੈ॥ ੫ ॥

**ਅਗਮ ਨਿਗਮੁ ਸਤਿਗੁਰੂ ਦਿਖਾਇਆ ॥**
**ਕਰਿ ਕਿਰਪਾ ਅਪਨੈ ਘਰਿ ਆਇਆ ॥**

ਸਤਿਗੁਰਾਂ ਨੇ ਮੇਹਰ ਕਰਕੇ ਅਗਮ ਨਿਗਮੁ=ਸ਼ਾਸਤ੍ਰਾਂ ਤੇ ਵੇਦਾਂ ਦਾ ਸਿਧਾਂਤ ਦਿਖਾਇਆ ਹੈ, ਵਾ:- ਨਿਗਮੁ=ਵੇਦਾਂ ਕਰਕੇ ਅਗਮ ਜੋ ਪਰਮੇਸ਼ਰ ਹੈ ਉਹ ਦਿਖਾਇਆ ਹੈ। ਇਸ ਲਈ ਉਹ ਕਿਰਪਾ ਕਰਕੇ ਜਗਿਆਸੂ ਦੇ ਆਪਣੇ ਅੰਤਹਕਰਣ ਰੂਪੀ ਘਰ ਵਿਚ ਆ ਗਿਆ ਹੈ।

**ਅੰਜਨ ਮਾਹਿ ਨਿਰੰਜਨੁ ਜਾਤਾ ਜਿਨ ਕਉ ਨਦਰਿ ਤੁਮਾਰੀ ਜੀਉ ॥ ੬ ॥**

ਜਿਸ ਨੂੰ ਤਿਸ ਪਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਹੋਈ ਹੈ, ਉਸ ਨੇ ਅੰਜਨ=ਮਾਇਆ ਦੇ ਵਿਚ ਹੀ ਰਹਿੰਦਿਆਂ ਨਿਰੰਜਨ ਪਰਮਾਤਮਾ ਨੂੰ ਜਾਣ ਲਿਆ ਹੈ॥ ੬ ॥

**ਗੁਰਮੁਖਿ ਹੋਵੈ ਸੋ ਤਤੁ ਪਾਏ ॥ ਆਪਣਾ ਆਪੁ ਵਿਚਹੁ ਗਵਾਏ ॥**

ਜੇਹੜੇ ਗੁਰਮੁਖ ਹੁੰਦੇ ਹਨ ਓਹੀ ਤਤੁ=ਸਿਧਾਂਤ ਨੂੰ ਪਾਂਦੇ ਹਨ। ਤੇ ਆਪ ਉਦਮ ਕਰਕੇ ਹਿਰਦੇ ਵਿਚੋਂ ਆਪਣਾ ਆਪੁ=ਹੰਕਾਰ ਗਵਾਂਦੇ ਹਨ।

**ਸਤਿਗੁਰ ਬਾਝਹੁ ਸਭੁ ਧੰਧੁ ਕਮਾਵੈ ਵੇਖਹੁ ਮਨਿ ਵੀਚਾਰੀ ਜੀਉ ॥ ੭ ॥**

ਮਨ ਵਿਚ ਵਿਚਾਰ ਕੇ ਦੇਖ ਲਓ, ਸਤਿਗੁਰਾਂ ਤੋਂ ਬਿਨਾਂ ਸਾਰੇ ਜੀਵ ਸੰਸਾਰਕ ਧੰਧਿਆਂ ਨੂੰ ਹੀ ਕਮਾਂਵਦੇ ਹਨ॥ ੭ ॥

**ਇਕਿ ਭ੍ਰਮਿ ਭੂਲੇ ਫਿਰਹਿ ਅਹੰਕਾਰੀ ॥ ਇਕਨਾ ਗੁਰਮੁਖਿ ਹਉਮੈ ਮਾਰੀ ॥**

ਇਕ ਹੰਕਾਰੀ ਪੁਰਸ਼ ਭਰਮ ਵਿਚ ਭੁਲੇ ਫਿਰਦੇ ਹਨ। ਇਹਨਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਹੰਗਤਾ ਮਮਤਾ ਮਾਰਨਾ ਕੀਤੀ ਹੈ।

**ਸਚੈ ਸਬਦਿ ਰਤੇ ਬੈਰਾਗੀ ਹੋਰਿ ਭਰਮਿ ਭੁਲੇ ਗਾਵਾਰੀ ਜੀਉ ॥ ੮ ॥**

ਇਕ ਵੈਰਾਗਵਾਨ ਪੁਰਸ਼ ਬੈਰਾਗੀ=ਪ੍ਰੇਮੀ ਹੋਏ ਹੋਏ ਸਚੈ ਸਬਦਿ=ਬ੍ਰਹਮ ਵਿਚ ਰੱਤੇ ਗਏ ਹਨ ਅਤੇ ਹੋਰ ਗਾਵਾਰੀ=ਮੂਰਖ ਪੁਰਸ਼ ਭਰਮ ਵਿਚ ਭੁਲੇ ਹੋਏ ਹਨ॥ ੮ ॥

**ਗੁਰਮੁਖਿ ਜਿਨੀ ਨਾਮੁ ਨ ਪਾਇਆ ॥ ਮਨਮੁਖਿ ਬਿਰਥਾ ਜਨਮੁ ਗਵਾਇਆ ॥**

ਜਿਨ੍ਹਾਂ ਨੇ ਗੁਰਮੁਖਿ=ਮੁਖੀ ਗੁਰਾਂ ਦੁਆਰੇ ਨਾਮ ਸਿਮਰਨ ਕਰਨਾ ਨਹੀਂ ਪਾਇਆ। ਉਹਨਾਂ ਮਨਮੁਖਾਂ ਨੇ

ਆਪਣਾ ਅਮੋਲਕ ਮਨੁੱਖਾ ਜਨਮ ਨਿਸਫਲ ਗਵਾਇਆ ਹੈ।

**ਅਗੈ ਵਿਣੁ ਨਾਵੈ ਕੋ ਬੇਲੀ ਨਾਹੀ ਬੂਝੈ ਗੁਰ ਬੀਚਾਰੀ ਜੀਉ ॥ ੯ ॥**

ਵਾਹਿਗੁਰੂ ਨਾਮ ਤੋਂ ਬਿਨਾਂ ਅਗੈ=ਪ੍ਰਲੋਕ ਵਿਚ ਕੋਈ ਸਹਾਇਕ ਨਹੀਂ ਹੈ, ਪਰ ਗੁਰਬਾਣੀ ਦੀ ਵਿਚਾਰ ਵਾਲਾ ਹੀ ਇਸ ਗੱਲ ਨੂੰ ਸਮਝਦਾ ਹੈ॥ ੯ ॥

**ਅੰਮ੍ਰਿਤ ਨਾਮੁ ਸਦਾ ਸੁਖਦਾਤਾ ॥ ਗੁਰਿ ਪੂਰੈ ਜੁਗ ਚਾਰੇ ਜਾਤਾ ॥**

ਨਾਮ ਅੰਮ੍ਰਿਤ ਸਦਾ=ਨਿਤ ਸੁਖ ਦੇਣ ਵਾਲਾ ਹੈ, ਪੂਰਿਆਂ ਗੁਰਾਂ ਦੀ ਕਿਰਪਾ ਨਾਲ ਨਾਮ ਜਪਣ ਵਾਲਾ ਪੁਰਸ਼ ਚੋਹਾਂ ਜੁਗਾਂ ਵਿਚ ਜਾਣਿਆ ਜਾਂਦਾ ਹੈ।

**ਜਿਸੁ ਤੂ ਦੇਵਹਿ ਸੋਈ ਪਾਏ ਨਾਨਕ ਤਤੁ ਬੀਚਾਰੀ ਜੀਉ ॥ ੧੦ ॥ ੧ ॥**

ਗੁਰੂ ਜੀ ਕਥਨ ਕਰਦੇ ਹਨ— ਅਸਾਂ ਨੇ ਇਹ ਗੱਲ ਸਿਧਾਂਤ ਵਾਲੀ ਵਿੰਚਾਰੀ ਹੈ ਕਿ ਜਿਸ ਨੂੰ ਤੂੰ ਨਾਮ ਸਿਮਰਨ ਕਰਨਾ ਦੇਂਦਾ ਹੈਂ ਓਹੀ ਪੁਰਸ਼ ਪਾਂਵਦਾ ਹੈ॥ ੧੦ ॥ ੧ ॥

[ਪੰਨਾ ੧੦੧੭]

**ਮਾਰੂ ਮਹਲਾ ੫ ਘਰੁ ੩ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥**

**ਲਖ ਚਉਰਾਸੀਹ ਭ੍ਰਮਤੇ ਭ੍ਰਮਤੇ ਦੁਲਭ ਜਨਮੁ ਅਬ ਪਾਇਓ ॥ ੧ ॥**

ਹੇ ਪੁਰਸ਼ਾ ! ਚੁਰਾਸੀ ਲੱਖ ਜੂਨੀਆਂ ਵਿਚ ਭੌਂਦਿਆਂ ਭੌਂਦਿਆਂ ਤੈਂਨੇ ਹੁਣ ਦੁਰਲੱਭ ਮਨੁੱਖਾ ਜਨਮ ਪਾਇਆ ਹੈ॥ ੧ ॥

**ਰੇ ਮੂੜੇ ਤੂ ਹੋਛੈ ਰਸਿ ਲਪਟਾਇਓ ॥**

ਹੇ ਮੂਰਖ ਪੁਰਸ਼ਾ ! ਤੂੰ ਹੋਛੈ=ਤੁਛ (ਫਿਕੇ) ਸੁਆਦਾਂ ਵਿਚ ਲਪਟ ਰਿਹਾ ਹੈਂ।

**ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ ॥ ੧ ॥ ਰਹਾਉ ॥**

ਤੇਰੇ ਨਾਲ ਹੀ ਅੰਮ੍ਰਿਤੁ=ਸੁਖ ਸਰੂਪ ਬ੍ਰਹਮ ਵਸ ਰਿਹਾ ਹੈ, ਉਸ ਨੂੰ ਤਿਆਗ ਕੇ ਤੂੰ ਵਿਸ਼ੇ ਵਿਕਾਰਾਂ ਨਾਲ ਕਿਉਂ ਉਲਝ ਰਿਹਾ ਹੈਂ॥ ੧ ॥ ਰਹਾਉ ॥

**ਰਤਨ ਜਵੇਹਰ ਬਨਜਨਿ ਆਇਓ ਕਾਲਰੁ ਲਾਦਿ ਚਲਾਇਓ ॥ ੨ ॥**

ਨਾਮ ਰੂਪ ਰਤਨ ਜਵਾਹਰਾਂ ਦੇ ਜਾਂ ਰਤਨ=ਵੈਰਾਗ, ਜਵੇਹਰ=ਗਿਆਨ ਇਤਿਆਦਿਕ ਸ਼ੁਭ ਗੁਣਾਂ ਦੇ ਖਰੀਦਣ ਵਾਸਤੇ ਤੂੰ ਆਇਆ ਸੀ, ਪਰ ਵਿਸ਼ਿਆਂ ਰੂਪ ਕਲਰ ਲੱਦ ਕੇ ਚਲਇਆ ਹੈਂ। ਭਾਵ ਵਿਸ਼ੇ ਪ੍ਰਾਇਣ ਹੋ ਗਿਆ ਹੈਂ॥ ੨ ॥

**ਜਿਹ ਘਰ ਮਹਿ ਤੁਧੁ ਰਹਨਾ ਬਸਨਾ ਸੋ ਘਰੁ ਚੀਤਿ ਨ ਆਇਓ ॥ ੩ ॥**

ਜਿਸ ਪ੍ਰਲੋਕ ਘਰ ਵਿਚ, ਵਾ:- ਸਰੂਪ ਘਰ ਵਿਚ ਤੈਂਨੇ ਬਸ ਰਹਿਣਾ ਹੈ, ਉਹ ਪ੍ਰਲੋਕ ਘਰ,
ਵਾ:- ਸਰੂਪ ਘਰ ਤੈਨੂੰ ਕਦੇ ਭੀ ਚੇਤੇ ਆਇਆ ਨਹੀਂ॥ ੩ ॥

**ਅਟਲ ਅਖੰਡ ਪ੍ਰਾਣ ਸੁਖਦਾਈ ਇਕ ਨਿਮਖ ਨਹੀ ਤੁਝੁ ਗਾਇਓ ॥ ੪ ॥**

ਜੋ ਅਟੱਲ ਤੇ ਅਖੰਡ ਪ੍ਰਭੂ ਪ੍ਰਾਣਾਂ ਨੂੰ ਸੁਖ ਦੇਣ ਵਾਲਾ ਹੈ, ਉਸ ਨੂੰ ਇਕ ਨਿਮਖ ਮਾਤ੍ਰ ਭੀ ਤੈਂਨੇ ਗਾਵਣਾ ਨਹੀਂ ਕੀਤਾ।

## ਜਹਾ ਜਾਣਾ ਸੋ ਥਾਨੁ ਵਿਸਾਰਿਓ ਇਕ ਨਿਮਖ ਨਹੀ ਮਨੁ ਲਾਇਓ ॥ ੫ ॥

ਜਿਸ ਪ੍ਰਲੋਕ ਘਰ ਵਿਚ ਤੈਂਨੇ ਜਾਣਾ ਹੈ ਉਹ ਅਸਥਾਨ ਤੈਂਨੇ ਭੁਲਾ ਦਿੱਤਾ ਹੈ ਅਤੇ ਇਕ ਛਿਨ ਭਰ ਵੀ ਉਸ ਪਾਸੇ ਤੈਂਨੇ ਮਨ ਨਹੀਂ ਲਗਾਣਾ ਕੀਤਾ ॥ ੫ ॥

## ਪੁਤ੍ਰ ਕਲਤ੍ਰ ਗ੍ਰਿਹ ਦੇਖਿ ਸਮਗ੍ਰੀ ਇਸ ਹੀ ਮਹਿ ਉਰਝਾਇਓ ॥ ੬ ॥

ਪੁਤ੍ਰ ਕਲਤ੍ਰ=ਇਸਤ੍ਰੀ ਤੇ ਘਰ ਦੀ ਸਮਗ੍ਰੀ ਵੇਖ ਕੇ ਏਸੇ ਦੇ ਵਿਚ ਹੀ ਤੂੰ ਉਰਝਾਇਓ=ਫਸ ਰਿਹਾ ਹੈਂ ॥ ੬ ॥

## ਜਿਤੁ ਕੋ ਲਾਇਓ ਤਿਤ ਹੀ ਲਾਗਾ ਤੈਸੇ ਕਰਮ ਕਮਾਇਓ ॥ ੭ ॥

ਪਰਮੇਸ਼ਰ ਨੇ ਜਾਂ ਕਰਮਾਂ ਨੇ ਜਿਧਰ ਕੋਈ ਲਗਾਇਆ ਹੈ ਓਸੇ ਪਾਸੇ ਕੋਈ ਲਗ ਰਿਹਾ ਹੈ, ਤੈਸੇ ਹੀ ਸਭ ਕਿਸੀ ਨੇ ਕਰਮਾਂ ਨੂੰ ਕਮਾਇਆ ਹੈ ॥ ੭ ॥

## ਜਉ ਭਇਓ ਕ੍ਰਿਪਾਲੁ ਤਾ ਸਾਧਸੰਗੁ ਪਾਇਆ
## ਜਨ ਨਾਨਕ ਬ੍ਰਹਮੁ ਧਿਆਇਓ ॥ ੮ ॥ ੧ ॥

ਗੁਰੂ ਜੀ ਕਥਨ ਕਰਦੇ ਹਨ— ਜਿਸ ਵੇਲੇ ਪ੍ਰਭੂ ਕ੍ਰਿਪਾਲੂ ਹੋਇਆ ਤਾਂ ਸੰਤਾਂ ਦਾ ਸੰਗ ਕਰਨਾ ਪਾਇਆ ਤਾਂ ਮੈਂ ਜਨ ਨੇ ਬ੍ਰਹਮ ਨੂੰ ਧਿਆਉਣਾ ਕੀਤਾ, ਵਾ:- ਉਹਨਾਂ ਸੰਤਾਂ ਦਾ ਸੰਗ ਕਰਨਾ ਪਾਇਆ ਜਿਨ੍ਹਾਂ ਨੇ ਬ੍ਰਹਮ ਨੂੰ ਹੀ ਧਿਆਉਣਾ ਕੀਤਾ ਹੈ ॥ ੮ ॥ ੧ ॥

## ਮਾਰੂ ਮਹਲਾ ੫ ॥

## ਕਰਿ ਅਨੁਗ੍ਰਹੁ ਰਾਖਿ ਲੀਨੋ ਭਇਓ ਸਾਧੂ ਸੰਗੁ ॥

ਜਿਸ ਅੰਤਰਜਾਮੀ ਪਰਮਾਤਮਾ ਨੇ ਅਨੁਗ੍ਰਹੁ=ਕ੍ਰਿਪਾ ਦ੍ਰਿਸ਼ਟੀ ਕਰਕੇ ਰੱਖ ਲੀਤਾ ਹੈ, ਫਿਰ ਜਿਸ ਦੀ ਕਿਰਪਾ ਨਾਲ ਸੰਤਾਂ ਦਾ ਸਤਸੰਗ ਪ੍ਰਾਪਤ ਹੋਇਆ ਹੈ।

## ਹਰਿ ਨਾਮ ਰਸੁ ਰਸਨਾ ਉਚਾਰੈ ਮਿਸਟ ਗੂੜਾ ਰੰਗੁ ॥ ੧ ॥

ਪੁਨਾ, ਜਿਸ ਦੀ ਕਿਰਪਾ ਨਾਲ ਮੇਰੀ ਰਸਨਾ=ਜੀਭ ਹਰੀ ਨਾਮ ਰਸ ਨੂੰ ਉਚਾਰਦੀ ਹੈ ਅਤੇ ਜਿਸ ਦੀ ਕਿਰਪਾ ਨਾਲ ਮਿਸਟ=ਮਿੱਠਾ ਗਾੜ੍ਹਾ ਗਿਆਨ ਭਗਤੀ ਦਾ ਰੰਗ ਚੜ੍ਹਿਆ ਹੈ, ਜਾਂ ਰਸਨਾ ਹਰੀ ਨਾਮ ਨੂੰ ਉਚਾਰਦੀ ਹੈ, ਜਿਸ ਨਾਮ ਦਾ ਰਸ ਮਿਸਟ=ਮਿੱਠਾ ਹੈ ਤੇ ਰੰਗ ਗੂੜਾ ਹੈ ॥ ੧ ॥

## ਮੇਰੇ ਮਾਨ ਕੋ ਅਸਥਾਨੁ ॥

ਉਸ ਪ੍ਰਭੂ ਦਾ ਸਤੰਸਗ ਅਸਥਾਨ ਮੇਰੇ ਕੋ ਮਾਨ ਦੇਣ ਵਾਲਾ ਹੈ, ਜਾਂ ਮੇਰੇ ਕਰਕੇ ਉਹ ਸਤਸੰਗ ਅਸਥਾਨ ਮਾਨ=ਮਨਨ ਕਰਨੇ ਜੋਗ ਹੈ।

**ਮੀਤ ਸਾਜਨ ਸਖਾ ਬੰਧਪੁ ਅੰਤਰਜਾਮੀ ਜਾਨੁ॥ ੧ ॥ ਰਹਾਉ ॥**

ਓਸੇ ਅੰਤਰਜਾਮੀ ਨੂੰ ਮਿਤ੍ਰ ਇਸ ਲੋਕ ਦਾ, ਸੱਜਣ ਪ੍ਰਲੋਕ ਦਾ, ਸਖਾ ਪ੍ਰਾਣਾਂ ਦੇ ਵਿਜੋਗ ਕਾਲ ਦਾ ਅਤੇ ਸੱਚਾ ਬੰਧਪੁ=ਸਬੰਧੀ ਮੈਂਨੇ ਜਾਣਿਆ ਹੈ॥ ੧ ॥ ਰਹਾਉ ॥

**ਸੰਸਾਰ ਸਾਗਰੁ ਜਿਨਿ ਉਪਾਇਓ ਸਰਣਿ ਪ੍ਰਭ ਕੀ ਗਹੀ॥**

ਜਿਸ ਪ੍ਰਭੂ ਨੇ ਸੰਸਾਰ ਸਾਗਰ ਨੂੰ ਪੈਦਾ ਕੀਤਾ ਹੈ ਓਸੇ ਪ੍ਰਭੂ ਦੀ ਸ਼ਰਨ ਮੈਂਨੇ ਗ੍ਰਹਿਣ ਕੀਤੀ ਹੈ।

**ਗੁਰ ਪ੍ਰਸਾਦੀ ਪ੍ਰਭੁ ਅਰਾਧੇ ਜਮਕੰਕਰੁ ਕਿਛੁ ਨ ਕਹੀ॥ ੨ ॥**

ਗੁਰਾਂ ਦੀ ਕ੍ਰਿਪਾ ਨਾਲ ਪ੍ਰਭੂ ਨੂੰ ਅਰਾਧਨਾ ਕਰੇ ਤਾਂ ਜਮਦੂਤ ਕੁਝ ਭੀ ਨਹੀਂ ਕਹਿੰਦੇ॥ ੨ ॥

**ਮੋਖ ਮੁਕਤਿ ਦੁਆਰਿ ਜਾ ਕੈ ਸੰਤ ਰਿਦਾ ਭੰਡਾਰੁ॥**

ਜਿਸ ਪਰਮੇਸ਼ਰ ਦੇ ਦੁਆਰੇ 'ਪਰ ਚਾਰੇ ਮੁਕਤੀਆਂ ਖੜੀਆਂ ਹਨ, ਉਸ ਪ੍ਰਭੂ ਦੇ ਸੰਤਾਂ ਦਾ ਹਿਰਦਾ ਸ਼ੁਭ ਗੁਣ ਦਾ ਭੰਡਾਰਾ ਹੈ। *ਅਥਵਾ:-* ਜਿਨ੍ਹਾਂ ਸੰਤਾਂ ਦੇ ਦੁਆਰੇ 'ਪਰ ਮੋਖ ਮੁਕਤਿ=ਕੈਵਲ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ, ਉਨ੍ਹਾਂ ਸੰਤਾਂ ਦਾ ਹਿਰਦਾ ਸੁਖਾਂ ਦਾ ਭੰਡਾਰਾ ਹੈ।

**ਜੀਅ ਜੁਗਤਿ ਸੁਜਾਣੁ ਸੁਆਮੀ ਸਦਾ ਰਾਖਣਹਾਰੁ॥ ੩ ॥**

ਜੋ ਸੁਆਮੀ ਜੀਆਂ ਦੀ ਜੁਗਤੀ ਜਾਨਣੇ ਨੂੰ ਸੁਜਾਣੁ=ਚਤੁਰ ਹੈ, ਓਹੀ ਪਰਮਾਤਮਾ ਸਦਾ ਰੱਖਣ ਵਾਲਾ ਹੈ॥ ੩ ॥

**ਦੂਖ ਦਰਦ ਕਲੇਸ ਬਿਨਸਹਿ ਜਿਸੁ ਬਸੈ ਮਨ ਮਾਹਿ॥**

ਜਿਸ ਦੇ ਮਨ ਵਿਚ ਉਹ ਪ੍ਰਭੂ ਵਸਦਾ ਹੈ, ਉਸ ਦੇ ਦੁੱਖ ਜਨਮ ਮਰਨ ਦੇ, ਦਰਦ ਈਰਖਾ ਆਦਿਕ ਦੇ 'ਅਵਿਦਿਆ, ਅਸਮਤਾ, ਰਾਗ, ਦ੍ਵੈਸ਼, ਅਭਿਨਿਵੇਸ ਅਰਥਾਤ ਹਠ' ਇਹ ਪੰਜੇ ਕਲੇਸ਼ ਬਿਨਸ ਜਾਂਦੇ ਹਨ।

**ਮਿਰਤੁ ਨਰਕੁ ਅਸਥਾਨ ਬਿਖੜੇ ਬਿਖੁ ਨ ਪੋਹੈ ਤਾਹਿ॥ ੪ ॥**

ਉਸ ਨੂੰ ਮਿਰਤੁ=ਮੌਤ, ਨਰਕ, ਬਿਖੜੇ=ਕਠਨ (ਔਖੇ) ਅਸਥਾਨ ਤੇ ਵਿਸ਼ਿਆਂ ਰੂਪੀ ਬਿਖੁ=ਜ਼ਹਿਰ ਜਾਂ ਬਿਖੁ=ਮਾਇਆ ਪੋਂਹਦੀ ਨਹੀਂ ਹੈ॥ ੪ ॥

**ਰਿਧਿ ਸਿਧਿ ਨਵ ਨਿਧਿ ਜਾ ਕੈ ਅੰਮ੍ਰਿਤਾ ਪਰਵਾਹ॥**

ਜਿਸ ਪਰਮੇਸ਼ਰ ਦੇ ਦਰਬਾਰ ਵਿਚ ਰਿਧੀਆਂ, ਸਿਧੀਆਂ ਤੇ ਨੌਂ ਨਿਧੀਆਂ ਹਾਜ਼ਰ ਹਨ ਅਤੇ ਕਥਾ ਕੀਰਤਨ ਰੂਪ ਅੰਮ੍ਰਿਤ ਦਾ ਪ੍ਰਵਾਹ ਚਲ ਰਿਹਾ ਹੈ।

**ਆਦਿ ਅੰਤੇ ਮਧਿ ਪੂਰਨ ਊਚ ਅਗਮ ਅਗਾਹ॥ ੫ ॥**

ਜੋ ਆਦ, ਮਧ, ਅੰਤ ਤਿੰਨਾਂ ਕਾਲਾਂ ਵਿਚ ਪੂਰਨ ਹੈ, ਸਾਰਿਆਂ ਤੋਂ ਉੱਚਾ ਹੈ, ਅਗਮ=ਖੌਫ ਤੋਂ ਰਹਿਤ ਹੈ, ਅਗਾਹ=ਅਗਾਧ (ਬਿਅੰਤ) ਹੈ॥ ੫ ॥

**ਸਿਧ ਸਾਧਿਕ ਦੇਵ ਮੁਨਿ ਜਨ ਬੇਦ ਕਰਹਿ ਉਚਾਰੁ॥**

ਚੌਰਾਸੀ ਸਿਧ, ਸਾਧਿਕ=ਸਾਧਨਾ ਦੇ ਕਰਨ ਵਾਲੇ, ਤੇਤੀ ਕ੍ਰੋੜ ਦੇਵਤਾ ਅਤੇ ਮੁਨੀ ਜਨ ਮਹਾਤਮਾ ਤੇ ਚਾਰੇ

ਬੇਦ ਇਹ ਸਾਰੇ ਹੀ ਉਸ ਦੇ ਜਸ ਨੂੰ ਉਚਾਰਨ ਕਰਦੇ ਹਨ।

## ਸਿਮਰਿ ਸੁਆਮੀ ਸੁਖ ਸਹਜਿ ਭੁੰਚਹਿ ਨਹੀ ਅੰਤੁ ਪਾਰਾਵਾਰੁ ॥ ੬ ॥

ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ ਉਸ ਸੁਆਮੀ ਨੂੰ ਸਿਮਰ ਕੇ ਸੁਖ ਸਹਜਿ ਭੁੰਚਹਿ=ਅਚੁਤ ਸੁਖ ਨੂੰ ਭੋਗਣਾ ਕਰਦੇ ਹਨ॥ ੬ ॥

## ਅਨਿਕ ਪ੍ਰਾਛਤ ਮਿਟਹਿ ਖਿਨ ਮਹਿ ਰਿਦੈ ਜਪਿ ਭਗਵਾਨ ॥

ਹਿਰਦੇ ਵਿਚ ਭਗਵਾਨ ਦੇ ਜਪਣ ਕਰਕੇ ਇਕ ਛਿਨ ਵਿਚ ਅਨੇਕਾਂ ਤਰ੍ਹਾਂ ਦੇ ਪ੍ਰਾਛਤ=ਪਾਪ ਮਿਟ ਜਾਂਦੇ ਹਨ।

## ਪਾਵਨਾ ਤੇ ਮਹਾ ਪਾਵਨ ਕੋਟਿ ਦਾਨ ਇਸਨਾਨ ॥ ੭ ॥

ਜਿਸ ਨੇ ਹਿਰਦੇ ਵਿਚ ਭਗਵਾਨ ਨੂੰ ਜਪਿਆ ਹੈ ਉਹ ਪਾਵਨਾ=ਪਵਿਤ੍ਰਾਂ ਤੋਂ ਮਹਾਂ ਪਾਵਨ=ਬੜੇ ਪਵਿੱਤ੍ਰ ਹੋ ਗਏ ਹਨ ਅਤੇ ਕ੍ਰੋੜਾਂ ਦਾਨਾ ਤੇ ਇਸ਼ਨਾਨਾ ਦਾ ਫਲ ਪ੍ਰਾਪਤ ਹੋਇਆ ਹੈ॥ ੭ ॥

## ਬਲ ਬੁਧਿ ਸੁਧਿ ਪਰਾਣ ਸਰਬਸੁ ਸੰਤਨਾ ਕੀ ਰਾਸਿ ॥

ਬਲ, ਬੁੱਧੀ, ਸੁਧੀ, ਪ੍ਰਾਣ, ਰਾਸਿ=ਪੂੰਜੀ ਉਸ ਪ੍ਰਭੂ ਦਾ ਨਾਮ ਹੀ ਸੰਤਾਂ ਦੀ ਸਰਬਸੁ=ਸਰਬ ਵਸਤੂ ਹੈ।

## ਬਿਸਰੁ ਨਾਹੀ ਨਿਮਖ ਮਨ ਤੇ ਨਾਨਕ ਕੀ ਅਰਦਾਸਿ ॥ ੮ ॥ ੨ ॥

ਗੁਰੂ ਜੀ ਕਥਨ ਕਰਦੇ ਹਨ—ਮੇਰੀ ਤਾਂ ਏਹੋ ਅਰਦਾਸਿ=ਬੇਨਤੀ ਹੈ ਕਿ ਮੇਰੇ ਮਨ ਵਿਚੋਂ ਇਕ ਨਿਮਖ ਮਾਤ੍ਰ ਭੀ ਪ੍ਰਭੂ ਦਾ ਨਾਮ ਨਾ ਭੁਲੇ॥ ੮ ॥ ੨ ॥

## ਮਾਰੂ ਮਹਲਾ ੫ ॥

ਇਕ ਸਿੱਖ ਨੇ ਕਿਹਾ ਪਰਮੇਸ਼ਰ ਦੇ ਸੰਤਾਂ ਵਿਚ ਜੋ ਗੁਣ ਹਨ ਉਹ ਆਪ ਕਿਰਪਾ ਕਰਕੇ ਸੁਣਾਓ? ਹੁਣ ਗੁਰੂ ਸਾਹਿਬ ਜੀ ਚੰਦਨ ਦੇ ਬ੍ਰਿਛ ਦਾ, ਨੌਕਾ ਦਾ, ਪ੍ਰਿਥਵੀ ਦਾ, ਅਕਾਸ਼ ਦਾ, ਸੂਰਜ ਦਾ, ਵਾਯੂ ਦਾ, ਅੱਗ ਦਾ, ਇਨ੍ਹਾਂ ਸਤਾਂ ਦ੍ਰਿਸ਼ਟਾਂਤਾਂ ਰਾਹੀਂ ਸੰਤਾਂ ਦੀ ਰੀਤੀ ਸੁਣਾਉਂਦੇ ਹਨ—

***ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ ॥***

ਦਿਆਲੂ ਸੁਭਾਅ ਵਾਲਾ ਦੇਵ=ਪ੍ਰਕਾਸ਼ ਰੂਪ ਜੋ ਗੋਬਿੰਦ ਹੈ ਕ੍ਰਿਪਾ ਦਾ ਘਰ, ਉਸ ਦੇ ਸੰਤਾਂ ਦੀ ਰੀਤੀ ਨੂੰ, ਹੇ ਭਾਈ ! ਤੂੰ ਸੁਨਣਾ ਕਰ—

## ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥

ਜਿਵੇਂ ਕਿਸੀ ਨੇ ਚੰਦਨ ਦੇ ਬ੍ਰਿਛ ਨੂੰ, ਜਾਂ ਹੋਰ ਕਿਸੇ ਲਕੜੀ ਦੇ ਬ੍ਰਿਛ ਨੂੰ ਤਿਖੇ ਸ਼ਸਤ੍ਰ ਕੁਹਾੜੇ ਆਦਿਕ ਨਾਲ ਕਟ ਸੁਟਿਆ ਹੈ, ਪਰ ਉਸ ਬ੍ਰਿਛ ਨੇ ਆਪਣੇ ਮਨ ਵਿਚ ਕੋਈ ਗੁੱਸਾ ਨਹੀਂ ਕੀਤਾ।

## ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥ ੧ ॥

ਸਗੋਂ ਉਸ ਕਟਣ ਵਾਲੇ ਦੇ ਕਾਰਜ ਨੂੰ ਲੈ ਕੇ ਸਵਾਰ ਦੇਣਾ ਕੀਤਾ ਕਟਣ ਵਾਲੇ ਨੂੰ ਤਿਲ ਮਾਤ੍ਰ ਭੀ ਦੋਸ਼ ਨਹੀਂ ਦਿੱਤਾ॥ ੧ ॥ ਏਸੇ ਤਰ੍ਹਾਂ, ***ਸੁਨਿ ਸੰਤਨਾ ਕੀ ਰੀਤਿ ॥***

ਹੇ ਭਾਈ ! ਤੂੰ ਸੰਤਾਂ ਦੀ ਰੀਤੀ ਸੁਨਣਾ ਕਰ—ਚੰਦਨ ਦੇ ਬ੍ਰਿਛ ਵਾਂਗੂ ਜੋ ਮਹਾਤਮਾ ਹਨ ਉਹਨਾਂ ਦੇ ਸਰੀਰ ਨੂੰ ਕਿਸੀ ਦੁਸ਼ਟ ਨੇ ਤਿਖੇ ਸ਼ਸਤ੍ਰ ਨਾਲ ਕੱਟ ਸੁਟਿਆ ਹੈ, ਜਾਂ ਤਿਖੀ ਜ਼ਬਾਨ ਨਾਲ ਕੌੜਾ ਬਚਨ ਉਚਾਰ ਕੇ ਸੰਤਾਂ ਨੂੰ ਦੁਖ ਦਿੱਤਾ ਹੈ, ਪਰ ਸੰਤਾਂ ਨੇ ਆਪਣੇ ਮਨ ਵਿਚ ਕੋਈ ਗੁੱਸਾ ਨਹੀਂ ਕੀਤਾ। ਸਗੋਂ ਉਸ ਦੇ ਮੋਖਛ ਰੂਪੀ ਕਾਰਜ ਨੂੰ ਲੈ ਕੇ ਸਵਾਰ ਦੇਣਾ ਕੀਤਾ ਹੈ, ਮਾਰਨ ਵਾਲੇ ਨੂੰ ਤਿਲ ਮਾਤਰ ਭੀ ਦੋਸ਼ ਨਹੀਂ ਦੇਣਾ ਕੀਤਾ॥ ੧ ॥

## ਮਨ ਮੇਰੇ ਰਾਮ ਰਉ ਨਿਤ ਨੀਤਿ॥

ਹੇ ਮੇਰੇ ਮਨ ! ਤੂੰ ਨਿਤਾਪ੍ਰਤੀ ਰਾਮ ਨਾਮ ਨੂੰ ਰਉ=ਉਚਾਰਨਾ ਕਰ। ਅਤੇ-

## ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ॥ ੧ ॥ ਰਹਾਉ॥

ਦਿਆਲੂ ਸੁਭਾਅ ਵਾਲਾ ਦੇਵ=ਪ੍ਰਕਾਸ਼ ਰੂਪ ਜੋ ਗੋਬਿੰਦ ਹੈ, ਕ੍ਰਿਪਾਲ=ਕਿਰਪਾ ਦਾ ਘਰ ਉਸ ਪਰਮੇਸ਼ਰ ਦੇ ਸੰਤਾਂ ਦੀ ਰੀਤੀ ਨੂੰ ਤੂੰ ਸੁਨਣਾ ਕਰ॥ ੧ ॥ ਰਹਾਉ॥

ਅੱਗੇ ਨੌਕਾ ਦਾ ਦ੍ਰਿਸਟਾਂਤ ਦੇ ਕੇ ਸਮਝੌਂਦੇ ਹਨ—

[ਪੰਨਾ ੧੦੧੮]

## ਚਰਨ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ॥

ਜਿਵੇਂ ਕਿਸੀ ਨੇ ਸਮੁੰਦਰ ਤੋਂ ਪਾਰ ਲੰਘਣਾ ਹੈ ਤੇ ਦੌੜਿਆ ਆਇਆ ਹੈ, ਇਸ ਲਈ ਸਰੀਰ ਵਿਚ ਥਕੇਵਾਂ ਹੋ ਗਿਆ, ਪਰ ਜਿਸ ਵੇਲੇ ਆਪਣੇ ਪੈਰਾਂ ਦੇ ਹੇਠ ਨੌਕਾਂ ਨੂੰ ਉਗਾਹਿ=ਦਬਾ ਕੇ ਬੈਠ ਗਿਆ ਪਹਿਲੇ ਤਾਂ ਜੇਹੜਾ ਉਸ ਦੇ ਸਰੀਰ ਵਿਚ ਸ੍ਰਮੁ=ਥਕੇਵਾਂ ਸੀ ਉਹ ਨਾ ਰਿਹਾ।

## ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ॥ ੨ ॥

ਦੂਜਾ, ਨੌਕਾ ਉਤੇ ਬੈਠਣ ਕਰਕੇ ਵੱਡੇ ਸਾਗਰ ਦਾ ਦੁੱਖ ਨਾ ਵਿਆਪਦਾ ਹੋਇਆ, ਤੀਜਾ ਇਕ ਛਿਨ ਵਿਚ ਸਮੁੰਦਰ ਤੋਂ ਪਾਰ ਉਤਰ ਗਿਆ। ਇਸੇ ਤਰ੍ਹਾਂ, ਹੇ ਭਾਈ ! ***ਸੁਨਿ ਸੰਤਨਾ ਕੀ ਰੀਤਿ॥*** ਪਰਮੇਸ਼ਰ ਦੇ ਪਿਆਰੇ ਸੰਤਾਂ ਦੀ ਰੀਤੀ ਸੁਣ, ਜਿਸ ਵੇਲੇ ਚਰਨਾਂ ਦੇ ਤਲੇ ਦਬਾ ਕੇ ਸਤਸੰਗਤ ਰੂਪੀ ਨੌਕਾ 'ਪਰ ਬੈਠ ਗਿਆ ਤਾਂ ਸਰੀਰ ਵਿਚ ਜੋ ਜਨਮ ਮਰਨ ਦਾ ਸੰਕਟ ਸੀ ਉਹ ਨਾ ਰਿਹਾ, ਦੂਜਾ ਸੰਸਾਰ ਸਮੁੰਦਰ ਦਾ ਕੋਈ ਦੁੱਖ ਨਾ ਵਿਆਪਦਾ ਹੋਇਆ, ਤੀਜਾ ਸੰਸਾਰ ਸਮੁੰਦਰ ਤੋਂ ਇਕ ਛਿਣ ਵਿਚ ਪਾਰ ਉਤਰ ਗਿਆ॥ ੨ ॥

## ਚੰਦਨ ਅਗਰ ਕਪੂਰ ਲੇਪਨ ਤਿਸੁ ਸੰਗੇ ਨਹੀ ਪ੍ਰੀਤਿ॥

ਹੁਣ ਪ੍ਰਿਥਵੀ ਦਾ ਦ੍ਰਿਸ਼ਟਾਂਤ ਦੇ ਕੇ ਕਥਨ ਕਰਦੇ ਹਨ—ਜਿਵੇਂ ਕੋਈ ਪੁਰਸ਼ ਪ੍ਰਿਥਵੀ 'ਪਰ ਚੰਦਨ ਅਗਰ=ਬਾਵਨ ਚੰਦਨ ਦਾ ਲੇਪ ਕਰਦਾ ਹੈ ਤੇ ਕੋਈ ਕਪੂਰ ਦਾ ਲੇਪਨ ਕਰਦਾ ਹੈ, ਪਰ ਉਸ ਪੁਰਸ਼ ਨਾਲ ਪ੍ਰਿਥਵੀ ਪ੍ਰੀਤੀ ਨਹੀਂ ਕਰਦੀ।

## ਬਿਸਟਾ ਮੂਤ੍ਰ ਖੋਦਿ ਤਿਲੁ ਤਿਲੁ ਮਨਿ ਨ ਮਨੀ ਬਿਪਰੀਤਿ॥ ੩ ॥

ਤੇ ਕੋਈ ਪੁਰਸ ਪ੍ਰਿਥਵੀ 'ਪਰ ਬਿਸਟਾ=ਗੰਦਗੀ ਤੇ ਮੂਤ੍ਰ ਕਰਦਾ ਹੈ ਤੇ ਕੋਈ ਤਿਲ ਤਿਲ ਜਿਤਨਾ ਪ੍ਰਿਥਵੀ ਨੂੰ ਖੋਦਿ=ਪੁਟਦਾ ਹੈ, ਪਰ ਪ੍ਰਿਥਵੀ ਉਸ ਦੀ ਅਵਗਯਾ ਜਾਣ ਕੇ ਮਨ ਵਿਚ ਉਲਟੀ ਗੱਲ ਨਹੀਂ ਮੰਨਦੀ। ਏਸੇ ਤਰ੍ਹਾਂ, ਹੇ ਭਾਈ ! ***ਸੁਨਿ ਸੰਤਨਾ ਕੀ ਰੀਤਿ***=ਤੂੰ ਸੰਤਾਂ ਦੀ ਰੀਤੀ ਸੁਣ-ਚਾਹੇ ਕੋਈ ਬਾਵਨ ਚੰਦਨ ਤੇ ਕਪੂਰ

ਆਦਿਕਾਂ ਦਾ ਲੇਪਨ ਕਰਦਾ ਹੈ, ਭਾਵ ਸੰਤਾਂ ਦੀ ਉਸਤਤੀ ਰੂਪ ਬਚਨ ਉਚਾਰਦਾ ਹੈ, ਪਰ ਉਸ ਗੁਰਮੁਖ ਨਾਲ ਉਨ੍ਹਾਂ ਸੰਤਾਂ ਦੀ ਪ੍ਰੀਤੀ ਨਹੀਂ ਹੈ ਤੇ ਚਾਹੇ ਕੋਈ ਵਿਸ਼ਟਾ ਮੂਤਰ ਰੂਪ ਉਹਨਾਂ ਦੀ ਨਿੰਦਿਆ ਕਰਦਾ ਹੈ ਅਤੇ ਕੋਈ ਤਿਲ ਮਾਤ੍ਰ ਖੋਦਦਾ ਹੈ, ਭਾਵ ਥੋੜੀ ਥੋੜੀ ਗੱਲ ਮੇਂ ਸੰਤਾਂ ਵਿਚ ਦੂਸ਼ਨ ਅਰੋਪਦਾ ਹੈ, ਪਰ ਉਸ ਨਿੰਦਕ ਨੂੰ ਵੇਖ ਕੇ ਸੰਤ ਆਪਣੇ ਮਨ ਵਿਚ ਬਿਪਰੀਤਿ=ਉਲਟੀ ਗੱਲ ਨਹੀ ਮੰਨਦੇ।

*ਯਥਾ:-* ਸਹਨ ਸੀਲ ਸੰਤੰ ਸਮ ਮਿਤ੍ਰਸ ਦੁਰਜਨਹ।

## ਊਚ ਨੀਚ ਬਿਕਾਰ ਸੁਕ੍ਰਿਤ ਸੰਲਗਨ ਸਭ ਸੁਖ ਛਤ੍ਰ॥

ਅਕਾਸ਼ ਦਾ ਦ੍ਰਿਸ਼ਟਾਂਤ ਦੇ ਕੇ ਕਥਨ ਕਰਦੇ ਹਨ— ਜਿਵੇਂ ਅਕਾਸ਼ ਉੱਚੇ ਅਸਥਾਨਾਂ 'ਪਰ ਤੇ ਨੀਚ=ਨੀਵੇਂ ਅਸਥਾਨਾਂ 'ਪਰ, *ਵਾ:-* ਉਚਿਆਂ ਪੁਰਸ਼ਾਂ ਮੇਂ ਤੇ ਨੀਚ ਜਾਤੀ ਵਾਲੇ ਪੁਰਸ਼ਾਂ ਮੇਂ, ਬਿਕਾਰ=ਪਾਪੀਆਂ ਤੇ ਸੁਕ੍ਰਿਤ= ਪੁੰਨੀਆਂ ਇਤਿਆਦਿਕ ਸਾਰਿਆਂ ਨਾਲ ਸੁਖ ਪੂਰਬਕ ਛਤ੍ਰਾਕਾਰ ਹੋ ਕੇ ਸੰ=ਭਲੀ ਪ੍ਰਕਾਰ ਲਗਨ=ਲਗ ਰਿਹਾ ਹੈ।

## ਮਿਤ੍ਰ ਸਤ੍ਰ ਨ ਕਛੂ ਜਾਨੈ ਸਰਬ ਜੀਅ ਸਮਤ॥ ੪॥

ਮਿਤ੍ਰ ਤੇ ਸ਼ਤਰੂ ਭਾਵਨਾ ਕੁਝ ਭੀ ਨਹੀਂ ਜਾਣਦਾ ਸਾਰਿਆਂ ਜੀਵਾਂ ਵਿਚ ਸਮਤ=ਸਮਾਅ ਰਿਹਾ ਹੈ, *ਵਾ:-* ਇਕ ਸਾਮਨ ਸਭ ਨੂੰ ਜਾਣਦਾ ਹੈ। ਏਸੇ ਤਰ੍ਹਾਂ, ਹੇ ਭਾਈ ! ***ਸੁਨਿ ਸੰਤਨਾ ਕੀ ਰੀਤਿ॥***

ਸੰਤਾਂ ਦੀ ਰੀਤੀ ਸੁਣ— ਉਚ=ਹੰਕਾਰੀਆਂ ਵਿਚ, ਨੀਚ=ਨਿੰਮ੍ਰਤਾ ਵਾਲਿਆਂ ਵਿਚ, ਬਿਕਾਰ ਸੁਕ੍ਰਿਤ= ਪਾਪੀਆਂ ਤੇ ਪੁੰਨੀਆਂ ਇਤਿਆਦਿਕ ਸਾਰਿਆਂ ਨਾਲ ਸੁਖ ਪੂਰਬਕ ਛਤ੍ਰ=ਸ਼ਰੋਮਣੀ ਸੰਤ ਸੰ=ਭਲੀ ਪ੍ਰਕਾਰ ਲਗ ਰਹੇ ਹਨ, ਨਾ ਕਿਸੀ ਵਿਚ ਮਿਤ੍ਰ ਭਾਵਨਾ, ਨਾ ਕਿਸੀ ਵਿਚ ਕੁਝ ਸ਼ਤਰੂ ਭਾਵਨਾ ਜਾਣਦੇ ਹਨ, ਇਕ ਸਮਾਨ ਦ੍ਰਿਸ਼ਟੀ ਨਾਲ ਸਾਰਿਆਂ ਨੂੰ ਵੇਖਦੇ ਹਨ॥ ੪॥

## ਕਰਿ ਪ੍ਰਗਾਸੁ ਪ੍ਰਚੰਡ ਪ੍ਰਗਟਿਓ ਅੰਧਕਾਰ ਬਿਨਾਸ॥

ਸੂਰਜ ਦਾ ਦ੍ਰਿਸ਼ਟਾਂਤ ਦੇ ਕੇ ਕਥਨ ਕਰਦੇ ਹਨ— ਜਿਵੇਂ ਸੂਰਜ ਪ੍ਰਚੰਡ=ਤੀਸ਼ਨ ਪ੍ਰਕਾਸ਼ ਕਰਕੇ ਪ੍ਰਗਟ ਹੁੰਦਾ ਹੈ ਤੇ ਅੰਧਕਾਰ=ਹਨੇਰੇ ਨੂੰ ਨਾਸ ਕਰ ਦੇਂਦਾ ਹੈ।

## ਪਵਿਤ੍ਰ ਅਪਵਿਤ੍ਰਹ ਕਿਰਣ ਲਾਗੇ ਮਨਿ ਨ ਭਇਓ ਬਿਖਾਦੁ॥ ੫॥

ਪਵਿਤ੍ਰ ਅਸਥਾਨਾਂ 'ਪਰ ਤੇ ਅਪਵਿਤ੍ਰ ਅਸਥਾਨਾਂ 'ਪਰ ਭੀ ਉਸ ਦੀਆਂ ਕਿਰਨਾਂ ਲਗਦੀਆਂ ਹਨ, ਪਰ ਸੂਰਜ ਦੇ ਮਨ ਵਿਚ ਕੋਈ ਬਿਖਾਦੁ=ਦੁੱਖ ਨਹੀਂ ਹੁੰਦਾ। ਏਸੇ ਤਰ੍ਹਾਂ, ਹੇ ਭਾਈ ! ***ਸੁਨਿ ਸੰਤਨਾ ਕੀ ਰੀਤਿ॥*** ਸੰਤਾਂ ਦੀ ਰੀਤੀ ਸੁਣ— ਪਰਮੇਸ਼ਰ ਦਾ ਪ੍ਰਚੰਡ ਪ੍ਰਕਾਸ਼ ਕਰਕੇ ਪ੍ਰਗਟ ਹੁੰਦੇ ਹਨ ਤੇ ਪਾਪਾਂ ਰੂਪੀ,

*ਵਾ:-* ਅਗਿਆਨ ਰੂਪ ਹਨੇਰੇ ਦਾ ਨਾਸ ਕਰਦੇ ਹਨ। ਉਹਨਾਂ ਦੀਆਂ ਉਪਦੇਸ਼ ਰੂਪ ਕਿਰਨਾਂ ਪਵਿੱਤ੍ਰ ਅੰਤਹ ਕਰਨ ਵਾਲਿਆਂ ਤੇ ਅਪਵਿਤ੍ਰ ਅੰਤਹ ਕਰਨ ਵਾਲਿਆਂ ਮਨਮੁਖਾਂ ਦੇ ਹਿਰਦੇ ਵਿਚ ਲਗਦੀਆਂ ਹਨ ਭਾਵ, ਗੁਰਮੁਖਾਂ ਤੇ ਮਨਮੁਖਾਂ ਦੋਹਾਂ ਨੂੰ ਉਪਦੇਸ਼ ਦੇਂਦੇ ਹਨ ਪਰ ਉਹਨਾਂ ਦੇ ਮਨ ਨੂੰ ਕੋਈ ਬਿਖਾਦੁ=ਦੁੱਖ ਨਹੀਂ ਹੁੰਦਾ।

## ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ॥

ਵਾਯੂ ਦਾ ਦ੍ਰਿਸ਼ਟਾਂਤ ਦੇ ਕੇ ਕਥਨ ਕਰਦੇ ਹਨ— ਜਿਵੇਂ ਵਾਯੂ ਸੀਤਲ, ਮੰਦ=ਸਨੇ ਸਨੇ ਤੇ ਸੁਗੰਧੀ ਵਾਲੀ ਚਲਦੀ ਹੈ, ਸਾਰਿਆਂ ਅਸਥਾਨਾਂ 'ਪਰ ਇਕ ਸਾਰ ਸਮਾਨ=ਸਮਾਂਵਦੀ ਹੈ।

## ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥ ੬ ॥

ਜਿਥੇ ਕੁਝ ਹੈ ਓਥੇ ਹੀ ਜਾ ਕੇ ਲਗਦੀ ਹੈ, ਰਾਜੇ ਕੰਗਾਲ ਦੀ ਇਕ ਤਿਲ ਜਿੰਨੀ ਭੀ ਸ਼ੰਕਾ ਨਹੀਂ ਮੰਨਦੀ। ਏਸੇ ਤਰ੍ਹਾਂ, ਹੇ ਭਾਈ ! ***ਸੁਨਿ ਸੰਤਨਾ ਕੀ ਰੀਤਿ***=ਤੂੰ ਸੰਤਾਂ ਦੀ ਰੀਤੀ ਸੁਣ — ਵਾਯੂ ਵਾਂਗੂ ਸੰਤਾਂ ਦਾ ਸੀਤ=ਸੀਤਲ ਸੁਭਾਅ ਹੈ, ਜੋ ਭੀ ਵਿਹਾਰ ਕਰਦੇ ਹਨ ਮੰਦ=ਸਨੇ ਸਨੇ ਕਰਦੇ ਹਨ, ਉਹਨਾਂ ਵਿਚੋਂ ਭਗਤੀ ਰੂਪ ਸੁਗੰਧੀ ਚਲਦੀ ਹੈ, ਸਾਰਿਆਂ ਅਸਥਾਨਾਂ 'ਪਰ ਸਮਾਨ ਭਗਤੀ ਦਾ ਉਪਦੇਸ਼ ਕਰਦੇ ਹਨ। ਜਿਥੇ ਭੀ ਵੱਡੇ ਵੱਡੇ ਹੰਕਾਰੀ ਰਾਜੇ ਹਨ ਤਹਾਂ ਜਾ ਕੇ ਲਗਦੇ ਹਨ, ਭਾਵ ਹੰਕਾਰੀਆਂ ਪਾਸ ਜਾ ਕੇ ਉਹਨਾਂ ਨੂੰ ਉਪਦੇਸ਼ ਦੇ ਕੇ ਉਨ੍ਹਾਂ ਦਾ ਹੰਕਾਰ ਤੋੜਦੇ ਹਨ, ਮਨ ਵਿਚ ਤਿਲ ਮਾਤਰ ਭੀ ਸ਼ੰਕਾ ਨਹੀਂ ਮੰਨਦੇ॥ ੬॥

## ਸੁਭਾਇ ਅਭਾਇ ਜੁ ਨਿਕਟਿ ਆਵੈ ਸੀਤੁ ਤਾ ਕਾ ਜਾਇ ॥

ਅੱਗ ਦਾ ਦ੍ਰਿਸ਼ਟਾਂਤ ਦੇ ਕੇ ਕਥਨ ਕਰਦੇ ਹਨ — ਜਿਵੇਂ ਅੱਗ ਦੇ ਪਾਸ ਜੋ ਪੁਰਸ਼ ਸੁਭਾਇ=ਸਰੇਸ਼ਟ ਪ੍ਰੇਮ ਨਾਲ ਤੇ ਜੋ ਪੁਰਸ਼ ਅਭਾਇ=ਬਿਨਾਂ ਪ੍ਰੇਮ ਤੋਂ ਆਉਂਦਾ ਹੈ, ਉਸ ਦਾ ਸੀਤ=ਜਾਡਾ ਦੂਰ ਹੋ ਜਾਂਦਾ ਹੈ।

## ਆਪ ਪਰ ਕਾ ਕਛੁ ਨ ਜਾਣੈ ਸਦਾ ਸਹਜਿ ਸੁਭਾਇ ॥ ੭ ॥

ਅਗਨ ਦੇਵਤਾ ਆਪਣਾ ਪ੍ਰਾਇਆ ਕੁਝ ਭੀ ਨਹੀਂ ਜਾਣਦਾ, ਆਪਣਾ ਉਹ ਪੁਰਸ਼ ਹੈ ਜਿਸ ਨੇ ਅੱਗ ਪ੍ਰਜੁਲਤ ਕੀਤੀ ਹੈ, ਪਰਾਇਆ ਉਹ ਪੁਰਸ਼ ਹੈ ਜੇਹੜਾ ਐਵੇਂ ਪਾਸ ਆ ਕੇ ਬੈਠ ਗਿਆ ਹੈ, ਇਹ ਉਸ ਦਾ ਸਦਾ ਹੀ ਸੁਤੇ ਸੁਭਾਵ ਹੈ, ਇਕ ਤਾਂ ਜਾਡਾ ਦੂਰ ਕਰਦਾ ਹੈ, ਦੂਜਾ ਭੈ ਦੂਰ ਕਰਦਾ ਹੈ, ਤੀਜਾ ਪ੍ਰਕਾਸ਼ ਕਰਦਾ ਹੈ। ਏਸੇ ਤਰ੍ਹਾਂ ਹੇ ਭਾਈ ! ***ਸੁਨਿ ਸੰਤਨਾ ਕੀ ਰੀਤਿ***=ਤੂੰ ਸੰਤਾਂ ਦੀ ਰੀਤੀ ਸੁਨਣਾ ਕਰ—

ਸੰਤ ਆਪਣਾ ਪਰਾਇਆ ਕੁਝ ਭੀ ਨਹੀਂ ਜਾਣਦੇ, ਇਹ ਉਹਨਾਂ ਦਾ ਸਹਿਜੇ ਹੀ ਸਮਤਾ ਵਾਲਾ ਸੁਭਾਵ ਹੈ ਜੇਹੜਾ ਭੀ ਪੁਰਸ਼ ਸੁਭਾਇ=ਸਰੇਸ਼ਟ ਪ੍ਰੇਮ ਨਾਲ ਜਾਂ ਅਭਾਇ=ਬਿਨਾਂ ਪ੍ਰੇਮ ਤੋਂ ਸੰਤਾਂ ਦੇ ਨਿਕਟਿ=ਕੋਲ ਆ ਜਾਂਦਾ ਹੈ ਉਸ ਦਾ ਜੜਤਾ ਰੂਪੀ ਸੀਤੁ=ਜਾਡਾ ਦੂਰ ਹੋ ਜਾਂਦਾ ਹੈ ਤੇ ਜਮਾਂ ਦਾ ਭੈ ਨਵਿਰਤ ਹੋ ਜਾਂਦਾ ਹੈ ਅਤੇ ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ॥ ੭॥

## ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ ॥

ਜੋ ਸੰਤ ਲਾਲ=ਪਿਆਰੇ ਪ੍ਰਭੂ ਦੇ ਰੰਗਿ=ਪ੍ਰੇਮ ਵਿਚ ਰੱਤੇ ਹੋਏ ਹਨ, ਉਹਨਾਂ ਸੰਤਾਂ ਦੀ ਚਰਨ ਸ਼ਰਣ ਗ੍ਰਹਿਣ ਕਰਨ ਨਾਲ ਇਹ ਮਨ ਸਨਾਥ=ਕਲਿਆਣ ਹੁੰਦਾ ਹੈ।

## ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ ॥ ੮ ॥ ੩ ॥

ਗੁਰੂ ਜੀ ਕਥਨ ਕਰਦੇ ਹਨ — ਨਿਤਾਪ੍ਰਤੀ ਗੋਪਾਲ ਦੇ ਗੁਣ ਗਾਣਾ ਕਰੋ, ਗੁਣਾਂ ਦੇ ਗੈਣ ਕਰਨ ਨਾਲ ਪ੍ਰਭੂ ਜੀ ਆਪ ਕ੍ਰਿਪਾਲੂ ਹੁੰਦੇ ਹਨ॥ ੮॥ ੩॥

## ਮਾਰੂ ਮਹਲਾ ੫ ਘਰੁ ੪ ਅਸਟਪਦੀਆ

## ੧ਓ ਸਤਿਗੁਰ ਪ੍ਰਸਾਦਿ ॥

## ਚਾਦਨਾ ਚਾਦਨੁ ਆਂਗਨਿ ਪ੍ਰਭ ਜੀਉ ਅੰਤਰਿ ਚਾਦਨਾ ॥ ੧ ॥

ਚਾਣਨਿਆਂ ਵਿਚੋਂ ਰਿਦ ਰੂਪ ਆਗਨਿ=ਵਿਹੜੇ ਵਿਚ ਸਰੇਸ਼ਟ ਚਾਣਨ ਕੌਣ ਹੈ?

ਉੱਤਰ=ਹਿਰਦੇ ਅੰਤਰ ਜੋ ਪ੍ਰਭ ਜੀਉ ਦੇ ਗਿਆਨ ਦਾ ਚਾਣਨ ਹੈ ਏਹੋ ਸਰੇਸ਼ਟ ਹੈ॥ ੧॥

**ਆਰਾਧਨਾ ਅਰਾਧਨੁ ਨੀਕਾ ਹਰਿ ਹਰਿ ਨਾਮੁ ਅਰਾਧਨਾ॥ ੨॥**

ਅਰਾਧਨੇ ਵਿਚੋਂ ਨੀਕਾ=ਚੰਗਾ ਅਰਾਧਨ ਕੇਹੜਾ ਹੈ?

*ਉੱਤਰ:*- ਹਰਿ ਹਰਿ ਨਾਮ ਦਾ ਜੋ ਅਰਾਧਨ ਕਰਨਾ ਹੈ ਏਹੋ ਸਰੇਸ਼ਟ ਹੈ॥ ੨॥

**ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥ ੩॥**

ਤਿਆਗਨੇ ਵਿਚੋਂ ਨੀਕਾ=ਚੰਗਾ ਤਿਆਗਨ ਕੇਹੜਾ ਹੈ?

*ਉੱਤਰ:*- ਕਾਮ, ਕ੍ਰੋਧ, ਲੋਭ, ਮੋਹ ਆਦਿਕਾਂ ਦਾ ਜੋ ਤਿਆਗਨ ਕਰਨਾ ਹੈ ਏਹੋ ਸਰੇਸ਼ਟ ਹੈ॥ ੩॥

**ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥ ੪॥**

ਮੰਗਣ ਵਿਚੋਂ ਚੰਗਾ ਮੰਗਣਾ ਕੇਹੜਾ ਹੈ?

ਉੱਤਰ:- ਜੇਹੜਾ ਗੁਰਾਂ ਪਾਸੋਂ ਹਰੀ ਦਾ ਜਸ ਕਰਨਾ ਮੰਗਣਾ ਹੈ ਏਹੋ ਮੰਗਣਾ ਸਰੇਸ਼ਟ ਹੈ॥ ੪॥

**ਜਾਗਨਾ ਜਾਗਨੁ ਨੀਕਾ ਹਰਿ ਕੀਰਤਨ ਮਹਿ ਜਾਗਨਾ॥ ੫॥**

ਜਾਗਨੇ ਵਿਚੋਂ ਨੀਕਾ=ਚੰਗਾ ਜਾਗਣ ਕੇਹੜਾ ਹੈ?

*ਉੱਤਰ:*- ਜੇਹੜਾ ਹਰੀ ਦੇ ਕੀਰਤਨ ਕਰਨ ਵਿਚ ਜਾਗਨਾ ਹੈ ਏਹੋ ਜਾਗਨਾ ਸਰੇਸ਼ਟ ਹੈ॥ ੫॥

**ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ॥ ੬॥**

ਲਗਨਿਆਂ ਵਿਚੋਂ ਨੀਕਾ=ਚੰਗਾ ਲਗਨਾ ਕੇਹੜਾ ਹੈ?

*ਉੱਤਰ:*- ਜੇਹੜਾ ਗੁਰਾਂ ਦੇ ਚਰਨਾਂ ਵਿਚ ਮਨ ਦਾ ਲਗਣਾ ਹੈ ਏਹੋ ਲਗਣਾ ਸਰੇਸ਼ਟ ਹੈ॥ ੬॥

**ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ॥ ੭॥**

ਇਹ ਵਿਧੀ ਉਸ ਨੂੰ ਪ੍ਰਾਪਤ ਹੁੰਦੀ ਹੈ ਜਿਸ ਦੇ ਮੱਥੇ ਦੇ ਭਾਗ ਚੰਗੇ ਹਨ॥ ੭॥

**ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ॥ ੮॥ ੧॥ ੪॥**

ਗੁਰੂ ਜੀ ਕਥਨ ਕਰਦੇ ਹਨ— ਉਸ ਦਾ ਸਭ ਕੁਝ ਨੀਕਾ=ਚੰਗਾ ਹੈ, ਜੇਹੜਾ ਪ੍ਰਭੂ ਦੀ ਸ਼ਰਨ ਵਿਚ ਆ ਕੇ ਪ੍ਰਾਪਤ ਹੋਇਆ ਹੈ॥ ੮॥ ੧॥ ੪॥

**ਮਾਰੂ ਮਹਲਾ ੫॥**

ਹੇ ਭਾਈ ! ਤੂੰ ਸੰਤਾਂ ਅੱਗੇ ਇਸ ਤਰ੍ਹਾਂ ਬੇਨਤੀ ਕਰ—

**ਆਉ ਜੀ ਤੂ ਆਉ ਹਮਾਰੈ ਹਰਿ ਜਸੁ ਸ੍ਰਵਨ ਸੁਨਾਵਨਾ॥ ੧॥ ਰਹਾਉ॥**

ਹੇ ਸੰਤ ਜੀ ! ਤੁਸੀਂ ਆਉਣਾ ਕਰੋ, ਸੰਤਾਂ ਨੇ ਕਿਹਾ ਕਿਥੇ ਆਈਏ? ਜਗਿਆਸੂ ਨੇ ਕਿਹਾ- ਤੁਸੀਂ ਸਾਡੇ ਘਰ ਵਿਚ ਆਉਣਾ ਕਰੋ, ਆ ਕੇ ਮੇਰੇ ਕੰਨਾਂ ਵਿਚ ਹਰੀ ਜਸ ਸੁਨਾਵਣਾ ਕਰੋ॥ ੧॥ ਰਹਾਉ॥

**ਤੁਧੁ ਆਵਤ ਮੇਰਾ ਮਨੁ ਤਨੁ ਹਰਿਆ ਹਰਿ ਜਸੁ ਤੁਮ ਸੰਗਿ ਗਾਵਨਾ॥ ੧॥**

ਤੁਹਾਡੇ ਆਉਣ ਨਾਲ ਮੇਰਾ ਮਨ ਤਨ ਸ਼ੁਭ ਗੁਣਾਂ ਨਾਲ ਹਰਿਆ ਹੋਵੇਗਾ ਅਤੇ ਮੈਂ ਤੁਹਾਡੇ ਨਾਲ ਮਿਲ

ਕੇ ਹਰੀ ਜਸ ਨੂੰ ਗਾਵਣਾ ਕਰਾਂਗਾ॥ ੧॥

## ਸੰਤ ਕ੍ਰਿਪਾ ਤੇ ਹਿਰਦੈ ਵਾਸੈ ਦੂਜਾ ਭਾਉ ਮਿਟਾਵਨਾ॥ ੨॥

ਹੇ ਸੰਤੋ ! ਤੁਹਾਡੀ ਕ੍ਰਿਪਾ ਨਾਲ ਹੀ ਹਰੀ ਹਿਰਦੇ ਵਿਚ ਆ ਕੇ ਵਸਦਾ ਹੈ ਅਤੇ ਦ੍ਵੈਤ ਭਾਵ ਦਾ ਮਿਟਾਵਣਾ ਹੁੰਦਾ ਹੈ॥ ੨॥

## ਭਗਤ ਦਇਆ ਤੇ ਬੁਧਿ ਪਰਗਾਸੈ ਦੁਰਮਤਿ ਦੂਖ ਤਜਾਵਨਾ॥ ੩॥

ਹੇ ਭਗਤੀ ਦੇ ਕਰਨ ਵਲੇ ਸੰਤੋ ! ਤੁਹਾਡੀ ਦਇਆ ਕਰਕੇ ਆਤਮ ਵਿਸ਼ੈਣੀ ਬੁੱਧੀ ਦਾ ਪ੍ਰਕਾਸ਼ ਹੁੰਦਾ ਹੈ ਅਤੇ ਦੁਰਮਤਿ=ਖੋਟੀ ਬੁੱਧੀ ਤੇ ਦੁੱਖਾਂ ਦਾ ਤਿਆਗ ਹੁੰਦਾ ਹੈ॥ ੩॥

## ਦਰਸਨੁ ਭੇਟਤ ਹੋਤ ਪੁਨੀਤਾ ਪੁਨਰਪਿ ਗਰਭਿ ਨ ਪਾਵਨਾ॥ ੪॥

ਆਪ ਜੀ ਦੇ ਦਰਸ਼ਨ ਕਰਨ ਨਾਲ ਮਨ ਪੁਨੀਤਾ=ਪਵਿੱਤਰ ਹੁੰਦਾ ਹੈ, ਪੁਨ=ਫੇਰ, ਅਪਿ=ਨਿਸਚੇ ਕਰਕੇ ਉਹ ਪਰਮੇਸ਼ਰ ਜੀਵ ਨੂੰ ਮਾਂ ਦੇ ਗਰਭ ਵਿਚ ਨਹੀਂ ਪਾਂਦਾ॥ ੪॥

## ਨਉ ਨਿਧਿ ਰਿਧਿ ਸਿਧਿ ਪਾਈ ਜੋ ਤੁਮਰੈ ਮਨਿ ਭਾਵਨਾ॥ ੫॥

ਉਸ ਪੁਰਸ਼ ਨੇ ਨੌ ਨਿਧੀਆਂ, ਰਿਧੀਆਂ, ਸਿਧੀਆਂ ਪਾਈਆਂ ਹਨ ਜੋ ਆਪ ਜੀ ਦੇ ਮਨ ਵਿਚ ਭਾਵਨਾ= ਭਾਅ ਗਿਆ ਹੈ॥ ੫॥

## ਸੰਤ ਬਿਨਾ ਮੈ ਥਾਉ ਨ ਕੋਈ ਅਵਰ ਨ ਸੂਝੈ ਜਾਵਨਾ॥ ੬॥

ਹੇ ਸੰਤੋ ! ਆਪ ਜੀ ਤੋਂ ਬਿਨਾਂ ਮੈਨੂੰ ਹੋਰ ਕੋਈ ਥਾਉ=ਥਾਂ ਜਾਂ ਆਸਰਾ ਨਹੀਂ ਸੁਝਦਾ ਜਿਥੇ ਮੈਂ ਜਾਣਾ ਕਰਾਂ॥ ੬॥

## ਮੋਹਿ ਨਿਰਗੁਨ ਕਉ ਕੋਇ ਨ ਰਾਖੈ ਸੰਤਾ ਸੰਗਿ ਸਮਾਵਨਾ॥ ੭॥

ਮੈਂ ਨਿਰਗੁਣ ਜੀਵ ਨੂੰ ਹੋਰ ਕੋਈ ਰੱਖ ਨਹੀਂ ਸਕਦਾ, ਹੇ ਸੰਤੋ ! ਤੁਹਾਡੇ ਸੰਗ ਵਿਚ ਹੀ ਮੇਰਾ ਸਮਾਵਨਾ ਹੁੰਦਾ ਹੈ॥ ੭॥

## ਕਹੁ ਨਾਨਕ ਗੁਰਿ ਚਲਤੁ ਦਿਖਾਇਆ
## ਮਨ ਮਧੇ ਹਰਿ ਹਰਿ ਰਾਵਨਾ॥ ੮॥ ੨॥ ੫॥

ਗੁਰੂ ਜੀ ਕਥਨ ਕਰਦੇ ਹਨ—ਪੂਰਨ ਗੁਰਾਂ ਨੇ ਇਕ ਅਜੇਹਾ ਚਲਤੁ=ਕੌਤਕ ਵਿਖਾਇਆ ਹੈ, ਜਿਸ ਚਰਿਤ੍ਰ ਨੂੰ ਵੇਖ ਕੇ ਮੈਂਨੇ ਮਨ ਵਿਚ ਹਰਿ ਹਰਿ ਨਾਮਾਂ ਨੂੰ ਰਾਵਨਾ=ਉਚਾਰਨਾ ਕੀਤਾ ਹੈ॥ ੮॥ ੨॥ ੫॥

[ਪੰਨਾ ੧੦੧੯]

## ਮਾਰੂ ਮਹਲਾ ੫॥

## ਜੀਵਨਾ ਸਫਲ ਜੀਵਨ ਸੁਨਿ ਹਰਿ ਜਪਿ ਜਪਿ ਸਦ ਜੀਵਨਾ॥੧॥ਰਹਾਉ॥

ਜੀਵਨੇ ਵਿਚੋਂ ਉਹ ਜੀਵਨਾ ਸਫਲ ਹੈ, ਜੋ ਹਰੀ ਜਸ ਨੂੰ ਸੁਣ ਕੇ ਤੇ ਹਰੀ ਜਾਪ ਨੂੰ ਜਪ ਕੇ ਹੀ ਸਦਾ ਜੀਉਣਾ ਹੈ॥ ੧॥ ਰਹਾਉ॥



**ਪੀਵਨਾ ਜਿਤੁ ਮਨੁ ਆਘਾਵੈ ਨਾਮੁ ਅੰਮ੍ਰਿਤ ਰਸੁ ਪੀਵਨਾ ॥ ੧ ॥**

ਪੀਣਾ ਉਹ ਸਫਲ ਹੈ ਜਿਸ ਦੇ ਪੀਤਿਆਂ ਮਨ ਆਘਾਵੈ=ਰਜ ਜਾਵੇ, ਉਹ ਨਾਮ ਰੂਪ ਅੰਮ੍ਰਿਤ ਰਸ ਦਾ ਪੀਣਾ ਹੈ।

**ਖਾਵਨਾ ਜਿਤੁ ਭੂਖ ਨ ਲਾਗੈ ਸੰਤੋਖਿ ਸਦਾ ਤ੍ਰਿਪਤੀਵਨਾ ॥ ੨ ॥**

ਖਾਣਾ ਉਹ ਸਫਲ ਹੈ ਜਿਸ ਕਰਕੇ ਫਿਰ ਭੁੱਖ ਨਾ ਲਗੇ, ਉਹ ਸੰਤੋਖ ਹੀ ਹੈ, ਜਿਸ ਸੰਤੋਖ ਕਰਕੇ ਸਦਾ ਤ੍ਰਿਪਤੀਵਨਾ=ਤ੍ਰਿਪਤ (ਰਜੇ) ਰਹੀਦਾ ਹੈ ॥ ੨ ॥

**ਪੈਨਣਾ ਰਖੁ ਪਤਿ ਪਰਮੇਸੁਰ ਫਿਰਿ ਨਾਗੇ ਨਹੀ ਥੀਵਨਾ ॥ ੩ ॥**

ਪੈਨਣਾ ਉਹ ਸਫਲ ਹੈ ਜਿਸ ਕਰਕੇ ਪਰਮੇਸ਼ਰ ਇੱਜ਼ਤ ਰੱਖ, ਪਰਮੇਸ਼ਰ ਪਟ ਲਈ, ਜਾਂ *'ਪ੍ਰੇਮ ਪਟੋਲ ਤੈ ਸਹਿ ਦਿਤਾ ਢਕਣ ਕੂ ਪਤ ਮੇਰੀ'* ਅਜੇਹੇ ਕਪੜਿਆ ਦੇ ਪੈਨਣੇ ਕਰਕੇ ਫਿਰ ਨੰਗੇ ਨਹੀਂ ਹੋਈਦਾ ॥ ੩ ॥

**ਭੋਗਨਾ ਮਨ ਮਧੇ ਹਰਿ ਰਸੁ ਸੰਤਸੰਗਤਿ ਮਹਿ ਲੀਵਨਾ ॥ ੪ ॥**

ਭੋਗਣਾ ਉਹ ਸਫਲ ਹੈ ਜੇਹੜਾ ਸਤਸੰਗਤ ਵਿਚ ਜਾ ਕੇ ਮਨ ਮਧੇ=ਮਨ ਦੇ ਵਿਚ ਹਰੀ ਰਸ ਦਾ ਲੀਵਨਾ=ਲੈਣਾ ਹੈ ॥ ੪ ॥

**ਬਿਨੁ ਤਾਗੇ ਬਿਨੁ ਸੂਈ ਆਨੀ ਮਨੁ ਹਰਿ ਭਗਤੀ ਸੰਗਿ ਸੀਵਨਾ ॥ ੫ ॥**

ਸੀਵਨਾ ਉਹ ਸਫਲ ਹੈ ਜੇਹੜਾ ਮੋਹ ਰੂਪ ਧਾਗੇ ਤੋ ਬਿਨਾਂ ਅਤੇ ਸੰਸਾਰਾਕਾਰ ਬਿਰਤੀ ਰੂਪੀ ਸੂਈ ਆਨੀ=ਲਿਆਏ ਤੋਂ ਬਿਨਾਂ, ਪ੍ਰੇਮ ਰੂਪੀ ਧਾਗੇ ਕਰਕੇ ਬ੍ਰਹਮਾਕਾਰ ਬਿਰਤੀ ਰੂਪੀ ਸੂਈ ਨੂੰ ਆਨੀ=ਲਿਆ ਕੇ ਮਨ ਰੂਪ ਕਪੜੇ ਨੂੰ ਹਰੀ ਦੀ ਭਗਤੀ ਨਾਲ ਸਿਊਂਣਾ ਹੈ ॥ ੫ ॥

**ਮਾਤਿਆ ਹਰਿ ਰਸ ਮਹਿ ਰਾਤੇ ਤਿਸੁ ਬਹੁੜਿ ਨ ਕਬਹੂ ਅਉਖੀਵਨਾ ॥ ੬ ॥**

ਮਾਤਿਆ=ਮਸਤ ਹੋਣਾ ਉਹ ਸਫਲ ਹੈ, ਜੋ ਹਰੀ ਰਸ ਵਿਚ ਰੱਤੇ ਰਹਿਣਾ ਹੈ, ਕਿਉਂਕਿ ਫਿਰ ਕਦੇ ਭੀ ਅਉਖੀਵਨਾ=ਮਸਤੀ ਨੇ ਦੂਰ ਨਹੀਂ ਹੋਣਾ ਅਤੇ ਨਾ ਹੀ ਅਉਖੀਵਨਾ=ਅਮਲ ਦੀ ਤੋਟ ਹੋਣੀ ਹੈ।

*ਅਥਵਾ:-* ਮਾਤਿਆ=ਮਤੇ ਹੋਏ ਜੋ ਸੰਤ ਹਨ, ਉਹਨਾਂ ਦੁਆਰੇ ਹਰੀ ਰਸ ਵਿਚ ਤਦਾਕਾਰ ਹੋਵੇ, ਉਸ ਨੂੰ ਫਿਰ ਕਦੇ ਅਉਖੀਵਨਾ=ਔਖਾ ਨਹੀਂ ਹੋਣ ਪੈਂਦਾ, ਉਸ ਨੂੰ ਹਮੇਸ਼ਾ ਖੀਵਨਾ=ਮੀਵਨਾ=ਮਸਤੀ ਚੜ੍ਹੀ ਰਹਿੰਦੀ ਹੈ ॥ ੬ ॥

**ਮਿਲਿਓ ਤਿਸੁ ਸਰਬ ਨਿਧਾਨਾ ਪ੍ਰਭਿ ਕ੍ਰਿਪਾਲਿ ਜਿਸੁ ਦੀਵਨਾ ॥ ੭ ॥**

ਉਸ ਨੂੰ ਸਾਰਿਆਂ ਪਦਾਰਥਾਂ ਦਾ ਨਿਧਾਨਾ=ਖਜ਼ਾਨਾ ਮਿਲਿਆ ਹੈ, ਜਿਸ ਨੂੰ ਪ੍ਰਭੂ ਨੇ ਕ੍ਰਿਪਾਲੂ ਹੋ ਕੇ ਦੀਵਨਾ=ਦਿੱਤਾ ਹੈ ॥ ੭ ॥

**ਸੁਖੁ ਨਾਨਕ ਸੰਤਨ ਕੀ ਸੇਵਾ ਚਰਣ ਸੰਤ ਧੋਇ ਪੀਵਨਾ ॥ ੮ ॥ ੩ ॥ ੬ ॥**

ਗੁਰੂ ਜੀ ਕਥਨ ਕਰਦੇ ਹਨ— ਸੁਖ ਤਾਂ ਸੰਤਾਂ ਦੀ ਸੇਵਾ ਵਿਚ ਹੈ, ਇਸ ਲਈ ਸੰਤਾਂ ਦੇ ਚਰਨ ਧੋ ਕੇ ਪੀਣਾ ਕਰੇ ॥ ੮ ॥ ੩ ॥ ੬ ॥

**ਮਾਰੂ ਮਹਲਾ ੫ ਘਰੁ ੮ ਅੰਜੁਲੀਆ ੧ਓ ਸਤਿਗੁਰ ਪ੍ਰਸਾਦਿ ॥**

ਅੰਜੁਲੀਆਂ ਛੰਦ ਦੀ ਚਾਲ ਹੈ। *ਵਾ:-* ਅੰ=ਹੇ ਪਿਆਰੇ ਭਾਈ ! ਤੂੰ ਪਰਮੇਸ਼ਰ ਦੀ ਤਰਫ

ਜੁਲੀਆਂ=ਚਲਨਾ ਕਰ। ਗੁਰੂ ਜੀ ਇਸ ਸ਼ਬਦ ਵਿਚ ਮਾਇਆ ਦਾ ਚਮਤਕਾਰ ਵਿਖਾਉਂਦੇ ਹੋਏ ਉਪਦੇਸ਼ ਦੇਣਾ ਕਰਦੇ ਹਨ—

**ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥**

ਜਿਸ ਦੇ ਘਰ ਵਿਚ ਮਾਇਆ ਬਹੁਤੀ ਹੈ, ਓਸੇ ਦੇ ਘਰ ਵਿਚ ਹਮੇਸ਼ਾ ਚਿੰਤਾ ਬਣੀ ਰਹਿੰਦੀ ਹੈ ਕਿ ਜੇ ਅਫਸਰਾਂ ਨੂੰ ਪਤਾ ਲਗ ਗਿਆ ਤਾਂ ਟੈਕਸਾਂ ਦੇਣੀਆਂ ਪੈਣਗੀਆਂ, ਚੋਰਾਂ ਦੀ ਭੀ ਚਿੰਤਾ ਰਹਿੰਦੀ ਹੈ ਜੇ ਚੋਰਾਂ ਨੂੰ ਪਤਾ ਲਗ ਗਿਆ ਤਾਂ ਉਹ ਲੁਟ ਕੇ ਲੈ ਜਾਣਗੇ।

*ਯਥਾ:-* ਲੱਖ ਵਾਲਿਆਂ ਨੂੰ ਲੱਖ ਲੱਖ ਝਗੜੇ, ਕ੍ਰੋੜ ਵਾਲੇ ਨਹੀਂ ਸੌਂਦੇ।

**ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥**

ਜਿਸ ਦੇ ਘਰ ਵਿਚ ਥੋੜ੍ਹੀ ਹੈ ਉਹ ਮਾਇਆ ਵਾਸਤੇ ਭਜਾ ਫਿਰਦਾ ਹੈ।

**ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥ ੧॥**

ਜੇਹੜਾ ਦੋਹਾਂ ਬਿਵਸਥਾ ਤੋਂ ਮੁਕਤਾ=ਰਹਿਤ ਹੈ, ਬਹੁਤੀ ਤੋਂ ਤੇ ਥੋੜ੍ਹੀ ਤੋਂ, ਇਨ੍ਹਾਂ ਦੋਹਾਂ ਹਾਲਤਾਂ ਤੋਂ ਜੇਹੜਾ ਬਚਿਆ ਹੈ ਓਹੀ ਜਗਤ ਵਿਚ ਸੁਹੇਲਾ=ਸੁਖੀ ਭਾਲੀਦਾ ਹੈ॥ ੧॥

**ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ॥**

**ਬਹੁ ਬਿਧਿ ਬੇਦ ਪਾਠ ਸਭਿ ਸੋਧਾ॥**

ਜਿਸ ਘਰ ਵਿਚ ਰਾਜ ਭਾਗ ਹੈ ਉਸ ਨੂੰ ਨਰਕ ਦੀ ਪ੍ਰਾਪਤੀ ਹੁੰਦੀ ਹੈ, ਕਿਉਂਕਿ ਰਾਜ ਪ੍ਰਵਿਰਤੀ ਕਰਕੇ ਵਿਸ਼ਈ ਤੇ ਐਸ਼ ਪ੍ਰਸਤੀ ਹੋ ਜਾਂਦਾ ਹੈ ਜਾਂ ਗ੍ਰਿਹ=ਗ੍ਰਹਸਤ ਵਿਚ ਰਹਿ ਕੇ ਪਾਪ ਕਰਮਾਂ ਕਰਕੇ ਨਰਕ ਦੀ ਪ੍ਰਾਪਤੀ ਹੁੰਦੀ ਹੈ, ਰਾਜ ਭਾਗ ਵਿਚ ਕੁ-ਨਿਆਇ ਕਰਨ ਨਾਲ ਨਰਕ ਦੀ ਪ੍ਰਾਪਤੀ ਹੈ, ਉਦਾਸ ਤਾਹੀ ਵਿਚ ਯਾਨੇ ਸਾਧੂਪਣੇ ਵਿਚ ਕ੍ਰੋਧ ਕਰਨ ਨਾਲ ਨਰਕ ਦੀ ਪ੍ਰਾਪਤੀ ਹੁੰਦੀ ਹੈ। ਸਾਰਿਆਂ ਬੇਦਾਂ ਦਾ ਪਾਠ ਬਹੁਤ ਤਰ੍ਹਾਂ ਨਾਲ ਸੋਧਿਆ ਹੈ ਸਾਰੇ ਬੇਦ ਏਹੋ ਆਖਦੇ ਹਨ।

**ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ॥ ੨॥**

ਦੇਹ ਦੇ ਵਿਚ ਜੋ ਨਿਰਲੇਪ ਰਹਿੰਦਾ ਹੈ ਉਸ ਪੁਰਸ਼ ਦੀ ਘਾਲੀਐ=ਕਮਾਈ, ਪੂਰਨ=ਪੂਰੀ ਹੈ॥ ੨॥

**ਜਾਗਤ ਸੂਤਾ ਭਰਮਿ ਵਿਗੂਤਾ॥ ਬਿਨੁ ਗੁਰ ਮੁਕਤਿ ਨ ਹੋਈਐ ਮੀਤਾ॥**

ਇਹ ਜੀਵ ਜਾਗਦਾ ਹੀ ਸੁਤਾ ਹੋਇਆ ਹੈ, ਅਰਥਾਤ ਸਭ ਕੁਝ ਸਮਝਦਾ ਹੋਇਆ ਭੀ ਭੈੜੇ ਕਰਮ ਕਰਦਾ ਹੈ, *ਵਾ:-* ਜਾਗਤ=ਮਨੁੱਖ ਦੇਹ ਨੂੰ ਪਾ ਕੇ ਮੋਹ ਨੀਂਦ ਵਿਚ ਸੁਤਾ ਹੋਇਆ ਹੈ,

*ਵਾ:-* ਜਾਗਤ=ਵੇਦਾ ਸ਼ਾਸਤ੍ਰਾਂ ਨੂੰ ਪੜ੍ਹ ਕੇ ਭੀ ਅਵਿਦਿਆ ਦੀ ਨੀਂਦ ਵਿਚ ਸੁਤਾ ਹੋਇਆ ਹੈ, ਇਸ ਲਈ ਭਰਮ ਵਿਚ ਵਿਗੂਤਾ=ਖਰਾਬ ਹੋ ਰਿਹਾ ਹੈ ਹੇ ਮਿੱਤਰੋ ! ਗੁਰੂ ਦੀ ਸ਼ਰਨ ਆਏ ਤੋਂ ਬਿਨਾਂ ਮੁਕਤ ਨਹੀਂ ਹੋਈਦਾ।

**ਸਾਧਸੰਗਿ ਤੁਟਹਿ ਹਉ ਬੰਧਨ ਏਕੋ ਏਕੁ ਨਿਹਾਲੀਐ॥ ੩॥**

ਸਤਸੰਗਤ ਕਰਦਿਆਂ ਜਿਸ ਵੇਲੇ ਹੰਗਤਾਂ ਦੇ ਬੰਧਨ ਟੁੱਟਦੇ ਹਨ, ਤਾਂ ਸਭ ਪਾਸੇ ਇਕੋ ਇਕ ਵਾਹਿਗੁਰੂ ਨੂੰ ਨਿਹਾਲੀਐ=ਵੇਖਦਾ ਹੈ॥ ੩॥

**ਕਰਮ ਕਰੈ ਤ ਬੰਧਾ ਨਹ ਕਰੈ ਤ ਨਿੰਦਾ॥**
**ਮੋਹ ਮਗਨ ਮਨੁ ਵਿਆਪਿਆ ਚਿੰਦਾ॥**

ਜੇਕਰ ਜੀਵ ਕਰਮਾਂ ਨੂੰ ਕਰੇ ਤਾਂ ਬੰਨ੍ਹਿਆ ਜਾਂਦਾ ਹੈ, ਜੇਕਰ ਕਰਮਾਂ ਨੂੰ ਨਾ ਕਰੇ ਤਾਂ ਨਿੰਦਿਆ ਹੁੰਦੀ ਹੈ। ਮੋਹ ਦੀ ਮਗਨਤਾ ਕਰਕੇ ਜੀਵ ਦਾ ਮਨ ਚਿੰਦਾ=ਚਿੰਤਾ ਵਿਚ ਵਿਆਪ ਰਿਹਾ ਹੈ।

**ਗੁਰ ਪ੍ਰਸਾਦਿ ਸੁਖੁ ਦੁਖੁ ਸਮ ਜਾਣੈ ਘਟਿ ਘਟਿ ਰਾਮੁ ਹਿਆਲੀਐ॥ ੪॥**

ਗੁਰਾਂ ਦੀ ਕ੍ਰਿਪਾ ਨਾਲ ਸੁਖ ਦੁੱਖ ਨੂੰ ਸਮ ਕਰਕੇ ਭਾਵ ਇਕਸਾਰ ਜਾਨਣਾ ਕਰੇ, ਤਾਂ ਘਟਿ ਘਟਿ=ਸ਼ਰੀਰ ਸਰੀਰ ਦੇ ਹਿਆਲੀਐ=ਹਿਰਦੇ ਘਰ ਵਿਚ ਪਰਮਾਤਮਾ ਨੂੰ ਪੂਰਨ ਹਿਆਲੀਐ=ਵੇਖਦਾ ਹੈ।

**ਸੰਸਾਰੈ ਮਹਿ ਸਹਸਾ ਬਿਆਪੈ॥ ਅਕਥ ਕਥਾ ਅਗੋਚਰ ਨਹੀ ਜਾਪੈ॥**

ਸੰਸਾਰ ਦੇ ਵਿਚ ਰਹਿਣ ਕਰਕੇ ਤਾਂ ਸੰਸਾ ਹੀ ਵਿਆਪਦਾ ਹੈ। ਸੰਸਿਆਂ ਕਰਕੇ ਜਿਸ ਅਗੋਚਰ ਪ੍ਰਭੂ ਦੀ ਕਥਾ ਅਕਥ ਹੈ ਉਹ ਜਾਪੈ=ਜਾਣਿਆ ਨਹੀਂ ਜਾਂਦਾ।

**ਜਿਸਹਿ ਬੁਝਾਏ ਸੋਈ ਬੂਝੈ ਓਹੁ ਬਾਲਕ ਵਾਗੀ ਪਾਲੀਐ॥ ੫॥**

ਜਿਸ ਨੂੰ ਪਰਮੇਸ਼ਰ ਸਮਝਾਂਦਾ ਹੈ ਓਹੀ ਪੁਰਸ਼ ਸਮਝਦਾ ਹੈ, ਜੇਹੜਾ ਸਮਝ ਗਿਆ ਹੈ ਉਸ ਨੂੰ ਪਰਮੇਸ਼ਰ ਬਾਲਕ ਵਾਂਗੂੰ ਪਾਲਦਾ ਹੈ, ਜਿਵੇਂ ਮਾਂ ਪਿਓ ਬੱਚੇ ਨੂੰ ਪਾਲਦੇ ਹਨ॥ ੫॥

**ਛੋਡਿ ਬਹੈ ਤਉ ਛੂਟੈ ਨਾਹੀ॥ ਜਉ ਸਿੰਚੈ ਤਉ ਭਉ ਮਨ ਮਾਹੀ॥**

ਜੇਕਰ ਮਾਇਆ ਛੱਡ ਬੈਠੇ ਤਾਂ ਮਾਇਆ ਛੁਟਦੀ ਨਹੀਂ ਹੈ ਕਿਉਂਕਿ ਲੋੜ ਅਨੁਸਾਰ ਖਾਣ ਪੀਣ ਦੀਆਂ ਵਾਸ਼ਨਾਂ ਨਾਲ ਹੀ ਬਣੀਆਂ ਰਹਿੰਦੀਆਂ ਹਨ। ਜੇਕਰ ਮਾਇਆ ਨੂੰ ਸਿੰਚੈ='ਕੱਠਾ ਕਰੇ ਤਾਂ ਮਨ ਵਿਚ ਡਰ ਬਣਿਆ ਰਹਿੰਦਾ ਹੈ।

**ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ॥ ੬॥**

ਇਸ ਮਾਇਆ ਦੇ ਵਿਚ ਰਹਿੰਦਿਆਂ ਹੋਇਆਂ ਹੀ ਇਸ ਦੀ ਪਤਆਬਰੋ ਰੱਖਦਾ ਹੈ, ਉਸ ਸਾਧੂ ਦੇ ਸਿਰ ਉਤੇ ਜਸ ਰੂਪੀ ਚੌਰ ਢੁਲਦਾ ਹੈ ਜਾਂ ਓਹ ਪ੍ਰਮੇਸ਼ਰ ਉਸ ਸਾਧੂ ਦੇ ਸਿਰ ਉਤੇ ਜਸ ਰੂਪ ਚੌਰ ਢੁਲਾਂਵਦਾ ਹੈ॥ ੬॥

**ਜੋ ਸੂਰਾ ਤਿਸ ਹੀ ਹੋਇ ਮਰਣਾ॥ ਜੋ ਭਾਗੈ ਤਿਸੁ ਜੋਨੀ ਫਿਰਣਾ॥**

ਜੇਹੜਾ ਸੂਰਬੀਰ ਹੁੰਦਾ ਹੈ ਓਸੇ ਦਾ ਰਣਭੂਮਕਾ ਵਿਚ ਮਰਨਾ ਹੁੰਦਾ ਹੈ। ਜੇਹੜਾ ਕਾਇਰ ਹੋ ਕੇ ਭਜ ਜਾਂਦਾ ਹੈ ਤਿਸ ਦਾ ਜੂਨੀਆਂ ਵਿਚ ਫਿਰਨਾ ਹੁੰਦਾ ਹੈ। ਏਸੇ ਤਰ੍ਹਾਂ ਜੇਹੜਾ ਕਾਮ, ਕ੍ਰੋਧ ਆਦਿਕਾਂ ਦੇ ਜਿੱਤਨੇ ਵਾਲਾ ਸੂਰਬੀਰ ਮਹਾਤਮਾ ਹੁੰਦਾ ਹੈ ਓਸੇ ਦਾ ਜੀਵਤ ਭਾਅ ਤੋਂ ਮਰਨਾ ਹੁੰਦਾ ਹੈ। ਜੇਹੜਾ ਕਾਇਰ ਹੋ ਕੇ ਭਜ ਜਾਂਦਾ ਹੈ, ਭਾਵ ਕਾਮ ਆਦਿਕਾਂ ਨੂੰ ਨਹੀਂ ਜਿੱਤ ਸਕਦਾ ਉਸ ਦਾ ਜੂਨੀਆਂ ਵਿਚ ਫਿਰਨਾ ਹੁੰਦਾ ਹੈ।

**ਜੋ ਵਰਤਾਏ ਸੋਈ ਭਲ ਮਾਨੈ ਬੁਝਿ ਹੁਕਮੈ ਦੁਰਮਤਿ ਜਾਲੀਐ॥ ੭॥**

ਪਰਮੇਸ਼ਰ ਦੁੱਖ ਸੁਖ ਆਦਿਕ ਜੋ ਭੀ ਭਾਣਾ ਵਰਤਾਉਂਦਾ ਹੈ ਉਸ ਨੂੰ ਭਲਾ ਕਰਕੇ ਮੰਨੇ, ਪਰਮੇਸ਼ਰ ਦੇ

ਹੁਕਮ ਨੂੰ ਬੁਝ ਕੇ ਦੁਰਮਤਿ=ਖੋਟੀ ਮਤ ਨੂੰ, ਜਾਲੀਐ=ਸਾੜਨਾ ਕਰੀਏ॥ ੭॥

**ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ॥ਕਰਿ ਕਰਿ ਵੇਖੈ ਅਪਣੇ ਜਚਨਾ॥**

ਜਿਸ ਜਿਸ ਤਰਫ ਜੀਵਾਂ ਨੂੰ ਕਰਮਾਂ ਅਨੁਸਾਰ ਲਗਾਂਵਦਾ ਹੈ, ਤਿਧਰ ਤਿਧਰ ਹੀ ਜੀਵ ਲਗਨਾ ਕਰਦੇ ਹਨ। ਆਪਣੇ ਜਚਨਾ=ਜਾਚਕ ਜੀਵਾਂ ਨੂੰ ਆਪ ਹੀ ਉਤਪੰਨ ਕਰ ਕਰਕੇ ਵੇਖਣਾ ਕਰਦਾ ਹੈ, ਵਾ:- ਆਪਣੇ ਜਚਨਾ=ਕੌਤਕਾਂ ਨੂੰ ਆਪ ਹੀ ਕਰ ਕਰਕੇ ਵੇਖਣਾ ਕਰਦਾ ਹੈ।

**ਨਾਨਕ ਕੇ ਪੂਰਨ ਸੁਖਦਾਤੇ ਤੂ ਦੇਹਿ ਤ ਨਾਮੁ ਸਮਾਲੀਐ॥ ੮॥ ੧॥ ੭॥**

ਗੁਰੂ ਜੀ ਕਥਨ ਕਰਦੇ ਹਨ—ਹੇ ਪੂਰਨ ਸੁਖਾਂ ਕੇ ਦਾਤੇ ਮੈਂ ਦਾਸ ਦੇ ਮਾਲਕ ਪ੍ਰਭੂ ! ਜੇ ਤੂੰ ਕਿਰਪਾ ਕਰਕੇ ਸਿਮਰਨ ਦੇਵੇਂ ਤਾਂ ਅਸੀਂ ਤੇਰੇ ਨਾਮ ਨੂੰ ਸੰਭਾਲਣਾ ਕਰੀਏ॥ ੮॥ ੧॥ ੭॥

## ਮਾਰੂ ਮਹਲਾ ੫॥

ਸਿੱਖਾਂ ਨੂੰ ਵੈਰਾਗ ਜਨਕ ਉਪਦੇਸ਼ ਦੇਂਦੇ ਹਨ—

**ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥**

ਗ੍ਰਹਸਥ ਜਾਂ ਸੰਸਾਰ ਬ੍ਰਿਛ ਹੇਠਾਂ ਸਾਰੇ ਜੀਵਾਂ ਰੂਪ ਪੰਛੀ ਇੱਕਠੇ ਹੋਏ ਹੋਏ ਹਨ। ਜਿਨ੍ਹਾਂ ਵਿਚੋਂ ਇਕ ਤਤੇ=ਤਮੋ ਗੁਣੀ ਬਚਨ ਬੋਲਦੇ ਹਨ ਤੇ ਇਕ ਸਤੋਗੁਣੀ ਭਾਵ ਮਿੱਠੇ ਬਚਨ ਬੋਲਦੇ ਹਨ।

**ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥ ੧॥**

ਪਹਿਲੇ ਕਾਲ ਰੂਪੀ ਸੂਰਜ ਅਸਤ ਹੋਇਆ ਹੋਇਆ ਸੀ, ਉਹ ਜਿਸ ਵੇਲੇ ਆ ਕੇ ਉਦੇ ਹੋਇਆ, ਭਾਵ ਕਾਲ ਆ ਕੇ ਪ੍ਰਗਟਿਆ ਤਾਂ ਜਿਉਂ ਜਿਉਂ ਜੀਵਾਂ ਦੀ ਅਉਧ=ਉਮਰਾ, ਵਿਹਾਣੀਆ=ਬਤੀਤ ਹੁੰਦੀ ਗਈ ਤਿਉਂ ਤਿਉਂ ਜੀਵਾਂ ਰੂਪ ਪੰਛੀ ਉਠ ਕੇ ਚਲਦੇ ਹੋਏ, ਜਾਂ ਜਿਨ੍ਹਾਂ ਦੇ ਪਾਸ ਕਾਲ ਰੂਪੀ ਸੂਰਜ ਆ ਕੇ ਉਦੇ ਹੋਇਆ ਅਸਤੁ=ਹੈ, ਉਹ ਇਸ ਲੋਕ ਚੋਂ ਉਠ ਕੇ ਪ੍ਰਲੋਕ ਰਸਤੇ ਵਿਚ ਚਲਦੇ ਹੋਏ, ਜਿਵੇਂ ਜਿਵੇਂ ਜੀਵਾਂ ਦੀ ਉਮਰਾ ਬੀਤਦੀ ਗਈ ਹੈ॥ ੧॥

**ਪਾਪ ਕਰੇਦੜ ਸਰਪਰ ਮੁਠੇ॥ ਅਜਰਾਈਲਿ ਫੜੇ ਫੜਿ ਕੁਠੇ॥**

ਪਾਪ ਕਰਮਾਂ ਦੇ ਕਰਨ ਵਾਲੇ ਪੁਰਸ਼ ਸਰਪਰ ਮੁਠੇ=ਜ਼ਰੂਰ ਲੁਟੇ ਪੁਟੇ ਗਏ। ਅਜਰਾਈਲ ਜਮ ਉਹਨਾਂ ਪਾਪੀਆਂ ਨੂੰ ਫੜ ਫੜ ਕੇ ਕੁਠੇ=ਕੋਂਹਦਾ ਹੈ।

[ਪੰਨਾ ੧੦੨੦]

**ਦੋਜਕਿ ਪਾਏ ਸਿਰਜਣਹਾਰੈ ਲੇਖਾ ਮੰਗੈ ਬਾਣੀਆ ॥ ੨॥**

ਸਿਰਜਨਹਾਰ ਪਰਮਾਤਮਾ ਨੇ ਉਹ ਪੁਰਸ਼ ਦੋਜਕਿ=ਨਰਕਾਂ ਵਿਚ ਪਾਏ ਹਨ, ਬਾਣੀਆ=ਧਰਮ ਰਾਜਾ ਉਹਨਾਂ ਪਾਸੋਂ ਕੀਤੇ ਕਰਮਾਂ ਦਾ ਹਿਸਾਬ ਮੰਗਦਾ ਹੈ॥ ੨॥

**ਸੰਗਿ ਨ ਕੋਈ ਭਈਆ ਬੇਬਾ॥ ਮਾਲੁ ਜੋਬਨੁ ਧਨੁ ਛੋਡਿ ਵਵੇਸਾ॥**

ਇਸ ਦੇ ਨਾਲ ਮਦਦ ਕਰਨ ਵਾਸਤੇ ਨਾ ਕੋਈ ਭਈਆ=ਭਰਾ ਤੇ ਨਾ ਹੀ ਬੇਬਾ=ਭੈਣ ਜਾਂਦੀ ਹੈ। ਮਾਲ,

ਜੁਆਨੀ ਅਤੇ ਧਨ ਨੂੰ ਇਥੇ ਹੀ ਛੱਡ ਕੇ ਵਵੇਸਾ=ਚਲਿਆ ਜਾਂਦਾ ਹੈ।

**ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ ॥ ੩ ॥**

ਜਿਸ ਪੁਰਸ਼ ਨੇ ਕਰੀਮ ਕਰਣ=ਕ੍ਰਿਪਾ ਦੇ ਕਰਨ ਵਾਲੇ ਕਰਤੇ ਪੁਰਖ ਨੂੰ ਨਹੀਂ ਜਾਣਿਆ, ਉਸ ਨੂੰ ਧਰਮ ਰਾਜਾ ਤਿਲਾਂ ਦੀ ਘਾਣੀ ਵਾਂਙੂ ਕੋਹਲੂ ਵਿਚ ਪੀੜਦਾ ਹੈ॥ ੩ ॥

**ਖੁਸਿ ਖੁਸਿ ਲੈਦਾ ਵਸਤੁ ਪਰਾਈ ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ ॥**

ਹੇ ਪੁਰਸ਼ਾ ! ਤੂੰ ਪ੍ਰਾਈ ਵਸਤੂਆਂ ਖੋਹ ਖੋਹ ਕੇ ਕਾਬੂ ਕਰ ਲੈਂਦਾ ਹੈਂ। ਪਰ ਉਹ ਖੁਦਾਈ=ਪਰਮਾਤਮਾ ਤੇਰੇ ਨਾਲ ਹੀ ਤੇਰਿਆਂ ਕੰਮਾਂ ਨੂੰ ਵੇਖਦਾ ਤੇ ਸੁਣਦਾ ਹੈ।

**ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ ॥ ੪ ॥**

ਦੁਨੀਆਂ ਵਿਚ ਤੂੰ ਲਬ ਰੂਪੀ ਖਾਤੇ ਅੰਦਰ ਪਿਆ ਹੋਇਆ ਹੈਂ, ਜਾਂ ਲੋਭ ਕਰਕੇ ਤੂੰ ਦੁਨੀਆਂ ਰੂਪੀ ਖਾਤੇ ਅੰਦਰ ਡਿੱਗਾ ਪਿਆ ਹੈਂ ਅਤੇ ਅਗਲੀ=ਅੱਗੇ ਪ੍ਰਲੋਕ ਦੀ ਗੱਲ ਤੈਂਨੇ ਕੋਈ ਜਾਣੀ ਨਹੀਂ ਹੈ ਕਿ ਓਥੇ ਕਿੰਨੀ ਕੁ-ਸਜਾ ਮਿਲਣੀ ਹੈ॥ ੪ ॥

**ਜਮਿ ਜਮਿ ਮਰੈ ਮਰੈ ਫਿਰਿ ਜੰਮੈ ॥ ਬਹੁਤੁ ਸਜਾਇ ਪਇਆ ਦੇਸਿ ਲੰਮੈ ॥**

ਜੰਮਨੇ ਮਰਨੇ ਵਾਲਾ ਹੋ ਕੇ ਜੰਮਦਾ ਮਰਦਾ ਰਹੇਂਗਾ, ਫਿਰ ਭੀ ਕਈ ਵਾਰ ਜੰਮੇਗਾ ਤੇ ਮਰੇਂਗਾ, ਜਿਸ ਵੇਲੇ ਜਮ ਰਸਤੇ ਰੂਪੀ ਲੰਮੇ ਦੇਸ ਵਿਚ ਪਿਆ ਤਾਂ ਬੜੀ ਭਾਰੀ ਸਜਾ ਭੋਗਣੀ ਪਏਗੀ।

**ਜਿਨਿ ਕੀਤਾ ਤਿਸੈ ਨ ਜਾਣੀ ਅੰਧਾ ਤਾ ਦੁਖੁ ਸਹੈ ਪਰਾਣੀਆ ॥ ੫ ॥**

ਹੇ ਅੰਨ੍ਹੇ ਪੁਰਸ਼ਾ ! ਜਿਸ ਪ੍ਰਭੂ ਨੇ ਤੈਨੂੰ ਪੈਦਾ ਕੀਤਾ ਹੈ ਉਸ ਨੂੰ ਤੂੰ ਜਾਣਦਾ ਨਹੀਂ ਹੈਂ, ਹੇ ਪ੍ਰਾਣੀਆ ! ਤਾਂ ਹੀ ਤੂੰ ਦੁੱਖਾਂ ਨੂੰ ਸਹਾਰੇਂਗਾ॥ ੫ ॥

**ਖਾਲਕ ਥਾਵਹੁ ਭੁਲਾ ਮੁਠਾ ॥ ਦੁਨੀਆ ਖੇਲੁ ਬੁਰਾ ਰੁਠ ਤੁਠਾ ॥**

ਖਾਲਕ ਥਾਵਹੁ=ਪਰਮੇਸ਼ਰ ਨਾਲੋਂ ਭੁਲਿਆ ਹੋਇਆ ਤੂੰ ਕਾਮ ਆਦਿਕਾਂ ਕਰਕੇ ਮੁਠਾ=ਲੁਟਿਆ ਗਿਆ ਹੈਂ। ਦੁਨੀਆਂ ਦਾ ਖੇਲ ਬੁਰਾ ਹੈ ਪ੍ਰਾਪਤ ਹੋ ਜਾਵੇ ਤਾਂ ਇਹ ਤੁਠਾ=ਪ੍ਰਸੰਨ ਹੁੰਦਾ ਹੈ, ਜੇ ਵਿਜੋਗ ਹੋ ਜਾਵੇ ਤਾਂ ਰੁਠ=ਰੁਸ ਜਾਂਦਾ ਹੈ। *ਅਥਵਾ:-* ਦੁਨੀਆਂ ਦਾ ਖੇਲ ਬੁਰਾ ਹੈ, ਪਰਮੇਸ਼ਰ ਨੇ ਜੋ ਇਸ ਨੂੰ ਮਾਇਆ ਬਖਸ਼ੀ ਹੈ ਜਾਣੋ ਇਸ ਉਤੇ ਪਰਮੇਸ਼ਰ ਨੇ ਰੁਠਾ=ਕਰੋਧ ਕੀਤਾ ਹੈ, ਪਰ ਏਹ ਮੂਰਖ ਜੀਵ ਜਾਣਦਾ ਹੈ ਕਿ ਪਰਮੇਸ਼ਰ ਮੇਰੇ ਉਤੇ ਤੁਠਾ=ਪ੍ਰਸੰਨ ਹੋਇਆ ਹੈ।

**ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ ॥ ੬ ॥**

ਸਿਦਕ ਅਤੇ ਸਬੂਰੀ=ਸੰਤੋਖ ਵਾਲਾ ਸੰਤ ਇਸ ਕਰਕੇ ਇਸ ਜੀਵ ਨੂੰ ਨਹੀਂ ਮਿਲਿਆ, ਜੋ ਆਪਣੇ ਭਾਣੇ ਅੰਦਰ, ਭਾਵ ਮਨਮਤ ਦੇ ਅਨੁਸਾਰ ਵਤੈ=ਫਿਰਦਾ ਰਿਹਾ ਹੈ॥ ੬ ॥

**ਮਉਲਾ ਖੇਲ ਕਰੇ ਸਭਿ ਆਪੇ ॥ ਇਕਿ ਕਢੇ ਇਕਿ ਲਹਰਿ ਵਿਆਪੇ ॥**

ਮਉਲਾ=ਪਰਮਾਤਮਾ ਸਾਰੇ ਖੇਲ=ਕੌਤਕ ਆਪ ਹੀ ਕਰਦਾ ਹੈ। ਇਕਨਾਂ ਗੁਰਮੁਖਾਂ ਨੂੰ ਵਿਚਾਰ ਦੇ ਕੇ ਕੱਢ ਲਿਆ ਹੈ ਤੇ ਇਕ ਮਨਮੁਖ ਮਾਇਆ ਦੀ ਲਹਿਰ ਵਿਚ ਵਿਆਪੇ=ਘਿਰੇ ਹੋਏ ਹਨ।

**ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ ॥ ੭ ॥**

ਜਿਵੇਂ ਉਹ ਪਰਮੇਸ਼ਰ ਨਚਾਂਵਦਾ ਹੈ ਤਿਵੇਂ ਤਿਵੇਂ ਨੱਚਦੇ ਹਨ, ਕਿਰਤ=ਕਰਮਾਂ ਦੀ ਗਤੀ ਸਾਰਿਆਂ ਦੇ ਸਿਰ ਸਿਰ ਉਤੇ ਵਿਹਾਣੀਆ=ਬਤੀਤ ਹੋ ਰਹੀ ਹੈ॥ ੭॥

**ਮਿਹਰ ਕਰੇ ਤਾ ਖਸਮੁ ਧਿਆਈ ॥ ਸੰਤਾ ਸੰਗਤਿ ਨਰਕਿ ਨ ਪਾਈ ॥**

ਪਰਮੇਸ਼ਰ ਮਿਹਰ ਕਰੇ ਤਾਂ ਇਹ ਜੀਵ ਖਸਮੁ=ਪਰਮਾਤਮਾ ਨੂੰ ਧਿਆਉਂਦਾ ਹੈ ਅਤੇ ਸੰਤਾਂ ਦੀ ਸੰਗਤ ਕਰਕੇ ਨਰਕਾਂ ਦੀ ਸਜਾ ਨੂੰ ਨਹੀਂ ਪਾਂਦਾ।

**ਅੰਮ੍ਰਿਤ ਨਾਮ ਦਾਨੁ ਨਾਨਕ ਕਉ**
**ਗੁਣ ਗੀਤਾ ਨਿਤ ਵਖਾਣੀਆ ॥ ੮ ॥ ੨ ॥ ੮ ॥ ੧੨ ॥ ੨੦ ॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਨਾਨਕ ਨੂੰ ਨਾਮ ਅੰਮ੍ਰਿਤ ਦਾ ਦਾਨ ਦੇਣਾ ਕਰੋ, ਜਿਸ ਨਾਮ ਦੇ ਗੁਣਾਂ ਨੂੰ ਗੀਤਾ ਨਿਤਾਪ੍ਰਤੀ ਕਥਨ ਕਰਦੀ ਹੈ॥ ੮॥ ੨॥ ੮॥ ੧੨॥ ੨੦॥

## ਮਾਰੂ ਸੋਲਹੇ ਮਹਲਾ ੧

## ੧ੴ ਸਤਿਗੁਰ ਪ੍ਰਸਾਦਿ ॥

ਸ੍ਰੀ ਕਰਤਾਰ ਪੁਰ ਰੋੜਾਂ ਦੀ ਸਿਹਜਾ ਉਤੇ ਬੈਠ ਕੇ ਜਿਸ ਵੇਲੇ ਤਪ ਕੀਤਾ ਹੈ, ਉਸ ਵੇਲੇ ਵੈਰਾਗ ਮਈ ਸਰੂਪ ਵਿਚ ਇਸਥਿਤ ਹੋ ਕੇ ਇਹ ਮਾਰੂ ਸੋਲਹੇ ਉਚਾਰਨਾ ਕੀਤੇ ਹਨ।

ਸੋਲਹੇ ਛੰਦ ਦੀ ਚਾਲ ਹੈ, ਜਾਂ ਆਮ ਸੋਲ੍ਹਾਂ ਪੌੜੀਆਂ ਹੋਣ ਕਰਕੇ ਇਨ੍ਹਾਂ ਦਾ ਨਾਮ ਸੋਲਹੇ ਕਥਨ ਕੀਤਾ ਹੈ। ਜਿਵੇਂ ਅੱਠਾਂ ਪਦਾਂ ਵਾਲੇ ਸ਼ਬਦਾਂ ਦਾ ਨਾਮ 'ਅਸਟਪਦੀ' ਹੈ ਅਤੇ ਚੌਹਾਂ ਪਦਾਂ ਵਾਲੇ ਦਾ ਨਾਮ ਚਉਪਦਾ ਹੈ। ਭਾਵੇਂ ਇਨ੍ਹਾਂ ਵਿਚ ੧੫, ੧੬, ੧੭ ਤੇ ੨੧ ਪੌੜੀਆਂ ਤੱਕ ਭੀ ਸ਼ਬਦ ਆਏ ਹਨ ਪਰ ਸੰਗਜਾ ਸਭ ਦੀ ਸੋਲਹਾ ਹੈ।

**ਸਾਚਾ ਸਚੁ ਸੋਈ ਅਵਰੁ ਨ ਕੋਈ ॥ ਜਿਨਿ ਸਿਰਜੀ ਤਿਨ ਹੀ ਫੁਨਿ ਗੋਈ ॥**

ਸਚੁ=ਨਿਸਚੇ ਕਰਕੇ ਉਹ ਪਰਮੇਸ਼ਰ ਸੱਚਾ ਹੈ ਉਸ ਤੋਂ ਬਿਨਾਂ ਹੋਰ ਕੋਈ ਨਹੀਂ ਹੈ। ਜਿਸ ਪਰਮੇਸ਼ਰ ਨੇ ਸ੍ਰਿਸ਼ਟੀ ਸਿਰਜੀ=ਉਤਪੰਨ ਕੀਤੀ ਹੈ ਓਸੇ ਨੇ ਪੁਨਾ ਗੋਈ=ਮਿਲਾਈ, ਬੁਲਾਈ, ਛੁਪਾਈ ਹੈ।

**ਜਿਉ ਭਾਵੈ ਤਿਉ ਰਾਖਹੁ ਰਹਣਾ ਤੁਮ ਸਿਉ ਕਿਆ ਮੁਕਰਾਈ ਹੇ ॥ ੧ ॥**

ਜਿਵੇਂ ਆਪ ਜੀ ਨੂੰ ਰਖਿਆ ਭਾਂਵਦਾ ਹੈ, ਤਿਵੇਂ ਅਸੀਂ ਰਹਿਣਾ ਕਰਦੇ ਹਾਂ, ਆਪ ਜੀ ਪਾਸੋਂ ਕਿਵੇਂ ਮੁਕਰਿਆ ਜਾਂਦਾ ਹੈ, ਆਪ ਅੰਤਰਜਾਮੀ ਹੋ ਜਿਵੇਂ ਸਾਡਾ ਕਰਮ ਵੇਖਦੇ ਹੋ ਤਿਵੇਂ ਸਾਨੂੰ ਫਲ ਦੇਂਦੇ ਹੋ॥ ੧॥

**ਆਪਿ ਉਪਾਏ ਆਪਿ ਖਪਾਏ ॥ ਆਪੇ ਸਿਰਿ ਸਿਰਿ ਧੰਧੈ ਲਾਏ ॥**

ਆਪ ਸਾਰਿਆਂ ਨੂੰ ਉਤਪਤ ਕਰਦੇ ਹੋ, ਆਪ ਹੀ ਖਪਾਏ=ਮਾਰਦੇ ਹੋ ਅਤੇ ਆਪ ਹੀ ਸਿਰਿ ਸਿਰਿ=ਸਿਰਜ ਸਿਰਜ ਕੇ ਧੰਧਿਆਂ ਵਿਚ ਲਗਾਂਵਦੇ ਹੋ।

## ਆਪੇ ਵੀਚਾਰੀ ਗੁਣਕਾਰੀ ਆਪੇ ਮਾਰਗਿ ਲਾਈ ਹੇ ॥ ੨ ॥

ਹੇ ਪ੍ਰਭੂ ! ਤੂੰ ਆਪੇ ਵਿਚਾਰ ਕਰਦਾ ਹੈਂ, ਆਪ ਹੀ ਗੁਣਕਾਰੀ=ਉਪਕਾਰ ਕਰਦਾ ਹੈਂ ਅਤੇ ਆਪ ਹੀ ਸਾਰੀ ਦੁਨੀਆਂ ਵਖੋ ਵਖਰੇ ਰਸਤਿਆਂ ਵਿਚ ਲਗਾਈ ਹੈ। *ਅਥਵਾ:-* ਇਹ ਗੱਲ ਤੁਸਾਂ ਨੇ ਆਪ ਹੀ ਵਿਚਾਰੀ ਹੈ ਕਿ ਰਜੋ, ਸਤੋ, ਤਮੋ ਰੂਪ ਤਿੰਨਾਂ ਗੁਣਾਂ ਤੋਂ ਸ੍ਰਿਸ਼ਟੀ ਕਰਨੀ ਹੈ ਫੇਰ ਆਪ ਹੀ ਤੁਸਾਂ ਨੇ ਸਾਰੀ ਦੁਨੀਆਂ ਆਪੋ ਆਪਣੇ ਵਰਨ ਆਸ਼੍ਰਮਾਂ ਦੇ ਰਸਤੇ ਵਿਚ ਲਗਾਈ ਹੈ॥ ੨ ॥

## ਆਪੇ ਦਾਨਾ ਆਪੇ ਬੀਨਾ ॥ ਆਪੇ ਆਪੁ ਉਪਾਇ ਪਤੀਨਾ ॥

ਹੇ ਪ੍ਰਭੂ ! ਤੂੰ ਆਪ ਹੀ ਮਨ ਦੀਆਂ ਗੁਪਤ ਗੱਲਾਂ ਜਾਨਣੇ ਨੂੰ ਬੜਾ ਦਾਨਾ=ਦਨਾਈ ਵਾਲਾ ਹੈਂ ਤੇ ਤੂੰ ਆਪ ਹੀ ਬਾਹਰਲੇ ਕਰਮਾਂ ਦੇ ਵੇਖਣ ਨੂੰ ਬੀਨਾ=ਦ੍ਰਿਸ਼ਟਾ ਹੈਂ। ਤੂੰ ਆਪ ਹੀ ਸਭ ਨੂੰ ਉਤਪਨ ਕਰਦਾ ਹੈਂ ਆਪ ਹੀ ਪਤੀਨਾ=ਭਰੋਸਾ ਕਰਦਾ ਹੈਂ।

## ਆਪੇ ਪਉਣੁ ਪਾਣੀ ਬੈਸੰਤਰੁ ਆਪੇ ਮੇਲਿ ਮਿਲਾਈ ਹੇ ॥ ੩ ॥

ਤੂੰ ਆਪ ਹੀ ਹਵਾ, ਪਾਣੀ ਤੇ ਬੈਸੰਤਰੁ=ਅੱਗ ਇਤਿਆਦਿਕ ਤੱਤ ਰੂਪ ਹੋ ਰਿਹਾ ਹੈਂ ਅਤੇ ਤੂੰ ਆਪ ਹੀ ਇਨ੍ਹਾਂ ਤੱਤਾਂ ਦੇ ਮੇਲ ਨੂੰ ਆਪਸ ਵਿਚ ਮਿਲਾਂਵਦਾ ਹੈਂ॥ ੩ ॥

## ਆਪੇ ਸਸਿ ਸੂਰਾ ਪੂਰੋ ਪੂਰਾ ॥ ਆਪੇ ਗਿਆਨਿ ਧਿਆਨਿ ਗੁਰੁ ਸੂਰਾ ॥

ਹੇ ਪੂਰਨ ਪਰਮਾਤਮਾ ! ਤੂੰ ਆਪ ਹੀ ਸਸਿ=ਚੰਦ੍ਰਮਾ ਰੂਪ ਹੈਂ, ਹੇ ਪੂਰਨ ਪਰਮਾਤਮਾ ! ਤੂੰ ਆਪ ਹੀ ਸੂਰਜ ਰੂਪ ਹੈਂ। *ਅਥਵਾ:-* ਤੂੰ ਆਪ ਹੀ ਵੈਰਾਗ ਰੂਪ ਪੂਰਾ ਚੰਦ੍ਰਮਾ ਹੈਂ, ਤੂੰ ਆਪ ਹੀ ਗਿਆਨ ਰੂਪੀ ਪੂਰਾ ਸੂਰਜ ਹੈਂ। ਤੂੰ ਆਪ ਹੀ ਸੂਰਬੀਰ ਗੁਰੂ ਹੋ ਕੇ ਗਿਆਨ ਧਿਆਨ ਦੇ ਦੇਣ ਵਾਲਾ ਹੈਂ।

## ਕਾਲੁ ਜਾਲੁ ਜਮੁ ਜੋਹਿ ਨ ਸਾਕੈ ਸਾਚੇ ਸਿਉ ਲਿਵ ਲਾਈ ਹੇ ॥ ੪ ॥

ਹੇ ਸੱਚੇ ਪਰਮਾਤਮਾ! ਜਿਨ੍ਹਾਂ ਨੇ ਆਪ ਜੀ ਨਾਲ ਬਿਰਤੀ ਲਗਾਈ ਹੈ, ਉਹਨਾਂ ਨੂੰ ਜਮ ਕਾਲ ਜਾਲੁ=ਫਾਹ ਲੈ ਕੇ ਜੋਹਿ ਨ ਸਾਕੈ=ਵੇਖ ਨਹੀਂ ਸਕਦਾ॥ ੪ ॥

## ਆਪੇ ਪੁਰਖੁ ਆਪੇ ਹੀ ਨਾਰੀ ॥ ਆਪੇ ਪਾਸਾ ਆਪੇ ਸਾਰੀ ॥

ਤੂੰ ਆਪ ਹੀ ਪ੍ਰਤਖ ਪੁਰਸ਼ ਰੂਪ ਹੈਂ, ਆਪ ਹੀ ਨਾਰੀ=ਇਸਤ੍ਰੀ ਰੂਪ ਹੈਂ,

ਵਾ:- ਆਪ ਹੀ ਪੁਰਖੁ=ਈਸ਼੍ਵਰ ਰੂਪ ਹੈਂ, ਆਪ ਹੀ ਨਾਰੀ=ਮਾਇਆ ਰੂਪ ਹੈਂ।

ਤੂੰ ਆਪ ਹੀ ਪਾਸਾ ਰੂਪ ਹੈਂ ਆਪ ਹੀ ਸਾਰੀ=ਨਰਦਾਂ ਰੂਪ ਹੈਂ,

ਵਾ:- ਤੂੰ ਆਪ ਹੀ ਤਿੰਨਾਂ ਗੁਣਾਂ ਰੂਪ ਪਾਸਾ ਹੈਂ, ਆਪ ਹੀ ਜੀਵਾਂ ਰੂਪ ਸਾਰੀ=ਨਰਦਾਂ ਹੈਂ।

## ਆਪੇ ਪਿੜ ਬਾਧੀ ਜਗੁ ਖੇਲੈ ਆਪੇ ਕੀਮਤਿ ਪਾਈ ਹੇ ॥ ੫ ॥

ਤੂੰ ਆਪ ਹੀ ਹਠ ਬੰਨ੍ਹ ਕੇ ਜਗਤ ਰੂਪ ਪਿੜ=ਬਾਜੀ ਨੂੰ ਖੇਲ ਰਿਹਾ ਹੈਂ, ਤੈਂਨੇ ਆਪ ਹੀ ਸੱਤਾ ਰੂਪੀ ਕੀਮਤ ਪਾਈ ਹੈ॥ ੫ ॥

## ਆਪੇ ਭਵਰੁ ਫੁਲੁ ਫਲੁ ਤਰਵਰੁ ॥ ਆਪੇ ਜਲੁ ਥਲੁ ਸਾਗਰੁ ਸਰਵਰੁ ॥

ਤੂੰ ਆਪ ਹੀ ਭੌਰਾ ਰੂਪ, ਫੁਲ ਫਲ ਤੇ ਤਰਵਰੁ=ਬ੍ਰਿਛ ਰੂਪ ਹੈਂ। *ਅਥਵਾ:-* ਤੂੰ ਆਪ ਹੀ ਜਗਿਆਸੂ ਰੂਪ ਭੌਰਾ ਹੈਂ, ਧਰਮ ਰੂਪ ਫੁਲ, ਗਿਆਨ ਰੂਪ ਫਲ ਤੇ ਮਹਾਤਮਾ ਰੂਪ ਤਰੋਵਰ ਹੈਂ। ਤੂੰ ਆਪ ਹੀ ਜਲ ਰੂਪ, ਥਲ ਰੂਪ ਤੇ ਸਾਗਰ ਰੂਪ ਤੇ ਸਰੋਵਰ ਰੂਪ ਹੈਂ, *ਵਾ:-* ਤੂੰ ਆਪ ਹੀ ਪ੍ਰਤਖ ਜਲ ਦਾ ਥਲ=ਅਸਥਾਨ ਸਾਗਰ ਤੇ ਸਰੋਵਰ ਰੂਪ ਹੈਂ, *ਵਾ:-* ਨਾਮ ਰੂਪ ਜਲ ਦਾ ਅਸਥਾਨ ਬੇਦ ਰੂਪ ਸਾਗਰ ਹੈਂ ਤੇ ਤੂੰ ਆਪ ਹੀ ਨਾਮ ਰੂਪ ਜਲ ਦਾ ਅਸਥਾਨ ਸ਼ਾਸਤ੍ਰਾਂ ਰੂਪ ਸਰੋਵਰ ਹੈਂ, *ਵਾ:-* ਤੂੰ ਆਪ ਹੀ ਨਾਮ ਜਲ ਦਾ ਅਸਥਾਨ ਗੁਰੂ ਰੂਪ ਸਮੁੰਦਰ ਹੈਂ ਤੇ ਨਾਮ ਜਲ ਦਾ ਅਸ਼ਥਾਨ ਸਤਸੰਗ ਰੂਪ ਮਾਨ ਸਰੋਵਰ ਹੈਂ।

## ਆਪੇ ਮਛੁ ਕਛੁ ਕਰਣੀਕਰੁ ਤੇਰਾ ਰੂਪੁ ਨ ਲਖਣਾ ਜਾਈ ਹੇ ॥ ੬ ॥

ਹੇ ਪ੍ਰਭੂ ! ਤੂੰ ਆਪ ਹੀ ਮੱਛ ਅਵਤਾਰ ਹੋ ਕੇ ਮੱਛ ਵਾਲੀ ਕਰਨੀ ਕਰਦਾ ਹੈਂ, ਤੂੰ ਆਪ ਹੀ ਕੱਛ ਅਵਤਾਰ ਹੋ ਕੇ ਕੱਛ ਵਾਲੀ ਕਰਨੀ ਨੂੰ ਕਰਦਾ ਹੈਂ, ਆਪ ਜੀ ਦਾ ਖਾਸ ਰੂਪ ਕੋਈ ਲਖਿਆ ਨਹੀਂ ਜਾ ਸਕਦਾ॥ ੬ ॥

## ਆਪੇ ਦਿਨਸੁ ਆਪੇ ਹੀ ਰੈਣੀ॥ ਆਪਿ ਪਤੀਜੈ ਗੁਰ ਕੀ ਬੈਣੀ॥

ਹੇ ਪ੍ਰਭੂ ! ਤੂੰ ਆਪ ਹੀ ਦਿਨ ਰੂਪ ਹੈਂ, ਆਪ ਹੀ ਰੈਣੀ=ਰਾਤ ਰੂਪ ਹੈਂ, *ਵਾ:-* ਤੂੰ ਆਪ ਹੀ ਦਿਨਸੁ=ਗਿਆਨ ਰੂਪ ਹੈਂ ਆਪ ਹੀ ਰੈਣੀ ਅਵਿਦਿਆ ਰੂਪ ਹੈਂ *ਵਾ:-* ਤੂੰ ਆਪ ਹੀ ਦਿਨਸੁ=ਪੁੰਨ ਰੂਪ ਹੈਂ, ਆਪ ਹੀ ਰਾਤ=ਪਾਪ ਰੂਪ ਹੈਂ, *ਵਾ:-* ਆਪ ਹੀ ਸੁਖ ਦੁੱਖ ਰੂਪ ਹੈਂ, *ਵਾ:-* ਆਪ ਹੀ ਦਿਨਸੁ=ਹਰਖ ਤੇ ਰੈਣੀ=ਸੋਗ ਰੂਪ ਹੈਂ। ਤੂੰ ਆਪ ਹੀ ਜਗਿਆਸੂ ਰੂਪ ਹੋ ਕੇ ਗੁਰਾਂ ਦੇ ਬਚਨਾਂ ਪਰ ਭਰੋਸਾ ਕਰਦਾ ਹੈਂ।

## ਆਦਿ ਜੁਗਾਦਿ ਅਨਾਹਦਿ ਅਨਦਿਨੁ ਘਟਿ ਘਟਿ ਸਬਦੁ ਰਜਾਈ ਹੇ ॥ ੭ ॥

ਹੇ ਰਜਾਈ=ਹੁਕਮ ਦੇ ਕਰਨ ਵਾਲੇ ਸਬਦੁ=ਬ੍ਰਹਮ ! ਆਦਿ ਜੁਗਾਦਿ=ਸਦਾ ਸਦਾ ਅਨਾਹਦਿ=ਇਕ ਰਸ ਰਾਤ ਦਿਨ ਆਪ ਸਭ ਘਟਾਂ ਘਟਾਂ ਵਿਚ ਇਸਥਿਤ ਹੋ॥ ੭ ॥

## ਆਪੇ ਰਤਨੁ ਅਨੂਪੁ ਅਮੋਲੋ॥ ਆਪੇ ਪਰਖੇ ਪੂਰਾ ਤੋਲੋ॥

ਹੇ ਪ੍ਰਭੂ ! ਤੂੰ ਆਪ ਹੀ ਅਨੂਪੰ ਅਮੋਲਕ ਰਤਨ ਰੂਪ ਹੈਂ। ਆਪ ਹੀ ਪਰਖਣੇ ਵਾਲਾ ਹੈਂ ਆਪ ਹੀ ਪੂਰਾ ਤੋਲ ਰੂਪ ਹੈਂ। *ਅਥਵਾ:-* ਤੂੰ ਆਪ ਹੀ ਅਨੂਪੰ ਅਮੋਲਕ ਰਤਨੁ=ਵੈਰਾਗ ਰੂਪ ਹੈਂ, ਤੂੰ ਆਪ ਹੀ ਉਸ ਅਨੂਪੰ ਰਤਨੁ=ਵੈਰਾਗ ਦੇ ਪ੍ਰਖਣੇ ਵਾਲਾ ਜਗਿਆਸੂ ਰੂਪ ਹੈਂ, ਆਪ ਹੀ ਪੂਰਾ ਤੋਲੋ=ਵਿਚਾਰ ਰੂਪ ਹੈਂ।

[ਪੰਨਾ ੧੦੨੧]

## ਆਪੇ ਕਿਸ ਹੀ ਕਸਿ ਬਖਸੇ ਆਪੇ ਦੇ ਲੈ ਭਾਈ ਹੇ ॥ ੮ ॥

ਹੇ ਭਾਈ=ਭਾਵਨੇ ਜੋਗ ਪ੍ਰਭੂ ! ਤੂੰ ਆਪ ਹੀ ਕਿਸੇ ਨੂੰ ਕਸਿ=ਤਾੜਦਾ ਹੈਂ, ਆਪ ਹੀ ਕਿਸੇ ਨੂੰ ਬਖਸ਼ਦਾ ਹੈਂ, ਆਪ ਹੀ ਦੇਂਦਾ ਹੈਂ ਆਪ ਹੀ ਲੈਂਦਾ ਹੈਂ॥ ੮ ॥

## ਆਪੇ ਧਨਖੁ ਆਪੇ ਸਰ ਬਾਣਾ॥ ਆਪੇ ਸੁਘੜੁ ਸਰੂਪੁ ਸਿਆਣਾ॥

ਆਪ ਹੀ ਧਨਖ ਰੂਪ ਹੈਂ, ਆਪ ਹੀ ਬਾਣ ਦੇ ਸਰ=ਸਦ੍ਰਸ ਹੈਂ, ਜਾਂ ਆਪ ਹੀ ਸਰ=ਤੀਰ, ਬਾਣਾ=ਬਣਿਆਂ ਹੋਇਆ ਹੈਂ, *ਵਾ:-* ਆਪ ਹੀ ਸੁਧ ਮਨ ਰੂਪ ਧਨਖ ਹੈਂ, ਆਤਮ ਵਿਸ਼ੈਣੀ ਬੁੱਧੀ ਰੂਪ ਕਮਾਣ ਹੈਂ, ਆਪ ਹੀ ਸਰ=ਸਰੇਸ਼ਟ ਪ੍ਰੇਮ ਰੂਪੀ ਬਾਣ ਹੈਂ। ਆਪ ਹੀ ਸੁਘੜੁ ਸਰੂਪੁ=ਸੁੰਦਰ ਸਰੂਪ ਹੈਂ, ਆਪ ਹੀ ਸਿਆਣਾ=ਚਤੁਰ ਹੈਂ।

## ਕਹਤਾ ਬਕਤਾ ਸੁਣਤਾ ਸੋਈ ਆਪੇ ਬਣਤ ਬਣਾਈ ਹੇ॥ ੯॥

ਸੋ ਤੂੰ ਆਪ ਹੀ ਬਕਤਾ ਹੋ ਕੇ ਕਹਿੰਦਾ ਹੈਂ ਤੇ ਸਰੋਤਾ ਹੋ ਕੇ ਸੁਣਦਾ ਹੈਂ ਅਤੇ ਉਹਨਾਂ ਦੀ ਬਨਾਵਟ ਭੀ ਤੂੰ ਆਪ ਬਣਾਈ ਹੈ॥ ੯॥

## ਪਉਣੁ ਗੁਰੂ ਪਾਣੀ ਪਿਤ ਜਾਤਾ॥ ਉਦਰ ਸੰਜੋਗੀ ਧਰਤੀ ਮਾਤਾ॥

ਜਗਤ ਦਾ ਗੁਰੂ ਪੌਣ ਤੇ ਪਿਤਾ ਪਾਣੀ ਜਾਤਾ=ਜਾਣਿਆਂ ਜਾਂਦਾ ਹੈ। ਉਦਰ ਦਾ ਸੰਜੋਗੀ ਹੋਣ ਕਰਕੇ ਧਰਤੀ ਇਸ ਜੀਵ ਦੀ ਮਾਤਾ ਹੈ।

## ਰੈਣਿ ਦਿਨਸੁ ਦੁਇ ਦਾਈ ਦਾਇਆ ਜਗੁ ਖੇਲੈ ਖੇਲਾਈ ਹੇ॥ ੧੦॥

ਰਾਤ ਤੇ ਦਿਨ ਇਹ ਦੋਵੇਂ ਦਾਈ ਦਾਏ ਦੇ ਸਮਾਨ ਹਨ, ਇਨ੍ਹਾਂ ਦਾ ਖਿਡਾਇਆ ਹੋਇਆ ਜਗੁ=ਜੀਵ ਖੇਲ ਰਿਹਾ ਹੈ॥ ੧੦॥

## ਆਪੇ ਮਛੁਲੀ ਆਪੇ ਜਾਲਾ॥ ਆਪੇ ਗਊ ਆਪੇ ਰਖਵਾਲਾ॥

ਆਪੇ ਮੱਛੀ ਰੂਪ ਹੈਂ, ਆਪੇ ਜਾਲ ਰੂਪ ਹੈਂ। ਆਪੇ ਗਊਆਂ ਰੂਪ ਹੈਂ ਆਪ ਹੀ ਰਖਵਾਲਾ=ਗੁਆਲਾ ਹੈਂ। *ਅਥਵਾ:-* ਆਪੇ ਜੀਵ ਰੂਪ ਮੱਛੀ ਹੈਂ, ਆਪੇ ਮੋਹ ਰੂਪ ਜਾਲ ਹੈਂ, ਵਾ:- ਜਮਾਂ ਦਾ ਜਾਲ ਹੋ ਰਿਹਾ ਹੈ, ਆਪੇ ਉਪਨਿਸ਼ਦਾ ਰੂਪ ਗਊਆਂ ਹਨ, ਆਪੇ ਰਖਵਾਲਾ=ਬ੍ਰਹਮ ਹੈ, ਵਾ:- ਇੰਦ੍ਰੀਆਂ ਰੂਪ ਗਊਆਂ ਹੈ ਆਪ ਹੀ ਰਖਵਾਲਾ ਸਾਖੀ ਚੇਤਨ ਹੈਂ।

## ਸਰਬ ਜੀਆ ਜਗਿ ਜੋਤਿ ਤੁਮਾਰੀ ਜੈਸੀ ਪ੍ਰਭਿ ਫੁਰਮਾਈ ਹੇ॥ ੧੧॥

ਹੇ ਪ੍ਰਭੂ ! ਜਗਤ ਦੇ ਸਾਰਿਆਂ ਜੀਵਾਂ ਵਿਚ ਆਪ ਜੀ ਦੀ ਜੋਤਿ=ਚੇਤਨ ਸੱਤਾ ਹੈ, ਹੇ ਪ੍ਰਭੂ ! ਜੈਸੀ ਆਗਿਆ ਆਪ ਜੀ ਨੇ ਫੁਰਮਾਈ ਹੈ ਅਸਾਂ ਨੇ ਓਹੀ ਕਾਰ ਕੀਤੀ ਹੈ॥ ੧੧॥

## ਆਪੇ ਜੋਗੀ ਆਪੇ ਭੋਗੀ॥ ਆਪੇ ਰਸੀਆ ਪਰਮ ਸੰਜੋਗੀ॥

ਤੂੰ ਆਪ ਹੀ ਜੋਗੀ=ਮਹਾਤਮਾ ਰੂਪ ਹੈਂ, ਆਪ ਹੀ ਭੋਗੀ=ਗ੍ਰਿਹਸਥੀ ਰੂਪ ਹੈਂ, ਵਾ:- ਆਪ ਹੀ ਜੋਗੀ=ਸ਼ਿਵ ਰੂਪ ਹੈਂ ਆਪ ਹੀ ਭੋਗੀ=ਕ੍ਰਿਸ਼ਨ ਰੂਪ ਹੈਂ। ਵਾ:- ਆਪ ਹੀ ਰਸਾਂ ਦੇ ਲੈਣ ਵਾਲਾ ਹੈਂ, ਵਾ:- ਆਪ ਹੀ ਰਸੀਆ=ਪ੍ਰੇਮੀ ਹੈਂ, ਆਪ ਹੀ ਪਰਮ ਸੰਜੋਗੀ=ਬ੍ਰਹਮ ਸਰੂਪ ਹੈਂ, ਵਾ:- ਵਡਿਆਂ ਭਾਗਾਂ ਵਾਲਾ ਹੈਂ।

## ਆਪੇ ਵੇਬਾਣੀ ਨਿਰੰਕਾਰੀ ਨਿਰਭਉ ਤਾੜੀ ਲਾਈ ਹੇ॥ ੧੨॥

ਹੇ ਨਿਰੰਕਾਰ ਪ੍ਰਭੂ ! ਤੂੰ ਖੋਟੀ ਬਾਣੀ ਤੋਂ ਰਹਿਤ ਹੈਂ, ਵਾ:- ਸੰਸਾਰ ਵੇਬਾਣੀ=ਉਜਾੜ ਵਿਚ ਹੇ ਨਿਰੰਕਾਰ ਪ੍ਰਭੂ ! ਤੂੰ ਆਪਣੇ ਨਿਰਭਉ ਸਰੂਪ ਵਿਚ ਹੀ ਤਾੜੀ=ਸਮਾਧੀ ਲਗਾ ਰਿਹਾ ਹੈਂ॥ ੧੨॥

## ਖਾਣੀ ਬਾਣੀ ਤੁਝਹਿ ਸਮਾਣੀ॥ ਜੋ ਦੀਸੈ ਸਭ ਆਵਣ ਜਾਣੀ॥

ਚਾਰੇ ਖਾਣੀਆਂ ਚਾਰੇ ਬਾਣੀਆਂ ਤੇਰੇ ਵਿਚ ਸਮਾਅ ਰਹੀਆਂ ਹਨ। ਜੋ ਕੁਝ ਦੱਸ ਰਿਹਾ ਹੈ ਸਭ ਆਉਣੇ ਜਾਣ ਵਾਲਾ ਹੈ।

## ਸੇਈ ਸਾਹ ਸਚੇ ਵਾਪਾਰੀ ਸਤਿਗੁਰਿ ਬੂਝ ਬੁਝਾਈ ਹੇ॥ ੧੩॥

ਓਹੀ ਵਪਾਰੀ ਸੱਚੇ ਸ਼ਾਹ ਹਨ, ਜਾਂ ਸੱਚੇ ਸ਼ਾਹ ਪਰਮਾਤਮਾ ਦੇ ਓਹੀ ਵਾਪਾਰੀ ਹਨ ਜਿਨ੍ਹਾਂ ਨੂੰ ਪੂਰਿਆਂ

ਸਤਿਗੁਰਾਂ ਨੇ ਇਹ ਸਮਝ ਸਮਝਾਈ ਹੈ॥ ੧੩॥

**ਸਬਦੁ ਬੁਝਾਏ ਸਤਿਗੁਰੁ ਪੂਰਾ॥ ਸਰਬ ਕਲਾ ਸਾਚੇ ਭਰਪੂਰਾ॥**

ਪੂਰੇ ਸਤਿਗੁਰੂ ਸ਼ਬਦ ਦੇ ਕੇ ਸਮਝਾਂਏ ਹਨ। ਹੇ ਸੱਚੇ ! ਤੂੰ ਸਾਰੀਆਂ ਕਲਾ=ਸ਼ਕਤੀਆਂ ਕਰਕੇ ਭਰਪੂਰ ਹੈਂ।

**ਅਫਰਿਓ ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ॥ ੧੪॥**

ਹੇ ਅਫਰਿਓ=ਨਾ ਫੜੇ ਜਾਣ ਵਾਲੇ ਪ੍ਰਭੂ ! ਤੂੰ ਸਦਾ ਵੇ ਪਰਵਾਹ ਹੈਂ, ਨਾ ਆਪ ਜੀ ਨੂੰ ਤਿਸੁ=ਤ੍ਰਿਸਨਾ ਹੈ ਤੇ ਤਿਲ ਮਾਤ੍ਰ ਭੀ ਆਪ ਜੀ ਨੂੰ ਤਮਾ ਨਹੀਂ ਹੈ॥ ੧੪॥

**ਕਾਲੁ ਬਿਕਾਲੁ ਭਏ ਦੇਵਾਨੇ॥ ਸਬਦੁ ਸਹਜ ਰਸੁ ਅੰਤਰਿ ਮਾਨੇ॥**

ਉਹਨਾਂ ਦੇ ਕਾਲੁ ਬਿਕਾਲੁ=ਜਨਮ ਮਰਨ, ਦੇਵਾਨੇ=ਕਮਲੇ ਹੋ ਗਏ ਹਨ। ਜਿਨ੍ਹਾਂ ਨੇ ਸਹਜ=ਸੁਭਾਵਕ ਹੀ ਸਬਦੁ ਰਸ=ਬ੍ਰਹਮ ਰਸ ਨੂੰ ਹਿਰਦੇ ਅੰਦਰ ਮਾਨੇ=ਭੋਗਿਆ ਹੈ।

**ਆਪੇ ਮੁਕਤਿ ਤ੍ਰਿਪਤਿ ਵਰਦਾਤਾ ਭਗਤਿ ਭਾਇ ਮਨਿ ਭਾਈ ਹੇ॥ ੧੫॥**

ਹੇ ਵਰ ਦਾਤਾ ਪ੍ਰਭੂ ! ਤੈਂਨੇ ਆਪ ਹੀ ਉਹਨਾਂ ਨੂੰ ਮੁਕਤੀ ਤੇ ਤ੍ਰਿਪਤੀ ਦਿੱਤੀ ਹੈ, ਜਿਨ੍ਹਾਂ ਦੇ ਮਨ ਵਿਚ ਭਾਇ ਭਗਤਿ=ਪ੍ਰੇਮਾ ਭਗਤੀ, ਭਾਈ=ਚੰਗੀ ਲਗੀ ਹੈ॥ ੧੫॥

**ਆਪਿ ਨਿਰਾਲਮੁ ਗੁਰ ਗਮ ਗਿਆਨਾ॥ ਜੋ ਦੀਸੈ ਤੁਝ ਮਾਹਿ ਸਮਾਨਾ॥**

ਗਿਆਨ ਗਮ ਜੋ ਗੁਰੂ ਹਨ ਉਹਨਾਂ ਨੇ ਇਸ ਤਰ੍ਹਾਂ ਗਿਆਨਾ=ਜਾਣਿਆ ਹੈ ਕਿ ਤੂੰ ਆਪ ਸਾਰਿਆਂ ਤੋਂ ਨਿਰਾਲਮੁ=ਅਸੰਗ ਹੈਂ ਅਤੇ ਜੋ ਕੁਝ ਦਿੱਸ ਰਿਹਾ ਹੈ ਸਭ ਕੁਝ ਆਪ ਜੀ ਵਿਚ ਸਮਾਇਆ ਹੋਇਆ ਹੈ।

**ਨਾਨਕੁ ਨੀਚੁ ਭਿਖਿਆ ਦਰਿ ਜਾਚੈ ਮੈ ਦੀਜੈ ਨਾਮੁ ਵਡਾਈ ਹੇ॥ ੧੬॥ ੧॥**

ਗੁਰੂ ਜੀ ਕਥਨ ਕਰਦੇ ਹਨ— ਮੈਂ ਨੀਚ ਦਾਸ ਆਪ ਜੀ ਦੇ ਦਰ ਤੋਂ ਭਿਖਿਆ ਮੰਗਦਾ ਹਾਂ, ਮੈਨੂੰ ਨਾਮ ਦਾਨ ਦਿਓ, ਇਸ ਵਿਚ ਆਪ ਜੀ ਦੀ ਵਡਿਆਈ ਹੈ, ਜਾਂ ਮੈਨੂੰ ਨਾਮ ਦੀ ਵਡਿਆਈ ਕਰਨੀ ਦਿਓ॥ ੧੬॥ ੧॥

## ਮਾਰੂ ਮਹਲਾ ੧॥

**ਆਪੇ ਧਰਤੀ ਧਉਲੁ ਅਕਾਸੰ॥ ਆਪੇ ਸਾਚੇ ਗੁਣ ਪਰਗਾਸੰ॥**

ਹੇ ਸੱਚੇ ! ਤੂੰ ਆਪ ਧਰਤੀ ਰੂਪ ਧਉਲੁ=ਪਤਾਲ ਰੂਪ ਤੇ ਅਕਾਸ਼ ਰੂਪ ਹੋ ਰਿਹਾ ਹੈਂ,
ਵਾ:- ਆਪ ਹੀ ਧਉਲੁ=ਬੈਲ ਰੂਪ ਹੋ ਕੇ ਧਰਤੀ ਨੂੰ ਅਕਾਸ਼ ਵੱਲ ਚੁਕੀ ਖੜਾ ਹੈਂ,
ਵਾ:- ਤੂੰ ਆਪ ਹੀ ਧਰਤੀ=ਖਿਮਾ, ਵਾ:- ਬੁੱਧੀ ਰੂਪ ਹੈਂ,
ਧਉਲੁ=ਉਜਲਤਾ ਰੂਪ ਜਾਂ ਧਰਮ ਰੂਪ ਹੈਂ, ਅਕਾਸੰ=ਅਸੰਗਤਾ ਰੂਪ ਹੈਂ।
ਹੇ ਸੱਚੇ ! ਤੂੰ ਆਪ ਹੀ ਰਜੋ, ਸਤੋ, ਤਮੋ ਰੂਪ ਤਿੰਨਾਂ ਗੁਣਾਂ ਦਾ ਪ੍ਰਕਾਸ਼ ਕਰਦਾ ਹੈਂ,
ਵਾ:- ਬੁੱਧੀ ਵਿਚ ਸੁਭ ਗੁਣਾਂ ਦਾ ਪ੍ਰਕਾਸ਼ ਕਰਦਾ ਹੈਂ।

**ਜਤੀ ਸਤੀ ਸੰਤੋਖੀ ਆਪੇ ਆਪੇ ਕਾਰ ਕਮਾਈ ਹੇ॥ ੧॥**

ਤੂੰ ਜਤੀ ਰੂਪ, ਸਤੀ ਰੂਪ ਤੇ ਸੰਤੋਖੀ ਰੂਪ ਭੀ ਆਪ ਹੈਂ,

ਤੂੰ ਆਪ ਹੀ ਜਤ ਸਤ ਆਦਿਕਾਂ ਦੀ ਕਾਰ ਨੂੰ ਕਮਾਂਵਦਾ ਹੈਂ॥ ੧॥

**ਜਿਸੁ ਕਰਣਾ ਸੋ ਕਰਿ ਕਰਿ ਵੇਖੈ॥ ਕੋਇ ਨ ਮੇਟੈ ਸਾਚੇ ਲੇਖੈ॥**

ਜਿਸ ਨੇ ਕਰਨਾ ਹੈ ਓਹ ਪ੍ਰਭੂ ਹੀ ਕਰ ਕਰਕੇ ਵੇਖਦਾ ਹੈ।

ਸੱਚੇ ਦੇ ਲਿਖੇ ਹੋਏ ਲੇਖਾਂ ਨੂੰ ਭੋਗੇ ਤੋਂ ਬਿਨਾਂ ਕੋਈ ਨਹੀਂ ਮੇਟ ਸਕਦਾ।

**ਆਪੇ ਕਰੇ ਕਰਾਏ ਆਪੇ ਆਪੇ ਦੇ ਵਡਿਆਈ ਹੇ॥ ੨॥**

ਆਪ ਹੀ ਜੀਵਾਂ ਨੂੰ ਉਤਪੰਨ ਕਰਦਾ ਹੈਂ ਆਪ ਹੀ ਜੀਵਾਂ ਪਾਸੋਂ ਕਰਮ ਕਰਵਾਂਦਾ ਹੈਂ ਆਪ ਹੀ ਸ਼ੁਭ ਕਰਮਾਂ ਦੁਆਰੇ ਜੀਵਾਂ ਨੂੰ ਵਡਿਆਈ ਦੇਂਦਾ ਹੈਂ॥ ੨॥

**ਪੰਚ ਚੋਰ ਚੰਚਲ ਚਿਤੁ ਚਾਲਹਿ॥ ਪਰ ਘਰ ਜੋਹਹਿ ਘਰੁ ਨਹੀ ਭਾਲਹਿ॥**

ਪੰਜ ਕਾਮ, ਕ੍ਰੋਧ ਆਦਿਕ ਚੋਰ ਚੰਚਲ ਚਿਤ ਨੂੰ ਚਲਾਏਮਾਨ ਕਰਦੇ ਹਨ। ਏਸੇ ਕਰਕੇ ਪਰ ਘਰ=ਪਰਾਏ ਪਦਾਰਥਾਂ ਵਲ ਜਾਂ ਪਰਾਈਆਂ ਇਸਤ੍ਰੀਆਂ ਵਲ ਜੋਹਹਿ=ਵੇਖਦੇ ਹਨ ਆਪਣੇ ਸਰੂਪ ਘਰ ਨੂੰ ਨਹੀਂ ਭਾਲਦੇ।

**ਕਾਇਆ ਨਗਰੁ ਢਹੈ ਢਹਿ ਢੇਰੀ ਬਿਨੁ ਸਬਦੈ ਪਤਿ ਜਾਈ ਹੇ॥ ੩॥**

ਇਹ ਕਾਇਆਂ ਰੂਪੀ ਨਗਰ ਢਹਿੰਦਾ ਜਾਂਦਾ ਹੈ, ਅੰਤ ਨੂੰ ਢਹਿ ਕੇ ਇਸ ਨੇ ਸੁਆਹ ਦੀ ਢੇਰੀ ਹੋ ਜਾਣਾ ਹੈ, ਗੁਰੁ ਉਪਦੇਸ਼ ਤੋਂ ਬਿਨਾਂ ਇਸ ਦੀ ਪਤਿ=ਇੱਜ਼ਤ ਨਾਸ ਹੁੰਦੀ ਜਾਂਦੀ ਹੈ॥ ੩॥

**ਗੁਰ ਤੇ ਬੂਝੈ ਤ੍ਰਿਭਵਣੁ ਸੂਝੈ॥ ਮਨਸਾ ਮਾਰਿ ਮਨੈ ਸਿਉ ਲੂਝੈ॥**

ਗੁਰਾਂ ਤੋਂ ਪੁਛਨਾ ਕਰੇ ਤਾਂ ਤਿੰਨੇ ਭਵਨ ਬ੍ਰਹਮ ਰੂਪ ਸੁਝ ਆਉਂਦੇ ਹਨ,

ਅਤੇ ਮਨਸਾ=ਵਾਸ਼ਨਾ ਨੂੰ ਮਾਰ ਕੇ ਮਨ ਨਾਲ ਲੂਝੈ=ਲੜਦਾ ਹੈ।

**ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ ਨਿਰਭਉ ਬਾਲ ਸਖਾਈ ਹੇ॥ ੪॥**

ਹੇ ਨਿਰਭਉ ਪ੍ਰਭੂ ! ਜੋ ਤੈਨੂੰ ਸੇਂਵਦੇ ਹਨ ਉਹ ਤੇਰੇ ਜੈਸੇ ਹੀ ਹਨ, ਕਿਉਂਕਿ ਤੂੰ ਸਭਨਾਂ ਦਾ ਬਾਲਕ ਅਵਸਥਾ ਤੋਂ ਹੀ ਸਖਾਈ=ਮਿਤ੍ਰ ਹੈਂ॥ ੪॥

**ਆਪੇ ਸੁਰਗੁ ਮਛੁ ਪਇਆਲਾ॥ ਆਪੇ ਜੋਤਿ ਸਰੂਪੀ ਬਾਲਾ॥**

ਤੂੰ ਆਪ ਹੀ ਸੁਰਗ, ਮਛੁ=ਮਾਤ ਲੋਕ ਤੇ ਪਤਾਲ ਰੂਪ ਹੈਂ, ਅਤੇ ਤੂੰ ਆਪੇ ਜੋਤੀ ਸਰੂਪ ਵਾਲਾ ਸਭ ਤੋਂ ਬਾਲਾ=ਬਾਲਾਨ ਬਾਲ (ਵੱਡਾ) ਹੈ।

**ਜਟਾ ਬਿਕਟ ਬਿਕਰਾਲ ਸਰੂਪੀ ਰੂਪੁ ਨ ਰੇਖਿਆ ਕਾਈ ਹੇ॥ ੫॥**

ਬਿਕਟ=ਕਠਨ (ਡਰੌਣੀਆਂ) ਜਟਾਂ ਵਾਲਾ ਤੇ ਬਿਕਰਾਲ=ਭਿਆਨਕ ਸਰੂਪ ਜੋ ਕਾਲ ਜਾਂ ਸ਼ਿਵ ਹੈ, ਉਹ ਰੂਪ ਭੀ ਤੂੰ ਆਪ ਹੈਂ, ਵਾਸਤਵ ਵਿਚ ਤੇਰਾ ਕੋਈ ਰੂਪ ਰੇਖ ਨਹੀਂ ਹੈ॥ ੪॥

**ਬੇਦ ਕਤੇਬੀ ਭੇਦੁ ਨ ਜਾਤਾ॥ ਨਾ ਤਿਸੁ ਮਾਤ ਪਿਤਾ ਸੁਤ ਭ੍ਰਾਤਾ॥**

ਵੇਦਾਂ ਕਤੇਬਾਂ ਨੇ ਭੀ ਆਪ ਜੀ ਦਾ ਭੇਦ ਨਹੀਂ ਜਾਣਿਆ।

ਤਿਸੁ=ਆਪ ਜੀ ਦਾ ਨਾ ਮਾਂ, ਪਿਉ ਹੈ ਨਾ ਹੀ ਕੋਈ ਸੁਤ=ਪੁਤ੍ਰ ਤੇ ਭਰਾ ਹੈ।

## ਸਗਲੇ ਸੈਲ ਉਪਾਇ ਸਮਾਏ ਅਲਖੁ ਨ ਲਖਣਾ ਜਾਈ ਹੇ॥ ੬॥

ਤੈਂਨੇ ਸਾਰੇ ਸੈਲ=ਪਰਬਤ ਬਣਾਏ ਤੇ ਸਮਾਏ=ਨਾਸ ਕੀਤੇ ਹਨ, ਵਾ:- ਤੈਂਨੇ ਸਾਰੇ ਜੀਵ ਸੈਲ=ਸੁਖੈਣ ਹੀ ਉਤਪਤ ਕੀਤੇ ਤੇ ਸਮਾਏ=ਲਯ ਕੀਤੇ ਹਨ, ਤੂੰ ਅਲਖ ਹੈਂ ਕਿਸੇ ਤਰ੍ਹਾਂ ਭੀ ਜਾਣਿਆਂ ਨਹੀਂ ਜਾਂਦਾ॥ ੬॥

ਜ਼ਗਿਆਸੂ ਦੀ ਦਸ਼ਾ ਕਥਨ ਕਰਦੇ ਹਨ-

## ਕਰਿ ਕਰਿ ਥਾਕੀ ਮੀਤ ਘਨੇਰੇ॥ ਕੋਇ ਨ ਕਾਟੈ ਅਵਗੁਣ ਮੇਰੇ॥

ਮੈਂ ਤਾਂ ਬਥੇਰੇ ਮਿਤ੍ਰ ਬਣਾ ਬਣਾ ਕੇ ਥਕ ਗਈ ਹਾਂ, ਪਰ ਕਿਸੀ ਨੇ ਭੀ ਮੇਰੇ ਔਗੁਣ ਕਟੇ ਨਹੀਂ ਹਨ।

## ਸੁਰਿ ਨਰ ਨਾਥੁ ਸਾਹਿਬੁ ਸਭਨਾ ਸਿਰਿ ਭਾਇ ਮਿਲੈ ਭਉ ਜਾਈ ਹੇ॥ ੭॥

ਹੇ ਸਾਹਿਬ ਪਰਮਾਤਮਾ ! ਤੂੰ ਦੇਵਤੇ ਮਨੁੱਖ ਆਦਿਕ ਸਭਨਾਂ ਦਾ ਸਿਰਿ=ਸ਼ਰੋਮਣੀ, ਨਾਥੁ=ਸੁਆਮੀ ਹੈਂ, ਤੇਰਾ ਭਾਇ=ਪ੍ਰੇਮ ਮਿਲੇ ਤਾਂ ਜਮਾਂ ਦਾ ਡਰ ਚਲਿਆ ਜਾਂਦਾ ਹੈ॥ ੭॥

## ਭੂਲੇ ਚੂਕੇ ਮਾਰਗਿ ਪਾਵਹਿ॥ ਆਪਿ ਭੁਲਾਇ ਤੂਹੈ ਸਮਝਾਵਹਿ॥

ਜੋ ਅਗਿਆਨ ਕਰਕੇ ਭੁਲੇ ਹੋਏ ਭਜਨ ਸਿਮਰਨ ਵਲੋਂ ਚੁਕ ਗਏ ਹਨ, ਉਨ੍ਹਾਂ ਭੁਲਿਆਂ ਚੁਕਿਆਂ ਨੂੰ ਤੂੰ ਹੀ ਸ਼ੁਭ ਰਸਤੇ ਵਿਚ ਪਾਂਦਾ ਹੈਂ।

ਕਰਮਾਂ ਦੇ ਅਨੁਸਰ ਤੂੰ ਆਪ ਹੀ ਭੁਲਾਂਦਾ ਹੈਂ ਤੇ ਆਪ ਹੀ ਸਮਝਾਂਦਾ ਹੈ।

## ਬਿਨੁ ਨਾਵੈ ਮੈ ਅਵਰੁ ਨ ਦੀਸੈ ਨਾਵਹੁ ਗਤਿ ਮਿਤਿ ਪਾਈ ਹੇ॥ ੮॥

ਨਾਮ ਸਿਮਰਨ ਤੋਂ ਬਿਨਾਂ ਮੈਨੂੰ ਹੋਰ ਕੋਈ ਮੁਕਤੀ ਦਾ ਸਾਧਨ ਨਹੀਂ ਦਿਸਦਾ, ਨਾਮ ਸਿਮਰਨ ਤੋਂ ਹੀ ਸਭਨਾਂ ਨੇ ਗਤਿ=ਮੁਕਤੀ ਦੀ ਮਰਯਾਦਾ ਪਾਈ ਹੈ॥ ੮॥

[ਪੰਨਾ ੧੦੨੨]

## ਗੰਗਾ ਜਮੁਨਾ ਕੇਲ ਕੇਦਾਰਾ॥ ਕਾਸੀ ਕਾਂਤੀ ਪੁਰੀ ਦੁਆਰਾ॥

ਗੰਗਾ 'ਤੇ ਜਿਥੇ ਕ੍ਰਿਸ਼ਨ ਜੀ ਨੇ ਕੇਲ ਕੀਤੇ ਹਨ, ਐਸੀ ਜੋ ਜਮਨਾ ਹੈ, ਵਾ:- ਬਿੰਦ੍ਰਾਬਨ ਤੇ ਮਥੁਰਾ ਪੁਰੀ, ਤੇ ਕਿਦਾਰ ਨਾਥ। ਕਾਸ਼ੀ ਪੁਰੀ, ਕਾਂਤੀ ਪੁਰੀ, ਵਾ:- ਪੁਰੀ=ਜਗਨ ਨਾਥ ਤੇ ਦੁਆਰਕਾਪੁਰੀ।

## ਗੰਗਾ ਸਾਗਰੁ ਬੇਣੀ ਸੰਗਮੁ ਅਠਸਠਿ ਅੰਕਿ ਸਮਾਈ ਹੇ॥ ੯॥

ਗੰਗਾ ਸਾਗਰ ਜਿਥੇ ਸਮੁੰਦਰ ਨਾਲ ਗੰਗਾ ਦਾ ਮਿਲਾਪ ਹੁੰਦਾ ਹੈ, ਇਹ ਉਹ ਥਾਂ ਹੈ ਜਿਥੇ ਕਪਿਲ ਰਿਖੀ ਨੇ ਸਾਗਰ ਦੇ ਪੁਤ੍ਰਾਂ ਨੂੰ ਭਸਮ ਕੀਤਾ ਸੀ, ਬੇਣੀ=ਤ੍ਰਿਬੇਣੀ, ਸੰਗਮੁ=ਪ੍ਰਾਗ ਰਾਗ, ਇਤਿਆਦਿਕ ਅਠਾਠ ਤੀਰਥ ਉਸ ਪਰਮੇਸ਼ਰ ਦੇ ਅੰਕਿ=ਸਰੂਪ ਵਿਚ ਸਮਾਅ ਰਹੇ ਹਨ। ਭਾਵ-

ਜਿਸ ਨੂੰ ਸਰੂਪ ਦੀ ਪ੍ਰਾਪਤੀ ਹੋਈ ਹੈ ਸਮਝੋ ਉਸ ਨੂੰ ਸਾਰਿਆਂ ਤੀਰਥਾਂ ਦਾ ਫਲ ਮਿਲ ਗਿਆ ਹੈ॥ ੯॥

## ਆਪੇ ਸਿਧ ਸਾਧਿਕੁ ਵੀਚਾਰੀ॥ ਆਪੇ ਰਾਜਨੁ ਪੰਚਾਕਾਰੀ॥

ਆਪੇ ਸਿਧ=ਮਹਾਤਮਾ ਰੂਪ ਹੈਂ, ਆਪੇ ਸਾਧਿਕੁ=ਸਾਧਨਾ ਦੇ ਕਰਨ ਵਾਲਾ ਜਗਿਆਸੂ ਰੂਪ ਹੈਂ ਆਪ ਹੀ ਵਿਚਾਰ ਦੇ ਕਰਨ ਵਾਲਾ ਹੈਂ। ਆਪੇ ਰਾਜਾ ਰੂਪ, ਵਾ:- ਪ੍ਰਕਾਸ਼ ਰੂਪ ਹੈਂ, ਆਪ ਹੀ ਪੰਚਾਕਾਰੀ=ਪੰਚੈਤ ਨੂੰ

'ਕੱਠਿਆਂ ਕਰਨ ਵਾਲਾ ਚੋਧਰੀ, ਵਾ:- ਨੰਬਰਦਾਰ ਹੈਂ।

**ਤਖਤਿ ਬਹੈ ਅਦਲੀ ਪ੍ਰਭੁ ਆਪੇ ਭਰਮੁ ਭੇਦੁ ਭਉ ਜਾਈ ਹੇ॥ ੧੦॥**

(੧) ਪ੍ਰਭੂ ਆਪ ਹੀ ਰਾਜਾ ਰੂਪ ਹੋ ਕੇ ਤਖ਼ਤ ਪਰ ਬੈਠ ਕੇ ਜੀਵਾਂ ਦਾ ਅਦਲੀ=ਨਿਆਂ ਕਰਦਾ ਹੈ।

(੨) ਪ੍ਰਭੂ ਆਪ ਹੀ ਧਰਮ ਰਾਜਾ ਰੂਪ ਹੋ ਕੇ ਪ੍ਰਲੋਕ ਤਖ਼ਤ, ਪਰ ਬੈਠ ਕੇ ਪੁੰਨੀਆਂ, ਪਾਪੀਆਂ ਜੀਵਾਂ ਦਾ ਨਿਆਂ ਕਰਦਾ ਹੈ।

(੩) ਪ੍ਰਭੂ ਆਪ ਹੀ ਵਿਸ਼ਨੂੰ ਰੂਪ ਹੋ ਕੇ ਬੈਕੁੰਠ ਤਖ਼ਤ 'ਪਰ ਬੈਠ ਕੇ ਭਗਤਾਂ ਦਾ ਨਿਆਂ ਕਰਦਾ ਹੈ।

(੪) ਪ੍ਰਭੂ ਆਪ ਹੀ ਸਾਖੀ ਚੇਤਨ ਰੂਪ ਹੋ ਕੇ ਅੰਤਹ ਕਰਣ ਰੂਪ ਤਖ਼ਤ 'ਪਰ ਬੈਠ ਕੇ ਇੰਦ੍ਰੀਆਂ ਦੇ ਪ੍ਰਕਾਸ਼ਨੇ ਦਾ ਨਿਆਂ ਕਰਦਾ ਹੈ।

ਉਸ ਪ੍ਰਭੂ ਦੇ ਨਾਮ ਜਪਣ ਕਰਕੇ ਪੰਜ ਪ੍ਰਕਾਰ ਦਾ ਭਰਮ, ਜੀਵ ਈਸ਼੍ਵਰ ਦਾ ਭੇਦ ਅਤੇ ਜਮਾਂ ਦਾ ਭਉ=ਡਰ ਦੂਰ ਹੋ ਜਾਂਦਾ ਹੈ॥ ੧੦॥

**ਆਪੇ ਕਾਜੀ ਆਪੇ ਮੁਲਾ॥ ਆਪਿ ਅਭੁਲੁ ਨ ਕਬਹੂ ਭੁਲਾ॥**

ਉਹ ਆਪ ਹੀ ਨਿਆਂ ਕਰਨ ਵਾਲਾ ਕਾਜੀ ਰੂਪ ਹੋ ਰਿਹਾ ਹੈ, ਲੜਕਿਆਂ ਨੂੰ ਪੜ੍ਹਾਣ ਵਾਲਾ ਮੁਲਾਂ ਰੂਪ ਹੋ ਰਿਹਾ ਹੈ। ਉਹ ਆਪ ਅਭੁਲ ਹੈ ਕਦੇ ਭੀ ਭੁਲਦਾ ਨਹੀਂ ਹੈ।

**ਆਪੇ ਮਿਹਰ ਦਇਆ ਪਤਿ ਦਾਤਾ ਨਾ ਕਿਸੈ ਕੋ ਬੈਰਾਈ ਹੇ॥ ੧੧॥**

ਦਇਆ ਪਤੀ ਪਰਮਾਤਮਾ ਆਪ ਹੀ ਮੇਹਰਬਾਨ ਹੋ ਕੇ ਸਭ ਦਾ ਦਾਤਾ ਹੈ, ਜਾਂ ਮੇਹਰਬਾਨ ਪਰਮਾਤਮਾ ਆਪ ਹੀ ਦਇਆ ਕਰਕੇ ਪਤਿ ਦਾਤਾ=ਇੱਜ਼ਤ ਦੇਂਦਾ ਹੈ, ਫਿਰ ਉਹ ਕਿਸੇ ਦਾ ਭੀ ਵੈਰੀ ਨਹੀਂ ਹੈ॥ ੧੧॥

**ਜਿਸੁ ਬਖਸੇ ਤਿਸੁ ਦੇ ਵਡਿਆਈ॥ ਸਭਸੈ ਦਾਤਾ ਤਿਲੁ ਨ ਤਮਾਈ॥**

ਜਿਸ ਦੇ ਔਗੁਣ ਬਖਸ਼ਦਾ ਹੈ ਉਸ ਨੂੰ ਉਹ ਵਡਿਆਈ ਦੇਂਦਾ ਹੈ। ਉਹ ਸਾਰਿਆਂ ਦਾ ਦਾਤਾ ਹੈ ਉਸ ਨੂੰ ਤਿਲ ਜਿਨ੍ਹਾਂ ਭੀ ਤਮੋ ਗੁਣ ਨਹੀਂ ਹੈ, ਜਾਂ ਉਸ ਨੂੰ ਤਿਲ ਜਿੰਨੀ ਭੀ ਤਮਾ ਨਹੀਂ ਹੈ।

**ਭਰਪੁਰਿ ਧਾਰਿ ਰਹਿਆ ਨਿਹਕੇਵਲੁ ਗੁਪਤੁ ਪ੍ਰਗਟੁ ਸਭ ਠਾਈ ਹੇ॥ ੧੨॥**

ਉਹ ਨਿਹਕੇਵਲੁ=ਸੁੱਧ ਪਰਮਾਤਮਾ ਸ੍ਰਿਸ਼ਟੀ ਨੂੰ ਧਾਰ ਕੇ ਸਾਰਿਆਂ ਵਿਚ ਭਰਪੂਰ ਹੋ ਰਿਹਾ ਹੈ, ਗੁਪਤ ਅਤੇ ਪ੍ਰਗਟ ਸਾਰਿਆਂ ਅਸਥਾਨਾਂ ਵਿਚ ਵਿਆਪਕ ਹੈ॥ ੧੨॥

**ਕਿਆ ਸਾਲਾਹੀ ਅਗਮ ਅਪਾਰੈ॥ ਸਾਚੇ ਸਿਰਜਣਹਾਰ ਮੁਰਾਰੈ॥**

ਹੇ ਸੱਚੇ ਸਿਰਜਨਹਾਰ ਮੁਰਾਰੇ ! ਤੈਨੂੰ ਕੀ ਕਰਕੇ ਸਲਾਹਵਾਂ, ਕਿਉਂਕਿ ਤੂੰ ਅਗਮ ਤੇ ਅਪਾਰ ਹੈਂ।

**ਜਿਸ ਨੋ ਨਦਰਿ ਕਰੇ ਤਿਸੁ ਮੇਲੇ ਮੇਲਿ ਮਿਲੈ ਮੇਲਾਈ ਹੇ॥ ੧੩॥**

ਜਿਸ ਨੂੰ ਕਿਰਪਾ ਦ੍ਰਿਸ਼ਟੀ ਕਰਦਾ ਹੈਂ ਉਸ ਨੂੰ ਮੇਲ ਲੈਂਦਾ ਹੈਂ, ਜੋ ਤੇਰੇ ਮੇਲਿ=ਸਤਸੰਗ ਵਿਚ ਮਿਲੇ ਹਨ, ਉਹਨਾਂ ਦੀ ਆਤਮਾ ਤੂੰ ਆਪਣੇ ਨਾਲ ਮਿਲਾਈ ਹੈ॥ ੧੩॥

**ਬ੍ਰਹਮਾ ਬਿਸਨੁ ਮਹੇਸੁ ਦੁਆਰੈ॥ ਊਭੇ ਸੇਵਹਿ ਅਲਖ ਅਪਾਰੈ॥**

ਹੇ ਅਲਖ ਅਪਾਰ ਪ੍ਰਭੂ ! ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਇਹ ਤਿੰਨੇ ਦੇਵਤੇ ਆਪ ਜੀ ਦੇ ਦੁਆਰੇ 'ਪਰ ਉਭੇ=ਖੜੇ ਹੋ ਕੇ ਆਪ ਜੀ ਨੂੰ ਸੇਂਵਦੇ ਹਨ।

## ਹੋਰ ਕੇਤੀ ਦਰਿ ਦੀਸੈ ਬਿਲਲਾਦੀ ਮੈ ਗਣਤ ਨ ਆਵੈ ਕਾਈ ਹੇ॥ ੧੪॥

ਹੋਰ ਕਿੰਨੀ ਕੁ ਦੁਨੀਆਂ ਤੇਰੇ ਦਰਵਾਜ਼ੇ 'ਪਰ ਵਿਲਕਦੀ ਦਿੱਸਦੀ ਹੈ, ਉਹਨਾਂ ਦੀ ਮੈਥੋਂ ਕੋਈ ਗਿਣਤੀ ਨਹੀਂ ਆਉਂਦੀ॥ ੧੪॥

## ਸਾਚੀ ਕੀਰਤਿ ਸਾਚੀ ਬਾਣੀ॥ ਹੋਰ ਨ ਦੀਸੈ ਬੇਦ ਪੁਰਾਣੀ॥

ਤੇਰੀ ਕੀਰਤੀ ਸੱਚੀ ਹੈ, ਤੇਰੀ ਨਾਮਾਂ ਰੂਪ ਬਾਣੀ ਭੀ ਸੱਚੀ ਹੈ। ਵੇਦਾਂ ਪੁਰਾਣਾਂ ਵਿਚ ਹੋਰ ਕਿਸੇ ਦੀ ਸੱਚੀ ਕੀਰਤੀ ਦਿੱਸਦੀ ਨਹੀਂ ਹੈ।

## ਪੂੰਜੀ ਸਾਚੁ ਸਚੇ ਗੁਣ ਗਾਵਾ ਮੈ ਧਰ ਹੋਰ ਨ ਕਾਈ ਹੇ॥ ੧੫॥

ਹੇ ਸੱਚੇ ਪ੍ਰਭੂ ! ਮੈਨੂੰ ਸ਼ਰਧਾ ਰੂਪ ਸੱਚੀ ਪੂੰਜੀ ਦੇਣਾ ਕਰ, ਜਿਸ ਕਰਕੇ ਤੇਰੇ ਸੱਚੇ ਗੁਣਾਂ ਨੂੰ ਗਾਂਵਦਾ ਰਹਾਂ, ਆਪ ਜੀ ਤੋਂ ਬਿਨਾਂ ਮੈਨੂੰ ਹੋਰ ਕੋਈ ਆਸਰਾ ਨਹੀਂ ਹੈ॥ ੧੫॥

## ਜੁਗੁ ਜੁਗੁ ਸਾਚਾ ਹੈ ਭੀ ਹੋਸੀ॥ ਕਉਣੁ ਨ ਮੂਆ ਕਉਣੁ ਨ ਮਰਸੀ॥

ਜੁਗਾਂ ਜੁਗਾਂ ਵਿਚ ਉਹ ਸੱਚਾ ਵਾਹਿਗੁਰੂ ਹੈ, ਭੀ=ਪਿੱਛੇ ਸੀ, ਹੈ=ਹੁਣ ਹੈ, ਹੋਸੀ=ਅੱਗੇ ਹੋਵੇਗਾ। ਉਸ ਤੋਂ ਬਿਨਾਂ ਪਿੱਛੇ ਕੇਹੜਾ ਨਹੀਂ ਮੋਇਆ ਤੇ ਅੱਗੇ ਕੇਹੜਾ ਨਹੀਂ ਮਰੇਗਾ।

## ਨਾਨਕੁ ਨੀਚੁ ਕਹੈ ਬੇਨੰਤੀ ਦਰਿ ਦੇਖਹੁ ਲਿਵ ਲਾਈ ਹੇ॥ ੧੬॥ ੨॥

ਗੁਰੂ ਜੀ ਕਥਨ ਕਰਦੇ ਹਨ— ਮੈਂ ਨੀਚ ਸੇਵਕ ਨੀਚੁ=ਨਿੰਮ੍ਰਤਾ ਧਾਰ ਕੇ ਆਪ ਜੀ ਅੱਗੇ ਬੇਨਤੀ ਕਹਿੰਦਾ ਹਾਂ, ਆਪ ਜੀ ਵੱਲ ਲਿਵ ਲਗਾਈ ਖਲੋਤਾ ਹਾਂ ਆਪ ਮੇਰੀ ਦਰਿ=ਤਰਫ਼ ਵੇਖਣਾ ਕਰੋ, *ਵਾ:-* ਲਿਵ ਲਗਾ ਕੇ ਦਰਿ=ਅੰਦਰ ਹੀ ਆਪ ਜੀ ਨੂੰ ਵੇਖਣਾ ਕਰਾਂ॥ ੧੬॥ ੨॥

## ਮਾਰੂ ਮਹਲਾ ੧॥

## ਦੂਜੀ ਦੁਰਮਤਿ ਅੰਨੀ ਬੋਲੀ॥ ਕਾਮ ਕ੍ਰੋਧ ਕੀ ਕਚੀ ਚੋਲੀ॥

ਇਕ ਗੁਰਮਤਿ ਹੈ ਉਸ ਤੋਂ ਭਿੰਨ ਦੂਜੀ ਦੁਰਮਤਿ ਹੈ, ਦੁਰਮਤ ਵਾਲੀ ਇਸਤ੍ਰੀ ਦੀ ਅੰਨ੍ਹੀ ਬੋਲੀ ਹੈ, ਅਰਥਾਤ ਕੌੜੀ ਬੋਲੀ ਹੈ, *ਵਾ:-* ਗਿਆਨ ਵੈਰਾਗ ਰੂਪੀ ਤੇ ਸੁਰਤੀ ਸਿੰਮ੍ਰਤੀਆਂ ਰੂਪੀ ਅੱਖਾਂ ਤੋਂ ਰਹਿਤ ਹੋਣ ਕਰਕੇ ਅੰਨ੍ਹੀ ਹੈ ਤੇ ਨਿਸਚਾ ਵਿਚਾਰ ਦੇ ਕੰਨਾਂ ਤੋਂ ਬਿਨਾਂ ਹੋਣ ਕਰਕੇ ਬੋਲੀ ਹੈ। ਉਸ ਨੇ ਕਾਮ, ਕ੍ਰੋਧ ਦੀ ਕੱਚੀ ਚੋਲੀ ਪਹਿਨੀ ਹੋਈ ਹੈ। *ਅਥਵਾ:-* ਕਾਮ, ਕ੍ਰੋਧ ਆਦਿਕਾਂ ਦੀ ਭਰੀ ਹੋਈ ਹੈ ਤੇ ਕੱਚੀ ਚੋਲੀ ਦੇਹ ਦਾ ਹੰਕਾਰ ਕਰਦੀ ਹੈ।

## ਘਰਿ ਵਰੁ ਸਹਜੁ ਨ ਜਾਣੈ ਛੋਹਰਿ ਬਿਨੁ ਪਿਰ ਨੀਦ ਨ ਪਾਈ ਹੇ॥ ੧॥

ਅੰਤਹਕਰਣ ਰੂਪੀ ਘਰ ਦੇ ਵਿਚ ਹੀ ਵਰੁ=ਪਤੀ ਪਰਮਾਤਮਾ ਹੈ, ਪਰ ਇਹ ਛੋਹਰਿ=ਇਾਣੀ ਜੀਵ ਰੂਪ ਇਸਤ੍ਰੀ ਸਹਜੁ=ਗਿਆਨ ਦੁਆਰਾ ਉਸ ਨੂੰ ਜਾਣਦੀ ਨਹੀਂ ਹੈ ਅਤੇ ਪਤੀ ਪਰਮਾਤਮਾ ਤੋਂ ਬਿਨਾਂ ਸ਼ਾਂਤੀ ਰੂਪ ਨੀਂਦ ਨੂੰ ਪਾਂਵਦੀ ਨਹੀਂ ਹੈ॥ ੧॥

**ਅੰਤਰਿ ਅਗਨਿ ਜਲੈ ਭੜਕਾਰੇ॥ ਮਨਮੁਖੁ ਤਕੇ ਕੁੰਡਾ ਚਾਰੇ॥**

ਹਿਰਦੇ ਅੰਦਰ ਤ੍ਰਿਸ਼ਨਾ ਰੂਪੀ ਅੱਗ ਭੜਕਾਰੇ=ਭੱਠ ਦੇ ਸਦ੍ਰਸ਼ ਭੜਕਾਰੇ=ਭੜ ਭੜ ਕਰਕੇ ਬਲ ਰਹੀ ਹੈ। ਉਸ ਕਰਕੇ ਮਨਮੁਖ ਪੁਰਸ਼ ਚੌਂਹਾਂ ਕੁੰਟਾਂ ਵਿਚ ਪਦਾਰਥਾਂ ਨੂੰ ਤੱਕਦਾ ਹੈ।

**ਬਿਨੁ ਸਤਿਗੁਰ ਸੇਵੇ ਕਿਉ ਸੁਖੁ ਪਾਈਐ ਸਾਚੇ ਹਾਥਿ ਵਡਾਈ ਹੇ॥ ੨॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਸੁਖ ਕਿਵੇਂ ਪਾਈਦਾ ਹੈ, ਸਾਰੀ ਵਡਿਆਈ ਸੱਚੇ ਪ੍ਰਭੂ ਦੇ ਹੱਥ ਵਿਚ ਹੈ॥ ੨॥

**ਕਾਮੁ ਕ੍ਰੋਧੁ ਅਹੰਕਾਰੁ ਨਿਵਾਰੇ॥ ਤਸਕਰ ਪੰਚ ਸਬਦਿ ਸੰਘਾਰੇ॥**

ਕਾਮ, ਕ੍ਰੋਧ, ਹੰਕਾਰ ਆਦਿਕਾਂ ਨੂੰ ਨਵਿਰਤ ਕਰਨ ਵਾਲੇ ਜੋ ਗੁਰੂ ਹਨ ਉਹਨਾਂ ਦੇ ਸ਼ਬਦ ਦੁਆਰੇ ਇਨ੍ਹਾਂ ਪੰਜ ਕਾਮ, ਕ੍ਰੋਧ ਆਦਿਕ ਚੋਰਾਂ ਨੂੰ ਸੰਘਾਰੇ=ਮਾਰਨਾ ਕਰੇ।

*ਅਥਵਾ:-* ਗੁਰਾਂ ਦੇ ਸ਼ਬਦ ਦੁਆਰਾ ਕਾਮ, ਕਰੋਧ, ਹੰਕਾਰ ਆਦਿਕਾਂ ਨੂੰ ਨਵਿਰਤ ਕਰੇ ਅਤੇ ਸ਼ਬਦ ਸਪੱਰਸ਼ ਆਦਿਕ ਪੰਜ ਚੋਰਾਂ ਨੂੰ ਭੀ ਸੰਘਾਰੇ=ਮਾਰਨਾ ਕਰੇ।

**ਗਿਆਨ ਖੜਗੁ ਲੈ ਮਨ ਸਿਉ ਲੂਝੈ ਮਨਸਾ ਮਨਹਿ ਸਮਾਈ ਹੇ॥ ੩॥**

ਜੋ ਗਿਆਨ ਰੂਪੀ ਖੜਗੁ=ਖੰਡਾ ਲੈ ਕੇ ਮਨ ਰੂਪੀ ਸਤਰੂ ਨਾਲ ਲੂਝੈ=ਲੜਦਾ ਹੈ, ਉਸ ਦੀਆਂ ਖੋਟੀਆਂ ਮਨਸਾ=ਵਾਸ਼ਨਾ ਮਨ ਦੇ ਵਿਚ ਹੀ ਸਮਾਈ=ਅਭਾਵ ਹੋ ਗਈਆਂ ਹਨ॥ ੩॥

**ਮਾ ਕੀ ਰਕਤੁ ਪਿਤਾ ਬਿਦੁ ਧਾਰਾ॥ ਮੂਰਤਿ ਸੂਰਤਿ ਕਰਿ ਆਪਾਰਾ॥**

ਹੇ ਅਪਾਰ ਪ੍ਰਭੂ ! ਮਾਂ ਦੀ ਰਕਤ ਵਿਚ ਪਿਤਾ ਦੀ ਬਿੰਦ ਧਾਰਾ=ਟਿਕਾ ਕੇ ਤੈਂਨੇ ਇਹਨਾਂ ਮਲੀਣ ਚੀਜ਼ਾਂ ਤੋਂ ਇਸ ਦੇਹ ਦੀ ਸੂਰਤਿ=ਸੁੰਦਰ ਮੂਰਤਿ=ਸ਼ਕਲ ਕਰ ਦਿਤੀ ਹੈ।

**ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ॥ ੪॥**

ਹੇ ਕਰਤਾ ਪੁਰਖ ! ਇਹ ਜੋਤ ਤੇ ਜਿੰਨੀ ਕੁ ਦਾਤ ਹੈ ਸਭ ਤੇਰੀ ਹੈ ਅਤੇ ਸਾਰੀਆਂ ਜਗ੍ਹਾ 'ਪਰ ਤੂੰ ਵਿਆਪਕ ਹੈਂ॥ ੪॥

**ਤੁਝ ਹੀ ਕੀਆ ਜੰਮਣ ਮਰਣਾ॥ ਗੁਰ ਤੇ ਸਮਝ ਪੜੀ ਕਿਆ ਡਰਣਾ॥**

ਜੰਮਣਾ ਤੇ ਮਰਨਾ ਆਪ ਜੀ ਨੇ ਹੀ ਕੀਤਾ ਹੈ, ਜਦ ਗੁਰਾਂ ਤੋਂ ਇਸ ਗੱਲ ਦੀ ਸਮਝ ਪਈ ਤਾਂ ਹੁਣ ਡਰਣਾ ਕੀ ਹੈ।

**ਤੂ ਦਇਆਲੁ ਦਇਆ ਕਰਿ ਦੇਖਹਿ ਦੁਖੁ ਦਰਦੁ ਸਰੀਰਹੁ ਜਾਈ ਹੇ॥ ੫॥**

ਹੇ ਦਇਆਲੂ ! ਜਾਂ ਤੂੰ ਦਇਆ ਦ੍ਰਿਸ਼ਟੀ ਕਰਕੇ ਵੇਖੇਂ ਤਾਂ ਸਾਡੇ ਸਰੀਰ ਵਿਚੋਂ ਦੁੱਖ ਜਨ ਦਰਦ ਚਲਿਆ ਜਾਏਗਾ॥ ੫॥

**ਨਿਜ ਘਰਿ ਬੈਸਿ ਰਹੇ ਭਉ ਖਾਇਆ॥ ਧਾਵਤ ਰਾਖੇ ਠਾਕਿ ਰਹਾਇਆ॥**

ਜੇਹੜੇ ਗੁਰਮੁਖ ਸਤਸੰਗਤ ਰੂਪੀ ਨਿਜ ਘਰ ਵਿਚ ਬੈਠ ਰਹੇ ਹਨ ਤੇ ਪਰਮੇਸ਼ਰ ਦੇ ਭਉ ਖਾਇਆ=ਡਰ

ਨੂੰ ਧਾਰਿਆ ਹੈ, ਧਾਵਤ=ਦੌੜਦੇ ਮਨ ਨੂੰ ਇਸਥਿਤ ਕਰ ਰਖਿਆ ਹੈ ਤੇ ਇੰਦ੍ਰੀਆਂ ਨੂੰ ਭੀ ਵਿਸ਼ਿਆਂ ਵਲੋਂ ਠਾਕਿ ਰਹਾਇਆ=ਰੋਕ ਰਖਿਆ ਹੈ, ਉਹ ਸਰੂਪ ਰੂਪੀ ਨਿਜ ਘਰ ਵਿਚ ਬੈਠ ਰਹੇ ਹਨ।

## ਕਮਲ ਬਿਗਾਸ ਹਰੇ ਸਰ ਸੁਭਰ ਆਤਮ ਰਾਮੁ ਸਖਾਈ ਹੇ ॥ ੬ ॥

ਉਹਨਾਂ ਦਾ ਹਿਰਦਾ ਸਰ=ਸਰੋਵਰ, ਸੁਭਰ=ਲਬਾ ਲਬ ਨਾਮ ਜਲ ਨਾਲ ਭਰਿਆ ਹੋਇਆ ਹੈ ਤੇ ਸ਼ੁਭ ਗੁਣਾਂ ਰੂਪੀ ਕੌਲ ਫੁਲ ਹਰੇ=ਹਰਿਆਵਲਤਾ ਨਾਲ ਬਿਗਾਸ=ਖਿੜ ਆਏ ਹਨ, ਆਤਮ ਰਾਮੁ=ਪਰਮਾਤਮਾ ਉਹਨਾਂ ਦੀ ਸਖਾਈ=ਸਹਾਇਤਾ ਕਰਦਾ ਹੈ। *ਅਥਵਾ:-* ਉਹਨਾਂ ਦਾ ਹਿਰਦਾ ਕਵਲ ਬਿਗਾਸ=ਖਿੜ ਪਿਆ ਹੈ ਤੇ ਅੰਤਹਕਰਣ ਰੂਪ ਸਰ=ਸਰੋਵਰ ਆਤਮਾ ਰੂਪੀ ਹਰੇ=ਜਲ ਨਾਲ ਲਬਾ ਲਬ ਭਰ ਗਿਆ ਹੈ ਅਤੇ ਰਾਮ ਉਹਨਾਂ ਦਾ ਸਹਾਇਕ ਹੈ॥ ੬॥

## ਮਰਣੁ ਲਿਖਾਇ ਮੰਡਲ ਮਹਿ ਆਏ ॥ ਕਿਉ ਰਹੀਐ ਚਲਣਾ ਪਰਥਾਏ ॥

ਇਹ ਸਾਰੇ ਜੀਵ ਮੰਡਲ=ਸੰਸਾਰ ਵਿਚ ਮਰਨਾ ਲਿਖਾ ਕੇ ਆਏ ਹਨ। ਇਥੇ ਥਿਰ ਕਿਵੇਂ ਰਹਿਣਾ ਹੈ, ਕਿਸੀ ਪਰਥਾਏ=ਸਬੱਬ ਕਰਕੇ ਪਰਥਾਏ=ਪ੍ਰਲੋਕ ਵਿਚ ਚਲਿਆ ਜਾਣਾ ਹੈ।

## ਸਚਾ ਅਮਰੁ ਸਚੇ ਅਮਰਾਪੁਰਿ ਸੋ ਸਚੁ ਮਿਲੈ ਵਡਾਈ ਹੇ ॥ ੭ ॥

ਉਸ ਦਾ ਅਮਰੁ=ਹੁਕਮ ਸੱਚਾ ਹੈ ਉਸ ਦੀ ਅਮਰਾਪੁਰਿ=ਸੁਰਗਪੁਰੀ ਭੀ ਸੱਚੀ ਹੈ, ਉਸ ਸੱਚ ਨੂੰ ਮਿਲਣ ਕਰਕੇ ਜੀਵ ਦੀ ਵਡਿਆਈ ਹੁੰਦੀ ਹੈ। *ਅਥਵਾ:-* ਜਿਨ੍ਹਾਂ ਨੇ ਸੱਚੇ ਪ੍ਰਭੂ ਦਾ ਸੱਚਾ ਅਮਰੁ=ਹੁਕਮ ਮੰਨਿਆ ਹੈ ਉਹ ਅਮਰਾਪੁਰਿ=ਮੁਕਤੀ ਵਿਚ ਪੁਜੇ ਹਨ ਅਤੇ ਉਨ੍ਹਾਂ ਨੂੰ ਸੱਚ ਦੀ ਵਡਿਆਈ ਮਿਲੀ ਹੈ॥ ੭॥

## ਆਪਿ ਉਪਾਇਆ ਜਗਤੁ ਸਬਾਇਆ ॥
## ਜਿਨਿ ਸਿਰਿਆ ਤਿਨਿ ਧੰਧੈ ਲਾਇਆ ॥

ਇਹ ਸਾਰਾ ਜਗਤ ਉਸ ਪ੍ਰਭੂ ਨੇ ਆਪ ਉਤਪੰਨ ਕੀਤਾ ਹੈ। ਜਿਸ ਨੇ ਸਿਰਿਆ=ਬਣਾਇਆ ਹੈ ਓਸੇ ਨੇ ਧੰਧਿਆਂ ਵਿਚ ਲਗਾਇਆ ਹੈ।

[ਪੰਨਾ ੧੦੨੩]

## ਸਚੈ ਊਪਰਿ ਅਵਰ ਨ ਦੀਸੈ ਸਾਚੇ ਕੀਮਤਿ ਪਾਈ ਹੇ ॥ ੮ ॥

ਸੱਚੇ ਵਾਹਿਗੁਰੂ ਤੋਂ ਉਪਰ ਹੋਰ ਕੋਈ ਵੱਡਾ ਨਹੀਂ ਦਿੱਸਦਾ, ਸੱਚੇ ਨੇ ਹੀ ਇਸ ਜਗਤ ਨੂੰ ਖਾਣ ਪੀਣ ਦੇਣ ਦੀ ਕੀਮਤ ਪਾਈ ਹੈ, *ਵਾ:-* ਸੱਤਾ ਰੂਪੀ ਕੀਮਤ ਪਾਈ ਹੈ॥ ੮॥

## ਐਥੈ ਗੋਇਲੜਾ ਦਿਨ ਚਾਰੇ ॥ ਖੇਲੁ ਤਮਾਸਾ ਧੁੰਧੂਕਾਰੇ ॥

ਜਿਵੇਂ ਗੋਇਲ ਅਸਥਾਨ ਉਪਰ ਗੋਇਲੀ ਦਾ ਕੋਈ ਕੁ ਦਿਨ ਰਹਿਣਾ ਹੁੰਦਾ ਹੈ।

*ਯਥਾ:-* ਗੋਇਲ ਆਇਆ ਗੋਇਲੀ ਕਿਆ ਤਿਸ ਡੰਫ ਪਸਾਰ॥

ਤਿਵੇਂ ਐਥੇ=ਇਸ ਲੋਕ ਵਿਚ ਜੀਵ ਦਾ ਚਾਰ ਦਿਨਾਂ ਦਾ ਰਹਿਣਾ ਹੈ। ਇਹ ਤਮਾਸ਼ਾ ਰੂਪੀ ਖੇਲ ਧੁੰਧੂਕਾਰੇ=ਧੂੰਏ ਦੇ ਅਕਾਰ ਵਾਂਙੂ ਅਨਿਸਥਰ ਹੈ।

**ਬਾਜੀ ਖੇਲਿ ਗਏ ਬਾਜੀਗਰ ਜਿਉ ਨਿਸਿ ਸੁਪਨੈ ਭਖਲਾਈ ਹੇ॥ ੯॥**

ਜਿਵੇਂ ਬਾਜੀਗਰ ਬਾਜੀ ਨੂੰ ਖੇਡ ਜਾਂਦੇ ਹਨ, ਤਿਵੇਂ ਇਹ ਜੀਵ ਪਦਾਰਥਾਂ ਨੂੰ ਭੋਗ ਕੇ ਹਰੀ ਹਰ ਹੋ ਜਾਂਦੇ ਹਨ, ਜਿਵੇਂ ਰਾਤ ਨੂੰ ਜੀਵ ਸੁਪਨੇ ਵਿਚ ਭਖਲਾਈ=ਭਟਕਦਾ ਹੈ, ਤਿਵੇਂ ਸੰਸਾਰ ਸੁਪਨੇ ਵਿਚ ਅਵਿਦਿਆ ਰਾਤ ਕਰਕੇ ਇਹ ਜੀਵ ਭਟਕਦਾ ਹੈ। *ਅਥਵਾ:-* ਜਿਵੇਂ ਰਾਤ ਨੂੰ ਸੁਪਨੇ ਦਾ ਭਖਲਾਈ=ਭਖਲਾਵਾ (ਦਿਖਾਵਾ) ਹੁੰਦਾ ਹੈ ਤਿਵੇਂ ਜਗਤ ਦਾ ਦਿਖਾਵਾ ਹੈ॥ ੯॥

**ਤਿਨ ਕਉ ਤਖਤਿ ਮਿਲੀ ਵਡਿਆਈ॥**
**ਨਿਰਭਉ ਮਨਿ ਵਸਿਆ ਲਿਵ ਲਾਈ॥**

ਉਹਨਾਂ ਨੂੰ ਸਰੂਪ ਤਖ਼ਤ ਦੀ ਵਡਿਆਈ ਮਿਲੀ ਹੈ। ਲਿਵ ਦੇ ਲਗਾਣ ਕਰਕੇ ਜਿਨ੍ਹਾਂ ਦੇ ਮਨ ਵਿਚ ਨਿਰਭਉ ਵਾਹਿਗੁਰੂ ਵਸਿਆ ਹੈ।

**ਖੰਡੀ ਬ੍ਰਹਮੰਡੀ ਪਾਤਾਲੀ ਪੁਰੀਈ ਤ੍ਰਿਭਵਣ ਤਾੜੀ ਲਾਈ ਹੇ॥ ੧੦॥**

ਉਹਨਾਂ ਨੇ ਖੰਡਾਂ, ਬ੍ਰਹਿਮੰਡਾਂ, ਪਤਾਲਾਂ, ਪੁਰੀਆਂ ਤੇ ਤਿੰਨਾਂ ਭਵਨਾਂ ਵਿਚ ਪੂਰਨ ਜਾਣ ਕੇ ਉਸ ਪ੍ਰਭੂ ਵਿਚ ਤਾੜੀ=ਸਮਾਧੀ ਲਗਾਈ ਹੈ।

**ਸਾਚੀ ਨਗਰੀ ਤਖਤੁ ਸਚਾਵਾ॥ ਗੁਰਮੁਖਿ ਸਾਚੁ ਮਿਲੈ ਸੁਖੁ ਪਾਵਾ॥**

ਉਹਨਾਂ ਦੀ ਦੇਹ ਰੂਪ ਨਗਰੀ ਸੱਚੀ ਹੈ, ਤੇ ਅੰਤਹਕਰਣ ਰੂਪੀ ਤਖ਼ਤ ਭੀ ਸੱਚਾ ਹੈ,

*ਵਾ:-* ਉਹਨਾਂ ਦੀ ਸਤਸੰਗਤ ਰੂਪ ਨਗਰੀ ਸੱਚੀ ਹੈ ਤੇ ਸਰੂਪ ਰੂਪੀ ਤਖ਼ਤ ਭੀ ਸੱਚਾ ਹੈ। ਜਿਨ੍ਹਾਂ ਗੁਰਮੁਖਾਂ ਨੇ ਸੱਚ ਨੂੰ ਮਿਲ ਕੇ ਸੱਚਾ ਸੁਖ ਪਾਇਆ ਹੈ।

**ਸਾਚੇ ਸਾਚੈ ਤਖਤਿ ਵਡਾਈ ਹਉਮੈ ਗਣਤ ਗਵਾਈ ਹੇ॥ ੧੧॥**

ਉਹਨਾਂ ਸੱਚਿਆਂ ਪੁਰਸ਼ਾਂ ਨੂੰ ਸੱਚੇ ਸਰੂਪ ਤਖ਼ਤ ਦੀ ਵਡਿਆਈ ਮਿਲੀ ਹੈ, ਜਿਨ੍ਹਾਂ ਨੇ ਹਉਮੈ ਦੀ ਗਿਣਤੀ ਗੁਆ ਦਿਤੀ ਹੈ॥ ੧੧॥

**ਗਣਤ ਗਣੀਐ ਸਹਸਾ ਜੀਐ॥ ਕਿਉ ਸੁਖੁ ਪਾਵੈ ਦੂਐ ਤੀਐ॥**

ਕਰਮਾਂ ਦੀ ਗਿਣਤੀ ਗਿਨਣ ਕਰਕੇ ਜੀਅ ਨੂੰ ਸੰਸਾ ਹੀ ਬਣਿਆ ਰਹਿੰਦਾ ਹੈ। ਦੂਐ=ਦ੍ਵੈਤ ਤੇ ਤੀਐ=ਤਿੰਨਾਂ ਗੁਣਾਂ ਕਰਕੇ ਕਿਵੇਂ ਸੁਖ ਪਾ ਸਕਦਾ ਹੈ।

**ਨਿਰਮਲੁ ਏਕੁ ਨਿਰੰਜਨੁ ਦਾਤਾ ਗੁਰ ਪੂਰੇ ਤੇ ਪਤਿ ਪਾਈ ਹੇ॥ ੧੨॥**

ਨਿਰੰਜਨੁ=ਮਾਇਆ ਮਲ ਅਵਿਦਿਆ ਤੋਂ ਰਹਿਤ ਹੋਣ ਕਰਕੇ ਜੋ ਇਕ ਨਿਰਮਲ ਸਰੂਪ ਪ੍ਰਭੂ ਸਾਰਿਆਂ ਦਾ ਦਾਤਾ ਹੈ, ਉਸ ਪਤੀ ਦਾ ਮਿਲਾਪ ਪੂਰਿਆਂ ਗੁਰਾਂ ਤੋਂ ਪਾਈਦਾ ਹੈ॥ ੧੨॥

**ਜੁਗਿ ਜੁਗਿ ਵਿਰਲੀ ਗੁਰਮੁਖਿ ਜਾਤਾ॥ ਸਾਚਾ ਰਵਿ ਰਹਿਆ ਮਨੁ ਰਾਤਾ॥**

ਜੁਗਾਂ ਜੁਗਾਂ ਵਿਚ ਕਿਸੇ ਵਿਰਲੇ ਗੁਰਮੁਖ ਨੇ ਹੀ ਜਾਣਿਆ ਹੈ ਕਿ ਸੱਚਾ ਵਾਹਿਗੁਰੂ ਸਾਰਿਆਂ ਵਿਚ ਰਵਿ ਰਹਿਆ=ਪੂਰਨ ਹੋ ਰਿਹਾ ਹੈ, ਫਿਰ ਓਹਨਾਂ ਨੇ ਓਸੇ ਨਾਲ ਮਨ ਦਾ ਰਾਤਾ=ਪ੍ਰੇਮ ਕੀਤਾ ਹੈ।

## ਤਿਸ ਕੀ ਓਟ ਗਹੀ ਸੁਖੁ ਪਾਇਆ ਮਨਿ ਤਨਿ ਮੈਲੁ ਨ ਕਾਈ ਹੇ॥ ੧੩॥

ਜਿਸ ਨੇ ਉਸ ਦੀ ਓਟ ਗ੍ਰਹਿਣ ਕੀਤੀ ਹੈ ਉਸ ਨੇ ਸੁਖ ਪਾਇਆ ਹੈ ਅਤੇ ਉਸ ਦੇ ਮਨ ਤਨ ਵਿਚ ਕੋਈ ਪਾਪਾਂ ਰੂਪੀ ਜਾਂ ਰਾਗ ਦ੍ਵੈਸ਼ ਰੂਪੀ ਮੈਲ ਨਹੀਂ ਹੈ॥ ੧੩॥

## ਜੀਭ ਰਸਾਇਣਿ ਸਾਚੈ ਰਾਤੀ॥ ਹਰਿ ਪ੍ਰਭੁ ਸੰਗੀ ਭਉ ਨ ਭਰਾਤੀ॥

ਜਿਨ੍ਹਾਂ ਦੀ ਜੀਭ ਰਸਾਇਣਿ=ਰਸਾਂ ਦਾ ਘਰ ਜੋ ਸੱਚਾ ਪ੍ਰਭੂ ਹੈ ਉਸ ਵਿਚ ਰੱਤੀ ਹੈ। ਹਰੀ ਪ੍ਰਭੂ ਉਹਨਾਂ ਦਾ ਸੰਗੀ ਹੋਇਆ ਹੈ ਇਸ ਲਈ ਉਹਨਾਂ ਨੂੰ ਡਰ ਤੇ ਭਰਮ ਨਹੀਂ ਹੈ।

## ਸ੍ਰਵਣ ਸ੍ਰੋਤ ਰਜੇ ਗੁਰਬਾਣੀ ਜੋਤੀ ਜੋਤਿ ਮਿਲਾਈ ਹੇ॥ ੧੪॥

ਗੁਰਬਾਣੀ ਨੂੰ ਸ੍ਰਵਣ=ਸੁਣ ਕੇ ਉਹਨਾਂ ਦੇ ਸ੍ਰੋਤ=ਕੰਨ ਰੱਜ ਗਏ ਹਨ ਅਤੇ ਉਹਨਾਂ ਨੇ ਆਪਣੀ ਜੋਤ ਜੋਤੀ=ਪਰਮਾਤਮਾ ਨਾਲ ਮਿਲਾਈ ਹੈ॥ ੧੪॥

## ਰਖਿ ਰਖਿ ਪੈਰ ਧਰੇ ਪਉ ਧਰਣਾ॥ ਜਤ ਕਤ ਦੇਖਉ ਤੇਰੀ ਸਰਣਾ॥

ਗੁਰਮੁਖ ਪੁਰਸ਼ ਪ੍ਰਤੱਖ ਧਰਣਾ ਪਉ=ਧਰਤੀ ਉਤੇ ਪ੍ਰਤੱਖ ਪੈਰਾਂ ਨੂੰ ਰੋਕ ਰੋਕ ਕੇ ਧਰਦੇ ਹਨ, *ਅਥਵਾ:-* ਸਤਸੰਗਤ ਰੂਪ ਧਰਤੀ ਉਤੇ ਮਨ ਬੁੱਧੀ ਰੂਪ ਪੈਰਾਂ ਨੂੰ ਰੋਕ ਰੋਕ ਦੇ ਭਾਵ ਵਿਚਾਰ ਵਿਚਾਰ ਕੇ ਧਰਦੇ ਹਨ ਅਤੇ ਜਿਥੇ ਕਿਥੇ, ਹੇ ਪ੍ਰਭੂ ! ਤੇਰੀ ਹੀ ਸਰਣਾ=ਓਟ ਨੂੰ ਦੇਖਦੇ ਹਨ।

## ਦੁਖੁ ਸੁਖੁ ਦੇਹਿ ਤੂਹੈ ਮਨਿ ਭਾਵਹਿ ਤੁਝ ਹੀ ਸਿਉ ਬਣਿ ਆਈ ਹੇ॥ ੧੫॥

ਤੂੰ ਭਾਵੇਂ ਸੁਖ ਦੇਵੇਂ ਭਾਵੇਂ ਦੁਖੁ ਦੇਵੇ, ਉਹਨਾਂ ਦੇ ਮਨ ਵਿਚ ਤੂੰ ਹੀ ਭਾਵਹਿ=ਚੰਗਾ ਲਗਦਾ ਹੈਂ, ਕਿਉਂਕਿ ਉਹਨਾਂ ਦੀ ਆਪ ਜੀ ਦੇ ਨਾਲ ਹੀ ਪ੍ਰੀਤੀ ਬਣਿਆਈ ਹੈ॥ ੧੫॥

## ਅੰਤ ਕਾਲਿ ਕੋ ਬੇਲੀ ਨਾਹੀ॥ ਗੁਰਮੁਖਿ ਜਾਤਾ ਤੁਧੁ ਸਾਲਾਹੀ॥

ਗੁਰਮੁਖਿ ਜਾਤਾ=ਗੁਰਾਂ ਦੁਆਰੇ ਜਾਣਿਆਂ ਹੈ, ਕਿ ਸਬੰਧੀਆਂ ਵਿਚੋਂ ਕੋਈ ਭੀ ਅੰਤ ਸਮੇਂ ਬੇਲੀ=ਸਹਾਇਕ ਨਹੀਂ ਹੁੰਦਾ ਇਸ ਲਈ ਮੈਂ ਆਪ ਜੀ ਨੂੰ ਸਲਾਹੁੰਦਾ ਹਾਂ।

## ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ॥ ੧੬॥ ੩॥

ਗੁਰੂ ਜੀ ਕਥਨ ਕਰਦੇ ਹਨ—ਜੋ ਨਾਮ ਵਿਚ ਰੱਤੇ ਹੋਏ ਵੈਰਾਗੀ ਹੋਏ ਹਨ, ਉਹਨਾਂ ਨੇ ਆਪਣੇ ਸਰੂਪ ਘਰ ਵਿਚ ਤਾੜੀ=ਸਮਾਧੀ ਲਗਾਈ ਹੈ॥ ੧੬॥ ੩॥

## ਮਾਰੂ ਮਹਲਾ ੧॥

## ਆਦਿ ਜੁਗਾਦੀ ਅਪਰ ਅਪਾਰੇ॥ ਆਦਿ ਨਿਰੰਜਨ ਖਸਮ ਹਮਾਰੇ॥

ਹੇ ਮੇਰੇ ਮਾਲਕ ਪਰਮਾਤਮਾ ! ਤੁਸੀਂ ਆਦਿ ਜੁਗਾਦੀ=ਸਦਾ ਸਦਾ ਅਪਰ ਅਪਾਰੇ=ਬਿਅੰਤ ਤੋਂ ਬਿਅੰਤ ਹੋ। ਸਭ ਦੀ ਆਦ ਰੂਪ ਅਤੇ ਨਿਰੰਜਨ=ਮਾਇਆ ਮਲ ਅਵਿਦਿਆ ਤੋਂ ਰਹਿਤ ਹੋ।

## ਸਾਚੇ ਜੋਗ ਜੁਗਤਿ ਵੀਚਾਰੀ ਸਾਚੇ ਤਾੜੀ ਲਾਈ ਹੇ॥ ੧॥

ਹੇ ਸੱਚੇ ! ਤੇਰੇ ਵਿਚ ਜੋਗ=ਜੁੜਨ ਦੀ ਜੁਗਤੀ ਸੱਚਿਆਂ ਪੁਰਸ਼ਾਂ ਨੇ ਵਿਚਾਰੀ ਹੈ, ਜਿਨ੍ਹਾਂ ਸੱਚਿਆ ਨੇ ਆਪ

ਜੀ ਵਿਚ ਤਾੜੀ=ਸਮਾਧੀ ਲਗਾਈ ਹੈ॥ ੧॥

**ਕੇਤੜਿਆ ਜੁਗ ਧੁੰਧੂਕਾਰੈ॥ ਤਾੜੀ ਲਾਈ ਸਿਰਜਣਹਾਰੈ॥**

ਹੇ ਸਿਰਜਣਹਾਰ ਪ੍ਰਭੂ ! ਜਿਸ ਵੇਲੇ ਤੂੰ ਸ੍ਵੈ ਮਹਿਮਾ ਵਿਚ ਤਾੜੀ=ਸਮਾਧੀ ਲਗਾਈ ਤਾਂ ਤੁਸਾਂ ਨੇ ਕਿਤਨੇ ਜੁਗ ਹੀ ਧੁੰਧੂਕਾਰ ਪਾ ਰਖਿਆ।

**ਸਚੁ ਨਾਮੁ ਸਚੀ ਵਡਿਆਈ ਸਾਚੈ ਤਖਤਿ ਵਡਾਈ ਹੇ॥ ੨॥**

ਸੱਚ ਨਾਮ ਜਪਣ ਵਾਲਾ ਪੁਰਸ਼ ਸੱਚੀ ਵਡਿਆਈ ਪਾਂਦਾ ਹੈ, ਸੱਚੀ ਵਡਿਆਈ ਕੇਹੜੀ ਹੈ?

*ਉੱਤਰ:-* ਸੱਚੇ ਸਰੂਪ ਤਖ਼ਤ ਦੀ ਵਡਿਆਈ ਨੂੰ ਪਾਂਦਾ ਹੈ॥ ੨॥

ਕਿਸੇ ਸਿੱਖ ਨੇ ਬੇਨਤੀ ਕੀਤੀ ਚਾਰਿਆਂ ਜੁਗਾਂ ਦਾ ਧਰਮ ਕਹੋ? *ਉੱਤਰ:-*

**ਸਤਜੁਗਿ ਸੁਤ ਸੰਤੋਖੁ ਸਰੀਰਾ॥ ਸਤਿ ਸਤਿ ਵਰਤੈ ਗਹਿਰ ਗੰਭੀਰਾ॥**

ਸਤਜੁਗ ਵਿਚ ਸੱਤ ਸੰਤੋਖ ਦੀ ਪ੍ਰਧਾਨਤਾ ਹੋਣ ਕਰਕੇ ਸਾਰੇ ਸਰੀਰ ਸੱਤ ਸੰਤੋਖ ਮਈ ਸਨ। ਏਸੇ ਕਰਕੇ ਸਤਜੁਗੀ ਜੀਵ ਸਤਿ=ਨਿਸਚੇ ਕਰਕੇ ਗਹਿਰ ਗੰਭੀਰ ਸੱਚੇ ਪਰਮਾਤਮਾ ਵਿਚ ਵਰਤ ਰਹੇ ਸਨ।

**ਸਚਾ ਸਾਹਿਬੁ ਸਚੁ ਪਰਖੈ ਸਾਚੈ ਹੁਕਮਿ ਚਲਾਈ ਹੇ॥ ੩॥**

ਉਸ ਵੇਲੇ ਸੱਚੇ ਸਾਹਿਬ ਨੂੰ ਸੱਚ ਬੋਲਣ ਵਾਲੇ ਪਰਖਦੇ ਸੀ, *ਵਾ:-* ਸੱਚਾ ਸਾਹਿਬ ਸੱਚਿਆਂ ਨੂੰ ਪਰਖਦਾ ਹੈ, ਸੱਚੇ ਨੇ ਸਾਰੀ ਸ੍ਰਿਸ਼ਟੀ ਆਪਣੇ ਹੁਕਮ ਵਿਚ ਚਲਾਈ ਹੋਈ ਹੈ॥ ੩॥

**ਸਤ ਸੰਤੋਖੀ ਸਤਿਗੁਰੁ ਪੂਰਾ॥ ਗੁਰ ਕਾ ਸਬਦੁ ਮਨੇ ਸੋ ਸੂਰਾ॥**

ਪੂਰਾ ਸਤਿਗੁਰੂ ਸੱਤ ਤੇ ਸੰਤੋਖ ਵਾਲਾ ਹੈ। ਜੋ ਗੁਰੂ ਦਾ ਸਬਦੁ=ਹੁਕਮ ਮੰਨਦਾ ਹੈ ਉਹ ਕਾਮ ਕ੍ਰੋਧ ਆਦਿਕ ਸ਼ਤਰੂਆਂ ਦੇ ਮਾਰਨ ਵਾਲਾ ਸੂਰਮਾ ਹੈ।

**ਸਾਚੀ ਦਰਗਹ ਸਾਚੁ ਨਿਵਾਸਾ ਮਾਨੈ ਹੁਕਮੁ ਰਜਾਈ ਹੇ॥ ੪॥**

ਜੋ ਰਜਾਈ=ਪਰਮਾਤਮਾ ਦਾ ਹੁਕਮ ਮੰਨਦਾ ਹੈ ਉਸ ਸੱਚੇ ਪੁਰਸ਼ ਦਾ ਸੱਚੀ ਦਰਗਾਹ ਵਿਚ ਨਿਵਾਸ ਹੁੰਦਾ ਹੈ॥ ੪॥

**ਸਤਜੁਗਿ ਸਾਚੁ ਕਹੈ ਸਭੁ ਕੋਈ॥ ਸਚਿ ਵਰਤੈ ਸਾਚਾ ਸੋਈ॥**

ਸਤਜੁਗ ਵਿਚ ਸਭ ਕੋਈ ਸੱਚ ਨੂੰ ਕਹਿੰਦਾ ਸੀ। ਜੋ ਸੱਚ ਵਿਚ ਵਰਤਦਾ ਸੀ ਉਹ ਸੱਚਾ ਹੁੰਦਾ ਸੀ।

**ਮਨਿ ਮੁਖਿ ਸਾਚੁ ਭਰਮ ਭਉ ਭੰਜਨੁ ਗੁਰਮੁਖਿ ਸਾਚੁ ਸਖਾਈ ਹੇ॥ ੫॥**

ਭਰਮ ਤੇ ਭਉ=ਡਰ ਦੇ ਨਾਸ ਕਰਨ ਵਾਲਾ ਸੱਚ ਸਭ ਦੇ ਮਨ ਵਿਚ ਤੇ ਮੂੰਹ ਵਿਚ ਵਸਦਾ ਸੀ ਅਤੇ ਉਹਨਾਂ ਗੁਰਮੁਖਾਂ ਦਾ ਸੱਚ ਹੀ ਮਿੱਤ੍ਰ ਸੀ॥ ੫॥

**ਤ੍ਰੇਤੈ ਧਰਮ ਕਲਾ ਇਕ ਚੂਕੀ॥ ਤੀਨਿ ਚਰਣ ਇਕ ਦੁਬਿਧਾ ਸੂਕੀ॥**

ਤਰੇਤੇ ਜੁਗ ਵਿਚ ਧਰਮ ਦੀ ਇਕ ਕਲਾ ਚੁਕ ਗਈ, ਅਰਥਾਤ ਧਰਮ ਦਾ ਇਕ ਪੈਰ ਦੂਰ ਹੋ ਗਿਆ (ਸਤ ਦਾ ਅਭਾਵ ਹੋ ਗਿਆ)। ਇਕ ਦੁਬਿਧਾ ਦੇ ਸੂਕੀ=ਸ਼ੂਕਨੇ ਕਰਕੇ ਧਰਮ ਦੇ ਤਿੰਨ ਪੈਰ ਰਹਿ ਗਏ, ਯੱਗ ਤਪ ਤੇ

ਦਾਨ ਜਾਂ ਦੁਬਿਧਾ ਨੇ ਧਰਮ ਦਾ ਇਕ ਪੈਰ ਸੂਕੀ=ਸੁਕਾ ਦਿੱਤਾ ਇਕ ਕਰਕੇ ਧਰਮ ਤਿੰਨ ਪੈਰਾਂ ਉਤੇ ਖੜਾ ਰਿਹਾ।

## ਗੁਰਮੁਖਿ ਹੋਵੈ ਸੁ ਸਾਚੁ ਵਖਾਣੈ ਮਨਮੁਖਿ ਪਚੈ ਅਵਾਈ ਹੇ ॥ ੬ ॥

ਉਸ ਵੇਲੇ ਜੇਹੜੇ ਤਾਂ ਗੁਰਮੁਖ ਹੁੰਦੇ ਸਨ ਉਹ ਸੱਚ ਨੂੰ ਕਥਨ ਕਰਦੇ ਸਨ ਤੇ ਮਨਮੁਖ ਪੁਰਸ਼ ਅਵਾਈ= ਅਵੈੜ ਤਾਈਆਂ ਵਿਚ ਪਚੈ=ਖਪਦੇ ਸਨ ਜਾਂ ਮਨਮੁਖ ਅਵਾਈ=ਕੱਬੇ ਦ੍ਵੈਤ ਵਿਚ ਹੀ ਪਚੈ=ਸੜਦੇ ਸਨ॥ ੬ ॥

## ਮਨਮੁਖਿ ਕਦੇ ਨ ਦਰਗਹ ਸੀਝੈ ॥ ਬਿਨੁ ਸਬਦੈ ਕਿਉ ਅੰਤਰੁ ਰੀਝੈ ॥

ਮਨਮੁਖ ਪੁਰਸ਼ ਕਦੇ ਭੀ ਦਰਗਾਹ ਵਿਚ ਸੀਝੈ=ਕਲਿਆਣ ਨਹੀਂ ਹੁੰਦੇ। ਗੁਰ ਉਪਦੇਸ਼ ਤੋਂ ਬਿਨਾਂ ਉਹਨਾਂ ਦਾ ਅੰਤਹਕਰਣ ਕਿਵੇਂ ਰੀਝੈ=ਪ੍ਰਸੰਨ ਹੋ ਸਕਦਾ ਹੈ।

## ਬਾਧੇ ਆਵਹਿ ਬਾਧੇ ਜਾਵਹਿ ਸੋਝੀ ਬੂਝ ਨ ਕਾਈ ਹੇ ॥ ੭ ॥

ਮਨਮੁਖ ਪੁਰਸ਼ ਕਰਮਾਂ ਦੇ ਬੱਧੇ ਹੋਏ ਸੰਸਾਰ ਵਿਚ ਆਉਂਦੇ ਹਨ ਤੇ ਕਰਮਾਂ ਦੇ ਬੱਧੇ ਹੋਏ ਪ੍ਰਲੋਕ ਵਿਚ ਜਾਂਦੇ ਹਨ, ਭਲੇ ਬੁਰੇ ਦੀ ਕੋਈ ਸੂਝ ਬੂਝ ਨਹੀਂ ਹੈ ਜਾਂ ਗੁਰਾਂ ਤੋਂ ਬੁਝਿਆ ਨਹੀਂ ਹੈ ਇਸ ਕਰਕੇ ਕੋਈ ਸੋਝੀ=ਗਿਆਤ ਪ੍ਰਾਪਤ ਨਹੀਂ ਹੋਈ॥ ੭॥

## ਦਇਆ ਦੁਆਪੁਰਿ ਅਧੀ ਹੋਈ ॥ ਗੁਰਮੁਖਿ ਵਿਰਲਾ ਚੀਨੈ ਕੋਈ ॥

ਦੁਆਪੁਰ ਜੁਗ ਵਿਚ ਆ ਕੇ ਦਇਆ ਅੰਧੀ ਹੋ ਗਈ, ਅਰਥਾਤ ਧਰਮ ੇ ਦੋ ਪੈਰ ਸੱਤ ਤੇ ਯਗ ਅਲੋਪ ਹੋ ਗਏ ਤੇ ਦੋ ਪੈਰ ਤਪ ਤੇ ਦਾਨ ਇਹ ਰਹਿ ਗਏ। ਉਸ ਵੇਲੇ ਕੋਈ ਵਿਰਲਾ ਗੁਰਮੁਖ ਹੀ ਪਰਮੇਸ਼ਰ ਨੂੰ ਚੀਨੈ= ਜਾਣਦਾ ਸੀ।

[ਪੰਨਾ ੧੦੨੪]

## ਦੁਇ ਪਗ ਧਰਮੁ ਧਰੇ ਧਰਣੀਧਰ ਗੁਰਮੁਖਿ ਸਾਚੁ ਤਿਥਾਈ ਹੇ ॥ ੮ ॥

ਦੁਆਪੁਰ ਜੁਗ ਵਿਚ ਧਰਣੀ ਧਰ=ਪਰਮੇਸ਼ਰ ਨੇ ਧਰਮ ਨੂੰ ਦੋ ਪੈਰਾਂ ਦੇ ਆਸਰੇ ਧਰਿਆ, ਪਰ ਤਦੋਂ ਭੀ ਜਿਥੇ ਗੁਰਮੁਖ ਸਨ ਉਥੇ ਸੱਚਾ ਸੀ, ਜਿਥੇ ਸੱਚਾ ਸੀ ਓਥੇ ਗੁਰਮੁਖ ਸਨ॥ ੮ ॥

## ਰਾਜੇ ਧਰਮੁ ਕਰਹਿ ਪਰਥਾਏ ॥ ਆਸਾ ਬੰਧੇ ਦਾਨੁ ਕਰਾਏ ॥

ਰਾਜੇ ਲੋਕ ਕਿਸੇ ਪਰਥਾਏ=ਸਬੱਬ ਕਰਕੇ ਧਰਮ ਨੂੰ ਕਰਦੇ ਸਨ, ਵਾ:- ਪਰਥਾਏ=ਪ੍ਰਲੋਕ ਸੁਖ ਦੀ ਪ੍ਰਾਪਤੀ ਵਾਸਤੇ ਰਾਜੇ ਲੋਕ ਧਰਮ ਕਰਦੇ ਸਨ ਅਤੇ ਆਸਾ ਵਿਚ ਬੱਧੇ ਹੋਏ ਦਾਨ ਕਰਨ ਵਿਚ ਆਂਵਦੇ ਸਨ ਕਿ ਸਾਨੂੰ ਸਵਰਗ ਮਿਲੇਗਾ।

## ਰਾਮ ਨਾਮ ਬਿਨੁ ਮੁਕਤਿ ਨ ਹੋਈ ਥਾਕੇ ਕਰਮ ਕਮਾਈ ਹੇ ॥ ੯ ॥

ਤਦ ਭੀ ਰਾਮ ਨਾਮ ਸਿਮਰਨ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ ਸੀ, ਕਰਮਾਂ ਦੀ ਕਮਾਈ ਕਰ ਕਰਕੇ ਬਹੁਤ ਲੋਕ ਥੱਕ ਗਏ ਸਨ॥ ੯ ॥

## ਕਰਮ ਧਰਮ ਕਰਿ ਮੁਕਤਿ ਮੰਗਾਹੀ ॥ ਮੁਕਤਿ ਪਦਾਰਥੁ ਸਬਦਿ ਸਲਾਹੀ ॥

ਕਰਮ ਧਰਮ ਕਰਕੇ ਜੀਵ ਮੁਕਤੀ ਨੂੰ ਮੰਗਦੇ ਸਨ। ਪਰ ਸ਼ਬਦ ਦੀ ਸ਼ਲਾਘਾ ਕਰਨ ਵਾਲਿਆਂ ਨੂੰ ਮੁਕਤੀ ਪਦਾਰਥ ਮਿਲਦਾ ਸੀ।

**ਬਿਨੁ ਗੁਰ ਸਬਦੈ ਮੁਕਤਿ ਨ ਹੋਈ ਪਰਪੰਚੁ ਕਰਿ ਭਰਮਾਈ ਹੇ॥੧੦॥**

ਗੁਰ ਸ਼ਬਦ ਤੋਂ ਬਿਨਾਂ ਕਿਸੇ ਦੀ ਮੁਕਤੀ ਨਹੀਂ ਹੋਈ, ਕਿਉਂਕਿ ਜੀਵਾਂ ਨੇ ਕਈ ਤਰ੍ਹਾਂ ਦੇ ਪ੍ਰਪੰਚ ਬਣਾ ਕੇ ਦੁਨੀਆਂ ਭਰਮਾਈ ਹੋਈ ਹੈ॥ ੧੦॥

**ਮਾਇਆ ਮਮਤਾ ਛੋਡੀ ਨ ਜਾਈ॥ ਸੇ ਛੂਟੇ ਸਚੁ ਕਾਰ ਕਮਾਈ॥**

ਹਰ ਇਕ ਪਾਸੋਂ ਮਾਇਆ ਦੀ ਮਮਤਾ ਛੱਡੀ ਨਹੀਂ ਜਾਂਦੀ। ਇਸ ਮਮਤਾ ਤੋਂ ਉਹ ਛੁਟੇ ਹਨ ਜਿਨ੍ਹਾਂ ਨੇ ਸੱਚ ਦੀ ਕਾਰ ਕਮਾਈ ਹੈ।

**ਅਹਿਨਿਸਿ ਭਗਤਿ ਰਤੇ ਵੀਚਾਰੀ ਠਾਕੁਰ ਸਿਉ ਬਣਿ ਆਈ ਹੇ॥੧੧॥**

ਜੋ ਵੀਚਾਰਵਾਨ ਦਿਨ ਰਾਤ ਭਗਤੀ ਵਿਚ ਰੱਤੇ ਰਹਿੰਦੇ ਹਨ, ਉਹਨਾਂ ਦੀ ਠਾਕੁਰ=ਸੁਆਮੀ ਪਰਮਾਤਮਾ ਨਾਲ ਪ੍ਰੀਤੀ ਬਣਿ ਆਈ ਹੈ॥ ੧੧॥

**ਇਕਿ ਜਪ ਤਪ ਕਰਿ ਕਰਿ ਤੀਰਥ ਨਾਵਹਿ॥**
**ਜਿਉ ਤੁਧੁ ਭਾਵੈ ਤਿਵੈ ਚਲਾਵਹਿ॥**

ਇਕ ਜਪ ਤਪ ਕਰਦੇ ਹਨ, ਇਕ ਤੀਰਥਾਂ 'ਪਰ ਇਸ਼ਨਾਨ ਕਰਦੇ ਹਨ। ਜਿਵੇਂ ਆਪ ਜੀ ਨੂੰ ਭਾਉਂਦਾ ਹੈ ਤਿਵੇਂ ਤੂੰ ਸਭਨਾਂ ਨੂੰ ਤੋਰਦਾ ਹੈਂ।

**ਹਠਿ ਨਿਗ੍ਰਹਿ ਅਪਤੀਜੁ ਨ ਭੀਜੈ**
**ਬਿਨੁ ਹਰਿ ਗੁਰ ਕਿਨਿ ਪਤਿ ਪਾਈ ਹੇ॥੧੨॥**

ਨਿ=ਵਿਸ਼ੇਸ਼ ਹਠ ਦੇ ਗ੍ਰਹਿਣ ਕਰਨ ਨਾਲ ਅਪਤੀਜੁ=ਪਰਮਾਤਮਾ ਭਿਜਦਾ ਨਹੀਂ ਹੈ, ਜਾਂ ਹੇ ਹਰੀ ! ਹਠ ਨਾਲ ਨਿਗ੍ਰਹਿ=ਰੋਕਣ ਕਰਕੇ ਅਪਤੀਜੁ=ਬੇ ਪ੍ਰਤੀਤਾ ਮਨ ਤੇਰੇ ਵਿਚ ਭਿਜਦਾ ਨਹੀਂ ਹੈ, ਗੁਰਾਂ ਤੋਂ ਬਿਨਾਂ, ਹੇ ਹਰੀ ! ਕਿਸ ਨੇ ਤੇਰੇ ਪਾਸੋਂ ਇੱਜ਼ਤ ਪਾਈ ਹੈ॥ ੧੨॥

**ਕਲੀ ਕਾਲ ਮਹਿ ਇਕ ਕਲ ਰਾਖੀ॥ ਬਿਨੁ ਗੁਰ ਪੂਰੇ ਕਿਨੈ ਨ ਭਾਖੀ॥**

ਕਲਜੁਗ ਦੇ ਕਾਲ=ਸਮੇਂ ਵਿਚ ਧਰਮ ਦੀ ਇਕ ਕਲਾ ਰੱਖੀ ਹੈ, ਭਾਵ ਇਕ ਦਾਨ ਉਤੇ ਧਰਮ ਨੂੰ ਖੜਾ ਕੀਤਾ ਹੈ ਪਰ ਨਾਮ ਜਪਣ ਦੀ ਵਿਸ਼ੇਸ਼ਤਾ ਭੀ ਨਾਲ ਰਖੀ ਹੈ। ਪੂਰਿਆਂ ਗੁਰਾਂ ਤੋਂ ਬਿਨਾਂ ਇਹ ਗੱਲ ਕਿਸੇ ਨੇ ਨਹੀਂ ਕਹੀ।

**ਮਨਮੁਖਿ ਕੂੜੁ ਵਰਤੈ ਵਰਤਾਰਾ ਬਿਨੁ ਸਤਿਗੁਰ ਭਰਮੁ ਨ ਜਾਈ ਹੇ॥੧੩॥**

ਮਨਮੁਖ ਵਿਚ ਝੂਠ ਦਾ ਵਰਤਾਰਾ ਵਰਤ ਰਿਹਾ ਹੈ, ਕਿਉਂਕਿ ਸਤਿਗੁਰ ਤੋਂ ਬਿਨਾਂ ਹੋਣ ਕਰਕੇ ਉਸ ਦੇ ਅੰਦਰੋਂ ਭਰਮ ਜਾਂਦਾ ਨਹੀਂ ਹੈ॥ ੧੩॥

**ਸਤਿਗੁਰੁ ਵੇਪਰਵਾਹੁ ਸਿਰੰਦਾ॥ ਨਾ ਜਮ ਕਾਣਿ ਨ ਛੰਦਾ ਬੰਦਾ॥**

ਸਭ ਦੇ ਸਿਰੰਦਾ=ਸਿਰਜਣ ਵਾਲਾ ਜੋ ਬੇਪ੍ਰਵਾਹ ਪਰਮੇਸ਼ਰ ਹੈ, ਸਤਿਗੁਰੂ ਉਸ ਦਾ ਰੂਪ ਹਨ।
ਸਤਿਗੁਰਾਂ ਨੂੰ ਜਮਾਂ ਦੀ ਕਾਨ ਕਨੌੜ ਨਹੀਂ ਹੈ ਅਤੇ ਨਾ ਹੀ ਕਿਸੇ ਬੰਦੇ ਦੀ ਮੁਛੰਦਗੀ ਹੈ, ਜਾਂ ਨਾ ਕੋਈ

ਛੰਦਾ ਬੰਦਾ=ਛਲ ਵਲ ਹੈ।

## ਜੋ ਤਿਸੁ ਸੇਵੇ ਸੋ ਅਬਿਨਾਸੀ ਨਾ ਤਿਸੁ ਕਾਲੁ ਸੰਤਾਈ ਹੇ ॥੧੪॥

ਜੇਹੜਾ ਪੁਰਸ਼ ਤਿਸ ਗੁਰੂ ਨੂੰ ਸੇਂਵਦਾ ਹੈ ਉਹ ਅਬਿਨਾਸ਼ੀ ਦਾ ਰੂਪ ਹੈ, ਉਸ ਨੂੰ ਕਾਲ ਸੰਤਾਈ ਨਾ=ਦੁਖ ਨਹੀਂ ਦੇਂਦਾ॥ ੧੪॥

## ਗੁਰ ਮਹਿ ਆਪੁ ਰਖਿਆ ਕਰਤਾਰੇ ॥ ਗੁਰਮੁਖਿ ਕੋਟਿ ਅਸੰਖ ਉਧਾਰੇ ॥

ਕਰਤਾਰ ਨੇ ਆਪਣਾ ਆਪ ਗੁਰਾਂ ਵਿਚ ਰਖਿਆ ਹੋਇਆ ਹੈ। ਇਸ ਕਰਕੇ ਮੁਖੀ ਗੁਰਾਂ ਨੇ ਕ੍ਰੋੜਾਂ ਪਾਪਾਂ ਵਾਲੇ ਅਸੰਖ=ਅਨਗਿਣਤ ਪਾਪੀ ਜੀਵ ਤਾਰੇ ਹਨ।

## ਸਰਬ ਜੀਆ ਜਗਜੀਵਨੁ ਦਾਤਾ ਨਿਰਭਉ ਮੈਲੁ ਨ ਕਾਈ ਹੇ ॥੧੫॥

ਜੋ ਜਗਜੀਵਨੁ ਪਰਮਾਤਮਾ ਸਾਰਿਆਂ ਜੀਵਾਂ ਦਾ ਦਾਤਾਂ ਹੈ, ਉਸ ਨਿਰਭਉ ਪਰਮਾਤਮਾ ਵਿਚ ਕੋਈ ਪਾਪਾਂ ਰੂਪੀ ਮੈਲ ਨਹੀਂ ਹੈ॥ ੧੫॥

## ਸਗਲੇ ਜਾਚਹਿ ਗੁਰ ਭੰਡਾਰੀ ॥ ਆਪਿ ਨਿਰੰਜਨੁ ਅਲਖ ਅਪਾਰੀ ॥

ਗੁਰੂ ਭੰਡਾਰੀ ਪਾਸੋਂ ਸਾਰੇ ਜੀਵ ਮੰਗਦੇ ਹਨ। ਅਲਖ ਅਪਾਰ ਨਿਰੰਜਨ ਨੇ ਆਪ ਹੀ ਗੁਰੂ ਰੂਪ ਧਾਰਨਾ ਕੀਤਾ ਹੈ, *ਵਾ:-* ਆਪ ਨਿਰੰਜਨ ਅਲਖ ਅਪਾਰੀ ਦਾ ਹੁਕਮ ਹੈ ਕਿ ਗੁਰੂ ਆਪ ਹੀ ਭੰਡਾਰ ਹਨ।

## ਨਾਨਕੁ ਸਾਚੁ ਕਹੈ ਪ੍ਰਭ ਜਾਚੈ ਮੈ ਦੀਜੈ ਸਾਚੁ ਰਜਾਈ ਹੇ ॥੧੬॥੪॥

ਨਾਨਕੁ ਕਹੈ=ਗੁਰੂ ਜੀ ਕਥਨ ਕਰਦੇ ਹਨ—ਹੇ ਰਜਾਈ=ਹੁਕਮ ਦੇ ਕਰਨ ਵਾਲੇ ਸੱਚੇ ਪ੍ਰਭੂ ! ਮੈਂ ਆਪ ਜੀ ਦੇ ਪਾਸੋਂ ਸੱਚ ਨਾਮ ਜਾਚੈ=ਮੰਗਦਾ ਹਾਂ, ਆਪ ਕਿਰਪਾ ਕਰਕੇ ਮੈ ਦੀਜੈ ਸਾਚੁ=ਮੈਨੂੰ ਸੱਚ ਨਾਮ ਹੀ ਦੇਣਾ ਕਰੋ ਜਾਂ ਗੁਰੂ ਜੀ ਕਥਨ ਕਰਦੇ ਹਨ—ਮੈਂ ਸੱਚ ਕਹਿੰਦਾ ਹਾਂ, ਤੂੰ ਪ੍ਰਭੂ ਪਾਸੋਂ ਮੰਗਣਾ ਕਰ ਕਿ ਹੇ ਰਜਾਈ=ਹੁਕਮ ਕਰਨ ਵਾਲੇ ਪ੍ਰਭੂ! ਮੈਨੂੰ ਸੱਚ ਨਾਮ ਦੇਣਾ ਕਰ॥ ੧੬॥ ੪॥

# ਮਾਰੂ ਮਹਲਾ ੧ ॥

## ਸਾਚੈ ਮੇਲੇ ਸਬਦਿ ਮਿਲਾਏ ॥ ਜਾ ਤਿਸੁ ਭਾਣਾ ਸਹਜਿ ਸਮਾਏ ॥

ਜਾਂ ਜੀਵ ਦਾ ਕੀਤਾ ਕਰਤੱਬ ਉਸ ਪਰਮੇਸ਼ਰ ਨੂੰ ਭਾਣਾ=ਭਾਅ ਗਿਆ ਤਾਂ ਉਸ ਨੇ ਸੱਚੇ ਗੁਰਾਂ ਨਾਲ ਮੇਲ ਕੇ ਸਬਦਿ=ਉਪਦੇਸ਼ ਵਿਚ ਮਿਲਾਇਆ ਤਾਂ ਹੀ ਸਹਜਿ=ਸ਼ਾਂਤੀ, ਵੈਰਾਗ, ਗਿਆਨ ਆਦਿਕ ਗੁਣਾਂ ਵਿਚ ਸਮਾਏ ਤਾਂ ਫਿਰ ਸੱਚੇ ਪਰਮਾਤਮਾ ਨੇ ਆਪਣੇ ਨਾਲ ਮੇਲ ਲਿਆ।

*ਅਥਵਾ:-* ਜਿਨ੍ਹਾਂ ਨੇ ਆਪਣੇ ਆਪ ਨੂੰ ਗੁਰ ਉਪਦੇਸ਼ 'ਚ ਮਿਲਾਇਆ ਹੈ ਉਹਨਾਂ ਨੂੰ ਸੱਚੇ ਨੇ ਆਪਣੇ ਵਿਚ ਮੇਲਿਆ ਹੈ। ਜਦੋਂ ਉਸ ਦਾ ਭਾਣਾ ਮੰਨਿਆ ਤਾਂ ਸਹਜਿ ਸਮਾਏ=ਸ਼ਾਂਤੀ ਆਦਿਕ ਗੁਣਾਂ ਵਿਚ ਸਮਾਏ।

## ਤ੍ਰਿਭਵਣ ਜੋਤਿ ਧਰੀ ਪਰਮੇਸਰਿ ਅਵਰੁ ਨ ਦੂਜਾ ਭਾਈ ਹੇ ॥੧॥

ਹੇ ਭਾਈ ! ਤਿੰਨਾਂ ਲੋਕਾਂ ਵਿਚ ਪਰਮੇਸ਼ਰ ਨੇ ਆਪਣੀ ਜੋਤਿ=ਸੱਤਾ ਧਾਰੀ ਹੋਈ ਹੈ, ਉਸ ਤੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ॥ ੧॥

## ਜਿਸ ਕੇ ਚਾਕਰ ਤਿਸ ਕੀ ਸੇਵਾ॥ ਸਬਦਿ ਪਤੀਜੈ ਅਲਖ ਅਭੇਵਾ॥

ਜਿਸ ਪ੍ਰਭੂ ਦੇ ਚਾਕਰ=ਦਾਸ ਗੁਲਾਮ ਹਾਂ ਓਸੇ ਪ੍ਰਭੂ ਦੀ ਸੇਵਾ ਕਰਨੀ ਚਾਹੀਦੀ ਹੈ। ਓਸੇ ਦੇ ਸਬਦਿ=ਹੁਕਮ ਵਿਚ ਤੁਰੀਏ ਤਾਂ ਹੀ ਅਲਖ ਅਭੇਵ ਪਰਮਾਤਮਾ ਪਤੀਜੈ=ਪ੍ਰਸੰਨ ਹੁੰਦਾ ਹੈ।

## ਭਗਤਾ ਕਾ ਗੁਣਕਾਰੀ ਕਰਤਾ ਬਖਸਿ ਲਏ ਵਡਿਆਈ ਹੇ॥ ੨॥

ਉਹ ਕਰਤਾ ਪੁਰਖ ਭਗਤਾਂ ਦਾ ਗੁਣਕਾਰੀ ਹੈ ਅਰਥਾਤ ਭਗਤਾਂ ਉਤੇ ਪਰਉਪਕਾਰ ਕਰਦਾ ਹੈ, ਪੁਨਾ ਏਹ ਉਸ ਵਿਚ ਵੱਡੀ ਵਡਿਆਈ ਹੈ ਜੋ ਔਗੁਣਾਂ ਨੂੰ ਬਖਸ਼ ਲੈਂਦਾ ਹੈ॥ ੨॥

## ਦੇਦੇ ਤੋਟਿ ਨ ਆਵੈ ਸਾਚੇ॥ ਲੈ ਲੈ ਮੁਕਰਿ ਪਉਦੇ ਕਾਚੇ॥

ਸੱਚੇ ਪਰਮਾਤਮਾ ਨੂੰ ਪਦਾਰਥ ਦੇਂਦਿਆਂ ਤੋਟ ਨਹੀਂ ਆਉਂਦੀ ਅਤੇ ਕੱਚੇ ਨਿਸਚੇ ਵਾਲੇ ਮਨਮੁਖ ਪੁਰਸ਼ ਉਸ ਤੋਂ ਪਦਾਰਥ ਲੈ ਲੈ ਕੇ ਮੁਕਰ ਪੈਂਦੇ ਹਨ।

## ਮੂਲੁ ਨ ਬੂਝਹਿ ਸਾਚਿ ਨ ਰੀਝਹਿ ਦੂਜੈ ਭਰਮਿ ਭੁਲਾਈ ਹੇ॥ ੩॥

ਆਪਣੇ ਸਰੀਰ ਦੇ ਮੂਲ ਨੂੰ ਨਹੀਂ ਸਮਝਦੇ ਕਿ ਇਹ ਸਰੀਰ ਰਕਤ ਬਿੰਦ ਦਾ ਰਚਿਆ ਹੋਇਆ ਹੈ, ਵਾ:- ਮੂਲੁ=ਅਧਿਸ਼ਠਾਨ ਰੂਪ ਪਰਮੇਸ਼ਰ ਨੂੰ ਨਹੀਂ ਬੁਝਦੇ, ਸੱਚ ਨੂੰ ਸੁਣ ਕੇ ਪ੍ਰਸੰਨ ਨਹੀਂ ਹੁੰਦੇ, ਕਿਉਂਕਿ ਦ੍ਵੈਤ ਭਾਵ ਨੇ ਉਹਨਾਂ ਦੀ ਬੁੱਧੀ ਭਰਮ ਵਿਚ ਭੁਲਾਈ ਹੋਈ ਹੈ॥ ੩॥

## ਗੁਰਮੁਖਿ ਜਾਗਿ ਰਹੇ ਦਿਨ ਰਾਤੀ॥ ਸਾਚੇ ਕੀ ਲਿਵ ਗੁਰਮਤਿ ਜਾਤੀ॥

ਗੁਰਮੁਖ ਦਿਨ ਰਾਤ ਸਿਮਰਨ ਕਰਨ ਵਿਚ ਜਾਗਦੇ ਰਹਿੰਦੇ ਹਨ। ਗੁਰਮੁਖਾਂ ਨੇ ਗੁਰ ਸਿੱਖਿਆ ਦੁਆਰੇ ਸੱਚੇ ਦੀ ਸਮਾਧੀ ਵਿਚ ਲਿਵ ਲਗਾਈ ਜਾਣੀ ਹੈ।

## ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ॥ ੪॥

ਹੇ ਭਾਈ ! ਜੋ ਮਨਮੁਖ ਮੋਹ ਦੀ ਨੀਂਦ ਵਿਚ ਸੌਂ ਰਹੇ ਹਨ ਉਹ ਕਾਮ ਆਦਿਕ ਚੋਰਾਂ ਤੋਂ ਲੁਟੇ ਗਏ ਹਨ ਤੇ ਗੁਰਮੁਖ ਭਜਨ ਸਿਮਰਨ ਵਿਚ ਜਾਗਦੇ ਰਹਿੰਦੇ ਹਨ ਇਸ ਲਈ ਉਹ ਸਾਬਤ ਹਨ, ਕਿਉਂਕਿ ਉਹਨਾਂ ਨੂੰ ਕਾਮ ਆਦਿਕ ਚੋਰ ਲੁਟ ਨਹੀਂ ਸਕਦੇ॥ ੪॥

## ਕੂੜੇ ਆਵੈ ਕੂੜੇ ਜਾਵੈ॥ ਕੂੜੇ ਰਾਤੀ ਕੂੜੁ ਕਮਾਵੈ॥

ਝੂਠੇ ਪੁਰਸ਼ ਸੰਸਾਰ ਵਿਚ ਜੰਮ ਕੇ ਆਉਂਦੇ ਹਨ, ਝੂਠੇ ਪੁਰਸ਼ ਹੀ ਦੁਨੀਆਂ ਵਿਚ ਖਪ ਖਪ ਕੇ ਸੰਸਾਰ ਤੋਂ ਉਠ ਜਾਂਦੇ ਹਨ, ਭਾਵ ਮਰ ਜਾਂਦੇ ਹਨ। ਜਿਨ੍ਹਾਂ ਦੀ ਬੁੱਧੀ ਕੂੜਿਆਂ ਪਦਾਰਥਾਂ ਵਿਚ ਰੱਤੀ ਹੈ ਉਹ ਝੂਠ ਨੂੰ ਹੀ ਕਮਾਂਵਦੀ ਹੈ।

## ਸਬਦਿ ਮਿਲੇ ਸੇ ਦਰਗਹ ਪੈਧੇ ਗੁਰਮੁਖਿ ਸੁਰਤਿ ਸਮਾਈ ਹੇ॥ ੫॥

ਜੋ ਗੁਰ ਉਪਦੇਸ਼ ਵਿਚ ਮਿਲੇ ਹਨ ਉਹ ਪ੍ਰਲੋਕ ਦਰਗਾਹ ਵਿਚ ਜਸ ਰੂਪੀ ਪੁਸ਼ਾਕ ਨੂੰ ਪਹਿਨਦੇ ਹਨ, ਉਹਨਾਂ ਗੁਰਮੁਖਾਂ ਦੀ ਸੁਰਤ ਪਰਮੇਸ਼ਰ ਵਿਚ ਸਮਾਈ ਹੈ॥ ੫॥

## ਕੂੜਿ ਮੁਠੀ ਠਗੀ ਠਗਵਾੜੀ॥ ਜਿਉ ਵਾੜੀ ਓਜਾੜਿ ਉਜਾੜੀ॥

ਜੇਹੜੀ ਜੀਵ ਰੂਪ ਇਸਤ੍ਰੀ ਕੂੜ ਨੇ ਮੁਠੀ ਹੈ ਉਹ ਕਾਮ ਆਦਿਕ ਠਗਵਾੜੀ=ਠਗਵਾੜਿਆਂ ਕਰਕੇ ਠੱਗੀ

ਗਈ ਹੈ। ਜਿਵੇਂ ਵਾੜੀ=ਖੇਤੀ ਉਜਾੜਿਆਂ ਨੇ ਭਾਵ ਪਸ਼ੂਆਂ ਨੇ ਉਜਾੜੀ ਹੈ, ਵਾ:- ਜਿਵੇਂ ਖੇਤੀ ਉਜਾੜ ਵਿਚ ਉਜਾੜੀ ਜਾਂਦੀ ਹੈ, ਤਿਵੇਂ ਉਹਨਾਂ ਦੇ ਗੁਣਾਂ ਦਾ ਰੱਖਕ ਕੋਈ ਨਹੀਂ ਹੈ।

**ਨਾਮ ਬਿਨਾ ਕਿਛੁ ਸਾਦਿ ਨ ਲਾਗੈ ਹਰਿ ਬਿਸਰਿਐ ਦੁਖੁ ਪਾਈ ਹੇ॥ ੬॥**

ਨਾਮ ਤੋਂ ਬਿਨਾਂ ਕੁਝ ਭੀ ਸਾਦਿ=ਮਿੱਠਾ ਨਹੀਂ ਲਗਦਾ, ਹਰੀ ਦੇ ਭੁਲਣ ਕਰਕੇ ਦੁੱਖ ਹੀ ਪਾਈਦਾ ਹੈ॥ ੬॥

**ਭੋਜਨੁ ਸਾਚੁ ਮਿਲੈ ਆਘਾਈ॥ ਨਾਮ ਰਤਨੁ ਸਾਚੀ ਵਡਿਆਈ॥**

ਸੱਚ ਨਾਮ ਰੂਪੀ ਭੋਜਨ ਮਿਲੇ ਤਾਂ ਆਘਾਈ=ਤ੍ਰਿਪਤ ਹੋਈਦਾ ਹੈ। ਰਤਨੁ=ਅਮੋਲਕ ਨਾਮ ਕਰਕੇ ਹੀ ਸੱਚੀ ਵਡਿਆਈ ਮਿਲਦੀ ਹੈ।

**ਚੀਨੈ ਆਪੁ ਪਛਾਣੈ ਸੋਈ ਜੋਤੀ ਜੋਤਿ ਮਿਲਾਈ ਹੇ॥ ੭॥**

ਜੋ ਨਾਮ ਨੂੰ ਪਛਾਣਦਾ ਹੈ ਉਹ ਆਪਣੇ ਸਰੂਪ ਨੂੰ ਚੀਨੈ=ਜਾਣਦਾ ਹੈ। ਜੋਤੀ ਪਰਮੇਸ਼ਰ ਨੇ ਉਸ ਦੀ ਜੋਤ ਆਪਣੇ ਵਿਚ ਮਿਲਾਈ ਹੈ॥ ੭॥

[ਪੰਨਾ ੧੦੨੫]

**ਨਾਵਹੁ ਭੁਲੀ ਚੋਟਾ ਖਾਏ॥ ਬਹੁਤੁ ਸਿਆਣਪ ਭਰਮੁ ਨ ਜਾਏ॥**

ਜਿਸ ਦੀ ਬੁੱਧੀ ਨਾਮ ਸਿਮਰਨ ਵਲੋਂ ਭੁਲ ਗਈ ਹੈ। ਉਹ ਜਮਾਂ ਦੀਆਂ ਚੋਟਾਂ ਖਾਂਦਾ ਹੈ। ਬਹੁਤੀ ਸਿਆਣਪ ਕਰਨ ਨਾਲ ਭੀ ਭਰਮ ਨਹੀਂ ਜਾਂਦਾ।

**ਪਚਿ ਪਚਿ ਮੁਏ ਅਚੇਤ ਨ ਚੇਤਹਿ ਅਜਗਰਿ ਭਾਰਿ ਲਦਾਈ ਹੇ॥ ੮॥**

ਜੋ ਅਚੇਤ=ਬੇਸਮਝ (ਅਗਿਆਨ) ਪੁਰਸ਼ ਨਾਮ ਨੂੰ ਸਿਮਰਦੇ ਨਹੀਂ ਹਨ ਉਹ ਅਜਗਰਿ=ਅਸਹੈ ਪਾਪਾਂ ਦੇ ਭਾਰ ਨਾਲ ਲੱਦੇ ਹੋਏ ਪਚਿ ਪਚਿ=ਚੁੜ ਚੁੜ ਕੇ ਮਰਦੇ ਹਨ।

**ਬਿਨੁ ਬਾਦ ਬਿਰੋਧਹਿ ਕੋਈ ਨਾਹੀ॥ ਮੈ ਦੇਖਾਲਿਹੁ ਤਿਸੁ ਸਾਲਾਹੀ॥**

ਬਾਦ=ਝਗੜੇ ਅਤੇ ਬਿਰੋਧ ਤੋਂ ਬਿਨਾਂ ਕੋਈ ਭੀ ਖਾਲੀ ਨਹੀਂ ਹੈ। ਜੇ ਕੋਈ ਹੈ ਤਾਂ ਮੈਨੂੰ ਵਿਖਾਓ ਮੈਂ ਉਸ ਦੀ ਸ਼ਲਾਘਾ, ਭਾਵ ਪੂਜਾ ਕਰਾਂ।

**ਮਨੁ ਤਨੁ ਅਰਪਿ ਮਿਲੈ ਜਗਜੀਵਨੁ ਹਰਿ ਸਿਉ ਬਣਤ ਬਣਾਈ ਹੇ॥ ੯॥**

ਉਸ ਨੂੰ ਆਪਣੇ ਮਨ ਤਨ ਦੇ ਅਰਪਣੇ ਕਰਕੇ ਜਗਜੀਵਨੁ=ਪਰਮਾਤਮਾ ਮਿਲਦਾ ਹੈ, ਕਿਉਂਕਿ ਉਸ ਨੇ ਹਰੀ ਨਾਲ ਆਪਣੀ ਬਣਤ ਬਣਾਈ ਹੋਈ ਹੈ॥ ੯॥

**ਪ੍ਰਭ ਕੀ ਗਤਿ ਮਿਤਿ ਕੋਇ ਨ ਪਾਵੈ॥ ਜੇ ਕੋ ਵਡਾ ਕਹਾਇ ਵਡਾਈ ਖਾਵੈ॥**

ਪ੍ਰਭੂ ਦੀ ਗਤੀ ਤੇ ਮਿਤਿ=ਮਰਯਾਦਾ ਨੂੰ ਕੋਈ ਪਾਂਵਦਾ ਨਹੀਂ ਹੈ, ਜੇ ਕੋਈ ਆਪਣੇ ਆਪ ਨੂੰ ਵੱਡਾ ਕਹਾ ਕੇ ਵਡਿਆਈ ਖਾਵੈ=ਧਾਰਦਾ ਹੈ। ਤਾਂ ਭੀ-

**ਸਾਚੇ ਸਾਹਿਬ ਤੋਟਿ ਨ ਦਾਤੀ ਸਗਲੀ ਤਿਨਹਿ ਉਪਾਈ ਹੇ॥ ੧੦॥**

ਸੱਚੇ ਸਾਹਿਬ ਦੇ ਘਰ ਵਿਚ ਦਾਤਾਂ ਦੀ ਤੋਟ ਨਹੀਂ ਆਉਂਦੀ, ਸਾਰੀ ਸ੍ਰਿਸ਼ਟੀ ਤਾਂ ਓਸੇ ਨੇ ਹੀ ਉਤਪੰਨ ਕੀਤੀ ਹੈ॥ ੧੦॥

**ਵਡੀ ਵਡਿਆਈ ਵੇਪਰਵਾਹੇ॥ ਆਪਿ ਉਪਾਏ ਦਾਨੁ ਸਮਾਹੇ॥**

ਬੇਪ੍ਰਵਾਹ ਪ੍ਰਭੂ ਦੀ ਵਡਿਆਈ ਵੱਡੀ ਹੈ। ਉਸ ਨੇ ਆਪ ਹੀ ਸਾਰੇ ਜੀਆ ਜੰਤੂ ਪੈਦਾ ਕੀਤੇ ਹਨ ਤੇ ਆਪ ਹੀ ਸਭਨਾਂ ਨੂੰ ਦਾਨੁ ਸਮਾਹੇ=ਰਿਜ਼ਕ ਪਹੁੰਚਾਂਦਾ ਹੈ।

**ਆਪਿ ਦਇਆਲੁ ਦੂਰਿ ਨਹੀ ਦਾਤਾ ਮਿਲਿਆ ਸਹਜਿ ਰਜਾਈ ਹੇ॥੧੧॥**

ਉਹ ਦਿਆਲੂ ਦਾਤਾ ਸਾਥੋਂ ਦੂਰ ਨਹੀਂ ਹੈ, ਰਜਾਈ=ਆਗਿਆ ਦੇ ਕਰਨ ਵਲਾ ਪ੍ਰਭੂ ਜਿਸ ਨੂੰ ਭੀ ਆਪ ਮਿਲਿਆ ਹੈ ਤਾਂ ਸਹਜਿ=ਗਿਆਨ ਦੁਆਰਾ ਮਿਲਿਆ ਹੈ॥ ੧੧॥

**ਇਕਿ ਸੋਗੀ ਇਕਿ ਰੋਗਿ ਵਿਆਪੇ॥ ਜੋ ਕਿਛੁ ਕਰੇ ਸੁ ਆਪੇ ਆਪੇ॥**

ਸੰਸਾਰ ਵਿਚ ਇਕ ਪੁਰਸ਼ ਤਾਂ ਸੋਗੀ ਹਨ ਤੇ ਇਕ ਰੋਗਾਂ ਵਿਚ ਵਿਆਪੇ=ਫਸੇ ਹੋਏ ਹਨ। ਪ੍ਰਭੂ ਜੋ ਕੁਝ ਭੀ ਕਰਦਾ ਹੈ ਉਹ ਆਪੇ ਆਪੇ=ਸੁਤੰਤ੍ਰ ਹੋ ਕੇ ਕਰਦਾ ਹੈ।

**ਭਗਤਿ ਭਾਉ ਗੁਰ ਕੀ ਮਤਿ ਪੂਰੀ ਅਨਹਦਿ ਸਬਦਿ ਲਖਾਈ ਹੇ॥੧੨॥**

ਜਿਨ੍ਹਾਂ ਨੂੰ ਗੁਰਾਂ ਦੀ ਪੂਰੀ ਸਿੱਖਿਆ ਕਰਕੇ ਭਾਉ ਭਗਤਿ=ਪ੍ਰੇਮਾ ਭਗਤੀ ਪ੍ਰਾਪਤ ਹੋਈ ਹੈ, ਉਹ ਅਨਹਦਿ=ਇਕ ਰਸ ਸਬਦਿ=ਬ੍ਰਹਮ ਦੇ ਜਾਨਣ ਵਾਲੇ ਹੋਏ ਹਨ॥ ੧੨॥

**ਇਕਿ ਨਾਗੇ ਭੂਖੇ ਭਵਹਿ ਭਵਾਏ॥ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ॥**

ਇਕ ਕਰਮਾਂ ਦੇ ਭਵਾਏ ਹੋਏ ਸੰਸਾਰ ਵਿਚ ਨੰਗੇ ਤੇ ਭੁਖੇ ਭਵਹਿ=ਫਿਰਦੇ ਹਨ। ਇਕ ਪੁਰਸ਼ ਹੱਠ ਕਰਕੇ ਮਰਦੇ ਹਨ ਪਰ ਮਰਨ ਦਾ ਕੁਝ ਮੁੱਲ ਨਹੀਂ ਪਾਂਦੇ।

ਅਥਵਾ:- ਹਠ ਕਰਕੇ ਭਾਵੇਂ ਮਰ ਜਾਂਦੇ ਹਨ ਪਰ ਪ੍ਰਭੂ ਦੀ ਕੀਮਤ ਨੂੰ ਨਹੀਂ ਪਾਂਦੇ।

**ਗਤਿ ਅਵਿਗਤ ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ॥੧੩॥**

ਇਕ ਐਸੇ ਪੁਰਸ਼ ਹਨ ਜੋ ਗਤਿ ਅਵਿਗਤ=ਪ੍ਰਾਪਤੀ ਅਪ੍ਰਾਪਤੀ ਦੀ ਜਾਂ ਮੋਖ, ਬੰਧ ਦੀ ਸਾਰ ਸੰਭਾਲ ਨੂੰ ਨਹੀਂ ਜਾਣਦੇ, ਪਰਮੇਸ਼ਰ ਨੂੰ ਓਹੀ ਬੁਝਦਾ ਹੈ ਜਿਸ ਨੇ ਸ਼ਬਦ ਦੀ ਕਮਾਈ ਕੀਤੀ ਹੈ॥ ੧੩॥

**ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ॥**
**ਇਕਿ ਅਗਨਿ ਜਲਾਵਹਿ ਦੇਹ ਖਪਾਵਹਿ॥**

ਇਕ ਪੁਰਸ਼ ਤੀਰਥਾਂ 'ਪਰ ਇਸ਼ਨਾਨ ਕਰਦੇ ਹਨ ਤੇ ਇਕ ਵਰਤ ਰੱਖ ਕੇ ਅੰਨ ਨਹੀਂ ਖਾਂਦੇ ਫਲੋਹਾਰੀ ਰਹਿੰਦੇ ਹਨ ਅਤੇ ਇਕ ਪੁਰਸ਼ ਅੱਗ ਨੂੰ ਬਾਲ ਕੇ ਆਪਣੇ ਸਰੀਰ ਨੂੰ ਖਪਾਂਵਦੇ ਹਨ, ਭਾਵ ਪੰਜ ਧੂਣੀਆਂ ਤਪਦੇ ਹਨ।

**ਰਾਮ ਨਾਮ ਬਿਨੁ ਮੁਕਤਿ ਨ ਹੋਈ ਕਿਤੁ ਬਿਧਿ ਪਾਰਿ ਲੰਘਾਈ ਹੇ॥੧੪॥**

ਪਰ ਰਾਮ ਨਾਮ ਸਿਮਰਨ ਤੋਂ ਬਿਨਾਂ ਅੱਜ ਤੱਕ ਕਿਸੇ ਨੂੰ ਮੁਕਤੀ ਦੀ ਪ੍ਰਾਪਤੀ ਨਹੀਂ ਹੋਈ, ਜੇ ਆਪ ਨੂੰ

ਮੁਕਤੀ ਨਹੀਂ ਮਿਲੀ ਤਾਂ ਹੋਰਨਾਂ ਨੂੰ ਕਿਸ ਵਿਧੀ ਨਾਲ ਸੰਸਾਰ ਸਮੁੰਦਰ ਤੋਂ ਪਾਰ ਲੰਘਾਣਗੇ॥ ੧੪॥

**ਗੁਰਮਤਿ ਛੋਡਹਿ ਉਝੜਿ ਜਾਈ॥ ਮਨਮੁਖਿ ਰਾਮੁ ਨ ਜਪੈ ਅਵਾਈ॥**

ਜੋ ਗੁਰ ਸਿੱਖਿਆ ਨੂੰ ਛੱਡ ਕੇ ਸੰਸਾਰ ਉਜਾੜ ਵਿਚ ਜਾਂਦੇ ਹਨ, ਜਾਂ ਕੁਰਾਹੇ ਜਾਂਦੇ ਹਨ। ਉਹ ਮਨਮੁਖ ਅਵੈੜੇ (ਕੱਬੇ) ਰਾਮ ਨਾਮ ਨੂੰ ਜਪਦੇ ਨਹੀਂ ਹਨ।

**ਪਚਿ ਪਚਿ ਬੂਡਹਿ ਕੂੜੁ ਕਮਾਵਹਿ ਕੂੜਿ ਕਾਲੁ ਬੈਰਾਈ ਹੇ॥ ੧੫॥**

ਉਹ ਧੰਧਿਆਂ ਵਿਚ ਪਚ ਪਚ ਕੇ ਸੰਸਾਰ ਸਮੁੰਦਰ ਵਿਚ ਡੁਬ ਰਹੇ ਹਨ ਅਤੇ ਝੂਠ ਨੂੰ ਕਮਾਂਵਦੇ ਹਨ ਕਾਲ ਝੂਠਿਆਂ ਦਾ ਬੈਰਾਈ=ਵੈਰੀ ਹੈ॥ ੧੫॥

**ਹੁਕਮੇ ਆਵੈ ਹੁਕਮੇ ਜਾਵੈ॥ ਬੂਝੈ ਹੁਕਮੁ ਸੋ ਸਾਚਿ ਸਮਾਵੈ॥**

ਸਾਰੇ ਜੀਵ ਪ੍ਰਭੂ ਦੇ ਹੁਕਮ ਵਿਚ ਆਉਂਦੇ ਹਨ, ਪ੍ਰਭੂ ਦੇ ਹੁਕਮ ਵਿਚ ਹੀ ਜਾਂਦੇ ਹਨ, ਜੋ ਹੁਕਮ ਨੂੰ ਬੁਝਦਾ ਹੈ ਓਹੀ ਸੱਚ ਸਰੂਪ ਵਿਚ ਸਮਾਂਵਦਾ ਹੈ।

**ਨਾਨਕ ਸਾਚੁ ਮਿਲੈ ਮਨਿ ਭਾਵੈ ਗੁਰਮੁਖਿ ਕਾਰ ਕਮਾਈ ਹੇ॥ ੧੬॥ ੫॥**

ਗੁਰੂ ਜੀ ਕਥਨ ਕਰਦੇ ਹਨ—ਮੇਰੇ ਮਨ ਵਿਚ ਭਾਉਂਦਾ ਹੈ ਕਿ ਮੈਨੂੰ ਸੱਚ ਨਾਮ ਮਿਲੇ, ਜਾਂ ਸੱਚ ਦਾ ਹੁਕਮ ਮੰਨਣਾ ਮਿਲੇ, ਕਿਉਂਕਿ ਗੁਰਮੁਖਾਂ ਨੇ ਏਹੋ ਸਰੇਸ਼ਟ ਕਾਰ ਕਮਾਈ ਹੈ॥ ੧੬॥ ੫॥

## ਮਾਰੂ ਮਹਲਾ ੧॥

**ਆਪੇ ਕਰਤਾ ਪੁਰਖੁ ਬਿਧਾਤਾ॥ ਜਿਨਿ ਆਪੇ ਆਪਿ ਉਪਾਇ ਪਛਾਤਾ॥**

ਬਿਧਾਤਾ=ਫਲ ਬਰ ਦਾਤਾ ਅਕਾਲ ਪੁਰਖ ਆਪ ਹੀ ਸਾਰੀ ਸ੍ਰਿਸ਼ਟੀ ਦਾ ਕਰਤਾ ਹੈ ਜਿਸ ਨੇ ਆਪ ਹੀ ਆਪਣੇ ਤੋਂ ਜੀਵਾਂ ਨੂੰ ਪੈਦਾ ਕਰਕੇ ਖਾਣ ਪਾਣ ਦੇਣਾ, ਜਾਂ ਕਰਮਾਂ ਦਾ ਫਲ ਦੇਣਾ ਪਛਾਣਿਆ ਹੈ।

**ਆਪੇ ਸਤਿਗੁਰੁ ਆਪੇ ਸੇਵਕੁ ਆਪੇ ਸ੍ਰਿਸਟਿ ਉਪਾਈ ਹੇ॥ ੧॥**

ਉਹ ਆਪ ਹੀ ਸਤਿਗੁਰੂ ਰੂਪ ਹੈ, ਆਪ ਹੀ ਸੇਵਕ ਰੂਪ ਹੈ, ਉਸ ਨੇ ਆਪ ਹੀ ਕਰਮਾਂ ਅਨੁਸਾਰ ਦੁਨੀਆਂ ਪੈਦਾ ਕੀਤੀ ਹੈ॥ ੧॥

**ਆਪੇ ਨੇੜੈ ਨਾਹੀ ਦੂਰੇ॥ ਬੂਝਹਿ ਗੁਰਮੁਖਿ ਸੇ ਜਨ ਪੂਰੇ॥**

ਉਹ ਆਪ ਹੀ ਸਾਰਿਆਂ ਦੇ ਨੇੜੇ ਹੈ ਦੂਰ ਨਹੀਂ ਹੈ। ਇਸ ਗੱਲ ਨੂੰ ਜੋ ਗੁਰਮੁਖਿ=ਗੁਰਾਂ ਦੁਆਰੇ ਸਮਝਦੇ ਹਨ ਉਹ ਪੂਰੇ ਸੰਤਜਨ ਹਨ।

**ਤਿਨ ਕੀ ਸੰਗਤਿ ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ॥ ੨॥**

ਉਹਨਾਂ ਦੀ ਸੰਗਤ ਕਰਨ ਨਾਲ ਅਹਿਨਿਸਿ=ਦਿਨ ਰਾਤ ਲਾਭ ਪ੍ਰਾਪਤ ਹੁੰਦਾ ਹੈ, ਜਾਂ ਦਿਨ ਰਾਤ ਲਾਹਾ=ਸਫਲ ਹੁੰਦੇ ਹਨ, ਗੁਰਾਂ ਦੀ ਸੰਗਤ ਕਰਨ ਨਾਲ ਇਹ ਵਡਿਆਈ ਪ੍ਰਾਪਤ ਹੁੰਦੀ ਹੈ॥ ੨॥

**ਜੁਗਿ ਜੁਗਿ ਸੰਤ ਭਲੇ ਪ੍ਰਭ ਤੇਰੇ॥ ਹਰਿ ਗੁਣ ਗਾਵਹਿ ਰਸਨ ਰਸੇਰੇ॥**

ਹੇ ਪ੍ਰਭੂ ! ਜੁਗਾਂ ਜੁਗਾਂ ਵਿਚ ਤੇਰੇ ਸੰਤ ਪਲੇ ਹਨ। ਜੋ ਰਸਨਾ ਨੂੰ ਰਸੇਰੇ=ਤਦਾਕਾਰ ਕਰਕੇ ਹਰੀ ਗੁਣਾਂ

ਨੂੰ ਗਾਂਵਦੇ ਹਨ, ਜਾਂ ਹਰ ਵੇਲੇ ਰਸਨਾ ਨਾਲ ਗੁਣਾਂ ਦੇ ਗਾਉਣ ਵਿਚ ਰਸੇ ਰਹਿੰਦੇ ਹਨ।

## ਉਸਤਤਿ ਕਰਹਿ ਪਰਹਰਿ ਦੂਖੁ ਦਾਲਦੁ ਜਿਨ ਨਾਹੀ ਚਿੰਤ ਪਰਾਈ ਹੇ ॥੩॥

ਉਹ ਤੇਰੀ ਉਸਤਤੀ ਕਰਕੇ ਦੁੱਖ ਅਤੇ ਦਲਿਦ੍ਰ ਨੂੰ ਪਰਹਰਿ=ਤਿਆਗਦੇ ਹਨ, ਜਿਨ੍ਹਾਂ ਨੂੰ ਪ੍ਰਾਈ ਚਿੰਤਾ ਕੋਈ ਕਿਸੇ ਕਿਸਮ ਦੀ ਨਹੀਂ ਹੈ।

## ਓਇ ਜਾਗਤ ਰਹਹਿ ਨ ਸੂਤੇ ਦੀਸਹਿ ॥ ਸੰਗਤਿ ਕੁਲ ਤਾਰੇ ਸਾਚੁ ਪਰੀਸਹਿ ॥

ਉਹ ਗਿਆਨ ਜਾਗ੍ਰਤ ਵਿਚ ਜਾਗਦੇ ਰਹਿੰਦੇ ਹਨ, ਕਦੇ ਭੀ ਮੋਹ ਨੀਂਦ ਵਿਚ ਸੁਤੇ ਹੋਏ ਨਹੀਂ ਦਿੱਸਦੇ, ਸੱਚ ਨੂੰ ਹੀ ਪਰੀਸਹਿ=ਪਰਖਦੇ ਹਨ, ਵਾ:-ਹੋਰਨਾਂ ਦੇ ਅੰਤਹਕਰਣ ਰੂਪੀ ਥਾਲ ਵਿਚ ਸੱਚ ਨੂੰ ਪਰੋਸ ਕੇ ਕੁਲ=ਸਮੂਹ ਸੰਗਤਾਂ ਨੂੰ ਤਾਰਦੇ ਹਨ।

## ਕਲਿਮਲ ਮੈਲੁ ਨਾਹੀ ਤੇ ਨਿਰਮਲ
## ਓਇ ਰਹਹਿ ਭਗਤਿ ਲਿਵ ਲਾਈ ਹੇ ॥ ੪ ॥

ਉਹਨਾਂ ਦੇ ਅੰਦਰ ਕਲਿਮਲ=ਪਾਪਾਂ ਰੂਪੀ ਮੈਲ ਨਹੀਂ ਲਗਦੀ, ਇਸ ਲਈ ਉਹ ਨਿਰਮਲ=ਸ਼ੁਧ (ਪਵਿਤ੍ਰ) ਹਨ ਅਤੇ ਉਹ ਭਗਤੀ ਵਿਚ ਲਿਵ ਲਗਾਈ ਰਹਿੰਦੇ ਹਨ॥ ੪॥

## ਬੂਝਹੁ ਹਰਿ ਜਨ ਸਤਿਗੁਰ ਬਾਣੀ ॥ ਏਹੁ ਜੋਬਨੁ ਸਾਸੁ ਹੈ ਦੇਹ ਪੁਰਾਣੀ ॥

ਹਰੀ ਦੇ ਸੰਤ ਜਨਾਂ ਤੋਂ ਸਤਿਗੁਰਾਂ ਦੀ ਬਾਣੀ ਪੁਛੋ, ਜਾਂ ਹੇ ਹਰੀ ਦੇ ਸੇਵਕ ਜਨੋ ! ਸਤਿਗੁਰਾਂ ਦੀ ਉਪਦੇਸ਼ ਬਾਣੀ ਨੂੰ ਸਮਝੋ। ਏਹ ਜੋਬਨ, ਸ੍ਵਾਸ ਅਤੇ ਦੇਹ ਆਦਿਕ ਸਭ ਪੁਰਾਣੇ ਹੁੰਦੇ ਜਾਂਦੇ ਹਨ। *ਅਥਵਾ:-* ਏਹ ਦੇਹ ਪੁਰਾਣੀ ਹੈ ਇਸ ਵਿਚ ਜੁਆਨੀ ਤੇ ਸ੍ਵਾਸਾਂ ਦਾ ਕੋਈ ਇਤਬਾਰ ਨਹੀਂ ਹੈ।

## ਆਜੁ ਕਾਲਿ ਮਰਿ ਜਾਈਐ ਪ੍ਰਾਣੀ ਹਰਿ ਜਪੁ ਜਪਿ ਰਿਦੈ ਧਿਆਈ ਹੇ ॥੫॥

ਹੇ ਪ੍ਰਾਣੀ ! ਅਵੱਲ ਤਾਂ ਅੱਜ ਹੀ, ਨਹੀਂ ਤਾਂ ਕੱਲ ਜ਼ਰੂਰ ਮਰ ਜਾਣਾ ਹੈ ਇਸ ਲਈ ਹਰੀ ਜਪ ਨੂੰ ਜਪਣਾ ਕਰ ਤੇ ਹਿਰਦੇ ਵਿਚ ਉਸ ਦਾ ਧਿਆਨ ਕਰ, ਜਾਂ ਧਿਆਉਣ ਜੋਗ ਹਰੀ ਜਪ ਨੂੰ ਹਿਰਦੇ ਵਿਚ ਜਪਣਾ ਕਰ॥ ੫॥

## ਛੋਡਹੁ ਪ੍ਰਾਣੀ ਕੂੜ ਕਬਾੜਾ ॥ ਕੂੜੁ ਮਾਰੇ ਕਾਲੁ ਉਛਾਹਾੜਾ ॥

ਹੇ ਪ੍ਰਾਣੀਓ ! ਕੂੜੀਆਂ ਕਬਾੜਾ=ਗੱਪਾਂ ਮਾਰਨੀਆਂ ਛੱਡ ਦਿਓ ਕਿਉਂਕਿ ਝੂਠੇ ਪੁਰਸ਼ ਨੂੰ ਕਾਲ ਬੜੇ ਉਛਾਹਾੜਾ=ਉਤਸ਼ਾਹ ਨਾਲ ਮਾਰਦਾ ਹੈ, ਵਾ:- ਉਛਾਹਾੜਾ=ਉਛਲ ਕੇ ਮਾਰਦਾ ਹੈ।

## ਸਾਕਤ ਕੂੜਿ ਪਚਹਿ ਮਨਿ ਹਉਮੈ ਦੁਹੁ ਮਾਰਗਿ ਪਚੈ ਪਚਾਈ ਹੇ ॥੬॥

ਮਨ ਵਿਚ ਹਉਮੈ ਦੇ ਹੋਣ ਕਰਕੇ ਸਾਕਤ ਪੁਰਸ਼ ਝੂਠ ਵਿਚ ਪਚਦੇ ਹਨ, ਦ੍ਵੈਤ ਦੇ ਰਾਹ ਵਿਚ ਆਪ ਖਰਾਬ ਹੁੰਦੇ ਹਨ ਤੇ ਹੋਰਨਾਂ ਨੂੰ ਖਰਾਬ ਕਰਦੇ ਹਨ, ਜਾਂ ਦੁਹੁ ਮਾਰਗਿ=ਕਠਨ ਰਸਤਿਆਂ ਵਿਚ ਆਪ ਖਰਾਬ ਹੁੰਦੇ ਹਨ ਤੇ ਹੋਰਨਾਂ ਨੂੰ ਖਰਾਬ ਕਰਦੇ ਹਨ।

*ਅਥਵਾ:-* ਜਨਮ ਮਰਨ ਰੂਪ ਦੋ ਰਸਤਿਆਂ ਵਿਚ ਆਪ ਖਰਾਬ ਹੁੰਦੇ ਹਨ ਤੇ ਹੋਰਨਾਂ ਨੂੰ ਭੀ ਪਚਾਈ=ਖਰਾਬ ਕਰਦੇ ਹਨ॥ ੬॥

[ਪੰਨਾ ੧੦੨੬]

**ਛੋਡਿਹੁ ਨਿੰਦਾ ਤਾਤਿ ਪਰਾਈ॥ ਪੜਿ ਪੜਿ ਦਝਹਿ ਸਾਤਿ ਨ ਆਈ॥**

ਤਾਂ ਤੇ ਪਰਾਈ ਨਿੰਦਿਆ ਕਰਨ ਦੀ ਤਾਤਿ=ਇੱਛਾ ਛੱਡ ਦਿਓ। ਨਿੰਦਕ ਲੋਕ ਨਿੰਦਿਆ ਰੂਪ ਅੱਗ ਵਿਚ ਪੈ ਪੈ ਕੇ ਦਝਹਿ=ਸੜ ਰਹੇ ਹਨ ਇਸ ਲਈ ਉਹਨਾਂ ਨੂੰ ਸ਼ਾਂਤੀ ਨਹੀਂ ਆਈ। *ਅਥਵਾ:-* ਪਰਾਈ ਨਿੰਦਿਆ ਤੇ ਤਾਤਿ=ਉਸਤਤੀ ਕਰਨੀ ਛੱਡ ਦਿਓ।

**ਮਿਲਿ ਸਤਸੰਗਤਿ ਨਾਮੁ ਸਲਾਹਹੁ ਆਤਮ ਰਾਮੁ ਸਖਾਈ ਹੇ॥੭॥**

ਸਤਸੰਗਤ ਵਿਚ ਮਿਲ ਕੇ ਨਾਮ ਨੂੰ ਸਿਮਰਨਾ ਕਰੋ, ਤਾਂ ਆਤਮ=ਜੀਵ ਦਾ ਸਹਾਈ ਰਾਮ ਆਪ ਹੋਵੇਗਾ॥ ੭॥

**ਛੋਡਹੁ ਕਾਮੁ ਕ੍ਰੋਧੁ ਬੁਰਿਆਈ॥ ਹਉਮੈ ਧੰਧੁ ਛੋਡਹੁ ਲੰਪਟਾਈ॥**

ਕਾਮ, ਕ੍ਰੋਧ ਆਦਿਕ ਬੁਰਿਆਈਆਂ ਛੱਡ ਦਿਓ। ਹਉਮੈ ਕਰਕੇ ਧੰਧਿਆਂ ਵਿਚ ਲੰਪਟ ਹੋਣਾ ਛੱਡ ਦਿਓ।

**ਸਤਿਗੁਰ ਸਰਣਿ ਪਰਹੁ ਤਾ ਉਬਰਹੁ ਇਉ ਤਰੀਐ ਭਵਜਲੁ ਭਾਈ ਹੇ॥੮॥**

ਸਤਿਗੁਰਾਂ ਦੀ ਸ਼ਰਨ ਵਿਚ ਪੈਣਾ ਕਰੋ ਤਾਂ ਬਚ ਜਾਓਗੇ, ਹੇ ਭਾਈ ! ਇਸ ਤਰ੍ਹਾਂ ਸੰਸਾਰ ਸਮੁੰਦਰ ਤੋਂ ਤਰ ਜਾਓਗੇ॥ ੮॥ ਨਹੀਂ ਤਾਂ-

**ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ॥**
**ਤਿਥੈ ਅਵਰੁ ਨ ਕੋਈ ਜੀਉ ਇਕੇਲਾ॥**

ਆਗੈ=ਪ੍ਰਲੋਕ ਵਿਚ ਬਿ=ਵਿਸ਼ੇਸ਼ ਕਰਕੇ ਮਲ=ਲਹੂ ਪਾਕ ਦੀ ਭਰੀ ਹੋਈ ਵੈਤਰਨੀ ਨਦੀ ਵਿਚ ਤੈਨੂੰ ਸੁਟਿਆ ਜਾਏਗਾ ਤੇ ਦਸ ਹਜ਼ਾਰ ਜੋਜਨ ਲੰਬਾ ਅਗਨੀ ਦਾ ਕੁੰਡ ਆਵੇਗਾ, ਅਸਪਤ੍ਰ ਝੇਲਾ=ਬਨ ਆਵੇਗਾ ਜਿਸ ਦੇ ਪਤੇ ਬਿਖੁ=ਵਿਹੁ ਵਾਂਗੂ ਜ਼ਹਰੀਲੇ ਤੇਰੇ ਉਤੇ ਆ ਕੇ ਪੈਣਗੇ। ਅਜੇਹੇ ਰਸਤੇ ਵਿਚੋਂ ਤੈਨੂੰ ਲੰਘਣਾ ਪਏਗਾ ਓਥੇ ਹੋਰ ਕੋਈ ਸਹਾਇਕ ਨਹੀਂ ਹੋਵੇਗਾ, ਇਹ ਜੀਵ ਇਕੱਲਾ ਹੀ ਜਾਵੇਗਾ।

**ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ॥੯॥**

ਅਗਨੀ ਭਠ ਦੇ ਸਦ੍ਰਸ਼ ਭੜ ਭੜ ਕਰ ਰਹੀਂ ਹੈ ਤੇ ਸਾਗਰੁ=ਵੈਤਰਨੀ ਨਦੀ ਲਹਿਰਾ ਦੇ ਰਹੀ ਹੈ, ਜਿਸ ਦੇ ਅੰਦਰ ਮਨਮੁਖ ਤਾਈ ਆਈ ਹੈ ਉਹ ਮਨਮੁਖ ਉਸ ਵਿਚ ਪੈ ਕੇ ਦਣਹਿ=ਸੜਦੇ ਹਨ॥ ੯॥

**ਗੁਰ ਪਹਿ ਮੁਕਤਿ ਦਾਨੁ ਦੇ ਭਾਣੈ॥ ਜਿਨਿ ਪਾਇਆ ਸੋਈ ਬਿਧਿ ਜਾਣੈ॥**

ਮੁਕਤੀ ਗੁਰਾਂ ਦੇ ਪਾਸ ਹੈ ਜੋ ਉਹਨਾਂ ਦੇ ਭਾਣੇ ਵਿਚ ਤੁਰਦਾ ਹੈ ਉਸ ਨੂੰ ਦਾਨ ਦੇਂਦੇ ਹਨ। ਜਿਸ ਨੇ ਗੁਰਾਂ ਨੂੰ ਪਾਇਆ ਹੈ ਓਹੀ ਮੁਕਤੀ ਦੀ ਪ੍ਰਾਪਤੀ ਦੀ ਵਿਧੀ ਨੂੰ ਜਾਣਦਾ ਹੈ।

**ਜਿਨ ਪਾਇਆ ਤਿਨ ਪੂਛਹੁ ਭਾਈ ਸੁਖੁ ਸਤਿਗੁਰ ਸੇਵ ਕਮਾਈ ਹੇ॥੧੦॥**

ਜਿਸ ਨੇ ਮੁਕਤੀ ਪਦਾਰਥ ਨੂੰ ਪਾਇਆ ਹੈ, ਹੇ ਭਾਈ ! ਉਸ ਦੇ ਪਾਸੋਂ ਜੁਗਤੀ ਪੁੱਛੋ, ਉਹ ਏਹੋ ਕਹਿਣਗੇ ਕਿ ਸਤਿਗੁਰਾਂ ਦੀ ਸੇਵਾ ਕਮਾਉਣ ਕਰਕੇ ਸੁਖ ਸਰੂਪ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ॥ ੧੦॥

**ਗੁਰ ਬਿਨੁ ਉਰਝਿ ਮਰਹਿ ਬੇਕਾਰਾ॥ ਜਮੁ ਸਿਰਿ ਮਾਰੇ ਕਰੇ ਖੁਆਰਾ॥**

ਜੋ ਪੁਰਸ਼ ਗੁਰੂ ਤੋਂ ਬਿਨਾਂ ਹੈ ਤੇ ਵਿਸ਼ੇ ਵਿਕਾਰਾਂ ਵਿਚ ਉਰਝਿ=ਫਸ ਕੇ ਮਰਦਾ ਹੈ। ਉਸ ਨੂੰ ਫੜ ਕੇ ਜਮ ਉਸ ਦੇ ਸਿਰ ਉਤੇ ਡੰਡੇ ਮਾਰ ਕੇ ਖਰਾਬ ਕਰਦਾ ਹੈ।

**ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ॥ ੧੧ ॥**

ਜੋ ਪਰਾਈ ਨਿੰਦਿਆ ਕਰਨ ਵਿਚ ਡੁਬੇ ਹੋਏ ਹਨ, ਉਹ ਨਿੰਦਕ ਪੁਰਸ਼ ਬੱਧੇ ਹੋਏ ਮੁਕਤਿ ਨਾਹੀ=ਛੁਟਕਾਰਾ ਨਹੀਂ ਪਾਂਦੇ॥ ੧੧ ॥

**ਬੋਲਹੁ ਸਾਚੁ ਪਛਾਣਹੁ ਅੰਦਰਿ॥ ਦੂਰਿ ਨਾਹੀ ਦੇਖਹੁ ਕਰਿ ਨੰਦਰਿ॥**

ਸੱਚ ਨੂੰ ਬੋਲੋ ਤਾਂ ਪਰਮੇਸ਼ਰ ਨੂੰ ਅੰਦਰ ਹੀ ਪਛਾਣੋਗੇ। ਨੰਦਰਿ=ਨਦਰ ਭਰ ਕੇ ਵੇਖਣਾ ਕਰੋ ਉਹ ਦੂਰ ਨਹੀਂ ਹੈ, ਵਾ:- ਉਹ ਦੂਰ ਨਹੀਂ ਹੈ, ਉਸ ਨੂੰ ਨੰਦਰਿ=ਅੰਦਰ ਹੀ ਵੇਖਣਾ ਕਰੋ।

**ਬਿਘਨੁ ਨਾਹੀ ਗੁਰਮੁਖਿ ਤਰੁ ਤਾਰੀ**
**ਇਉ ਭਵਜਲੁ ਪਾਰਿ ਲੰਘਾਈ ਹੇ॥ ੧੨ ॥**

ਗੁਰਮੁਖਿ=ਗੁਰਾਂ ਦੁਆਰੇ ਭਗਤੀ ਰੂਪ ਤਾਰੀ=ਨੌਕਾ 'ਪਰ ਅਸਵਾਰ ਹੋ ਕੇ ਤਰਨਾ ਕਰ, ਤਾਂ ਕੋਈ ਵਿਘਨ ਨਹੀਂ ਹੋਵੇਗਾ, ਇਉ=ਇਸ ਤਰ੍ਹਾਂ ਅੱਗੇ ਕਿੰਨੀ ਸ੍ਰਿਸ਼ਟੀ ਸੰਸਾਰ ਸਮੁੰਦਰ ਤੋਂ ਪਾਰ ਲੰਘੀ ਹੈ॥ ੧੨॥

**ਦੇਹੀ ਅੰਦਰਿ ਨਾਮੁ ਨਿਵਾਸੀ॥ ਆਪੇ ਕਰਤਾ ਹੈ ਅਬਿਨਾਸੀ॥**

ਜਿਸ ਦੇਹੀ=ਜੀਵ ਅੰਦਰ ਨਾਮ ਵਸਿਆ ਹੈ। ਉਹ ਜੀਵ ਆਪੇ ਅਬਿਨਾਸੀ ਕਰਤੇ ਦਾ ਸਰੂਪ ਹੋਇਆ ਹੈ।

**ਨਾ ਜੀਉ ਮਰੈ ਨ ਮਾਰਿਆ ਜਾਈ ਕਰਿ ਦੇਖੈ ਸਬਦਿ ਰਜਾਈ ਹੇ॥ ੧੩ ॥**

ਉਹ ਜੀਵ ਨਾ ਮਰਦਾ ਹੈ ਅਤੇ ਨਾ ਹੀ ਉਹ ਜਮਾਂ ਤੋਂ ਮਾਰਿਆ ਜਾਂਦਾ ਹੈ ਅਤੇ ਉਹ ਰਜਾਈ=ਆਗਿਆ ਦੇ ਕਰਨ ਵਾਲੇ ਸਬਦਿ=ਬ੍ਰਹਮ ਨੂੰ ਵੇਖਣਾ ਕਰਦਾ ਹੈ॥ ੧੩॥

**ਓਹੁ ਨਿਰਮਲੁ ਹੈ ਨਾਹੀ ਅੰਧਿਆਰਾ॥ ਓਹੁ ਆਪੇ ਤਖਤਿ ਬਹੈ ਸਚਿਆਰਾ॥**

ਉਹ ਬ੍ਰਹਮ ਨਿਰਮਲ ਹੈ ਉਸ ਵਿਚ ਅਗਿਆਨ ਰੂਪ ਹਨੇਰਾ ਨਹੀਂ ਹੈ। ਉਹ ਸਚਿਆਰ ਆਪ ਹੀ ਆਪਣੇ ਸਤਸੰਗ, ਵਾ:- ਸਰੂਪ ਤਖ਼ਤ 'ਪਰ ਬੈਠਦਾ ਹੈ।

**ਸਾਕਤ ਕੂੜੇ ਬੰਧਿ ਭਵਾਈਅਹਿ ਮਰਿ ਜਨਮਹਿ ਆਈ ਜਾਈ ਹੇ॥ ੧੪ ॥**

ਝੂਠਿਆਂ ਸਾਕਤਾਂ ਨੂੰ ਬੰਨ੍ਹ ਕੇ ਭਵਾਈਅਹਿ=ਫੇਰਦਾ ਹੈ, ਏਸੇ ਕਰਕੇ ਉਹ ਜਨਮ ਮਰਨ ਵਿਚ ਆਉਂਦੇ ਜਾਂਦੇ ਰਹਿੰਦੇ ਹਨ॥ ੧੪॥

**ਗੁਰ ਕੇ ਸੇਵਕ ਸਤਿਗੁਰ ਪਿਆਰੇ॥**
**ਓਇ ਬੈਸਹਿ ਤਖਤਿ ਸੁ ਸਬਦੁ ਵੀਚਾਰੇ॥**

ਜੋ ਗੁਰੂ ਦੇ ਸੇਵਕ ਹਨ ਓਹੀ ਸਤਿਗੁਰਾਂ ਨੂੰ ਪਿਆਰੇ ਹਨ। ਉਹ ਸਤਿਗੁਰਾਂ ਦੇ ਸਰੇਸ਼ਟ ਸ਼ਬਦ ਨੂੰ ਵੀਚਾਰ ਕੇ ਸਰੂਪ ਤਖ਼ਤ ਪਰ ਬੈਠਦੇ ਹਨ।

**ਤਤੁ ਲਹਹਿ ਅੰਤਰਗਤਿ ਜਾਣਹਿ ਸਤਸੰਗਤਿ ਸਾਚੁ ਵਡਾਈ ਹੇ॥ ੧੫ ॥**

ਤਤੁ=ਸਿਧਾਂਤ ਵਸਤੂ ਨੂੰ ਲੈਂਦੇ ਹਨ, ਅੰਤਰੇ ਭੇਦ ਦੀ ਨਵਿਰਤੀ ਕ੍ਰਨੀ ਜਾਣਦੇ ਹਨ, ਸਤਸੰਗਤ ਦੀ ਏਹੋ ਸੱਚੀ ਵਡਿਆਈ ਹੈ॥ ੧੫॥

**ਆਪਿ ਤਰੈ ਜਨੁ ਪਿਤਰਾ ਤਾਰੇ॥ ਸੰਗਤਿ ਮੁਕਤਿ ਸੁ ਪਾਰਿ ਉਤਾਰੇ॥**

ਉਹ ਪੁਰਸ਼ ਆਪ ਤਰਦੇ ਹਨ ਅਤੇ ਪਿਤਰਾਂ ਨੂੰ ਭੀ ਤਾਰਦੇ ਹਨ। ਉਹਨਾਂ ਦੇ ਸਤਸੰਗੀਆਂ ਨੇ ਭੀ ਮੁਕਤੀ ਪ੍ਰਾਪਤੀ ਕਰਕੇ ਕਈ ਜੀਵ ਸੰਸਾਰ ਤੋਂ ਪਾਰ ਉਤਾਰੇ ਹਨ।

**ਨਾਨਕੁ ਤਿਸ ਕਾ ਲਾਲਾ ਗੋਲਾ**
**ਜਿਨਿ ਗੁਰਮੁਖਿ ਹਰਿ ਲਿਵ ਲਾਈ ਹੇ॥ ੧੬॥ ੬॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਉਹਨਾਂ ਦੇ ਦਾਸਾਂ ਦਾ ਦਾਸ ਹਾਂ, ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਹਰੀ ਵਿਚ ਲਿਵ ਲਗਾਈ ਹੈ॥ ੧੬॥ ੬॥

## ਮਾਰੂ ਮਹਲਾ ੧॥

ਮਹਾਂ ਪਰਲੋ ਵੇਲੇ ਦੀ ਗੱਲ ਸੁਣਾਉਂਦੇ ਹਨ—

**ਕੇਤੇ ਜੁਗ ਵਰਤੇ ਗੁਬਾਰੈ॥ ਤਾੜੀ ਲਾਈ ਅਪਰ ਅਪਾਰੈ॥**

ਜਦੋਂ ਅਪਰ ਅਪਾਰ ਪ੍ਰਭੂ ਨੇ ਸ੍ਵੈ ਮਹਿਮਾ ਵਿਚ ਤਾੜੀ=ਸਮਾਧੀ ਲਗਾਈ ਸੀ। ਤਦੋਂ ਕਈ ਜੁਗਾਂ ਤੱਕ ਹੀ ਗੁਬਾਰੈ=ਅੰਧ ਧੁੰਧ ਵਰਤਿਆ ਰਿਹਾ।

**ਧੁੰਧੂਕਾਰਿ ਨਿਰਾਲਮੁ ਬੈਠਾ ਨਾ ਤਦਿ ਧੰਧੁ ਪਸਾਰਾ ਹੇ॥ ੧॥**

ਉਸ ਧੁੰਧੂ ਕਾਰਿ=ਹਨੇਰੇ ਦੇ ਵਿਚ ਭੀ ਕਰਤਾ ਅਸੰਗ ਬੈਠਾ ਸੀ, ਤਦੋਂ ਧੰਧੇ ਦਾ ਕੋਈ ਪਸਾਰਾ ਨਹੀਂ ਸੀ॥ ੧॥

**ਜੁਗ ਛਤੀਹ ਤਿਨੈ ਵਰਤਾਏ॥ ਜਿਉ ਤਿਸੁ ਭਾਣਾ ਤਿਵੈ ਚਲਾਏ॥**

ਜੁਗ ਛਤੀਹ=ਕਈ ਜੁਗ ਉਸ ਨੇ ਇਸ ਤਰ੍ਹਾਂ ਹੀ ਵਰਤਾਏ ਸਨ। ਜਿਵੇਂ ਉਸ ਨੂੰ ਭਾਉਂਦਾ ਹੈ ਤਿਵੇਂ ਚਲਾਉਂਦਾ ਹੈ।

**ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ॥ ੨॥**

ਉਸ ਦਾ ਸਰੀਰ ਕੋਈ ਦਿੱਸਦਾ ਨਹੀਂ ਹੈ। ਅਪਰ ਅਪਾਰਾ=ਬਿਅੰਤ ਤੋਂ ਬਿਅੰਤ ਪਰਮਾਤਮਾ ਆਪਣੇ ਵਰਗਾ ਆਪ ਹੀ ਹੈ॥ ੨॥

**ਗੁਪਤੇ ਬੂਝਹੁ ਜੁਗ ਚਤੁਆਰੇ॥ ਘਟਿ ਘਟਿ ਵਰਤੈ ਉਦਰ ਮਝਾਰੇ॥**

ਬੂਝਨਾ ਕਰੋ ਚਾਰ ਜੁਗ ਉਸ ਵਿਚ ਗੁਪਤ ਹੀ ਵਰਤ ਰਹੇ ਸਨ। ਸਾਰੇ ਘਟ ਘਟ=ਸਰੀਰ ਸਰੀਰ ਉਸ ਪਰਮੇਸ਼ਰ ਦੇ ਉਦਰ ਵਿਚ ਵਰਤ ਰਹੇ ਸਨ। *ਅਥਵਾ:-* ਮਾਂ ਦੇ ਉਦਰ ਤੋਂ ਜੋ ਘਟ ਘਟ ਪੈਦਾ ਹੋਏ ਸਨ ਉਹ ਸਭ ਪਰਮੇਸ਼ਰ ਦੇ ਮਝਾਰੇ=ਵਿਚ ਵਰਤ ਰਹੇ ਸਨ।

**ਜੁਗੁ ਜੁਗੁ ਏਕਾ ਏਕੀ ਵਰਤੈ ਕੋਈ ਬੂਝੈ ਗੁਰ ਵੀਚਾਰਾ ਹੇ॥ ੩॥**

ਜੁਗਾਂ ਜੁਗਾਂ ਵਿਚ ਇਕੋ ਇਕ ਪਰਮਾਤਮਾ ਵਰਤ ਰਿਹਾ ਸੀ, ਗੁਰਾਂ ਦੇ ਵੀਚਾਰ ਦੁਆਰਾ ਇਸ ਗੱਲ ਨੂੰ ਕੋਈ ਵਿਰਲਾ ਹੀ ਸਮਝਦਾ ਹੈ॥ ੩ ॥

(ਜਿਸ ਵੇਲੇ ਜੀਵਾਂ ਦੇ ਕਰਮ ਫਲ ਦੇਣੇ ਨੂੰ ਉਦੇ ਹੋਏ) ਤਾਂ-

**ਬਿੰਦੁ ਰਕਤੁ ਮਿਲਿ ਪਿੰਡੁ ਸਰੀਆ॥ ਪਉਣੁ ਪਾਣੀ ਅਗਨੀ ਮਿਲਿ ਜੀਆ॥**

ਅੰਨਵੇਂ :- ਹਵਾ, ਪਾਣੀ ਤੇ ਅੱਗ ਆਦਿਕ ਪੰਜਾਂ ਤੱਤਾਂ ਨੂੰ ਮਿਲਾ ਕੇ ਅਤੇ ਪਿਤਾ ਦਾ ਬਿੰਦੁ=ਬੀਰਜ ਤੇ ਮਾਂ ਦੀ ਰਕਤ ਨੂੰ ਮਿਲਾ ਕੇ ਇਸ ਪਿੰਡੁ=ਸਰੀਰ ਨੂੰ ਸਿਰਜਨਾ ਕੀਤਾ ਹੈ, ਫਿਰ ਵਿਚ ਜੀਵ ਨੂੰ ਪਾਣਾ ਕੀਤਾ।

**ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ॥ ੪ ॥**

ਰੰਗ ਮਹਲੀ=ਪਰਮਾਤਮਾ ਸਰੀਰ ਮੰਦਰ ਵਿਚ ਆਪ ਹੀ ਕਈ ਤਰ੍ਹਾਂ ਦੇ ਚੋਜ=ਕੌਤਕ ਕਰਦਾ ਹੈ ਅਤੇ ਹੋਰਨਾਂ ਸਰੀਰਾਂ ਵਿਚ ਮਾਇਆ ਦਾ ਮੋਹ ਪਸਾਰਨਾ ਕੀਤਾ ਹੈ॥ ੪ ॥

**ਗਰਭ ਕੁੰਡਲ ਮਹਿ ਉਰਧ ਧਿਆਨੀ॥ ਆਪੇ ਜਾਣੈ ਅੰਤਰਜਾਮੀ॥**

ਮਾਂ ਦਾ ਗਰਭ ਜੋ ਕੁੰਡਲਾਕਾਰ ਹੈ ਉਸ ਵਿਚ ਉਰਧ=ਉਲਟਾ ਸੀ ਤੇ ਪਰਮੇਸ਼ਰ ਦਾ ਧਿਆਨ ਲਾਈ ਬੈਠਾ ਸੀ ਤੇ ਅੰਤਰਜਾਮੀ ਪਰਮਾਤਮਾ ਨੂੰ ਆਪਣਾ ਜਾਣਦਾ ਸੀ ਕਿ ਮੇਰਾ ਰਾਖਾ ਏਹੋ ਹੈ।

[ਪੰਨਾ ੧੦੨੭]

**ਸਾਸਿ ਸਾਸਿ ਸਚੁ ਨਾਮੁ ਸਮਾਲੇ ਅੰਤਰਿ ਉਦਰ ਮਝਾਰਾ ਹੇ॥ ੫ ॥**

ਉਦਰ ਮਝਾਰਾ=ਮਾਂ ਦੇ ਪੇਟ ਅੰਦਰ ਬੈਠਾ ਹੋਇਆ ਆਪਣੇ ਅੰਤਰਿ=ਅੰਤਹਕਰਣ ਵਿਚ ਸ੍ਵਾਸ ਸ੍ਵਾਸ ਸੱਚ ਨਾਮ ਨੂੰ ਸਿਮਰਦਾ ਸੀ॥ ੫ ॥

**ਚਾਰਿ ਪਦਾਰਥ ਲੈ ਜਗਿ ਆਇਆ॥ ਸਿਵ ਸਕਤੀ ਘਰਿ ਵਾਸਾ ਪਾਇਆ॥**

ਧਰਮ, ਅਰਥ, ਕਾਮ ਤੇ ਮੋਖ ਰੂਪ ਚਾਰੇ ਪਦਾਰਥ ਲੈ ਕੇ ਇਹ ਜਗਤ ਵਿਚ ਆਇਆ ਸੀ, ਭਾਵ ਇਨ੍ਹਾਂ ਚਾਰਾਂ ਦੇ ਸਿਧ ਕਰਨੇ ਨੂੰ ਸਮਰੱਥ ਸੀ, ਪਰ-ਇਥੇ ਆ ਕੇ ਇਸ ਨੇ ਸਿਵ=ਤਮੋ ਗੁਣ ਤੇ ਸ਼ਕਤੀ=ਮਾਇਆ ਦੇ ਘਰ ਵਿਚ ਵਸਨਾ ਪਾਯਾ ਹੈ, ਜਾਂ ਸਿਵ=ਕਲਿਆਣ ਸਰੂਪ ਪਰਮੇਸ਼ਰ ਦੀ ਸ਼ਕਤੀ ਜੋ ਮਾਇਆ ਹੈ ਉਸ ਦੇ ਘਰ ਵਿਚ ਵਾਸਾ ਪਾਇਆ ਹੈ, ਅਰਥਾਤ ਮਾਇਆ ਹੀ ਮਨ ਵਿਚ ਵਸੀ ਹੋਈ ਹੈ।

**ਏਕੁ ਵਿਸਾਰੇ ਤਾ ਪਿੜ ਹਾਰੇ ਅੰਧੁਲੈ ਨਾਮੁ ਵਿਚਾਰਾ ਹੇ॥ ੬ ॥**

ਇਕ ਪਰਮੇਸ਼ਰ ਨੂੰ ਭੁਲਾ ਦੇਵੇ ਤਾਂ ਮਨੁੱਖਾਂ ਦੇਹ ਰੂਪ ਪਿੜ=ਬਾਜੀ ਨੂੰ ਹਾਰਦਾ ਹੈ, ਇਸ ਅੰਨ੍ਹੇ ਨੇ ਨਾਮ ਨੂੰ ਭੁਲਾ ਦਿੱਤਾ ਹੈ, ਇਸ ਲਈ ਜ਼ਰੂਰ ਹਾਰੇਗਾ॥ ੬ ॥

**ਬਾਲਕੁ ਮਰੈ ਬਾਲਕ ਕੀ ਲੀਲਾ॥ ਕਹਿ ਕਹਿ ਰੋਵਹਿ ਬਾਲੁ ਰੰਗੀਲਾ॥**

ਜਿਸ ਵੇਲੇ ਪੁਤ੍ਰ ਮਰਦਾ ਹੈ, ਤਾਂ ਬਾਲਕ ਦੀ ਕੀਤੀ ਹੋਈ ਲੀਲ੍ਹਾ ਨੂੰ ਕਹਿ ਕਹਿ ਕੇ ਰੋਂਦਾ ਹੈ ਤੇ ਆਖਦਾ ਹੈ ਇਹ ਮੇਰਾ ਬਾਲੁ ਰੰਗੀਲਾ=ਪਿਆਰਾ ਪੁਤ੍ਰ ਸੁੰਦਰ ਸੀ। ਇਹ ਨਹੀਂ ਸਮਝਦਾ ਕਿ-

**ਜਿਸ ਕਾ ਸਾ ਸੋ ਤਿਨ ਹੀ ਲੀਆ ਭੂਲਾ ਰੋਵਣਹਾਰਾ ਹੇ॥ ੭ ॥**

ਜਿਸ ਪ੍ਰਭੂ ਦਾ ਦਿੱਤਾ ਹੋਇਆ ਸੀ ਓਸੇ ਨੇ ਲੈ ਲੀਤਾ ਹੈ, ਇਹ ਰੋਣੇ ਵਾਲਾ ਜੀਵ ਤਾਂ ਭੁਲਾ ਹੋਇਆ

ਹੈ॥ ੭॥

**ਭਰਿ ਜੋਬਨਿ ਮਰਿ ਜਾਹਿ ਕਿ ਕੀਜੈ॥ ਮੇਰਾ ਮੇਰਾ ਕਰਿ ਰੋਵੀਜੈ॥**

ਜੇਕਰ ਭਰ ਜੁਆਨੀ ਵਿਚ ਮਰ ਜਾਂਦਾ ਤਾਂ ਕੀ ਕਰ ਸਕਦਾ ਹੈ। ਇਹ ਤਾਂ ਐਵੇਂ ਹੀ ਮੇਰਾ ਮੇਰਾ ਕਰਕੇ ਰੋਂਦਾ ਹੈ।

**ਮਾਇਆ ਕਾਰਣਿ ਰੋਇ ਵਿਗੂਚਹਿ ਧ੍ਰਿਗੁ ਜੀਵਣੁ ਸੰਸਾਰਾ ਹੇ॥ ੮॥**

ਸਾਰੇ ਪੁਰਸ਼ ਮਾਇਆ ਦੇ ਵਾਸਤੇ ਹੀ ਰੋਂਦੇ ਤੇ ਵਿਗੂਚਹਿ=ਖਰਾਬ ਹੁੰਦੇ ਹਨ, ਇਸ ਕਰਕੇ ਸੰਸਾਰ ਦੇ ਜੀਊਣੇ ਨੂੰ ਧ੍ਰਿਗਾਕਾਰ ਹੈ॥ ੮॥

**ਕਾਲੀ ਹੂ ਫੁਨਿ ਧਉਲੇ ਆਏ॥ ਵਿਣੁ ਨਾਵੈ ਗਥੁ ਗਇਆ ਗਵਾਏ॥**

ਕਾਲਿਆਂ ਕੇਸਾਂ ਤੋਂ ਫਿਰ ਹੁਣ ਧਉਲੇ=ਚਿੱਟੇ ਕੇਸ ਆ ਗਏ ਹਨ। ਨਾਮ ਤੋਂ ਬਿਨਾਂ ਸਵਾਸਾਂ ਰੂਪੀ ਗਥੁ=ਵਸਤੂ ਗਵਾ ਲਿਆ ਹੈ।

**ਦੁਰਮਤਿ ਅੰਧੁਲਾ ਬਿਨਸਿ ਬਿਨਾਸੈ ਮੂਠੇ ਰੋਇ ਪੂਕਾਰਾ ਹੇ॥ ੯॥**

ਖੋਟੀ ਮਤ ਕਰਕੇ ਅੰਨ੍ਹਾ ਆਪ ਬਿਨਸਦਾ ਹੈ ਤੇ ਸੰਗੀਆਂ ਨੂੰ ਭੀ ਨਾਸ ਕਰਦਾ ਹੈ, *ਵਾ:-* ਬਿਨਸਿ=ਸ਼ੀਘਰ ਨਾਸ ਹੁੰਦਾ ਹੈ ਤੇ ਕਾਮ ਆਦਿਕਾਂ ਦਾ ਮੂਠੇ=ਠੱਗਿਆ ਹੋਇਆ ਰੋ ਕੇ ਪੁਕਾਰਦਾ ਹੈ॥ ੯॥

**ਆਪੁ ਵੀਚਾਰਿ ਨ ਰੋਵੈ ਕੋਈ॥ ਸਤਿਗੁਰੁ ਮਿਲੈ ਤ ਸੋਝੀ ਹੋਈ॥**

ਜਿਸ ਨੇਂ ਆਪਣੇ ਆਪ ਨੂੰ ਵਿਚਾਰਿਆ ਹੈ ਉਹ ਕੋਈ ਰੋਂਦਾ ਨਹੀਂ ਹੈ। ਪੂਰਿਆਂ ਸਤਿਗੁਰਾਂ ਨੂੰ ਮਿਲੇ ਤਾਂ ਹੀ ਆਪਣੇ ਸਰੂਪ ਹੀ ਸੋਝੀ ਹੁੰਦੀ ਹੈ।

**ਬਿਨੁ ਗੁਰ ਬਜਰ ਕਪਾਟ ਨ ਖੂਲਹਿ ਸਬਦਿ ਮਿਲੈ ਨਿਸਤਾਰਾ ਹੇ॥ ੧੦॥**

ਗੁਰੂ ਤੋਂ ਬਿਨਾਂ ਅਗਿਆਨ, ਜਾਂ ਪੰਜਾਂ ਕੋਸਾਂ ਰੂਪੀ ਤਖਤੇ, *ਵਾ:-* ਆਸ ਅੰਦੇਸਾ ਦੁਇ ਪਟ ਜੜੇ, ਆਸਾ ਅੰਦੇਸਾ ਰੂਪੀ ਬਜਰ ਦੇ ਤਖਤੇ, *ਵਾ:-* ਜੜਤਾ ਰੂਪੀ ਬਜਰ ਦੇ ਤਖਤੇ ਖੁਲ੍ਹਦੇ ਨਹੀਂ ਹਨ, ਗੁਰ ਉਪਦੇਸ਼ ਮਿਲੇ ਤਾਂ ਹੀ ਜੀਵ ਦਾ ਨਿਸਤਾਰਾ ਹੁੰਦਾ ਹੈ॥ ੧੦॥

**ਬਿਰਧਿ ਭਇਆ ਤਨੁ ਛੀਜੈ ਦੇਹੀ॥ ਰਾਮੁ ਨ ਜਪਈ ਅੰਤਿ ਸਨੇਹੀ॥**

ਜਿਸ ਵੇਲੇ ਤਨੁ=ਸਰੀਰ ਬੁੱਢਾ ਹੁੰਦਾ ਹੈ ਤਾਂ ਅਸਥੂਲ ਦੇਹੀ ਛੀਜੈ=ਕ੍ਰਿਸ ਹੋ ਜਾਂਦੀ ਹੈ।

*ਅਥਵਾ:-* ਬੁੱਢੇ ਹੋਣ ਕਰਕੇ ਤਨੁ=ਸਰੀਰ ਦੇ ਦੇਹੀ=ਬੁਧੀ ਭੀ ਛੀਜੈ=ਕ੍ਰਿਸ ਹੋ ਜਾਂਦੀ ਹੈ। ਅੰਤ ਵੇਲੇ ਦਾ ਸਨੇਹੀ=ਪਿਆਰਾ ਜੋ ਰਾਮ ਹੈ ਉਸ ਨੂੰ ਇਹ ਤਦ ਭੀ ਜਪਦਾ ਨਹੀਂ ਹੈ।

**ਨਾਮੁ ਵਿਸਾਰਿ ਚਲੈ ਮੁਹਿ ਕਾਲੈ ਦਰਗਹ ਝੂਠੁ ਖੁਆਰਾ ਹੇ॥ ੧੧॥**

ਜੋ ਵਾਹਿਗੁਰੂ ਨਾਮ ਨੂੰ ਭੁਲਾ ਕੇ ਚਲਦੇ ਹਨ, ਉਹਨਾਂ ਦੇ ਮੂੰਹ ਕਾਲੇ ਹੁੰਦੇ ਹਨ ਤੇ ਝੂਠ ਬੋਲਣ ਕਰਕੇ ਉਹ ਪ੍ਰਲੋਕ ਦਰਗਾਹ ਵਿਚ ਖਰਾਬ ਹੁੰਦਾ ਹੈ॥ ੧੧॥

**ਨਾਮੁ ਵਿਸਾਰਿ ਚਲੈ ਕੂੜਿਆਰੋ॥ ਆਵਤ ਜਾਤ ਪੜੈ ਸਿਰਿ ਛਾਰੋ॥**

ਜੋ ਝੂਠੇ ਪੁਰਸ਼ ਵਾਹਿਗੁਰੂ ਨਾਮ ਨੂੰ ਭੁਲਾ ਚਲਦੇ ਹਨ। ਉਹਨਾਂ ਦੇ ਸਿਰ ਉਤੇ ਜੰਮਦਿਆਂ ਮਰਦਿਆਂ

ਛਾਰੋ=ਸੁਆਹ ਹੀ ਪੈਂਦੀ ਹੈ।

**ਸਾਹੁਰੜੈ ਘਰਿ ਵਾਸੁ ਨ ਪਾਏ ਪੇਈਅੜੈ ਸਿਰਿ ਮਾਰਾ ਹੇ ॥੧੨॥**

ਜਿਸ ਨੇ ਮਾਤ ਲੋਕ ਰੂਪੀ ਪੇਕੇ ਘਰ ਵਿਚ ਰਹਿ ਕੇ ਆਪਣਾ ਸਿਰ ਧੰਧਿਆਂ ਵਿਚ ਮਾਰਿਆ ਹੈ, ਉਹ ਪ੍ਰਲੋਕ ਰੂਪੀ ਸਾਹੁਰੇ ਘਰ ਜਾ ਕੇ ਸੁਖਾਂ ਵਿਚ ਵਾਸਾ ਨਹੀ ਪਾਉਂਦੀ।

**ਖਾਜੈ ਪੈਝੈ ਰਲੀ ਕਰੀਜੈ ॥ ਬਿਨੁ ਅਭ ਭਗਤੀ ਬਾਦਿ ਮਰੀਜੈ ॥**

ਇਹ ਜੀਵ ਰੂਪ ਇਸਤ੍ਰੀ ਚੰਗਿਆਂ ਪਦਾਰਥਾਂ ਦੇ ਖਾਣੇ ਵਿਚ ਤੇ ਸੋਹਣੇ ਕਪੜਿਆਂ ਦੇ ਪਹਿਨਣ ਵਿਚ ਰਲੀ=ਖੁਸ਼ੀਆਂ ਕਰਦੀ ਹੈ। ਪਰ ਅਭ ਭਗਤੀ=ਮਾਨਸਕ ਭਗਤੀ ਕੀਤੇ ਤੋਂ ਬਿਨਾਂ ਬਾਦਿ=ਵਿਅਰਥ ਮਰਦੀ ਹੈ।

**ਸਰ ਅਪਸਰ ਕੀ ਸਾਰ ਨ ਜਾਣੈ ਜਮੁ ਮਾਰੇ ਕਿਆ ਚਾਰਾ ਹੇ ॥੧੩॥**

ਇਹ ਜੀਵ ਸਰ ਅਪਸਰ=ਭਲੇ ਬੁਰੇ ਦੀ, ਪੁੰਨ ਪਾਪ ਦੀ ਸਾਰ ਨਹੀਂ ਜਾਣਦਾ, ਜਿਸ ਵੇਲੇ ਉਸ ਨੂੰ ਜਮ ਮਾਰੇਗਾ, ਤਾਂ ਉਸ ਦਾ ਕੀ ਚਾਰਾ=ਜੋਰ ਚਲਣਾ ਹੈ॥ ੧੩॥

**ਪਰਵਿਰਤੀ ਨਰਵਿਰਤਿ ਪਛਾਣੈ ॥ ਗੁਰ ਕੈ ਸੰਗਿ ਸਬਦਿ ਘਰੁ ਜਾਣੈ ॥**

ਗੁਰਮੁਖ ਪੁਰਸ਼ ਪ੍ਰਵਿਰਤੀ ਨੂੰ ਦੁਖਦਾਇਕ ਤੇ ਨਵਿਰਤੀ ਨੂੰ ਸੁਖਦਾਇਕ ਪਛਾਣਦੇ ਹਨ, *ਅਥਵਾ:-* ਪ੍ਰਵਿਰਤੀ ਦੇ ਵਿਚ ਰਹਿ ਕੇ ਨਵਿਰਤੀ ਦਾ ਗ੍ਰਹਿਣ ਕਰਨਾ ਪਛਾਣਦੇ ਹਨ, ਗੁਰੂ ਦੇ ਸੰਗੀ ਹੋ ਕੇ ਹਿਰਦੇ ਘਰ ਵਿਚ ਸਬਦਿ=ਬ੍ਰਹਮ ਨੂੰ ਪਛਾਣਦੇ ਹਨ।

**ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ ॥੧੪॥**

ਕਿਸੇ ਨੂੰ ਭੀ ਮੰਦਾ ਸ਼ਬਦ ਆਖ ਕੇ ਨਹੀਂ ਤੁਰਦੇ, ਸੱਚ ਬੋਲਣ ਕਰਕੇ ਖਰਾ=ਚੰਗਾ, ਭਾਵ ਬੜੇ ਸਚਿਆਰ ਹਨ॥ ੧੪॥

**ਸਾਚ ਬਿਨਾ ਦਰਿ ਸਿਝੈ ਨ ਕੋਈ ॥ ਸਾਚ ਸਬਦਿ ਪੈਝੈ ਪਤਿ ਹੋਈ ॥**

ਸੱਚ ਨਾਮ ਜਪੇ ਬਿਨਾਂ ਦਰਗਾਹ ਵਿਚ ਕੋਈ ਭੀ ਕਲਿਆਣ ਨਹੀਂ ਹੁੰਦਾ। ਸੱਚੇ ਸਬਦ ਦੇ ਪਹਿਨਣ ਕਰਕੇ ਭਾਵ ਧਾਰਨ ਕਰਕੇ ਪਤਿ ਹੋਈ=ਇੱਜ਼ਤ ਹੁੰਦੀ ਹੈ।

**ਆਪੇ ਬਖਸਿ ਲਏ ਤਿਸੁ ਭਾਵੈ ਹਉਮੈ ਗਰਬੁ ਨਿਵਾਰਾ ਹੇ ॥੧੫॥**

ਜਿਸ ਨੇ ਹਉਮੈ ਅਤੇ ਗਰਬੁ=ਹੰਕਾਰ ਨੂੰ ਨਵਿਰਤ ਕੀਤਾ ਹੈ, ਉਹ ਉਸ ਪਰਮੇਸ਼ਰ ਨੂੰ ਭਾਂਵਦਾ ਹੈ, ਜੋ ਭਾਂਵਦਾ ਹੈ ਉਸ ਨੂੰ ਪਰਮੇਸ਼ਰ ਆਪ ਹੀ ਬਖਸ਼ ਲੈਂਦਾ ਹੈ॥ ੧੫॥

**ਗੁਰ ਕਿਰਪਾ ਤੇ ਹੁਕਮੁ ਪਛਾਣੈ ॥ ਜੁਗਹ ਜੁਗੰਤਰ ਕੀ ਬਿਧਿ ਜਾਣੈ ॥**

ਜੋ ਗੁਰਾਂ ਦੀ ਕ੍ਰਿਪਾ ਨਾਲ ਹੁਕਮੁ ਪਛਾਣੈ=ਭਾਣੇ ਨੂੰ ਮਿੱਠਾ ਕਰਕੇ ਮੰਨਦਾ ਹੈ। ਉਹ ਜੁਗਾਂ ਜੁਗਾਂ ਵਿਚ ਵਿਆਪਕ ਪ੍ਰਭੂ ਦੀ ਪ੍ਰਾਪਤੀ ਦੀ ਵਿਧੀ ਨੂੰ ਜਾਣਦਾ ਹੈ।

**ਨਾਨਕ ਨਾਮੁ ਜਪਹੁ ਤਰੁ ਤਾਰੀ ਸਚੁ ਤਾਰੇ ਤਾਰਣਹਾਰਾ ਹੇ ॥੧੬॥੧॥੭॥**

ਨਾਨਕ=ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਸੱਚ ਨਾਮ ਜਪਣੇ ਰੂਪੀ ਤਾਰੀ=ਨੌਕਾ 'ਪਰ ਚੜ੍ਹ ਕੇ

ਤਰਨਾ ਕਰੋ, ਤਾਂ ਸਚ ਮੁਚ ਤਾਰਨ ਵਾਲਾ ਪ੍ਰਭੂ ਤੈਨੂੰ ਤਾਰੇਗਾ॥ ੧੬॥ ੧॥ ੭॥

## ਮਾਰੂ ਮਹਲਾ ੧ ॥

**ਹਰਿ ਸਾ ਮੀਤੁ ਨਾਹੀ ਮੈ ਕੋਈ॥ ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ॥**

ਹਰੀ ਵਰਗਾ ਮੇਰਾ ਹੋਰ ਕੋਈ ਮਿੱਤ੍ਰ ਨਹੀਂ। ਜਿਸ ਨੇ ਮੈਨੂੰ ਤਨ ਮਨ ਦਿੱਤਾ ਹੈ ਅਤੇ ਸਰੀਰ ਦੇ ਵਿਚ ਸੁਰਤਿ=ਗਿਆਤ, ਸਮੋਈ=ਮਿਲਾਈ ਹੋਈ ਹੈ।

**ਸਰਬ ਜੀਆ ਪ੍ਰਤਿਪਾਲਿ ਸਮਾਲੇ ਸੋ ਅੰਤਰਿ ਦਾਨਾ ਬੀਨਾ ਹੇ॥ ੧॥**

ਜੋ ਸਾਰਿਆਂ ਜੀਵਾਂ ਨੂੰ ਸੰਭਾਲ ਕੇ ਪਾਲਣਾ ਕਰਦਾ ਹੈ, ਉਹ ਪ੍ਰਭੂ ਅੰਦਰਲੀਆਂ ਗੱਲਾਂ ਦੇ ਜਾਨਣੇ ਨੂੰ ਦਾਨਾ=ਦਨਾਈ ਵਾਲਾ ਹੈ ਅਤੇ ਬਾਹਰਲਿਆਂ ਕਰਮਾਂ ਦੇ ਭੀ ਬੀਨਾ=ਵੇਖਣ ਵਾਲਾ ਹੈ॥ ੧॥

**ਗੁਰੁ ਸਰਵਰੁ ਹਮ ਹੰਸ ਪਿਆਰੇ॥ ਸਾਗਰ ਮਹਿ ਰਤਨ ਲਾਲ ਬਹੁ ਸਾਰੇ॥**

ਪਿਆਰੇ ਗੁਰੂ ਮਾਨ ਸਰੋਵਰ ਹਨ ਅਤੇ ਅਸੀਂ ਜੀਵ ਹੰਸ ਹਾਂ। ਗੁਰੂ ਰੂਪ ਸਮੁੰਦਰ ਵਿਚ ਬਹੁਤ ਸਾਰੇ ਰਤਨ=ਵੈਰਾਗ, ਲਾਲ=ਪ੍ਰੇਮ ਆਦਿਕ ਸ਼ੁਭ ਗੁਣ ਹਨ।

**ਮੋਤੀ ਮਾਣਕ ਹੀਰਾ ਹਰਿ ਜਸੁ ਗਾਵਤ ਮਨੁ ਤਨੁ ਭੀਨਾ ਹੇ॥ ੨॥**

ਮੋਤੀ=ਸ਼ੁਧਤਾ, ਮਾਣਕ=ਸ੍ਰਵਨ, ਮੰਨਨ, ਨਿਧਿਆਸਨ, ਹੀਰਾ ਹਰੀ ਦਾ ਜਸ ਹੈ, ਉਸ ਜਸ ਨੂੰ ਗਾਂਵਦਿਆਂ ਗਾਂਵਦਿਆਂ ਮਨ ਤਨ ਪ੍ਰੇਮ ਵਿਚ ਭਿਜ ਜਾਂਦਾ ਹੈ॥ ੨॥

**ਹਰਿ ਅਗਮ ਅਗਾਹੁ ਅਗਾਧਿ ਨਿਰਾਲਾ॥**
**ਹਰਿ ਅੰਤੁ ਨ ਪਾਈਐ ਗੁਰ ਗੋਪਾਲਾ॥**

ਉਹ ਹਰੀ ਮਨ ਕਰਕੇ ਅਗਮ ਹੈ, ਇੰਦ੍ਰੀਆਂ ਤੋਂ ਅਗਾਹੁ=ਅਪਕੜ ਹੈ, ਭਾਵ ਇੰਦ੍ਰੀਆਂ ਦੇ ਵਿਸ਼ੇ ਨਹੀਂ ਹੈ, ਅਗਾਧਿ=ਡੂੰਘਾ ਹੈ ਤੇ ਸਭ ਤੋਂ ਨਿਰਾਲਾ=ਅਸੰਗ ਹੈ। ਉਸ ਗੁਰ=ਪੂਜਨੀਕ ਗੋਪਾਲ ਹਰੀ ਦਾ ਅੰਤ ਨਹੀਂ ਪਾਇਆ ਜਾਂਦਾ।

**ਸਤਿਗੁਰ ਮਤਿ ਤਾਰੇ ਤਾਰਣਹਾਰਾ ਮੇਲਿ ਲਏ ਰੰਗਿ ਲੀਨਾ ਹੇ॥ ੩॥**

ਤਾਰਨ ਵਾਲੇ ਸਤਿਗੁਰੂ ਹੀ ਮਤਿ=ਸਿਖਿਆ ਦੇ ਕੇ ਜਗਿਆਸੂ ਨੂੰ ਤਾਰ ਦੇਂਦੇ ਹਨ। ਪੁਨਾ ਰੰਗਿ=ਪ੍ਰੇਮ ਵਿਚ ਲੀਣ ਕਰਕੇ ਵਾਹਿਗੁਰੂ ਨਾਲ ਮੇਲ ਲੈਂਦੇ ਹਨ॥ ੩॥

**ਸਤਿਗੁਰ ਬਾਝਹੁ ਮੁਕਤਿ ਕਿਨੇਹੀ॥ ਓਹੁ ਆਦਿ ਜੁਗਾਦੀ ਰਾਮ ਸਨੇਹੀ॥**

ਸਤਿਗੁਰਾਂ ਤੋਂ ਬਿਨਾਂ ਕਿਨੇਹੀ=ਕਿਸ ਤਰ੍ਹਾਂ ਮੁਕਤੀ ਪ੍ਰਾਪਤੀ ਹੋ ਸਕਦੀ ਹੈ, ਭਾਵ ਗੁਰਾਂ ਤੋਂ ਬਿਨਾਂ ਮੁਕਤੀ ਪ੍ਰਾਪਤੀ ਨਹੀਂ ਹੋ ਸਕਦੀ। ਉਹ ਗੁਰੂ ਆਦਿ ਜੁਗਾਦੀ=ਸਦਾ ਸਦਾ ਰਾਮ ਦੇ ਸਨੇਹੀ=ਪਿਆਰੇ ਹਨ।

[ਪੰਨਾ ੧੦੨੮]

**ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ॥ ੪॥**

ਜੋ ਸਤਸੰਗ ਦਰਗਾਹ ਵਿਚ ਆਇਆ ਹੈ ਪਹਿਲੇ ਤਾਂ ਗੁਰੂ ਕ੍ਰਿਪਾ ਕਰਕੇ ਉਸ ਦੇ ਕੀਤੇ ਹੋਏ ਔਗੁਣ

ਬਖਸ਼ਦੇ ਹਨ, ਫੇਰ ਉਸ ਨੂੰ ਮੁਕਤ ਕਰ ਦੇਂਦੇ ਹਨ ਜਾਂ ਇਸ ਲੋਕ ਵਿਚ ਤਾਂ ਉਸ ਦੇ ਕੀਤੇ ਹੋਏ ਔਗੁਣਾਂ ਨੂੰ ਬਖਸ਼ ਦੇਂਦੇ ਹਨ ਤੇ ਪ੍ਰਲੋਕ ਦਰਗਾਹ ਵਿਚ ਕ੍ਰਿਪਾ ਕਰਕੇ ਮੁਕਤ ਕਰ ਦੇਂਦੇ ਹਨ॥ ੪॥

**ਸਤਿਗੁਰੁ ਦਾਤਾ ਮੁਕਤਿ ਕਰਾਏ॥ ਸਭਿ ਰੋਗ ਗਵਾਏ ਅੰਮ੍ਰਿਤ ਰਸੁ ਪਾਏ॥**

ਨਾਮ ਦਾਤਾ ਸਤਿਗੁਰੂ ਹੀ ਮੰਦ ਕਰਮਾਂ ਵਲੋਂ ਮੁਕਤ=ਛਡਾਉਣਾ ਕਰਾਂਦੇ ਹਨ ਅਤੇ ਨਾਮ ਅੰਮ੍ਰਿਤ ਦਾ ਰਸ ਪਾ ਕੇ ਸਾਰਿਆਂ ਰੋਗਾਂ ਦਾ ਨਾਸ ਕਰਦੇ ਹਨ।

**ਜਮੁ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰੁ ਸੀਨਾ ਹੇ॥ ੫॥**

ਜਿਸ ਦੀ ਤ੍ਰਿਸ਼ਨਾ ਅੱਗ ਬੁਝ ਗਈ ਹੈ ਤੇ ਸੀਨਾ=ਅੰਤਹਕਰਣ ਸੀਤਲ ਹੋ ਗਿਆ ਹੈ, ਉਸ ਨੂੰ ਜਮ ਰੂਪ ਜਾਗਾਤਿ=ਮਸੂਲੀਏ ਦਾ ਕਰੁ=ਡੰਨ ਲਗਦਾ ਨਹੀਂ ਹੈ॥ ੫॥

**ਕਾਇਆ ਹੰਸ ਪ੍ਰੀਤਿ ਬਹੁ ਧਾਰੀ॥ ਓਹੁ ਜੋਗੀ ਪੁਰਖੁ ਓਹ ਸੁੰਦਰਿ ਨਾਰੀ॥**

ਕਾਇਆ ਤੇ ਹੰਸ=ਜੀਵਾਤਮਾ ਦੋਹਾਂ ਨੇ ਆਪਸ ਵਿਚ ਬਹੁਤ ਹੀ ਪ੍ਰੀਤੀ ਧਾਰੀ ਹੋਈ ਹੈ। ਪਰ ਉਹ ਜੀਵ ਜੋਗੀ ਪੁਰਖ ਹੈ, ਭਾਵ ਬਿਰੱਕਤ ਹੈ ਅਤੇ ਉਹ ਦੇਹ ਸੁੰਦਰ ਇਸਤ੍ਰੀ ਹੈ।

**ਅਹਿਨਿਸਿ ਭੋਗੈ ਚੋਜ ਬਿਨੋਦੀ ਉਠਿ ਚਲਤੈ ਮਤਾ ਨ ਕੀਨਾ ਹੇ॥ ੬॥**

ਜੀਵ ਨਾਲ ਮਿਲ ਕੇ ਅਹਿਨਿਸਿ=ਦਿਨ ਰਾਤ ਅਸਚਰਜ ਕੌਤਕਾਂ ਨੂੰ ਭੋਗਦੀ ਹੈ, ਪਰ ਜਿਸ ਵੇਲੇ ਜੀਵ ਉਠ ਕੇ ਚਲਦਾ ਹੈ ਉਸ ਵੇਲੇ ਉਹ ਦੇਹ ਨਾਲ ਕੋਈ ਮਤਾ ਨਹੀਂ ਕਰਦਾ ਕਿ ਮੈਂ ਹੁਣ ਜਾ ਰਿਹਾ ਹਾਂ॥ ੬॥

**ਸ੍ਰਿਸਟਿ ਉਪਾਇ ਰਹੇ ਪ੍ਰਭ ਛਾਜੈ॥ ਪਉਣ ਪਾਣੀ ਬੈਸੰਤਰੁ ਗਾਜੈ॥**

ਸ੍ਰਿਸ਼ਟੀ ਨੂੰ ਪੈਦਾ ਕਰਕੇ ਪ੍ਰਭੂ ਜੀ ਸਾਰੇ ਛਾਜੈ=ਫਬ ਰਹੇ ਹਨ। ਪੌਣ, ਪਾਣੀ, ਅੱਗ ਆਦਿਕ ਤੱਤਾਂ ਵਿਚ ਗਾਜੈ=ਪ੍ਰਗਟ ਹੋ ਰਿਹਾ ਹੈ, ਜਾਂ ਪੌਣ, ਪਾਣੀ ਤੇ ਬੈਸੰਤਰੁ=ਅੱਗ ਆਦਿਕ ਤੱਤਾਂ ਦੁਆਰੇ ਸਾਰੀ ਸ੍ਰਿਸ਼ਟੀ ਨੂੰ ਪੈਦਾ ਕਰਕੇ ਪ੍ਰਭੂ ਗਾਜੈ=ਪ੍ਰਗਟ ਹੀ ਉਨ੍ਹਾਂ ਵਿਚ ਛਾਜੈ=ਇਸਥਿਤ ਹੋ ਰਿਹਾ ਹੈ।

**ਮਨੂਆ ਡੋਲੈ ਦੂਤ ਸੰਗਤਿ ਮਿਲਿ ਸੋ ਪਾਏ ਜੋ ਕਿਛੁ ਕੀਨਾ ਹੇ॥ ੭॥**

ਕਾਮ ਆਦਿਕ ਦੂਤਾਂ ਦੀ ਸੰਗਤ ਵਿਚ ਮਿਲ ਕੇ ਮਨ ਡੋਲਦਾ ਹੈ ਜੋ ਕੁਝ ਕਰਮ ਇਸ ਨੇ ਕੀਤਾ ਹੈ ਉਸ ਦਾ ਫਲ ਇਸ ਜੀਵ ਨੇ ਆਪ ਹੀ ਪਾਣਾ ਕੀਤਾ ਹੈ॥ ੭॥

**ਨਾਮੁ ਵਿਸਾਰਿ ਦੋਖ ਦੁਖ ਸਹੀਐ॥ ਹੁਕਮੁ ਭਇਆ ਚਲਣਾ ਕਿਉ ਰਹੀਐ॥**

ਵਾਹਿਗੁਰੂ ਨਾਮ ਨੂੰ ਭੁਲਾ ਕੇ ਦੋਖ=ਕਲੰਕ ਅਤੇ ਦੁੱਖਾਂ ਨੂੰ ਸਹੀਐ=ਸਹਾਰਦਾ ਹੈ। ਜਿਸ ਵੇਲੇ ਇਥੋਂ ਚਲਣੇ ਦਾ ਹੁਕਮ ਹੋ ਗਿਆ, ਫੇਰ ਕਿਵੇਂ ਰਹਿ ਸਕਦਾ ਹੈ।

**ਨਰਕ ਕੂਪ ਮਹਿ ਗੋਤੇ ਖਾਵੈ ਜਿਉ ਜਲ ਤੇ ਬਾਹਰਿ ਮੀਨਾ ਹੇ॥ ੮॥**

ਨਰਕ ਰੂਪੀ ਖੂਹ ਵਿਚ ਪਿਆ ਹੋਇਆ ਗੋਤੇ ਖਾਂਦਾ ਹੈ, ਜਿਵੇਂ ਪਾਣੀ ਤੋਂ ਬਾਹਰ ਮੱਛੀ ਤੜਫਦੀ ਹੈ ਤਿਵੇਂ ਇਹ ਜੀਵ ਤੜਫਦਾ ਹੈ॥ ੮॥

**ਚਉਰਾਸੀਹ ਨਰਕ ਸਾਕਤੁ ਭੋਗਾਈਐ॥ ਜੈਸਾ ਕੀਚੈ ਤੈਸੋ ਪਾਈਐ॥**

ਚੌਰਾਸੀ ਲੱਖ ਜੂਨ ਦਾ ਦੁੱਖ ਅਤੇ ਨਰਕਾਂ ਦਾ ਦੁੱਖ ਸਾਕਤ ਪੁਰਸ਼ ਨੂੰ ਭੁਗਾਇਆ ਜਾਂਦਾ ਹੈ। ਜੈਸਾ ਕਰਮ

ਕਰਦਾ ਹੈ ਤੈਸਾ ਹੀ ਫਲ ਪਾਂਦਾ ਹੈ।

**ਸਤਿਗੁਰ ਬਾਝਹੁ ਮੁਕਤਿ ਨ ਹੋਈ ਕਿਰਤਿ ਬਾਧਾ ਗ੍ਰਸਿ ਦੀਨਾ ਹੈ॥ ੯॥**

ਸਤਿਗੁਰਾਂ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ, ਕਿਰਤਿ=ਕਰਮਾਂ ਵਿਚ ਬੱਧੇ ਹੋਏ ਜੀਵ ਨੂੰ ਜਿਸ ਵੇਲੇ ਜਮ ਨੇ ਗ੍ਰਸਿਆ ਉਸ ਵੇਲੇ ਬੜਾ ਦੀਨ ਹੁੰਦਾ ਹੈ, ਵਾ:- ਇਹ ਜੀਵ ਕਰਮਾਂ ਦਾ ਬੱਧਾ ਹੋਇਆ ਇਸ ਲੋਕ ਵਿਚ ਆਇਆ ਹੈ, ਕਰਮਾਂ ਦਾ ਗ੍ਰਸਿਆ ਹੋਣ ਕਰਕੇ ਜਮਾਂ ਨੇ ਅੱਗੇ ਟੋਰ ਦਿੱਤਾ॥ ੯॥

**ਖੰਡੇ ਧਾਰ ਗਲੀ ਅਤਿ ਭੀੜੀ॥ ਲੇਖਾ ਲੀਜੈ ਤਿਲ ਜਿਉ ਪੀੜੀ॥**

ਇਕ ਅਸਪਤ੍ਰ ਬਨ ਹੈ ਉਨ੍ਹਾਂ ਪੱਤਿਆਂ ਦੀ ਧਾਰਾ ਖੰਡੇ ਦੀ ਧਾਰਾ ਸਮਾਨ ਤਿੱਖੀ ਹੈ ਤੇ ਬੜੀ ਤੰਗ ਗਲੀ ਵਿਚੋਂ ਜੀਵ ਨੂੰ ਲੰਘਾਂਵਦੇ ਹਨ। ਜਿਵੇਂ ਤੇਲੀ ਘਾਣੀ ਵਿਚ ਤਿਲਾਂ ਨੂੰ ਪੀੜਦਾ ਹੈ ਤਿਵੇਂ ਜਮ ਜੀਵ ਨੂੰ ਪੀੜ ਕੇ ਇਸ ਦੇ ਪਾਸੋਂ ਕਰਮਾਂ ਦਾ ਲੇਖਾ ਲੈਂਦਾ ਹੈ।

**ਮਾਤ ਪਿਤਾ ਕਲਤ੍ਰ ਸੁਤ ਬੇਲੀ ਨਾਹੀ ਬਿਨੁ**
**ਹਰਿ ਰਸ ਮੁਕਤਿ ਨ ਕੀਨਾ ਹੇ॥ ੧੦॥**

ਮਾਂ, ਪਿਉ, ਕਲਤ੍ਰ=ਇਸਤ੍ਰੀ, ਸੁਤ=ਪੁਤ੍ਰ ਆਦਿਕ ਕੋਈ ਸਬੰਧੀ ਓਥੇ ਬੇਲੀ=ਸਹਾਇਕ ਨਹੀਂ ਹੁੰਦਾ, ਹਰੀ ਦੇ ਰਸ=ਪ੍ਰੇਮ ਤੋਂ ਬਿਨਾਂ ਉਥੋਂ ਕਿਸੀ ਨੇ ਮੁਕਤਿ ਨ ਕੀਨਾ=ਛੁਡਾਵਣਾ ਨਹੀਂ ਕੀਤਾ॥ ੧੦॥

**ਮੀਤ ਸਖੇ ਕੇਤੇ ਜਗ ਮਾਹੀ॥ ਬਿਨੁ ਗੁਰ ਪਰਮੇਸਰ ਕੋਈ ਨਾਹੀ॥**

ਜਗਤ ਦੇ ਵਿਚ ਪਿਆਰੇ ਮਿੱਤ੍ਰ ਤਾਂ ਕਿਤਨੇ ਹੀ ਹਨ। ਪਰ ਗੁਰੂ ਪਰਮੇਸ਼ਰ ਤੋਂ ਬਿਨਾਂ ਕੋਈ ਛੁਡਾਉਣੇ ਵਾਲਾ ਨਹੀਂ ਹੈ।

**ਗੁਰ ਕੀ ਸੇਵਾ ਮੁਕਤਿ ਪਰਾਇਣਿ ਅਨਦਿਨੁ ਕੀਰਤਨੁ ਕੀਨਾ ਹੇ॥ ੧੧॥**

ਜਿਨ੍ਹਾਂ ਨੇ ਗੁਰੂ ਦੀ ਸੇਵਾ ਪਰਾਇਣਿ=ਆਸਰੇ ਹੋ ਕੇ ਰਾਤ ਦਿਨ ਪ੍ਰਭੂ ਦਾ ਕੀਰਤਨ ਕੀਤਾ ਹੈ ਉਹ ਜੀਵਨ ਮੁਕਤ ਹੋਏ ਹਨ॥ ੧੧॥

**ਕੂੜੁ ਛੋਡਿ ਸਾਚੇ ਕਉ ਧਾਵਹੁ॥ ਜੋ ਇਛਹੁ ਸੋਈ ਫਲੁ ਪਾਵਹੁ॥**

ਝੂਠ ਨੂੰ ਛੱਡ ਕੇ ਸੱਚੇ ਵੱਲ ਦੌੜੋ, ਤਾਂ ਜੋ ਇੱਛਾ ਕਰੋਗੇ ਓਹੀ ਫਲ ਪਾਓਗੇ।

**ਸਾਚ ਵਖਰ ਕੇ ਵਾਪਾਰੀ ਵਿਰਲੇ ਲੈ ਲਾਹਾ ਸਉਦਾ ਕੀਨਾ ਹੇ॥ ੨॥**

ਸੱਚ ਨਾਮ ਰੂਪ ਵਖਰ=ਸੌਦੇ ਦੇ ਕੋਈ ਵਿਰਲੇ ਹੀ ਵਪਾਰੀ ਹਨ, ਜਿਨ੍ਹਾਂ ਨੇ ਇਹ ਨਾਮ ਦਾ ਸੌਦਾ ਕੀਤਾ ਹੈ ਉਨ੍ਹਾਂ ਨੇ ਆਤਮ ਲਾਭ ਲਿਆ ਹੈ॥ ੧੨॥

**ਹਰਿ ਹਰਿ ਨਾਮੁ ਵਖਰੁ ਲੈ ਚਲਹੁ॥ ਦਰਸਨੁ ਪਾਵਹੁ ਸਹਜਿ ਮਹਲਹੁ॥**

ਹਰਿ ਹਰਿ ਨਾਮ ਰੂਪੀ ਵਖਰੁ=ਸੌਦਾ ਲੈ ਕੇ ਚਲੋ। ਤਾਂ ਸਹਜੇ ਹੀ ਮਹਲਹੁ=ਸਰੂਪ ਦਾ ਦਰਸ਼ਨ ਪਾਓਗੇ।

**ਗੁਰਮੁਖਿ ਖੋਜਿ ਲਹਹਿ ਜਨ ਪੂਰੇ ਇਉ ਸਮਦਰਸੀ ਚੀਨਾ ਹੇ॥ ੧੩॥**

ਪੂਰੇ ਜੋ ਗੁਰਮੁਖ ਜਨ ਹਨ ਉਹ ਨਾਮ ਰੂਪ ਸੌਦੇ ਨੂੰ ਲੱਭ ਲੈਂਦੇ ਹਨ ਅਤੇ ਇਸ ਤਰ੍ਹਾਂ ਉਨ੍ਹਾਂ ਨੇ

ਸਮਦਰਸੀ=ਪਰਮਾਤਮਾ ਨੂੰ ਚੀਨਾ=ਜਾਣ ਲਿਆ ਹੈ॥ ੧੩॥

**ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ॥**

ਉਹ ਕੋਈ ਵਿਰਲਾ ਗੁਰਮਤੀਆ ਬਿਅੰਤ ਪ੍ਰਭੂ ਨੂੰ ਪਾਂਦਾ ਹੈ। ਜੇਹੜਾ ਗੁਰਾਂ ਦੇ ਉਪਦੇਸ਼ ਦੁਆਰਾ ਆਪਣੇ ਮਨ ਨੂੰ ਸਮਝਾਉਂਦਾ ਹੈ।

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ॥੧੪॥**

ਹੇ ਭਾਈ ! ਸਤਿ=ਨਿਸਚੇ ਕਰਕੇ ਸਤਿਗੁਰਾਂ ਦੀ ਬਾਣੀ ਸੱਤ ਦੀ ਪ੍ਰਾਪਤੀ ਕਰਨ ਵਾਲੀ ਮੰਨਣਾ ਕਰੋ, ਇਸ ਤਰ੍ਹਾਂ ਆਤਮ ਰਾਮ ਵਿਚ ਲੀਣ ਹੋਣਾ ਕਰੋ॥ ੧੪॥

**ਨਾਰਦ ਸਾਰਦ ਸੇਵਕ ਤੇਰੇ॥ ਤ੍ਰਿਭਵਣਿ ਸੇਵਕ ਵਡਹੁ ਵਡੇਰੇ॥**

ਹੇ ਪਰਮੇਸ਼ਰ ! ਨਾਰਦ ਤੇ ਸਾਰਦ=ਸੁਰੱਸਤੀ ਆਦਿਕ ਸਭ ਤੇਰੇ ਸੇਵਕ ਹਨ। ਤਿੰਨਾਂ ਭਵਨਾਂ ਵਿਚ ਜੋ ਭੀ ਵੱਡਿਆਂ ਤੋਂ ਵੱਡੇ ਹੈਂ ਸਭ ਆਪ ਜੀ ਦੇ ਸੇਵਕ ਹਨ।

**ਸਭ ਤੇਰੀ ਕੁਦਰਤਿ ਤੂ ਸਿਰਿ ਸਿਰਿ ਦਾਤਾ ਸਭੁ ਤੇਰੋ ਕਾਰਣੁ ਕੀਨਾ ਹੇ॥੧੫॥**

ਹੇ ਪਰਮੇਸ਼ਰ ! ਸਾਰੀ ਤੇਰੀ ਕੁਦਰਤਿ=ਸ਼ਕਤੀ ਹੈ ਤੂੰ ਸਿਰ ਬ ਸਿਰ ਸਾਰਿਆਂ ਦਾ ਦਾਤਾ ਹੈਂ, ਸਾਰਾ ਤੇਰਾ ਹੀ ਕਾਰਨ ਕਾਰਜ ਰੂਪ ਜਗਤ ਕੀਤਾ ਹੋਇਆ ਹੈ॥ ੧੫॥

**ਇਕਿ ਦਰਿ ਸੇਵਹਿ ਦਰਦੁ ਵਞਾਏ॥ ਓਇ ਦਰਗਹ ਪੈਧੇ ਸਤਿਗੁਰੂ ਛਡਾਏ॥**

ਇਕ ਗੁਰਮੁਖ ਤੇਰੇ ਸਤਸੰਗ ਰੂਪ ਦਰਵਾਜ਼ੇ 'ਪਰ ਖੜੋ ਕੇ ਸੇਵਾ ਕਰਦੇ ਹਨ, ਤੂੰ ਉਨ੍ਹਾਂ ਦੇ ਦਰਦੁ ਵੰਞਾਏ=ਦੁੱਖ ਦੂਰ ਕਰਦਾ ਹੈਂ। ਜਿਨ੍ਹਾਂ ਤੋਂ ਸਤਿਗੁਰਾਂ ਨੇ ਵਿਕਾਰ ਛੁਡਾਏ ਹਨ ਉਹ ਦਰਗਾਹ ਵਿਚ ਜਸ ਰੂਪੀ ਪੁਸ਼ਾਕ ਨੂੰ ਪੈਣਦੇ ਹਨ।

**ਹਉਮੈ ਬੰਧਨ ਸਤਿਗੁਰਿ ਤੋੜੇ ਚਿਤੁ ਚੰਚਲੁ ਚਲਣਿ ਨ ਦੀਨਾ ਹੇ॥੧੬॥**

ਹੌਮੈ ਦੇ ਬੰਧਨ ਸਤਿਗੁਰਾਂ ਨੇ ਤੋੜ ਦਿਤੇ ਹਨ ਅਤੇ ਚੰਚਲ ਚਿਤ ਨੂੰ ਮੋਹ ਦੀ ਤਰਫ ਚਲਣੇ ਨਹੀਂ ਦਿੱਤਾ॥ ੧੬॥

**ਸਤਿਗੁਰ ਮਿਲਹੁ ਚੀਨਹੁ ਬਿਧਿ ਸਾਈ॥ ਜਿਤੁ ਪ੍ਰਭੁ ਪਾਵਹੁ ਗਣਤ ਨ ਕਾਈ॥**

ਸਤਿਗੁਰਾਂ ਨਾਲ ਮਿਲ ਕੇ ਉਸ ਵਿਧੀ ਨੂੰ ਚੀਨਹੁ=ਜਾਨਣਾ ਕਰੋ, ਜਿਸ ਵਿਧੀ ਨਾਲ ਪ੍ਰਭੂ ਨੂੰ ਪਾ ਲੈਣਾ ਕਰੋ ਤੇ ਬਾਕੀ ਕੋਈ ਕਰਮਾਂ ਦੀ ਗਿਣਤੀ ਨਾ ਰਵੇ।

**ਹਉਮੈ ਮਾਰਿ ਕਰਹੁ ਗੁਰ ਸੇਵਾ ਜਨ ਨਾਨਕ ਹਰਿ ਰੰਗਿ ਭੀਨਾ ਹੇ॥੧੭॥੨॥੮॥**

ਗੁਰੂ ਜੀ ਕਥਨ ਕਰਦੇ ਹਨ—ਹੌਮੈ ਨੂੰ ਮਾਰ ਕੇ ਗੁਰੂ ਦੀ ਸੇਵਾ ਕਰੋ ਤਾਂ ਹਰੀ ਦੇ ਰੰਗ ਵਿਚ ਮਨ ਭਿਜ ਜਾਂਦਾ ਹੇ॥ ੧੭॥ ੨॥ ੮॥

## ਮਾਰੂ ਮਹਲਾ ੧॥

**ਅਸੁਰ ਸਘਾਰਣ ਰਾਮੁ ਹਮਾਰਾ॥ ਘਟਿ ਘਟਿ ਰਮਈਆ ਰਾਮੁ ਪਿਆਰਾ॥**

ਸਾਡਾ ਸੁਆਮੀ ਰਾਮ ਪ੍ਰਤੱਖ ਦੈਂਤਾਂ ਦੇ ਮਾਰਨ ਵਾਲਾ ਹੈ, ਵਾ:- ਕਾਮ, ਕ੍ਰੋਧ ਆਦਿਕ ਆਸੁਰੀ ਸੰਪਦਾ ਰੂਪ ਦੈਂਤਾਂ ਦੇ ਮਾਰਨ ਵਾਲਾ ਹੈ, ਵਾ:- ਜਮਦੂਤਾਂ ਦੇ ਮਾਰਨ ਵਾਲਾ ਹੈ। ਪੁਨਾ- ਉਹ ਪਿਆਰਾ ਰਾਮ ਘਟਾਂ ਘਟਾਂ ਵਿਚ ਰਮਈਆ=ਵਿਆਪਕ ਹੈ।

**ਨਾਲੇ ਅਲਖੁ ਨ ਲਖੀਐ ਮੂਲੇ ਗੁਰਮੁਖਿ ਲਿਖੁ ਵੀਚਾਰਾ ਹੇ॥ ੧॥**

ਉਹ ਅਲਖ ਪ੍ਰਭੂ ਨਾਲ ਹੀ ਵਸਦਾ ਹੈ ਪਰ ਗੁਰਾਂ ਤੋਂ ਬਿਨਾਂ ਮੂਲੇ=ਕਦਾਚਿਤ ਜਾਣਿਆਂ ਨਹੀਂ ਜਾਂਦਾ, ਗੁਰਮੁਖਾਂ ਨੇ ਉਸ ਦੇ ਵਿਚਾਰ ਨੂੰ ਲਿਖਿਆ ਹੈ ਜਾਂ ਗੁਰਾਂ ਦੁਆਰੇ ਉਸ ਦਾ ਜਸ ਲਿਖ ਤਾਂ ਹੀ ਸ਼ੁਭ ਵਿਚਾਰ ਪ੍ਰਾਪਤ ਹੁੰਦਾ ਹੈ॥ ੧॥

[ਪੰਨਾ ੧੦੨੯]

**ਗੁਰਮੁਖਿ ਸਾਧੂ ਸਰਣਿ ਤੁਮਾਰੀ॥ ਕਰਿ ਕਿਰਪਾ ਪ੍ਰਭਿ ਪਾਰਿ ਉਤਾਰੀ॥**

ਹੇ ਮੁਖੀ ਗੁਰੋ ! ਸਾਧੂ=ਸਰੇਸ਼ਟ ਮੈਂ ਸੇਵਕ ਤੁਹਾਡੀ ਸ਼ਰਨ ਵਿਚ ਆਇਆ ਹਾਂ। ਹੇ ਪ੍ਰਭਿ=ਸਮਰਥ ਗੁਰੋ ! ਕਿਰਪਾ ਦ੍ਰਿਸ਼ਟੀ ਕਰਕੇ ਮੈਨੂੰ ਸੰਸਾਰ ਤੋਂ ਪਾਰ ਉਤਾਰਨਾ ਕਰੋ। ਵਾ:- ਹੇ ਪ੍ਰਭੂ ! ਤੁਹਾਡੀ ਕ੍ਰਿਪਾ ਕਰਕੇ ਸਾਧੂ= ਸਰੇਸ਼ਟ ਮੁਖੀ ਗੁਰਾਂ ਦੀ ਸ਼ਰਨ ਗ੍ਰਹਿਣ ਕੀਤੀ ਹੈ ਜੋ ਸੰਸਾਰ ਤੋਂ ਪਾਰ ਉਤਾਰਨੇ ਵਾਲੀ ਹੈ।

**ਅਗਨਿ ਪਾਣੀ ਸਾਗਰੁ ਅਤਿ ਗਹਰਾ ਗੁਰੁ ਸਤਿਗੁਰੁ ਪਾਰਿ ਉਤਾਰਾ ਹੇ॥ ੨॥**

ਸੰਸਾਰ ਸਾਗਰੁ=ਸਮੁੰਦਰ ਅਤਿ ਗਹਰਾ=ਵੱਡਾ ਡੂੰਗਾ ਹੈ, ਇਸ ਵਿਚ ਤ੍ਰਿਸ਼ਨਾ ਰੂਪ ਬੜਵਾ ਅਗਨੀ ਹੈ ਤੇ ਵਿਸ਼ਿਆਂ ਰੂਪ ਪਾਣੀ ਹੈ, ਇਸ ਤੋਂ ਗੁਰੁ=ਪੂਜਨੀਕ ਸਤਿਗੁਰੂ ਹੀ ਪਾਰ ਉਤਾਰਦੇ ਹਨ॥ ੨॥

**ਮਨਮੁਖ ਅੰਧੁਲੇ ਸੋਝੀ ਨਾਹੀ॥ ਆਵਹਿ ਜਾਹਿ ਮਰਹਿ ਮਰਿ ਜਾਹੀ॥**

ਮਨਮੁਖ ਅੰਨ੍ਹੇ ਨੂੰ ਉਸ ਦੀ ਪ੍ਰਾਪਤੀ ਦੀ ਕੋਈ ਸੋਝੀ=ਗਿਆਤ ਨਹੀਂ ਹੈ। ਇਸ ਲਈ ਜਨਮ ਮਰਨ ਵਿਚ ਔਂਦੇ ਜਾਂਦੇ ਹੀ ਮਰਦੇ ਰਹਿੰਦੇ ਹਨ।

**ਪੂਰਬਿ ਲਿਖਿਆ ਲੇਖੁ ਨ ਮਿਟਈ ਜਮ ਦਰਿ ਅੰਧੁ ਖੁਆਰਾ ਹੇ॥ ੩॥**

ਪੂਰਬਲੇ ਜਨਮ ਦਾ ਜੋ ਲੇਖ ਲਿਖਿਆ ਗਿਆ ਹੈ ਉਹ ਭੋਗੇ ਬਿਨਾਂ ਮਿਟਦਾ ਨਹੀਂ ਹੈ, ਇਸ ਕਰਕੇ ਅੰਨ੍ਹਾਂ ਪੁਰਸ਼ ਜਮਾਂ ਦੇ ਦਰ ਅੰਦਰਿ ਖੁਆਰਾ=ਖਰਾਬ ਹੁੰਦਾ ਹੈ॥ ੩॥

**ਇਕਿ ਆਵਹਿ ਜਾਵਹਿ ਘਰਿ ਵਾਸੁ ਨ ਪਾਵਹਿ॥**
**ਕਿਰਤ ਕੇ ਬਾਧੇ ਪਾਪ ਕਮਾਵਹਿ॥**

ਇਕ ਪੁਰਸ਼ ਸੰਸਾਰ ਵਿਚ ਆਂਵਦੇ, ਭਾਵ ਜੰਮਦੇ ਹਨ ਫੇਰ ਸਮੇਂ ਅਨੁਸਾਰ ਜਮ ਲੋਕ ਵਿਚ ਚਲੇ ਜਾਂਦੇ ਹਨ, ਸਰੂਪ ਘਰ ਵਿਚ ਨਿਵਾਸ ਨਹੀਂ ਪਾਂਦੇ। ਕਿਰਤ ਕੇ ਬਾਧੇ=ਕਰਮਾਂ ਦੇ ਬੱਧੇ ਹੋਏ ਪਾਪ ਕਰਮਾਂ ਨੂੰ ਕਮਾਉਂਦੇ ਹਨ।

**ਅੰਧੁਲੇ ਸੋਝੀ ਬੂਝ ਨ ਕਾਈ ਲੋਭੁ ਬੁਰਾ ਅਹੰਕਾਰਾ ਹੇ॥ ੪॥**

ਅੰਨ੍ਹੇ ਅਗਿਆਨੀ ਪੁਰਸ਼ ਨੂੰ ਚੰਗੇ ਮੰਦੇ ਦੀ ਸਮਝ ਸੂਝ ਕੁਝ ਭੀ ਨਹੀਂ ਹੈ,

ਅਥਵਾ:- ਗੁਰਾਂ ਪਾਸੋਂ ਬੁਝਿਆ ਨਹੀਂ ਇਸ ਕਰਕੇ ਅੰਨ੍ਹੇ ਨੂੰ ਕੋਈ ਸੋਝੀ ਨਹੀਂ ਹੈ, ਲੋਭ ਤੇ ਹੰਕਾਰ ਬੁਰਾ ਹੈ ਪਰ ਇਸ ਨੂੰ ਚੰਗਾ ਸਮਝ ਕੇ ਉਸ ਵਿਚ ਫਸ ਰਿਹਾ ਹੈ॥ ੪॥

**ਪਿਰ ਬਿਨੁ ਕਿਆ ਤਿਸੁ ਧਨ ਸੀਗਾਰਾ ॥ ਪਰ ਪਿਰ ਰਾਤੀ ਖਸਮੁ ਵਿਸਾਰਾ ॥**

ਜਿਸ ਨੇ ਪਰ ਪਿਰ ਰਾਤੀ=ਪ੍ਰਾਏ ਪੁਰਸ਼ ਨਾਲ ਪਿਆਰ ਪਾ ਕੇ ਆਪਣੇ ਖਸਮੁ=ਮਾਲਕ ਨੂੰ ਵਿਸਾਰਾ=ਭੁਲਾ ਦਿੱਤਾ ਹੈ। ਤਿਸੁ ਧਨ=ਉਸ ਔਰਤ ਦਾ ਆਪਣੇ ਪਤੀ ਤੋਂ ਬਿਨਾਂ ਸ਼ਿੰਗਾਰ ਕੀਤਾ ਹੋਇਆ ਕਿਆ=ਕਿਸ ਕੰਮ ਹੈ, ਭਾਵ ਵਿਅਰਥ ਹੈ।

ਹੋਰ ਦ੍ਰਿਸ਼ਟਾਂਤ ਸੁਣੋ—ਏਸੇ ਤਰ੍ਹਾਂ ਪਿਰੀ ਵਿਚ ਅਸਤਕ ਭਾਵਨਾ ਧਾਰੇ ਬਿਨਾਂ, ਵਾ:- ਪਿਰੀ ਦੇ ਪ੍ਰੇਖ ਗਿਆਨ ਹੋਏ ਤੋਂ ਬਿਨਾਂ ਉਸ ਧਨ ਦਾ ਸ਼ਿੰਗਾਰ ਕੀਤਾ ਕਿਸ ਕੰਮ ਹੈ, ਭਾਵ ਵਿਅਰਥ ਹੈ।

**ਜਿਉ ਬੇਸੁਆ ਪੂਤ ਬਾਪੁ ਕੋ ਕਹੀਐ ਤਿਉ ਫੋਕਟ ਕਾਰ ਵਿਕਾਰਾ ਹੇ ॥ ੫ ॥**

ਜਿਵੇਂ ਵੇਸ਼ਵਾ ਦੇ ਪੁਤ੍ਰ ਦਾ ਪਿਓ ਕੌਣ ਕਿਹਾ ਜਾਂਦਾ ਹੈ, ਭਾਵ ਕੋਈ ਨਹੀਂ ਕਿਹਾ ਜਾਂਦਾ। ਤਿਵੇਂ ਵਿਕਾਰ ਰੂਪ ਹੋਣ ਕਰਕੇ ਸਾਕਤਾਂ ਦੇ ਕੰਮ ਕਾਰ ਸਭ ਫੋਕਟ=ਨਿਸਫਲ ਹਨ ॥ ੫ ॥

**ਪ੍ਰੇਤ ਪਿੰਜਰ ਮਹਿ ਦੂਖ ਘਨੇਰੇ ॥ ਨਰਕਿ ਪਚਹਿ ਅਗਿਆਨ ਅੰਧੇਰੇ ॥**

ਗੁਰੂ ਤੋਂ ਬਿਨਾਂ ਹੋਣ ਕਰਕੇ ਪ੍ਰੇਤ ਜੂਨ ਰੂਪ ਪਿੰਜਰੇ ਵਿਚ ਪੈ ਕੇ ਘਣੇ (ਬਹੁਤੇ) ਦੁੱਖ ਭੋਗਦਾ ਹੈ। *ਅਥਵਾ:-* ਸਰੀਰ ਰੂਪ ਪਿੰਜਰੇ ਵਿਚ ਕਾਮ ਆਦਿਕ ਪ੍ਰੇਤਾਂ ਕਰਕੇ ਘਣੇ ਦੁੱਖ ਭੋਗਦਾ ਹੈ। ਅਗਿਆਨ ਰੂਪ ਹਨੇਰੇ ਕਰਕੇ ਨਰਕਾਂ ਵਿਚ ਪੈ ਕੇ ਪਚਹਿ=ਖਰਾਬ ਹੁੰਦਾ ਹੈ।

**ਧਰਮ ਰਾਇ ਕੀ ਬਾਕੀ ਲੀਜੈ ਜਿਨਿ ਹਰਿ ਕਾ ਨਾਮੁ ਵਿਸਾਰਾ ਹੇ ॥ ੬ ॥**

ਜਿਨ੍ਹਾਂ ਨੇ ਹਰੀ ਦਾ ਨਾਮ ਭੁਲਾ ਦਿੱਤਾ ਹੈ, ਉਹਨਾਂ ਦੇ ਪਾਸੋਂ ਜਮਦੂਤ ਧਰਮ ਰਾਜਾ ਦੀ ਆਗਿਆ ਅਨੁਸਾਰ ਬਾਕੀ ਲੈਣਾ ਕਰਦੇ ਹਨ, ਜਾਂ ਧਰਮ ਰਾਜਾ ਦੀ ਨਿਕਾਲੀ ਹੋਈ ਜੋ ਪਾਪ ਰੂਪ ਸੰਚਤ ਕਰਮਾਂ ਦੀ ਬਾਕੀ ਹੈ ਉਸ ਨੂੰ ਲੈਂਦੇ ਹਨ, ਭਾਵ ਉਸ ਦੇ ਅਨੁਸਾਰ ਡੰਨ ਦੇਣਾ ਕਰਦੇ ਹਨ ॥ ੬ ॥

**ਸੂਰਜ ਤਪੈ ਅਗਨਿ ਬਿਖੁ ਝਾਲਾ ॥ ਅਪਤੁ ਪਸੂ ਮਨਮੁਖੁ ਬੇਤਾਲਾ ॥**

ਪਾਪੀ ਨੇ ਜਿਸ ਜਮ ਮਾਰਗ ਵਿਚ ਚਲਣਾ ਹੈ, ਉਸ ਜਮ ਰਸਤੇ ਵਿਚ ਬਾਰ੍ਹਾਂ ਸੂਰਜ ਤਪਦੇ ਹਨ, ਦਸ ਹਜ਼ਾਰ ਜੋਜਨ ਅਗਨੀ ਦਾ ਕੁੰਡ ਆਉਂਦਾ ਹੈ, ਅਸਪਤ੍ਰ ਝਾਲਾ=ਬਨ ਆਉਂਦਾ ਹੈ ਜਿਸ ਦੇ ਪਤੇ ਬਿਖੁ=ਵਿਹੁ ਸਮਾਨ ਮਾਰਨ ਵਾਲੇ ਹਨ। ਮਨਮੁਖ ਬੇਤਾਲਾ=ਭੂਤਨਾ,

*ਵਾ:-* ਸਰੂਪ ਤੋਂ ਰਹਿਤ ਅਪਤੁ ਪਸੂ=ਬੇ ਪੱਤਾ ਪਸੂ ਹੈ।

**ਆਸਾ ਮਨਸਾ ਕੂੜੁ ਕਮਾਵਹਿ ਰੋਗੁ ਬੁਰਾ ਬੁਰਿਆਰਾ ਹੇ ॥ ੭ ॥**

ਮਨਸਾ=ਬੁੱਧੀ ਵਿਚ ਕੂੜੁ=ਝੂਠਿਆਂ ਪਦਾਰਥਾਂ ਦੀ ਆਸਾ ਕਮਾਂਵਦਾ ਹੈ, ਰੋਗੁ ਬੁਰਾ=ਬੁਰਾ ਰੋਗ ਜੋ ਆਗਿਆਨਤਾ ਦਾ ਹੈ ਉਸ ਕਰਕੇ ਬੁਰਿਆਈ ਦਾ ਘਰ ਹੋ ਰਿਹਾ ਹੈ ॥ ੭ ॥

**ਮਸਤਕਿ ਭਾਰੁ ਕਲਰ ਸਿਰਿ ਭਾਰਾ ॥ ਕਿਉ ਕਰਿ ਭਵਜਲੁ ਲੰਘਸਿ ਪਾਰਾ ॥**

ਮਸਤਕਿ=ਸ਼ਰੋਮਣੀ (ਬੜੇ) ਪਾਪਾਂ ਰੂਪੀ ਕਲਰ ਦੇ ਭਾਰ ਕਰਕੇ ਜੀਵ ਦਾ ਸਿਰ ਭਾਰਾ ਹੋ ਰਿਹਾ ਹੈ, ਜਾਂ ਪਾਪਾਂ ਰੂਪੀ ਕਲਰ ਦਾ ਭਾਰ ਤੇ ਸਿਰਿ=ਹੰਕਾਰ ਦਾ ਭਾਰ ਜੀਵ ਦੇ ਮਸਤਕਿ=ਸਿਰ ਉਤੇ ਹੈ। ਇਸ ਲਈ ਸੰਸਾਰ ਸਮੁੰਦਰ ਤੋਂ ਕਿਵੇਂ ਪਾਰ ਉਤਰੇਗਾ?

## ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮ ਨਾਮਿ ਨਿਸਤਾਰਾ ਹੇ॥ ੮॥

ਆਦ ਜੁਗਾਦ ਤੋਂ ਸਤਿਗੁਰੂ ਹੀ ਬੋਹਿਥੁ=ਜਹਾਜ਼ ਹਨ, ਉਹਨਾਂ ਦੁਆਰੇ ਰਾਮ ਨਾਮ ਜਪਣੇ ਕਰਕੇ ਹੀ ਸੰਸਾਰ ਸਮੁੰਦ੍ਰ ਤੋਂ ਪਾਰ ਉਤਾਰਾ ਹੁੰਦਾ ਹੈ॥ ੮॥

## ਪੂਤੁ ਕਲਤ੍ਰੁ ਜਗਿ ਹੇਤੁ ਪਿਆਰਾ॥ ਮਾਇਆ ਮੋਹੁ ਪਸਰਿਆ ਪਾਸਾਰਾ॥

ਜਗਤ ਵਿਚ ਜੀਵ ਦਾ ਪੁਤ੍ਰ ਵਿਚ ਹੇਤੁ=ਮੋਹ ਹੈ ਤੇ ਕਲਤ੍ਰ=ਇਸਤ੍ਰੀ ਨਾਲ ਬਹੁਤ ਸਾਰਾ ਪਿਆਰ ਹੈ। ਇਸ ਨੇ ਮਾਇਆ ਦੇ ਮੋਹ ਕਰਕੇ ਸਾਰਾ ਪਸਾਰਾ ਪਸਾਰਨਾ ਕੀਤਾ ਹੈ।

## ਜਮ ਕੇ ਫਾਹੇ ਸਤਿਗੁਰਿ ਤੋੜੇ ਗੁਰਮੁਖਿ ਤਤੁ ਬੀਚਾਰਾ ਹੇ॥ ੯॥

ਜਿਨ੍ਹਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਤਤੁ=ਸਿਧਾਂਤ ਨੂੰ ਵਿਚਾਰਿਆ ਹੈ ਉਹਨਾਂ ਦੇ ਗਲੋਂ ਸਤਿਗੁਰਾਂ ਨੇ ਜਮਾਂ ਦੇ ਫਾਹ ਤੋੜੇ=ਕਟ ਦਿਤੇ ਸਨ॥ ੯॥

## ਕੂੜਿ ਮੁਠੀ ਚਾਲੈ ਬਹੁ ਰਾਹੀ॥ ਮਨਮੁਖੁ ਦਾਝੈ ਪੜਿ ਪੜਿ ਭਾਹੀ॥

ਜਿਨ ਕੀ ਬੁਧੀ ਕੂੜਿ=ਝੂਠੀ ਮਾਇਆ ਨੇ ਮੁਠੀ=ਠੱਗੀ ਹੋਈ ਹੈ ਉਹ ਸਖੀ ਸਰਵਰ ਭੂਤ ਪ੍ਰੇਤਾਂ ਦੇ ਪੂਜਣੇ ਰੂਪ ਬਹੁਤਿਆਂ ਰਸਤਿਆਂ ਵਿਚ ਚਲਦੀ ਹੈ। ਉਹ ਮਨਮੁਖ ਇਸਤ੍ਰੀ ਤ੍ਰਿਸਨਾ ਤੇ ਈਰਖਾ ਦੀ ਭਾਹੀ=ਅੱਗ ਵਿਚ ਪੈ ਪੈ ਕੇ ਦਾਝੈ=ਸੜਦੀ ਹੈ।

## ਅੰਮ੍ਰਿਤ ਨਾਮੁ ਗੁਰੂ ਵਡ ਦਾਣਾ ਨਾਮੁ ਜਪਹੁ ਸੁਖ ਸਾਰਾ ਹੇ॥ ੧੦॥

ਨਾਮ ਅੰਮ੍ਰਿਤ ਦਾ ਗੁਰੂ ਵੱਡਾ ਦਾਣਾ=ਦਾਤਾ ਹੈ, ਤਾਂ ਤੇ ਗੁਰਾਂ ਦੁਆਰੇ ਨਾਮ ਨੂੰ ਜਪੋ ਤਾਂ ਸਾਰਾ ਸੁਖ, ਵਾ- ਸਰੇਸ਼ਟ ਸੁਖ ਪ੍ਰਾਪਤ ਹੋਵੇਗਾ॥ ੧੦॥

## ਸਤਿਗੁਰੁ ਤੁਠਾ ਸਚੁ ਦ੍ਰਿੜਾਏ॥ ਸਭਿ ਦੁਖ ਮੇਟੇ ਮਾਰਗਿ ਪਾਏ॥

ਸਤਿਗੁਰ ਦੇਵ ਜੀ ਤੁਠਾ=ਪ੍ਰਸੰਨ ਹੋਣ ਤਾਂ ਸੱਚ ਨਾਮ ਨੂੰ ਦ੍ਰਿੜ੍ਹ ਕਰਵਾਂਦੇ ਹਨ। ਸ਼ੁਭ ਰਸਤੇ ਵਿਚ ਜੀਵ ਨੂੰ ਪਾ ਕੇ ਸਾਰੇ ਦੁੱਖ ਮੇਟ ਦੇਂਦੇ ਹਨ।

## ਕੰਡਾ ਪਾਇ ਨ ਗਡਈ ਮੂਲੇ ਜਿਸੁ ਸਤਿਗੁਰੁ ਰਾਖਣਹਾਰਾ ਹੇ॥ ੧੧॥

ਹੇ ਭਾਈ ! ਜਿਸ ਨੂੰ ਸਤਿਗੁਰੂ ਆਪ ਰੱਖਣ ਵਾਲਾ ਹੁੰਦਾ ਹੈ, ਉਸ ਦੇ ਮਨ ਬੁੱਧੀ ਰੂਪ ਪਾਇ=ਪੈਰਾਂ ਵਿਚ ਮੂਲੇ=ਕਦਾਚਿਤ ਹੰਕਾਰ ਜਾਂ ਈਰਖਾ ਰੂਪੀ ਕੰਡਾ ਗਡਈ ਨ=ਚੁਭਦਾ ਨਹੀਂ ਹੈ॥ ੧੧॥

## ਖੇਹੂ ਖੇਹ ਰਲੈ ਤਨੁ ਛੀਜੈ॥ ਮਨਮੁਖੁ ਪਾਥਰੁ ਸੈਲੁ ਨ ਭੀਜੈ॥

ਖੇਹ ਆਦਿਕ ਪੰਜਾਂ ਤੱਤਾਂ ਰਚਤ ਤਨੁ=ਸਰੀਰ ਜਿਸ ਵੇਲੇ ਛੀਜੈ=ਮਿਰਤੂ ਹੁੰਦਾ ਹੈ ਤਾਂ ਖੇਹ ਵਿਚ ਹੀ ਰਲ ਜਾਂਦਾ ਹੈ। ਮਨਮੁਖ ਦਾ ਮਨ ਪਥਰ ਦੀ ਸੈਲੁ=ਸਿਲਾ ਵਾਂਗੂ ਜਾਂ ਸੈਲੁ=ਭਾਰੀ ਪੱਥਰ ਵਾਂਗੂ ਕਠੋਰ ਹੈ, ਇਸ ਲਈ ਭਿਜਦਾ ਨਹੀਂ ਹੈ। ਅਰਥਾਤ ਦੁਨੀਆਂ ਨੂੰ ਮਰਦਿਆਂ ਦੇਖ ਕੇ ਭੀ ਇਸ ਨੂੰ ਮਰਨਾ ਚੇਤੇ ਆਉਂਦਾ ਨਹੀਂ ਹੈ।

## ਕਰਣ ਪਲਾਵ ਕਰੇ ਬਹੁਤੇਰੇ ਨਰਕਿ ਸੁਰਗਿ ਅਵਤਾਰਾ ਹੇ॥ ੧੨॥

ਬਹੁਤੇਰੇ=ਬਹੁਤੇ ਲੋਕ ਕਰਣ ਪਲਾਵ=ਰੋਣਾ ਪਿਟਣਾ ਤਾਂ ਕਰਦੇ ਹਨ, ਵਾ- ਕਰਣ=ਕੀਰਨੇ ਤੇ

ਪਲਾਵ=ਜਤਨ ਤਾਂ ਬਹੁਤ ਹੀ ਕਰਦੇ ਹਨ ਪਰ ਬਣਦਾ ਕੁਝ ਨਹੀਂ, ਅੰਤ ਨੂੰ ਨਰਕ ਸੁਰਗ ਵਿਚ ਹੀ ਅਵਤਾਰਾ=ਆਉਂਦੇ ਜਾਂਦੇ ਹਨ॥ ੧੨॥

## ਮਾਇਆ ਬਿਖੁ ਭੁਇਅੰਗਮ ਨਾਲੇ॥ ਇਨਿ ਦੁਬਿਧਾ ਘਰ ਬਹੁਤੇ ਗਾਲੇ॥

ਮਾਇਆ ਰੂਪ ਭੁਇ ਅੰਗਮ=ਸਪਨੀ ਜੋ ਵਿਸ਼ਿਆਂ ਰੂਪੀ ਵਿਹੁ ਨਾਲ ਭਰੀ ਹੋਈ ਹੈ ਉਸ ਦੇ ਨਾਲ ਹੀ ਇਹ ਜੀਵ ਵਸ ਰਹੇ ਹਨ। ਇਸ ਮਾਇਆ ਦੀ ਦੁਬਿਧਾ ਨੇ ਬਹੁਤੇ ਘਰ ਗਾਲ ਦਿਤੇ ਹਨ।

## ਸਤਿਗੁਰ ਬਾਝਹੁ ਪ੍ਰੀਤਿ ਨ ਉਪਜੈ ਭਗਤਿ ਰਤੇ ਪਤੀਆਰਾ ਹੇ॥ ੧੩॥

ਸਤਿਗੁਰਾਂ ਦੇ ਉਪਦੇਸ਼ ਤੋਂ ਬਿਨਾਂ ਪ੍ਰਭੂ ਦੀ ਪ੍ਰੀਤੀ ਪੈਦਾ ਨਹੀਂ ਹੁੰਦੀ, ਹੇ ਭਾਈ ! ਜੋ ਭਗਤੀ ਵਿਚ ਰੱਤੇ ਹਨ ਉਹਨਾਂ ਦਾ ਹਰੀ ਵਿਚ ਪਤੀਆਰਾ=ਭਰੋਸਾ ਹੋਇਆ ਹੈ॥ ੧੩॥

## ਸਾਕਤ ਮਾਇਆ ਕਉ ਬਹੁ ਧਾਵਹਿ॥ ਨਾਮੁ ਵਿਸਾਰਿ ਕਹਾ ਸੁਖੁ ਪਾਵਹਿ॥

ਸਾਕਤ ਪੁਰਸ਼ ਮਾਇਆ ਲੱਭਣ ਨੂੰ ਹੀ ਬਹੁਤਾ ਦੌੜਦੇ ਹਨ। ਵਾਹਿਗੁਰੂ ਨਾਮ ਨੂੰ ਭੁਲਾ ਦਿੱਤਾ ਹੈ ਇਸ ਕਰਕੇ ਉਹ ਭਲਾ ਕਿਥੋਂ ਸੁਖ ਪਾਉਣਗੇ।

## ਤ੍ਰਿਹੁ ਗੁਣ ਅੰਤਰਿ ਖਪਹਿ ਖਪਾਵਹਿ ਨਾਹੀ ਪਾਰਿ ਉਤਾਰਾ ਹੇ॥ ੧੪॥

ਹੇ ਭਾਈ ! ਜੋ ਤਿੰਨਾਂ ਗੁਣਾਂ ਅੰਦਰ ਜਾਂ ਤ੍ਰਿਗੁਣ ਆਤਮਿਕ ਮਾਇਆ ਅੰਦਰ ਆਪ ਖਪਦੇ ਹਨ ਤੇ ਹੋਰਨਾਂ ਨੂੰ ਖਪਾਂਵਦੇ ਹਨ ਉਹਨਾਂ ਦਾ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਨਹੀਂ ਹੁੰਦਾ ॥ ੧੪॥

## ਕੂਕਰ ਸੂਕਰ ਕਹੀਅਹਿ ਕੂੜਿਆਰਾ॥ ਭਉਕਿ ਮਰਹਿ ਭਉ ਭਉ ਭਉਹਾਰਾ॥

ਉਹ ਝੂਠੇ ਪੁਰਸ਼ ਕੂਕਰ=ਕੁੱਤੇ ਤੇ ਸੂਕਰ=ਸੂਰ ਕਹੇ ਜਾਂਦੇ ਹਨ। ਭਉਹਾਰਾ=ਭੌਂਕਣੇ ਵਾਲੇ ਹੋ ਕੇ ਭਊਂ ਭਊਂ ਕਰਕੇ ਭੌਂਕ ਕੇ ਮਰ ਜਾਂਦੇ ਹਨ, ਵਾ:- ਉਹ ਨਿਤ ਭੌਂਕਦੇ ਮਰ ਜਾਂਦੇ ਹਨ, ਉਹਨਾਂ ਨੇ ਜਮਾਂ ਦੇ ਭਉ=ਡਰ ਨਾਲ, ਭਉ=ਭੈਦਾਇਕ ਸੰਸਾਰ ਵਿਚ ਭਉ ਹਾਰਾ=ਜਨਮ ਹਾਰ ਦਿੱਤਾ ਹੈ। *ਅਥਵਾ:-* ਭਉ=ਸੰਸਾਰ ਵਿਚ ਭਉ=ਉਤਪੰਨ ਹੋ ਕੇ ਭਉਹਾਰਾ=ਭੈ ਵਾਲੇ ਹੋ ਕੇ ਭੌਂਕ ਕੇ ਮਰ ਜਾਂਦੇ ਹਨ।

## ਮਨਿ ਤਨਿ ਝੂਠੇ ਕੂੜੁ ਕਮਾਵਹਿ ਦੁਰਮਤਿ ਦਰਗਹ ਹਾਰਾ ਹੇ॥ ੧੫॥

ਹੇ ਭਾਈ ! ਉਹ ਮਨ ਵਿਚ ਝੂਠ ਤੇ ਤਨ ਵਿਚ ਭੀ ਕੂੜੁ=ਝੂਠ ਨੂੰ ਕਮਾਉਂਦੇ ਹਨ, ਦੁਰਮਤਿ=ਖੋਟੀ ਮਤ ਕਰਕੇ ਹੀ ਉਹ ਦਰਗਾਹ ਵਿਚ ਹਾਰ ਜਾਂਦੇ ਹਨ॥ ੧੫॥

## ਸਤਿਗੁਰੁ ਮਿਲੈ ਤ ਮਨੂਆ ਟੇਕੈ॥ ਰਾਮ ਨਾਮੁ ਦੇ ਸਰਣਿ ਪਰੇਕੈ॥

ਸਤਿਗੁਰੂ ਮਿਲਣ ਤਾਂ ਚੰਚਲ ਮਨ ਟੇਕੈ=ਟਿਕਦਾ ਹੈ। ਜੋ ਸਤਿਗੁਰਾਂ ਦੀ ਸ਼ਰਨ ਵਿਚ ਪਰੇਕੈ=ਪਿਆ ਹੈ ਜਾਂ ਪਰੇਕੈ=ਇਕ ਦੀ ਸ਼ਰਨ ਵਿਚ ਪਿਆ ਹੈ ਉਸ ਨੂੰ ਸਤਿਗੁਰ ਦੇਵ ਜੀ ਰਾਮ ਨਾਮ ਦਾ ਉਪਦੇਸ਼ ਦੇਂਦੇ ਹਨ।

## ਹਰਿ ਧਨੁ ਨਾਮੁ ਅਮੋਲਕੁ ਦੇਵੈ ਹਰਿ ਜਸੁ ਦਰਗਹ ਪਿਆਰਾ ਹੇ॥ ੧੬॥

ਹੇ ਭਾਈ ! ਅਮੋਲਕ ਹਰੀ ਨਾਮ ਰੂਪੀ ਧਨ ਨੂੰ ਦੇਂਦੇ ਹਨ ਅਤੇ ਹਰੀ ਜਸ ਕਰਨ ਵਾਲਾ ਹੀ ਦਰਗਾਹ ਵਿਚ ਪਿਆਰਾ ਹੁੰਦਾ ਹੈ॥ ੧੬॥

[ਪੰਨਾ ੧੦੩੦]

**ਰਾਮ ਨਾਮੁ ਸਾਧੂ ਸਰਣਾਈ॥ ਸਤਿਗੁਰ ਬਚਨੀ ਗਤਿ ਮਿਤਿ ਪਾਈ॥**

ਸਾਧੂਆਂ ਦੀ ਸ਼ਰਨ ਵਿਚ ਆ ਕੇ ਰਾਮ ਨਾਮ ਜਪਣਾ ਕਰ। ਜਿਸ ਨੇ ਜਪਿਆ ਹੈ ਉਸ ਨੇ ਸਤਿਗੁਰਾਂ ਦੇ ਬਚਨਾਂ ਦੁਆਰੇ ਗਤਿ=ਮੁਕਤੀ ਦੀ ਮਰਯਾਦਾ ਪਾਈ ਹੈ।

**ਨਾਨਕ ਹਰਿ ਜਪਿ ਹਰਿ ਮਨ ਮੇਰੇ ਹਰਿ ਮੇਲੇ ਮੇਲਣਹਾਰਾ ਹੇ॥੧੭॥੩॥੯॥**

ਗੁਰੂ ਜੀ ਕਥਨ ਕਰਦੇ ਹਨ—ਹੇ ਮੇਰੇ ਮਨ ! ਹਰ ਵੇਲੇ ਹਰੀ ਨਾਮ ਜਪ ਨੂੰ ਜਪਣਾ ਕਰ, ਤਾਂ ਮੇਲਣ ਵਾਲਾ ਹਰੀ ਤੈਨੂੰ ਆਪਣੇ ਮੇਲ ਨਾਲ ਮੇਲ ਲਵੇਗਾ॥ ੧੭॥ ੩॥ ੯॥

**ਮਾਰੂ ਮਹਲਾ ੧॥**

**ਘਰਿ ਰਹੁ ਰੇ ਮਨ ਮੁਗਧ ਇਆਨੇ॥ ਰਾਮੁ ਜਪਹੁ ਅੰਤਰਗਤਿ ਧਿਆਨੇ॥**

ਹੇ ਮੁਗਧ=ਮੂਰਖ ਇਆਣੇ ਮਨ ! ਤੂੰ ਹਿਰਦੇ ਘਰ ਵਿਚ ਟਿਕਿਆ ਰਹੁ। ਧਿਆਨ ਦੇ ਅੰਦਰ ਗਤਿ= ਪ੍ਰਾਪਤ ਹੋ ਕੇ ਰਾਮ ਨਾਮ ਜਪਦਾ ਰਹੁ, ਜਾਂ ਜੋ ਪ੍ਰਭੂ ਅੰਦਰ ਹੀ ਗਤਿ=ਪ੍ਰਾਪਤ ਹੈ ਉਸ ਵਿਚ ਧਿਆਨ ਜੋੜ ਕੇ ਰਾਮ ਨਾਮ ਜਪਦਾ ਰਹੁ, ਵਾ:- ਧਿਆਨ ਲਗਾ ਕੇ ਰਾਮ ਨਾਮ ਜਪੋ ਤਾਂ ਅੰਤਰਾ ਭੇਦ ਗਤਿ=ਨਵਿਰਤ ਹੋ ਜਾਵੇਗਾ।

**ਲਾਲਚ ਛੋਡਿ ਰਚਹੁ ਅਪਰੰਪਰਿ ਇਉ ਪਾਵਹੁ ਮੁਕਤ ਦੁਆਰਾ ਹੇ॥੧॥**

ਹੇ ਭਾਈ ! ਧਨ ਆਦਿਕਾਂ ਦੇ ਲਾਲਚ ਨੂੰ ਛੱਡ ਕੇ ਅਪਰੰਪਰਿ=ਪਰਮਾਤਮਾ ਵਿਚ ਤਦਾਕਾਰ ਹੋਵੇ, ਇਸ ਤਰ੍ਹਾਂ ਮੁਕਤੀ ਦਾ ਦਰਵਾਜ਼ਾ ਗਿਆਨ ਪਾ ਲਵੋਗੇ॥ ੧॥

**ਜਿਸੁ ਬਿਸਰੀਐ ਜਮੁ ਜੋਹਣਿ ਲਾਗੈ॥ ਸਭਿ ਸੁਖ ਜਾਹਿ ਦੁਖਾ ਫੁਨਿ ਆਗੈ॥**

ਜਿਸ ਪ੍ਰਭੂ ਦੇ ਭੁਲਣ ਕਰਕੇ ਜਮ ਜੋਹਣਿ=ਦੇਖਣੇ ਲਗ ਜਾਂਦਾ ਹੈ, ਅਤੇ ਸਾਰੇ ਸੁਖ ਦੂਰ ਹੋ ਜਾਂਦੇ ਹਨ ਪੁਨਾ, ਆਗੈ=ਪ੍ਰਲੋਕ ਵਿਚ ਦੁੱਖ ਹੁੰਦਾ ਹੈ।

**ਰਾਮ ਨਾਮੁ ਜਪਿ ਗੁਰਮੁਖਿ ਜੀਅੜੇ ਏਹੁ ਪਰਮ ਤਤੁ ਵੀਚਾਰਾ ਹੇ॥੨॥**

ਹੇ ਗੁਰਮੁਖ ਜੀਅੜੇ ! ਤੂੰ ਰਾਮ ਨਾਮ ਨੂੰ ਜਪਣਾ ਕਰ, ਸਾਰਿਆਂ ਗ੍ਰੰਥਾਂ ਦਾ ਏਹੋ ਪਰਮ ਤਤ=ਵੱਡਾ ਸਿਧਾਂਤ ਵਿਚਾਰਿਆ ਹੈ॥ ੨॥

**ਹਰਿ ਹਰਿ ਨਾਮੁ ਜਪਹੁ ਰਸੁ ਮੀਠਾ॥ ਗੁਰਮੁਖਿ ਹਰਿ ਰਸੁ ਅੰਤਰਿ ਡੀਠਾ॥**

ਜਿਸ ਦਾ ਮਿੱਠਾ ਸੁਆਦ ਹੈ ਉਸ ਹਰਿ ਹਰਿ ਨਾਮ ਨੂੰ ਜਪਣਾ ਕਰੋ। ਜਿਨ੍ਹਾਂ ਨੇ ਗੁਰਮੁਖਿ=ਗੁਰੂ ਦੁਆਰੇ ਏਹ ਰਸ ਚਖਿਆ ਹੈ ਉਹਨਾਂ ਨੇ ਹਰੀ ਨੂੰ ਅੰਦਰ ਹੀ ਡੀਠਾ=ਵੇਖਿਆ ਹੈ।

**ਅਹਿਨਿਸਿ ਰਾਮ ਰਹਹੁ ਰੰਗਿ ਰਾਤੇ ਏਹੁ ਜਪੁ ਤਪੁ ਸੰਜਮੁ ਸਾਰਾ ਹੇ॥੩॥**

ਅਹਿਨਿਸਿ=ਦਿਨ ਰਾਤ ਰਾਮ ਦੇ ਰੰਗ ਵਿਚ ਰੱਤੇ ਰਹੋ, ਏਹੋ ਜਪ ਤਪ ਆਦਿਕ ਸਾਧਨਾਂ ਦਾ ਤੇ ਸੰਜਮੁ=ਇੰਦ੍ਰੀਆਂ ਦੇ ਦਮਨ ਕਰਨੇ ਦਾ ਸਾਰਾ=ਸਿਧਾਂਤ ਹੈ॥ ੩॥

**ਰਾਮ ਨਾਮੁ ਗੁਰ ਬਚਨੀ ਬੋਲਹੁ ॥ ਸੰਤ ਸਭਾ ਮਹਿ ਇਹੁ ਰਸੁ ਟੋਲਹੁ ॥**

ਗੁਰੂ ਦੇ ਬਚਨਾਂ ਦੁਆਰੇ ਰਾਮ ਨਾਮ ਨੂੰ ਬੋਲਦਾ ਕਰੋ ਅਤੇ ਸੰਤਾਂ ਦੀ ਸਭਾ ਵਿਚੋਂ ਇਸ ਹਰੀ ਰਸ ਨੂੰ ਟੋਲਹੁ=ਲੱਭਣਾ ਕਰੋ।

**ਗੁਰਮਤਿ ਖੋਜਿ ਲਹਹੁ ਘਰੁ ਅਪਨਾ ਬਹੁੜਿ ਨ ਗਰਭ ਮਝਾਰਾ ਹੇ ॥ ੪ ॥**

ਹੇ ਭਾਈ ! ਗੁਰੂ ਦੀ ਸਿੱਖਿਆ ਦੁਆਰੇ ਆਪਣੇ ਸਰੂਪ ਘਰ ਨੂੰ ਲੱਭ ਲਓ ਬਹੁੜਿ=ਫਿਰ ਮਾਂ ਦੇ ਗਰਭ ਵਿਚ ਵਾਸਾ ਨਹੀਂ ਹੋਵੇਗਾ॥ ੪॥

**ਸਚੁ ਤੀਰਥਿ ਨਾਵਹੁ ਹਰਿ ਗੁਣ ਗਾਵਹੁ ॥ ਤਤੁ ਵੀਚਾਰਹੁ ਹਰਿ ਲਿਵ ਲਾਵਹੁ ॥**

ਹਰੀ ਗੁਣਾਂ ਦੇ ਗੈਣ ਕਰਨੇ ਰੂਪ ਸੱਚੇ ਤੀਰਥ 'ਪਰ ਇਸ਼ਨਾਨ ਕਰੋ। ਤੱਤ ਸਰੂਪ ਨੂੰ ਵਿਚਾਰਨਾ ਕਰੋ ਅਤੇ ਹਰੀ ਵਿਚ ਲਿਵ ਲਗਾਉਣਾ ਕਰੋ।

**ਅੰਤ ਕਾਲਿ ਜਮੁ ਜੋਹਿ ਨ ਸਾਕੈ ਹਰਿ ਬੋਲਹੁ ਰਾਮੁ ਪਿਆਰਾ ਹੇ ॥ ੫ ॥**

ਅੰਤ ਸਮੇਂ ਵਿਚ ਜਮ ਤੁਹਾਨੂੰ ਵੇਖ ਭੀ ਨਹੀਂ ਸਕੇਗਾ, ਇਸ ਲਈ ਸਭ ਦਾ ਪਿਆਰਾ ਜੋ ਹਰੀ ਰਾਮ ਹੈ, ਉਸ ਨੂੰ ਬੋਲਹੁ=ਉਚਾਰਨਾ ਕਰੋ॥ ੫॥

**ਸਤਿਗੁਰੁ ਪੁਰਖੁ ਦਾਤਾ ਵਡ ਦਾਣਾ ॥**
**ਜਿਸੁ ਅੰਤਰਿ ਸਾਚੁ ਸੁ ਸਬਦਿ ਸਮਾਣਾ ॥**

ਸਤਿਗੁਰੂ ਪੁਰਖ ਵੱਡਾ ਦਾਤਾ ਦਾਣਾ ਜਾਣਿਆ ਜਾਂਦਾ ਹੈ, ਜਾਂ ਵੱਡਾ ਦਾਤਾ ਦੇ ਦਾਣਾ=ਸਿਆਣਾ ਹੈ। ਜਿਸ ਦੇ ਅੰਦਰ ਸੱਚ ਨਾਮ ਹੈ ਉਹ ਸਬਦਿ=ਬ੍ਰਹਮ ਵਿਚ ਸਮਾਂਵਦਾ ਹੈ।

**ਜਿਸ ਕਉ ਸਤਿਗੁਰੁ ਮੇਲਿ ਮਿਲਾਏ ਤਿਸੁ ਚੂਕਾ ਜਮ ਭੈ ਭਾਰਾ ਹੇ ॥ ੬ ॥**

ਜਿਸ ਨੂੰ ਸਤਿਗੁਰ ਦੇਵ ਜੀ ਆਪਣੇ ਮੇਲ ਵਿਚ ਮਿਲਾਂਵਦੇ ਹਨ ਉਸ ਦੇ ਸਿਰ ਉਤੋਂ ਪਾਪਾਂ ਦਾ ਭਾਰ ਅਤੇ ਜਮਾਂ ਦਾ ਭੈ=ਡਰ, ਚੂਕਾ=ਦੂਰ ਹੋ ਜਾਂਦਾ ਹੈ॥ ੬॥

**ਪੰਚ ਤਤੁ ਮਿਲਿ ਕਾਇਆ ਕੀਨੀ ॥ ਤਿਸ ਮਹਿ ਰਾਮ ਰਤਨੁ ਲੈ ਚੀਨੀ ॥**

ਪ੍ਰਿਥਮ ਪੰਜਾਂ ਤੱਤਾਂ ਨੂੰ ਮਿਲਾ ਕੇ ਇਹ ਦੇਹ ਰਚਨਾ ਕੀਤੀ ਹੈ। ਉਸ ਦੇਹ ਵਿਚ ਗੁਰਮੁਖਾਂ ਨੇ ਰਤਨੁ=ਅਮੋਲਕ ਰਾਮ ਨੂੰ ਲੈ ਚੀਨੀ=ਜਾਣ ਲਿਆ ਹੈ।

**ਆਤਮ ਰਾਮੁ ਰਾਮੁ ਹੈ ਆਤਮ ਹਰਿ ਪਾਈਐ ਸਬਦਿ ਵੀਚਾਰਾ ਹੇ ॥ ੭ ॥**

ਆਤਮ=ਜੀਵ ਰਾਮ ਰੂਪ ਹੈ ਤੇ ਰਾਮ ਆਤਮ=ਜੀਵ ਰੂਪ ਹੈ, ਇਸ ਅਭੇਦ ਸ਼ਬਦ ਦੇ ਵੀਚਾਰਨ ਕਰਕੇ ਹਰੀ ਪਾਈਦਾ ਹੈ॥ ੭॥

**ਸਤ ਸੰਤੋਖਿ ਰਹਹੁ ਜਨ ਭਾਈ ॥ ਖਿਮਾ ਗਹਹੁ ਸਤਿਗੁਰ ਸਰਣਾਈ ॥**

ਹੇ ਭਾਈ ਜਨੋ ! ਸੱਤ ਸੰਤੋਖ ਆਦਿਕ ਸ਼ੁਭ ਗੁਣਾਂ ਵਿਚ ਰਹਿਣਾ ਕਰੋ ਅਤੇ ਸਤਿਗੁਰਾਂ ਦੀ ਸ਼ਰਨ ਵਿਚ ਪੈ ਕੇ ਖਿਮਾਂ ਗੁਣ ਨੂੰ ਧਾਰਨ ਕਰੋ।

**ਆਤਮੁ ਚੀਨਿ ਪਰਾਤਮੁ ਚੀਨਹੁ ਗੁਰ ਸੰਗਤਿ ਇਹੁ ਨਿਸਤਾਰਾ ਹੇ॥ ੮॥**

ਗੁਰੂ ਦੀ ਸੰਗਤ ਕਰਕੇ ਪਹਿਲੇ ਆਤਮੁ ਚੀਨਿ=ਆਪਣੇ ਆਪ ਨੂੰ ਜਾਣੋ ਕਿ ਮੇਰਾ ਕੀ ਸਰੂਪ ਹੈ, ਫੇਰ ਪਰਮਾਤਮਾ ਨੂੰ ਚੀਨਹੁ=ਜਾਣੋ ਕਿ ਉਹ ਸੱਤ, ਚਿਤ, ਆਨੰਦ ਸਰੂਪ ਪਰਮਾਤਮਾ ਸਾਰੇ ਵਿਆਪਕ ਹੈ, ਇਸ ਤਰ੍ਹਾਂ ਕਰਨ ਨਾਲ ਸੰਸਾਰ ਸਮੁੰਦਰ ਤੋਂ ਤਰਨਾ ਹੁੰਦਾ ਹੈ॥ ੮॥

**ਸਾਕਤ ਕੂੜ ਕਪਟ ਮਹਿ ਟੇਕਾ॥ ਅਹਿਨਿਸਿ ਨਿੰਦਾ ਕਰਹਿ ਅਨੇਕਾ॥**

ਸਾਕਤ=ਮਨਮੁਖ ਪੁਰਸ਼ ਝੂਠ ਤੇ ਕਪਟ ਆਦਿਕਾਂ ਵਿਚ ਟੇਕਾ=ਟਿਕ ਰਿਹਾ ਹੈ, ਜਾਂ ਮਨਮੁਖ ਦੇ ਹਿਰਦੇ ਵਿਚ ਕੂੜ ਤੇ ਕਪਟ ਦੀ ਟੇਕਾ=ਓਟ ਹੈ। ਇਸ ਕਰਕੇ ਉਹ ਦਿਨ ਰਾਤ ਅਨੇਕ ਤਰ੍ਹਾਂ ਦੀ ਨਿੰਦਿਆਂ ਕਰਦਾ ਹੈ, ਜਾਂ ਅਨੇਕਾਂ ਪੁਰਸ਼ਾਂ ਦੀ ਨਿੰਦਿਆਂ ਕਰਦਾ ਹੈ।

**ਬਿਨੁ ਸਿਮਰਨ ਆਵਹਿ ਫੁਨਿ ਜਾਵਹਿ ਗ੍ਰਭ ਜੋਨੀ ਨਰਕ ਮਝਾਰਾ ਹੇ॥ ੯॥**

ਨਾਮ ਸਿਮਰਨ ਤੋਂ ਬਿਨਾਂ ਹੋਣ ਕਰਕੇ ਨਰਕ ਰੂਪ ਮਾਂ ਦੀ ਗਰਭ ਜੂਨੀ ਵਿਚ ਆਉਂਦੇ ਤੇ ਜਾਂਦੇ ਹਨ, ਜਾਂ ਸਿਮਰਨ ਤੋਂ ਬਿਨਾਂ ਹੋਣ ਕਰਕੇ ਮਾਂ ਦੀ ਗਰਭ ਜੂਨੀ ਵਿਚ ਆਉਂਦੇ ਹਨ, ਪੁਨਾ ਅੰਤ ਨੂੰ ਨਰਕ ਵਿਚ ਜਾ ਪੈਂਦੇ ਹਨ॥ ੯॥

**ਸਾਕਤ ਜਮ ਕੀ ਕਾਣਿ ਨ ਚੂਕੈ॥ ਜਮ ਕਾ ਡੰਡੁ ਨ ਕਬਹੂ ਮੂਕੈ॥**

ਸਾਕਤ=ਮਨਮੁਖ ਦੇ ਸਿਰ ਤੋਂ ਜਮ ਦੀ ਕਾਨ ਕਨੋਡ ਨ ਚੂਕੈ=ਦੂਰ ਨਹੀਂ ਹੁੰਦੀ ਅਤੇ ਜਮਾਂ ਦਾ ਡੰਡਾ ਭੀ ਕਦੇ ਮੁਕਦਾ ਨਹੀਂ ਹੈ। ਅਰਥਾਤ ਹਰ ਵੇਲੇ ਜਮ ਡੰਡਾ ਲੈ ਕੇ ਉਸ ਨੂੰ ਕੁਟਦਾ ਹੀ ਰਹਿੰਦਾ ਹੈ।

**ਬਾਕੀ ਧਰਮ ਰਾਇ ਕੀ ਲੀਜੈ ਸਿਰਿ ਅਫਰਿਓ ਭਾਰੁ ਅਫਾਰਾ ਹੇ॥ ੧੦॥**

ਉਸ ਦੇ ਪਾਸੋਂ ਧਰਮ ਰਾਜਾ ਕੀ ਬਾਕੀ ਲੀਤੀ ਜਾਂਦੀ ਹੈ, ਕਿਉਂਕਿ ਉਸ ਦੇ ਸਿਰ ਉਤੇ ਅਫਰਿਓ=ਅਸਹੈ ਪਾਪਾਂ ਦਾ ਭਾਰ ਹੈ ਤੇ ਹੰਕਾਰ ਦਾ ਅਫਾਰਾ ਚੜ੍ਹਿਆ ਰਹਿੰਦਾ ਹੈ॥ ੧੦॥

**ਬਿਨੁ ਗੁਰ ਸਾਕਤੁ ਕਹਹੁ ਕੋ ਤਰਿਆ॥ ਹਉਮੈ ਕਰਤਾ ਭਵਜਲਿ ਪਰਿਆ॥**

ਕਹੋ ਖਾਂ ! ਗੁਰਾਂ ਤੋਂ ਬਿਨਾਂ ਕੇਹੜਾ ਸਾਕਤ ਤਰਿਆ ਹੈ। ਹਉਮੈ ਕਰਤਾ=ਹੰਗਤਾ ਮਮਤਾ ਕਰਨ ਵਾਲਾ ਪੁਰਸ਼ ਸੰਸਾਰ ਸਮੁੰਦਰ ਦੇ ਵਿਚ ਹੀ ਪਿਆ ਰਹਿੰਦਾ ਹੈ।

**ਬਿਨੁ ਗੁਰ ਪਾਰੁ ਨ ਪਾਵੈ ਕੋਈ ਹਰਿ ਜਪੀਐ ਪਾਰਿ ਉਤਾਰਾ ਹੇ॥ ੧੧॥**

ਗੁਰੂ ਤੋਂ ਬਿਨਾਂ ਕੋਈ ਭੀ ਸੰਸਾਰ ਤੋਂ ਪਾਰ ਹੋਣਾ ਨਹੀਂ ਪਾਂਦਾ। ਹਰੀ ਨਾਮ ਨੂੰ ਜਪੀਏ ਤਾਂ ਹੀ ਸੰਸਾਰ ਸਮੁੰਦਰ ਤੋਂ ਪਾਰ ਉਤਾਰਾ ਹੁੰਦਾ ਹੈ॥ ੧੧॥

**ਗੁਰ ਕੀ ਦਾਤਿ ਨ ਮੇਟੈ ਕੋਈ॥ ਜਿਸੁ ਬਖਸੇ ਤਿਸੁ ਤਾਰੇ ਸੋਈ॥**

ਗੁਰਾਂ ਦੀ ਬਖਸ਼ਿਸ਼ ਰੂਪ ਦਾਤ ਨੂੰ ਕੋਈ ਨਹੀਂ ਮੇਟ ਸਕਦਾ। ਜਿਸ ਨੂੰ ਗੁਰੂ ਬਖਸ਼ਦੇ ਹਨ ਉਸ ਨੂੰ ਉਹ ਆਪ ਹੀ ਤਾਰ ਦੇਂਦੇ ਹਨ।

**ਜਨਮ ਮਰਣ ਦੁਖੁ ਨੇੜਿ ਨ ਆਵੈ ਮਨਿ ਸੋ ਪ੍ਰਭੁ ਅਪਰ ਅਪਾਰਾ ਹੇ॥੧੨॥**

ਜਿਨ੍ਹਾਂ ਦੇ ਮਨ ਵਿਚ ਉਹ ਅਪਰ ਅਪਾਰ ਪ੍ਰਭੂ ਵਸ ਰਿਹਾ ਹੈ, ਜਨਮ ਮਰਨ ਰੂਪ ਦੁੱਖ ਉਹਨਾਂ ਦੇ ਕੋਲ

ਨਹੀਂ ਆਉਂਦੇ॥ ੧੨॥

**ਗੁਰ ਤੇ ਭੂਲੇ ਆਵਹੁ ਜਾਵਹੁ॥ ਜਨਮਿ ਮਰਹੁ ਫੁਨਿ ਪਾਪ ਕਮਾਵਹੁ॥**

ਹੇ ਭਾਈ ! ਗੁਰੂ ਤੋਂ ਭੁਲੇ ਹੋਏ ਹੋ ਇਸ ਕਰਕੇ ਆਉਂਦੇ ਜਾਂਦੇ ਰਹੋਗੇ, ਪੁਨਾ ਪਾਪ ਕਰਮਾਂ ਨੂੰ ਕਮਾਂਵਦੇ ਹੋ ਇਕ ਲਈ ਜੰਮਦੇ ਮਰਦੇ ਰਹੋਗੇ। ਇਸ ਤਰ੍ਹਾਂ ਭੀ ਅਰਥ ਕਰਦੇ ਹਨ-

ਹੇ ਗੁਰੂ ਦੀ ਸੇਵਾ ਤੋਂ ਭੁਲੇ ਹੋਏ ਲੋਕੋ ! ਤੁਸੀਂ ਪਾਪ ਕਰਮਾਂ ਨੂੰ ਕਮਾਉਂਦੇ ਹੋ, ਇਸ ਲਈ ਜਨਮਿ ਮਰਹੁ=ਜਨਮ ਮਰਨ ਵਿਚ ਆਉਂਦੇ ਜਾਂਦੇ ਰਹੋਗੇ।

**ਸਾਕਤ ਮੂੜ ਅਚੇਤ ਨ ਚੇਤਹਿ ਦੂਖੁ ਲਾਗੈ ਤਾ ਰਾਮੁ ਪੁਕਾਰਾ ਹੇ॥ ੧੩॥**

ਹੇ ਭਾਈ ! ਮੂਰਖ ਸਾਕਤ ਅਚੇਤ=ਅਗਿਆਤ ਜਾਂ ਜੜ੍ਹ ਹਨ ਪਰਮੇਸ਼ਰ ਨੂੰ ਪਹਿਲੇ ਯਾਦ ਨਹੀਂ ਕਰਦੇ, ਜਿਸ ਵੇਲੇ ਦੁੱਖ ਆ ਕੇ ਲਗਦਾ ਹੈ ਤਾਂ ਰਾਮ ਨੂੰ ਪੁਕਾਰਦੇ ਹਨ, ਹੇ ਰਾਮ ! ਬਖਸ਼ ਲੈ।

*ਅਥਵਾ:-* ਜਿਸ ਵੇਲੇ ਸੰਤ ਮਹਾਤਮਾ ਰਾਮ ਨਾਮ ਨੂੰ ਪੁਕਾਰਦੇ ਹਨ ਤਾਂ ਸਾਕਤਾਂ ਨੂੰ ਸੁਣ ਦੇ ਦੁੱਖ ਲਗਦਾ ਹੈ। *ਯਥਾ:-* ਨਾਮ ਸੁਨ ਜਨ ਬਿਛੂਅ ਡਸਾਨਾ॥

ਜਾਂ ਸ਼ਰਧਾ ਭਾਵ ਨਾਲ ਰਾਮ ਨਾਮ ਪੁਕਾਰਨਾ ਕਰੇ ਤਾਂ ਦੁਖ ਲਾਗੈ=ਲਾਂਭੇ ਹੋ ਜਾਂਦਾ ਹੈ॥ ੧੩॥

**ਸੁਖੁ ਦੁਖੁ ਪੁਰਬ ਜਨਮ ਕੇ ਕੀਏ॥ ਸੋ ਜਾਣੈ ਜਿਨਿ ਦਾਤੈ ਦੀਏ॥**

ਪੂਰਬਲੇ ਜਨਮ ਦੇ ਕੀਤੇ ਹੋਏ ਕਰਮਾਂ ਅਨੁਸਾਰ ਸੁਖ ਦੁੱਖ ਆ ਕੇ ਮਿਲਦੇ ਹਨ। ਉਹ ਪ੍ਰਭੂ ਹੀ ਜਾਣਦਾ ਹੈ ਜਿਸ ਦਾਤੇ ਨੇ ਕਰਮਾਂ ਦੇ ਫਲ ਦਿਤੇ ਹਨ।

**ਕਿਸ ਕਉ ਦੋਸੁ ਦੇਹਿ ਤੂ ਪ੍ਰਾਣੀ ਸਹੁ ਅਪਣਾ ਕੀਆ ਕਰਾਰਾ ਹੇ॥ ੧੪॥**

ਹੇ ਪ੍ਰਾਣੀ ! ਤੂੰ ਕਿਸ ਨੂੰ ਦੋਸ਼ ਦੇਂਦਾ ਹੈ, ਆਪਣੇ ਕੀਤੇ ਕਰਮਾਂ ਦਾ ਫਲ ਕਰਾਰਾ=ਤਕੜਾ ਹੋ ਕੇ ਸਹੁ= ਸਹਾਰਨਾ ਕਰ॥ ੧੪॥

*ਯਥਾ:-* ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥

ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥ ੨੧॥ *(ਪੰਨਾ ੪੩੩)*

[ਪੰਨਾ ੧੦੩੧]

**ਹਉਮੈ ਮਮਤਾ ਕਰਦਾ ਆਇਆ॥ ਆਸਾ ਮਨਸਾ ਬੰਧਿ ਚਲਾਇਆ॥**

ਹੇ ਪੁਰਸ਼ਾ ! ਤੂੰ ਅਨੇਕ ਜਨਮਾਂ ਤੋਂ ਹੰਗਤਾ ਮਮਤਾ ਕਰਦਾ ਆਇਆ ਹੈਂ। ਆਸਾ ਤੇ ਮਨਸਾ ਨੇ ਹੀ ਤੈਨੂੰ ਬੰਨ੍ਹ ਕੇ ਤੋਰਿਆ ਹੈ, ਜਾਂ ਮਨਸਾ=ਬੁੱਧੀ ਵਿਚ ਜੋ ਆਸਾ ਹੈ ਉਸ ਦੇ ਅਨੁਸਾਰ ਜਮਾਂ ਨੇ ਬੰਨ੍ਹ ਕੇ ਜਮ ਰਸਤੇ ਵਿਚ ਤੈਨੂੰ ਚਲਾਇਆ=ਤੋਰਿਆ ਹੈ।

**ਮੇਰੀ ਮੇਰੀ ਕਰਤ ਕਿਆ ਲੇ ਚਾਲੇ ਬਿਖੁ ਲਾਦੇ ਛਾਰ ਬਿਕਾਰਾ ਹੇ॥ ੧੫॥**

ਤੂੰ ਜੋ ਮੇਰੀ ਮੇਰੀ ਕਰਦਾ ਹੈਂ ਦੱਸ ਖਾਂ ਅੰਤ ਵੇਲੇ ਇਸ ਲੋਕ ਵਿਚੋਂ ਕੀ ਲੈ ਕੇ ਪ੍ਰਲੋਕ ਵਿਚ ਚਲੇਂਗਾ, ਵਿਸ਼ੇ ਵਿਕਾਰਾਂ ਰੂਪੀ ਸਵਾਹ ਨੂੰ ਤੂੰ ਲੱਦ ਰਿਹਾ ਹੈਂ॥ ੧੫॥

**ਹਰਿ ਕੀ ਭਗਤਿ ਕਰਹੁ ਜਨ ਭਾਈ॥ ਅਕਥੁ ਕਥਹੁ ਮਨੁ ਮਨਹਿ ਸਮਾਈ॥**

ਹੇ ਭਾਈ ਜਨੋ ! ਤੁਸੀਂ ਹਰੀ ਦੀ ਪ੍ਰੇਮਾ ਭਗਤੀ ਕਰੋ ਤੇ ਅਕਥ ਪ੍ਰਭੂ ਦੇ ਜਸ ਨੂੰ ਕਥੋ ਤਾਂ ਮਨ ਦੀਆਂ ਵਾਸ਼ਨਾਂ ਮਨ ਦੇ ਵਿਚ ਹੀ ਸਮਾਅ ਜਾਣਗੀਆਂ।

**ਉਠਿ ਚਲਤਾ ਠਾਕਿ ਰਖਹੁ ਘਰਿ ਅਪੁਨੈ ਦੁਖੁ ਕਾਟੇ ਕਾਟਣਹਾਰਾ ਹੇ ॥੧੬॥**

ਪਦਾਰਥਾਂ ਦੀ ਪ੍ਰਾਪਤੀ ਵਾਸਤੇ ਇਹ ਜੋ ਮਨ ਉਠ ਉਠ ਕੇ ਦੌੜਦਾ ਹੈ, ਇਸ ਮਨ ਨੂੰ ਠਾਕਿ=ਰੋਕ ਕੇ ਆਪਣੇ ਸਰੂਪ ਘਰ ਵਿਚ ਰਖਣਾ ਕਰੋ, ਤਾਂ ਕੱਟਣ ਵਾਲਾ ਪ੍ਰਭੂ ਤੁਹਾਡੇ ਦੁੱਖ ਕੱਟੇਗਾ॥ ੧੬॥

**ਹਰਿ ਗੁਰ ਪੂਰੇ ਕੀ ਓਟ ਪਰਾਤੀ॥ ਗੁਰਮੁਖਿ ਹਰਿ ਲਿਵ ਗੁਰਮੁਖਿ ਜਾਤੀ॥**

ਜਿਸ ਗੁਰਮੁਖ ਨੇ ਪੂਰਿਆਂ ਗੁਰਾਂ ਦੁਆਰੇ ਹਰੀ ਦੀ ਓਟ ਗ੍ਰਹਿਣ ਕਰਨੀ ਪਰਾਤੀ=ਪਛਾਣੀ ਹੈ। ਉਸ ਗੁਰਮੁਖ ਨੇ ਹਰੀ ਵਿਚ ਲਿਵ ਲਗਾਣੀ ਜਾਣੀ ਹੈ।

**ਨਾਨਕ ਰਾਮ ਨਾਮਿ ਮਤਿ ਊਤਮ**
**ਹਰਿ ਬਖਸੇ ਪਾਰਿ ਉਤਾਰਾ ਹੇ॥੧੭॥੪॥੧੦॥**

ਗੁਰੂ ਜੀ ਕਥਨ ਕਰਦੇ ਹਨ— ਰਾਮ ਨਾਮ ਜਪਣੇ ਕਰਕੇ ਜਿਸ ਦੀ ਮਤੀ ਉਤਮ ਹੋਈ ਹੈ, ਹਰੀ ਨੇ ਉਸ ਦੇ ਔਗੁਣ ਬਖਸ਼ ਕੇ ਉਸ ਨੂੰ ਸੰਸਾਰ ਸਮੁੰਦਰ ਤੋਂ ਪਾਰ ਉਤਾਰਿਆ ਹੈ॥ ੧੭॥ ੪॥ ੧੦॥

## ਮਾਰੂ ਮਹਲਾ ੧ ॥

**ਸਰਣਿ ਪਰੇ ਗੁਰਦੇਵ ਤੁਮਾਰੀ॥ ਤੂ ਸਮਰਥੁ ਦਇਆਲੁ ਮੁਰਾਰੀ॥**

ਪਰਮੇਸ਼ਰ ਦੇ ਸਨਮੁਖ ਬੇਨਤੀ ਕਰਦੇ ਹਨ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰੂ ਪਰਮੇਸ਼ਰ ਹੀ ਹਨ, ਹੇ ਗੁਰਦੇਵ ! ਤੇਰੀ ਸ਼ਰਣੀ ਪਏ ਹਾਂ, ਹੇ ਦਿਆਲੂ ਮੁਰਾਰੀ ! ਤੂੰ ਹੀ ਸਭਨੀਂ ਗੱਲੀਂ ਸਮਰਥ ਹੈਂ।

**ਤੇਰੇ ਚੋਜ ਨ ਜਾਣੈ ਕੋਈ ਤੂ ਪੂਰਾ ਪੁਰਖੁ ਬਿਧਾਤਾ ਹੇ॥੧॥**

ਤੇਰਿਆਂ ਚੋਜ=ਕੌਤਕਾਂ ਨੂੰ ਕੋਈ ਭੀ ਨਹੀਂ ਜਾਣ ਸਕਦਾ ਤੂੰ ਹੀ ਪੂਰਨ ਪੁਰਖ ਬਿਧਾਤਾ=ਫਲ ਬਰ ਦਾਤਾ ਹੈਂ॥ ੧॥

**ਤੂ ਆਦਿ ਜੁਗਾਦਿ ਕਰਹਿ ਪ੍ਰਤਿਪਾਲਾ॥**
**ਘਟਿ ਘਟਿ ਰੂਪੁ ਅਨੂਪੁ ਦਇਆਲਾ॥**

ਤੂੰਹੀਂ ਆਦਿ ਜੁਗਾਦਿ=ਸਦਾ ਸਦਾ ਸਾਰਿਆਂ ਦੀ ਪਾਲਣਾ ਕਰਦਾ ਹੈਂ। ਹੇ ਦਿਆਲੂ ! ਘਟਾਂ ਘਟਾਂ ਵਿਚ ਤੇਰਾ ਹੀ ਅਨੂਪੰ ਰੂਪ ਪੂਰਨ ਹੈ।

**ਜਿਉ ਤੁਧੁ ਭਾਵੈ ਤਿਵੈ ਚਲਾਵਹਿ ਸਭੁ ਤੇਰੋ ਕੀਆ ਕਮਾਤਾ ਹੇ॥੨॥**

ਜਿਵੇਂ ਆਪ ਜੀ ਨੂੰ ਭਾਉਂਦਾ ਹੈ ਤਿਵੇਂ ਤੂੰ ਸਭਨਾਂ ਨੂੰ ਤੋਰਦਾ ਹੈਂ, ਤੇਰਾ ਕੀਤਾ ਹੋਇਆ ਜੋ ਹੁਕਮ ਹੈ ਉਸ ਨੂੰ ਸਾਰਾ ਸੰਸਾਰ ਕਮਾਂਦਾ ਹੈ॥ ੨॥

**ਅੰਤਰਿ ਜੋਤਿ ਭਲੀ ਜਗਜੀਵਨ॥ ਸਭਿ ਘਟ ਭੋਗੈ ਹਰਿ ਰਸੁ ਪੀਵਨ॥**

ਹੇ ਜਗਜੀਵਨ ਪਰਮਾਤਮਾ ! ਸਭ ਦੇ ਅੰਦਰ ਆਪ ਜੀ ਦੀ ਭਲੀ ਜੋਤ ਪ੍ਰਕਾਸ਼ ਰਹੀ ਹੈ, ਹੇ ਹਰੀ ! ਤੂੰ

ਹੀ ਭੋਗਤਾ ਹੋ ਕੇ ਸਾਰਿਆਂ ਘਟਾਂ ਵਿਚ ਪਦਾਰਥਾਂ ਨੂੰ ਭੋਗ ਰਿਹਾ ਹੈਂ ਤੇ ਰਸਾਂ ਨੂੰ ਪੀਂਦਾ ਹੈਂ।

**ਆਪੇ ਲੇਵੈ ਆਪੇ ਦੇਵੈ ਤਿਹੁ ਲੋਈ ਜਗਤ ਪਿਤ ਦਾਤਾ ਹੇ॥ ੩॥**

ਹੇ ਸਾਰੇ ਜਗਤ ਦੇ ਪਿਤਾ, ਤਿੰਨਾਂ ਲੋਕਾਂ ਦੇ ਦਾਤਾ ਪ੍ਰਭੂ ! ਤੂੰ ਆਪ ਹੀ ਜਗਿਆਸੂ ਰੂਪ ਹੋ ਕੇ ਉਪਦੇਸ਼ ਲੈਂਦਾ ਹੈਂ ਤੇ ਆਪ ਹੀ ਗੁਰੂ ਰੂਪ ਹੋ ਦੇਂਦਾ ਹੈਂ॥ ੩॥

**ਜਗਤੁ ਉਪਾਇ ਖੇਲੁ ਰਚਾਇਆ॥ ਪਵਣੈ ਪਾਣੀ ਅਗਨੀ ਜੀਉ ਪਾਇਆ॥**

ਜਗਤ ਨੂੰ ਪੈਦਾ ਕਰਕੇ ਤੁਸਾਂ ਨੇ ਇਕ ਖੇਲ ਬਣਾਇਆ ਹੈ। ਹਵਾ, ਪਾਣੀ ਤੇ ਅੱਗ ਆਦਿਕ ਪੰਜਾਂ ਤੱਤਾਂ ਤੋਂ ਦੇਹ ਰਚ ਕੇ ਵਿਚ ਜੀਵ ਨੂੰ ਪਾਇਆ ਹੈ, ਵਾ:- ਜੀਉ=ਚੇਤਨ ਸੱਤਾ ਨੂੰ ਪਾਇਆ ਹੈ।

**ਦੇਹੀ ਨਗਰੀ ਨਉ ਦਰਵਾਜੇ ਸੋ ਦਸਵਾ ਗੁਪਤੁ ਰਹਾਤਾ ਹੇ॥ ੪॥**

ਦੇਹ ਰੂਪ ਨਗਰੀ ਦੇ ਨੌ ਦਰਵਾਜ਼ੇ ਖੁਲ੍ਹੇ ਰਖੇ ਹਨ ਅਤੇ ਉਸ ਦਾ ਦਸਵਾਂ ਦੁਆਰ ਗੁਪਤ ਰਖਣਾ ਕੀਤਾ ਹੈ॥ ੪॥

**ਚਾਰਿ ਨਦੀ ਅਗਨੀ ਅਸਰਾਲਾ॥ ਕੋਈ ਗੁਰਮੁਖਿ ਬੂਝੈ ਸਬਦਿ ਨਿਰਾਲਾ॥**

ਹਿੰਸਿਆ, ਮੋਹ, ਲੋਭ ਤੇ ਕਰੋਧ ਇਹ ਚਾਰੇ ਅਸਰਾਲਾ=ਭਿਆਨਕ (ਡਰੌਣੀਆਂ) ਅੱਗ ਦੀਆਂ ਨਦੀਆ ਹਨ।

*ਯਥਾ:-* ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ॥
ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ॥ *(ਪੰਨਾ ੧੪੭)*

ਕੋਈ ਵਿਰਲਾ ਹੀ ਗੁਰਮੁਖ ਸਤਿਗੁਰਾਂ ਦੇ ਸ਼ਬਦ ਨੂੰ ਸਮਝ ਕੇ ਅੱਗ ਦੀਆਂ ਨਦੀਆਂ ਤੋਂ ਨਿਰਾਲਾ=ਅਸੰਗ ਹੋਇਆ ਹੈ।

**ਸਾਕਤ ਦੁਰਮਤਿ ਡੂਬਹਿ ਦਾਝਹਿ ਗੁਰਿ ਰਾਖੇ ਹਰਿ ਲਿਵ ਰਾਤਾ ਹੇ॥ ੫॥**

ਸਾਕਤ ਪੁਰਸ਼ ਦੁਰਮਤਿ=ਖੋਟੀ ਮਤ ਕਰਕੇ ਇਹਨਾਂ ਨਦੀਆਂ ਵਿਚ ਡੁਬਦੇ ਤੇ ਦਾਝਹਿ=ਸੜਦੇ ਹਨ, ਜੇਹੜਾ ਹਰੀ ਦੀ ਲਿਵ ਵਿਚ ਰੱਤਾ ਗਿਆ ਹੈ ਉਸ ਦਾ ਗੁਰੂ ਰਾਖਾ ਹੋਇਆ ਹੈ॥ ੫॥

**ਅਪੁ ਤੇਜੁ ਵਾਇ ਪ੍ਰਿਥਮੀ ਆਕਾਸਾ॥ ਤਿਨ ਮਹਿ ਪੰਚ ਤਤੁ ਘਰਿ ਵਾਸਾ॥**

ਅਪੁ=ਪਾਣੀ, ਤੇਜੁ=ਅੱਗ, ਵਾਇ=ਹਵਾ, ਪ੍ਰਿਥਵੀ ਤੇ ਅਕਾਸ਼, ਇੰਨ੍ਹਾਂ ਪੰਜਾਂ ਤੱਤਾਂ ਦਾ ਘਰ ਜੋ ਸੰਸਾਰ ਹੈ ਤਿਸ ਵਿਚ ਪਰਮੇਸ਼ਰ ਵਸ ਰਿਹਾ ਹੈ,

*ਵਾ:-* ਇੰਨ੍ਹਾਂ ਪੰਜਾਂ ਤੱਤਾਂ ਦੇ ਘਰ ਸੰਸਾਰ ਵਿਚ ਜੀਵ ਵਸ ਰਿਹਾ ਹੈ।

**ਸਤਿਗੁਰ ਸਬਦਿ ਰਹਹਿ ਰੰਗਿ ਰਾਤਾ ਤਜਿ ਮਾਇਆ ਹਉਮੈ ਭ੍ਰਾਤਾ ਹੇ॥ ੬॥**

ਜੇਹੜਾ ਪੁਰਸ਼ ਸਤਿਗੁਰਾਂ ਦੇ ਸ਼ਬਦ ਕਰਕੇ ਪ੍ਰਭੂ ਦੇ ਰੰਗਿ=ਪ੍ਰੇਮ ਵਿਚ ਰੱਤਾ ਰਹਿੰਦਾ ਹੈ, ਉਸ ਨੇ ਮਾਇਆ ਨੂੰ ਹੰਗਤਾ ਮਮਤਾ ਨੂੰ ਅਤੇ ਭ੍ਰਾਂਤੀ ਨੂੰ ਤਿਆਗ ਦਿੱਤਾ ਹੈ॥ ੬॥

**ਇਹੁ ਮਨੁ ਭੀਜੈ ਸਬਦਿ ਪਤੀਜੈ॥ ਬਿਨੁ ਨਾਵੈ ਕਿਆ ਟੇਕ ਟਿਕੀਜੈ॥**

ਗੁਰਾਂ ਦੇ ਸ਼ਬਦ ਵਿਚ ਪਤੀਜੈ=ਭਰੋਸਾ ਕਰੇ ਤਾਂ ਹੀ ਇਹ ਮਨ ਪ੍ਰੇਮ ਵਿਚ ਭਿਜਦਾ ਹੈ। ਨਾਮ ਤੋਂ ਬਿਨਾਂ

ਹੋਰ ਕਿਸ ਟੇਕ ਨਾਲ ਇਸ ਨੂੰ ਟਿਕਾਇਆ ਜਾਂਦਾ ਹੈ, ਜਾਂ ਨਾਮ ਤੋਂ ਬਿਨਾਂ ਹੋਰ ਕਿਸ ਟੇਕ=ਆਸਰੇ ਨੂੰ ਟਿਕੀਜੈ=ਗ੍ਰਹਿਣ ਕਰਨਾ ਹੈ।

**ਅੰਤਰਿ ਚੋਰੁ ਮੁਹੈ ਘਰੁ ਮੰਦਰੁ ਇਨਿ ਸਾਕਤਿ ਦੂਤੁ ਨ ਜਾਤਾ ਹੇ॥ ੭॥**

ਸਰੀਰ ਘਰ ਦੇ ਮੰਦਰੁ=ਅੰਦਰ ਮਨ ਰੂਪੀ ਚੋਰ ਹੈ ਜੋ ਅੰਤਰਾ ਭੇਦ ਪਾ ਕੇ ਮੁਹੈ=ਠੱਗ ਰਿਹਾ ਹੈ ਪਰ ਇਸ ਸਾਕਤ ਦੂਤ ਨੇ ਉਸ ਨੂੰ ਫੜਨਾ ਜਾਣਿਆ ਨਹੀਂ ਹੈ। *ਅਥਵਾ:-* ਸਰੀਰ ਘਰ ਦੇ ਅੰਦਰ ਜੋ ਅੰਤਰਿ= ਅੰਤਹਕਰਣ ਹੈ ਉਸ ਵਿਚੋਂ ਸ਼ੁਭ ਗੁਣਾਂ ਰੂਪੀ ਧਨ ਨੂੰ ਕਾਮ, ਕ੍ਰੋਧ ਆਦਿਕ ਚੋਰ ਮੁਹੈ=ਲੁਟ ਰਹੇ ਹਨ ਪਰ ਇਸ ਸਾਕਤ ਨੇ ਉਹਨਾਂ ਦੂਤਾਂ ਨੂੰ ਵਸੀਕਾਰ ਕਰਨਾ ਨਹੀਂ ਜਾਣਿਆਂ॥ ੭॥

**ਦੂੰਦਰ ਦੂਤ ਭੂਤ ਭੀਹਾਲੇ॥ ਖਿੰਚੋਤਾਣਿ ਕਰਹਿ ਬੇਤਾਲੇ॥**

ਦੂੰਦਰ=ਦੂੰਦ (ਦ੍ਵੈਤ) ਪਾਣ ਵਾਲੇ ਕਾਮ ਆਦਿਕ ਦੂਤ ਭੂਤਾਂ ਵਾਂਗੂ ਭੀਹਾਲੇ=ਭਿਆਨਕ (ਡਰਾਉਣੇ) ਹਨ। ਜੋ ਖਿੰਜੋਤਾਣ ਕਰਕੇ ਅਰਥਾਤ ਆਪੋ ਆਪਣੀ ਤਰਫ਼ ਖਿਚੋ ਖਿਚੀ ਕਰਕੇ ਜੀਵ ਨੂੰ ਬੇਤਾਲੇ=ਭੂਤਨਾ, *ਵਾ:-* ਤਾਲੇ=ਸਰੂਪ ਤੋਂ ਬੇ=ਰਹਿਤ ਕਰ ਦੇਂਦੇ ਹਨ।

**ਸਬਦ ਸੁਰਤਿ ਬਿਨੁ ਆਵੈ ਜਾਵੈ ਪਤਿ ਖੋਈ ਆਵਤ ਜਾਤਾ ਹੇ॥ ੮॥**

ਗੁਰ ਸ਼ਬਦ ਦੀ ਸੁਰਤ ਤੋਂ ਬਿਨਾਂ ਇਹ ਜੀਵ ਔਂਦਾ ਜਾਂਦਾ ਹੈ ਅਤੇ ਆਉਣ ਜਾਣੇ ਵਿਚ ਹੀ ਭਾਵ ਜੰਮਣ ਮਰਨ ਵਿਚ ਹੀ ਇਸ ਨੇ ਪਤਿ ਖੋਈ=ਇੱਜ਼ਤ ਗੁਆ ਲਈ ਹੈ॥ ੮॥

**ਕੂੜੁ ਕਲਰੁ ਤਨੁ ਭਸਮੈ ਢੇਰੀ॥ ਬਿਨੁ ਨਾਵੈ ਕੈਸੀ ਪਤਿ ਤੇਰੀ॥**

ਹੇ ਜੀਵ ! ਇਸ ਤਨ ਰੂਪੀ ਕੰਧ ਨੂੰ ਕੂੜੁ=ਝੂਠ ਬੋਲਣੇ ਰੂਪੀ ਕਲਰ ਲਗ ਰਿਹਾ ਹੈ? ਜਿਸ ਕੰਧ ਨੂੰ ਕਲਰ ਲਗ ਜਾਵੇ ਉਹ ਕੰਧ ਡਿਗ ਪੈਂਦੀ ਹੈ, ਇਸ ਕਰਕੇ ਇਸ ਨੇ ਭੀ ਸਵਾਹ ਦੀ ਢੇਰੀ ਹੋ ਜਾਣਾ ਹੈ। ਨਾਮ ਸਿਮਰਨ ਤੋਂ ਬਿਨਾਂ ਕਿਸ ਤਰ੍ਹਾਂ ਤੇਰੀ ਇੱਜ਼ਤ ਹੋਵੇਗੀ।

**ਬਾਧੇ ਮੁਕਤਿ ਨਾਹੀ ਜੁਗ ਚਾਰੇ ਜਮ ਕੰਕਰਿ ਕਾਲਿ ਪਰਾਤਾ ਹੇ॥ ੯॥**

ਮੋਹ ਵਿਚ ਬੱਧੇ ਹੋਇਆਂ ਦੀ ਚਾਰਿਆਂ ਜੁਗਾਂ ਵਿਚ ਮੁਕਤੀ ਨਹੀਂ ਹੁੰਦੀ। ਜਮਕਾਲ ਦੇ ਕੰਕਰਾਂ ਨੇ ਉਸ ਦੇ ਮਾਰਨੇ ਦਾ ਸਮਾਂ ਪਰਾਤਾ=ਪਛਾਣਿਆਂ ਹੋਇਆ ਹੈ, *ਵਾ:-* ਜਮ ਕਾਲ ਦੇ ਕੰਕਰਾਂ ਨੇ ਉਸ ਨੂੰ ਧੋਬੀ ਦੇ ਕਪੜੇ ਵਾਂਗੂ ਪਰਾਤਾ=ਪਛਾੜਿਆ ਹੈ, *ਵਾ:-* ਜਮ ਕਾਲ ਦੇ ਕੰਕਰਾਂ ਨੇ ਉਸ ਨੂੰ ਆਪਣੇ ਜਾਲ ਵਿਚ ਪਰਾਤਾ= ਫਸਾਇਆ ਹੈ॥ ੯॥

**ਜਮ ਦਰਿ ਬਾਧੇ ਮਿਲਹਿ ਸਜਾਈ॥ ਤਿਸੁ ਅਪਰਾਧੀ ਗਤਿ ਨਹੀ ਕਾਈ॥**

ਜਮਾਂ ਦੇ ਦਰਵਾਜ਼ੇ ਵਿਚ ਬੱਧੇ ਹੋਏ ਪਾਪੀ ਨੂੰ ਬੜੀ ਭਾਰੀ ਸਜਾ ਮਿਲਦੀ ਹੈ। ਉਸ ਅਪਰਾਧੀ ਦੀ ਕਿਸੇ ਤਰ੍ਹਾਂ ਕਰਕੇ ਭੀ ਗਤੀ ਨਹੀਂ ਹੁੰਦੀ।

**ਕਰਣ ਪਲਾਵ ਕਰੇ ਬਿਲਲਾਵੈ ਜਿਉ ਕੁੰਡੀ ਮੀਨੁ ਪਰਾਤਾ ਹੇ॥ ੧੦॥**

ਕਰਣ=ਕੀਰਨੇ ਤੇ ਪਲਾਵ=ਜਤਨ ਕਰਦਾ ਹੋਇਆ ਇਸ ਤਰ੍ਹਾਂ ਵਿਰਲਾਪ ਕਰਦਾ ਹੈ, ਜਿਵੇਂ ਮੀਨੁ=ਮੱਛ ਕੁੰਡੀ ਵਿਚ ਪਰਾਤਾ=ਪਿਆ ਹੋਇਆ ਦੁੱਖੀ ਹੁੰਦਾ ਹੈ॥ ੧੦॥

## ਸਾਕਤੁ ਫਾਸੀ ਪੜੈ ਇਕੇਲਾ॥ ਜਮ ਵਸਿ ਕੀਆ ਅੰਧੁ ਦੁਹੇਲਾ॥

ਸਾਕਤੁ=ਮਨਮੁਖ ਪੁਰਸ਼ ਇਕੱਲਾ ਹੀ ਫਾਹੀ ਵਿਚ ਆ ਪੈਂਦਾ ਹੈ। ਜਮਾਂ ਦਾ ਵਸੀਕਾਰ ਕੀਤਾ ਹੋਇਆ ਅੰਨ੍ਹਾਂ ਅਗਿਆਨੀ ਪੁਰਸ਼ ਦੁਹੇਲਾ=ਦੁੱਖੀ ਹੁੰਦਾ ਹੈ।

## ਰਾਮ ਨਾਮ ਬਿਨੁ ਮੁਕਤਿ ਨ ਸੂਝੈ ਆਜੁ ਕਾਲਿ ਪਚਿ ਜਾਤਾ ਹੇ॥੧੧॥

ਰਾਮ ਨਾਮ ਤੋਂ ਬਿਨਾਂ ਮੁਕਤ=ਛੁਟਕਾਰੇ ਦਾ ਕੋਈ ਸਾਧਨ ਨਹੀਂ ਦਿੱਸਦਾ, ਜਾਂ ਮੁਕਤੀ ਹੋਣ ਦਾ ਕੋਈ ਸਾਧਨ ਨਹੀਂ ਸੁਝਦਾ, ਅੱਜ ਕੱਲ੍ਹ ਕਰਦਿਆਂ ਹੀ ਇਸ ਨੇ ਪਚਿ ਜਾਤਾ=ਸੜ ਜਾਣਾ ਹੈ॥ ੧॥

## ਸਤਿਗੁਰ ਬਾਝੁ ਨ ਬੇਲੀ ਕੋਈ॥ ਐਥੈ ਓਥੈ ਰਾਖਾ ਪ੍ਰਭੁ ਸੋਈ॥

ਸਤਿਗੁਰਾਂ ਤੋਂ ਬਿਨਾਂ ਨਿਗੁਰੇ ਪੁਰਸ਼ ਦਾ ਕੋਈ ਸਹਾਇਕ ਨਹੀਂ ਹੁੰਦਾ। ਐਥੈ ਓਥੈ=ਲੋਕ ਪ੍ਰਲੋਕ ਵਿਚ ਉਹ ਪ੍ਰਭੂ=ਸਮਰੱਥ ਗੁਰੂ ਹੀ ਰਾਖਾ ਹੈ।

## ਰਾਮ ਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ॥੧੨॥

ਗੁਰੂ ਕਿਰਪਾ ਦ੍ਰਿਸ਼ਟੀ ਕਰਕੇ ਜਿਸ ਨੂੰ ਰਾਮ ਨਾਮ ਦਾ ਉਪਦੇਸ਼ ਦਿੰਦੇ ਹਨ, ਉਸ ਨੂੰ ਬ੍ਰਹਮ ਵਿਚ ਇਸ ਤਰ੍ਹਾਂ ਅਭੇਦ ਕਰਦੇ ਹਨ, ਜਿਵੇਂ ਸਲਲੈ=ਪਾਣੀ ਵਿਚ ਸਲਲ=ਪਾਣੀ ਮਿਲ ਜਾਂਦਾ ਹੈ॥ ੧੨॥

[ਪੰਨਾ ੧੦੩੨]

## ਭੂਲੇ ਸਿਖ ਗੁਰੂ ਸਮਝਾਏ॥ ਉਝੜਿ ਜਾਦੇ ਮਾਰਗਿ ਪਾਏ॥

ਭੁਲੇ ਹੋਏ ਸਿੱਖਾਂ ਨੂੰ ਗੁਰੂ ਹੀ ਸਮਝਾਂਦੇ ਹਨ ਅਤੇ ਸੰਸਾਰ ਉਜਾੜ ਵਿਚ ਜਾਂਦੇ ਹੋਏ ਨੂੰ ਸਿਧੇ ਰਸਤੇ ਪਾਂਦੇ ਹਨ। ਜਿਵੇਂ ਭਾਈ ਜੋਗਾ ਸਿੰਘ ਕੁਰਾਹੇ ਪੈਣ ਲਗਾ ਸੀ ਤੇ ਗੁਰੂ ਕਲਗੀਆਂ ਵਾਲੇ ਪਾਤਸ਼ਾਹ ਜੀ ਨੇ ਚੋਬਦਾਰ ਬਣ ਕੇ ਉਸ ਨੂੰ ਸਿਧੇ ਰਸਤੇ ਪਾਇਆ ਸੀ।

## ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ॥੧੩॥

ਉਸ ਗੁਰੂ ਨੂੰ ਸਦਾ ਹੀ ਦਿਨ ਰਾਤ ਸੇਵਨਾ ਕਰ, ਜੋ ਦੁਖਾਂ ਦੇ ਭੰਜਨੇ ਵਾਲਾ ਤੇ ਸੰਗੀ ਹੋ ਕੇ ਸਹਾਇਤਾ ਕਰਦਾ ਹੈ॥ ੧੩॥

## ਗੁਰ ਕੀ ਭਗਤਿ ਕਰਹਿ ਕਿਆ ਪ੍ਰਾਣੀ॥ ਬ੍ਰਹਮੈ ਇੰਦ੍ਰਿ ਮਹੇਸਿ ਨ ਜਾਣੀ॥

ਇਸ ਪ੍ਰਾਣੀ ਨੇ ਭਲਾ ਗੁਰਾਂ ਦੀ ਭਗਤਿ=ਸੇਵਾ ਕੀ ਕਰਨੀ ਹੈ। ਬ੍ਰਹਮਾ, ਇੰਦ੍ਰ ਅਤੇ ਮਹੇਸਿ=ਸ਼ਿਵਾ ਨੇ ਭੀ ਗੁਰੂ ਦੀ ਸੇਵਾ ਕਰਨੀ ਨਹੀਂ ਜਾਣੀ।

## ਸਤਿਗੁਰੁ ਅਲਖੁ ਕਹਹੁ ਕਿਉ ਲਖੀਐ
## ਜਿਸੁ ਬਖਸੇ ਤਿਸਹਿ ਪਛਾਤਾ ਹੇ॥੧੪॥

ਸਤਿਗੁਰਾਂ ਦੀ ਗਤੀ ਅਲੱਖ ਹੈ, ਕਹੋ ਖਾਂ ਕਿਵੇਂ ਜਾਣੀ ਜਾ ਸਕਦੀ ਹੈ, ਜਿਸ ਨੂੰ ਗੁਰੂ ਬਖਸ਼ਦੇ ਹਨ ਓਸੇ ਨੇ ਗੁਰਾਂ ਨੂੰ ਪਾਰਬ੍ਰਹਮ ਰੂਪ ਪਛਾਣਨਾ ਕੀਤਾ ਹੈ॥ ੧੪॥

## ਅੰਤਰਿ ਪ੍ਰੇਮੁ ਪਰਾਪਤਿ ਦਰਸਨੁ ॥ ਗੁਰਬਾਣੀ ਸਿਉ ਪ੍ਰੀਤਿ ਸੁ ਪਰਸਨੁ ॥

ਜਿਸ ਦੇ ਅੰਦਰ ਪ੍ਰੇਮ ਹੈ ਉਸ ਨੂੰ ਗੁਰ ਦਰਸ਼ਨ ਪ੍ਰਾਪਤ ਹੁੰਦਾ ਹੈ ਅਤੇ ਗੁਰਬਾਣੀ ਨਾਲ ਪ੍ਰੀਤੀ ਕਰਕੇ ਉਹ ਪ੍ਰਸੰਨ ਰਹਿੰਦਾ ਹੈ, ਜਾਂ ਪ੍ਰੀਤੀ ਨਾਲ ਗੁਰਬਾਣੀ ਨੂੰ ਸੁ ਪਰਸਨੁ=ਸਪ੍ਰਸ ਕਰਦਾ ਹੈ। *ਅਥਵਾ:-* ਗੁਰਬਾਣੀ ਨਾਲ ਪ੍ਰੀਤੀ ਕਰਕੇ ਉਹ ਪ੍ਰਸ਼ਨ ਉੱਤਰ ਕਰਦਾ ਹੈ।

## ਅਹਿਨਿਸਿ ਨਿਰਮਲ ਜੋਤਿ ਸਬਾਈ ਘਟਿ ਦੀਪਕੁ ਗੁਰਮੁਖਿ ਜਾਤਾ ਹੇ ॥੧੫॥

ਜਿਸ ਗੁਰਮੁਖ ਨੇ ਗੁਰਾਂ ਦੁਆਰੇ ਘਟ ਵਿਚ ਗਿਆਨ ਰੂਪੀ ਦੀਪਕ ਜਾਣਿਆਂ ਹੈ ਉਸ ਨੇ ਨਿਰਮਲ ਪਰਮਾਤਮਾ ਦੀ ਜੋਤ ਦਿਨ ਰਾਤ ਸਾਰਿਆਂ ਵਿਚ ਆਈ ਹੋਈ ਨਿਸਚੇ ਕੀਤੀ ਹੈ, ਜਾਂ ਦਿਨ ਰਾਤ ਜਿਸ ਦੀ ਨਿਰਮਲ ਜੋਤਿ=ਰੋਸ਼ਨੀ ਸਭਨਾਂ ਵਿਚ ਆਈ ਰਹਿੰਦੀ ਹੈ, ਉਸ ਦੀਵੇ ਨੂੰ ਗੁਰਮੁਖਾਂ ਨੇ ਹਿਰਦੇ ਵਿਚ ਜਾਣ ਲਿਆ ਹੈ। ਅਰਥਾਤ ਸੱਤਾ ਸੁਫੁਰਤੀ ਦੇ ਦਾਤੇ ਸਾਖੀ ਚੇਤਨ ਨੂੰ ਹਿਰਦੇ ਵਿਚੋਂ ਪ੍ਰਤੱਖ ਕਰ ਲਿਆ ਹੈ॥ ੧੫॥

## ਭੋਜਨ ਗਿਆਨੁ ਮਹਾ ਰਸੁ ਮੀਠਾ ॥ ਜਿਨਿ ਚਾਖਿਆ ਤਿਨਿ ਦਰਸਨੁ ਡੀਠਾ ॥

ਗਿਆਨ ਰੂਪੀ ਭੋਜਨ ਦਾ ਬੜਾ ਮਿੱਠਾ ਰਸ ਹੈ। ਜਿਸ ਨੇ ਉਸ ਗਿਆਨ ਭੋਜਨ ਨੂੰ ਚਖਿਆ ਹੈ ਓਸੇ ਨੇ ਦਰਸ਼ਨ ਵੇਖਿਆ ਹੈ।

## ਦਰਸਨੁ ਦੇਖਿ ਮਿਲੇ ਬੈਰਾਗੀ ਮਨੁ ਮਨਸਾ ਮਾਰਿ ਸਮਾਤਾ ਹੇ ॥੧੬॥

ਜੋ ਵੈਰਾਗੀ ਪੁਰਸ਼ ਗੁਰਾਂ ਦਾ ਦਰਸ਼ਨ ਵੇਖਣ ਵਿਚ ਮਿਲਿਆ ਹੈ ਉਹ ਮਨਸਾ=ਵਾਸ਼ਨਾ ਵਲੋਂ ਮਨ ਨੂੰ ਮਾਰ ਕੇ ਪਰਮੇਸ਼ਰ ਵਿਚ ਸਮਾਅ ਗਿਆ ਹੈ।

## ਸਤਿਗੁਰੁ ਸੇਵਹਿ ਸੇ ਪਰਧਾਨਾ ॥ ਤਿਨ ਘਟ ਘਟ ਅੰਤਰਿ ਬ੍ਰਹਮੁ ਪਛਾਨਾ ॥

ਜੋ ਸਤਿਗੁਰਾਂ ਨੂੰ ਸੇਵਨਾ ਕਰਦੇ ਹਨ ਉਹ ਪਰਧਾਨਾ=ਮੁਖੀ ਹਨ। ਉਹਨਾਂ ਨੇ ਘਟ ਘਟ ਅੰਦਰ ਬ੍ਰਹਮ ਨੂੰ ਪਛਾਣ ਲਿਆ ਹੈ।

## ਨਾਨਕ ਹਰਿ ਜਸੁ ਹਰਿ ਜਨ ਕੀ ਸੰਗਤਿ ਦੀਜੈ
## ਜਿਨ ਸਤਿਗੁਰੁ ਹਰਿ ਪ੍ਰਭੁ ਜਾਤਾ ਹੇ ॥੧੭॥੫॥੧੧॥

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ਪ੍ਰਭੂ ! ਮੈਨੂੰ ਹਰੀ ਜਸ ਕਰਨਾ ਤੇ ਉਹਨਾਂ ਹਰੀ ਜਨਾਂ ਦੀ ਸੰਗਤ ਕਰਨੀ ਦਿਓ, ਜਿਨ੍ਹਾਂ ਨੇ ਸਤਿਗੁਰਾਂ ਦੁਆਰੇ ਹਰ ਥਾਂ ਤੇ ਆਪ ਜੀ ਨੂੰ ਜਾਤਾ=ਜਾਣਿਆ ਹੈ॥ ੧੭॥ ੫॥ ੧੧॥

## ਮਾਰੂ ਮਹਲਾ ੧ ॥

## ਸਾਚੇ ਸਾਹਿਬ ਸਿਰਜਣਹਾਰੇ ॥ ਜਿਨਿ ਧਰ ਚਕ੍ਰ ਧਰੇ ਵੀਚਾਰੇ ॥

ਉਸ ਸੱਚੇ ਸਾਹਿਬ ਸਿਰਜਨਹਾਰ ਨੂੰ ਸਿਮਰਨਾ ਕਰੋ। ਜਿਸ ਨੇ ਧਰਤੀ ਆਦਿਕ ਚੱਕ੍ਰ ਵਿਚਾਰ ਕੇ ਧਰੇ=ਅਸਥਾਪਨ ਕੀਤੇ ਹਨ। *ਅਥਵਾ:-* ਜਿਸ ਨੇ ਸਰੀਰ ਧਰਤੀ ਦੇ ਮੂਲਾਧਾਰ ਸ੍ਵੈ ਅਧਿਸ਼ਠਾਨ, ਆਦਿਕ ਛੇ ਚੱਕਰ ਵਿਚਾਰ ਕੇ ਧਰੇ ਹਨ।

## ਆਪੇ ਕਰਤਾ ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ ॥੧॥

ਕਰਤਾ ਪੁਰਖ ਆਪੇ ਕਰਦਾ ਹੈ ਅਤੇ ਆਪਣੇ ਕੀਤੇ ਨੂੰ ਆਪ ਹੀ ਵੇਖਣਾ ਕਰਦਾ ਹੈ, ਫਿਰ ਉਹ ਸੱਚਾ

ਬੇ ਪਰਵਾਹ ਹੈ॥ ੧॥

## ਵੇਕੀ ਵੇਕੀ ਜੰਤ ਉਪਾਏ॥ ਦੁਇ ਪੰਦੀ ਦੁਇ ਰਾਹ ਚਲਾਏ॥

ਵੇਕੀ ਵੇਕੀ=ਭਿੰਨ ਭਿੰਨ (ਵਖੋ ਵੱਖਰੀ) ਤਰ੍ਹਾਂ ਦੇ ਜੀਵ ਪੈਦਾ ਕੀਤੇ ਹਨ। ਦੁਇ ਪੰਦੀ=ਦੋ ਰਾਹੀ ਹਿੰਦੂ ਤੇ ਮੁਸਲਮਾਨ ਇਨ੍ਹਾਂ ਨੂੰ ਦੋ ਰਸਤਿਆਂ 'ਪਰ ਚਲਾਇਆ ਹੈ, ਹਿੰਦੂ ਮੰਦਰਾਂ ਵਿਚ ਜਾ ਕੇ ਠਾਕੁਰ ਪੂਜਾ ਤੇ ਰਾਮ ਰਾਮ ਕਰਦੇ ਹਨ, ਮੁਸਲਮਾਨ ਮਸੀਤਾਂ ਵਿਚ ਜਾ ਕੇ ਨਿਮਾਜ਼ਾਂ ਪੜ੍ਹਦੇ ਤੇ ਅੱਲਾ ਅੱਲਾ ਕਰਦੇ ਹਨ,

ਵਾ:- ਦੋ ਰਾਹੀ=ਗੁਰਮੁਖ ਮਨਮੁਖ, ਦੇਵਤਾ ਦੈਂਤ, ਸਾਧੂ ਗ੍ਰਿਹਸਥੀ ਇਨ੍ਹਾਂ ਦੋਹਾਂ ਨੂੰ ਦੋ ਹੀ ਰਸਤਿਆਂ 'ਪਰ ਚਲਾਇਆ ਹੈ।

## ਗੁਰ ਪੂਰੇ ਵਿਣੁ ਮੁਕਤਿ ਨ ਹੋਈ ਸਚੁ ਨਾਮੁ ਜਪਿ ਲਾਹਾ ਹੇ॥ ੨॥

ਪੂਰਿਆਂ ਗੁਰਾਂ ਨੂੰ ਮਿਲੇ ਤੋਂ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ, ਸੱਚ ਨਾਮ ਨੂੰ ਜਪਦਿਆਂ ਹੀ ਆਤਮ ਲਾਭ ਮਿਲਦਾ ਹੈ॥ ੨॥

## ਪੜਹਿ ਮਨਮੁਖ ਪਰੁ ਬਿਧਿ ਨਹੀ ਜਾਨਾ॥
## ਨਾਮੁ ਨ ਬੂਝਹਿ ਭਰਮਿ ਭੁਲਾਨਾ॥

ਮਨਮੁਖ ਪੁਰਸ਼ ਗ੍ਰੰਥਾਂ ਨੂੰ ਪੜ੍ਹਦਾ ਹੈ ਪਰ ਪੜ੍ਹਣ ਦੀ ਵਿਧੀ ਨੂੰ ਨਹੀਂ ਜਾਣਦਾ ਅਤੇ ਭਰਮ ਵਿਚ ਭੁੱਲਾ ਹੋਣ ਕਰਕੇ ਨਾਮ ਨੂੰ ਨਹੀਂ ਬੁਝਦਾ।

## ਲੈ ਕੈ ਵਢੀ ਦੇਨਿ ਉਗਾਹੀ ਦੁਰਮਤਿ ਕਾ ਗਲਿ ਫਾਹਾ ਹੇ॥ ੩॥

ਜੋ ਪੁਰਸ਼ ਵਢੀ=ਰਿਸ਼ਵਤਾਂ ਲੈ ਕੇ ਉਗਾਹੀਆਂ ਦੇਂਦੇ ਹਨ, ਉਹਨਾਂ ਦੇ ਗਲ ਵਿਚ ਦੁਰਮਤਿ=ਖੋਟੀ ਮਤ ਦਾ ਫਾਹ ਪਿਆ ਹੋਇਆ ਹੈ॥ ੩॥

## ਸਿਮ੍ਰਿਤਿ ਸਾਸਤ੍ਰ ਪੜਹਿ ਪੁਰਾਣਾ॥ ਵਾਦੁ ਵਖਾਣਹਿ ਤਤੁ ਨ ਜਾਣਾ॥

ਸਤਾਈ ਸਿੰਮ੍ਰਿਤੀਆਂ, ਛੇ ਸਾਸ਼ਤ੍ਰ ਅਤੇ ਅਠਾਰਾਂ ਪੁਰਾਣਾਂ ਨੂੰ ਪੜ੍ਹਦੇ ਤਾਂ ਹਨ, ਪਰ ਇਨ੍ਹਾਂ ਦੇ ਤਤੁ=ਸਿਧਾਂਤ ਨੂੰ ਨਹੀਂ ਜਾਣਦੇ, ਵਾਦੁ ਵਖਾਣਹਿ=ਝਗੜਿਆਂ ਨੂੰ ਹੀ ਕਥਨ ਕਰਦੇ ਹਨ।

## ਵਿਣੁ ਗੁਰ ਪੂਰੇ ਤਤੁ ਨ ਪਾਈਐ ਸਚ ਸੂਚੇ ਸਚੁ ਰਾਹਾ ਹੇ॥ ੪॥

ਪੂਰਿਆਂ ਗੁਰਾਂ ਤੋਂ ਬਿਨਾਂ ਤਤੁ=ਸਿਧਾਂਤ ਨੂੰ ਨਹੀਂ ਪਾਂਵਦੇ, ਜੋ ਪੂਰਿਆਂ ਗੁਰਾਂ ਦੁਆਰੇ ਸੱਚ ਨਾਮ ਨੂੰ ਜਪ ਕੇ ਸੂਚੇ=ਪਵਿਤ੍ਰ ਹੋਏ ਹਨ ਉਹ ਸੱਚੇ ਗਿਆਨ ਰੂਪ ਰਸਤੇ 'ਪਰ ਚਲਦੇ ਹਨ,

ਵਾ:- ਸੱਚ ਵਿਚ ਰਾਹਾ=ਰਿਹਾਇਸ਼ ਕਰਦੇ ਹਨ॥ ੪॥

## ਸਭ ਸਾਲਾਹੇ ਸੁਣਿ ਸੁਣਿ ਆਖੈ॥ ਆਪੇ ਦਾਨਾ ਸਚੁ ਪਰਾਖੈ॥

ਸੁਣਿ=ਕੰਨਾਂ ਦੁਆਰੇ ਸੁਣ ਸੁਣ ਕੇ ਸਾਰੇ ਆਖੈ=ਮੂੰਹ ਨਾਲ ਸਲਾਹੁੰਦੇ ਹਨ। ਪਰ ਜੋ ਆਪ ਦਾਨਾ ਹੈ ਉਹ ਸੱਚ ਨੂੰ ਪਰਖ ਲੈਂਦਾ ਹੈ।

## ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ ਗੁਰਮੁਖਿ ਸਬਦੁ ਸਲਾਹਾ ਹੇ॥ ੫॥

ਹੇ ਭਾਈ ! ਜਿਸ ਨੂੰ ਪ੍ਰਭੂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਹ ਗੁਰਮੁਖ ਗੁਰਾਂ ਦੁਆਰੇ ਸਬਦੁ=ਬ੍ਰਹਮ

ਨੂੰ ਸਲਾਹੁੰਦਾ ਹੈ॥ ੫॥

**ਸੁਣਿ ਸੁਣਿ ਆਖੈ ਕੇਤੀ ਬਾਣੀ॥ ਸੁਣਿ ਕਹੀਐ ਕੋ ਅੰਤੁ ਨ ਜਾਣੀ॥**

ਕਿਤਨੀ ਕੁ ਦੁਨੀਆਂ ਸੁਣਿ=ਕੰਨਾਂ ਨਾਲ ਸੁਣਦੀ ਹੈ ਅਤੇ ਆਖੇ=ਮੂੰਹ ਨਾਲ ਬਾਣੀ ਪੜ੍ਹਦੀ ਹੈ ਜਾਂ ਸੁਣ ਸੁਣ ਕੇ ਕਿਤਨੀਆਂ ਹੀ ਬਾਣੀਆਂ ਨੂੰ ਆਖਦੇ ਹਨ। ਸੁਣ ਕੇ ਕਹਿੰਦੇ ਹਨ ਪਰ ਅੰਤ ਨੂੰ ਕੋਈ ਨਹੀਂ ਜਾਣਦਾ, ਵਾ:- ਸੁਨਣ ਤੇ ਪੜ੍ਹਨ ਵਾਲਿਆਂ ਦਾ ਕੋਈ ਅੰਤ ਨਹੀਂ ਜਾਣੀਦਾ।

**ਜਾ ਕਉ ਅਲਖੁ ਲਖਾਏ ਆਪੇ ਅਕਥ ਕਥਾ ਬੁਧਿ ਤਾਹਾ ਹੇ॥ ੬॥**

ਜਿਸ ਨੂੰ ਅਲਖੁ=ਪਰਮਾਤਮਾ ਆਪਣਾ ਸਰੂਪ ਲਖਾਂਦਾ ਹੈ, ਉਸ ਦੀ ਬੁੱਧੀ ਵਿਚ ਅਕਥ ਦੀ ਕਥਾ ਦਾ ਪ੍ਰਵੇਸ਼ ਹੁੰਦਾ ਹੈ, ਜਾਂ ਉਸ ਦੀ ਬੁੱਧੀ ਅਕਥ ਪ੍ਰਭੂ ਦੀ ਕਥਾ ਨੂੰ ਕਥਨ ਕਰਦੀ ਹੈ॥ ੬॥

**ਜਨਮੇ ਕਉ ਵਾਜਹਿ ਵਾਧਾਏ॥ ਸੋਹਿਲੜੇ ਅਗਿਆਨੀ ਗਾਏ॥**

ਮੁੰਡੇ ਜੰਮੇ ਨੂੰ ਵਾਜੇ ਵਜਦੇ ਹਨ ਤੇ ਵਧਾਈਆਂ ਲੈਂਦੇ ਹਨ ਅਤੇ ਅਗਿਆਨੀ ਲੋਕ ਕਈ ਤਰ੍ਹਾਂ ਦੇ ਸੋਹਿਲੇ ਗਾਉਂਦੇ ਹਨ। ਪਰ-

**ਜੋ ਜਨਮੈ ਤਿਸੁ ਸਰਪਰ ਮਰਣਾ ਕਿਰਤੁ ਪਇਆ ਸਿਰਿ ਸਾਹਾ ਹੇ॥ ੭॥**

ਜੇਹੜਾ ਜੰਮਿਆ ਹੈ ਉਸ ਨੇ ਸਰਪਰ=ਜ਼ਰੂਰ ਮਰ ਜਾਣਾ ਹੈ, ਸਿਰ ਉਤੇ ਜੋ ਕਰਮਾਂ ਦਾ ਸਾਹਾ=ਲੇਖ ਪਿਆ ਹੈ ਓਸੇ ਅਨੁਸਾਰ ਵਰਤਣਾ ਹੈ॥ ੭॥

**ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ॥**

ਪਦਾਰਥਾਂ ਦੇ ਜਾਂ ਸਬੰਧੀਆਂ ਦੇ ਸੰਜੋਗ ਤੇ ਵਿਜੋਗ ਮੇਰੇ ਪ੍ਰਭੂ ਨੇ ਆਪ ਹੀ ਕੀਤੇ ਹਨ ਅਤੇ ਸ੍ਰਿਸ਼ਟੀ ਪੈਦਾ ਕਰਕੇ ਕਰਮਾਂ ਦਾ ਫਲ ਦੁੱਖ ਤੇ ਸੁਖ ਦਿੱਤੇ ਹਨ।

**ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ॥ ੮॥**

ਜਿਨ੍ਹਾਂ ਨੇ ਸੀਲ ਸੁਭਾਅ ਨੂੰ ਸਨਾਹਾ=ਪਛਾਣਿਆ ਹੈ, ਜਾਂ ਸੀਲ ਸੁਭਾਅ ਰੂਪੀ ਸਨਾਹਾ=ਸੰਜੋਅ ਨੂੰ ਪਹਿਨਿਆ ਹੈ ਉਹ ਗੁਰਮੁਖ ਦੁਖਾਂ ਸੁਖਾਂ ਤੋਂ ਨਿਰਾਲੇ=ਰਹਿਤ ਹੋਏ ਹਨ॥ ੮॥

**ਨੀਕੇ ਸਾਚੇ ਕੇ ਵਾਪਾਰੀ॥ ਸਚੁ ਸਉਦਾ ਲੈ ਗੁਰ ਵੀਚਾਰੀ॥**

ਉਹ ਸੱਚੇ ਨਾਮ ਦੀ ਨੀਕੇ=ਚੰਗੇ ਵਪਾਰੀ ਹਨ। ਜਿਨ੍ਹਾਂ ਨੇ ਗੁਰ ਸ਼ਬਦ ਦੀ ਵਿਚਾਰ ਕਰਕੇ ਸੱਚ ਨਾਮੁ ਰੂਪੀ ਸੌਦਾ ਲਿਆ ਹੈ।

**ਸਚਾ ਵਖਰੁ ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ ਹੇ॥ ੯॥**

ਜਿਸ ਦੇ ਬੁੱਧੀ ਰੂਪ ਪੱਲੇ ਵਿਚ ਧਨੁ=ਧੰਨਤਾ ਜੋਗ ਸੱਚ ਨਾਮ ਰੂਪੀ ਸੌਦਾ ਹੈ, ਉਸ ਨੂੰ ਸੰਸਾਰ ਵਿਚ ਸੱਚੇ ਉਪਦੇਸ਼ ਦੇਣ ਦਾ ਹੀ ਉਮਾਹਾ=ਉਤਸ਼ਾਹ ਬਣਿਆ ਰਹਿੰਦਾ ਹੈ॥ ੯॥

**ਕਾਚੀ ਸਉਦੀ ਤੋਟਾ ਆਵੈ॥ ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ॥**

ਮਇਆਵੀ ਕੱਚੇ ਸੌਦਿਆਂ ਦੇ ਕਰਨ ਨਾਲ ਤੋਟਾ=ਘਾਟਾ ਹੀ ਔਂਦਾ ਹੈ। ਜੋ ਗੁਰਾਂ ਦਆਰੇ ਨਾਮ ਦਾ ਵਣਜ ਕਰਦਾ ਹੈ ਉਹ ਪ੍ਰਭੂ ਨੂੰ ਭਾਂਵਦਾ ਹੈ।

**ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ॥੧੦॥**

ਉਹਨਾਂ ਦੀ ਸਵਾਸਾਂ ਰੂਪੀ ਪੂੰਜੀ ਸਾਬਤ ਹੈ, ਸ਼ਰਧਾ ਰੂਪੀ ਰਾਸ ਭੀ ਸਲਾਮਤਿ=ਇਸਥਿਤ ਹੈ,

*ਅਥਵਾ:-* ਜਿਨ੍ਹਾਂ ਦੀ ਰਾਸਿ=ਸੱਚੀ ਨਾਮ ਰੂਪੀ ਪੂੰਜੀ ਸਾਬਤ ਹੈ ਉਹ ਸਲਾਮਤਿ=ਇਸਥਿਤ ਹੋਏ ਹਨ, ਉਹਨਾਂ ਦੇ ਗਲੋਂ ਜਮਾਂ ਦਾ ਫਾਹ ਚੂਕਾ=ਦੂਰ ਹੋ ਗਿਆ॥ ੧੦॥

[ਪੰਨਾ ੧੦੩੩]

**ਸਭੁ ਕੋ ਬੋਲੈ ਆਪਣ ਭਾਣੈ॥ ਮਨਮੁਖੁ ਦੂਜੈ ਬੋਲਿ ਨ ਜਾਣੈ॥**

ਸਭ ਕੋਈ ਆਪਣੇ ਮਨ ਦੇ ਭਾਣੇ ਅਨੁਸਾਰ ਬੋਲਦਾ ਹੈ। ਮਨਮੁਖ ਪੁਰਸ਼ ਦੂਜੈ=ਦ੍ਵੈਤ ਭਾਵ ਵਿਚ ਲਗੇ ਹੋਏ ਨਾਮ ਬੋਲਣਾ ਨਹੀਂ ਜਾਣਦੇ।

**ਅੰਧੁਲੇ ਕੀ ਮਤਿ ਅੰਧਲੀ ਬੋਲੀ ਆਇ ਗਇਆ ਦੁਖੁ ਤਾਹਾ ਹੇ॥੧੧॥**

ਅੰਨ੍ਹੇ ਅਗਿਆਨੀ ਦੀ ਮਤਿ=ਅਕਲ ਅੰਨ੍ਹੀ ਹੈ ਤੇ ਬੋਲੀ ਭੀ ਅੰਨ੍ਹੀ ਹੈ, ਤਦੇ ਹੀ ਉਸ ਨੂੰ ਜਨਮ ਮਰਨ ਦਾ ਦੁੱਖ ਬਣਿਆ ਰਹਿੰਦਾ ਹੈ॥ ੧੧॥

**ਦੁਖ ਮਹਿ ਜਨਮੈ ਦੁਖ ਮਹਿ ਮਰਣਾ॥**
**ਦੂਖੁ ਨ ਮਿਟੈ ਬਿਨੁ ਗੁਰ ਕੀ ਸਰਣਾ॥**

ਦੁੱਖ ਵਿਚ ਜੰਮਦਾ ਹੈ, ਦੁੱਖ ਵਿਚ ਮਰਦਾ ਹੈ। ਗੁਰੂ ਦੀ ਸ਼ਰਨ ਪਏ ਤੋਂ ਬਿਨਾਂ ਇਹ ਦੁੱਖ ਹੋਰ ਕਿਸੇ ਤਰ੍ਹਾਂ ਮਿਟਦਾ ਨਹੀਂ ਹੈ।

**ਦੂਖੀ ਉਪਜੈ ਦੂਖੀ ਬਿਨਸੈ ਕਿਆ ਲੈ ਆਇਆ ਕਿਆ ਲੈ ਜਾਹਾ ਹੇ॥੧੨॥**

ਇਹ ਜੀਵ ਉਤਪਤੀ ਵੇਲੇ ਦੁੱਖੀ ਹੁੰਦਾ ਹੈ, ਬਿਨਸੈ=ਮਰਨ ਵੇਲੇ ਭੀ ਦੁੱਖੀ ਹੁੰਦਾ ਹੈ, ਇਹ ਲੈ ਕੇ ਆਇਆ ਕੀ ਤੇ ਲੈ ਕੇ ਜਾਂਦਾ ਕੀ ਹੈ, ਭਾਵ ਖਾਲੀ ਔਂਦਾ ਹੈ ਖਾਲੀ ਜਾਂਦਾ ਹੈ,

ਵਾ:- ਅਮੋਲਕ ਸਵਾਸ ਲੈ ਕੇ ਆਇਆ ਸੀ ਤੇ ਪਾਪਾਂ ਨੂੰ ਨਾਲ ਲੈ ਕੇ ਜਾਂਦਾ ਹੈ॥ ੧੨॥

**ਸਚੀ ਕਰਣੀ ਗੁਰ ਕੀ ਸਿਰਕਾਰਾ॥ ਆਵਣੁ ਜਾਣੁ ਨਹੀ ਜਮਧਾਰਾ॥**

ਜੋ ਗੁਰਾਂ ਦੀ ਆਗਿਆ ਰੂਪੀ ਕਾਰ ਸਿਰ ਉਤੇ ਮੰਨੀ ਹੈ ਏਹੋ ਸੱਚੀ ਕਰਣੀ ਹੈ। ਇਸ ਲਈ ਜਮਾਂ ਦੀ ਧਾਰ ਵਿਚ ਆਉਣਾ ਜਾਣਾ ਨਹੀਂ ਹੁੰਦਾ, ਅਰਥਾਤ ਜਨਮ ਮਰਨ ਵਿਚ ਰੁੜ੍ਹਦਾ ਨਹੀਂ ਹੈ,

ਵਾ:- ਜਮਧਾਰਾ=ਵੈਤਰਨੀ ਨਦੀ ਵਿਚ ਔਣਾ ਜਾਣਾ ਨਹੀਂ ਹੁੰਦਾ।

**ਡਾਲ ਛੋਡਿ ਤਤੁ ਮੂਲੁ ਪਰਾਤਾ ਮਨਿ ਸਾਚਾ ਓਮਾਹਾ ਹੇ॥੧੩॥**

ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪ ਡਾਲੀਆਂ ਨੂੰ ਛੱਡ ਕੇ ਜਿਸ ਨੇ ਤੱਤ ਵਸਤੂ ਰੂਪ ਮੂਲੁ=ਮੁੱਢ ਨੂੰ ਪਰਾਤਾ=ਪਛਾਣਿਆ ਹੈ ਉਸ ਦੇ ਮਨ ਵਿਚ ਸੱਚਾ ਓਮਾਹਾ=ਉਤਸ਼ਾਹ ਬਣਿਆ ਰਹਿੰਦਾ ਹੈ॥ ੧੩॥

**ਹਰਿ ਕੇ ਲੋਗ ਨਹੀ ਜਮੁ ਮਾਰੈ॥ ਨਾ ਦੁਖੁ ਦੇਖਹਿ ਪੰਥਿ ਕਰਾਰੈ॥**

ਹਰੀ ਦੇ ਲੋਕਾਂ ਨੂੰ ਜਮ ਮਾਰਦਾ ਨਹੀਂ ਹੈ ਅਤੇ ਉਹ ਕਰਾਰੈ=ਕਰੜੇ, ਪੰਥਿ=ਰਾਹ ਦਾ ਭਾਵ ਜਮ ਮਾਰਗ

ਦਾ ਦੁੱਖ ਭੀ ਨਹੀਂ ਦੇਖਦੇ।

**ਰਾਮ ਨਾਮੁ ਘਟ ਅੰਤਰਿ ਪੂਜਾ ਅਵਰੁ ਨ ਦੂਜਾ ਕਾਹਾ ਹੇ ॥੧੪॥**

ਹਿਰਦੇ ਅੰਦਰ ਰਾਮ ਨਾਮ ਦੀ ਪੂਜਾ ਕਰਦੇ ਹਨ, ਹੋਰ ਕੋਈ ਦੂਜਾ ਕਾਹਾ=ਕਜੀਆ ਨਹੀਂ ਹੈ, ਜਾਂ ਹੋਰ ਕੋਈ ਦੂਜਾ ਕਾਹਾ=ਕਿੱਸਾ ਭਾਵ ਚਿੰਤਾ ਨਹੀਂ ਹੈ।

**ਓੜੁ ਨ ਕਥਨੈ ਸਿਫਤਿ ਸਜਾਈ ॥**
**ਜਿਉ ਤੁਧੁ ਭਾਵਹਿ ਰਹਹਿ ਰਜਾਈ ॥**

ਸਿਫਤੀ ਦੀ ਸਿਫਤ ਕਰਦਿਆਂ ਗੁਰਮੁਖਾਂ ਨੂੰ ਜੋ ਸ਼ਾਬਾਸ਼ ਮਿਲਦੀਆਂ ਹਨ ਕਥਨ ਕਰਨੇ ਤੇ ਉਹਨਾਂ ਦਾ ਓੜਕ ਨਹੀਂ ਆਉਂਦਾ, ਨਿੰਦਿਆ ਕਰਨ ਨਾਲ ਮਨਮੁਖਾਂ ਨੂੰ ਜੋ ਸਜਾਵਾਂ ਮਿਲਦੀਆਂ ਹਨ ਉਸ ਦਾ ਭੀ ਓੜਕ ਨਹੀਂ ਕਥਨ ਕੀਤਾ ਜਾਂਦਾ। ਹੇ ਰਜਾਈ=ਪਰਮਾਤਮਾ ! ਜਿਵੇਂ ਆਪ ਜੀ ਨੂੰ ਭਾਉਂਦਾ ਹੈ ਤਿਵੇਂ ਅਸੀਂ ਰਹਿੰਦੇ ਹਾਂ।

**ਦਰਗਹ ਪੈਧੇ ਜਾਨਿ ਸੁਹੇਲੇ ਹੁਕਮਿ ਸਚੇ ਪਾਤਿਸਾਹਾ ਹੇ ॥੧੫॥**

ਹੇ ਸੱਚੇ ਪਾਤਸ਼ਾਹ ! ਜੇਹੜੇ ਆਪ ਜੀ ਦੇ ਹੁਕਮ ਵਿਚ ਚਲਦੇ ਹਨ ਉਹ ਦਰਗਾਹ ਵਿਚ ਜਸ ਰੂਪ ਪੁਸ਼ਾਕ ਨੂੰ ਪਹਿਨ ਕੇ ਜਾਂਦੇ ਹਨ ਅਤੇ ਸੁਹੇਲੇ=ਸੁਖੀ ਹੁੰਦੇ ਹਨ॥ ੧੫॥

**ਕਿਆ ਕਹੀਐ ਗੁਣ ਕਥਹਿ ਘਨੇਰੇ ॥ ਅੰਤੁ ਨ ਪਾਵਹਿ ਵਡੇ ਵਡੇਰੇ ॥**

ਕੀ ਆਖੀਏ? ਗੁਣ ਕਥਨ ਕਰਨ ਵਿਚ ਬਹੁਤ ਸਾਰੇ ਹਨ। ਉਹਨਾਂ ਗੁਣਾਂ ਦਾ ਅੰਤ ਵੱਡਿਆਂ ਤੋਂ ਵੱਡੇ ਭੀ ਨਹੀਂ ਪਾ ਸਕਦੇ।

**ਨਾਨਕ ਸਾਚੁ ਮਿਲੈ ਪਤਿ ਰਾਖਹੁ**
**ਤੂ ਸਿਰਿ ਸਾਹਾ ਪਾਤਿਸਾਹਾ ਹੇ ॥੧੬॥੬॥੧੨॥**

ਗੁਰੂ ਜੀ ਕਥਨ ਕਰਦੇ ਹਨ—ਹੇ ਸੱਚੇ ਪ੍ਰਭੂ ! ਮੈਨੂੰ ਮਿਲ ਕੇ ਮੇਰੀ ਇੱਜ਼ਤ ਰਖੋ, ਕਿਉਂਕਿ ਤੂੰ ਪਾਤਸ਼ਾਹ ਦਾ ਸਿਰਿ=ਸ਼ਰੋਮਣੀ ਪਾਤਸ਼ਾਹ ਹੈਂ, ਜਾਂ ਮੈਨੂੰ ਸੱਚ ਨਾਮ ਮਿਲੇ ਜਿਸ ਦੇ ਆਸਰੇ ਮੈਂ ਆਪਣੀ ਇੱਜ਼ਤ ਰਖਾਂ, ਜੇ ਕਹਿਣ ਕਿਸੇ ਹੋਰ ਤੋਂ ਮੰਗ ਲੈ? ਉੱਤਰ:- ਤੇਰੇ ਵਰਗਾ ਕੋਈ ਨਹੀਂ ਹੈ ਤੂੰ ਪਾਤਸ਼ਾਹਾਂ ਦਾ ਸ਼ਰੋਮਣੀ ਪਾਤਸ਼ਾਹ ਹੈਂ॥ ੧੬॥ ੬॥ ੧੨॥

## ਮਾਰੂ ਮਹਲਾ ੧ ਦਖਣੀ ॥

ਦਖਣੀ ਛੰਦ ਦੀ ਚਾਲ ਹੈ, ਜਾਂ ਦਖਣ ਦੇਸ਼ ਦੀ ਸੰਗਤ ਆਈ ਹੈ ਉਸ ਨੂੰ ਉਪਦੇਸ਼ ਦਿੰਦੇ ਹਨ।

**ਕਾਇਆ ਨਗਰੁ ਨਗਰ ਗੜ ਅੰਦਰਿ ॥ ਸਾਚਾ ਵਾਸਾ ਪੁਰਿ ਗਗਨੰਦਰਿ ॥**

ਨਗਰਾਂ ਵਿਚੋਂ ਜੋ ਕਾਇਆਂ ਰੂਪ ਨਗਰ ਹੈ, ਇਸ ਦੇ ਅੰਦਰ ਗੜਾ ਦਸਮ ਦੁਆਰ,
ਵਾ:- ਅੰਤਹਕਰਣ ਹੈ। ਉਸ ਦੇ ਅੰਦਰ ਸੱਚਾ ਪੂਰਨ ਗਗਨ=ਚੇਤਨ ਦੇਵ ਨਿਵਾਸ ਕਰ ਰਿਹਾ ਹੈ।

**ਅਸਥਿਰੁ ਥਾਨੁ ਸਦਾ ਨਿਰਮਾਇਲੁ ਆਪੇ ਆਪੁ ਉਪਾਇਦਾ ॥੧॥**

ਉਸ ਦਾ ਸਰੂਪ ਅਸਥਾਨ ਇਸਥਿਤ ਹੈ ਤੇ ਸਦਾ ਨਿਰਮਾਇਲੁ=ਉਜਲ ਹੈ, ਉਹ ਆਪਣੇ ਤੋਂ ਆਪ ਹੀ

ਪੈਦਾ ਕਰਦਾ ਹੈ॥ ੧॥

**ਅੰਦਰਿ ਕੋਟ ਛਜੇ ਹਟਨਾਲੇ॥ ਆਪੇ ਲੇਵੈ ਵਸਤੁ ਸਮਾਲੇ॥**

ਸਰੀਰ ਰੂਪੀ ਕੋਟ ਅੰਦਰ ਇੰਦ੍ਰੀਆਂ ਰੂਪੀ ਹਟਨਾਲੇ=ਬਜ਼ਾਰ, ਛਜੇ=ਸੋਭ ਰਹੇ ਹਨ, ਜਾਂ ਇੰਦ੍ਰੀਆਂ ਰੂਪੀ ਹਟਨਾਲੇ=ਬਜ਼ਾਰ ਹਨ ਅਤੇ ਗੋਲਕਾਂ ਰੂਪੀ ਛਜੇ ਹਨ। ਉਹਨਾਂ ਬਜ਼ਾਰਾਂ ਵਿਚੋਂ ਗੁਰਮੁਖ ਆਪ ਹੀ ਨਾਮ, ਵਾ:- ਆਤਮ ਵਸਤੂ ਨੂੰ ਸੰਭਾਲ ਕੇ ਲੈਂਦੇ ਹਨ।

**ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥ ੨॥**

ਬਜਰ ਵਾਂਗੂ ਜੜਤਾ ਰੂਪੀ ਕਪਾਟ=ਤਖਤੇ ਜੜੇ ਹੋਏ ਜਾਨਣਾ ਕਰੇ, ਪਰ ਉਹਨਾਂ ਨੂੰ ਗੁਰ ਸ਼ਬਦੀਆ ਹੀ ਖੁਲਾਂਵਦਾ ਹੈ॥ ੨॥

**ਭੀਤਰਿ ਕੋਟ ਗੁਫਾ ਘਰ ਜਾਈ॥ ਨਉ ਘਰ ਥਾਪੇ ਹੁਕਮਿ ਰਜਾਈ॥**

ਸਰੀਰ ਰੂਪੀ ਕੋਟ ਦੇ ਭੀਤਰ ਅੰਤਹਕਰਣ ਰੂਪੀ ਗੁਫਾ ਹੈ, ਉਸ ਵਿਚ ਸਰੂਪ ਰੂਪੀ ਘਰ ਦੀ ਜਗ੍ਹਾ ਹੈ। ਰਜਾਈ=ਪਰਮਾਤਮਾ ਨੇ ਆਪਣੇ ਹੁਕਮ ਕਰਕੇ ਨਉ ਘਰ=ਨੌਂ ਗੋਲਕਾਂ ਥਾਪੀਆਂ ਹਨ।

**ਦਸਵੈ ਪੁਰਖੁ ਅਲੇਖੁ ਅਪਾਰੀ ਆਪੇ ਅਲਖੁ ਲਖਾਇਦਾ॥ ੩॥**

ਦਸਮ ਦੁਆਰ ਵਿਚ ਜੋ ਅਪਾਰ ਅਲੇਖ ਪੁਰਖ ਵਸ ਰਿਹਾ ਹੈ, ਉਹ ਆਪਣੇ ਅਲਖ ਸਰੂਪ ਨੂੰ ਆਪ ਹੀ ਲਖਾਇਦਾ=ਜਣਾਉਂਦਾ ਹੈ॥ ੩॥

**ਪਉਣ ਪਾਣੀ ਅਗਨੀ ਇਕ ਵਾਸਾ॥ ਆਪੇ ਕੀਤੋ ਖੇਲੁ ਤਮਾਸਾ॥**

ਪਉਣ, ਪਾਣੀ ਤੇ ਅੱਗ ਆਦਿਕ ਵਿਰੋਧੀ ਤੱਤਾਂ ਦਾ ਇਕ ਥਾਂ ਵਾਸਾ ਕਰਕੇ ਉਸ ਨੇ ਆਪ ਹੀ ਜਗਤ ਰੂਪੀ ਖੇਡ ਦਾ ਤਮਾਸ਼ਾ ਕੀਤਾ ਹੈ।

**ਬਲਦੀ ਜਲਿ ਨਿਵਰੈ ਕਿਰਪਾ ਤੇ ਆਪੇ ਜਲਨਿਧਿ ਪਾਇਦਾ॥ ੪॥**

ਗੁਰੂ ਦੀ ਕਿਰਪਾ ਨਾਲ ਨਾਮ ਜਲ ਕਰਕੇ ਬਲਦੀ ਤ੍ਰਿਸ਼ਨਾ ਰੂਪੀ ਅੱਗ ਬੁਝ ਜਾਂਦੀ ਹੈ ਅਤੇ ਉਹ ਪੁਰਸ਼ ਆਪ ਹੀ ਜਲ ਨਿਧੀ ਰੂਪ ਪਰਮੇਸ਼ਰ ਨੂੰ ਪਾਂਦਾ ਹੈ, ਜਾਂ ਗੁਰਾਂ ਦੀ ਕਿਰਪਾ ਰੂਪ ਜਲ ਕਰਕੇ ਬਲਦੀ ਤ੍ਰਿਸ਼ਨਾ ਰੂਪੀ ਅੱਗ ਨਵਿਰਤ ਹੋ ਜਾਂਦੀ ਹੈ ਅਤੇ ਉਹ ਪਰਮੇਸ਼ਰ ਆਪ ਹੀ ਗੁਰੂ ਜੀ ਜਲਨਿਧਿ=ਬੱਦਲ ਹੋ ਕੇ ਨਾਮ ਰੂਪੀ ਜਲ ਪਾਂਦਾ ਹੈ॥ ੪॥

**ਧਰਤਿ ਉਪਾਇ ਧਰੀ ਧਰਮ ਸਾਲਾ॥ ਉਤਪਤਿ ਪਰਲਉ ਆਪਿ ਨਿਰਾਲਾ॥**

ਇਹ ਧਰਤੀ ਪਰਮੇਸ਼ਰ ਨੇ ਧਰਮ ਦੀ ਸਾਲਾ=ਜਗ੍ਹਾ ਉਪਾ ਧਰੀ ਹੈ, ਜਾਂ ਧਰਤੀ ਉਤਪਤ ਕਰਕੇ ਭਾਰਥ ਖੰਡ ਦੀ ਭੂਮੀ ਰੂਪੀ ਧਰਮ ਦੀ ਸਾਲਾ=ਜਗ੍ਹਾਂ ਉਪਾਧਰੀ ਹੈ। ਏਸੇ ਵਿਚ ਉਤਪਤੀ ਤੇ ਪਰਲੋ ਹੁੰਦੀ ਹੈ ਪਰ ਉਹ ਆਪ ਸਭ ਤੋਂ ਅਸੰਗ ਹੈ।

**ਪਵਣੈ ਖੇਲੁ ਕੀਆ ਸਭ ਥਾਈ ਕਲਾ ਖਿੰਚਿ ਢਾਹਾਇਦਾ॥ ੫॥**

ਸਾਰੀਆਂ ਜਗ੍ਹਾਂ 'ਪਰ ਪਵਣੈ=ਪ੍ਰਾਣਾਂ ਨੇ ਹੀ ਖੇਲ ਕੀਤਾ ਹੈ ਕਿਉਂਕਿ ਪ੍ਰਾਣਾਂ ਕਰਕੇ ਹੀ ਸਾਰੇ ਸਰੀਰ ਰਚੇ ਹੋਏ ਹਨ, ਵਾ:- ਪੌਣ ਆਦਿਕ ਤੱਤਾਂ ਕਰਕੇ ਸਭ ਥਾਈਂ ਸੰਸਾਰ ਦਾ ਖੇਲ ਕੀਤਾ ਹੋਇਆ ਹੈ, ਜਿਸ ਵੇਲੇ ਪ੍ਰਾਣਾਂ

ਰੂਪੀ, ਜਾਂ ਪੌਣ ਰੂਪੀ, ਜਾਂ ਚੇਤਨ ਸੱਤਾ ਰੂਪੀ ਕਲਾ ਖਿਚਦਾ ਹੈ ਤਾਂ ਸਾਰਿਆਂ ਨੂੰ ਢਾਹ ਦੇਂਦਾ ਹੈ। ਉਸ ਪਰਮਾਤਮਾ ਅੱਗੇ ਇਸ ਤਰ੍ਹਾਂ ਬੇਨਤੀ ਕਰੇ॥ ੫॥

## ਭਾਰ ਅਠਾਰਹ ਮਾਲਣਿ ਤੇਰੀ॥ ਚਉਰੁ ਢੁਲੈ ਪਵਣੈ ਲੈ ਫੇਰੀ॥

ਹੇ ਪ੍ਰਭੂ ! ਅਠਾਰਾਂ ਭਾਰ ਬਨਾਸਪਤੀ ਆਪ ਜੀ ਦੀ ਮਾਲਣ ਹੈ ਜੋ ਆਪ ਜੀ ਉਤੇ ਫੁਲ ਚੜ੍ਹਾਂਵਦੀ ਹੈ। ਜੋ ਹਵਾ ਫੇਰੀਆਂ ਲੈਂਦੀ ਹੈ ਇਹ ਆਪ ਜੀ ਦੇ ਸਿਰ ਉਤੇ ਚੌਰ ਝੁਲ ਰਿਹਾ ਹੈ।

## ਚੰਦੁ ਸੂਰਜੁ ਦੁਇ ਦੀਪਕ ਰਾਖੇ ਸਸਿ ਘਰਿ ਸੂਰੁ ਸਮਾਇਦਾ॥ ੬॥

ਹੇ ਪ੍ਰਭੂ ! ਪ੍ਰਕਾਸ਼ ਕਰਨ ਵਾਸਤੇ ਚੰਦ੍ਰਮਾਂ ਤੇ ਸੂਰਜ ਇਹ ਦੋ ਦੀਵੇ ਬਣਾ ਰਖੇ ਹਨ, ਸਸਿ=ਚੰਦ੍ਰਮਾ ਦੇ ਘਰ ਵਿਚ ਦਿਨ ਨੂੰ ਸੂਰਜ ਆ ਕੇ ਸਮਾਂਵਦਾ ਹੈ ਤੇ ਸੂਰਜ ਦੇ ਘਰ ਵਿਚ ਰਾਤ ਨੂੰ ਚੰਦ੍ਰਮਾ ਆ ਕੇ ਸਮਾਂਵਦਾ ਹੈ।

ਅਰਥਾਤ :- ਰਾਤ ਨੂੰ ਜਿਥੇ ਅਕਾਸ਼ ਵਿਚ ਚੰਦ੍ਰਮਾਂ ਹੁੰਦਾ ਹੈ ਓਥੇ ਅਕਾਸ਼ ਘਰ ਵਿਚ ਦਿਨੇ ਸੂਰਜ ਆ ਕੇ ਸਮਾਂਵਦਾ ਹੈ ਤੇ ਦਿਨੇ ਜਿਸ ਅਕਾਸ਼ ਘਰ ਵਿਚ ਸੂਰਜ ਹੁੰਦਾ ਹੈ ਓਸੇ ਅਕਾਸ਼ ਘਰ ਵਿਚ ਰਾਤ ਨੂੰ ਚੰਦ੍ਰਮਾ ਆ ਕੇ ਸਮਾਂਵਦਾ ਹੈ। *ਅਥਵਾ:-* ਚੰਦੁ ਸੂਰਜੁ=ਵੈਰਾਗ, ਗਿਆਨ ਰੂਪੀ ਦੋ ਦੀਵੇ ਬਣਾ ਰਖੇ ਹਨ ਸਸਿ ਘਰਿ=ਸਤੋ ਗੁਣ ਵਸਿਸ਼ਟ, ਵਾ:- ਵੈਰਾਗ ਵਸਿਸ਼ਟ ਅੰਤਹਕਰਣ ਰੂਪੀ ਘਰ ਵਿਚ ਗਿਆਨ ਰੂਪੀ ਸੂਰਜ ਆ ਕੇ ਸਮਾਂਵਦਾ ਹੈ॥ ੬॥

## ਪੰਖੀ ਪੰਚ ਉਡਰਿ ਨਹੀ ਧਾਵਹਿ॥ ਸਫਲਿਓ ਬਿਰਖੁ ਅੰਮ੍ਰਿਤ ਫਲੁ ਪਾਵਹਿ॥

ਸ਼ੁਭ ਗੁਣਾਂ ਰੂਪੀ ਫਲਾਂ ਦੇ ਸਹਿਤ ਜੋ ਗੁਰੂ ਸਾਹਿਬ ਜੀ ਰੂਪ ਸਫਲਿਓ ਬ੍ਰਿਛ ਹਨ ਜੋ ਉਹਨਾਂ ਪਾਸੋਂ ਅੰਮ੍ਰਿਤ=ਅਮਰ ਕਰਨ ਵਾਲੇ ਗਿਆਨ ਫਲ ਨੂੰ ਪਾਂਦੇ ਹਨ ਉਸ ਦੇ ਪੰਜ ਗਿਆਨ ਇੰਦ੍ਰੀਆਂ ਰੂਪੀ ਪੰਛੀ ਉਡ ਕੇ ਵਿਸ਼ਿਆਂ ਵੱਲ ਨਹੀਂ ਦੌੜਦੇ।

## ਗੁਰਮੁਖਿ ਸਹਜਿ ਰਵੈ ਗੁਣ ਗਾਵੈ ਹਰਿ ਰਸੁ ਚੋਗ ਚੁਗਾਇਦਾ॥ ੭॥

ਗੁਰਮੁਖ ਜਨ ਸਹਜੇ ਸਹਜੇ ਨਾਮ ਨੂੰ ਰਵੈ=ਉਚਾਰਦਾ ਹੈ ਤੇ ਪ੍ਰਭੂ ਦੇ ਜਸ ਰੂਪ ਗੁਣਾਂ ਨੂੰ ਗਾਂਵਦਾ ਹੈ ਅਤੇ ਇੰਦ੍ਰੀਆਂ ਨੂੰ ਹਰੀ ਰਸ ਰੂਪੀ ਚੋਗ ਚੁਗਾਂਵਦਾ ਹੈ॥ ੭॥

## ਝਿਲਮਿਲਿ ਝਿਲਕੈ ਚੰਦੁ ਨ ਤਾਰਾ॥ ਸੂਰਜ ਕਿਰਣਿ ਨ ਬਿਜੁਲਿ ਗੈਣਾਰਾ॥

ਉਸ ਪਰਮਾਤਮਾ ਦਾ ਝਿਲ ਮਿਲਿ=ਪ੍ਰਕਾਸ਼ ਵਿਚ ਇਸ ਤਰ੍ਹਾਂ ਝਿਲਕੈ=ਝਮਕ ਰਿਹਾ ਹੈ, ਨਾ ਐਸਾ ਚੰਦ੍ਰਮਾ ਦਾ ਪ੍ਰਕਾਸ਼ ਹੈ ਨਾ ਤਾਰਿਆਂ ਦਾ ਪ੍ਰਕਾਸ਼ ਹੈ, ਨਾ ਸੂਰਜ ਦੀਆਂ ਕਿਰਨਾ ਦਾ ਪ੍ਰਕਾਸ਼ ਹੈ ਨਾ ਹੀ ਗੈਣਾਰਾ=ਅਕਾਸ਼ ਵਿਚ ਬਿਜਲੀ ਦਾ ਪ੍ਰਕਾਸ਼ ਹੈ।

## ਅਕਥੀ ਕਥਉ ਚਿਹਨੁ ਨਹੀ ਕੋਈ ਪੂਰਿ ਰਹਿਆ ਮਨਿ ਭਾਇਦਾ॥ ੮॥

ਉਸ ਅਕਥ ਪ੍ਰਭੂ ਨੂੰ ਕਥਨ ਕਰੋ, ਜਿਸ ਦਾ ਚਿੰਨ ਵਗੈਰਾ ਕੋਈ ਨਹੀਂ ਹੈ, ਉਹ ਸਾਰੇ ਪਰੀਪੂਰਨ ਹੋ ਰਿਹਾ ਹੈ ਓਹੀ ਮੇਰੇ ਮਨ ਵਿਚ ਭਾਉਂਦਾ ਹੈ॥ ੮॥

## ਪਸਰੀ ਕਿਰਣਿ ਜੋਤਿ ਉਜਿਆਲਾ॥ ਕਰਿ ਕਰਿ ਦੇਖੈ ਆਪਿ ਦਇਆਲਾ॥

ਪ੍ਰਤੱਖ ਜੋਤੀ ਦੇ ਉਜਿਆਲੇ ਕਰਕੇ ਸੂਰਜ ਦੀਆਂ ਕਿਰਨਾਂ ਪਸਰ ਰਹੀਆਂ ਹਨ।

*ਅਥਵਾ:-* ਜਿਸ ਵੇਲੇ ਹਿਰਦੇ ਰੂਪ ਅਕਾਸ਼ ਵਿਚ ਗਿਆਨ ਰੂਪ ਸੂਰਜ ਦੀਆਂ ਪ੍ਰਕਾਸ਼ ਰੂਪ ਕਿਰਨਾਂ ਪਸਰੀਆਂ ਤਾਂ ਜੋਤੀ ਦਾ ਪ੍ਰਕਾਸ਼ ਹੋਇਆ, ਵਾ:- ਹਿਰਦੇ ਰੂਪ ਅਕਾਸ਼ ਵਿਚ ਗੁਰੂ ਰੂਪ ਸੂਰਜ ਦੀਆਂ ਉਪਦੇਸ਼ ਰੂਪ ਕਿਰਨਾਂ ਪਸਰੀਆਂ ਤਾਂ ਜੋਤੀ ਪਰਮਾਤਮਾ ਦਾ ਪ੍ਰਕਾਸ਼ ਹੋਇਆ, ਜਾਂ ਜੋਤੀ ਦਾ ਉਜਿਆਲਾ ਹੋਇਆ ਤਾਂ ਸ਼ਾਂਤੀ ਰੂਪ ਕਿਰਨਾਂ ਪਸਰੀਆਂ।

ਉਹ ਆਪ ਹੀ ਦਿਆਲੂ ਪਰਮਾਤਮਾ ਉਤਪਤੀ ਆਦਿਕ ਕਰ ਕਰਕੇ ਵੇਖ ਰਿਹਾ ਹੈ।

**ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ ॥ ੯ ॥**

ਅਨਹਦ=ਇਕ ਰਸ ਰੁਣ ਝੁਣਕਾਰ ਸੰਗਿਆ ਵਾਲੇ ਦਸਮ ਦੁਆਰ ਦੇ ਧੁਨਿ=ਵਾਜੇ ਨਿਰਭਉ ਦੇ ਘਰ ਦਸਮ ਦੁਆਰ ਵਿਚ ਸਦਾ ਵਾਇਦਾ=ਵਜ ਆਉਂਦੇ ਹਨ, ਜਾਂ ਅਨਹਦ=ਇਕ ਰਸ ਰੁਣ ਝੁਣਕਾਰ ਸੰਗਿਆ ਵਾਲੇ ਸਤਿਨਾਮੁ ਵਾਹਿਗੁਰੂ ਰੂਪੀ ਧੁਨਿ=ਵਾਜੇ, ਨਿਰਭਉ ਦੇ ਘਰ=ਸਤਸੰਗ ਵਿਚ ਸਦਾ ਵਜ ਆਉਂਦੇ ਹਨ॥ ੯ ॥

[ਪੰਨਾ ੧੦੩੪]

**ਅਨਹਦੁ ਵਾਜੈ ਭ੍ਰਮੁ ਭਉ ਭਾਜੈ ॥ ਸਗਲ ਬਿਆਪਿ ਰਹਿਆ ਪ੍ਰਭੁ ਛਾਜੈ ॥**

ਅਨਹਦੁ=ਇਕ ਰਸ ਸਤਿਨਾਮੁ ਵਾਹਿਗੁਰੂ ਰੂਪ ਵਾਜਿਆਂ ਦੀ ਧੁਨ ਕਰਕੇ ਭਰਮ ਤੇ ਡਰ ਦੌੜ ਜਾਂਦਾ ਹੈ, ਜਾਂ ਅਨਹਦੁ=ਇਕ ਰਸ, ਵਾ:- ਹਦ ਤੋਂ ਰਹਿਤ ਪਰਮਾਤਮਾ ਦੇ ਵਾਜੈ=ਪ੍ਰਗਟ ਹੋਣ ਕਰਕੇ ਭਰਮ ਤੇ ਡਰ ਦੌੜ ਜਾਂਦਾ ਹੈ। ਛਾਜੈ=ਸੁੰਦਰ ਪ੍ਰਭੂ ਸਾਰਿਆਂ ਵਿਚ ਵਿਆਪ ਰਿਹਾ ਹੈ, ਜਾਂ ਉਹ ਪ੍ਰਭੂ ਸਾਰਿਆਂ ਵਿਚ ਵਿਆਪਕ ਹੋ ਕੇ ਛਾਜੈ=ਸੁਭਾਇਮਾਨ ਹੋ ਰਿਹਾ ਹੈ।

**ਸਭ ਤੇਰੀ ਤੂ ਗੁਰਮੁਖਿ ਜਾਤਾ ਦਰਿ ਸੋਹੈ ਗੁਣ ਗਾਇਦਾ ॥ ੧੦ ॥**

ਹੇ ਪ੍ਰਭੂ ! ਇਹ ਸਾਰੀ ਰਚਨਾ ਤੇਰੀ ਹੈ, ਤੈਨੂੰ ਗੁਰਮੁਖਾਂ ਨੇ ਜਾਣ ਲਿਆ ਹੈ, ਜੋ ਤੇਰੇ ਗੁਣਾਂ ਨੂੰ ਗਾਉਂਦਾ ਹੈ ਉਹ ਤੇਰੇ ਦਰ ਵਿਚ ਸ਼ੋਭਾ ਪਾਉਂਦਾ ਹੈ॥ ੧੦ ॥

**ਆਦਿ ਨਿਰੰਜਨੁ ਨਿਰਮਲੁ ਸੋਈ ॥ ਅਵਰੁ ਨ ਜਾਣਾ ਦੂਜਾ ਕੋਈ ॥**

ਹੇ ਨਿਰੰਜਨ ਪਰਮਾਤਮਾ ! ਤੂੰ ਆਦ ਤੋਂ ਹੀ ਨਿਰਮਲ ਸੋਈ=ਸ਼ੋਭਾ ਵਾਲਾ ਹੈਂ। ਤੇਰੇ ਵਰਗਾ ਮੈਂ ਹੋਰ ਕੋਈ ਦੂਜਾ ਜਾਣਦਾ ਨਹੀਂ ਹਾਂ।

**ਏਕੰਕਾਰੁ ਵਸੈ ਮਨਿ ਭਾਵੈ ਹਉਮੈ ਗਰਬੁ ਗਵਾਇਦਾ ॥ ੧੧ ॥**

ਹੇ ਇਕ ਓਅੰਕਾਰ ! ਜੇ ਤੈਨੂੰ ਭਾਅ ਜਾਵੇ ਤਾਂ ਮਨ ਵਿਚ ਵਸ ਕੇ ਦੇਹ ਦੀ ਹੰਗਤਾ ਪਦਾਰਥਾਂ ਦੀ ਮਮਤਾ ਤੇ ਵਿਦਿਆ ਦਾ ਗਰਬ ਗੁਆ ਦੇਂਦਾ ਹੈਂ, ਜਾਂ ਜੇਹੜਾ ਪੁਰਸ਼ ਹਉਮੈ ਤੇ ਗਰਬ ਨੂੰ ਗੁਆਉਂਦਾ ਹੈ ਉਸ ਦੇ ਮਨ ਵਿਚ ਏਕੰਕਾਰ ਦਾ ਵਸਣਾ ਭਾਉਂਦਾ ਹੈ॥ ੧੧ ॥

**ਅੰਮ੍ਰਿਤੁ ਪੀਆ ਸਤਿਗੁਰਿ ਦੀਆ ॥ ਅਵਰੁ ਨ ਜਾਣਾ ਦੂਆ ਤੀਆ ॥**

ਜਿਨ੍ਹਾਂ ਨੇ ਸਤਿਗੁਰਾਂ ਦਾ ਦਿੱਤਾ ਹੋਇਆ ਨਾਮ ਅੰਮ੍ਰਿਤ ਪੀਤਾ ਹੈ। ਉਹਨਾਂ ਨੇ ਹੋਰ ਕੋਈ ਦੂਆ=ਦ੍ਵੈਤ ਭਾਵ ਤੇ ਤੀਆ=ਤਿੰਨਾਂ ਗੁਣਾਂ ਨੂੰ ਨਹੀਂ ਜਾਣਿਆ।

**ਏਕੋ ਏਕੁ ਸੁ ਅਪਰ ਪਰੰਪਰੁ ਪਰਖਿ ਖਜਾਨੈ ਪਾਇਦਾ ॥ ੧੨ ॥**

ਉਹ ਪਰਮਾਤਮਾ ਅਪਰ=ਦੇਵਤਿਆਂ ਤੋਂ ਪਰੇ ਤੇ ਵਿਸ਼ਨ ਆਦਿਕਾਂ ਤੋਂ ਭੀ ਪਰੇ ਹੈ ਅਤੇ ਇਕੋ ਇਕ ਹੈ,

ਜਗਿਆਸੂਆਂ ਨੂੰ ਪਰਖ ਕੇ ਸਰੂਪ ਖਜ਼ਾਨੇ ਵਿਚ ਪਾਂਵਦਾ ਹੈ॥ ੧੨ ॥

**ਗਿਆਨੁ ਧਿਆਨੁ ਸਚੁ ਗਹਿਰ ਗੰਭੀਰਾ॥ ਕੋਇ ਨ ਜਾਣੈ ਤੇਰਾ ਚੀਰਾ॥**

ਹੇ ਸੱਚੇ ! ਤੇਰਾ ਗਿਆਨ ਗਹਿਰ=ਡੂੰਗਾ ਹੈ, ਤੇ ਧਿਆਨ ਗੰਭੀਰ ਹੈ। ਤੇਰਾ ਚੀਰਾ=ਚਿਠਾ, ਜਾਂ ਦਫਤਰ, ਜਾਂ ਹੁਕਮ ਕੋਈ ਜਾਣ ਨਹੀਂ ਸਕਦਾ ਕਿੱਡਾ ਕੁ ਹੈ।

**ਜੇਤੀ ਹੈ ਤੇਤੀ ਤੁਧੁ ਜਾਚੈ ਕਰਮਿ ਮਿਲੈ ਸੋ ਪਾਇਦਾ॥ ੧੩ ॥**

ਜਿੰਨੀ ਦੁਨੀਆਂ ਹੈ ਸਾਰੀ ਤੇਰੇ ਪਾਸੋਂ ਜਾਚੈ=ਮੰਗਦੀ ਹੈ, ਪਰ ਜੋ ਕਰਮਾਂ ਦਾ ਫਲ ਮਿਲਦਾ ਹੈ ਓਹੀ ਹਰ ਕੋਈ ਪਾਉਂਦਾ ਹੈ, ਵਾ:- ਜਿੰਨੀ ਦੁਨੀਆਂ ਹੈ ਉਹ ਸਾਰੀ ਤੇਰੇ ਕੋ ਹੀ ਮੰਗਦੀ ਹੈ, ਪਰ ਜਿਸ ਨੂੰ ਪੂਰਬਲੇ ਕਰਮ ਚੰਗੇ ਮਿਲੇ ਹਨ ਓਹੀ ਆਪ ਜੀ ਨੂੰ ਪਾਉਂਦਾ ਹੈ॥ ੧੩ ॥

**ਕਰਮੁ ਧਰਮੁ ਸਚੁ ਹਾਥਿ ਤੁਮਾਰੈ॥ ਵੇਪਰਵਾਹ ਅਖੁਟ ਭੰਡਾਰੈ॥**

ਹੇ ਸਚੇ ਪ੍ਰਭੂ ! ਸਚੁ=ਨਿਸਚੇ ਕਰਕੇ ਕਰਮ ਧਰਮ ਸਾਰੇ ਤੁਹਾਡੇ ਹੱਥ ਵਿਚ ਹਨ। ਹੇ ਬੇਪ੍ਰਵਾਹ ! ਆਪ ਜੀ ਦੇ ਭੰਡਾਰੇ ਹਨ।

**ਤੂ ਦਇਆਲੁ ਕਿਰਪਾਲੁ ਸਦਾ ਪ੍ਰਭੁ ਆਪੇ ਮੇਲਿ ਮਿਲਾਇਦਾ॥ ੧੪ ॥**

ਹੇ ਪ੍ਰਭੂ ! ਤੂੰ ਸਦਾ ਦਿਆਲੂ ਹੈਂ ਜਿਸ ਉਤੇ ਤੂੰ ਕਿਰਪਾਲੂ ਹੁੰਦਾ ਹੈਂ, ਉਸ ਨੂੰ ਤੂੰ ਆਪਣੇ ਮੇਲ ਨਾਲ ਮਿਲਾਂਵਦਾ ਹੈਂ॥ ੧੪ ॥

**ਆਪੇ ਦੇਖਿ ਦਿਖਾਵੈ ਆਪੇ॥ ਆਪੇ ਥਾਪਿ ਉਥਾਪੇ ਆਪੇ॥**

ਤੂੰ ਆਪ ਹੀ ਵੇਖਦਾ ਹੈਂ ਤੇ ਆਪ ਹੀ ਵਿਖਾਉਂਦਾ ਹੈ, ਵਾ:- ਜਿਸ ਨੂੰ ਤੂੰ ਆਪ ਦਿਖਾਂਦਾ ਹੈਂ ਓਹੀ ਆਪ ਜੀ ਨੂੰ ਵੇਖਦਾ ਹੈ ਤੇ ਇਸ ਤਰ੍ਹਾਂ ਜਾਣਦਾ ਹੈ ਕਿ ਤੂੰ ਆਪ ਹੀ ਥਾਪਿ=ਉਤਪਤੀ ਕਰਦਾ ਹੈਂ ਤੇ ਆਪ ਹੀ ਸਾਰੇ ਸੰਸਾਰ ਦੀ ਉਥਾਪੇ=ਲੈਤਾ ਕਰਦਾ ਹੈਂ।

**ਆਪੇ ਜੋੜਿ ਵਿਛੋੜੇ ਕਰਤਾ ਆਪੇ ਮਾਰਿ ਜੀਵਾਇਦਾ॥ ੧੫ ॥**

ਕਰਤਾ ਪੁਰਖ ਆਪ ਹੀ ਜੋੜਿ=ਮੇਲਦਾ ਹੈ ਆਪ ਹੀ ਵਿਛੋੜਦਾ ਹੈ, ਆਪ ਹੀ ਮਾਰਦਾ ਹੈ ਅਤੇ ਆਪ ਹੀ ਜੀਵਾਉਂਦਾ ਹੈ॥ ੧੫ ॥

**ਜੇਤੀ ਹੈ ਤੇਤੀ ਤੁਧੁ ਅੰਦਰਿ॥ ਦੇਖਹਿ ਆਪਿ ਬੈਸਿ ਬਿਜ ਮੰਦਰਿ॥**

ਜਿੰਨੀ ਦੁਨੀਆਂ ਹੈ ਤਿਤਨੀ ਸਾਰੀ ਤੇਰੇ ਹੁਕਮ ਅੰਦਰ ਹੈ। ਤੂੰ ਆਪ ਹੀ ਦਸਮ ਦੁਆਰ ਰੂਪੀ ਪੱਕੇ ਮੰਦਰ ਵਿਚ ਬੈਠ ਕੇ ਵੇਖ ਰਿਹਾ ਹੈਂ, ਵਾ:- ਬੈਕੁੰਠ ਧਾਮ ਰੂਪੀ ਪੱਕੇ ਮੰਦਰ ਅੰਦਰ ਬੈਠ ਕੇ ਵੇਖ ਰਿਹਾ ਹੈਂ।

**ਨਾਨਕੁ ਸਾਚੁ ਕਹੈ ਬੇਨੰਤੀ ਹਰਿ ਦਰਸਨਿ ਸੁਖੁ ਪਾਇਦਾ॥੧੬॥੧॥੧੩॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਸੱਚੀ ਬੇਨਤੀ ਕਹਿੰਦਾ ਹਾਂ, ਹੇ ਹਰੀ ! ਆਪ ਜੀ ਦਾ ਦਰਸ਼ਨ ਕਰਕੇ ਹੀ ਮੇਰਾ ਮਨ ਸੁਖ ਨੂੰ ਪਾਉਂਦਾ ਹੈ, ਇਸ ਲਈ ਹਰ ਵੇਲੇ ਮੈਨੂੰ ਆਪ ਜੀ ਦਾ ਦਰਸ਼ਨ ਹੁੰਦਾ ਰਹੇ॥ ੧੬ ॥ ੧ ॥ ੧੩ ॥

## ਮਾਰੂ ਮਹਲਾ ੧ ॥

**ਦਰਸਨੁ ਪਾਵਾ ਜੇ ਤੁਧੁ ਭਾਵਾ ॥ ਭਾਇ ਭਗਤਿ ਸਾਚੇ ਗੁਣ ਗਾਵਾ ॥**

ਹੇ ਸੱਚੇ ! ਮੈਂ ਆਪ ਜੀ ਦੀ ਪ੍ਰੇਮਾ ਭਗਤੀ ਕਰਦਾ ਹਾਂ ਤੇ ਤੇਰੇ ਹੀ ਗੁਣ ਗਾਉਂਦਾ ਹਾਂ। ਪਰ ਜੇ ਆਪ ਜੀ ਨੂੰ ਭਾਵਾਂਗਾ ਤਾਂ ਹੀ ਆਪ ਜੀ ਦਾ ਦਰਸ਼ਨ ਪਾਵਾਂਗਾ।

**ਤੁਧੁ ਭਾਣੇ ਤੂ ਭਾਵਹਿ ਕਰਤੇ ਆਪੇ ਰਸਨ ਰਸਾਇਦਾ ॥ ੧ ॥**

ਹੇ ਕਰਤੇ ਪੁਰਖ ! ਜੋ ਤੇਰੇ ਭਾਣੇ ਵਿਚ ਤੁਰਦਾ ਹੈ ਉਹ ਤੈਨੂੰ ਭਾਉਂਦਾ ਹੈ, ਤੂੰ ਆਪ ਹੀ ਰਸਨਾ ਨੂੰ ਪ੍ਰੇਮ ਰਸ ਵਿਚ ਰਸਾਂਵਦਾ ਹੈਂ ॥ ੧ ॥

**ਸੋਹਨਿ ਭਗਤ ਪ੍ਰਭੂ ਦਰਬਾਰੇ ॥ ਮੁਕਤੁ ਭਏ ਹਰਿ ਦਾਸ ਤੁਮਾਰੇ ॥**

ਹੇ ਪ੍ਰਭੂ ! ਤੇਰੇ ਦਰਬਾਰ ਅੰਦਰ ਤੇਰੇ ਭਗਤ ਸੋਭਦੇ ਹਨ। ਹੇ ਹਰੀ ! ਤੇਰੇ ਦਾਸ ਮੁਕਤ ਰੂਪ ਹੋਏ ਹਨ।

**ਆਪੁ ਗਵਾਇ ਤੇਰੈ ਰੰਗਿ ਰਾਤੇ ਅਨਦਿਨੁ ਨਾਮੁ ਧਿਆਇਦਾ ॥ ੨ ॥**

ਜੋ ਆਪਾ ਭਾਅ ਹੰਕਾਰ ਨੂੰ ਗੁਆ ਕੇ ਤੇਰੇ ਰੰਗਿ=ਪ੍ਰੇਮ ਵਿਚ ਰੱਤੇ ਹੋਏ ਹਨ ਅਤੇ ਰਾਤ ਦਿਨ ਆਪ ਜੀ ਦੇ ਨਾਮ ਨੂੰ ਧਿਆਉਂਦੇ ਹਨ ਉਹ ਦਾਸ ਮੁਕਤ ਰੂਪ ਹੋਏ ਹਨ ॥ ੨ ॥

**ਈਸਰੁ ਬ੍ਰਹਮਾ ਦੇਵੀ ਦੇਵਾ ॥ ਇੰਦ੍ਰ ਤਪੇ ਮੁਨਿ ਤੇਰੀ ਸੇਵਾ ॥**

ਈਸਰੁ=ਸ਼ਿਵ ਜੀ, ਬ੍ਰਹਮਾ, ਦੇਵੀਆਂ, ਦੇਵਤੇ, ਇੰਦ੍ਰ, ਤਪੀ ਤੇ ਮੁਨੀ ਇਤਿਆਦਿਕ ਸਾਰੇ ਤੇਰੀ ਸੇਵਾ ਕਰਦੇ ਹਨ।

**ਜਤੀ ਸਤੀ ਕੇਤੇ ਬਨਵਾਸੀ ਅੰਤੁ ਨ ਕੋਈ ਪਾਇਦਾ ॥ ੩ ॥**

ਕਿਤਨੇ ਹੀ ਜਤੀ, ਸਤੀ ਅਤੇ ਬਨਵਾਸੀ ਹੋਏ ਹਨ, ਪਰ ਹੇ ਭਗਵਾਨ ! ਤੇਰੇ ਅੰਤ ਨੂੰ ਕੋਈ ਭੀ ਪਾਂਵਦਾ ਨਹੀਂ ਹੈ ॥ ੩ ॥

**ਵਿਣੁ ਜਾਣਾਏ ਕੋਇ ਨ ਜਾਣੈ ॥ ਜੋ ਕਿਛੁ ਕਰੇ ਸੁ ਆਪਣ ਭਾਣੈ ॥**

ਤੇਰੇ ਜਣਾਏ ਤੋਂ ਬਿਨਾਂ ਕੋਈ ਭੀ ਤੈਨੂੰ ਜਾਣਦਾ ਨਹੀਂ ਹੈ। ਤੂੰ ਜੋ ਕੁਝ ਭੀ ਕਰਦਾ ਹੈਂ ਸੋ ਆਪਣੇ ਭਾਣੇ ਅਨੁਸਾਰ ਕਰਦਾ ਹੈਂ।

**ਲਖ ਚਉਰਾਸੀਹ ਜੀਅ ਉਪਾਏ ਭਾਣੈ ਸਾਹ ਲਵਾਇਦਾ ॥ ੪ ॥**

ਤੁਸਾਂ ਨੇ ਚੌਰਾਸੀ ਲੱਖ ਕਿਸਮਾਂ ਦੇ ਜੀਵ ਪੈਦਾ ਕੀਤੇ ਹਨ, ਸਭਨਾਂ ਨੂੰ ਤੂੰ ਆਪਣੇ ਭਾਣੇ ਅੰਦਰ ਸੁਾਸ ਦੁਆਉਂਦਾ ਹੈਂ ॥ ੪ ॥

**ਜੋ ਤਿਸੁ ਭਾਵੈ ਸੋ ਨਿਹਚਉ ਹੋਵੈ ॥ ਮਨਮੁਖ ਆਪੁ ਗਣਾਏ ਰੋਵੈ ॥**

ਜੋ ਤਿਸ ਆਪ ਜੀ ਨੂੰ ਭਾਉਂਦਾ ਹੈ ਓਹੀ ਨਿਸਚੇ ਕਰਕੇ ਹੁੰਦਾ ਹੈ। ਮਨਮੁਖ ਪੁਰਸ਼ ਆਪਣੇ ਆਪ ਨੂੰ ਗਿਣਾਉਂਦਾ ਹੈ ਇਸ ਲਈ ਰੋਂਦਾ ਹੈ।

**ਨਾਵਹੁ ਭੁਲਾ ਠਉਰ ਨ ਪਾਏ ਆਇ ਜਾਇ ਦੁਖੁ ਪਾਇਦਾ ॥ ੫ ॥**

ਨਾਮ ਤੋਂ ਭੁਲਾ ਹੋਇਆ ਠਹਿਰਣਾ ਨਹੀਂ ਪਾਂਦਾ, ਆਇ ਜਾਇ=ਜਨਮ ਮਰਨ ਦੇ ਦੁੱਖ ਨੂੰ ਪਾਂਦਾ ਹੈ॥ ੫॥

**ਨਿਰਮਲ ਕਾਇਆ ਊਜਲ ਹੰਸਾ॥ ਤਿਸੁ ਵਿਚਿ ਨਾਮੁ ਨਿਰੰਜਨ ਅੰਸਾ॥**

ਉਸ ਗੁਰਮੁਖ ਦੀ ਕਾਇਆਂ ਭੀ ਨਿਰਮਲ ਹੈ ਤੇ ਹੰਸਾ=ਜੀਵਾਤਮਾ ਭੀ ਉੱਜਲ ਹੈ। ਜਿਸ ਵਿਚ ਨਿਰੰਜਨ. ਦਾ ਨਾਮ ਅੰਸਾ=ਥੋੜ੍ਹਾ ਮਾਤ੍ਰ ਹੈ।

**ਸਗਲੇ ਦੂਖ ਅੰਮ੍ਰਿਤੁ ਕਰਿ ਪੀਵੈ ਬਾਹੁੜਿ ਦੂਖੁ ਨ ਪਾਇਦਾ॥ ੬॥**

ਉਹ ਸਾਰਿਆਂ ਦੁਖਾਂ ਨੂੰ ਅੰਮ੍ਰਿਤ ਰੂਪ ਜਾਣ ਕੇ ਪੀਂਦਾ ਹੈ, ਜਿਵੇਂ ਮੀਰਾਂ ਬਾਈ ਨੇ ਵਿਹੁ ਅੰਮ੍ਰਿਤ ਰੂਪ ਜਾਣ ਕੇ ਪੀ ਲਈ ਸੀ, ਉਹ ਫਿਰ ਕਦੇ ਦੁੱਖਾਂ ਨੂੰ ਪਾਂਦਾ ਨਹੀਂ ਹੈ॥ ੬॥

**ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ ਭੋਗਹੁ ਰੋਗ ਸੁ ਅੰਤਿ ਵਿਗੋਵੈ॥**

ਬਹੁਤੇ ਸਵਾਦਾਂ ਤੋਂ ਦੁੱਖ ਹੀ ਪ੍ਰਾਪਤ ਹੁੰਦਾ ਹੈ। ਭੋਗਾਂ ਤੋਂ ਰੋਗ ਹੁੰਦੇ ਹਨ ਅਤੇ ਉਹ ਭੋਗ ਅੰਤ ਸਮੇਂ ਜੀਵ ਨੂੰ ਵਿਗੋਵੈ=ਖਰਾਬ ਕਰਦੇ ਹਨ।

**ਹਰਖਹੁ ਸੋਗੁ ਨ ਮਿਟਈ ਕਬਹੂ ਵਿਣੁ ਭਾਣੇ ਭਰਮਾਇਦਾ॥ ੭॥**

ਹਰਖ ਤੋਂ ਸੋਗ ਹੁੰਦਾ ਹੈ ਜੋ ਕਦੇ ਭੀ ਮਿਟਦਾ ਨਹੀਂ ਹੈ ਅਤੇ ਭਾਣੇ ਵਿਚ ਤੁਰੇ ਤੋਂ ਬਿਨਾਂ ਜੂਨੀਆਂ ਵਿਚ ਭਰਮਦਾ ਰਹਿੰਦਾ ਹੈ॥ ੭॥

**ਗਿਆਨ ਵਿਹੂਣੀ ਭਵੈ ਸਬਾਈ॥ ਸਾਚਾ ਰਵਿ ਰਹਿਆ ਲਿਵ ਲਾਈ॥**

ਬ੍ਰਹਮ ਗਿਆਨ ਦੇ ਪ੍ਰਾਪਤ ਹੋਏ ਤੋਂ ਬਿਨਾਂ ਸਾਰੀ ਦੁਨੀਆਂ ਭੌਂਦੀ ਫਿਰਦੀ ਹੈ। ਜੋ ਸੱਚਾ ਸਾਰਿਆਂ ਵਿਚ ਰਵਿ ਰਿਹਾ ਹੈ ਗਿਆਨੀਆਂ ਨੇ ਉਸ ਵਿਚ ਪ੍ਰਭੂ ਲਿਵ=ਬਿਰਤੀ ਲਗਾਈ ਹੈ।

**ਨਿਰਭਉ ਸਬਦੁ ਗੁਰੂ ਸਚੁ ਜਾਤਾ ਜੋਤੀ ਜੋਤਿ ਮਿਲਾਇਦਾ॥ ੮॥**

ਗੁਰਾਂ ਦੇ ਸ਼ਬਦ ਕਰਕੇ ਜਿਸ ਨੇ ਸੱਚੇ ਨਿਰਭਉ ਨੂੰ ਜਾਤਾ=ਜਾਣਿਆ ਹੈ, ਉਸ ਦੀ ਜੋਤ ਨੂੰ ਜੋਤੀ= ਪਰਮਾਤਮਾ ਆਪਣੇ ਨਾਲ ਮਿਲਾ ਲੈਂਦਾ ਹੈ॥ ੮॥

**ਅਟਲੁ ਅਡੋਲੁ ਅਤੋਲੁ ਮੁਰਾਰੇ॥ ਖਿਨ ਮਹਿ ਢਾਹੇ ਫੇਰਿ ਉਸਾਰੇ॥**

ਉਹ ਮੁਰਾਰੀ ਪਰਮਾਤਮਾ ਅਟੱਲ ਹੈ, ਅਡੋਲ ਹੈ, ਅਤੋਲ ਹੈ। ਆਪਣੀ ਇੱਛਾ ਅਨੁਸਾਰ ਇਕ ਖਿਨ ਵਿਚ ਢਾਹੁੰਦਾ ਹੈ ਅਤੇ ਫੇਰ ਉਸਾਰ ਦੇਂਦਾ ਹੈ।

**ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ ਸਬਦਿ ਭੇਦਿ ਪਤੀਆਇਦਾ॥ ੯॥**

ਉਸ ਦਾ ਕੋਈ ਰੂਪ ਰੇਖ ਨਹੀਂ ਹੈ, ਉਸ ਦੀ ਮਰਯਾਦਾ ਦੀ ਕੀਮਤ ਭੀ ਨਹੀਂ ਪੈਂਦੀ, ਜੋ ਗੁਰ ਸ਼ਬਦ ਦਾ ਭੇਦੀ ਹੈ ਓਹੀ ਓਸੇ 'ਪਰ ਪਤੀਆਇਦਾ=ਭਰੋਸਾ ਕਰਦਾ ਹੈ॥ ੯॥

[ਪੰਨਾ ੧੦੩੫]

**ਹਮ ਦਾਸਨ ਕੇ ਦਾਸ ਪਿਆਰੇ॥ ਸਾਧਿਕ ਸਾਚ ਭਲੇ ਵੀਚਾਰੇ॥**

ਜੋ ਪ੍ਰਭੂ ਦੇ ਪਿਆਰੇ ਸਾਧਿਕ ਸਾਚ=ਸੱਚ ਦੀ ਸਾਧਨਾ ਕਰਨ ਵਾਲੇ ਤੇ ਭਲੇ ਵੀਚਾਰੇ=ਚੰਗੀ ਵਿਚਾਰ ਵਾਲੇ

ਹਨ, ਅਸੀਂ ਉਹਨਾਂ ਦੇ ਦਾਸਾਂ ਦੇ ਦਾਸ ਹਾਂ।

**ਮੰਨੇ ਨਾਉ ਸੋਈ ਜਿਣਿ ਜਾਸੀ ਆਪੇ ਸਾਚੁ ਦ੍ਰਿੜਾਇਦਾ॥ ੧੦॥**

ਜੋ ਪ੍ਰਭੂ ਦੇ ਨਾਮ ਨੂੰ ਮੰਨਦਾ ਹੈ ਓਹੀ ਮਨੁੱਖ ਦੇਹ ਰੂਪ ਬਾਜੀ ਨੂੰ ਜਿੱਤ ਜਾਂਦਾ ਹੈ ਅਤੇ ਹੋਰਨਾਂ ਨੂੰ ਆਪ ਹੀ ਸੱਚ ਨਾਮ ਦ੍ਰਿੜ ਕਰਵਾਉਂਦਾ ਹੈ॥ ੧੦॥

**ਪਲੈ ਸਾਚੁ ਸਚੇ ਸਚਿਆਰਾ॥ ਸਾਚੇ ਭਾਵੈ ਸਬਦੁ ਪਿਆਰਾ॥**

ਜਿਸ ਦੇ ਬੁੱਧੀ ਰੂਪ ਪੱਲੇ ਵਿਚ ਸੱਚ ਨਾਮ ਹੈ, ਉਹ ਸੱਚੇ ਪੁਰਸ਼ ਸਚਿਆਰ ਹਨ। ਜੋ ਗੁਰ ਸ਼ਬਦ ਦਾ ਪਿਆਰਾ ਹੈ ਓਹੀ ਸੱਚੇ ਨੂੰ ਭਾਂਵਦਾ ਹੈ।

**ਤ੍ਰਿਭਵਣਿ ਸਾਚੁ ਕਲਾ ਧਰਿ ਥਾਪੀ ਸਾਚੇ ਹੀ ਪਤੀਆਇਦਾ॥ ੧੧॥**

ਤਿੰਨਾਂ ਲੋਕਾਂ ਵਿਚ ਜਿਸ ਸੱਚ ਨੇ ਆਪਣੀ ਕਲਾ=ਸ਼ਕਤੀ ਧਾਰ ਕੇ ਮਰਯਾਦਾ ਥਾਪੀ ਹੈ, ਉਹ ਸੱਚਿਆਂ ਉਤੇ ਹੀ ਪ੍ਰਸੰਨ ਹੁੰਦਾ ਹੈ॥ ੧੧॥

**ਵਡਾ ਵਡਾ ਆਖੈ ਸਭੁ ਕੋਈ॥ ਗੁਰ ਬਿਨੁ ਸੋਝੀ ਕਿਨੈ ਨ ਹੋਈ॥**

ਸਭ ਕੋਈ ਉਸ ਨੂੰ ਵੱਡਾ ਵੱਡਾ ਤਾਂ ਆਖਦਾ ਹੈ। ਪਰ ਗੁਰੂ ਤੋਂ ਬਿਨਾਂ ਉਸ ਦੀ ਸੋਝੀ ਕਿਸੇ ਨੂੰ ਨਹੀਂ ਹੋਈ।

**ਸਾਚਿ ਮਿਲੈ ਸੋ ਸਾਚੇ ਭਾਏ ਨਾ ਵੀਛੁੜਿ ਦੁਖੁ ਪਾਇਦਾ॥ ੧੨॥**

ਜੋ ਸੱਚੇ ਸਤਸੰਗ ਵਿਚ ਮਿਲੇ ਹਨ ਉਹ ਸੱਚੇ ਨੂੰ ਭਾਅ ਗਏ ਹਨ, ਜਾਂ ਜੋ ਸੱਚ ਨੂੰ ਭਾਏ ਹਨ ਉਹ ਸੱਚ ਵਿਚ ਮਿਲ ਗਏ ਹਨ, ਉਹ ਫਿਰ ਉਸ ਨਾਲੋਂ ਵਿਛੜ ਕੇ ਦੁਖ ਨਹੀਂ ਪਾਉਂਦੇ, ਜਾਂ ਵਿਛੋੜੇ ਦਾ ਦੁਖ ਨਹੀਂ ਪਾਉਂਦੇ॥ ੧੨॥

**ਧੁਰਹੁ ਵਿਛੁੰਨੇ ਧਾਹੀ ਰੁੰਨੇ॥ ਮਰਿ ਮਰਿ ਜਨਮਹਿ ਮੁਹਲਤਿ ਪੁੰਨੇ॥**

ਜੋ ਧੁਰੋਂ ਪਰਮੇਸ਼ਰ ਤੋਂ ਵਿਛੜੇ ਹੋਏ ਹਨ ਓਹ ਧਾਹਾਂ ਮਾਰ ਮਾਰ ਕੇ ਰੋਂਦੇ ਹਨ ਅਤੇ ਮੁਹਲਿਤ ਪੁੰਨੇ=ਉਮਰਾ ਦੇ ਪੂਰੇ ਹੋਣ ਤੇ ਮਰਦੇ ਜੰਮਦੇ ਰਹਿੰਦੇ ਹਨ।

**ਜਿਸੁ ਬਖਸੇ ਤਿਸੁ ਦੇ ਵਡਿਆਈ ਮੇਲਿ ਨ ਪਛੋਤਾਇਦਾ॥ ੧੩॥**

ਜਿਸ ਦੇ ਔਗੁਣ ਬਖਸ਼ਦਾ ਹੈ ਉਸ ਨੂੰ ਵਡਿਆਈ ਦੇਂਦਾ ਹੈ, ਜਿਸ ਨੂੰ ਆਪਣੇ ਨਾਲ ਮੇਲ ਲੈਂਦਾ ਹੈ ਉਹ ਫਿਰ ਪਛੁਤਾਂਦਾ ਨਹੀਂ ਹੈ॥ ੧੩॥

ਉਸ ਦਾ ਨਿਸਚਾ ਇਸ ਤਰ੍ਹਾਂ ਹੋ ਜਾਂਦਾ ਹੈ ਕਿ-

**ਆਪੇ ਕਰਤਾ ਆਪੇ ਭੁਗਤਾ॥ ਆਪੇ ਤ੍ਰਿਪਤਾ ਆਪੇ ਮੁਕਤਾ॥**

ਉਹ ਪਰਮੇਸ਼ਰ ਆਪ ਹੀ ਸਭ ਕੁਝ ਕਰਦਾ ਹੈ, ਆਪ ਹੀ ਫਲ ਭੋਗਦਾ ਹੈ। ਆਪ ਹੀ ਤ੍ਰਿਪਤ ਹੁੰਦਾ ਹੈ ਆਪ ਹੀ ਸਭ ਤੋਂ ਮੁਕਤ ਰੂਪ ਹੈ।

**ਆਪੇ ਮੁਕਤਿ ਦਾਨੁ ਮੁਕਤੀਸਰੁ ਮਮਤਾ ਮੋਹੁ ਚੁਕਾਇਦਾ॥ ੧੪॥**

ਮੁਕਤੀ ਸਰੁ=ਮੁਕਤੀ ਦਾ ਮਾਲਕ ਪਰਮੇਸ਼ਰ ਆਪ ਹੀ ਮੁਕਤੀ ਦਾਨ ਦੇਂਦਾ ਹੈ, ਆਪ ਹੀ ਸਰੀਰ ਦੀ

ਮਮਤਾ ਅਤੇ ਮੋਹ=ਅਗਿਆਨ ਨੂੰ ਦੂਰ ਕਰਦਾ ਹੈ॥ ੧੪॥

**ਦਾਨਾ ਕੈ ਸਿਰਿ ਦਾਨੁ ਵੀਚਾਰਾ॥ ਕਰਣ ਕਾਰਣ ਸਮਰਥੁ ਅਪਾਰਾ॥**

ਦਾਨਾ=ਦਾਤਿਆਂ ਦੇ ਵਿਚੋਂ ਸਿਰਿ=ਸ਼ਰੋਮਣੀ ਦਾਨੀ ਵੀਚਾਰੀਦਾ ਹੈ। ਫਿਰ ਉਹ ਅਪਾਰ ਪ੍ਰਭੂ ਸਭ ਕਾਰਨਾਂ ਦੇ ਕਰਨੇ ਨੂੰ ਸਮਰੱਥ ਹੈ।

**ਕਰਿ ਕਰਿ ਵੇਖੈ ਕੀਤਾ ਅਪਣਾ ਕਰਣੀ ਕਾਰ ਕਰਾਇਦਾ॥ ੧੫॥**

ਆਪਣੇ ਕੀਤੇ ਪ੍ਰਪੰਚ ਨੂੰ ਆਪ ਹੀ ਕਰ ਕਰਕੇ ਵੇਖਣਾ ਕਰਦਾ ਹੈ, ਆਪ ਹੀ ਸ਼ੁਭ ਕਰਣੀ ਭਗਤੀ ਦੀ ਕਾਰ ਨੂੰ ਕਰਾਉਂਦਾ ਹੈ॥ ੧੫॥

**ਸੇ ਗੁਣ ਗਾਵਹਿ ਸਾਚੇ ਭਾਵਹਿ॥ ਤੁਝ ਤੇ ਉਪਜਹਿ ਤੁਝ ਮਾਹਿ ਸਮਾਵਹਿ॥**

ਹੇ ਸਚੇ ! ਜੋ ਆਪ ਜੀ ਨੂੰ ਭਾਂਵਦੇ ਹਨ ਓਹੀ ਆਪ ਜੀ ਦੇ ਗੁਣਾਂ ਨੂੰ ਗਾਂਵਦੇ ਹਨ। ਉਹ ਤੇਰੇ ਤੋਂ ਪੈਦਾ ਹੋਏ ਹਨ ਅੰਤ ਨੂੰ ਤੇਰੇ ਵਿਚ ਹੀ ਅਭੇਦ ਹੋ ਜਾਂਦੇ ਹਨ।

**ਨਾਨਕੁ ਸਾਚੁ ਕਹੈ ਬੇਨੰਤੀ ਮਿਲਿ ਸਾਚੇ ਸੁਖੁ ਪਾਇਦਾ॥ ੧੬॥ ੨॥ ੧੪॥**

ਗੁਰੂ ਜੀ ਕਥਨ ਕਰਦੇ ਹਨ— ਜੋ ਸੱਚੀ ਬੇਨਤੀ ਕਹਿੰਦਾ ਹੈ ਓਹ ਸੱਚੇ ਨਾਲ ਹੀ ਮਿਲ ਕੇ ਸੁਖ ਪਾਉਂਦਾ ਹੈ॥ ੧੬॥ ੨॥ ੧੪॥

## ਮਾਰੂ ਮਹਲਾ ੧॥

ਗੁਰੂ ਸਾਹਿਬ ਜੀ ਇਸ ਸੋਲਹੇ ਵਿਚ ੧੩ ਪਉੜੀਆਂ ਤੱਕ ਮਹਾਂ ਪਰਲੋ ਦਾ ਪ੍ਰਕਾਰ ਵਿਖਾਉਂਦੇ ਹਨ ਫੇਰ ਤਿੰਨ ਪਉੜੀਆਂ ਵਿਚ ਉਤਪਤੀ ਦਾ ਪ੍ਰਕਾਰ ਦੱਸਣਗੇ।

**ਅਰਬਦ ਨਰਬਦ ਧੁੰਧੂਕਾਰਾ॥ ਧਰਣਿ ਨ ਗਗਨਾ ਹੁਕਮੁ ਅਪਾਰਾ॥**

ਮਹਾਂ ਪਰਲੋ ਕਾਲ ਮੇਂ ਅਰਬਦ ਨਰਬਦ=ਗਿਣਤੀ ਤੋਂ ਅਨਗਿਣਤ ਹੀ, ਭਾਵ ਬਹੁਤ ਕਾਲ ਧੁੰਧੂਕਾਰ ਰਿਹਾ, ਵਾ:-ਸੌ ਕ੍ਰੋੜ ਦਾ ਅਰਬ ਤੇ ਦਸ ਅਰਬ ਦਾ ਖਰਬ ਹੁੰਦਾ ਹੈ, ਅਰਬਦ=ਅਰਬ ਤੇ ਨਰਬਦ=ਖਰਬ. ਇਤਨਾਂ ਸਮਾਂ ਧੁੰਧੂਕਾਰ ਰਿਹਾ। ਉਸ ਵੇਲੇ ਨਾ ਧਰਤੀ, ਨਾ ਗਗਨ=ਅਕਾਸ਼ ਤੇ ਨਾ ਹੀ ਅਪਾਰ ਹੁਕਮ ਦੇ ਕਰਨ ਵਾਲਾ ਸੀ। ਵਾ:-ਉਸ ਵੇਲੇ ਨਾ ਧਰਤੀ ਨਾ ਅਕਾਸ਼ ਸੀ, ਇਕ ਹੁਕਮ ਦੇ ਕਰਨ ਵਾਲਾ ਅਪਾਰ ਪ੍ਰਭੂ ਹੀ ਸੀ।

**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ ਸੁੰਨ ਸਮਾਧਿ ਲਗਾਇਦਾ॥ ੧॥**

ਉਸ ਵੇਲੇ ਨਾ ਦਿਨ ਨਾ ਰੈਨਿ=ਰਾਤ ਸੀ, ਨਾ ਹੀ ਚੰਦ੍ਰਮਾਂ ਸੂਰਜ ਸੀ, ਇਕ ਪਰਮੇਸ਼ਰ ਹੀ ਅਫੁਰ ਸਮਾਧੀ ਨੂੰ ਲਗਾ ਰਿਹਾ ਸੀ॥ ੧॥

**ਖਾਣੀ ਨ ਬਾਣੀ ਪਉਣ ਨ ਪਾਣੀ॥ ਓਪਤਿ ਖਪਤਿ ਨ ਆਵਣ ਜਾਣੀ॥**

ਨਾ ਚਾਰੇ ਖਾਣੀਆਂ ਸਨ, ਨਾ ਚਾਰੇ ਬਾਣੀਆਂ ਸਨ, ਪੌਣ-ਪਾਣੀ ਭੀ ਨਹੀਂ ਸੀ। ਉਤਪਤੀ ਤੇ ਖਪਤਿ= ਮਰਨਾ ਭੀ ਨਹੀਂ ਸੀ ਅਤੇ ਕਹੀਂ ਔਣਾ ਜਾਣਾ ਭੀ ਨਹੀਂ ਸੀ।

**ਖੰਡ ਪਤਾਲ ਸਪਤ ਨਹੀ ਸਾਗਰ ਨਦੀ ਨ ਨੀਰੁ ਵਹਾਇਦਾ॥ ੨॥**

ਨੌਂ ਖੰਡ, ਸਤ ਪਤਾਲ, ਸਤ ਸਮੁੰਦਰ ਭੀ ਨਹੀਂ ਸਨ, ਨਦੀਆਂ ਵਿਚ ਨੀਰੁ=ਜਲ ਭੀ ਨਹੀਂ ਚਲਦਾ

ਸੀ॥ ੨॥

**ਨਾ ਤਦਿ ਸੁਰਗੁ ਮਛੁ ਪਇਆਲਾ॥ ਦੋਜਕੁ ਭਿਸਤੁ ਨਹੀ ਖੈ ਕਾਲਾ॥**

ਤਿਸ ਵੇਲੇ ਸੁਰਗ, ਮਛੁ=ਮਾਤ ਲੋਕੁ, ਪਇਆਲਾ=ਪਤਾਲ ਇਹ ਤਿੰਨੇ ਲੋਕ ਨਹੀਂ ਸਨ ਮੁਸਲਮਾਨਾਂ ਦੀ ਬੋਲੀ ਅਨੁਸਾਰ ਦੋਜਕੁ=ਨਰਕ, ਭਿਸਤੁ=ਸੁਰਗ ਨਹੀਂ ਸੀ, ਸਭ ਦੇ ਖੈ ਕਰਨ ਵਾਲਾ ਕਾਲ ਭੀ ਨਹੀਂ ਸੀ।

**ਨਰਕੁ ਸੁਰਗੁ ਨਹੀ ਜੰਮਣੁ ਮਰਣਾ ਨਾ ਕੋ ਆਇ ਨ ਜਾਇਦਾ॥ ੩॥**

ਹਿੰਦੂਆਂ ਦੇ ਮਤ ਅਨੁਸਾਰ ਨਾ ਨਰਕ ਸੁਰਗ ਸੀ, ਨਾ ਜੰਮਣਾ ਮਰਨਾ ਸੀ, ਨਾ ਕੋਈ ਕਿਤੇ ਆਉਂਦਾ ਸੀ ਨਾ ਕੋਈ ਜਾਂਦਾ ਸੀ।

**ਬ੍ਰਹਮਾ ਬਿਸਨੁ ਮਹੇਸੁ ਨ ਕੋਈ॥ ਅਵਰੁ ਨ ਦੀਸੈ ਏਕੋ ਸੋਈ॥**

ਬ੍ਰਹਮਾ, ਵਿਸ਼ਨੂੰ, ਸ਼ਿਵ ਜੀ ਇਨ੍ਹਾਂ ਦੇਵਤਿਆਂ ਵਿਚੋਂ ਭੀ ਕੋਈ ਨਹੀਂ ਸੀ, ਹੋਰ ਕੋਈ ਨਹੀਂ ਦਿੱਸਦਾ ਸੀ ਇਕ ਉਹ ਪਰਮਾਤਮਾ ਹੀ ਸੀ।

**ਨਾਰਿ ਪੁਰਖੁ ਨਹੀ ਜਾਤਿ ਨ ਜਨਮਾ ਨਾ ਕੋ ਦੁਖੁ ਸੁਖੁ ਪਾਇਦਾ॥ ੪॥**

ਇਸਤ੍ਰੀ ਪੁਰਖ ਨਹੀਂ ਸੀ, ਨਾ ਜਾਤੀ ਸੀ ਨਾ ਕੋਈ ਜਨਮਿਆਂ ਸੀ ਅਤੇ ਨਾ ਹੀ ਕੋਈ ਦੁੱਖ ਸੁਖ ਨੂੰ ਪਾਉਂਦਾ ਸੀ॥ ੪॥

**ਨਾ ਤਦਿ ਜਤੀ ਸਤੀ ਬਨਵਾਸੀ॥ ਨਾ ਤਦਿ ਸਿਧ ਸਾਧਿਕ ਸੁਖਵਾਸੀ॥**

ਤਦੋਂ ਜਤੀ, ਸਤੀ, ਬਨਵਾਸੀ ਭੀ ਕੋਈ ਨਹੀਂ ਸੀ। ਨਾ ਹੀ ਤਦੋਂ ਸਿਧ ਸਾਧਿਕ ਸੀ ਅਤੇ ਨਾ ਹੀ ਕੋਈ ਸੁਖਾਂ ਵਿਚ ਵਸਣ ਵਾਲਾ ਸੁਖੀ ਜੀਊੜਾ ਸੀ।

**ਜੋਗੀ ਜੰਗਮ ਭੇਖੁ ਨ ਕੋਈ ਨਾ ਕੋ ਨਾਥੁ ਕਹਾਇਦਾ॥ ੫॥**

ਜੋਗੀ, ਜੰਗਮ ਆਦਿਕ ਕੋਈ ਭੇਖ ਭੀ ਨਹੀਂ ਸੀ ਅਤੇ ਨਾ ਹੀ ਕੋਈ ਆਪਣੇ ਆਪ ਨੂੰ ਨਾਥ ਕਹਾਉਂਦਾ ਸੀ॥ ੫॥

**ਜਪ ਤਪ ਸੰਜਮ ਨਾ ਬ੍ਰਤ ਪੂਜਾ॥ ਨਾ ਕੋ ਆਖਿ ਵਖਾਣੈ ਦੂਜਾ॥**

ਜਪ, ਤਪ, ਸੰਜਮ ਕਰਨਾ ਅਤੇ ਵਰਤ ਰਖਣੇ ਠਾਕੁਰ ਪੂਜਾ ਕਰਨੀ ਇਤਿਆਦਿਕ ਕੁਝ ਭੀ ਨਹੀਂ ਸੀ। ਨਾ ਹੀ ਕੋਈ ਦੂਜਾ ਆਖਿ=ਮੂੰਹ ਦੁਆਰਾ ਆਖ ਕੇ ਕਥਨ ਕਰਨ ਵਾਲਾ ਸੀ।

**ਆਪੇ ਆਪਿ ਉਪਾਇ ਵਿਗਸੈ ਆਪੇ ਕੀਮਤਿ ਪਾਇਦਾ॥ ੬॥**

ਆਪਣੇ ਤੋਂ ਆਪ ਹੀ ਮਹਾਂ ਪਰਲੋ ਦਾ ਸਰੂਪ ਉਤਪੰਨ ਕਰਕੇ ਖੁਸ਼ ਹੋ ਰਿਹਾ ਸੀ ਅਤੇ ਆਪ ਹੀ ਪਰਲੋ ਦੀ ਕੀਮਤ ਨੂੰ ਪਾਂਦਾ ਸੀ ਕਿ ਇਤਨਾਂ ਚਿਰ ਮਹਾਂ ਪਰਲੋ ਰਖਣੀ ਹੈ॥ ੬॥

**ਨਾ ਸੁਚਿ ਸੰਜਮੁ ਤੁਲਸੀ ਮਾਲਾ॥ ਗੋਪੀ ਕਾਨੁ ਨ ਗਊ ਗੋੁਆਲਾ॥**

ਸੁਚਿ=ਪਵਿਤ੍ਰਤਾ, ਸੰਜਮੁ=ਇੰਦ੍ਰੀਆਂ ਦਾ ਦਮਨ ਕਰਨਾ, ਤੁਲਸੀ ਦੀ ਮਾਲਾ ਆਦਿਕ ਕੁਝ ਭੀ ਨਹੀਂ ਸੀ। ਗੋਪੀਆਂ, ਕਾਨੁ=ਕ੍ਰਿਸ਼ਨ ਅਤੇ ਗਊਆਂ ਤੇ ਗੁਆਲੇ ਭੀ ਨਹੀਂ ਸਨ।

**ਤੰਤੁ ਮੰਤੁ ਪਾਖੰਡੁ ਨ ਕੋਈ ਨਾ ਕੋ ਵੰਸੁ ਵਜਾਇਦਾ॥ ੭॥**

ਜੰਤ੍ਰ, ਤੰਤ੍ਰ, ਮੰਤ੍ਰ ਆਦਿਕ ਕੋਈ ਪਖੰਡ ਨਹੀਂ ਸੀ ਅਤੇ ਨਾ ਹੀ ਕੋਈ ਬੰਸਰੀ ਨੂੰ ਵਜਾਂਦਾ ਸੀ॥ ੭॥

**ਕਰਮ ਧਰਮ ਨਹੀ ਮਾਇਆ ਮਾਖੀ॥ ਜਾਤਿ ਜਨਮੁ ਨਹੀ ਦੀਸੈ ਆਖੀ॥**

ਕਰਮ ਧਰਮ ਨਹੀਂ ਸੀ ਨਾ ਹੀ ਮਾਇਆ ਰੂਪ ਮੱਖੀ ਸੀ। ਜਾਤੀ ਜਨਮ ਆਦਿਕ ਕੁਝ ਭੀ ਅੱਖਾਂ ਨਾਲ ਦਿੱਸਦਾ ਨਹੀਂ ਸੀ।

**ਮਮਤਾ ਜਾਲੁ ਕਾਲੁ ਨਹੀ ਮਾਥੈ ਨਾ ਕੋ ਕਿਸੈ ਧਿਆਇਦਾ॥ ੮॥**

ਮਮਤਾ ਦਾ ਜਾਲੁ=ਫਾਹ ਅਤੇ ਸਿਰ 'ਪਰ ਕਾਲ ਭੀ ਨਹੀਂ ਸੀ ਅਤੇ ਨਾ ਹੀ ਕੋਈ ਕਿਸੇ ਨੂੰ ਧਿਆਉਂਦਾ ਸੀ॥ ੮॥

**ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ॥ ਨਾ ਤਦਿ ਗੋਰਖੁ ਨਾ ਮਾਛਿੰਦੋ॥**

ਨਾ ਨਿੰਦੁ=ਨਿੰਦਿਆ, ਨਾ ਬਿੰਦੁ=ਉਸਤਤੀ ਸੀ, ਜਾਂ ਨਾ ਕੋਈ ਨਿੰਦਿਆਂ ਦੇ ਬਿੰਦੁ=ਜਾਨਣ ਵਾਲਾ ਸੀ ਨਾ ਜੀਵ ਤੇ ਨਾ ਹੀ ਜਿੰਦੋ=ਈਸ਼ਵਰ ਸੀ, ਤਦੋਂ ਨਾ ਗੋਰਖ ਨਾਥ ਸੀ, ਨਾ ਹੀ ਮਛਿੰਦ੍ਰ ਨਾਥ ਸੀ।

**ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ ਨਾ ਕੋ ਗਣਤ ਗਣਾਇਦਾ॥ ੯॥**

ਤਦੋਂ ਗਿਆਨ ਧਿਆਨ ਭੀ ਨਹੀਂ ਸੀ, ਨਾ ਹੀ ਕਿਸੇ ਕੁਲ ਦੀ ਉਤਪਤੀ ਸੀ ਅਤੇ ਨਾ ਹੀ ਕੋਈ ਗਿਣਤੀਆਂ ਨੂੰ ਗਿਣਦਾ ਸੀ॥ ੯॥

[ਪੰਨਾ ੧੦੩੬]

**ਵਰਨ ਭੇਖ ਨਹੀ ਬ੍ਰਹਮਣ ਖਤ੍ਰੀ॥ ਦੇਉ ਨ ਦੇਹੁਰਾ ਗਊ ਗਾਇਤ੍ਰੀ॥**

ਬ੍ਰਾਹਮਣ, ਖਤ੍ਰੀ ਆਦਿਕ ਕੋਈ ਵਰਨ ਨਹੀਂ ਸੀ ਨਾ ਹੀ ਕੋਈ ਭੇਖ ਸੀ, ਨਾ ਦੇਉ=ਦੇਵਤਾ, ਨਾ ਦੇਹੁਰਾ= ਮੰਦਰ, ਨਾ ਹੀ ਗਊ ਤੇ ਗਾਇਤ੍ਰੀ ਸੀ।

**ਹੋਮ ਜਗ ਨਹੀ ਤੀਰਥਿ ਨਾਵਣੁ ਨਾ ਕੋ ਪੂਜਾ ਲਾਇਦਾ॥ ੧੦॥**

ਹੋਮ=ਹਮਨ, ਤੇ ਯੱਗ ਆਦਿਕਾਂ ਦੇ ਕਰਨ ਦੀ ਕੋਈ ਕਿਰਿਆ ਨਹੀਂ ਸੀ, ਤੀਰਥਾਂ ਦਾ ਇਸ਼ਨਾਨ ਭੀ ਨਹੀਂ ਸੀ ਅਤੇ ਨਾ ਹੀ ਕੋਈ ਪੂਜਾ ਕਰਦਾ ਸੀ, ਜਾਂ ਨਾ ਹੀ ਕੋਈ ਪੂਜਾ ਕਰਨ ਵਿਚ ਮਨ ਨੂੰ ਲਗਾਂਦਾ ਸੀ॥ ੧੦॥

**ਨਾ ਕੋ ਮੁਲਾ ਨਾ ਕੋ ਕਾਜੀ॥ ਨਾ ਕੋ ਸੇਖੁ ਮਸਾਇਕੁ ਹਾਜੀ॥**

ਨਾ ਕੋਈ ਮੁਲਾਂ ਨਾ ਹੀ ਕੋਈ ਕਾਜੀ ਸੀ। ਨਾ ਕੋਈ ਸੇਖੁ ਸੀ, ਨਾ ਕੋਈ (ਮਸਾਇਕੁ=ਮੁਸੱਕਤ) ਮੇਹਨਤ ਦੇ ਕਰਨ ਵਾਲਾ ਸੀ, ਨਾ ਕੋਈ ਹਾਜੀ ਸੀ।

**ਰਈਅਤਿ ਰਾਉ ਨ ਹਉਮੈ ਦੁਨੀਆ ਨਾ ਕੋ ਕਹਣੁ ਕਹਾਇਦਾ॥ ੧੧॥**

ਨਾ ਕੋਈ ਰਾਜਾ ਤੇ ਨਾ ਕੋਈ ਪਰਜਾ ਸੀ, ਨਾ ਹੀ ਦੁਨੀਆਂ ਦੀ ਹੰਗਤਾ ਮਮਤਾ ਸੀ ਅਤੇ ਨਾ ਹੀ ਕੋਈ ਕਹਿਣੇ ਕਹਾਣੇ ਵਾਲਾ ਸੀ॥ ੧੧॥

**ਭਾਉ ਨ ਭਗਤੀ ਨਾ ਸਿਵ ਸਕਤੀ॥ ਸਾਜਨੁ ਮੀਤੁ ਬਿੰਦੁ ਨਹੀ ਰਕਤੀ॥**

ਭਾਉ ਨ ਭਗਤੀ=ਪ੍ਰੇਮਾ ਭਗਤੀ ਨਹੀਂ ਸੀ, ਸ਼ਿਵ ਜੀ ਤੇ ਸਕਤੀ=ਪਾਰਬਤੀ ਭੀ ਨਹੀਂ ਸੀ, ਵਾ:-ਸਿਵ=

ਈਸ੍ਵਰ ਤੇ ਸਕਤੀ=ਮਾਇਆ ਭੀ ਨਹੀਂ ਸੀ। ਨਾ ਕੋਈ ਸੱਜਣ ਤੇ ਮਿਤ੍ਰ ਸੀ, ਪਿਤਾ ਦਾ ਬਿੰਦੁ=ਵੀਰਜ ਤੇ ਮਾਂ ਦੀ ਰਕਤ ਭੀ ਨਹੀਂ ਸੀ।

**ਆਪੇ ਸਾਹੁ ਆਪੇ ਵਣਜਾਰਾ ਸਾਚੇ ਏਹੋ ਭਾਇਦਾ॥ ੧੨॥**

ਉਹ ਪਰਮੇਸ਼ਰ ਆਪ ਹੀ ਸ਼ਾਹ ਤੇ ਵਣਜਾਰਾ ਸੀ ਹੋਰ ਪ੍ਰਤੱਖ ਸ਼ਾਹ ਵਣਜਾਰਾ ਕੋਈ ਨਹੀਂ ਸੀ, ਤਦੋਂ ਸੱਚੇ ਨੂੰ ਏਹੋ ਕੁਝ ਭਾਂਵਦਾ ਸੀ॥ ੧੨॥

**ਬੇਦ ਕਤੇਬ ਨ ਸਿੰਮ੍ਰਿਤਿ ਸਾਸਤ॥ ਪਾਠ ਪੁਰਾਣ ਉਦੈ ਨਹੀ ਆਸਤ॥**

ਹਿੰਦੂਆਂ ਦੇ ਵੇਦ ਤੇ ਮੁਸਲਮਾਨਾਂ ਦੀਆਂ ਕਤੇਬਾਂ ਨਹੀਂ ਸਨ, ਸਿੰਮ੍ਰਿਤੀਆਂ ਸ਼ਾਸਤ੍ਰ ਭੀ ਨਹੀਂ ਸਨ। ਪੁਰਾਣਾਂ ਦੇ ਪਾਠ ਭੀ ਨਹੀਂ ਸਨ, ਸੂਰਜ ਚੰਦ੍ਰਮਾ ਦਾ ਉਦੇ ਅਸਤ ਹੋਣਾ ਭੀ ਨਹੀਂ ਸੀ।

**ਕਹਤਾ ਬਕਤਾ ਆਪਿ ਅਗੋਚਰੁ ਆਪੇ ਅਲਖੁ ਲਖਾਇਦਾ॥ ੧੩॥**

ਕਹਤਾ=ਕਹਿਣੇ ਵਾਲਾ ਕਵੀਸ਼ਰ, ਬਕਤਾ=ਬੋਲਣ ਵਾਲਾ ਭਾਵ ਵਿਆਖਿਆ ਕਰਨ ਵਾਲਾ ਪੰਡਿਤ, ਉਹ ਅਗੋਚਰ ਪ੍ਰਭੂ ਆਪ ਹੀ ਹੈ ਅਤੇ ਆਪਣੇ ਅਲਖ ਸਰੂਪ ਨੂੰ ਆਪ ਹੀ ਲਖਾ ਦੇਂਦਾ ਹੈ॥ ੧੩॥

ਅਗੋਂ ਉਤਪਤੀ ਦਾ ਪ੍ਰਕਰਨ ਦੱਸਦੇ ਹਨ-

**ਜਾ ਤਿਸੁ ਭਾਣਾ ਤਾ ਜਗਤੁ ਉਪਾਇਆ॥**

ਜਾਂ ਉਸ ਪਰਮੇਸ਼ਰ ਨੂੰ ਭਾਇਆ ਤਾਂ ਉਸ ਨੇ ਜਗਤ ਨੂੰ ਪੈਦਾ ਕਰ ਦਿਤਾ।

**ਬਾਝੁ ਕਲਾ ਆਡਾਣੁ ਰਹਾਇਆ॥**

ਥੰਮੇ ਤੋਂ ਬਾਝੁ=ਬਿਨਾਂ ਹੀ ਆਪਣੀ ਕਲਾ=ਸ਼ਕਤੀ ਕਰਕੇ ਉਸ ਨੇ ਆਡਾਣੁ=ਅਕਾਸ਼ ਆਦਿਕਾਂ ਨੂੰ ਅੱਡ ਰਖਿਆ ਹੈ।

**ਬ੍ਰਹਮਾ ਬਿਸਨੁ ਮਹੇਸੁ ਉਪਾਏ ਮਾਇਆ ਮੋਹੁ ਵਧਾਇਦਾ॥ ੧੪॥**

ਫੇਰ ਬ੍ਰਹਮਾ, ਵਿਸ਼ਨੂੰ ਤੇ ਸ਼ਿਵਾਂ ਨੂੰ ਪੈਦਾ ਕੀਤਾ ਹੈ, ਪੁਨਾ ਆਪ ਹੀ ਇਨ੍ਹਾਂ ਦੇ ਵਿਚ ਮਾਇਆ ਦਾ ਮੋਹ ਵਧਾਉਂਦਾ ਹੈ॥ ੧੪॥

**ਵਿਰਲੇ ਕਉ ਗੁਰਿ ਸਬਦੁ ਸੁਣਾਇਆ॥ ਕਰਿ ਕਰਿ ਦੇਖੈ ਹੁਕਮੁ ਸਬਾਇਆ॥**

ਕਿਸੇ ਵਿਰਲੇ ਜਗਿਆਸੂ ਨੂੰ ਗੁਰਾਂ ਨੇ ਉਪਦੇਸ਼ ਸੁਣਾਇਆ ਹੈ। ਉਸ ਨੇ ਜਾਣਿਆ ਹੈ ਜੋ ਕਰਤਾ ਪੁਰਖ ਆਪਣੇ ਹੁਕਮ ਨਾਲ ਬਣਾ ਬਣਾ ਕੇ ਫੇਰ ਸਭਨਾਂ ਨੂੰ ਵੇਖਦਾ ਹੈ।

**ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ॥ ੧੫॥**

ਜਿਸ ਨੇ ਨੌਂ ਖੰਡ, ਬ੍ਰਹਮਾਂਡ ਤੇ ਪਤਾਲ ਆਦਿਕ ਅਰੰਭੇ=ਬਣਾਏ ਹਨ, ਓਹੀ ਗੁਪਤ ਰੂਪ ਤੋਂ ਪ੍ਰਗਟ ਹੋ ਆਇਆ ਹੈ।

**ਤਾ ਕਾ ਅੰਤੁ ਨ ਜਾਣੈ ਕੋਈ॥ ਪੂਰੇ ਗੁਰ ਤੇ ਸੋਝੀ ਹੋਈ॥**

ਉਸ ਦੇ ਅੰਤ ਨੂੰ ਕੋਈ ਜਾਣਦਾ ਨਹੀਂ ਹੈ। ਉਸ ਪਰਮਾਤਮਾ ਦੀ ਸੋਝੀ ਪੂਰਿਆਂ ਗੁਰਾਂ ਤੋਂ ਪ੍ਰਾਪਤ ਹੁੰਦੀ ਹੈ।

**ਨਾਨਕ ਸਾਚਿ ਰਤੇ ਬਿਸਮਾਦੀ**
**ਬਿਸਮ ਭਏ ਗੁਣ ਗਾਇਦਾ ॥ ੧੬ ॥ ੩ ॥ ੧੫ ॥**

ਗੁਰੂ ਜੀ ਕਥਨ ਕਰਦੇ ਹਨ – ਜੋ ਗੁਣਾਂ ਨੂੰ ਗਾਂਵਦਾ ਹੈ ਉਹ ਸੱਚ ਵਿਚ ਰੱਤਾ ਹੋਇਆ ਅਸਚਰਜ ਰੂਪ ਨਾਲ ਮਿਲ ਕੇ ਅਸਚਰਜ ਰੂਪ ਹੋ ਗਿਆ ਹੈ, ਵਾ:-ਜੋ ਸੱਚ ਵਿਚ ਰੱਤੇ ਹਨ ਉਹ ਅਸਚਰਜ ਰੂਪ ਹਨ, ਉਹਨਾਂ ਦਾ ਮਨ ਭੀ ਗੁਣ ਗਾਂਵਦਾ ਹੋਇਆ ਅਸਚਰਜ ਰੂਪ ਹੋਇਆ ਹੈ॥ ੧੬ ॥ ੩ ॥ ੧੫ ॥

## ਮਾਰੂ ਮਹਲਾ ੧ ॥

**ਆਪੇ ਆਪੁ ਉਪਾਇ ਨਿਰਾਲਾ ॥ ਸਾਚਾ ਥਾਨੁ ਕੀਓ ਦਇਆਲਾ ॥**

ਆਪੇ ਹੀ ਜਗਤ ਨੂੰ ਪੈਦਾ ਕਰਕੇ ਆਪ ਉਸ ਤੋਂ ਨਿਰਾਲਾ=ਅਸੰਗ ਰਹਿੰਦਾ ਹੈ। ਇਹ ਸੰਸਾਰ ਥਾਨ ਸੱਚੇ ਦਿਆਲੂ ਨੇ ਆਪ ਕੀਤਾ ਹੈ। *ਅਥਵਾ:*-ਦਿਆਲੂ ਨੇ ਆਪਣੇ ਬੈਠਣ ਵਾਸਤੇ ਸਤਸੰਗ, ਵਾ:- ਸਰੂਪ ਰੂਪੀ ਸੱਚਾ ਥਾਨ ਬਣਾਵਣਾ ਕੀਤਾ ਹੈ।

**ਪਉਣ ਪਾਣੀ ਅਗਨੀ ਕਾ ਬੰਧਨੁ ਕਾਇਆ ਕੋਟੁ ਰਚਾਇਦਾ ॥ ੧ ॥**

ਹਵਾ, ਪਾਣੀ ਤੇ ਅੱਗ ਆਦਿਕ ਵਿਰੋਧੀ ਤੱਤਾਂ ਦਾ ਬੰਧਨੁ=ਬੰਧੇਜ ਕਰਕੇ ਕਾਇਆਂ ਰੂਪੀ ਕਿਲ੍ਹੇ ਨੂੰ ਰਚਦਾ ਹੈ॥ ੧ ॥

**ਨਉ ਘਰ ਥਾਪੇ ਥਾਪਣਹਾਰੈ ॥ ਦਸਵੈ ਵਾਸਾ ਅਲਖ ਅਪਾਰੈ ॥**

ਥਾਪਣਹਾਰੈ=ਬਨਾਵਣ ਵਾਲੇ ਨੇ ਇਸ ਕਿਲ੍ਹੇ ਦੇ ਨੌਂ ਗੋਲਕਾਂ ਰੂਪੀਂ ਨੌਂ ਘਰ ਥਾਪੇ=ਬਣਾਏ ਹਨ, ਜਾਂ ਨੌਂ ਗੋਲਕਾਂ ਵਾਲੇ ਸਰੀਰ ਘਰ ਨੂੰ ਥਾਪੇ=ਬਣਾਇਆ ਹੈ। ਅਲਖ ਅਪਾਰ ਪ੍ਰਭੂ ਆਪ ਦਸਮ ਦੁਆਰ ਵਿਚ ਨਿਵਾਸ ਕਰ ਰਿਹਾ ਹੈ।

*ਪ੍ਰਸ਼ਨ*-ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ?

*ਉੱਤਰ*-ਜਿਸ ਨੇ ਥਾਪਨਹਾਰਾ ਹੋ ਕੇ ਨਉ ਘਰ=ਨੌਂ ਗੋਲਕਾਂ ਵਿਚ ਦਸ ਇੰਦ੍ਰੀਆਂ ਨੂੰ ਆਪੋ ਆਪਣੇ ਵਿਸ਼ਿਆਂ ਵਲੋਂ ਥਾਪੇ=ਰੋਕਿਆ ਹੈ ਉਸ ਦਾ ਦਸਮ ਰੂਪ ਅਲਖ ਅਪਾਰ ਵਿਚ ਵਾਸਾ ਹੋਇਆ ਹੈ।

**ਸਾਇਰ ਸਪਤ ਭਰੇ ਜਲਿ ਨਿਰਮਲਿ ਗੁਰਮੁਖਿ ਮੈਲੁ ਨ ਲਾਇਦਾ ॥ ੨ ॥**

ਜਿਸ ਗੁਰਮੁਖ ਨੇ ਸਾਇਰ ਸਪਤ=ਸਤ ਸਰੋਵਰ, ਪੰਜ ਗਿਆਨ ਇੰਦ੍ਰੀਏ ਤੇ ਮਨ, ਬੁੱਧੀ, ਨਾਮ ਰੂਪੀ ਨਿਰਮਲ ਜਲ ਨਾਲ ਭਰ ਲਏ ਹਨ, ਉਹਨਾਂ ਗੁਰਮੁਖਾਂ ਨੂੰ ਪਾਪਾਂ ਰੂਪੀ ਮੈਲ ਨਹੀਂ ਲਾਉਂਦਾ॥ ੨ ॥

**ਰਵਿ ਸਸਿ ਦੀਪਕ ਜੋਤਿ ਸਬਾਈ ॥ ਆਪੇ ਕਰਿ ਵੇਖੈ ਵਡਿਆਈ ॥**

ਸੂਰਜ ਚੰਦ੍ਰਮਾ ਇਹ ਦੋ ਸੰਸਾਰ ਦੇ ਦੀਪਕ ਹਨ, ਇਨ੍ਹਾਂ ਵਿਚ ਤੇ ਹੋਰ ਸਾਰਿਆਂ ਵਿਚ ਪ੍ਰਭੂ ਦੀ ਜੋਤਿ ਆ ਰਹੀ ਹੈ। ਉਹ ਆਪਣੀ ਵਡਿਆਈ=ਇੱਛਾ ਅਨੁਸਾਰ ਆਪ ਹੀ ਬਣਾ ਕੇ ਵੇਖਣਾ ਕਰਦਾ ਹੈ।

**ਜੋਤਿ ਸਰੂਪ ਸਦਾ ਸੁਖਦਾਤਾ ਸਚੇ ਸੋਭਾ ਪਾਇਦਾ ॥ ੩ ॥**

ਉਹ ਜੋਤਿ=ਪ੍ਰਕਾਸ਼ ਸਰੂਪ ਪ੍ਰਭੂ ਸਦਾ ਹੀ ਸੁਖਾਂ ਦਾ ਦਾਤਾ ਹੈ, ਸੱਚੇ ਨਾਮ ਜਪਣ ਵਾਲਾ ਸਦਾ ਹੀ ਸੋਭਾ

ਨੂੰ ਪਾਉਂਦਾ ਹੈ॥ ੩॥

**ਗੜ ਮਹਿ ਹਾਟ ਪਟਣ ਵਾਪਾਰਾ॥ ਪੂਰੈ ਤੋਲਿ ਤੋਲੈ ਵਣਜਾਰਾ॥**

ਪ੍ਰਤੱਖ ਗੜਿਆਂ ਵਿਚ ਹਟਾਂ ਵਿਚ ਪਟਣ=ਸ਼ਹਿਰਾਂ ਵਿਚ ਰਹਿ ਕੇ ਗੁਰਮੁਖ ਸ਼ੁਭ ਗੁਣਾਂ ਦਾ ਵਪਾਰ ਕਰਦੇ ਹਨ। *ਅਥਵਾ:*-ਸਰੀਰ ਪਟਣ ਵਿਚ ਗੜਾ=ਦਸਮ ਦੁਆਰ, ਹਾਟ=ਇੰਦ੍ਰੀਏ, ਜਾਂ ਸਰੀਰ ਰੂਪੀ ਪਟਣ ਜੋ ਗੜ=ਘੜਿਆ ਹੋਇਆ ਹੈ, ਤਿਸ ਮੇਂ ਹਾਟ=ਅੰਤਹਕਰਣ ਉਸ ਵਿਚ ਗੁਰਮੁਖ ਸੁਭ ਗੁਣਾਂ ਦਾ ਵਪਾਰ ਕਰਦੇ ਹਨ। ਵਣਜਾਰਾ=ਜਗਿਆਸੂ ਪੂਰੇ ਤੋਲ ਨੂੰ ਤੋਲਦਾ ਭਾਵ ਯਥਾਰਥ ਵਿਚਾਰ ਨੂੰ ਵਿਚਾਰਦਾ ਹੈ।

**ਆਪੇ ਰਤਨੁ ਵਿਸਾਹੇ ਲੇਵੈ ਆਪੇ ਕੀਮਤਿ ਪਾਇਦਾ॥ ੪॥**

ਉਹ ਪਰਮੇਸ਼ਰ ਆਪ ਹੀ ਜਗਿਆਸੂ ਰੂਪ ਹੋ ਕੇ ਰਤਨੁ=ਵੈਰਾਗ ਆਦਿਕ ਸ਼ੁਭ ਗੁਣਾਂ ਨੂੰ ਜਾਂ ਰਤਨੁ=ਸਰੂਪ ਨੂੰ ਗੁਰਾਂ ਪਾਸੋਂ ਵਿਸਾਹੇ ਲੇਵੈ=ਖਰੀਦ ਲੈਂਦਾ ਹੈ ਅਤੇ ਆਪ ਹੀ ਸਰੂਪ ਦੀ ਕੀਮਤ ਨੂੰ ਪਾਉਂਦਾ ਹੈ॥ ੪॥

**ਕੀਮਤਿ ਪਾਈ ਪਾਵਣਹਾਰੈ॥ ਵੇਪਰਵਾਹ ਪੂਰੇ ਭੰਡਾਰੈ॥**

ਪਾਵਣ ਵਾਲੇ ਨੇ ਹੀ ਸਭ ਦੀ ਕੀਮਤ ਪਾਈ ਹੈ। ਉਸ ਬੇ-ਪ੍ਰਵਾਹ ਪ੍ਰਭੂ ਦੇ ਸਾਰੇ ਭੰਡਾਰ ਪੂਰੇ=ਭਰੇ ਹੋਏ ਹਨ।

**ਸਰਬ ਕਲਾ ਲੇ ਆਪੇ ਰਹਿਆ ਗੁਰਮੁਖਿ ਕਿਸੈ ਬੁਝਾਇਦਾ॥ ੫॥**

ਉਹ ਆਪ ਹੀ ਸਰਬ ਸ਼ਕਤੀਆਂ ਨੂੰ ਲੈ ਕੇ ਸਾਰਿਆਂ ਵਿਚ ਭਰਪੂਰ ਹੋ ਰਿਹਾ ਹੈ ਅਤੇ ਕਿਸੇ ਵਿਰਲੇ ਗੁਰਮੁਖ ਨੂੰ ਹੀ ਗੁਰੂ ਦੀ ਰਾਹੀਂ ਇਹ ਗੱਲ ਸਮਝਾਂਦਾ ਹੈ॥ ੫॥

**ਨਦਰਿ ਕਰੇ ਪੂਰਾ ਗੁਰੁ ਭੇਟੈ॥ ਜਮੁ ਜੰਦਾਰੁ ਨ ਮਾਰੈ ਫੇਟੈ॥**

ਪ੍ਰਭੂ ਕ੍ਰਿਪਾ ਕਰੇ ਤਾਂ ਪੂਰਾ ਗੁਰੂ ਮਿਲਦਾ ਹੈ। ਜਿੰਦ ਦਾ ਅਰੀ ਜੋ ਜਮ ਹੈ ਉਸ ਜਮ ਦੇ ਜੰਦਾਰੁ=ਦੂਤ ਡੰਡਾ ਲੈ ਕੇ ਫੇਟੈ=ਸਟ ਨਹੀਂ ਮਾਰਦੇ।

**ਜਿਉ ਜਲ ਅੰਤਰਿ ਕਮਲੁ ਬਿਗਾਸੀ ਆਪੇ ਬਿਗਸਿ ਧਿਆਇਦਾ॥ ੬॥**

ਜਿਵੇਂ ਜਲ ਦੇ ਵਿਚ ਕੌਲ ਫੁਲ ਖਿੜਦਾ ਹੈ, ਤਿਵੇਂ ਆਪ ਹੀ ਜਗਿਆਸੂ ਰੂਪ ਹੋ ਕੇ ਨਾਮ ਨੂੰ ਧਿਆਉਂਦਾ ਹੈ ਤੇ ਬਿਗਸਿ=ਪ੍ਰਸੰਨ ਹੁੰਦਾ ਹੈ॥ ੬॥

**ਆਪੇ ਵਰਖੈ ਅੰਮ੍ਰਿਤ ਧਾਰਾ॥ ਰਤਨ ਜਵੇਹਰ ਲਾਲ ਅਪਾਰਾ॥**

ਆਪ ਹੀ ਗੁਰੂ ਰੂਪ ਹੋ ਕੇ ਨਾਮ ਅੰਮ੍ਰਿਤ ਧਾਰਾ ਨੂੰ ਵਰਖਦਾ ਹੈ, ਜਿਸ ਨਾਮ ਵਿਚ ਅਪਾਰ ਹੀ ਰਤਨ=ਵੈਰਾਗ, ਜਵੇਹਰ=ਗਿਆਨ ਤੇ ਲਾਲ=ਪ੍ਰੇਮ ਆਦਿਕ ਸ਼ੁਭ ਗੁਣ ਹਨ।

**ਸਤਿਗੁਰੁ ਮਿਲੈ ਤ ਪੂਰਾ ਪਾਈਐ ਪ੍ਰੇਮ ਪਦਾਰਥੁ ਪਾਇਦਾ॥ ੭॥**

ਸਤਿਗੁਰ ਦੇਵ ਜੀ ਮਿਲਣ ਤਾਂ ਪੂਰਾ ਨਾਮ ਗਿਆਨ ਪਾਈਦਾ ਹੈ ਅਤੇ ਪ੍ਰੇਮ ਪਦਾਰਥ ਭੀ ਪਾਈਦਾ ਹੈ॥੭॥

**ਪ੍ਰੇਮ ਪਦਾਰਥੁ ਲਹੈ ਅਮੋਲੋ॥ ਕਬ ਹੀ ਨ ਘਾਟਸਿ ਪੂਰਾ ਤੋਲੋ॥**

ਜੋ ਪੁਰਸ਼ ਅਮੋਲਕ ਪ੍ਰੇਮ ਪਦਾਰਥ ਨੂੰ ਲੈਂਦਾ ਹੈ। ਉਸ ਨੂੰ ਕਦੇ ਵੀ ਘਾਟਾ ਨਹੀਂ ਹੈ ਉਸ ਦਾ ਤੋਲੋ=ਵੀਚਾਰ ਪੂਰਾ ਹੈ, ਜਾਂ ਉਸ ਦਾ ਪੂਰਾ ਵਿਚਾਰ ਕਦੇ ਘਟਦਾ ਨਹੀਂ ਹੈ।

## ਸਚੇ ਕਾ ਵਾਪਾਰੀ ਹੋਵੈ ਸਚੋ ਸਉਦਾ ਪਾਇਦਾ ॥ ੮ ॥

ਜੋ ਸੱਚੇ ਨਾਮ ਦਾ ਵਪਾਰੀ ਹੁੰਦਾ ਹੈ, ਉਹ ਸੱਚੇ ਹੀ ਸੌਦੇ ਨੂੰ ਪਾਂਦਾ ਹੈ॥ ੮॥

## ਸਚਾ ਸਉਦਾ ਵਿਰਲਾ ਕੋ ਪਾਏ ॥ ਪੂਰਾ ਸਤਿਗੁਰੁ ਮਿਲੈ ਮਿਲਾਏ ॥

ਪਰਮੇਸ਼ਰ ਦੀ ਮਿਲਾਇਆਂ ਹੋਇਆਂ ਜੇਕਰ ਪੂਰਾ ਸਤਿਗੁਰੂ ਮਿਲ ਜਾਵੇ ਤਾਂ ਉਹ ਕੋਈ ਵਿਰਲਾ ਹੀ ਸੱਚੇ ਸੌਦੇ ਨੂੰ ਪਾਂਦਾ ਹੈ।

[ਪੰਨਾ ੧੦੩੭]

## ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ ॥ ੯ ॥

ਜੋ ਗੁਰਮੁਖ ਹੁੰਦਾ ਹੈ ਓਹੀ ਹੁਕਮ ਨੂੰ ਪਛਾਣਦਾ ਹੈ ਅਤੇ ਜੋ ਹੁਕਮ ਨੂੰ ਮੰਨਦਾ ਹੈ ਉਹ ਸਰੂਪ ਵਿਚ ਸਮਾਅ ਜਾਂਦਾ ਹੈ॥ ੯॥

## ਹੁਕਮੇ ਆਇਆ ਹੁਕਮਿ ਸਮਾਇਆ ॥ ਹੁਕਮੇ ਦੀਸੈ ਜਗਤੁ ਉਪਾਇਆ ॥

ਜੀਵ ਹੁਕਮ ਵਿਚ ਆਇਆ=ਆਉਂਦਾ, ਭਾਵ ਜੰਮਦਾ ਹੈ ਤੇ ਹੁਕਮ ਵਿਚ ਹੀ ਸਮਾਅ ਜਾਂਦਾ, ਭਾਵ ਮਰਦਾ ਹੈ ਅਤੇ ਹੁਕਮ ਵਿਚ ਹੀ ਜਗਤ ਉਤਪਤ ਹੋਇਆ ਦਿੱਸਦਾ ਹੈ ਜਾਂ ਜਗਤ ਵਿਚ ਜੋ ਕੁਝ ਦਿੱਸ ਰਿਹਾ ਹੈ ਸਭ ਕੁਝ ਹੁਕਮ ਵਿਚ ਪੈਦਾ ਹੋਇਆ ਹੈ।

## ਹੁਕਮੇ ਸੁਰਗੁ ਮਛੁ ਪਇਆਲਾ ਹੁਕਮੇ ਕਲਾ ਰਹਾਇਦਾ ॥ ੧੦ ॥

ਹੁਕਮ ਦੇ ਵਿਚ ਹੀ ਸੁਰਗ, ਮਛੁ=ਮਾਤ ਲੋਕ ਅਤੇ ਪਤਾਲ ਆਦਿਕ ਸਾਰੇ ਲੋਕ ਬਣੇ ਹਨ, ਹੁਕਮ ਦੀ ਕਲਾ ਵਿਚ ਹੀ ਸਾਰਿਆਂ ਨੂੰ ਟਿਕਾਂਵਦਾ ਹੈ॥ ੧੦॥

## ਹੁਕਮੇ ਧਰਤੀ ਧਉਲ ਸਿਰਿ ਭਾਰੰ ॥ ਹੁਕਮੇ ਪਉਣ ਪਾਣੀ ਗੈਣਾਰੰ ॥

ਹੁਕਮ ਦੇ ਵਿਚ ਹੀ ਧੌਲਾ ਬਲਦ ਧਰਤੀ ਦੇ ਭਾਰ ਨੂੰ ਸਿਰ 'ਤੇ ਚੁਕੀ ਖੜਾ ਹੈ। ਹੁਕਮ ਦੇ ਵਿਚ ਹੀ ਹਵਾ ਪਾਣੀ ਤੇ ਗੈਣਾਰੰ=ਅਕਾਸ਼ ਹੈ।

## ਹੁਕਮੇ ਸਿਵ ਸਕਤੀ ਘਰਿ ਵਾਸਾ ਹੁਕਮੇ ਖੇਲ ਖੇਲਾਇਦਾ ॥ ੧੧ ॥

ਹੁਕਮ ਦੇ ਵਿਚ ਹੀ ਸ਼ਿਵ ਸ਼ਕਤੀ ਦਾ ਘਰ ਜੋ ਸੰਸਾਰ ਹੈ ਉਸ ਵਿਚ ਜੀਵ ਨਿਵਾਸ ਕਰ ਰਿਹਾ ਹੈ, ਉਹ ਪਰਮੇਸ਼ਰ ਆਪਣੇ ਹੁਕਮ ਵਿਚ ਹੀ ਸਾਰੀ ਖੇਡ ਖਿਡਾ ਰਿਹਾ ਹੈ॥ ੧੧॥

## ਹੁਕਮੇ ਆਡਾਣੇ ਆਗਾਸੀ ॥ ਹੁਕਮੇ ਜਲ ਥਲ ਤ੍ਰਿਭਵਣ ਵਾਸੀ ॥

ਉਸ ਨੇ ਆਪਣੇ ਹੁਕਮ ਵਿਚ ਹੀ ਆਗਾਸੀ=ਅਕਾਸ਼ ਨੂੰ ਥੰਮੇ ਤੋਂ ਬਿਨਾਂ ਹੀ ਅਡਿਆ ਹੋਇਆ ਹੈ। ਜਲਾਂ ਥਲਾਂ ਵਿਚ ਵਸਣ ਵਾਲੇ ਅਤੇ ਤਿੰਨਾਂ ਲੋਕਾਂ ਵਿਚ ਵਸਣ ਵਾਲੇ ਜਿਤਨੇ ਕੁ ਜੀਵ ਹਨ ਸਭ ਉਸ ਦੇ ਹੁਕਮ ਵਿਚ ਹਨ।

## ਹੁਕਮੇ ਸਾਸ ਗਿਰਾਸ ਸਦਾ ਫੁਨਿ ਹੁਕਮੇ ਦੇਖਿ ਦਿਖਾਇਦਾ ॥ ੧੨ ॥

ਸੁਆਸਾਂ ਦਾ ਲੈਣਾ ਤੇ ਗਿਰਾਸ=ਭੋਜਨ ਦਾ ਖਾਣਾ, ਜਾਂ ਸਦਾ ਹੀ ਸੁਆਸਾਂ ਦਾ ਗਿਰਾਸ=ਅੰਦਰ ਜਾਣਾ ਉਸ

ਦੇ ਹੁਕਮ ਵਿਚ ਹੈ, ਹੁਕਮ ਦੇ ਵਿਚ ਹੀ ਸਭ ਕੁਝ ਵੇਖਦਾ ਤੇ ਵਿਖਾਂਦਾ ਹੈ।

*ਅਥਵਾ:*-ਹੁਕਮ ਦੇ ਵਿਚ ਹੀ ਦੇਖਿ=ਗਿਆਨ ਦ੍ਰਿਸ਼ਟੀ ਨੂੰ ਵਿਖਾਉਂਦਾ ਹੈ॥ ੧੨॥

## ਹੁਕਮਿ ਉਪਾਏ ਦਸ ਅਉਤਾਰਾ॥ ਦੇਵ ਦਾਨਵ ਅਗਣਤ ਅਪਾਰਾ॥

ਹੁਕਮੀ ਨੇ ਆਪਣੇ ਹੁਕਮ ਵਿਚ ਹੀ ਦਸ ਅਵਤਾਰ ਪੈਦਾ ਕੀਤੇ ਹਨ।

*ਯਥਾ:*-ਦੁਇ ਬਨ ਚਰ ਦੁਇ ਬਾਰ ਚਰ ਚਾਰ ਬਿਪਰ ਦੁਇ ਰਾਓ॥
ਇਨ ਦਸਹਨ ਕੋ ਬੰਦ ਕੈ ਤੁਲਸੀ ਭਵ ਸਿੰਧ ਤਰ ਜਾਓ॥

ਦੋ ਬਨ ਵਿਚ ਵਿਚਰਨੇ ਵਾਲੇ ਬਰਾਹ ਤੇ ਨਰਸਿੰਘ ਅਵਤਾਰ, ਦੋ ਬਾਰ=ਜਲ ਵਿਚ ਵਿਚਰਨ ਵਾਲੇ ਮੱਛ ਤੇ ਕੱਛ ਅਵਤਾਰ, ਚਾਰ ਬਿਪਰ=ਬ੍ਰਾਹਮਣ ਜਾਤੀ ਵਿਚ ਬੋਧਾ, ਬਾਵਨ, ਪਰਸਰਾਮ ਤੇ ਨਿਹਕਲੰਕ ਅਵਤਾਰ, ਦੋ ਰਾਜਾ ਰੂਪ ਰਾਮਚੰਦਰ ਤੇ ਕ੍ਰਿਸ਼ਨ ਅਵਤਾਰ। ਦੇਵਤੇ ਦੈਂਤ ਭੀ ਅਗਣਤ=ਗਿਣਤੀ ਤੋਂ ਬਿਨਾਂ ਅਪਾਰ ਹੀ ਪੈਦਾ ਕੀਤੇ ਹਨ।

## ਮਾਨੈ ਹੁਕਮੁ ਸੁ ਦਰਗਹ ਪੈਝੈ ਸਾਚਿ ਮਿਲਾਇ ਸਮਾਇਦਾ॥ ੧੩॥

ਜੋ ਹੁਕਮ ਨੂੰ ਮੰਨਦਾ ਹੈ ਉਹ ਦਰਗਾਹ ਵਿਚ ਜਸ ਰੂਪੀ ਪੁਸ਼ਾਕ ਨੂੰ ਪਹਿਨਦਾ ਹੈ, ਉਸ ਨੂੰ ਸੱਚ ਨਾਮ ਨਾਲ ਮਿਲਾ ਕੇ ਆਪਣੇ ਵਿਚ ਸਮਾਇਦਾ=ਅਭੇਦ ਕਰ ਲੈਂਦਾ ਹੈ॥ ੧੩॥

## ਹੁਕਮੇ ਜੁਗ ਛਤੀਹ ਗੁਦਾਰੇ॥ ਹੁਕਮੇ ਸਿਧ ਸਾਧਿਕ ਵੀਚਾਰੇ॥

ਉਸ ਨੇ ਆਪਣੇ ਹੁਕਮ ਵਿਚ ਹੀ ਮਹਾਂ ਪਰਲੋ ਸਮੇਂ ਦੇ ਛਤੀ ਜੁਗ ਬਤੀਤ ਕੀਤੇ ਹਨ। ਸਿਧ, ਸਾਧਿਕ ਅਤੇ ਵੀਚਾਰਵਾਨ ਸਭ ਉਸ ਦੇ ਹੁਕਮ ਵਿਚ ਹਨ।

## ਆਪਿ ਨਾਥੁ ਨਥੀ ਸਭ ਜਾ ਕੀ ਬਖਸੇ ਮੁਕਤਿ ਕਰਾਇਦਾ॥ ੧੪॥

ਉਹ ਆਪ ਹੀ ਸਭ ਦਾ ਨਾਥੁ=ਮਾਲਕ ਹੈ ਸਾਰੀ ਦੁਨੀਆਂ ਜਿਸ ਦੀ ਨਥੀ ਹੋਈ ਹੈ ਭਾਵ ਆਪਣੇ ਅਧੀਨ ਕੀਤੀ ਹੋਈ ਹੈ, ਉਹ ਆਪ ਹੀ ਗੁਨਾਹ ਬਖਸ਼ ਕੇ ਮੁਕਤ ਕਰਾਂਦਾ ਹੈ॥ ੧੪॥

## ਕਾਇਆ ਕੋਟੁ ਗੜੈ ਮਹਿ ਰਾਜਾ॥ ਨੇਬ ਖਵਾਸ ਭਲਾ ਦਰਵਾਜਾ॥

ਗੜੈ=ਘੜਿਆ ਹੋਇਆ ਜੋ ਕਾਇਆਂ ਰੂਪੀ ਕੋਟੁ=ਕਿਲ੍ਹਾ ਹੈ, ਜਾਂ ਕੋਟਾਂ ਵਿਚੋਂ ਜੋ ਕਾਇਆਂ ਰੂਪੀ ਗੜ੍ਹਾ ਹੈ, *ਅਥਵਾ:*-ਕਾਇਆਂ ਰੂਪੀ ਕੋਟ ਹੈ ਤਿਸ ਵਿਚ ਗੜ੍ਹਾ ਅੰਤਹਕਰਣ, *ਵਾ:*-ਦਸਮ ਦੁਆਰ ਉਸ ਵਿਚ ਰਾਜਾ ਪਰਮੇਸ਼ਰ ਹੈ, ਉਸ ਪਰਮੇਸ਼ਰ ਦੇ ਪ੍ਰਤੱਖ ਨੇਬ=ਚੋਬਦਾਰ ਹੈ, ਖਵਾਸ=ਚੌਰੀ ਬਰਦਾਰ ਹੈ ਅਤੇ ਭਲੇ=ਚੰਗੇ ਦਰਵਾਜ਼ੇ ਹਨ, *ਵਾ:*-ਨੇਬ=ਦੇਵਤੇ ਹਨ, ਖਵਾਸ=ਇੰਦ੍ਰੀਏ ਹਨ, ਭਲਾ ਦਰਵਾਜ਼ਾ=ਮੂੰਹ ਹੈ।

*ਪ੍ਰਸ਼ਨ:*-ਉਸ ਦੀ ਪ੍ਰਾਪਤੀ ਕਿਵੇਂ ਹੁੰਦੀ ਹੈ?

*ਉੱਤਰ:*-ਨੇਬ=ਚਤੁਸ਼ਟੇ ਸਾਧਨ ਕਰੇ, ਖਵਾਸ=ਸ੍ਰਵਨ, ਮੰਨਨ, ਨਿਧਿਆਸਣ ਕਰੇ, ਭਲਾ ਦਰਵਾਜਾ= ਬ੍ਰਹਮ ਗਿਆਨ ਪ੍ਰਾਪਤ ਕਰੇ ਤਾਂ ਉਸ ਰਾਜੇ ਪਰਮੇਸ਼ਰ ਦੀ ਪ੍ਰਾਪਤੀ ਹੁੰਦੀ ਹੈ।

## ਮਿਥਿਆ ਲੋਭੁ ਨਾਹੀ ਘਰਿ ਵਾਸਾ ਲਬਿ ਪਾਪਿ ਪਛੁਤਾਇਦਾ॥ ੧੫॥

ਜਿਸ ਦੇ ਅੰਦਰ ਮਿਥਿਆ ਪਦਾਰਥਾਂ ਦਾ ਲੋਭ ਹੈ ਉਸ ਦਾ ਸਰੂਪ ਘਰ ਵਿਚ ਨਿਵਾਸ ਨਹੀਂ ਹੁੰਦਾ, ਇਸ

ਲਈ ਲਬੀ ਤੇ ਪਾਪੀ ਪੁਰਸ਼ ਪਛੁਤਾਂਦਾ ਹੈ॥ ੧੫॥

## ਸਤੁ ਸੰਤੋਖੁ ਨਗਰ ਮਹਿ ਕਾਰੀ॥ ਜਤੁ ਸਤੁ ਸੰਜਮੁ ਸਰਣਿ ਮੁਰਾਰੀ॥

ਜਿਸ ਨੇ ਸਰੀਰ ਨਗਰ ਵਿਚ ਕਾਰੀ=ਔਸ਼ਧੀ ਰੂਪ ਸਤ, ਸੰਤੋਖ ਆਦਿਕ ਸ਼ੁਭ ਗੁਣ ਧਾਰਨ ਕੀਤੇ ਹਨ, ਜਾਂ ਜਿਸ ਨੇ ਅੰਤਹਕਰਣ ਰੂਪੀ ਨਗਰ ਵਿਚ ਸਤ, ਸੰਤੋਖ ਆਦਿਕ ਗੁਣਾਂ ਦੀ ਚਿਤ੍ਰਕਾਰੀ ਕੀਤੀ ਹੈ, ਵਾ:- ਕਾਰ ਕੀਤੀ ਹੈ ਅਤੇ ਜਤ ਸਤ ਸੰਜਮ ਆਦਿਕ ਸਾਧਨ ਧਾਰ ਕੇ ਮੁਰਾਰੀ ਦੀ ਸ਼ਰਨ ਗ੍ਰਹਣ ਕੀਤੀ ਹੈ।

## ਨਾਨਕ ਸਹਜਿ ਮਿਲੈ ਜਗਜੀਵਨੁ
## ਗੁਰ ਸਬਦੀ ਪਤਿ ਪਾਇਦਾ॥ ੧੬॥ ੪॥ ੧੬॥

ਗੁਰੂ ਜੀ ਕਥਨ ਕਰਦੇ ਹਨ—ਉਸ ਨੂੰ ਜਗਜੀਵਨੁ ਪਰਮਾਤਮਾ ਸੁਭਾਵਕ ਹੀ ਮਿਲ ਪਿਆ ਹੈ ਅਤੇ ਉਹ ਗੁਰ ਸਬਦੀਆ ਪਤ-ਆਬਰੋ ਨੂੰ ਪਾਂਦਾ ਹੈ॥ ੧੬॥ ੪॥ ੧੬॥

## ਮਾਰੂ ਮਹਲਾ ੧॥
## ਸੁੰਨ ਕਲਾ ਅਪਰੰਪਰਿ ਧਾਰੀ॥

ਸੁੰਨ=ਅਫੁਰ ਅਪਰੰਪਰ ਪਰਮਾਤਮਾ ਨੇ ਸਾਰਿਆਂ ਵਿਚ ਆਪਣੀ ਕਲਾ=ਸ਼ਕਤੀ, ਧਾਰੀ=ਟਿਕਾਈ ਹੋਈ ਹੈ।

## ਆਪਿ ਨਿਰਾਲਮੁ ਅਪਰ ਅਪਾਰੀ॥

ਉਹ ਅਪਰ ਅਪਾਰੀ ਪਰਮਾਤਮਾ ਆਪ ਸਭ ਤੋਂ ਨਿਰਾਲਮੁ=ਅਸੰਗ ਹੈ।

## ਆਪੇ ਕੁਦਰਤਿ ਕਰਿ ਕਰਿ ਦੇਖੈ ਸੁੰਨਹੁ ਸੁੰਨੁ ਉਪਾਇਦਾ॥ ੧॥

ਉਹ ਕੁਦਰਤੀ ਪਰਮਾਤਮਾ ਕੁਦਰਤਿ=ਮਾਇਆ ਦੁਆਰੇ ਆਪ ਹੀ ਸਭ ਨੂੰ ਬਣਾ ਬਣਾ ਕੇ ਵੇਖਦਾ ਹੈ, ਸੁੰਨੁ=ਅਫੁਰ ਪਰਮਾਤਮਾ ਆਪਣੇ ਤੋਂ ਸੁੰਨਹੁ=ਅਕਾਸ਼ ਆਦਿਕਾਂ ਨੂੰ ਉਤਪਤ ਕਰਦਾ ਹੈ॥ ੧॥

## ਪਉਣੁ ਪਾਣੀ ਸੁੰਨੈ ਤੇ ਸਾਜੇ॥ ਸ੍ਰਿਸਟਿ ਉਪਾਇ ਕਾਇਆ ਗੜ ਰਾਜੇ॥

ਪਉਣ=ਹਵਾ ਪਾਣੀ ਆਦਿਕ ਤੱਤ ਸੁੰਨੈ ਤੇ ਸਾਜੇ=ਅਫੁਰ ਤੋਂ ਹੀ ਬਣੇ ਹਨ। ਸ੍ਰਿਸ਼ਟੀ ਨੂੰ ਪੈਦਾ ਕਰ ਕੇ ਉਹ ਆਪ ਇਸ ਕਾਇਆਂ ਰੂਪ ਗੜੇ ਵਿਚ ਰਾਜੇ=ਬਿਰਾਜ ਰਿਹਾ ਹੈ।

## ਅਗਨਿ ਪਾਣੀ ਜੀਉ ਜੋਤਿ ਤੁਮਾਰੀ ਸੁੰਨੇ ਕਲਾ ਰਹਾਇਦਾ॥ ੨॥

ਹੇ ਜੀਵ! ਅੱਗ, ਪਾਣੀ ਆਦਿਕ ਤੱਤਾਂ ਤੋਂ ਜੋ ਤੇਰੀ ਕਾਇਆਂ ਰਚੀ ਹੈ ਇਸ ਦੇ ਵਿਚ ਓਸੇ ਦੀ ਜੋਤਿ=ਸੱਤਾ ਹੈ; ਉਹ ਸੁੰਨੇ=ਅਫੁਰ ਪਰਮਾਤਮਾ ਆਪਣੀ ਕਲਾ ਕਰਕੇ ਇਸ ਦੇਹ ਦੇ ਵਿਚ ਹੀ ਜੀਵ ਨੂੰ ਰਹਾਇਦਾ=ਇਸਥਿਤ ਕਰਦਾ ਹੈ॥ ੨॥

## ਸੁੰਨਹੁ ਬ੍ਰਹਮਾ ਬਿਸਨੁ ਮਹੇਸੁ ਉਪਾਏ॥ ਸੁੰਨੇ ਵਰਤੇ ਜੁਗ ਸਬਾਏ॥

ਅਫੁਰ ਪਰਮਾਤਮਾ ਤੋਂ ਹੀ ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਪੈਦਾ ਹੋਏ ਹਨ। ਅਫੁਰ ਪਰਮਾਤਮਾ ਤੋਂ ਹੀ ਸਾਰੇ ਜੁਗ ਆਪਣੇ ਸਮੇਂ ਅਨੁਸਾਰ ਵਰਤੇ ਹਨ।

## ਇਸੁ ਪਦ ਵੀਚਾਰੇ ਸੋ ਜਨੁ ਪੂਰਾ ਤਿਸੁ ਮਿਲੀਐ ਭਰਮੁ ਚੁਕਾਇਦਾ॥ ੩॥

ਜੋ ਇਸ ਸੁੰਨ (ਅਫੁਰ) ਪਦ ਨੂੰ ਵੀਚਾਰਦਾ ਹੈ ਓਹ ਪੂਰਾ ਪੁਰਸ਼ ਹੈ, ਜੋ ਉਸ ਨੂੰ ਮਿਲਦਾ ਹੈ ਉਸ ਦਾ ਉਹ ਭਰਮ ਦੂਰ ਕਰ ਦੇਂਦਾ ਹੈ॥ ੩॥

## ਸੁੰਨਹੁ ਸਪਤ ਸਰੋਵਰ ਥਾਪੇ॥ ਜਿਨਿ ਸਾਜੇ ਵੀਚਾਰੇ ਆਪੇ॥

ਅਫੁਰ ਪਰਮਾਤਮਾ ਨੇ ਹੀ ਪੰਜ ਗਿਆਨ ਇੰਦ੍ਰੀਏ ਤੇ ਮਨ, ਬੁੱਧੀ ਰੂਪ ਸਤ ਸਰੋਵਰ ਬਣਾਏ ਹਨ,

ਵਾ:-ਸਪਤ=ਸਹਿਤ ਪਤ-ਆਬਰੋ ਦੇ ਸਤਸੰਗ ਰੂਪੀ ਸਰੋਵਰ ਨੂੰ ਬਣਾਇਆ ਹੈ। ਜਿਸ ਨੇ ਸਤ ਸਰੋਵਰ ਬਣਾਏ ਹਨ ਉਹ ਆਪ ਹੀ ਉਹਨਾਂ ਦੀ ਮਰਯਾਦਾ ਨੂੰ ਵਿਚਾਰਦਾ ਹੈ।

## ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ
## ਫਿਰਿ ਬਾਹੁੜਿ ਜੋਨਿ ਨ ਪਾਇਦਾ॥ ੪॥

ਉਸ ਸੱਤ, ਸੰਤਖ ਆਦਿਕ ਸ਼ੁਭ ਗੁਣਾਂ ਦੇ ਸਰੋਵਰ ਸਤਸੰਗ ਵਿਚ ਜਿਸ ਦਾ ਮਨ ਗੁਰਮੁਖਿ=ਗੁਰਾਂ ਦੁਆਰੇ ਨਾਵੈ=ਇਸ਼ਨਾਨ ਕਰਦਾ ਹੈ ਉਸ ਨੂੰ ਫਿਰਿ ਬਾਹੁੜਿ=ਮੁੜ ਮੁੜ ਕੇ ਜੂਨੀਆਂ ਵਿਚ ਪਾਂਦਾ ਨਹੀਂ ਹੈ॥ ੪॥

## ਸੁੰਨਹੁ ਚੰਦੁ ਸੂਰਜੁ ਗੈਣਾਰੇ॥ ਤਿਸ ਕੀ ਜੋਤਿ ਤ੍ਰਿਭਵਣਿ ਸਾਰੇ॥

ਸੁੰਨਹੁ=ਅਫੁਰ ਪਰਮਾਤਮਾ ਤੋਂ ਹੀ ਚੰਦਰਮਾ ਸੂਰਜ ਤੇ ਗੈਣਾਰੇ=ਅਕਾਸ਼ ਬਣਿਆ ਹੈ ਅਤੇ ਓਸੇ ਦੀ ਜੋਤਿ=ਸੱਤਾ ਤਿੰਨਾਂ ਲੋਕਾਂ ਦੇ ਸਾਰਿਆਂ ਜੀਵਾਂ ਵਿਚ ਹੈ।

## ਸੁੰਨੇ ਅਲਖ ਅਪਾਰ ਨਿਰਾਲਮੁ ਸੁੰਨੇ ਤਾੜੀ ਲਾਇਦਾ॥ ੫॥

ਉਹ ਅਫੁਰ ਪਰਮਾਤਮਾ ਅਲਖ ਹੈ, ਅਪਾਰ ਹੈ ਸਭ ਤੋਂ ਨਿਰਾਲਮੁ=ਅਸੰਗ ਹੈ, ਉਹ ਆਪਣੇ ਅਫੁਰ ਸਰੂਪ ਵਿਚ ਹੀ ਤਾੜੀ=ਸਮਾਧੀ ਲਗਾਂਦਾ ਹੈ॥ ੫॥

## ਸੁੰਨਹੁ ਧਰਤਿ ਅਕਾਸੁ ਉਪਾਏ॥ ਬਿਨੁ ਥੰਮਾ ਰਾਖੇ ਸਚੁ ਕਲ ਪਾਏ॥

ਅਫੁਰ ਪਰਮਾਤਮਾ ਤੋਂ ਹੀ ਧਰਤੀ ਅਕਾਸ਼ ਆਦਿਕ ਪੈਦਾ ਹੋਏ ਹਨ। ਥੰਮੇ ਤੋਂ ਬਿਨਾਂ ਹੀ ਸੱਚੇ ਨੇ ਆਪਣੀ ਕਲ=ਸ਼ਕਤੀ ਪਾ ਕੇ ਰਖਿਆ ਹੈ।

## ਤ੍ਰਿਭਵਣ ਸਾਜਿ ਮੇਖੁਲੀ ਮਾਇਆ ਆਪਿ ਉਪਾਇ ਖਪਾਇਦਾ॥ ੬॥

ਤਿੰਨਾਂ ਲੋਕਾਂ ਨੂੰ ਬਣਾ ਕੇ ਉਪਰ ਮਾਇਆ ਰੂਪੀ ਮੇਖੁਲੀ=ਗੋਦੜੀ ਪਾ ਦਿਤੀ ਹੈ,

ਵਾ:-ਮੋਹ ਰੂਪੀ ਹੜੀ ਮਾਰ ਦਿਤੀ ਹੈ,

ਵਾ:-ਮਾਇਆ ਦੀ ਤੜਾਗੀ ਵਿਚ ਘੇਰ ਛੱਡਿਆ ਹੈ, ਆਪ ਉਤਪਤ ਕਰਦਾ ਹੈ ਆਪੇ ਹੀ ਖਪਾਇਦਾ=ਨਾਸ ਕਰਦਾ ਹੈ॥ ੬॥

## ਸੁੰਨਹੁ ਖਾਣੀ ਸੁੰਨਹੁ ਬਾਣੀ॥ ਸੁੰਨਹੁ ਉਪਜੀ ਸੁੰਨਿ ਸਮਾਣੀ॥

ਅਫੁਰ ਪ੍ਰਮਾਤਮਾ ਤੋਂ ਚਾਰ ਖਾਣੀਆਂ ਤੇ ਅਫੁਰ ਤੋਂ ਹੀ ਚਾਰ ਬਾਣੀਆਂ ਬਣੀਆਂ ਹਨ। ਸਾਰੀ ਰਚਨਾ ਬ੍ਰਹਮ ਤੋਂ ਪੈਦਾ ਹੋਈ ਹੈ ਅੰਤ ਨੂੰ ਅਫੁਰ ਬ੍ਰਹਮ ਵਿਚ ਹੀ ਸਮਾਅ ਜਾਂਦੀ ਹੈ।

## ਉਤਭੁਜੁ ਚਲਤੁ ਕੀਆ ਸਿਰਿ ਕਰਤੈ ਬਿਸਮਾਦੁ ਸਬਦਿ ਦੇਖਾਇਦਾ॥ ੭॥

ਸਿਰਿ ਕਰਤੇ=ਸ਼ਰੋਮਣੀ ਕਰਤੇ ਪੁਰਖ ਨੇ ਹੀ ਉਤਭੁਜ ਆਦਿਕ ਚਾਰ ਖਾਣੀਆਂ ਦਾ ਚਲਤੁ=ਕੌਤਕ ਕੀਤਾ

ਹੈ, ਬਿਸਮਾਦੁ ਸਬਦਿ=ਅਸਚਰਜ ਰੂਪ ਬ੍ਰਹਮ ਆਪ ਹੀ ਸਾਰੇ ਕੌਤਕ ਵਿਖਾਂਦਾ ਹੈ,

ਵਾ:-ਗੁਰਾਂ ਦੇ ਸ਼ਬਦ ਕਰਕੇ ਉਹ ਬਿਸਮਾਦ ਰੂਪ ਬ੍ਰਹਮ ਵੇਖਣ ਵਿਚ ਔਂਦਾ ਹੈ॥ ੭॥

**ਸੁੰਨਹੁ ਰਾਤਿ ਦਿਨਸੁ ਦੁਇ ਕੀਏ॥ ਓਪਤਿ ਖਪਤਿ ਸੁਖਾ ਦੁਖ ਦੀਏ॥**

ਅਫੁਰ ਬ੍ਰਹਮ ਨੇ ਹੀ ਰਾਤ ਤੇ ਦਿਨ ਦੋਵੇਂ ਕੀਤੇ ਹਨ। ਉਤਪਤੀ ਤੇ ਖਪਤਿ=ਪਰਲੋ ਆਪ ਕਰਦਾ ਹੈ ਅਤੇ ਕਰਮਾਂ ਅਨੁਸਾਰ ਆਪ ਹੀ ਸੁਖ ਦੁੱਖ ਦੇਣਾ ਕਰਦਾ ਹੈ।

**ਸੁਖ ਦੁਖ ਹੀ ਤੇ ਅਮਰੁ ਅਤੀਤਾ ਗੁਰਮੁਖਿ ਨਿਜ ਘਰੁ ਪਾਇਦਾ॥ ੮॥**

ਉਹ ਪ੍ਰਭੂ ਆਪ ਸੁਖ ਦੁੱਖ ਤੋਂ ਅਤੀਤਾ=ਰਹਿਤ ਹੈ ਤੇ ਅਮਰ ਹੈ, ਗੁਰਾਂ ਦੁਆਰੇ ਹੀ ਇਹ ਆਪਣੇ ਸਰੂਪ ਘਰ ਨੂੰ ਪਾਂਦਾ ਹੈ॥ ੮॥

[ਪੰਨਾ ੧੦੩੮]

**ਸਾਮ ਵੇਦੁ ਰਿਗੁ ਜੁਜਰੁ ਅਥਰਬਣੁ॥ ਬ੍ਰਹਮੇ ਮੁਖਿ ਮਾਇਆ ਹੈ ਤ੍ਰੈ ਗੁਣ॥**

ਸ਼ਾਮ, ਰਿਗ, ਜੁਜਰ, ਅਥਰਬਣ ਇਹ ਜੋ ਚਾਰੇ ਵੇਦ ਹਨ, ਇਹਨਾਂ ਦਾ ਮੁਖ ਪੁਜਾਰੀ ਜੋ ਬ੍ਰਹਮਾ ਹੈ, ਉਹ ਭੀ ਤ੍ਰਿਗੁਣ ਆਤਮਕ ਮਾਇਆ ਤੋਂ ਹੋਇਆ ਹੈ, ਜਾਂ ਬ੍ਰਹਮਾ ਇਹਨਾਂ ਚਾਰੇ ਵੇਦਾਂ ਨੂੰ ਪੜ੍ਹ ਕੇ ਮੂੰਹ ਸੇ ਕਹਿੰਦਾ ਹੈ ਕਿ ਮਾਇਆ ਤ੍ਰਿਗੁਣ ਰੂਪ ਹੈ ਅਤੇ ਇਹ ਜੀਵ ਭੀ ਤ੍ਰਿਗੁਣ ਆਤਮਕ ਮਾਇਆ ਵਿਚ ਲਗ ਰਹੇ ਹਨ।

**ਤਾ ਕੀ ਕੀਮਤਿ ਕਹਿ ਨ ਸਕੈ ਕੋ ਤਿਉ ਬੋਲੇ ਜਿਉ ਬੋਲਾਇਦਾ॥ ੯॥**

ਉਸ ਪ੍ਰਭੂ ਦੀ ਕੀਮਤ ਨੂੰ ਕੋਈ ਭੀ ਕਹਿ ਨਹੀਂ ਸਕਦਾ, ਜਿਵੇਂ ਉਹ ਬੁਲਾਂਵਦਾ ਹੈ ਤਿਵੇਂ ਸਭ ਕੋਈ ਬੋਲਦਾ ਹੈ॥ ੯॥

**ਸੁੰਨਹੁ ਸਪਤ ਪਾਤਾਲ ਉਪਾਏ॥ ਸੁੰਨਹੁ ਭਵਣ ਰਖੇ ਲਿਵ ਲਾਏ॥**

ਅਫੁਰ ਤੋਂ ਹੀ ਸਤ ਪਤਾਲ ਉਤਪਤ ਹੋਏ ਹਨ। ਅਫੁਰ ਪਰਮਾਤਮਾ ਨੇ ਲਿਵ ਲਗਾ ਕੇ ਚੌਦਾਂ ਭਵਣ ਰਖੇ ਹਨ, ਭਾਵ ਆਪਣੇ ਧਿਆਨ ਵਿਚ ਚੌਦਾਂ ਭਵਣਾਂ ਨੂੰ ਰਖਿਆ ਹੈ।

**ਆਪੇ ਕਾਰਣੁ ਕੀਆ ਅਪਰੰਪਰਿ ਸਭੁ ਤੇਰੋ ਕੀਆ ਕਮਾਇਦਾ॥ ੧੦॥**

ਹੇ ਅਪਰੰਪਰ ਪ੍ਰਭੂ! ਤੈਂਨੇ ਕਾਰਨ ਰੂਪ ਹੋ ਕੇ ਆਪ ਹੀ ਕਾਰਨ ਕਾਰਜ ਰੂਪ ਪ੍ਰਪੰਚ ਕੀਤਾ ਹੈ, ਤੇਰੇ ਕੀਤੇ ਹੋਏ ਹੁਕਮ ਨੂੰ ਸਭ ਕੋਈ ਕਮਾਂਵਦਾ ਹੈ॥ ੧੦॥

**ਰਜ ਤਮ ਸਤ ਕਲ ਤੇਰੀ ਛਾਇਆ॥ ਜਨਮ ਮਰਣ ਹਉਮੈ ਦੁਖੁ ਪਾਇਆ॥**

ਰਜੋ, ਤਮੋ ਤੇ ਸਤੋ ਤਿੰਨੇ ਗੁਣ ਇਹ ਤੇਰੀ ਕਲ=ਸ਼ਕਤੀ ਦਾ ਪਰਛਾਵਾਂ ਹੈ। ਜੋ ਇਸ ਦੀ ਹਉਮੈ ਵਿਚ ਲਗੇ ਹਨ ਉਹਨਾਂ ਨੇ ਜਨਮ ਮਰਨ ਦਾ ਦੁੱਖ ਪਾਇਆ ਹੈ।

**ਜਿਸ ਨੋ ਕ੍ਰਿਪਾ ਕਰੇ ਹਰਿ ਗੁਰਮੁਖਿ ਗੁਣਿ ਚਉਥੈ ਮੁਕਤਿ ਕਰਾਇਦਾ॥੧੧॥**

ਜਿਸ ਉਤੇ ਹਰੀ ਸਰੂਪ ਮੁਖੀ ਗੁਰੂ ਕਿਰਪਾ ਕਰਦੇ ਹਨ, ਉਸ ਨੂੰ ਗੁਣਿ ਚਉਥੈ=ਤੁਰੀਆ ਪਦ ਵਿਚ ਪ੍ਰਾਪਤ ਕਰਕੇ ਜਨਮ ਮਰਨ ਰੂਪ ਦੁੱਖਾਂ ਤੋਂ ਮੁਕਤਿ=ਛੁਡਾਵਣਾ ਕਰਦੇ ਹਨ॥ ੧੧॥

**ਸੁੰਨਹੁ ਉਪਜੇ ਦਸ ਅਵਤਾਰਾ॥ ਸ੍ਰਿਸਟਿ ਉਪਾਇ ਕੀਆ ਪਾਸਾਰਾ॥**

ਉਸ ਅਫੁਰ ਬ੍ਰਹਮ ਤੋਂ ਹੀ ਰਾਮਚੰਦ੍ਰ ਤੇ ਕ੍ਰਿਸ਼ਨ ਆਦਿਕ ਦਸ ਅਵਤਾਰ ਉਪਜੇ ਹਨ। ਜਿਸ ਨੇ ਸ੍ਰਿਸ਼ਟੀ ਪੈਦਾ ਕਰਕੇ ਸਾਰਾ ਪਸਾਰਾ ਪਸਾਰਨਾ ਕੀਤਾ ਹੈ।

**ਦੇਵ ਦਾਨਵ ਗਣ ਗੰਧਰਬ ਸਾਜੇ ਸਭਿ ਲਿਖਿਆ ਕਰਮ ਕਮਾਇਦਾ ॥੧੨॥**

ਦੇਵਤੇ, ਦੈਂਤ, ਗਣ ਅਤੇ ਗੰਧਰਬ ਉਸ ਨੇ ਸਾਜੇ=ਬਣਾਏ ਹਨ ਅਤੇ ਸਾਰੇ ਉਸ ਦਾ ਲਿਖਿਆ ਹੋਇਆ ਹੀ ਕਰਮ ਕਮਾਉਂਦੇ ਹਨ॥ ੧੨॥

**ਗੁਰਮੁਖਿ ਸਮਝੈ ਰੋਗੁ ਨ ਹੋਈ ਇਹ ਗੁਰ ਕੀ ਪਉੜੀ ਜਾਣੈ ਜਨੁ ਕੋਈ॥**

ਜੋ ਗੁਰਮੁਖਿ=ਗੁਰਾਂ ਦੁਆਰੇ ਸਮਝਦਾ ਹੈ ਉਸ ਨੂੰ ਹਉਮੈ ਰੂਪੀ ਰੋਗ ਨਹੀਂ ਹੁੰਦਾ। ਇਹ ਗੁਰਾਂ ਦੀ ਸਿਖਿਆ ਰੂਪ ਪੌੜੀ ਨੂੰ ਕੋਈ ਵਿਰਲਾ ਮਨੁੱਖ ਹੀ ਜਾਣਦਾ ਹੈ।

**ਜੁਗਹ ਜੁਗੰਤਰਿ ਮੁਕਤਿ ਪਰਾਇਣ ਸੋ ਮੁਕਤਿ ਭਇਆ ਪਤਿ ਪਾਇਦਾ ॥੧੩॥**

ਜੋ ਮੁਕਤ ਸਰੂਪ ਪਰਮਾਤਮਾ ਸਾਰਿਆਂ ਜੁਗਾਂ ਵਿਚ ਜੁਗ=ਜੁੜ ਰਿਹਾ ਹੈ, ਜੋ ਉਸ ਦੇ ਪਰਾਇਣ ਹੋਇਆ ਹੈ ਉਹ ਮੁਕਤ ਰੂਪ ਹੋਇਆ ਪਤ-ਆਬਰੋ ਨੂੰ ਪਾਂਦਾ ਹੈ।

*ਅਥਵਾ:*-ਜੋ ਜੁਗਾਂ ਜੁਗਾਂ ਅੰਤਰ ਮੁਕਤੀ ਦਾ ਪਰਾਇਣ=ਆਸਰਾ ਹੈ ਉਸ ਪਤਿ=ਪਤੀ ਪਰਮਾਤਮਾ ਨੂੰ ਪਾ ਕੇ ਉਹ ਮੁਕਤ ਰੂਪ ਹੋਇਆ ਹੈ॥ ੧੩॥

**ਪੰਚ ਤਤੁ ਸੁੰਨਹੁ ਪਰਗਾਸਾ॥ ਦੇਹ ਸੰਜੋਗੀ ਕਰਮ ਅਭਿਆਸਾ॥**

ਅਫੁਰ ਬ੍ਰਹਮ ਤੋਂ ਹੀ ਪੰਜਾਂ ਤੱਤਾਂ ਦਾ ਪਰਗਾਸ ਹੋਇਆ ਹੈ। ਪੰਜਾਂ ਤੱਤਾਂ ਦੇ ਸੰਜੋਗ ਤੋਂ ਅਸਥੂਲ ਦੇਹ ਬਣੀ ਹੈ, ਪੁਨਾ ਇਹ ਜੀਵ ਦੇਹ ਦਾ ਸੰਜੋਗੀ ਹੋ ਕੇ ਕਰਮਾਂ ਦਾ ਅਭਿਆਸ ਕਰਦਾ ਹੈ।

**ਬੁਰਾ ਭਲਾ ਦੁਇ ਮਸਤਕਿ ਲੀਖੇ ਪਾਪੁ ਪੁੰਨੁ ਬੀਜਾਇਦਾ॥ ੧੪॥**

ਬੁਰੇ ਭਲੇ ਕਰਮ ਜੋ ਭੀ ਕੀਤੇ ਹਨ ਉਹ ਦੋਵੇਂ ਮੱਥੇ 'ਪਰ ਲਿਖੇ ਗਏ ਹਨ, ਪਾਪਾਂ ਪੁੰਨਾਂ ਰੂਪੀ ਬੀਜ ਕਰਕੇ ਇਹ ਜੀਵ ਆਉਂਦਾ ਜਾਂਦਾ ਹੈ॥ ੧੪॥

**ਊਤਮ ਸਤਿਗੁਰ ਪੁਰਖ ਨਿਰਾਲੇ॥ ਸਬਦਿ ਰਤੇ ਹਰਿ ਰਸਿ ਮਤਵਾਲੇ॥**

ਸੰਸਾਰ ਤੋਂ ਨਿਰਾਲੇ=ਅਸੰਗ ਰਹਿਣ ਕਰਕੇ ਸਤਿਗੁਰੂ ਉਤਮ ਪੁਰਖ ਹਨ। ਹਰੀ ਨਾਮ ਰਸ ਵਿਚ ਮਤਵਾਲੇ =ਮਸਤ ਰਹਿਣ ਕਰਕੇ ਸਬਦਿ=ਬ੍ਰਹਮ ਵਿਚ ਰੱਤੇ ਰਹਿੰਦੇ ਹਨ।

**ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ**
**ਪੂਰੈ ਭਾਗਿ ਮਿਲਾਇਦਾ॥ ੧੫॥**

ਐਸੇ ਗੁਰੂ ਤੋਂ ਗਿਆਨ ਪਾਈਏ ਤਾਂ ਰਿਧੀ, ਸਿਧੀ ਤੇ ਬੁੱਧੀ ਆਦਿਕ ਸਭ ਪਦਾਰਥ ਪ੍ਰਾਪਤ ਹੁੰਦੇ ਹਨ, ਪਰ ਪੂਰਿਆਂ ਭਾਗਾਂ ਵਾਲਾ ਪੁਰਸ਼ ਹੀ ਅਜੇਹੇ ਗੁਰੂ ਨਾਲ ਆਪਣੇ ਮਨ ਨੂੰ ਮਿਲਾਂਵਦਾ ਹੈ॥ ੧੫॥

**ਇਸੁ ਮਨ ਮਾਇਆ ਕਉ ਨੇਹੁ ਘਨੇਰਾ॥**
**ਕੋਈ ਬੂਝਹੁ ਗਿਆਨੀ ਕਰਹੁ ਨਿਬੇਰਾ॥**

ਇਸ ਮਨ ਨੂੰ ਮਾਇਆ ਦਾ ਨੇਹੁ=ਪ੍ਰੇਮ ਬਹੁਤ ਸਾਰਾ ਲਗ ਰਿਹਾ ਹੈ। ਗਿਆਨੀਆਂ ਤੋਂ ਪੁਛ ਕੇ ਕੋਈ ਇਸ ਗੱਲ ਦਾ ਨਿਬੇਰਾ=ਫੈਸਲਾ ਕਰੋ।

**ਆਸਾ ਮਨਸਾ ਹਉਮੈ ਸਹਸਾ ਨਰੁ ਲੋਭੀ ਕੂੜੁ ਕਮਾਇਦਾ ॥ ੧੬ ॥**

ਮਨ ਵਿਚ ਪਦਾਰਥਾਂ ਦੀ ਆਸਾ ਤੇ ਮਨਸਾ=ਵਾਸ਼ਨਾ ਹੈ, ਹਉਮੈ=ਦੇਹ ਹੰਗਤਾ ਭੀ ਹੈ, ਨਾ ਪ੍ਰਾਪਤੀ ਵਿਚ ਸੰਸਾ ਭੀ ਹੈ ਇਸ ਲਈ ਲੋਭੀ ਪੁਰਸ਼ ਝੂਠੇ ਕਰਮ ਕਮਾਂਵਦਾ ਹੈ॥ ੧੬ ॥

**ਸਤਿਗੁਰ ਤੇ ਪਾਏ ਵੀਚਾਰਾ ॥ ਸੁੰਨ ਸਮਾਧਿ ਸਚੇ ਘਰ ਬਾਰਾ ॥**

ਜੋ ਪੁਰਸ਼ ਸਤਿਗੁਰਾਂ ਤੋਂ ਸ਼ੁਭ ਵੀਚਾਰ ਪਾਂਦਾ ਹੈ। ਉਹ ਸੱਚੇ ਘਰ ਵਾਲੇ ਪਰਮਾਤਮਾ ਵਿਚ ਸੁੰਨ=ਅਫੁਰ ਸਮਾਧੀ ਲਗਾਂਵਦਾ ਹੈ, ਜਾਂ ਸੱਚੇ ਘਰ ਸਤਸੰਗ ਦੇ ਬਾਰਾ=ਦਰਵਾਜ਼ੇ 'ਪਰ ਬੈਠ ਕੇ ਸੁੰਨ=ਅਫੁਰ ਸਮਾਧੀ ਲਗਾਂਵਦਾ ਹੈ।

**ਨਾਨਕ ਨਿਰਮਲ ਨਾਦੁ ਸਬਦ ਧੁਨਿ**
**ਸਚੁ ਰਾਮੈ ਨਾਮਿ ਸਮਾਇਦਾ ॥ ੧੭ ॥ ੫ ॥ ੧੭ ॥**

ਗੁਰੂ ਜੀ ਕਥਨ ਕਰਦੇ ਹਨ—ਗੁਰਾਂ ਦੇ ਸ਼ਬਦ ਦੁਆਰਾ ਨਿਰਮਲ ਨਾਦੁ=ਬ੍ਰਹਮ ਨੂੰ ਧੁਨਿ=ਉਚਾਰਨਾ ਕਰੇ, ਤਾਂ ਰਾਮ ਹੈ ਨਾਮ ਜਿਸ ਦਾ ਉਸ ਨਾਮੀ ਵਿਚ ਸਮਾਇਦਾ=ਅਭੇਦ ਹੁੰਦਾ ਹੈ॥ ੧੭ ॥ ੫ ॥ ੧੭ ॥

**ਮਾਰੂ ਮਹਲਾ ੧ ॥**

**ਜਹ ਦੇਖਾ ਤਹ ਦੀਨ ਦਇਆਲਾ ॥ ਆਇ ਨ ਜਾਈ ਪ੍ਰਭੁ ਕਿਰਪਾਲਾ ॥**

ਜਿਥੇ ਵੇਖਦੇ ਹਾਂ ਓਥੇ ਹੀ ਦੀਨ ਦਿਆਲ ਪਰਮਾਤਮਾ ਹੈ। ਉਹ ਕ੍ਰਿਪਾਲੂ ਪ੍ਰਭੂ ਔਂਦਾ ਜਾਂਦਾ ਨਹੀਂ ਹੈ।

**ਜੀਆ ਅੰਦਰਿ ਜੁਗਤਿ ਸਮਾਈ ਰਹਿਓ ਨਿਰਾਲਮੁ ਰਾਇਆ ॥ ੧ ॥**

ਸਾਰਿਆਂ ਜੀਵਾਂ ਅੰਦਰ ਜੁਗਤੀ ਕਰਕੇ ਸਮਾਈ ਕਰ ਰਿਹਾ ਹੈ, ਜਾਂ ਸਾਰਿਆਂ ਜੀਵਾਂ ਅੰਦਰ ਉਸ ਦੀ ਜੁਗਤੀ ਸਮਾਈ ਹੋਈ ਹੈ, ਪੁਨਾ ਉਹ ਰਾਇਆ=ਰਾਜਾ, ਵਾ:-ਪ੍ਰਕਾਸ਼ਕ ਪਰਮਾਤਮਾ ਸਭ ਤੋਂ ਅਸੰਗ ਰਹਿੰਦਾ ਹੈ॥ ੧ ॥

**ਜਗੁ ਤਿਸ ਕੀ ਛਾਇਆ ਜਿਸੁ ਬਾਪੁ ਨ ਮਾਇਆ ॥**

ਸਾਰਾ ਜਗਤ ਉਸ ਪਰਮੇਸ਼ਰ ਦੀ ਛਾਇਆ ਹੈ, ਜਿਵੇਂ ਛਾਇਆ ਸਰੀਰ ਤੋਂ ਭਿੰਨ ਨਹੀਂ ਹੁੰਦੀ ਤਿਵੇਂ ਜਗਤ ਉਸ ਤੋਂ ਵਖਰਾ ਨਹੀਂ ਹੈ, ਵਾ:-ਛਾਇਆ ਜਿਵੇਂ ਮਿਥਿਆ ਹੁੰਦੀ ਹੈ ਤਿਵੇਂ ਸਾਰਾ ਸੰਸਾਰ ਮਿਥਿਆ ਹੈ। ਅਥਵਾ:-ਸਾਰਾ ਜਗਤ ਉਸ ਦੀ ਛਾਇਆ=ਸੱਤਾ ਕਰਕੇ ਹੋਇਆ ਹੈ, ਜਿਸ ਦਾ ਮਾਂ ਪਿਓ ਨਹੀਂ ਹੈ।

**ਨਾ ਤਿਸੁ ਭੈਣ ਨ ਭਰਾਉ ਕਮਾਇਆ ॥**

ਨਾ ਉਸ ਦੀ ਭੈਣ ਹੈ, ਨਾ ਹੀ ਭਰਾਉ=ਭਰਾ ਹੈ ਅਤੇ ਨਾ ਹੀ ਕੋਈ ਕਮਾਇਆ=ਕਾਮਾ (ਨੌਕਰ) ਹੈ, ਵਾ:-ਕਾਇਆ=ਪੁਤ੍ਰ ਭੀ ਨਹੀਂ ਹੈ,

ਅਥਵਾ:-ਕਮਾਇਆ=ਇਸਤ੍ਰੀ ਭੀ ਨਹੀਂ ਹੈ।

**ਨਾ ਤਿਸੁ ਓਪਤਿ ਖਪਤਿ ਕੁਲ ਜਾਤੀ ਓਹੁ ਅਜਰਾਵਰੁ ਮਨਿ ਭਾਇਆ ॥੨॥**

ਨਾ ਉਸ ਦੀ ਉਤਪਤੀ ਹੈ ਨਾ ਖਪਤਿ=ਪਰਲੋ ਹੈ, ਨਾ ਹੀ ਕੁਲ ਤੇ ਜਾਤੀ ਹੈ, ਉਹ ਅਮਰ ਪਰਮਾਤਮਾ ਅਜਰਾ ਵਰੁ=ਦੇਵਤਿਆਂ ਤੋਂ ਸਰੇਸ਼ਟ ਹੈ ਓਹੀ ਮੇਰੇ ਮਨ ਵਿਚ ਭਾਇਆ ਹੈ॥ ੨॥

**ਤੂ ਅਕਾਲ ਪੁਰਖੁ ਨਾਹੀ ਸਿਰਿ ਕਾਲਾ ॥ ਤੂ ਪੁਰਖੁ ਅਲੇਖ ਅਗੰਮ ਨਿਰਾਲਾ ॥**

ਤੂੰ ਅਕਾਲ ਪੁਰਖ ਹੈਂ ਇਸ ਕਰਕੇ ਤੇਰੇ ਸਿਰ 'ਪਰ ਕਾਲ ਨਹੀਂ ਹੈ। ਤੂੰ ਅਲੇਖ=ਲੇਖੇ ਤੋਂ ਰਹਿਤ ਤੇ ਅਗੰਮ=ਗੰਮਤਾ ਤੋਂ ਰਹਿਤ ਹੋਣ ਕਰਕੇ ਨਿਰਾਲਾ ਪੁਰਖ ਹੈਂ।

**ਸਤ ਸੰਤੋਖਿ ਸਬਦਿ ਅਤਿ ਸੀਤਲੁ ਸਹਜ ਭਾਇ ਲਿਵ ਲਾਇਆ ॥ ੩ ॥**

ਗੁਰ ਸ਼ਬਦ ਕਰਕੇ ਸੱਤ ਸੰਤੋਖ ਨੂੰ ਪਾ ਕੇ ਜਿਸ ਦਾ ਮਨ ਅਤਿ=ਵੱਡਾ ਸੀਤਲ ਹੋਇਆ ਹੈ, ਉਸ ਨੇ ਸਹਜ ਭਾਇ=ਸੁਤੇ ਸਿਧ ਹੀ ਸਬਦਿ=ਬ੍ਰਹਮ ਵਿਚ ਲਿਵ ਨੂੰ ਲਗਾਇਆ ਹੈ॥ ੩॥

**ਤ੍ਰੈ ਵਰਤਾਇ ਚਉਥੈ ਘਰਿ ਵਾਸਾ ॥ ਕਾਲ ਬਿਕਾਲ ਕੀਏ ਇਕ ਗ੍ਰਾਸਾ ॥**

ਜਿਸ ਨੇ ਤਿੰਨਾਂ ਗੁਣਾਂ ਨੂੰ ਵਰਤਾਇ=ਤਿਆਗ ਕੇ, ਚਉਥੈ ਘਰਿ=ਤੁਰੀਆ ਪਦ ਵਿਚ ਵਾਸਾ ਪਾਇਆ ਹੈ। ਉਸ ਨੇ ਕਾਲ ਬਿਕਾਲ=ਮਰਨ ਜੰਮਣ ਨੂੰ ਇਕੋ ਗ੍ਰਾਹੀ ਕਰ ਲਿਆ ਹੈ, ਅਰਥਾਤ ਜਨਮ ਮਰਨ ਦਾ ਅਭਾਵ ਕਰ ਦਿਤਾ ਹੈ।

**ਨਿਰਮਲ ਜੋਤਿ ਸਰਬ ਜਗਜੀਵਨੁ**
**ਗੁਰਿ ਅਨਹਦ ਸਬਦਿ ਦਿਖਾਇਆ ॥ ੪ ॥**

ਜਗਜੀਵਨ ਪਰਮਾਤਮਾ ਦੀ ਸਾਰਿਆਂ ਵਿਚ ਨਿਰਮਲ ਜੋਤ ਹੈ, ਜਿਸ ਨੇ ਅਨਹਦ=ਇਕ ਰਸ ਗੁਰ ਉਪਦੇਸ਼ ਨੂੰ ਉਚਾਰਿਆ ਹੈ ਉਸ ਨੂੰ ਗੁਰਾਂ ਨੇ ਉਹ ਜਗਜੀਵਨ ਪਰਮਾਤਮਾ ਵਿਖਾਇਆ ਹੈ॥ ੪॥

**ਊਤਮ ਜਨ ਸੰਤ ਭਲੇ ਹਰਿ ਪਿਆਰੇ ॥ ਹਰਿ ਰਸ ਮਾਤੇ ਪਾਰਿ ਉਤਾਰੇ ॥**

ਹਰੀ ਦੇ ਪਿਆਰੇ ਸੰਤ ਜਨ ਭਲੇ=ਚੰਗੇ ਉਤਮ ਹਨ। ਜੋ ਕਿ ਹਰੀ ਰਸ ਵਿਚ ਮਸਤ ਰਹਿੰਦੇ ਹਨ ਇਸ ਲਈ ਹਰੀ ਉਹਨਾਂ ਨੂੰ ਪਾਰ ਉਤਾਰਦਾ ਹੈ।

**ਨਾਨਕ ਰੇਣ ਸੰਤ ਜਨ ਸੰਗਤਿ ਹਰਿ ਗੁਰ ਪਰਸਾਦੀ ਪਾਇਆ ॥ ੫ ॥**

ਗੁਰੂ ਜੀ ਕਥਨ ਕਰਦੇ ਹਨ—ਹੇ ਹਰੀ ! ਜਿਨ੍ਹਾਂ ਨੇ ਗੁਰ ਕਿਰਪਾ ਨਾਲ ਆਪ ਜੀ ਨੂੰ ਪਾਇਆ ਹੈ ਉਹਨਾਂ ਸੰਤ ਜਨਾਂ ਦੀ ਸੰਗਤ ਅਤੇ ਉਹਨਾਂ ਹੀ ਸੰਤਾਂ ਦੀ ਚਰਨ ਧੂੜੀ ਦੇਣਾ ਕਰ॥ ੫॥

**ਤੂ ਅੰਤਰਜਾਮੀ ਜੀਅ ਸਭ ਤੇਰੇ ॥ ਤੂ ਦਾਤਾ ਹਮ ਸੇਵਕ ਤੇਰੇ ॥**

ਤੂੰ ਅੰਤਰਜਾਮੀ ਹੈਂ ਇਹ ਸਾਰੇ ਜੀਵ ਤੇਰੇ ਪੈਦਾ ਕੀਤੇ ਹੋਏ ਹਨ। ਤੂੰ ਦਾਤਾ ਹੈਂ ਅਸੀਂ ਤੇਰੇ ਸੇਵਕ ਹਾਂ।

[ਪੰਨਾ ੧੦੩੯]

**ਅੰਮ੍ਰਿਤ ਨਾਮੁ ਕ੍ਰਿਪਾ ਕਰਿ ਦੀਜੈ ਗੁਰਿ ਗਿਆਨ ਰਤਨੁ ਦੀਪਾਇਆ ॥ ੬ ॥**

ਕ੍ਰਿਪਾ ਦ੍ਰਿਸ਼ਟੀ ਕਰਕੇ ਮੈਨੂੰ ਨਾਮ ਅੰਮ੍ਰਿਤ ਦੇਣਾ ਕਰੋ, ਜਿਨ੍ਹਾਂ ਨੂੰ ਆਪ ਨੇ ਨਾਮ ਦਿਤਾ ਹੈ ਉਹਨਾਂ ਦੇ

ਹਿਰਦੇ ਅੰਦਰ ਗੁਰਾਂ ਨੇ ਰਤਨੁ=ਅਮੋਲਕ ਗਿਆਨ ਦਾ ਪ੍ਰਕਾਸ਼ ਕੀਤਾ ਹੈ॥ ੬॥

**ਪੰਚ ਤਤੁ ਮਿਲਿ ਇਹੁ ਤਨੁ ਕੀਆ॥ ਆਤਮ ਰਾਮ ਪਾਏ ਸੁਖੁ ਥੀਆ॥**

ਤੁਸਾਂ ਨੇ ਪੰਜਾਂ ਤੱਤਾਂ ਨੂੰ ਮਿਲਾ ਕੇ ਇਹ ਮਨੁੱਖ ਸਰੀਰ ਰਚਨਾ ਕੀਤਾ ਹੈ। ਇਸ ਵਿਚ ਜਿਸ ਨੇ ਆਤਮਾ ਨੂੰ ਰਾਮ ਰੂਪ ਨਿਸਚੇ ਕਰਨਾ ਪਾਇਆ ਹੈ ਉਸ ਨੂੰ ਸੁਖ ਪ੍ਰਾਪਤ ਹੋਇਆ ਹੈ।

**ਕਰਮ ਕਰਤੂਤਿ ਅੰਮ੍ਰਿਤ ਫਲੁ ਲਾਗਾ ਹਰਿ ਨਾਮ ਰਤਨੁ ਮਨ ਪਾਇਆ॥ ੭॥**

ਨਿਸ਼ਕਾਮ ਕਰਮਾਂ ਦੀ ਕਰਤੂਤਿ=ਕਰਤੱਬਤਾ ਇਹ ਵੇਲ ਹੈ ਧਰਮ ਰੂਪੀ ਫੁਲ ਹੈ, ਅੰਮ੍ਰਿਤ=ਅਮਰ ਕਰਨ ਵਾਲਾ ਗਿਆਨ ਏਹ ਫਲ ਲਗਾ ਹੈ, ਹਰੀ ਨਾਮੀ ਰਤਨ ਜੋ ਮਨ ਵਿਚ ਪਾਇਆ=ਸਾਖਿਆਤਕਾਰ ਕੀਤਾ ਹੈ ਏਹੋ ਉਸ ਫਲ ਦਾ ਰਸ ਹੈ॥ ੭॥

**ਨਾ ਤਿਸੁ ਭੂਖ ਪਿਆਸ ਮਨੁ ਮਾਨਿਆ॥**
**ਸਰਬ ਨਿਰੰਜਨੁ ਘਟਿ ਘਟਿ ਜਾਨਿਆ॥**

ਜਿਸ ਦਾ ਪਰਮੇਸ਼ਰ ਉਤੇ ਮਨ ਮੰਨਿਆ ਗਿਆ ਹੈ ਉਸ ਨੂੰ ਕਿਸੇ ਪਦਾਰਥ ਦੀ ਭੁੱਖ ਨਹੀਂ, ਨਾ ਹੀ ਕਿਸੇ ਪਦਾਰਥ ਦੇ ਪੀਣ ਦੀ ਪਿਆਸ ਰਹੀ ਹੈ। ਉਸ ਨੇ ਸਾਰਿਆਂ ਘਟਾਂ ਘਟਾਂ ਵਿਚ ਨਿਰੰਜਨ ਨੂੰ ਪੂਰਨ ਜਾਣਿਆਂ ਹੈ।

**ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ॥ ੮॥**

ਗੁਰਾਂ ਦੀ ਸਿਖਿਆ ਵਿਚ ਭਾਇ=ਪ੍ਰੇਮ ਕਰਕੇ ਜੋ ਸੁਭਾਇਮਾਨ ਹੋਇਆ ਹੈ, ਉਹ ਨਾਮ ਅੰਮ੍ਰਿਤ ਰਸ ਵਿਚ, ਵਾ:-ਬ੍ਰਹਮਾਨੰਦ ਰੂਪੀ ਅੰਮ੍ਰਿਤ ਰਸ ਵਿਚ ਰੱਤਾ ਹੋਇਆ ਕੇਵਲ=ਸ਼ੁਧ ਵੈਰਾਗੀ ਹੋਇਆ ਹੈ।

**ਅਧਿਆਤਮ ਕਰਮ ਕਰੇ ਦਿਨੁ ਰਾਤੀ॥ ਨਿਰਮਲ ਜੋਤਿ ਨਿਰੰਤਰਿ ਜਾਤੀ॥**

ਮੁਖੀ ਆਤਮਾ ਦੀ ਪ੍ਰਾਪਤੀ ਵਾਸਤੇ ਜੋ ਦਿਨ ਰਾਤ ਨਿਸ਼ਕਾਮ ਕਰਮਾਂ ਨੂੰ ਕਰਦਾ ਹੈ। ਉਸ ਨੇ ਨਿਰੰਤਰਿ= ਇਕ ਰਸ ਨਿਰਮਲ ਜੋਤੀ ਦੀ ਜੋਤ ਨੂੰ ਜਾਣ ਲਿਆ ਹੈ।

**ਸਬਦੁ ਰਸਾਲੁ ਰਸਨ ਰਸਿ ਰਸਨਾ ਬੇਣੁ ਰਸਾਲੁ ਵਜਾਇਆ॥ ੯॥**

ਸੰਸਾਰਕ ਰਸਾਂ ਤੋਂ ਨਿਰੱਸ ਹੋ ਕੇ ਜਿਸ ਨੇ ਰਸਨਾ ਨਾਲ ਰਸਾਲੁ=ਸੁੰਦਰ ਗੁਰਾਂ ਦੇ ਸ਼ਬਦ ਨੂੰ ਉਚਾਰਿਆ ਹੈ, ਉਸ ਨੂੰ ਰਸਾਲੁ ਬੇਣੁ=ਸੁੰਦਰ ਬਨਾਵਟ ਵਾਲਾ ਪ੍ਰਭੂ ਵਜਾਇਆ=ਪ੍ਰਗਟ ਹੋ ਆਇਆ ਹੈ॥ ੯॥

**ਬੇਣੁ ਰਸਾਲ ਵਜਾਵੈ ਸੋਈ॥ ਜਾ ਕੀ ਤ੍ਰਿਭਵਣ ਸੋਝੀ ਹੋਈ॥**

ਉਹ ਪਰਮੇਸ਼ਰ ਕ੍ਰਿਸ਼ਨ ਰੂਪ ਹੋਇਆ ਹੋਇਆ ਰਸਾਲ ਬੇਣੁ=ਸੁੰਦਰ ਬੰਸਰੀ ਨੂੰ ਵਜਾਂਦਾ ਹੈ। ਜਿਸ ਦੀ ਤਿੰਨਾਂ ਭਵਣਾਂ ਵਿਚ ਸੋਝੀ ਪ੍ਰਾਪਤ ਕੀਤੀ ਹੋਈ ਹੈ।

*ਅਥਵਾ:*-ਜਿਸ ਨੂੰ ਤਿੰਨਾਂ ਭਵਣਾਂ ਦੀ ਬ੍ਰਹਮ ਰੂਪਤਾ ਕਰਕੇ ਸੋਝੀ ਪ੍ਰਾਪਤ ਹੋਈ ਹੈ, ਉਹ ਰਾਮ ਨਾਮ ਰੂਪੀ ਸੁੰਦਰ ਬੇਣੁ=ਵਾਜੇ ਨੂੰ ਵਜਾਂਵਦਾ ਹੈ, ਜਾਂ ਜਿਸ ਨੂੰ ਤਿੰਨਾਂ ਭਵਣਾਂ ਦੀ ਮਿਥਿਆ ਰੂਪਤਾ ਕਰਕੇ ਸੋਝੀ ਪ੍ਰਾਪਤ ਹੋਈ ਹੈ ਉਸ ਨੂੰ ਰਸਾਲ=ਸੁੰਦਰ, ਬੇਣ=ਬਨਾਵਟ ਵਾਲਾ ਪ੍ਰਭੂ ਵਜਾਵੈ=ਪ੍ਰਗਟ ਹੋ ਆਇਆ ਹੈ।

**ਨਾਨਕ ਬੂਝਹੁ ਇਹ ਬਿਧਿ ਗੁਰਮਤਿ**
**ਹਰਿ ਰਾਮ ਨਾਮਿ ਲਿਵ ਲਾਇਆ॥ ੧੦॥**

ਗੁਰੂ ਜੀ ਕਥਨ ਕਰਦੇ ਹਨ— ਇਹ ਰਾਮ ਨਾਮ ਜਪਣ ਵਾਲੀ ਵਿਧੀ ਗੁਰ ਸਿਖਿਆ ਦੁਆਰੇ ਬੁਝਣਾ ਕਰੋ, ਜਿਸ ਨੇ ਗੁਰ ਸਿਖਿਆ ਲਈ ਹੈ ਉਸ ਨੇ ਹਰੀ ਰਾਮ ਦੇ ਨਾਮ ਵਿਚ ਲਿਵ ਨੂੰ ਲਗਾਇਆ ਹੈ॥ ੧੦॥

**ਐਸੇ ਜਨ ਵਿਰਲੇ ਸੰਸਾਰੇ॥ ਗੁਰ ਸਬਦੁ ਵੀਚਾਰਹਿ ਰਹਹਿ ਨਿਰਾਰੇ॥**

ਅਜੇਹੇ ਪੁਰਖ ਸੰਸਾਰ ਵਿਚ ਵਿਰਲੇ ਹਨ। ਜੋ ਗੁਰ ਸ਼ਬਦ ਦੀ ਵੀਚਾਰ ਕਰਕੇ ਦੁਨੀਆਂ ਤੋਂ ਨਿਰਾਰੇ= ਨਿਰਾਲੇ (ਅਸੰਗ) ਰਹਿੰਦੇ ਹਨ।

**ਆਪਿ ਤਰਹਿ ਸੰਗਤਿ ਕੁਲ ਤਾਰਹਿ**
**ਤਿਨ ਸਫਲ ਜਨਮੁ ਜਗਿ ਆਇਆ॥ ੧੧॥**

ਉਹ ਸੰਸਾਰ ਸਮੁੰਦਰ ਤੋਂ ਆਪ ਤਰਦੇ ਹਨ ਤੇ ਕੁਲ=ਸਮੂਹ ਸੰਗਤਾਂ ਨੂੰ ਤਾਰਦੇ ਹਨ,

ਵਾ:-ਸੰਗਤ ਨੂੰ ਅਤੇ ਕੁਲ ਨੂੰ ਭੀ ਤਾਰਦੇ ਹਨ, ਜਗਤ ਵਿਚ ਉਹਨਾਂ ਦਾ ਆਇਆ ਸਫਲ ਹੈ ਅਤੇ ਜਨਮ ਭੀ ਸਕਾਰਥਾ ਹੋਇਆ ਹੈ॥ ੧੧॥

**ਘਰੁ ਦਰੁ ਮੰਦਰੁ ਜਾਣੈ ਸੋਈ॥ ਜਿਸੁ ਪੂਰੇ ਗੁਰ ਤੇ ਸੋਝੀ ਹੋਈ॥**

ਸਰੀਰ ਘਰ ਦੇ ਦਰੁ=ਅੰਦਰ, ਮੰਦਰੁ=ਅਧਿਸ਼ਠਾਨ ਰੂਪ ਪਰਮਾਤਮਾ ਨੂੰ ਓਹੀ ਜਾਣਦਾ ਹੈ ਜਿਸ ਨੂੰ ਪੂਰਿਆਂ ਗੁਰਾਂ ਤੋਂ ਸੋਝੀ=ਗਿਆਤ ਪ੍ਰਾਪਤ ਹੋਈ ਹੈ।

**ਕਾਇਆ ਗੜ ਮਹਲ ਮਹਲੀ ਪ੍ਰਭੁ ਸਾਚਾ**
**ਸਚੁ ਸਾਚਾ ਤਖਤੁ ਰਚਾਇਆ॥ ੧੨॥**

ਕਾਇਆ ਰੂਪ ਗੜ=ਕਿਲ੍ਹੇ ਦੇ ਅੰਤਹਕਰਣ ਰੂਪੀ ਮਹਲ ਵਿਚ ਸੱਚਾ ਪ੍ਰਭੂ ਮਹਲੀ ਇਸਥਿਤ ਹੈ, ਜਿਸ ਸਚੇ ਨੇ ਸਚੁ=ਨਿਸਚੇ ਕਰਕੇ ਸੰਸਾਰ ਤਖ਼ਤ ਰਚਾਇਆ ਹੈ,

ਵਾ:-ਜਿਸ ਸੱਚੇ ਨੇ ਸੱਚਾ ਤਖ਼ਤ ਸਤਸੰਗ ਰਚਾਇਆ ਹੈ॥ ੧੨॥

**ਚਤੁਰ ਦਸ ਹਾਟ ਦੀਵੇ ਦੁਇ ਸਾਖੀ॥ ਸੇਵਕ ਪੰਚ ਨਾਹੀ ਬਿਖੁ ਚਾਖੀ॥**

ਚਤੁਰ ਦਸ=ਚੌਦਾਂ ਭਵਣ (ਲੋਕ) ਹੱਟਾਂ ਹਨ, ਸੂਰਜ ਚੰਦ੍ਰਮਾ ਰੂਪ ਦੋ ਦੀਵੇ ਹਨ, ਜੀਵਾਂ ਨੇ ਜੋ ਕਰਮ ਧਰਮ ਕੀਤੇ ਹਨ ਉਹਨਾਂ 'ਪਰ ਉਹ ਸਾਖੀ=ਉਗਾਹੀ ਦੇਂਦੇ ਹਨ। *ਅਥਵਾ:*-ਸਤਸੰਗ ਵਿਚ ਜਾ ਕੇ ਚੌਦਾਂ ਇੰਦ੍ਰੀਆਂ ਦਾ ਜੋ ਦਮਨ ਕਰਨਾ ਹੈ ਏਹੀ ਚੌਦਾਂ ਹੱਟੀਆਂ ਹਨ, ਸਾਖੀ ਦੀ ਪ੍ਰਾਪਤੀ ਕਰਨ ਵਾਲੇ ਗਿਆਨ, ਵੈਰਾਗ ਰੂਪੀ ਦੋ ਦੀਵੇ ਹਨ। ਸਤਸੰਗ ਵਿਚ ਜਾ ਕੇ ਪੰਚ=ਸਰੇਸ਼ਟ ਮਹਾਤਮਾ ਦੇ ਜੋ ਸੇਵਕ ਬਣੇ ਹਨ ਉਹਨਾਂ ਨੇ ਵਿਸ਼ਿਆਂ ਰੂਪੀ ਵਿਹੁ ਨਹੀਂ ਖਾਧੀ।

**ਅੰਤਰਿ ਵਸਤੁ ਅਨੂਪ ਨਿਰਮੋਲਕ**
**ਗੁਰਿ ਮਿਲਿਐ ਹਰਿ ਧਨੁ ਪਾਇਆ॥ ੧੩॥**

ਏਸੇ ਸਰੀਰ ਦੇ ਅੰਦਰ ਅਨੂਪ=ਉਪਮਾ ਤੋਂ ਰਹਿਤ ਨਿਰਮੋਲਕ ਹਰੀ ਰੂਪ ਵਸਤੂ ਹੈ, ਉਸ ਹਰੀ ਧਨ ਨੂੰ ਜਿਸ ਨੇ ਭੀ ਪਾਇਆ ਹੈ ਤਾਂ ਸਤਿਗੁਰਾਂ ਨਾਲ ਮਿਲ ਕੇ ਪਾਇਆ ਹੈ॥ ੧੩॥

## ਤਖਤਿ ਬਹੈ ਤਖਤੈ ਕੀ ਲਾਇਕ ॥ ਪੰਚ ਸਮਾਏ ਗੁਰਮਤਿ ਪਾਇਕ ॥

ਰਾਜ ਤਖ਼ਤ 'ਪਰ ਓਹੀ ਬੈਠਦਾ ਹੈ ਜੋ ਰਾਜ ਤਖ਼ਤ ਦੇ ਲਾਇਕ ਹੁੰਦਾ ਹੈ। ਏਸੇ ਤਰ੍ਹਾਂ ਸਰੂਪ ਤਖ਼ਤ 'ਪਰ ਓਹੀ ਬੈਠਦਾ ਹੈ ਜੋ ਸਰੂਪ ਤਖ਼ਤ ਦੇ ਲਾਇਕ ਹੁੰਦਾ ਹੈ, ਭਾਵ ਸਾਧਨਾ ਸੰਯੁਕਤ ਹੁੰਦਾ ਹੈ। ਜੋ ਗੁਰਮਤੀਆਂ ਦੇ ਪਾਇਕ=ਦਾਸ ਹੋਏ ਹਨ ਉਹਨਾਂ ਦੇ ਅੰਦਰੋਂ ਪੰਜ ਕਾਮ, ਕ੍ਰੋਧ ਆਦਿਕ ਸਮਾਏ=ਅਭਾਵ ਹੋ ਗਏ ਹਨ। *ਅਥਵਾ:*-ਜਿਨ੍ਹਾਂ ਨੇ ਗੁਰ ਸਿਖਿਆ ਨੂੰ ਪਾਇਕ=ਪਾਇਆ ਹੈ ਉਹਨਾਂ ਦੇ ਅੰਦਰ ਪੰਜ ਸੱਤ, ਸੰਤੋਖ ਆਦਿਕ ਸ਼ੁਭ-ਗੁਣ ਸਮਾਏ ਹਨ। *ਅਥਵਾ:*-ਉਹ ਪੰਚ=ਸਰੇਸ਼ਟ ਪਰਮੇਸ਼ਰ ਵਿਚ ਸਮਾਏ ਹਨ।

## ਆਦਿ ਜੁਗਾਦੀ ਹੈ ਭੀ ਹੋਸੀ ਸਹਸਾ ਭਰਮੁ ਚੁਕਾਇਆ ॥ ੧੪ ॥

ਜਿਨ੍ਹਾਂ ਨੇ ਸੰਸਾ ਤੇ ਭਰਮ ਦੂਰ ਕੀਤਾ ਹੈ ਉਹਨਾਂ ਨੇ ਇਸ ਤਰ੍ਹਾਂ ਨਿਸਚੇ ਕੀਤਾ ਹੈ ਕਿ ਉਹ ਪਰਮੇਸ਼ਰ ਆਦਿ ਜੁਗਾਦੀ=ਸਦਾ ਸਦਾ ਹੁਣ ਹੈ, ਪਿਛੇ ਸੀ, ਹੋਸੀ=ਅਗੇ ਹੋਵੇਗਾ। ਅਰਥਾਤ ਤਿੰਨਾਂ ਕਾਲਾਂ ਵਿਚ ਪੂਰਨ ਹੈ॥ ੧੪ ॥

## ਤਖਤਿ ਸਲਾਮੁ ਹੋਵੈ ਦਿਨੁ ਰਾਤੀ ॥
## ਇਹ ਸਾਚੁ ਵਡਾਈ ਗੁਰਮਤਿ ਲਿਵ ਜਾਤੀ ॥

ਸਰੂਪ ਤਖ਼ਤ ਪਰ ਬੈਠਣ ਵਾਲੇ ਨੂੰ ਦਿਨ ਰਾਤ ਸਲਾਮੁ=ਨਮਸ਼ਕਾਰ ਹੁੰਦੀ ਹੈ। ਗੁਰ ਸਿਖਿਆ ਵਿਚ ਲਿਵ ਲਗਾ ਕੇ ਇਹ ਸੱਚੀ ਵਡਿਆਈ ਜਾਨਣਾ ਕੀਤੀ।

## ਨਾਨਕ ਰਾਮੁ ਜਪਹੁ ਤਰੁ ਤਾਰੀ
## ਹਰਿ ਅੰਤਿ ਸਖਾਈ ਪਾਇਆ ॥ ੧੫ ॥ ੧ ॥ ੧੮ ॥

ਗੁਰੂ ਜੀ ਕਥਨ ਕਰਦੇ ਹਨ—ਰਾਮ ਨਾਮ ਜਪਣੇ ਰੂਪੀ ਤਾਰੀ=ਨੌਕਾ ਉਤੇ ਚੜ੍ਹ ਕੇ ਤਰਨਾ ਕਰੋ, ਜਿਨ੍ਹਾਂ ਨੇ ਰਾਮ ਨੂੰ ਜਪਿਆ ਹੈ, ਉਹਨਾਂ ਨੇ ਅੰਤ ਨੂੰ ਸਹਾਇਤਾ ਕਰਨ ਵਾਲੇ ਹਰੀ ਨੂੰ ਪਾਇਆ ਹੈ॥ ੧੫ ॥ ੧ ॥ ੧੮ ॥

## ਮਾਰੂ ਮਹਲਾ ੧ ॥
## ਹਰਿ ਧਨੁ ਸੰਚਹੁ ਰੇ ਜਨ ਭਾਈ ॥ ਸਤਿਗੁਰ ਸੇਵਿ ਰਹਹੁ ਸਰਣਾਈ ॥

ਹੇ ਭਾਈ ਜਨੋ ! ਹਰੀ ਨਾਮ ਧਨ ਨੂੰ 'ਕੱਠਾ ਕਰੋ। ਸਤਿਗੁਰਾਂ ਦੀ ਸ਼ਰਨ ਵਿਚ ਆ ਕੇ ਸਤਿਗੁਰਾਂ ਦੀ ਸੇਵਾ ਵਿਚ ਟਿਕੇ ਰਹੋ।

## ਤਸਕਰੁ ਚੋਰੁ ਨ ਲਾਗੈ ਤਾ ਕਉ ਧੁਨਿ ਉਪਜੈ ਸਬਦਿ ਜਗਾਇਆ ॥ ੧ ॥

ਸਬਦਿ ਜਗਾਇਆ=ਬ੍ਰਹਮ ਦੇ ਪ੍ਰਗਟ ਕਰਨ ਵਾਲੀ ਧੁਨਿ=ਬਾਣੀ ਜਿਨ੍ਹਾਂ ਦੇ ਅੰਦਰ ਉਪਜੀ ਹੈ, ਤਸਕਰੁ=ਚੋਰੀ ਦੇ ਕਰਨ ਵਾਲੇ ਕਾਮ ਆਦਿਕ ਚੋਰ ਉਹਨਾਂ ਨੂੰ ਨਹੀਂ ਲਗਦੇ।

*ਅਥਵਾ:*-ਜਿਸ ਨੇ ਗੁਰ ਸ਼ਬਦ ਦੁਆਰਾ ਮਨ ਨੂੰ ਜਗਾਇਆ ਹੈ ਤੇ ਹਿਰਦੇ ਵਿਚੋਂ ਸਿਮਰਨ ਦੀ ਧੁਨਿ ਉਪਜੀ ਹੈ, ਉਨ੍ਹਾਂ ਨੂੰ ਸੁਭ ਗੁਣਾਂ ਰੂਪੀ ਧਨ ਦੇ ਚੁਰਾਣ ਵਾਲੇ ਕਾਮ, ਕ੍ਰੋਧ ਆਦਿਕ ਚੋਰ ਨਹੀਂ ਲਗਦੇ॥ ੧ ॥

**ਤੂ ਏਕੰਕਾਰੁ ਨਿਰਾਲਮੁ ਰਾਜਾ॥ ਤੂ ਆਪਿ ਸਵਾਰਹਿ ਜਨ ਕੇ ਕਾਜਾ॥**

ਹੇ ਏਕੰਕਾਰੁ=ਇਕ ਓਅੰਕਾਰ! ਤੂੰ ਸੰਸਾਰ ਤੋਂ ਨਿਰਾਲਮੁ=ਅੰਸਗ ਹੈਂ ਤੇ ਸਭਨਾਂ ਦਾ ਰਾਜਾ ਹੈਂ। ਤੂੰ ਆਪ ਹੀ ਆਪਣਿਆਂ ਸੇਵਕਾਂ ਦੇ ਕੰਮਾਂ ਨੂੰ ਸਵਾਰਦਾ ਹੈਂ।

**ਅਮਰੁ ਅਡੋਲੁ ਅਪਾਰੁ ਅਮੋਲਕੁ ਹਰਿ ਅਸਥਿਰ ਥਾਨਿ ਸੁਹਾਇਆ॥ ੨॥**

ਹੇ ਹਰੀ ! ਤੂੰ ਅਮਰੁ=ਮਰਨੇ ਤੋਂ ਰਹਿਤ ਹੈਂ, ਅਡੋਲੁ=ਡੋਲਣੇ ਤੋਂ ਰਹਿਤ ਹੈਂ, ਅਪਾਰੁ=ਪਾਰਾਵਾਰ ਤੋਂ ਰਹਿਤ ਹੈਂ ਤੇ ਅਮੋਲਕ ਹੈਂ, ਹੇ ਹਰੀ ! ਸਾਰਿਆਂ ਅਸਥਾਨਾ 'ਪਰ ਇਸਥਿਤ ਹੋ ਕੇ ਤੂੰ ਸ਼ੋਭ ਰਿਹਾ ਹੈਂ॥ ੨॥

**ਦੇਹੀ ਨਗਰੀ ਊਤਮ ਥਾਨਾ॥ ਪੰਚ ਲੋਕ ਵਸਹਿ ਪਰਧਾਨਾ॥**

ਦੇਹ ਰੂਪ ਨਗਰੀ ਵਿਚ ਅੰਤਹਕਰਣ ਰੂਪੀ ਉਤਮ ਅਸਥਾਨ ਹੈ। ਉਸ ਵਿਚ ਪੰਚ ਲੋਕ=ਸੱਤ, ਸੰਤੋਖ ਆਦਿਕ ਸ਼ੁਭ ਗੁਣ ਪ੍ਰਧਾਨ ਹੋਏ ਵਸ ਰਹੇ ਹਨ। ਵਾ:-ਦੇਹ ਰੂਪ ਨਗਰੀ ਵਿਚ ਸਰੂਪ ਰੂਪੀ ਉਤਮ ਅਸਥਾਨ ਹੈ ਤਿਸ ਵਿਚ ਪੰਚ=ਸਰੇਸ਼ਟ ਮਹਾਤਮਾ ਲੋਕ ਪ੍ਰਧਾਨ ਹੋਏ ਵਸ ਰਹੇ ਹਨ।

**ਊਪਰਿ ਏਕੰਕਾਰੁ ਨਿਰਾਲਮੁ ਸੁੰਨ ਸਮਾਧਿ ਲਗਾਇਆ॥ ੩॥**

ਮਹਾਤਮਾ ਨੇ ਸੰਸਾਰ ਤੋਂ ਊਪਰਿ=ਉਪਰਾਮ ਹੋ ਕੇ ਏਕੰਕਾਰ ਜੋ ਸ਼ੁਧ ਬ੍ਰਹਮ ਹੈ, ਉਸ ਵਿਚ ਉਹਨਾਂ ਨੇ ਅਫੁਰ ਸਮਾਧੀ ਨੂੰ ਲਗਾਇਆ ਹੈ॥ ੩॥

**ਦੇਹੀ ਨਗਰੀ ਨਉ ਦਰਵਾਜੇ॥ ਸਿਰਿ ਸਿਰਿ ਕਰਣੈਹਾਰੈ ਸਾਜੇ॥**

ਕਰਣੈਹਾਰੈ=ਪਰਮਾਤਮਾ ਨੇ ਦੇਹ ਰੂਪ ਨਗਰੀ ਦੇ ਨੌਂ ਗੋਲਕਾਂ ਰੂਪੀ ਨੌਂ ਦਰਵਾਜ਼ੇ ਸਿਰਿ ਸਿਰਿ=ਵਖੋ ਵੱਖਰੇ ਸਾਜੇ=ਬਣਾਏ ਹਨ।

**ਦਸਵੈ ਪੁਰਖੁ ਅਤੀਤੁ ਨਿਰਾਲਾ ਆਪੇ ਅਲਖੁ ਲਖਾਇਆ॥ ੪॥**

ਦਸਮ ਦੁਆਰ ਵਿਚ, ਵਾ:-ਦਸਾਂ ਦੁਆਰਿਆਂ ਵਿਚ ਪੂਰਨ ਤੇ ਅਤੀਤੁ=ਤਿੰਨਾਂ ਗੁਣਾਂ ਤੋਂ ਰਹਿਤ ਅਕਾਲ ਪੁਰਖ ਸਭ ਤੋਂ ਨਿਰਾਲਾ ਹੈ, ਉਹ ਆਪਣੇ ਅਲਖ ਸਰੂਪ ਨੂੰ ਆਪ ਹੀ ਗੁਰਮੁਖਾਂ ਨੂੰ ਜਣਾਉਂਦਾ ਹੈ॥ ੪॥

**ਪੁਰਖੁ ਅਲੇਖੁ ਸਚੇ ਦੀਵਾਨਾ॥ ਹੁਕਮਿ ਚਲਾਏ ਸਚੁ ਨੀਸਾਨਾ॥**

ਉਹ ਅਲੇਖ ਪੁਰਖ ਸਤਸੰਗ ਰੂਪ ਸੱਚੇ ਦੀਵਾਨ ਵਾਲਾ ਹੈ, ਉਹ ਹੁਕਮੀ ਪਰਮਾਤਮਾ ਹੁਕਮ ਰੂਪੀ ਸੱਚੇ ਨੀਸਾਨਾ=ਪ੍ਰਵਾਨੇ ਨੂੰ ਚਲਾਉਂਦਾ ਹੈ, ਜਾਂ ਸਭ ਨੂੰ ਹੁਕਮ ਵਿਚ ਤੋਰਦਾ ਹੈ, ਉਸ ਦਾ ਨੀਸਾਨਾ=ਹੁਕਮਨਾਮਾ ਭੀ ਸੱਚਾ ਹੈ।

**ਨਾਨਕ ਖੋਜਿ ਲਹਹੁ ਘਰੁ ਅਪਨਾ**
**ਹਰਿ ਆਤਮ ਰਾਮ ਨਾਮੁ ਪਾਇਆ॥ ੫॥**

ਗੁਰੂ ਜੀ ਕਥਨ ਕਰਦੇ ਹਨ—ਹੇ ਭਾਈ ! ਤੁਸੀਂ ਆਪਣੇ ਸਰੂਪ ਘਰ ਨੂੰ ਖੋਜ ਲੈਣਾ ਕਰੋ, ਜਿਨ੍ਹਾਂ ਨੇ ਰਾਮ ਨਾਮ ਜਪਿਆ ਹੈ ਉਹਨਾਂ ਨੇ ਆਤਮ=ਆਪਣਾ ਸਰੂਪ ਜਾਣ ਕੇ ਹਰੀ ਨੂੰ ਪਾਇਆ ਹੈ, ਜਾਂ ਜਿਨ੍ਹਾਂ ਨੇ ਹਰੀ ਦਾ ਨਾਮ ਜਪਿਆ ਹੈ ਉਹਨਾਂ ਨੇ ਆਤਮ ਰਾਮ=ਆਤਮ ਸੁਖ ਪਾਇਆ ਹੈ॥ ੫॥

[ਪੰਨਾ ੧੦੪੦]

## ਸਰਬ ਨਿਰੰਜਨ ਪੁਰਖੁ ਸੁਜਾਨਾ॥ ਅਦਲੁ ਕਰੇ ਗੁਰ ਗਿਆਨ ਸਮਾਨਾ॥

ਉਹ ਨਿਰੰਜਨ ਪੁਰਖ ਪਰਮਾਤਮਾ ਸਰਬ ਸਮਾਨਾ=ਸਾਰਿਆਂ ਵਿਚ ਸਮਾਅ ਰਿਹਾ ਹੈ, ਪੁਨਾ ਉਹ ਸੁਜਾਨਾ=ਚਤੁਰ ਪੁਰਖ ਹੈ। ਸਭ ਦਾ ਅਦਲੁ=ਨਿਆਂ ਕਰਨ ਵਾਲਾ ਹੈ, ਗੁਰ=ਪੂਜਨੀਕ ਹੈ ਤੇ ਗਿਆਨ ਸਰੂਪ ਹੈ, ਵਾ:-ਅਦਲੁ=ਨਿਆਂ ਕਰਨ ਵਾਲੇ ਪ੍ਰਭੂ ਦਾ ਗਿਆਨ ਗੁਰਾਂ ਦੁਆਰੇ ਹੁੰਦਾ ਹੈ।

## ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ॥ ੬॥

ਜਿਸ ਨੇ ਹਉਮੈ ਅਤੇ ਲੋਭ ਨੂੰ ਚੁਕਾਇਆ=ਦੂਰ ਕੀਤਾ ਹੈ ਉਸ ਨੇ ਗਿਆਨ ਰੂਪ ਖੰਡਾ ਲੈ ਕੇ ਕਾਮ ਕਰੋਧ ਆਦਿਕ ਵਿਕਾਰਾਂ ਨੂੰ ਗਰਦਨ ਤੋਂ, ਭਾਵ ਮੂਲ ਤੋਂ ਹੀ ਮਾਰ ਦਿਤਾ ਹੈ॥ ੬॥

## ਸਚੈ ਥਾਨਿ ਵਸੈ ਨਿਰੰਕਾਰਾ॥ ਆਪਿ ਪਛਾਣੈ ਸਬਦੁ ਵੀਚਾਰਾ॥

ਉਹ ਨਿਰੰਕਾਰ ਸਤਸੰਗ ਰੂਪੀ ਸੱਚੇ ਅਸਥਾਨ ਉਤੇ ਵਸ ਰਿਹਾ ਹੈ। ਜਿਸ ਨੇ ਗੁਰ ਸ਼ਬਦ ਨੂੰ ਵਿਚਾਰਿਆ ਹੈ ਉਸ ਨੇ ਆਪਣੇ ਸਰੂਪ ਨੂੰ ਪਛਾਣਿਆ ਹੈ।

## ਸਚੈ ਮਹਲਿ ਨਿਵਾਸੁ ਨਿਰੰਤਰਿ ਆਵਣ ਜਾਣੁ ਚੁਕਾਇਆ॥ ੭॥

ਜਿਸ ਦਾ ਨਿਰੰਤਰਿ=ਇਕ ਰਸ ਸੱਚੇ ਮਹਲਿ=ਸਰੂਪ ਵਿਚ ਨਿਵਾਸ ਹੋਇਆ ਹੈ, ਉਸ ਨੇ ਆਪਣਾ ਔਣਾ ਜਾਣਾ ਭਾਵ ਜੰਮਣਾ ਮਰਨਾ ਦੂਰ ਕਰ ਦਿਤਾ ਹੈ॥ ੭॥

## ਨਾ ਮਨੁ ਚਲੈ ਨ ਪਉਣੁ ਉਡਾਵੈ॥ ਜੋਗੀ ਸਬਦੁ ਅਨਾਹਦੁ ਵਾਵੈ॥

ਜਿਸ ਜੋਗੀ ਦਾ ਮਨ ਚਲਾਇਮਾਨ ਨਹੀਂ ਹੁੰਦਾ, ਨਾ ਹੀ ਪਉਣ=ਵਾਸ਼ਨਾ ਉਡਾਂਵਦੀ ਹੈ। ਪੁਨਾ ਜੋ ਜੋਗੀ ਅਨਾਹਦੁ=ਇਕ ਰਸ ਗੁਰ ਸ਼ਬਦ ਨੂੰ ਜਾਂ ਸਬਦੁ=ਬ੍ਰਹਮ ਨੂੰ ਵਾਵੈ=ਉਚਾਰਦਾ ਹੈ।

## ਪੰਚ ਸਬਦ ਝੁਣਕਾਰੁ ਨਿਰਾਲਮੁ ਪ੍ਰਭਿ ਆਪੇ ਵਾਇ ਸੁਣਾਇਆ॥ ੮॥

ਉਸ ਜੋਗੀ ਨੂੰ ਦਸਮ ਦੁਆਰ ਦੇ ਤਤ, ਤੰਤੀ ਆਦਿਕ ਪੰਜ ਸ਼ਬਦ ਰੁਣ ਝੁਣਕਾਰ ਸੰਗਿਆ ਦੇ ਨਿਰਾਲਮੰ ਪ੍ਰਭੂ ਨੇ ਆਪ ਹੀ ਵਾਇ=ਉਚਾਰ ਕੇ ਸੁਣਾਏ ਹਨ।

*ਅਥਵਾ :-* ਪੰਚ=ਸਰੇਸ਼ਟ ਨਾਮਾਂ ਰੂਪੀ ਸ਼ਬਦ ਰੁਣ ਝੁਣਕਾਰ ਸੰਗਿਆ ਦੇ ਨਿਰਾਲਮੁ=ਅਸੰਗ ਪ੍ਰਭੂ ਨੇ ਆਪ ਹੀ ਉਚਾਰ ਕੇ ਸੁਣਾਏ ਹਨ।

## ਭਉ ਬੈਰਾਗਾ ਸਹਜਿ ਸਮਾਤਾ॥ ਹਉਮੈ ਤਿਆਗੀ ਅਨਹਦਿ ਰਾਤਾ॥

ਜਿਸ ਨੂੰ ਪਰਮੇਸ਼ਰ ਦਾ ਭਉ=ਡਰ ਤੇ ਵੈਰਾਗ ਹੋਇਆ ਹੈ ਉਹ ਸਹਜਿ=ਗਿਆਨ ਵਿਚ ਸਮਾਇਆ ਹੈ। ਜਿਸ ਨੇ ਹੰਗਤਾ ਮਮਤਾ ਤਿਆਗੀ ਹੈ, ਉਹ ਹਦ ਰਹਿਤ ਪ੍ਰਭੂ ਵਿਚ ਰੱਤਾ ਰਹਿੰਦਾ ਹੈ।

## ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ॥ ੯॥

ਜਿਸ ਨੇ ਗਿਆਨ ਰੂਪੀ ਅੰਜਨੁ=ਸੁਰਮਾ ਬੁੱਧੀ ਰੂਪ ਅੱਖਾਂ ਵਿਚ ਸਾਰਿ=ਪਾਇਆ ਹੈ, ਉਸ ਨੇ ਨਿਰੰਜਨ ਨੂੰ ਜਾਣਿਆ ਹੈ ਕਿ ਸਭਨਾਂ ਵਿਚ ਉਹ ਨਿਰੰਜਨ ਹੀ ਰਾਇਆ=ਪ੍ਰਕਾਸ਼ ਰਿਹਾ ਹੈ, ਵਾ:-ਉਹ ਨਿਰੰਜਨ ਸਾਰਿਆਂ ਦਾ ਰਾਜਾ ਹੈ॥ ੯॥

## ਦੂਖ ਭੈ ਭੰਜਨੁ ਪ੍ਰਭੁ ਅਬਿਨਾਸੀ॥ ਰੋਗ ਕਟੇ ਕਾਟੀ ਜਮ ਫਾਸੀ॥

ਉਹ ਅਬਿਨਾਸੀ ਪ੍ਰਭੂ ਜਨਮ ਮਰਨ ਆਦੀ ਦੁੱਖ ਅਤੇ ਭੈ ਦੇ ਭੰਜਨੁ=ਨਾਸ ਕਰਨ ਵਾਲਾ ਹੈ। ਜਿਸ ਦੇ ਹੰਕਾਰ ਤੇ ਅਗਿਆਨ ਆਦਿਕ ਰੋਗ ਕਟੇ ਗਏ ਹਨ ਉਹਨਾਂ ਦੀ ਜਮਾਂ ਦੀ ਫਾਹੀ ਕਟੀ ਗਈ ਹੈ।

## ਨਾਨਕ ਹਰਿ ਪ੍ਰਭੁ ਸੋ ਭਉ ਭੰਜਨੁ ਗੁਰਿ ਮਿਲਿਐ ਹਰਿ ਪ੍ਰਭੁ ਪਾਇਆ॥੧੦॥

ਗੁਰੂ ਜੀ ਕਥਨ ਕਰਦੇ ਹਨ—ਉਹ ਹਰੀ ਪ੍ਰਭੂ ਭਉ ਭੰਜਨੁ=ਡਰ ਨਾਸ ਕਰਨ ਵਾਲਾ ਹੈ, ਗੁਰਮੁਖਾਂ ਨੇ ਗੁਰਾਂ ਨਾਲ ਮਿਲ ਕੇ ਹਰੀ ਪ੍ਰਭੂ ਨੂੰ ਪਾਇਆ ਹੈ॥ ੧੦॥

## ਕਾਲੈ ਕਵਲੁ ਨਿਰੰਜਨੁ ਜਾਣੈ॥ ਬੂਝੈ ਕਰਮੁ ਸੁ ਸਬਦੁ ਪਛਾਣੈ॥

ਜੇਹੜਾ ਪੁਰਸ਼ ਨਿਰੰਜਨ ਪ੍ਰਭੂ ਨੂੰ ਜਾਣਦਾ ਹੈ ਉਹ ਕਾਲ ਨੂੰ ਕਵਲੁ=ਬੁਰਕੀ ਵਾਂਗੂ ਅਭਾਵ ਕਰਦਾ ਹੈ। *ਅਥਵਾ:*-ਦੇਹ ਨੂੰ ਕਾਲ ਦੀ ਕਵਲੁ=ਬੁਰਕੀ ਸਮਝਦਾ ਹੈ, *ਵਾ:*-ਕਾਲੇ ਕਰਨ ਵਾਲਾ ਜੋ ਅਗਿਆਨ ਹੈ ਉਸ ਨੂੰ ਕਵਲੁ=ਬੁਰਕੀ ਵਾਂਗੂ ਅਭਾਵ ਕਰਦਾ ਹੈ। ਜੋ ਨਿਸ਼ਕਾਮ ਕਰਮ ਕਰਨੇ ਬੁਝਦਾ ਹੈ ਉਹ ਸਬਦੁ=ਬ੍ਰਹਮ ਨੂੰ ਪਛਾਣਦਾ ਹੈ।

## ਆਪੇ ਜਾਣੈ ਆਪਿ ਪਛਾਣੈ ਸਭੁ ਤਿਸ ਕਾ ਚੋਜੁ ਸਬਾਇਆ॥ ੧੧॥

ਉਹ ਪਰਮੇਸ਼ਰ ਆਪ ਹੀ ਜੀਵਾਂ ਦੇ ਕਰਮਾਂ ਨੂੰ ਜਾਣਦਾ ਹੈ ਆਪ ਹੀ ਫਲ ਦੇਣਾ ਪਛਾਣਦਾ ਹੈ, *ਵਾ:*-ਆਪ ਹੀ ਬਾਹਰਲੀਆਂ ਗੱਲਾਂ ਨੂੰ ਜਾਣਦਾ ਹੈ, ਆਪ ਹੀ ਮਨ ਦੇ ਸੰਕਲਪਾਂ ਨੂੰ ਪਛਾਣਦਾ ਹੈ। ਜੋ ਸਭਨਾਂ ਵਿਚ ਆਇਆ ਹੋਇਆ ਹੈ ਇਹ ਸਾਰਾ ਜਗਤ ਓਸੇ ਦਾ ਕੌਤਕ ਹੈ॥ ੧੧॥

## ਆਪੇ ਸਾਹੁ ਆਪੇ ਵਣਜਾਰਾ॥ ਆਪੇ ਪਰਖੇ ਪਰਖਣਹਾਰਾ॥

ਆਪ ਹੀ ਗੁਰੂ ਰੂਪੀ ਸ਼ਾਹ ਹੈ ਆਪ ਹੀ ਜਗਿਆਸੂ ਰੂਪ ਵਣਜਾਰਾ ਹੈ। ਪਰਖਣ ਵਾਲਾ ਹੋ ਕੇ ਆਪ ਹੀ ਸਭ ਦੀ ਪਰਖ ਕਰਦਾ ਹੈ।

## ਆਪੇ ਕਸਿ ਕਸਵਟੀ ਲਾਏ ਆਪੇ ਕੀਮਤਿ ਪਾਇਆ॥ ੧੨॥

ਆਪ ਹੀ ਕਸੀਸ (ਪ੍ਰੀਖਿਆ) ਰੂਪੀ, *ਵਾ:*-ਸਾਧਨਾ ਰੂਪੀ ਕਸਵਟੀ ਉਤੇ ਕੱਸ ਲਾਂਦਾ ਹੈ ਅਤੇ ਆਪ ਹੀ ਕੀਮਤ ਨੂੰ ਪਾਂਦਾ ਹੈ, ਭਾਵ ਅਧਿਕਾਰੀ ਜਾਣ ਕੇ ਉਪਦੇਸ਼ ਦੇਂਦਾ ਹੈ॥ ੧੨॥

## ਆਪਿ ਦਇਆਲਿ ਦਇਆ ਪ੍ਰਭਿ ਧਾਰੀ॥
## ਘਟਿ ਘਟਿ ਰਵਿ ਰਹਿਆ ਬਨਵਾਰੀ॥

ਆਪ ਹੀ ਦਿਆਲੂ ਪ੍ਰਭੂ ਨੇ ਦਇਆ ਦ੍ਰਿਸ਼ਟੀ ਕੀਤੀ ਹੈ ਅਤੇ ਸੰਸਾਰ ਬਨ ਦਾ ਵਾਲੀ ਹੋ ਕੇ ਆਪ ਹੀ ਘਟ ਘਟ ਵਿਚ ਰਵ ਰਿਹਾ ਹੈ।

## ਪੁਰਖੁ ਅਤੀਤੁ ਵਸੈ ਨਿਹਕੇਵਲੁ ਗੁਰ ਪੁਰਖੈ ਪੁਰਖੁ ਮਿਲਾਇਆ॥ ੧੩॥

ਅਤੀਤੁ=ਤਿੰਨਾਂ ਗੁਣਾਂ ਤੋਂ ਰਹਿਤ, ਨਿਹਕੇਵਲੁ=ਸ਼ੁਧ ਅਕਾਲ ਪੁਰਖ ਸਾਰੇ ਵਸ ਰਿਹਾ ਹੈ, ਉਸ ਅਕਾਲ ਪੁਰਖ ਨਾਲ ਗੁਰ ਪੁਰਖਾਂ ਨੇ ਮਿਲਾਇਆ ਹੈ॥ ੧੩॥

**ਪ੍ਰਭੁ ਦਾਨਾ ਬੀਨਾ ਗਰਬੁ ਗਵਾਏ॥ ਦੂਜਾ ਮੇਟੈ ਏਕੁ ਦਿਖਾਏ॥**

ਧਨ ਦੇ ਗਰਬੁ=ਹੰਕਾਰ ਨੂੰ ਗੁਆ ਕੇ ਦੂਜਾ=ਦ੍ਵੈਤ ਭਾਵ ਨੂੰ ਮੇਟੇ ਤਾਂ ਜੋ ਪ੍ਰਭੂ ਦਾਨਾ ਤੇ ਬੀਨਾ=ਦ੍ਰਿਸ਼ਟਾ ਹੈ ਉਸ ਇਕ ਨੂੰ ਆਪ ਵੇਖਦਾ ਹੈ ਅਤੇ ਹੋਰਨਾਂ ਨੂੰ ਵਿਖਾਂਦਾ ਹੈ।

**ਆਸਾ ਮਾਹਿ ਨਿਰਾਲਮੁ ਜੋਨੀ ਅਕੁਲ ਨਿਰੰਜਨੁ ਗਾਇਆ॥ ੧੪ ॥**

ਜਿਸ ਨੇ ਜੋਨੀ=ਕਾਰਨ ਰੂਪ ਅਕੁਲ ਨਿਰੰਜਨ ਦੇ ਜਸ ਨੂੰ ਗਾਇਆ ਹੈ, ਉਹ ਆਸਾ ਰੂਪ ਪ੍ਰਪੰਚ ਦੇ ਵਿਚ ਰਹਿੰਦਾ ਹੋਇਆ ਸਭ ਤੋਂ ਨਿਰਾਲਮੁ=ਅਸੰਗ ਰਹਿੰਦਾ ਹੈ॥ ੧੪ ॥

**ਹਉਮੈ ਮੇਟਿ ਸਬਦਿ ਸੁਖੁ ਹੋਈ॥ ਆਪੁ ਵੀਚਾਰੇ ਗਿਆਨੀ ਸੋਈ॥**

ਜਿਸ ਨੇ ਗੁਰ ਸ਼ਬਦ ਦੁਆਰਾ ਹਉਮੈ ਨੂੰ ਮੇਟਿਆ ਹੈ ਓਸੇ ਨੂੰ ਸੁਖ ਪ੍ਰਾਪਤ ਹੁੰਦਾ ਹੈ। ਜੋ ਆਪਣੇ ਸਰੂਪ ਨੂੰ ਵਿਚਾਰਦਾ ਹੈ ਉਹ ਅਸਲ ਗਿਆਨੀ ਹੁੰਦਾ ਹੈ।

**ਨਾਨਕ ਹਰਿ ਜਸੁ ਹਰਿ ਗੁਣ ਲਾਹਾ**
**ਸਤਸੰਗਤਿ ਸਚੁ ਫਲੁ ਪਾਇਆ॥ ੧੫ ॥ ੨ ॥ ੧੯ ॥**

ਗੁਰੂ ਜੀ ਕਥਨ ਕਰਦੇ ਹਨ—ਹਰੀ ਜਸ ਤੇ ਹਰੀ ਗੁਣਾਂ ਦੇ ਕਹਿਣ ਸੁਨਣ ਨਾਲ ਲਾਭ ਪ੍ਰਾਪਤ ਹੁੰਦਾ ਹੈ, ਜਿਨ੍ਹਾਂ ਨੇ ਸਤਸੰਗਤ ਨੂੰ ਕੀਤਾ ਹੈ ਉਹਨਾਂ ਨੇ ਸਚੁ=ਸੁਖ ਫਲ ਪਾਇਆ ਹੈ,

ਵਾ:-ਸੱਚ ਦੀ ਪ੍ਰਾਪਤੀ ਰੂਪ ਫਲ ਨੂੰ ਪਾਇਆ ਹੈ॥ ੧੫ ॥ ੨ ॥ ੧੯ ॥

**ਮਾਰੂ ਮਹਲਾ ੧ ॥**

**ਸਚੁ ਕਹਹੁ ਸਚੈ ਘਰਿ ਰਹਣਾ॥ ਜੀਵਤ ਮਰਹੁ ਭਵਜਲੁ ਜਗੁ ਤਰਣਾ॥**

ਹੇ ਭਾਈ ! ਸੱਚ ਨਾਮ ਨੂੰ ਕਹੋ ਤਾਂ ਸੱਚੇ ਸਰੂਪ ਘਰ ਵਿਚ ਰਹਿਣਾ ਹੋਵੇਗਾ। ਜੀਵਤ ਭਾਵ ਤੋਂ ਮਰੋ, ਤਾਂ ਸੰਸਾਰ ਸਮੁੰਦਰ ਤੋਂ ਤਰਨਾ ਹੋਵੇਗਾ।

**ਗੁਰੁ ਬੋਹਿਥੁ ਗੁਰੁ ਬੇੜੀ ਤੁਲਹਾ ਮਨ ਹਰਿ ਜਪਿ ਪਾਰਿ ਲੰਘਾਇਆ॥ ੧ ॥**

ਗੁਰੂ ਜਹਾਜ਼ ਹਨ, ਗੁਰੂ ਬੇੜੀ ਹਨ, ਗੁਰੂ ਹੀ ਤੁਲਹਾ ਹਨ, ਵਾ:-ਗੁਰਾਂ ਪਾਸ ਨਾਮ ਗਿਆਨ ਰੂਪੀ ਬੋਹਿਥੁ= ਜਹਾਜ਼ ਹੈ, ਗੁਰਾਂ ਪਾਸ ਭਗਤੀ ਰੂਪ ਬੇੜੀ ਹੈ, ਗੁਰੂ ਕੋਲ ਪ੍ਰੇਮ, ਵਾ:-ਅਦ੍ਵੈਤ ਨਿਸਚਾ ਰੂਪ ਤੁਲਹਾ ਹੈ, ਜਿਨ੍ਹਾਂ ਨੇ ਮਨ ਕਰਕੇ ਹਰੀ ਨੂੰ ਜਪਿਆ ਹੈ ਉਨ੍ਹਾਂ ਨੂੰ ਗੁਰਾਂ ਨੇ ਪਾਰ ਲੰਘਾ ਦਿਤਾ ਹੈ॥ ੧ ॥

**ਹਉਮੈ ਮਮਤਾ ਲੋਭ ਬਿਨਾਸਨੁ॥ ਨਉ ਦਰ ਮੁਕਤੇ ਦਸਵੈ ਆਸਨੁ॥**

ਜਿਸ ਨੇ ਹੰਗਤਾ ਮਮਤਾ ਅਤੇ ਲੋਭ ਨੂੰ ਨਾਸ ਕੀਤਾ ਹੈ ਅਤੇ ਨਉ ਦਰ=ਨੌਂ ਗੋਲਕਾਂ ਵਿਚ ਦਸ ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਮੁਕਤੇ=ਰੋਕਿਆ ਹੈ, ਉਸ ਨੇ ਦਸਵੇਂ ਰੂਪ ਪਰਮੇਸ਼ਰ ਵਿਚ ਆਸਣ ਜਮਾਇਆ ਹੈ, ਭਾਵ ਇਸਥਿਤ ਹੋਣਾ ਕੀਤਾ ਹੈ।

**ਊਪਰਿ ਪਰੈ ਪਰੈ ਅਪਰੰਪਰੁ ਜਿਨਿ ਆਪੇ ਆਪੁ ਉਪਾਇਆ॥ ੨ ॥**

ਮਨੁੱਖਾਂ ਤੋਂ ਪਰੇ ਦੇਵਤੇ, ਦੇਵਤਿਆਂ ਤੋਂ ਪਰੇ ਬ੍ਰਹਮਾ ਆਦਿਕ ਉਹ ਅਪਰੰਪਰ ਪ੍ਰਭੂ ਉਹਨਾਂ ਤੋਂ ਭੀ ਉਪਰ ਹੈ, ਜਿਸ ਨੇ ਆਪਣੇ ਆਪ ਤੋਂ ਸਾਰੇ ਸੰਸਾਰ ਨੂੰ ਪੈਦਾ ਕੀਤਾ ਹੈ॥ ੨ ॥

**ਗੁਰਮਤਿ ਲੇਵਹੁ ਹਰਿ ਲਿਵ ਤਰੀਐ॥**
**ਅਕਲੁ ਗਾਇ ਜਮ ਤੇ ਕਿਆ ਡਰੀਐ॥**

ਹੇ ਭਾਈ ! ਗੁਰ ਸਿਖਿਆ ਲਵੋ ਤੇ ਹਰੀ ਨਾਲ ਲਿਵ ਜੋੜੋ ਤਾਂ ਤਰਨਾ ਹੁੰਦਾ ਹੈ। ਜਿਸ ਨੇ ਅਕਲੁ=ਕਲਪਨਾ ਤੋਂ ਰਹਿਤ ਪ੍ਰਭੂ ਦੇ ਗੁਣ ਗਾਏ ਹਨ, ਉਸ ਨੇ ਜਮ ਤੋਂ ਕੀ ਡਰਨਾ ਹੈ।

**ਜਤ ਜਤ ਦੇਖਉ ਤਤ ਤਤ ਤੁਮ ਹੀ ਅਵਰੁ ਨ ਦੁਤੀਆ ਗਾਇਆ॥ ੩॥**

ਜਿਥੇ ਜਿਥੇ ਵੇਖਦੇ ਹਾਂ ਓਥੇ ਓਥੇ ਤੂੰਹੀਂ ਹੈਂ, ਵੇਦਾਂ ਨੇ ਭੀ ਆਪ ਜੀ ਤੋਂ ਬਿਨਾਂ ਕਿਸੇ ਹੋਰ ਦੂਜੇ ਨੂੰ ਨਹੀਂ ਕਿਹਾ॥ ੩॥

**ਸਚੁ ਹਰਿ ਨਾਮੁ ਸਚੁ ਹੈ ਸਰਣਾ॥ ਸਚੁ ਗੁਰ ਸਬਦੁ ਜਿਤੈ ਲਗਿ ਤਰਣਾ॥**

ਹਰੀ ਦਾ ਨਾਮ ਸੱਚਾ ਹੈ, ਹਰੀ ਦੀ ਸ਼ਰਨ ਭੀ ਸੱਚੀ ਹੈ। ਗੁਰਾਂ ਦਾ ਸਬਦੁ=ਉਪਦੇਸ਼ ਭੀ ਸੱਚਾ ਹੈ, ਜਿਨ੍ਹਾਂ ਦੇ ਆਸਰੇ ਲਗ ਕੇ ਸੰਸਾਰ ਤੋਂ ਤਰਨਾ ਹੁੰਦਾ ਹੈ।

**ਅਕਥੁ ਕਥੈ ਦੇਖੈ ਅਪਰੰਪਰੁ ਫੁਨਿ ਗਰਭਿ ਨ ਜੋਨੀ ਜਾਇਆ॥ ੪॥**

ਜੋ ਉਸ ਅਕਥ ਪ੍ਰਭੂ ਨੂੰ ਕਥਨ ਕਰਦਾ ਹੈ ਓਹੀ ਅਪਰੰਪਰ ਪਰਮੇਸ਼ਰ ਨੂੰ ਵੇਖਦਾ ਹੈ, ਪੁਨਾ ਉਹ ਜੂਨੀਆਂ ਦੁਆਰੇ ਮਾਂ ਦੇ ਗਰਭ ਵਿਚ ਨਹੀਂ ਜਾਂਦਾ॥ ੪॥

**ਸਚ ਬਿਨੁ ਸਤੁ ਸੰਤੋਖੁ ਨ ਪਾਵੈ॥ ਬਿਨੁ ਗੁਰ ਮੁਕਤਿ ਨ ਆਵੈ ਜਾਵੈ॥**

ਸੱਚ ਨਾਮ ਸਿਮਰਨ ਤੋਂ ਬਿਨਾਂ ਸੱਤ, ਸੰਤੋਖ ਆਦਿਕ ਗੁਣਾਂ ਨੂੰ ਪਾਂਦਾ ਨਹੀਂ ਹੈ ਅਤੇ ਗੁਰ ਉਪਦੇਸ਼ ਤੋਂ ਬਿਨਾਂ ਮੁਕਤਿ ਨਹੀਂ ਹੁੰਦਾ, ਤੇ ਆਵੈ ਜਾਵੈ=ਜੰਮਦਾ ਮਰਦਾ ਰਹਿੰਦਾ ਹੈ।

**ਮੂਲ ਮੰਤ੍ਰੁ ਹਰਿ ਨਾਮੁ ਰਸਾਇਣੁ ਕਹੁ ਨਾਨਕ ਪੂਰਾ ਪਾਇਆ॥ ੫॥**

ਰਸਾਇਣੁ=ਤਮਾਮ ਰਸਾਂ ਦਾ ਘਰ ਜੋ ਹਰੀ ਨਾਮ ਹੈ ਏਹੋ ਮੂਲ ਮੰਤ੍ਰ ਹੈ ਜਿਸ ਨੇ ਜਪਿਆ ਹੈ ਉਸ ਨੇ ਪੂਰਾ ਗਿਆਨ ਪਾਇਆ ਹੈ। *ਅਥਵਾ:*-ਗੁਰੂ ਜੀ ਕਥਨ ਕਰਦੇ ਹਨ—ਰਸਾਂ ਦਾ ਘਰ ਜੋ ਹਰੀ ਨਾਮ ਮੰਤ੍ਰ ਹੈ ਏਹੋ ਗਿਆਨ ਦੀ ਪ੍ਰਾਪਤੀ ਦਾ ਮੂਲ=ਮੁੱਢ ਹੈ। ਜਿਸ ਨੇ ਨਾਮ ਜਪਿਆ ਹੈ ਉਸ ਨੇ ਪੂਰਾ ਪ੍ਰਭੂ ਪਾਇਆ ਹੈ, *ਵਾ:*-ਹਰੀ ਨਾਮ ਮੰਤ੍ਰ ਰਸਾਇਣ ਦਾ ਮੂਲ ਹੈ, ਇਸ ਕਰਕੇ ਪੂਰਾ ਜੀਵਨ ਪਾਇਆ ਜਾਂਦਾ ਹੈ॥ ੫॥ (ਰਸਾਇਣ: ਅਜੇਹੀ ਦਵਾਈ ਹੈ ਜਿਸ ਦੇ ਖਾਣ ਨਾਲ ਬਢੇਪਾ ਤੇ ਬਿਮਾਰੀ ਨਹੀਂ ਆਉਂਦੀ, ਕਿਉਂਕਿ ਇਸ ਦੇ ਖਾਣ ਨਾਲ ਅੱਖਾਂ ਦੀ ਜੋਤ, ਸਰੀਰ ਦਾ ਬਲ ਤੇ ਬੀਰਜ ਆਦਿਕ ਵਧਦਾ ਹੈ ਵੇਦਕ ਗ੍ਰੰਥਾਂ ਵਿਚ ਇਸ ਦਾ ਨਾਮ ਰਸਾਇਣ ਲਿਖਿਆ ਹੈ।)

[ਪੰਨਾ ੧੦੪੧]

**ਸਚ ਬਿਨੁ ਭਵਜਲੁ ਜਾਇ ਨ ਤਰਿਆ॥**
**ਏਹੁ ਸਮੁੰਦੁ ਅਥਾਹੁ ਮਹਾ ਬਿਖੁ ਭਰਿਆ॥**

ਸੱਚ ਨਾਮ ਤੋਂ ਬਿਨਾਂ ਸੰਸਾਰ ਸਮੁੰਦਰ ਤਰਿਆ ਨਹੀਂ ਜਾਂਦਾ। ਇਹ ਵੱਡਾ ਅਥਾਹ ਸੰਸਾਰ ਸਮੁੰਦਰ ਵਿਸ਼ਿਆਂ ਰੂਪੀ ਜਲ ਨਾਲ ਭਰਿਆ ਹੋਇਆ ਹੈ।

**ਰਹੈ ਅਤੀਤੁ ਗੁਰਮਤਿ ਲੇ ਊਪਰਿ ਹਰਿ ਨਿਰਭਉ ਕੈ ਘਰਿ ਪਾਇਆ ॥ ੬ ॥**

ਸਭ ਸਾਧਨਾਂ ਤੋਂ ਉਪਰ ਜੋ ਗੁਰਮਤ ਹੈ ਉਸ ਨੂੰ ਲੈ ਕੇ ਜੋ ਸੰਸਾਰ ਤੋਂ ਅਸੰਗ ਰਹਿੰਦਾ ਹੈ, ਉਸ ਨੇ ਅੰਤਹਕਰਣ ਰੂਪੀ ਘਰ ਦੇ ਵਿਚ ਹੀ ਹਰੀ ਨੂੰ ਪਾਇਆ ਹੈ॥ ੬॥

**ਝੂਠੀ ਜਗ ਹਿਤ ਕੀ ਚਤੁਰਾਈ॥ ਬਿਲਮ ਨ ਲਾਗੈ ਆਵੈ ਜਾਈ॥**

ਜਗਤ ਦੇ ਵਾਸਤੇ ਜੋ ਚਤੁਰਾਈ ਕਰਨੀ ਹੈ ਏਹ ਸਭ ਝੂਠੀ ਹੈ। ਇਸ ਦੇ ਔਣੇ ਜਾਣੇ ਵਿਚ ਕੁਝ ਬਿਲਮ= ਦੇਰ ਨਹੀਂ ਲਗਦੀ।

**ਨਾਮੁ ਵਿਸਾਰਿ ਚਲਹਿ ਅਭਿਮਾਨੀ ਉਪਜੈ ਬਿਨਸਿ ਖਪਾਇਆ ॥ ੭ ॥**

ਜੋ ਹੰਕਾਰੀ ਪੁਰਸ਼ ਨਾਮ ਨੂੰ ਵਿਸਾਰਿ=ਭੁਲਾ ਚਲੇ ਹਨ, ਉਹਨਾਂ ਨੂੰ ਪਰਮੇਸ਼ਰ ਨੇ ਉਪਜਣੇ ਬਿਨਸਣੇ ਵਿਚ ਖਪਾਇਆ ਹੈ॥ ੭॥

**ਉਪਜਹਿ ਬਿਨਸਹਿ ਬੰਧਨ ਬੰਧੇ॥ ਹਉਮੈ ਮਾਇਆ ਕੇ ਗਲਿ ਫੰਧੇ॥**

ਬੰਧਨਾਂ ਵਿਚ ਬੱਧੇ ਹੋਏ ਜੰਮਦੇ ਮਰਦੇ ਰਹਿੰਦੇ ਹਨ। ਹਉਮੈ ਕਰਕੇ ਗਲ ਵਿਚ ਮਾਇਆ ਦੇ ਫੰਧੇ=ਫਾਹ ਪਏ ਹੋਏ ਹਨ।

**ਜਿਸੁ ਰਾਮ ਨਾਮੁ ਨਾਹੀ ਮਤਿ ਗੁਰਮਤਿ ਸੋ ਜਮਪੁਰਿ ਬੰਧਿ ਚਲਾਇਆ ॥ ੮ ॥**

ਜਿਸ ਨੇ ਗੁਰ ਸਿਖਿਆ ਲੈ ਕੇ ਮਤੀ ਵਿਚ ਰਾਮ ਨਾਮ ਨਹੀਂ ਜਪਿਆ, ਉਸ ਨੂੰ ਬੰਨ੍ਹ ਕੇ ਜਮਪੁਰੀ ਵਿਚ ਤੋਰਿਆ ਜਾਂਦਾ ਹੈ॥ ੮॥

**ਗੁਰ ਬਿਨੁ ਮੋਖ ਮੁਕਤਿ ਕਿਉ ਪਾਈਐ॥**
**ਬਿਨੁ ਗੁਰ ਰਾਮ ਨਾਮੁ ਕਿਉ ਧਿਆਈਐ॥**

ਗੁਰੂ ਤੋਂ ਬਿਨਾਂ ਬੰਧਨਾਂ ਤੋਂ ਮੋਖ=ਛੁਟ ਕੇ ਕਿਵੇਂ ਮੁਕਤੀ ਪਾਈਦੀ ਹੈ ਜਾਂ ਗੁਰੂ ਤੋਂ ਬਿਨਾਂ ਮੋਖ ਮੁਕਤਿ=ਕੈਵਲ ਮੁਕਤੀ ਕਿਵੇਂ ਪਾਈਦੀ ਹੈ ਅਤੇ ਗੁਰੂ ਤੋਂ ਬਿਨਾ ਰਾਮ ਨਾਮ ਨੂੰ ਕਿਵੇਂ ਧਿਆਈਦਾ ਹੈ।

**ਗੁਰਮਤਿ ਲੇਹੁ ਤਰਹੁ ਭਵ ਦੁਤਰੁ ਮੁਕਤਿ ਭਏ ਸੁਖੁ ਪਾਇਆ॥ ੯ ॥**

ਇਸ ਲਈ ਗੁਰ ਸਿਖਿਆ ਨੂੰ ਲੈ ਕੇ ਦੁਤਰੁ ਭਵ=ਕਠਨ ਸੰਸਾਰ ਸਮੁੰਦਰ ਤੋਂ ਤਰਨਾ ਕਰੋ, ਗੁਰ ਸਿਖਿਆ ਦੁਆਰੇ ਜਿਸ ਨੇ ਸੁਖ ਸਰੂਪ ਬ੍ਰਹਮ ਨੂੰ ਪਾਇਆ ਹੈ ਉਹ ਮੁਕਤ ਰੂਪ ਹੋਏ ਹਨ ਜਾਂ ਜਿਨ੍ਹਾਂ ਨੇ ਗੁਰ ਸਿਖਿਆ ਧਾਰੀ ਹੈ ਉਹ ਮੁਕਤ ਰੂਪ ਹੋਏ ਹਨ ਤੇ ਉਹਨਾਂ ਨੇ ਆਤਮ ਸੁਖ ਪਾਇਆ ਹੈ॥ ੯॥

**ਗੁਰਮਤਿ ਕ੍ਰਿਸਨਿ ਗੋਵਰਧਨ ਧਾਰੇ॥ ਗੁਰਮਤਿ ਸਾਇਰਿ ਪਾਹਣ ਤਾਰੇ॥**

ਗੁਰ ਸਿਖਿਆ ਲੈ ਕੇ ਹੀ ਕ੍ਰਿਸ਼ਨ ਜੀ ਨੇ ਗੁਵਰਧਨ ਪਰਬਤ ਨੂੰ ਚੁਕਿਆ ਸੀ। ਗੁਰ ਸਿਖਿਆ ਲੈ ਕੇ ਹੀ ਰਾਮਚੰਦ੍ਰ ਜੀ ਨੇ ਸਾਇਰਿ=ਸਮੁੰਦਰ ਤੋਂ ਪਾਹਣ=ਪੱਥਰ ਤਾਰੇ ਸਨ, ਜਾਂ ਜਿਸ ਕ੍ਰਿਸ਼ਨ ਜੀ ਨੇ ਗੁਵਰਧਨ ਪਰਬਤ ਨੂੰ ਚੁਕਿਆ ਸੀ ਉਸ ਨੇ ਭੀ ਦੁਰਬਾਸ਼ਾ ਗੁਰ ਤੋਂ ਸਿਖਿਆ ਲਈ ਸੀ। ਜਿਸ ਰਾਮਚੰਦ੍ਰ ਜੀ ਨੇ ਸਮੁੰਦਰ ਤੋਂ ਪੱਥਰ ਤਾਰੇ ਸਨ ਉਸ ਨੇ ਭੀ ਵਸ਼ਿਸ਼ਟ ਗੁਰੂ ਜੀ ਤੋਂ ਸਿਖਿਆ ਲਈ ਸੀ।

**ਗੁਰਮਤਿ ਲੇਹੁ ਪਰਮ ਪਦੁ ਪਾਈਐ ਨਾਨਕ ਗੁਰਿ ਭਰਮੁ ਚੁਕਾਇਆ ॥੧੦॥**

ਇਸ ਲਈ ਤੁਸੀਂ ਭੀ ਪਰਮਪਦ ਪਾਣ ਵਾਸਤੇ ਗੁਰ ਸਿਖਿਆ ਨੂੰ ਲੈਣਾ ਕਰੋ, ਗੁਰੂ ਜੀ ਕਥਨ ਕਰਦੇ ਹਨ— ਜਿਨ੍ਹਾਂ ਨੇ ਗੁਰ ਸਿਖਿਆ ਲਈ ਹੈ, ਉਹਨਾਂ ਦੇ ਅੰਦਰੋਂ ਗੁਰਾਂ ਨੇ ਭਰਮ ਚੁਕਾਇਆ=ਦੂਰ ਕਰ ਦਿਤਾ ਹੈ॥ ੧੦॥

**ਗੁਰਮਤਿ ਲੇਹੁ ਤਰਹੁ ਸਚੁ ਤਾਰੀ॥ ਆਤਮ ਚੀਨਹੁ ਰਿਦੈ ਮੁਰਾਰੀ॥**

ਗੁਰ ਸਿਖਿਆ ਨੂੰ ਲੈਣਾ ਕਰੋ ਤਾਂ ਸਚਮੁਚ ਆਸਾ ਤ੍ਰਿਸ਼ਨਾ ਰੂਪੀ ਤਾਰੀ=ਨਦੀ ਤੋਂ ਤਰ ਜਾਓਗੇ। ਆਤਮ=ਆਪਣੇ ਆਪ ਨੂੰ ਹਿਰਦੇ ਵਿਚ ਮੁਰਾਰੀ ਰੂਪ ਜਾਨਣਾ ਕਰੋ।

**ਜਮ ਕੇ ਫਾਹੇ ਕਾਟਹਿ ਹਰਿ ਜਪਿ ਅਕੁਲ ਨਿਰੰਜਨੁ ਪਾਇਆ॥ ੧੧॥**

ਹਰੀ ਨਾਮ ਨੂੰ ਜਪ ਕੇ ਜਿਸ ਨੇ ਅਕੁਲ ਨਿਰੰਜਨ ਪ੍ਰਭੂ ਨੂੰ ਪਾਇਆ ਹੈ, ਉਸ ਦੇ ਗਲ ਵਿਚੋਂ ਜਮਾਂ ਦੇ ਫਾਹ ਕਟੇ ਗਏ ਹਨ॥ ੧੧॥

**ਗੁਰਮਤਿ ਪੰਚ ਸਖੇ ਗੁਰ ਭਾਈ॥ ਗੁਰਮਤਿ ਅਗਨਿ ਨਿਵਾਰਿ ਸਮਾਈ॥**

ਹੇ ਭਾਈ ! ਗੁਰਾਂ ਦੀ ਗੁਰਮਤਿ=ਗੁਰ ਸਿਖਿਆ ਪ੍ਰਾਪਤ ਹੋਣ ਕਰਕੇ ਸੱਤ, ਸੰਤੋਖ ਆਦਿਕ ਪੰਜ ਗੁਣ ਸਖੇ=ਮਿਤ੍ਰ ਹੋਏ ਹਨ, ਜਾਂ ਜਿਸ ਨੂੰ ਗੁਰ ਦੀ ਗੁਰ ਸਿਖਿਆ ਭਾਈ=ਚੰਗੀ ਲਗੀ ਹੈ, ਪੰਚ=ਪਰਮੇਸ਼ਰ ਉਸ ਦਾ ਸਖਾ ਹੋਇਆ ਹੈ। ਜਿਸ ਦੀ ਗੁਰ ਸਿਖਿਆ ਵਿਚ ਸਮਾਈ ਹੋਈ ਹੈ ਉਸ ਨੇ ਤ੍ਰਿਸ਼ਨਾ ਅੱਗ ਨਿਵਾਰਿ=ਬੁਝਾਈ ਹੈ, ਜਾਂ ਜਿਸ ਨੇ ਗੁਰ ਸਿਖਿਆ ਦੁਆਰੇ ਤ੍ਰਿਸ਼ਨਾ ਅੱਗ ਨਵਿਰਤ ਕੀਤੀ ਹੈ ਉਸ ਦੀ ਪਰਮੇਸ਼ਰ ਵਿਚ ਸਮਾਈ ਹੋਈ ਹੈ।

**ਮਨਿ ਮੁਖਿ ਨਾਮੁ ਜਪਹੁ ਜਗਜੀਵਨ**
**ਰਿਦ ਅੰਤਰਿ ਅਲਖੁ ਲਖਾਇਆ॥ ੧੨॥**

ਮਨ ਕਰਕੇ ਤੇ ਮੁਖਿ=ਬਾਣੀ ਕਰਕੇ ਜਗਜੀਵਨ ਦੇ ਨਾਮ ਨੂੰ ਜਪਣਾ ਕਰੋ, ਕਿਉਂਕਿ ਇਸ ਨਾਮ ਨੇ ਹੀ ਗੁਰਮੁਖਾਂ ਦੇ ਹਿਰਦੇ ਅੰਦਰ ਅਲਖ ਪਰਮਾਤਮਾ ਲਖਾਇਆ=ਜਣਾਇਆ ਹੈ॥ ੧੨॥

**ਗੁਰਮੁਖਿ ਬੂਝੈ ਸਬਦਿ ਪਤੀਜੈ॥ ਉਸਤਤਿ ਨਿੰਦਾ ਕਿਸ ਕੀ ਕੀਜੈ॥**

ਜੋ ਮੁਖੀ ਗੁਰਾਂ ਦੇ ਸ਼ਬਦ ਵਿਚ ਪਤੀਜੈ=ਭਰੋਸਾ ਕਰਕੇ ਪਰਮੇਸ਼ਰ ਨੂੰ ਬੁਝਦੇ ਹਨ। ਉਹ ਗੁਰਮੁਖ ਉਸਤਤੀ ਤੇ ਨਿੰਦਿਆ ਕਿਸ ਦੀ ਕਰਦੇ ਹਨ, ਭਾਵ ਕਿਸੇ ਦੀ ਨਹੀਂ ਕਰਦੇ।

**ਚੀਨਹੁ ਆਪੁ ਜਪਹੁ ਜਗਦੀਸਰੁ ਹਰਿ ਜਗੰਨਾਥੁ ਮਨਿ ਭਾਇਆ॥ ੧੩॥**

ਜਿਨ੍ਹਾਂ ਦੇ ਮਨ ਵਿਚ ਸਾਰੇ ਜਗਤ ਦਾ ਨਾਥੁ=ਸੁਆਮੀ ਹਰੀ ਭਾਅ ਗਿਆ ਹੈ, ਉਹਨਾਂ ਦੁਆਰੇ ਜਗਦੀਸੁਰ ਨੂੰ ਜਪ ਕੇ ਆਪਣੇ ਸਰੂਪ ਨੂੰ ਚੀਨਹੁ=ਜਾਣੋ, ਜਾਂ ਸਾਰਿਆਂ ਨੂੰ ਆਪਣਾ ਆਪ ਰੂਪ ਕਰਕੇ ਚੀਨਹੁ=ਜਾਨਣਾ ਕਰੋ॥ ੧੩॥

**ਜੋ ਬ੍ਰਹਮੰਡਿ ਖੰਡਿ ਸੋ ਜਾਣਹੁ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ॥**

ਜੋ ਪਰਮਾਤਮਾ ਸਾਰੇ ਬ੍ਰਹਮੰਡ ਵਿਚ ਪੂਰਨ ਹੈ ਓਸੇ ਨੂੰ ਸਰੀਰ ਦੇ ਟੁਕੜੇ ਵਿਚ ਜਾਣੋ। ਗੁਰਾਂ ਦੁਆਰੇ ਬੁਝ ਕੇ ਉਸ ਸਬਦਿ=ਬ੍ਰਹਮ ਨੂੰ ਪਛਾਣਨਾ ਕਰੋ।

**ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ ਸਬਾਇਆ॥ ੧੪॥**

ਉਹ ਪ੍ਰਭੂ ਭੋਗਣੇ ਵਾਲਾ ਹੋ ਕੇ ਸਾਰਿਆਂ ਘਟਾਂ ਘਟਾਂ ਵਿਚ ਰਸਾਂ ਨੂੰ ਭੋਗਦਾ ਹੈ, ਪਰ ਸਾਰਿਆਂ ਤੋਂ ਅਤੀਤੁ=ਅਸੰਗ (ਨਿਰਲੇਪ) ਰਹਿੰਦਾ ਹੈ॥ ੧੪॥

**ਗੁਰਮਤਿ ਬੋਲਹੁ ਹਰਿ ਜਸੁ ਸੂਚਾ॥ ਗੁਰਮਤਿ ਆਖੀ ਦੇਖਹੁ ਊਚਾ॥**

ਗੁਰ ਸਿਖਿਆ ਦੁਆਰੇ, ਸੂਚਾ=ਪਵਿਤ੍ਰ ਹਰੀ ਜਸ ਬੋਲਣਾ ਕਰੋ। ਗੁਰਮਤ ਦੀਆਂ ਅੱਖਾਂ ਨਾਲ ਉਸ ਉੱਚੇ ਪਰਮਾਤਮਾ ਨੂੰ ਵੇਖਣਾ ਕਰੋ। *ਅਥਵਾ:*-ਗੁਰ ਸਿਖਿਆ ਦੁਆਰੇ ਗਿਆਨ, ਵੈਰਾਗ ਰੂਪੀ ਅੱਖਾਂ ਨਾਲ ਉੱਚੇ ਪਰਮਾਤਮਾ ਨੂੰ ਵੇਖਣਾ ਕਰੋ।

**ਸ੍ਰਵਣੀ ਨਾਮੁ ਸੁਣੈ ਹਰਿ ਬਾਣੀ**
**ਨਾਨਕ ਹਰਿ ਰੰਗਿ ਰੰਗਾਇਆ॥ ੧੫॥ ੩॥ ੨੦॥**

ਜੋ ਸ੍ਰਵਣੀ=ਕੰਨਾਂ ਦੁਆਰੇ ਹਰੀ ਨਾਮ ਬਾਣੀ ਨੂੰ ਸੁਣਦਾ ਹੈ, ਗੁਰੂ ਜੀ ਕਥਨ ਕਰਦੇ ਹਨ—ਉਹ ਹਰੀ ਰੰਗ ਵਿਚ ਆਪ ਰੰਗਿਆ ਗਿਆ ਹੈ ਅਤੇ ਹੋਰਨਾਂ ਨੂੰ ਰੰਗਾਂਵਦਾ ਹੈ॥ ੧੫॥ ੩॥ ੨੦॥

## ਮਾਰੂ ਮਹਲਾ ੧॥

**ਕਾਮੁ ਕ੍ਰੋਧੁ ਪਰਹਰੁ ਪਰ ਨਿੰਦਾ॥ ਲਬੁ ਲੋਭੁ ਤਜਿ ਹੋਹੁ ਨਿਚਿੰਦਾ॥**

ਹੇ ਭਾਈ ! ਕਾਮ, ਕ੍ਰੋਧ ਤੇ ਪਰਾਈ ਨਿੰਦਿਆਂ ਨੂੰ ਪਰਹਰੁ=ਤਿਆਗ ਦੇ। ਪਦਾਰਥਾਂ ਦੇ ਖਾਣ ਦਾ ਲਬ ਤੇ ਧਨ ਦੇ ਇਕੱਤ੍ਰ ਕਰਨ ਦਾ ਲੋਭ ਤਿਆਗ ਕੇ ਤੂੰ ਨਿਚਿੰਦਾ=ਨਿਸਚਿੰਤ (ਬੇਫਿਕਰ) ਹੋਣਾ ਕਰ।

**ਭ੍ਰਮ ਕਾ ਸੰਗਲੁ ਤੋੜਿ ਨਿਰਾਲਾ ਹਰਿ ਅੰਤਰਿ ਹਰਿ ਰਸੁ ਪਾਇਆ॥ ੧॥**

ਜੋ ਪੁਰਸ਼ ਭਰਮ ਦਾ ਸੰਗਲ ਤੋੜ ਕੇ ਨਿਰਾਲਾ ਹੋਇਆ ਹੈ, ਉਸ ਗੁਰਮੁਖ ਨੇ ਹਿਰਦੇ ਅੰਦਰ ਹਰਿ ਹਰਿ ਦੇ ਨਾਮ ਰਸ ਨੂੰ ਪਾਇਆ ਹੈ॥ ੧॥

**ਨਿਸਿ ਦਾਮਨਿ ਜਿਉ ਚਮਕਿ ਚੰਦਾਇਣੁ ਦੇਖੈ॥**

ਜਿਵੇਂ ਨਿਸਿ=ਰਾਤ ਨੂੰ ਦਾਮਨਿ=ਬਿਜਲੀ ਚਮਕਦੀ ਹੈ ਤੇ ਉਸ ਦੇ ਚੰਦਾਇਣੁ=ਚਾਨਣ ਨੂੰ ਸਭ ਕੋਈ ਵੇਖਦਾ ਹੈ।

**ਅਹਿਨਿਸਿ ਜੋਤਿ ਨਿਰੰਤਰਿ ਪੇਖੈ॥**

ਤਿਵੇਂ ਅਹਿਨਿਸਿ=ਦਿਨ ਰਾਤ, ਨਿਰੰਤਰਿ=ਇਕ ਰਸ (ਇਕਸਾਰ) ਜੋਤੀ ਪਰਮਾਤਮਾ ਦੀ ਜੋਤ ਨੂੰ ਵੇਖਦਾ ਹੈ। *ਪ੍ਰਸ਼ਨ-* ਉਹ ਪ੍ਰਭੂ ਕੈਸਾ ਹੈ? *ਉੱਤਰ-*

**ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ॥ ੨॥**

ਅਨੰਦ ਰੂਪ ਹੈ ਤੇ ਅਨੂਪੰ ਸਰੂਪ ਹੈ, ਜਾਂ ਉਸ ਅਨੰਦ ਰੂਪ ਪ੍ਰਭੂ ਦਾ ਸਰੂਪ ਅਨੂਪੰ ਹੈ ਜੋ ਮੈਨੂੰ ਪੂਰਿਆਂ ਗੁਰਾਂ ਨੇ ਵਿਖਾ ਦਿੱਤਾ ਹੈ॥ ੨॥

**ਸਤਿਗੁਰ ਮਿਲਹੁ ਆਪੇ ਪ੍ਰਭੁ ਤਾਰੇ॥ ਸਸਿ ਘਰਿ ਸੂਰੁ ਦੀਪਕੁ ਗੈਣਾਰੇ॥**

ਸਤਿਗੁਰਾਂ ਨਾਲ ਮਿਲੋ ਤਾਂ ਉਹ ਪ੍ਰਭੂ ਆਪੇ ਤਾਰੇਗਾ। ਜਿਸ ਨੇ ਗੈਣਾਰੇ=ਅਕਾਸ਼ ਘਰ ਵਿਚ ਸਸਿ=ਚੰਦ੍ਰਮਾ ਤੇ ਸੂਰੁ=ਸੂਰਜ ਇਹ ਦੋ ਦੀਵੇ ਬਣਾਏ ਹਨ। *ਅਥਵਾ:*-ਸਸਿ=ਸਤੋ ਗੁਣ ਵਸਿਸ਼ਟ ਅੰਤਹਕਰਣ ਰੂਪੀ ਘਰ ਵਿਚ ਗਿਆਨ ਰੂਪੀ ਸੂਰਜ ਉਦੇ ਹੋਇਆ ਤਾਂ ਗੈਣਾਰੇ=ਚੇਤਨ ਦੇਵ ਰੂਪੀ ਦੀਪਕ ਪ੍ਰਕਾਸ਼ਿਆ।

## ਦੇਖਿ ਅਦਿਸਟੁ ਰਹਹੁ ਲਿਵ ਲਾਗੀ ਸਭੁ ਤ੍ਰਿਭਵਣਿ ਬ੍ਰਹਮੁ ਸਬਾਇਆ ॥ ੩ ॥

ਉਸ ਅਦਿਸਟੁ=ਗੁਪਤ ਸਰੂਪ ਪਰਮਾਤਮਾ ਨੂੰ ਗਿਆਨ ਵੈਰਾਗ ਰੂਪੀ ਅੱਖਾਂ ਨਾਲ ਵੇਖ ਕੇ ਲਿਵ ਲਾਈ ਰਹੁ, ਕਿਉਂਕਿ ਏਹ ਸਾਰੇ ਤਿੰਨੇ ਭਵਣ ਬ੍ਰਹਮ ਦੇ ਹਨ, ਉਹ ਬ੍ਰਹਮ ਹੀ ਸਬਾਇਆ=ਸਾਰਿਆਂ ਵਿਚ ਆ ਰਿਹਾ ਹੈ॥ ੩ ॥

## ਅੰਮ੍ਰਿਤ ਰਸੁ ਪਾਏ ਤ੍ਰਿਸਨਾ ਭਉ ਜਾਏ ॥ ਅਨਭਉ ਪਦੁ ਪਾਵੈ ਆਪੁ ਗਵਾਏ ॥

ਨਾਮ ਅੰਮ੍ਰਿਤ ਰਸ ਨੂੰ ਪਾਵੇ ਤਾਂ ਪਦਾਰਥਾਂ ਦੀ ਤ੍ਰਿਸ਼ਨਾ ਅਤੇ ਜਮਾਂ ਦਾ ਡਰ ਚਲਿਆ ਜਾਂਦਾ ਹੈ, ਆਪਾ ਭਾਅ ਹੰਕਾਰ ਨੂੰ ਗਵਾਵੇ ਤਾਂ ਅਨਭਉ ਪਦ ਨੂੰ ਪਾਂਵਦਾ ਹੈ।

## ਊਚੀ ਪਦਵੀ ਊਚੋ ਊਚਾ ਨਿਰਮਲ ਸਬਦੁ ਕਮਾਇਆ ॥ ੪ ॥

ਜਿਸ ਨੇ ਗੁਰਾਂ ਦੇ ਨਿਰਮਲ ਉਪਦੇਸ਼ ਨੂੰ ਕਮਾਇਆ=ਧਾਰਿਆ ਹੈ, ਉਹ ਉੱਚੀ ਆਤਮ ਪਦਵੀ ਨੂੰ ਪਾ ਕੇ ਉੱਚਿਆਂ ਤੋਂ ਉੱਚਾ ਹੋਇਆ ਹੈ॥ ੪ ॥

## ਅਦ੍ਰਿਸਟ ਅਗੋਚਰੁ ਨਾਮੁ ਅਪਾਰਾ ॥

ਅਦ੍ਰਿਸਟ ਅਗੋਚਰ ਜੋ ਪ੍ਰਭੂ ਹੈ ਉਸ ਦਾ ਨਾਮ ਅਪਾਰ ਹੈ।

[ਪੰਨਾ ੧੦੪੨]

## ਅਤਿ ਰਸੁ ਮੀਠਾ ਨਾਮੁ ਪਿਆਰਾ ॥

ਉਸ ਪਿਆਰੇ ਪ੍ਰਭੂ ਦੇ ਨਾਮ ਦਾ ਰਸ ਅਤਿ ਮੀਠਾ=ਬੜਾ ਮਿੱਠਾ ਹੈ।

## ਨਾਨਕ ਕਉ ਜੁਗਿ ਜੁਗਿ ਹਰਿ ਜਸੁ ਦੀਜੈ
## ਹਰਿ ਜਪੀਐ ਅੰਤੁ ਨ ਪਾਇਆ ॥ ੫ ॥

ਗੁਰੂ ਜੀ ਕਥਨ ਕਰਦੇ ਹਨ— ਇਸ ਤਰ੍ਹਾਂ ਕਹੋ ਕਿ ਮੈਂ ਸੇਵਕ ਨੂੰ ਜੁਗਿ ਜੁਗਿ=ਸਦਾ ਸਦਾ ਹਰੀ ਜਸ ਕਰਨਾ ਦਿਓ ਅਤੇ ਉਸ ਹਰੀ ਦੇ ਨਾਮ ਨੂੰ ਜਪੀਏ ਜਿਸ ਦਾ ਅੰਤ ਕਿਸੀ ਨੇ ਪਾਇਆ ਨਹੀਂ ਹੈ, ਜਾਂ ਗੁਰੂ ਜੀ ਕਥਨ ਕਰਦੇ ਹਨ— ਹੇ ਹਰੀ ! ਮੈਨੂੰ ਜੁਗਾਂ ਜੁਗਾਂ ਵਿਚ ਆਪਣਾ ਜਸ ਕਰਨਾ ਦਿਓ, ਹਰੀ ਨਾਮ ਜਪਣ ਵਾਲਿਆਂ ਨੇ ਭੀ ਤੇਰਾ ਅੰਤ ਨਹੀਂ ਪਾਇਆ॥ ੫ ॥

## ਅੰਤਰਿ ਨਾਮੁ ਪਰਾਪਤਿ ਹੀਰਾ ॥ ਹਰਿ ਜਪਤੇ ਮਨੁ ਮਨ ਤੇ ਧੀਰਾ ॥

ਜਿਸ ਦੇ ਅੰਦਰ ਨਾਮ ਹੈ ਉਸ ਨੂੰ ਹੀਰਾ=ਪਰਮੇਸ਼ਰ ਪ੍ਰਾਪਤ ਹੋਇਆ ਹੈ। ਹਰੀ ਨੂੰ ਜਪਦਿਆਂ ਹੋਇਆਂ ਮਨ ਮਨੌਤ ਵਲੋਂ ਹਟ ਕੇ ਧੀਰਜ ਨੂੰ ਪ੍ਰਾਪਤ ਹੋਇਆ ਹੈ, ਜਾਂ ਜੋ ਪੁਰਸ਼ ਹਰਿ ਨਾਮੁ ਜਪਤੇ=ਹਰੀ ਨਾਮ ਨੂੰ ਜਪਦਾ ਹੈ, ਮਨ ਤੇ ਧੀਰਾ=ਉਹਨਾਂ ਦਾ ਮਨ ਟਿਕ ਗਿਆ ਹੈ ਅਤੇ ਮਨ ਦੇ ਅੰਦਰੋਂ ਹੀਰਾ=ਪਰਮਾਤਮਾ ਪ੍ਰਾਪਤ ਹੋਇਆ ਹੈ।

## ਦੁਘਟ ਘਟ ਭਉ ਭੰਜਨੁ ਪਾਈਐ ਬਾਹੁੜਿ ਜਨਮਿ ਨ ਜਾਇਆ ॥ ੬ ॥

ਦੁਘਟ=ਕਠਨ ਰਸਤਿਆਂ ਵਿਚ ਤੇ ਸੁਘਟ=ਸੁਖੈਣ ਰਸਤਿਆਂ ਵਿਚ ਭਉ ਭੰਜਨੁ=ਪਰਮੇਸ਼ਰ ਨੂੰ ਜਾਨਣਾ ਪਾਈਏ, ਜਾਂ ਘਟ=ਅੰਤਹਕਰਣ ਵਿਚੋਂ ਦੁ=ਕਠਨ ਕਾਮ ਆਦਿਕਾਂ ਨੂੰ ਘਟ=ਘਟਾ ਕੇ ਭਾਵ ਨਵਿਰਤ ਕਰਕੇ ਭਉ ਭੰਜਨੁ=ਪਰਮੇਸ਼ਰ ਨੂੰ ਪਾਈਏ ਤਾਂ ਫਿਰ ਕਿਸੇ ਜਨਮ ਵਿਚ ਜਾਂਦਾ ਨਹੀਂ ਹੈ,

ਵਾ:-ਤਾਂ ਫਿਰ ਜੰਮਦਾ ਮਰਦਾ ਨਹੀਂ ਹੈ॥ ੬ ॥

## ਭਗਤਿ ਹੇਤਿ ਗੁਰ ਸਬਦਿ ਤਰੰਗਾ ॥ ਹਰਿ ਜਸੁ ਨਾਮੁ ਪਦਾਰਥੁ ਮੰਗਾ ॥

ਗੁਰ ਸ਼ਬਦ ਹੀ ਭਗਤੀ ਦੀ ਪ੍ਰਾਪਤੀ ਦਾ ਹੇਤਿ=ਕਾਰਨ ਹੈ ਅਤੇ ਸੰਸਾਰ ਤੋਂ ਤਰੰਗਾ=ਤਾਰਨ ਵਾਲਾ ਹੈ,

ਵਾ:-ਗੁਰਾਂ ਦਾ ਉਪਦੇਸ਼ ਹੀ ਹੇਤਿ ਭਗਤਿ=ਪ੍ਰੇਮਾ ਭਗਤੀ ਦਾ ਤਰੰਗਾ=ਸਮੁੰਦਰ ਹੈ। ਇਸੀ ਤੇ ਭਗਤਾਂ ਨੇ ਹਰੀ ਜਸ ਤੇ ਨਾਮ ਪਦਾਰਥ ਨੂੰ ਮੰਗਣਾ ਕੀਤਾ ਹੈ।

## ਹਰਿ ਭਾਵੈ ਗੁਰ ਮੇਲਿ ਮਿਲਾਏ ਹਰਿ ਤਾਰੇ ਜਗਤੁ ਸਬਾਇਆ ॥ ੭ ॥

ਜੇ ਹਰੀ ਚਾਹੇ ਤਾਂ ਇਸ ਨੂੰ ਪੂਰਿਆਂ ਗੁਰਾਂ ਦੇ ਮੇਲ ਨਾਲ ਮਿਲਾਂਵਦਾ ਹੈ ਅਤੇ ਸਾਰੇ ਜਗਤ ਤੋਂ ਹਰੀ ਤਾਰ ਦੇਂਦਾ ਹੈ॥ ੭ ॥

## ਜਿਨਿ ਜਪੁ ਜਪਿਓ ਸਤਿਗੁਰ ਮਤਿ ਵਾਕੇ ॥

ਜਿਨ੍ਹਾਂ ਨੇ ਸਤਿਗੁਰਾਂ ਦੇ ਵਾਕਾਂ ਦੀ ਸਿਖਿਆ ਦੁਆਰੇ ਨਾਮ ਜਪ ਨੂੰ ਜਪਿਆ ਹੈ,

ਵਾ:-ਜਿਨ੍ਹਾਂ ਨੇ ਸਤਿਗੁਰਾਂ ਦੀ ਸਿਖਿਆ ਲੈ ਕੇ ਵਾਕੇ=ਬਾਣੀ ਦੁਆਰਾ ਨਾਮ ਜਪ ਜਪਿਆ ਹੈ।

## ਜਮ ਕੰਕਰ ਕਾਲੁ ਸੇਵਕ ਪਗ ਤਾ ਕੇ ॥

ਜਮ ਕਾਲ ਦੇ ਕੰਕਰ=ਦੂਤ ਉਹਨਾਂ ਦੇ ਚਰਨਾਂ ਦੇ ਸੇਵਕ ਹੋਏ ਹਨ।

## ਊਤਮ ਸੰਗਤਿ ਗਤਿ ਮਿਤਿ ਊਤਮ ਜਗੁ ਭਉਜਲੁ ਪਾਰਿ ਤਰਾਇਆ ॥ ੮ ॥

ਉਤਮ ਪੁਰਸ਼ਾਂ ਦੀ ਸੰਗਤ ਕਰਨ ਨਾਲ ਉਤਮ ਮੁਕਤੀ ਦੀ ਮਰਯਾਦਾ ਪ੍ਰਾਪਤੀ ਹੁੰਦੀ ਹੈ, ਉਸ ਉਤਮ ਮਰਯਾਦਾ ਨੇ ਹੀ ਗੁਰਮੁਖਾਂ ਨੂੰ ਸੰਸਾਰ ਸਮੁੰਦਰ ਤੋਂ ਪਾਰ ਤਰਾਇਆ ਹੈ॥ ੮ ॥

## ਇਹੁ ਭਵਜਲੁ ਜਗਤੁ ਸਬਦਿ ਗੁਰ ਤਰੀਐ ॥

ਇਸ ਸੰਸਾਰ ਸਮੁੰਦਰ ਤੋਂ ਗੁਰ ਉਪਦੇਸ਼ ਕਰਕੇ ਹੀ ਤਰਨਾ ਹੁੰਦਾ ਹੈ।

## ਅੰਤਰ ਕੀ ਦੁਬਿਧਾ ਅੰਤਰਿ ਜਰੀਐ ॥

ਪਰ ਅੰਦਰ ਦੀ ਦੁਬਿਧਾ=ਦ੍ਵੈਤ ਨੂੰ ਹਿਰਦੇ ਅੰਦਰ ਹੀ ਜਰੀਐ=ਸਾੜਨਾ ਕਰੀਏ ਤਾਂ ਤਰਨਾ ਹੁੰਦਾ ਹੈ।

## ਪੰਚ ਬਾਣ ਲੇ ਜਮ ਕਉ ਮਾਰੈ ਗਗਨੰਤਰਿ ਧਣਖੁ ਚੜਾਇਆ ॥ ੯ ॥

ਸੱਤ, ਸੰਤੋਖ ਆਦਿਕ ਗੁਣਾਂ ਰੂਪੀ ਪੰਜ ਬਾਣਾਂ ਨੂੰ ਲੈ ਕੇ, ਜਾਂ ਪੰਚ=ਸਰੇਸ਼ਟ ਮਹਾਤਮਾ ਦੇ ਬਚਨਾਂ ਰੂਪੀ ਬਾਣ ਲੈ ਕੇ, ਵਾ:-ਪੰਚ=ਸਰੇਸ਼ਟ ਪ੍ਰੇਮ ਰੂਪੀ ਬਾਣ ਕਰਕੇ ਉਹ ਜਮ ਨੂੰ ਮਾਰਦਾ ਹੈ ਜਿਸ ਗੁਰਮੁਖ ਨੇ ਹਿਰਦੇ ਰੂਪ ਗਗਨੰਤਰਿ=ਅਕਾਸ਼ ਅੰਦਰ ਧਣਖੁ ਚੜਾਇਆ=ਮਨ ਨੂੰ ਸਾਵਧਾਨ ਕੀਤਾ ਹੈ,

ਵਾ:-ਅਦ੍ਵੈਤ ਨਿਸਚੇ ਰੂਪ ਧਨਖ ਚੜਾਇਆ ਹੈ।

ਅਥਵਾ:- ਗਗਨੰਤਰਿ=ਚੇਤਨ ਦੇਵ ਦੇ ਅੰਦਰ ਮਨ ਰੂਪੀ ਧਨਖ ਚੜ੍ਹਾਇਆ ਹੈ॥ ੯॥

**ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ॥**

ਸਾਕਤ ਪੁਰਸ਼ ਗੁਰ ਸ਼ਬਦ ਵਿਚ ਸੁਰਤਿ=ਗਿਆਤ ਕਿਵੇਂ ਪਾ ਸਕਦਾ ਹੈ, ਭਾਵ ਨਹੀਂ ਪਾ ਸਕਦਾ।

**ਸਬਦ ਸੁਰਤਿ ਬਿਨੁ ਆਈਐ ਜਾਈਐ॥**

ਗੁਰ ਸ਼ਬਦ ਦੀ ਸੁਰਤ ਪ੍ਰਾਪਤ ਹੋਏ ਤੋਂ ਬਿਨਾਂ ਆਈਐ ਜਾਈਐ=ਜੰਮਦਾ ਮਰਦਾ ਰਹਿੰਦਾ ਹੈ।

**ਨਾਨਕ ਗੁਰਮੁਖਿ ਮੁਕਤਿ ਪਰਾਇਣੁ ਹਰਿ ਪੂਰੈ ਭਾਗਿ ਮਿਲਾਇਆ॥ ੧੦॥**

ਗੁਰੂ ਜੀ ਕਥਨ ਕਰਦੇ ਹਨ—ਗੁਰਮੁਖ ਜਨ ਮੁਕਤੀ 'ਪਰ ਪਰਾਇਣੁ=ਤਤ 'ਪਰ ਰਹਿੰਦੇ ਹਨ, ਪੂਰਿਆਂ ਭਾਗਾਂ ਨੇ ਉਹਨਾਂ ਨੂੰ ਹਰੀ ਨਾਲ ਮਿਲਾਵਣਾ ਕੀਤਾ ਹੈ॥ ੧੦॥

**ਨਿਰਭਉ ਸਤਿਗੁਰੁ ਹੈ ਰਖਵਾਲਾ॥ ਭਗਤਿ ਪਰਾਪਤਿ ਗੁਰ ਗੋਪਾਲਾ॥**

ਨਿਰਭਉ ਸਤਿਗੁਰੂ ਹੀ ਉਹਨਾਂ ਦੀ ਰਖਿਆ ਕਰਨ ਵਾਲਾ ਹੈ। ਜਿਸ ਨੂੰ ਗੁਰਾਂ ਦੁਆਰੇ ਗੋਪਾਲ ਦੀ ਭਗਤੀ ਪ੍ਰਾਪਤ ਹੋਈ ਹੈ।

**ਧੁਨਿ ਅਨੰਦ ਅਨਾਹਦੁ ਵਾਜੈ ਗੁਰ ਸਬਦਿ ਨਿਰੰਜਨੁ ਪਾਇਆ॥ ੧੧॥**

ਜਿਸ ਨੇ ਗੁਰ ਸ਼ਬਦ ਦੁਆਰਾ ਨਿਰੰਜਨ ਨੂੰ ਪਾਇਆ ਹੈ ਉਸ ਨੂੰ ਅਨਾਹਦੁ=ਇਕ ਰਸ ਅਨੰਦ ਦੀ ਧੁਨੀ ਵਾਜੈ=ਪ੍ਰਗਟ ਹੋਈ ਹੈ, ਜਾਂ ਜਿਸ ਨੇ ਇਕ ਰਸ ਅਨੰਦ ਦੇ ਦੇਣ ਵਾਲੀ ਗੁਰ ਸ਼ਬਦ ਦੀ ਧੁਨੀ ਵਾਜੈ=ਉਚਾਰੀ ਹੈ ਉਸ ਨੇ ਨਿਰੰਜਨ ਨੂੰ ਪਾਇਆ ਹੈ॥ ੧੧॥

**ਨਿਰਭਉ ਸੋ ਸਿਰਿ ਨਾਹੀ ਲੇਖਾ॥ ਆਪਿ ਅਲੇਖੁ ਕੁਦਰਤਿ ਹੈ ਦੇਖਾ॥**

ਉਹ ਪ੍ਰਭੂ ਨਿਰਭਉ ਹੈ ਉਸ ਦੇ ਸਿਰ 'ਪਰ ਕੋਈ ਲੇਖ ਨਹੀਂ ਹੈ, ਜਾਂ ਉਸ ਦੇ ਸਿਰ 'ਪਰ ਲੇਖਾ ਲੈਣ ਵਾਲਾ ਕੋਈ ਨਹੀਂ ਹੈ। ਉਹ ਆਪ ਅਲੇਖੁ=ਲੇਖੇ ਤੋਂ ਬਾਹਰ ਹੈ ਅਤੇ ਕੁਦਰਤ ਦੁਆਰਾ ਸਾਰਿਆਂ ਨੂੰ ਵੇਖ ਰਿਹਾ ਹੈ।

**ਆਪਿ ਅਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ॥ ੧੨॥**

ਉਹ ਆਪ ਅਤੀਤੁ=ਤਿੰਨਾਂ ਗੁਣਾਂ ਤੋਂ ਰਹਿਤ ਹੈ, ਅਜੋਨੀ=ਜੂਨੀਆਂ ਤੋਂ ਰਹਿਤ ਹੈ, ਸੰਭਉ=ਸੁਤੇ ਪ੍ਰਕਾਸ਼ ਰੂਪ ਹੈ, ਗੁਰੂ ਜੀ ਕਥਨ ਕਰਦੇ ਹਨ—ਗੁਰਮਤੀਆਂ ਨੇ ਗੁਰ ਸਿੱਖਿਆ ਦੁਆਰੇ ਉਸ ਨੂੰ ਪਾਇਆ ਹੈ॥ ੧੨॥

**ਅੰਤਰ ਕੀ ਗਤਿ ਸਤਿਗੁਰੁ ਜਾਣੈ॥ ਸੋ ਨਿਰਭਉ ਗੁਰ ਸਬਦਿ ਪਛਾਣੈ॥**

ਅੰਤਰੇ ਭੇਦ ਦੀ ਗਤਿ=ਨਵਿਰਤੀ ਨੂੰ, ਜਾਂ ਅੰਤਰ=ਅੰਤਹਕਰਣ ਵਿਚ ਜੋ ਪਰਮੇਸ਼ਰ ਹੈ ਉਸ ਦੀ ਗਤਿ=ਪ੍ਰਾਪਤੀ ਨੂੰ ਸਤਿਗੁਰੂ ਹੀ ਜਾਣਦੇ ਹਨ। ਜੋ ਗੁਰ ਸ਼ਬਦ ਨੂੰ ਪਛਾਣਦਾ ਹੈ ਉਹ ਨਿਰਭਉ ਹੁੰਦਾ ਹੈ।

**ਅੰਤਰੁ ਦੇਖਿ ਨਿਰੰਤਰਿ ਬੂਝੈ ਅਨਤ ਨ ਮਨੁ ਡੋਲਾਇਆ॥ ੧੩॥**

ਆਪਣੇ ਅੰਦਰ ਪਰਮੇਸ਼ਰ ਨੂੰ ਦੇਖ ਕੇ ਸਭਨਾਂ ਵਿਚ ਨਿਰੰਤਰਿ=ਬੁਝੈ=ਇਕਸਾਰ ਸਮਝਦਾ ਹੈ, ਜਾਂ ਗੁਰਾਂ ਤੋਂ ਬੁਝ ਕੇ ਜੋ ਨਿਰੰਤਰਿ=ਇਕਰਸ ਆਪਣੇ ਅੰਦਰ ਪ੍ਰਭੂ ਨੂੰ ਦੇਖਦਾ ਹੈ, ਉਸ ਨੇ ਆਪਣੇ ਮਨ ਨੂੰ ਹੋਰ ਕਿਸੇ ਪਾਸੇ ਨਹੀਂ ਡੁਲਾਵਣਾ ਕੀਤਾ॥ ੧੩॥

## ਨਿਰਭਉ ਸੋ ਅਭ ਅੰਤਰਿ ਵਸਿਆ॥ ਅਹਿਨਿਸਿ ਨਾਮਿ ਨਿਰੰਜਨ ਰਸਿਆ॥

ਉਹ ਨਿਰਭਉ ਪ੍ਰਭੂ ਉਸ ਦੇ ਅਭ=ਹਿਰਦੇ ਅੰਦਰ ਵਸਿਆ ਹੈ।

ਜੋ ਅਹਿਨਿਸਿ=ਦਿਨ ਰਾਤ ਨਿਰੰਜਨ ਪ੍ਰਭੂ ਦੇ ਨਾਮ ਵਿਚ ਰਸਿਆ ਰਹਿੰਦਾ ਹੈ।

## ਨਾਨਕ ਹਰਿ ਜਸੁ ਸੰਗਤਿ ਪਾਈਐ ਹਰਿ ਸਹਜੇ ਸਹਜਿ ਮਿਲਾਇਆ॥੧੪॥

ਗੁਰੂ ਜੀ ਕਥਨ ਕਰਦੇ ਹਨ—ਸੰਗਤ ਵਿਚੋਂ ਹਰੀ ਦਾ ਜਸ ਕਰਨਾ ਪਾਈਏ,

ਤਾਂ ਹਰੀ ਸੁਭਾਵਕ ਹੀ ਸਹਜਿ=ਗਿਆਨ ਦੁਆਰਾ ਆਪਣੇ ਨਾਲ ਮਿਲਾ ਲੈਂਦਾ ਹੈ॥ ੧੪॥

## ਅੰਤਰਿ ਬਾਹਰਿ ਸੋ ਪ੍ਰਭੁ ਜਾਣੈ॥ ਰਹੈ ਅਲਿਪਤੁ ਚਲਤੇ ਘਰਿ ਆਣੈ॥

ਉਹ ਗੁਰਮੁਖ ਪ੍ਰਭੂ ਨੂੰ ਅੰਦਰ ਬਾਹਰ ਪਰੀਪੂਰਨ ਜਾਣਦਾ ਹੈ।

ਜੋ ਸੰਸਾਰ ਤੋਂ ਅਸੰਗ ਰਹਿੰਦਾ ਹੈ ਤੇ ਚਲਤੇ=ਦੌੜਦੇ ਮਨ ਨੂੰ ਸਰੂਪ ਘਰ ਵਿਚ ਲਿਆਂਵਦਾ ਹੈ।

ਜਾਂ ਚਲਤੇ=ਚੰਚਲ ਇੰਦ੍ਰੀਆਂ ਨੂੰ ਵਿਸ਼ਿਆਂ ਵਲੋਂ ਰੋਕ ਕੇ ਹਿਰਦੇ ਘਰ ਵਿਚ ਲਿਆਂਵਦਾ ਹੈ।

## ਊਪਰਿ ਆਦਿ ਸਰਬ ਤਿਹੁ ਲੋਈ
## ਸਚੁ ਨਾਨਕ ਅੰਮ੍ਰਿਤ ਰਸੁ ਪਾਇਆ॥੧੫॥੪॥੨੧॥

ਗੁਰੂ ਜੀ ਕਥਨ ਕਰਦੇ ਹਨ—ਜੋ ਸਾਰਿਆਂ ਦੀ ਆਦ ਤਿੰਨਾਂ ਲੋਕਾਂ ਤੋਂ ਉਪਰ ਪ੍ਰਭੂ ਹੈ, ਜਾਂ ਜੋ ਤਿੰਨਾਂ ਲੋਕਾਂ ਦੀ ਆਦ ਰੂਪ ਪ੍ਰਭੂ ਸਭ ਤੋਂ ਉਪਰ ਹੈ, ਉਸ ਸੱਚੇ ਦੇ ਨਾਮ ਅੰਮ੍ਰਿਤ ਰਸ ਨੂੰ ਅਸਾਂ ਨੇ ਪਾਣਾ ਕੀਤਾ ਹੈ॥ ੧੫॥ ੪॥ ੨੧॥

## ਮਾਰੂ ਮਹਲਾ ੧॥

## ਕੁਦਰਤਿ ਕਰਨੈਹਾਰ ਅਪਾਰਾ॥ ਕੀਤੇ ਕਾ ਨਾਹੀ ਕਿਹੁ ਚਾਰਾ॥

ਜੋ ਅਪਾਰ ਪ੍ਰਭੂ ਕੁਦਰਤਿ=ਮਾਇਆ ਦੁਆਰੇ ਜਗਤ ਦੇ ਕਰਨ ਵਾਲਾ ਹੈ। ਉਸ ਉਤੇ ਪੈਦਾ ਕੀਤੇ ਹੋਏ ਜੀਵ ਦਾ ਕੁਝ ਚਾਰਾ ਨਹੀਂ ਚਲ ਸਕਦਾ।

## ਜੀਅ ਉਪਾਇ ਰਿਜਕੁ ਦੇ ਆਪੇ ਸਿਰਿ ਸਿਰਿ ਹੁਕਮੁ ਚਲਾਇਆ॥੧॥

ਜੀਆਂ ਨੂੰ ਪੈਦਾ ਕਰਕੇ ਉਹ ਆਪ ਹੀ ਰਿਜਕੁ=ਖਾਣ, ਪਾਣ ਦੇਂਦਾ ਹੈ, ਫਿਰ ਉਹ ਸਾਰਿਆਂ ਦੇ ਸਿਰ ਸਿਰ ਉਤੇ ਹੁਕਮ ਚਲਾਂਵਦਾ ਹੈ॥ ੧॥

## ਹੁਕਮੁ ਚਲਾਇ ਰਹਿਆ ਭਰਪੂਰੇ॥ ਕਿਸੁ ਨੇੜੈ ਕਿਸੁ ਆਖਾਂ ਦੂਰੇ॥

ਹੁਕਮ ਨੂੰ ਚਲਾ ਕੇ ਸਾਰੇ ਭਰਪੂਰ ਹੋ ਰਿਹਾ ਹੈ, ਇਸ ਲਈ ਉਸ ਨੂੰ ਕਿਸ ਦੇ ਨੇੜੇ ਆਖਾਂ ਤੇ ਕਿਸ ਦੇ ਦੂਰ ਆਖਾਂ।

## ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ ਵਰਤੈ ਤਾਕੁ ਸਬਾਇਆ॥੨॥

ਗੁਪਤ ਤੇ ਪ੍ਰਗਟ ਘਟ ਘਟ ਵਿਚ ਹਰੀ ਨੂੰ ਵੇਖਣਾ ਕਰੋ, ਜਾਂ ਗੁਪਤ ਹਰੀ ਨੂੰ ਸਾਰਿਆਂ ਘਟਾਂ ਘਟਾਂ ਵਿਚ ਪ੍ਰਗਟ ਦੇਖਣਾ ਕਰੋ, ਸਾਰਿਆਂ ਵਿਚ ਤਾਕੁ=ਇਕ ਹਰੀ ਆਪ ਹੀ ਵਰਤ ਰਿਹਾ ਹੈ॥ ੨॥

**ਜਿਸ ਕਉ ਮੇਲੇ ਸੁਰਤਿ ਸਮਾਏ॥ ਗੁਰ ਸਬਦੀ ਹਰਿ ਨਾਮੁ ਧਿਆਏ॥**

ਜਿਸ ਨੂੰ ਗੁਰ ਸ਼ਬਦ ਦੀ ਸੁਰਤਿ=ਗਿਆਤ ਵਿਚ ਮੇਲਦਾ ਹੈ, ਉਹ ਗੁਰ ਸ਼ਬਦੀਆ ਹਰੀ ਨਾਮ ਨੂੰ ਧਿਆਉਂਦਾ ਹੈ, ਜੋ ਨਾਮ ਨੂੰ ਧਿਆਂਵਦਾ ਹੈ ਉਸ ਨੂੰ ਆਪਣੇ ਵਿਚ ਸਮਾਏ=ਅਭੇਦ ਕਰਦਾ ਹੈ।

**ਆਨਦ ਰੂਪ ਅਨੂਪ ਅਗੋਚਰ ਗੁਰ ਮਿਲਿਐ ਭਰਮੁ ਜਾਇਆ॥ ੩॥**

ਉਹ ਅਗੋਚਰ ਪ੍ਰਭੂ ਅਨੰਦ ਸਰੂਪ ਤੇ ਅਨੂਪ=ਉਪਮਾ ਤੋਂ ਰਹਿਤ ਹੈ, ਉਸ ਦੀ ਪ੍ਰਾਪਤੀ ਤਾਂ ਹੁੰਦੀ ਹੈ ਜਾਂ ਗੁਰਾਂ ਨਾਲ ਮਿਲਣ ਕਰਕੇ ਭਰਮ ਨਵਿਰਤ ਹੋ ਜਾਵੇ॥ ੩॥

**ਮਨ ਤਨ ਧਨ ਤੇ ਨਾਮੁ ਪਿਆਰਾ॥ ਅੰਤਿ ਸਖਾਈ ਚਲਣਵਾਰਾ॥**

ਮਨ ਨਾਲੋਂ, ਤਨ ਨਾਲੋਂ, ਧਨ ਨਾਲੋਂ ਪ੍ਰਭੂ ਦਾ ਨਾਮ ਹੀ ਪਿਆਰਾ ਲਗ ਰਿਹਾ ਹੈ। ਕਿਉਂਕਿ ਅੰਤਿ=ਪ੍ਰਾਣਾਂ ਦੇ ਵਿਜੋਗ ਕਾਲ ਮੇਂ ਸਹਾਈ ਹੋ ਕੇ ਨਾਲ ਚਲਣ ਵਾਲਾ ਹੈ।

[ਪੰਨਾ ੧੦੪੩]

**ਮੋਹ ਪਸਾਰ ਨਹੀ ਸੰਗਿ ਬੇਲੀ ਬਿਨੁ ਹਰਿ ਗੁਰ ਕਿਨਿ ਸੁਖੁ ਪਾਇਆ॥ ੪॥**

ਜਿਤਨਾ ਕੁ ਮੋਹ ਦਾ ਪਸਾਰਾ ਹੈ ਏਹ ਅੰਤ ਨੂੰ ਸਾਥੀ ਹੋ ਕੇ ਜੀਵ ਦਾ ਬੇਲੀ ਨਹੀਂ ਹੈ, ਦਸੋ ਖਾਂ ! ਹਰੀ ਸਰੂਪ ਗੁਰੂ ਦੀ ਕ੍ਰਿਪਾ ਤੋਂ ਬਿਨਾਂ ਕਿਸ ਨੇ ਸੁਖ ਪਾਇਆ ਹੈ॥ ੪॥

**ਜਿਸ ਕਉ ਨਦਰਿ ਕਰੇ ਗੁਰੁ ਪੂਰਾ॥ ਸਬਦਿ ਮਿਲਾਏ ਗੁਰਮਤਿ ਸੂਰਾ॥**

ਜਿਸ ਨੂੰ ਪੂਰਾ ਗੁਰੂ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ। ਉਹ ਗੁਰ ਸਿਖਿਆ ਲੈ ਕੇ ਕਾਮ, ਕ੍ਰੋਧ ਆਦਿਕਾਂ ਦੇ ਜਿੱਤਨੇ ਵਿਚ ਸੂਰਬੀਰ ਹੁੰਦਾ ਹੈ, ਉਸ ਨੂੰ ਫਿਰ ਸਬਦ=ਬ੍ਰਹਮ ਨਾਲ ਮਿਲਾਂਵਦੇ ਹਨ ਜਾਂ ਸੂਰਬੀਰ ਗੁਰੂ ਆਪਣੀ ਸਿਖਿਆ ਦੇ ਕੇ ਉਸ ਨੂੰ ਬ੍ਰਹਮ ਨਾਲ ਮਿਲਾਂਵਦੇ ਹਨ।

**ਨਾਨਕ ਗੁਰ ਕੇ ਚਰਨ ਸਰੇਵਹੁ ਜਿਨਿ ਭੂਲਾ ਮਾਰਗਿ ਪਾਇਆ॥ ੫॥**

ਗੁਰੂ ਜੀ ਕਥਨ ਕਰਦੇ ਹਨ— ਉਸ ਗੁਰੂ ਦੇ ਚਰਨ ਸੇਵਨਾ ਕਰੋ, ਜਿਸ ਗੁਰੂ ਨੇ ਭੁਲੇ ਹੋਏ ਮਨ ਨੂੰ ਸ਼ੁਭ ਰਸਤੇ ਪਾਇਆ ਹੈ॥ ੫॥

**ਸੰਤ ਜਨਾਂ ਹਰਿ ਧਨੁ ਜਸੁ ਪਿਆਰਾ॥ ਗੁਰਮਤਿ ਪਾਇਆ ਨਾਮੁ ਤੁਮਾਰਾ॥**

ਹੇ ਹਰੀ ! ਉਨ੍ਹਾਂ ਸੰਤ ਜਨਾਂ ਨੂੰ ਆਪ ਜੀ ਦਾ ਜਸ ਰੂਪੀ ਧਨ ਪਿਆਰਾ ਹੈ। ਜਿਨ੍ਹਾਂ ਨੇ ਗੁਰ ਸਿਖਿਆ ਲੈ ਕੇ ਆਪ ਜੀ ਦਾ ਨਾਮ ਪਾਇਆ ਹੈ।

**ਜਾਚਿਕੁ ਸੇਵ ਕਰੇ ਦਰਿ ਹਰਿ ਕੈ ਹਰਿ ਦਰਗਹ ਜਸੁ ਗਾਇਆ॥ ੬॥**

ਜੋ ਜਾਚਿਕੁ=ਮੰਗਤਾ ਬਣ ਕੇ ਹਰੀ ਦੇ ਦਰਿ=ਸਤਸੰਗ ਵਿਚ ਜਾ ਕੇ ਸੰਤਾਂ ਦੀ ਸੇਵਾ ਕਰਦਾ ਹੈ, ਉਸ ਨੇ ਅੰਤਹਕਰਣ ਰੂਪੀ ਗਹ=ਜਗ੍ਹਾ ਅੰਦਰ ਹਰੀ ਦਾ ਜਸ ਗਾਇਆ ਹੈ॥ ੬॥

**ਸਤਿਗੁਰੁ ਮਿਲੈ ਤ ਮਹਲਿ ਬੁਲਾਏ॥ ਸਾਚੀ ਦਰਗਹ ਗਤਿ ਪਤਿ ਪਾਏ॥**

ਸਤਿਗੁਰ ਦੇਵ ਜੀ ਮਿਲਣ ਤਾਂ ਜੀਵ ਨੂੰ ਮਹਲਿ=ਸਰੂਪ ਵਿਚ ਬੁਲਾਂਦੇ ਹਨ, ਤਾਂ ਹੀ ਸੱਚੀ ਦਰਗਾਹ ਵਿਚ ਗਤਿ=ਮੁਕਤੀ ਤੇ ਪਤਿ=ਪਤਿਸ਼ਟਾ ਨੂੰ ਪਾਂਦਾ ਹੈ, ਜਾਂ ਪਤਿ=ਪਤੀ ਪਾਸੋਂ ਗਤਿ=ਮੁਕਤੀ ਨੂੰ ਪਾਂਦਾ ਹੈ।

**ਸਾਕਤ ਠਉਰ ਨਾਹੀ ਹਰਿ ਮੰਦਰ ਜਨਮ ਮਰੈ ਦੁਖੁ ਪਾਇਆ॥ ੭॥**

ਸਾਕਤ ਨੂੰ ਮੰਦਰ ਅਧਿਸ਼ਠਾਨ ਰੂਪ ਹਰੀ ਵਿਚ ਜਾਂ ਹਰੀ ਦੇ ਮੰਦਰ ਵਿਚ ਠਹਿਰਣਾ ਨਹੀਂ ਮਿਲਦਾ, ਸਾਕਤ ਪੁਰਸ਼ ਜਨਮ ਮਰਨ ਦੇ ਦੁੱਖ ਨੂੰ ਹੀ ਪਾਂਦਾ ਹੈ॥ ੭॥

**ਸੇਵਹੁ ਸਤਿਗੁਰ ਸਮੁੰਦੁ ਅਥਾਹਾ॥ ਪਾਵਹੁ ਨਾਮੁ ਰਤਨੁ ਧਨੁ ਲਾਹਾ॥**

ਅਥਾਹ ਸਮੁੰਦਰ ਵਾਂਙੂ ਗੰਭੀਰ ਸਤਿਗੁਰਾਂ ਨੂੰ ਸੇਵਨਾ ਕਰੋ, ਸੇਵਾ ਕਰਕੇ ਗੁਰਾਂ ਪਾਸੋਂ ਰਤਨੁ=ਅਮੋਲਕ ਨਾਮ ਧਨ ਦੇ ਲਾਭ ਨੂੰ ਪਾਵੋ।

**ਬਿਖਿਆ ਮਲੁ ਜਾਇ ਅੰਮ੍ਰਿਤ ਸਰਿ ਨਾਵਹੁ ਗੁਰ ਸਰ ਸੰਤੋਖੁ ਪਾਇਆ॥ ੮॥**

ਸੱਤ, ਸੰਤੋਖ ਆਦਿਕ ਸ਼ੁਭ ਗੁਣਾਂ ਦੇ ਸਰੋਵਰ ਗੁਰਾਂ ਨੂੰ ਪਾ ਕੇ ਨਾਮ ਅੰਮ੍ਰਿਤ ਸਰੋਵਰ ਵਿਚ ਇਸ਼ਨਾਨ ਕਰੋ ਤਾਂ ਵਿਸ਼ਿਆਂ ਦੀ ਮੈਲ ਲੈਹ ਜਾਵੇਗੀ। *ਅਥਵਾ:*-ਨਾਮ ਅੰਮ੍ਰਿਤ ਦੇ ਸਰੋਵਰ ਜੋ ਗੁਰੂ ਹਨ ਉਸ ਵਿਚ ਇਸ਼ਨਾਨ ਕਰੋ ਤਾਂ ਵਿਸ਼ਿਆਂ ਰੂਪੀ ਮੈਲ ਲੈਹ ਜਾਂਦੀ ਹੈ, ਇਸ ਸਰੋਵਰ ਵਿਚ ਜਿਸ ਨੇ ਇਸ਼ਨਾਨ ਕੀਤਾ ਹੈ ਓਸੇ ਨੇ ਸੰਤੋਖ ਪਾਇਆ ਹੈ॥ ੮॥

**ਸਤਿਗੁਰ ਸੇਵਹੁ ਸੰਕ ਨ ਕੀਜੈ॥ ਆਸਾ ਮਾਹਿ ਨਿਰਾਸੁ ਰਹੀਜੈ॥**

ਪੂਰਨ ਜਾਣ ਕੇ ਸਤਿਗੁਰਾਂ ਦੀ ਸੇਵਾ ਕਰੋ, ਗੁਰਾਂ ਵਿਚ ਸ਼ੰਕਾ ਨਾ ਕਰੋ। ਆਸਾ ਰੂਪ ਪ੍ਰਪੰਚ ਵਿਚ ਨਿਰਾਸ ਹੋ ਕੇ ਰਹਿਣਾ ਕਰੋ।

**ਸੰਸਾ ਦੂਖ ਬਿਨਾਸਨੁ ਸੇਵਹੁ ਫਿਰਿ ਬਾਹੁੜਿ ਰੋਗੁ ਨ ਲਾਇਆ॥ ੯॥**

ਸੰਸਿਆਂ ਤੇ ਦੁੱਖਾਂ ਦੇ ਨਾਸ ਕਰਨ ਵਾਲੇ ਗੁਰੂ ਦੀ ਸੇਵਾ ਕਰੋ, ਫਿਰ ਪੁਨਾ ਕਦੇ ਹੌਮੈ, *ਵਾ:*-ਅਗਿਆਨ ਰੂਪੀ ਰੋਗ ਨਹੀਂ ਲਗੇਗਾ॥ ੯॥

**ਸਾਚੇ ਭਾਵੈ ਤਿਸੁ ਵਡੀਆਏ॥ ਕਉਨੁ ਸੁ ਦੂਜਾ ਤਿਸੁ ਸਮਝਾਏ॥**

ਜੋ ਸੱਚੇ ਪ੍ਰਭੂ ਨੂੰ ਭਾਂਵਦਾ ਹੈ ਸੱਚਾ ਓਸੇ ਨੂੰ ਵਡਿਆਈ ਦੇਂਦਾ ਹੈ। ਉਸ ਵਰਗਾ ਹੋਰ ਕੇਹੜਾ ਦੂਜਾ ਹੈ ਜੋ ਉਸ ਨੂੰ ਜਾ ਕੇ ਸਮਝਾਵੇ।

**ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ॥ ੧੦॥**

ਹਰੀ ਤੇ ਗੁਰੂ ਦੋਵੇਂ ਇਕ ਮੂਰਤਿ=ਸਰੂਪ ਹੋ ਕੇ ਜਗਤ ਵਿਚ ਵਰਤ ਰਹੇ ਹਨ, ਗੁਰੂ ਜੀ ਕਥਨ ਕਰਦੇ ਹਨ—ਮੇਰੇ ਮਨ ਨੂੰ ਹਰੀ ਰੂਪ ਗੁਰੂ ਹੀ ਭਾਂਦਾ ਹੈ॥ ੧੦॥

**ਵਾਚਹਿ ਪੁਸਤਕ ਵੇਦ ਪੁਰਾਨਾਂ॥ ਇਕ ਬਹਿ ਸੁਨਹਿ ਸੁਨਾਵਹਿ ਕਾਨਾਂ॥**

ਕਈ ਪੰਡਿਤ ਵੇਦ ਪੁਰਾਣ ਆਦਿਕ ਪੁਸਤਕਾਂ ਨੂੰ ਵਾਚਦੇ ਰਹਿੰਦੇ ਹਨ। ਇਕ ਸਭਾ ਵਿਚ ਬੈਠ ਕੇ ਰਸਨਾ ਦੁਆਰੇ ਕਹਿ ਕੇ ਸੁਨਾਂਦੇ ਹਨ ਤੇ ਇਕ ਕੰਨ ਦੇ ਕੇ ਸੁਣਦੇ ਹਨ।

**ਅਜਗਰ ਕਪਟੁ ਕਹਹੁ ਕਿਉ ਖੁਲ੍ਹੈ ਬਿਨੁ ਸਤਿਗੁਰ ਤਤੁ ਨ ਪਾਇਆ॥ ੧੧॥**

ਦਸੋ ਖਾਂ ਅਜਗਰ=ਭਾਰੀ ਕਪਟ ਰੂਪੀ ਗੰਠ ਕਿਵੇਂ ਖੁਲ੍ਹ ਸਕਦੀ, ਜਾਂ ਆਸ ਅੰਦੇਸਾ ਰੂਪੀ ਕਪਟੁ=ਕਪਾਟ (ਤਖ਼ਤੇ) ਕਿਵੇਂ ਆਪਣੇ ਆਪ ਖੁਲ੍ਹ ਸਕਦੇ ਹਨ, ਕਿਉਂਕਿ ਸਤਿਗੁਰਾਂ ਤੋਂ ਬਿਨਾਂ ਨਾ ਹੀ ਸੁਨਾਵਣ ਵਾਲੇ ਨੇ

ਅਤੇ ਨਾ ਹੀ ਸੁਨਣ ਵਾਲੇ ਨੇ ਤਤੁ=ਸਿਧਾਂਤ ਰੂਪ ਪ੍ਰਭੂ ਨੂੰ ਪਾਇਆ ਹੈ॥ ੧੧॥

**ਕਰਹਿ ਬਿਭੂਤਿ ਲਗਾਵਹਿ ਭਸਮੈ॥ ਅੰਤਰਿ ਕ੍ਰੋਧੁ ਚੰਡਾਲੁ ਸੁ ਹਉਮੈ॥**

ਤੀਰਥਾਂ ਦੀ ਬਿਭੂਤੀ ਇਕੱਠੀ ਕਰਕੇ ਗੋਲਾ ਬਣਾਂਵਦਾ ਹੈ ਅਤੇ ਸਰੀਰ ਉਤੇ ਭਸਮ ਲਗਾਂਵਦਾ ਹੈ, *ਅਥਵਾ:*-ਬਾਹਰੋਂ ਤਨ ਉਤੇ ਭਸਮ ਲਗਾਂਵਦਾ ਹੈ ਤੇ ਅੰਦਰੋਂ ਮਨ ਕਰਕੇ ਬਿਭੂਤਿ ਮਾਇਆ 'ਕੱਠੀ ਕਰਦਾ ਹੈ। ਹਿਰਦੇ ਅੰਦਰ ਕਰੋਧ ਰੂਪੀ ਚੰਡਾਲ ਹੈ ਅਤੇ ਹਉਮੈ ਹੈ।

**ਪਾਖੰਡ ਕੀਨੇ ਜੋਗੁ ਨ ਪਾਈਐ ਬਿਨੁ ਸਤਿਗੁਰ ਅਲਖੁ ਨ ਪਾਇਆ॥੧੨॥**

ਇਸ ਤਰ੍ਹਾਂ ਦੇ ਪਖੰਡ ਕੀਤਿਆਂ ਪਰਮੇਸ਼ਰ ਵਿਚ ਜੋਗੁ=ਜੁੜਨਾ ਨਹੀਂ ਪਾਈਦਾ, ਅੱਜ ਤੱਕ ਸਤਿਗੁਰਾਂ ਤੋਂ ਬਿਨਾਂ ਕਿਸੇ ਨੇ ਭੀ ਅਲਖ ਸਰੂਪ ਪਰਮਾਤਮਾ ਨੂੰ ਨਹੀਂ ਪਾਇਆ॥ ੧੨॥

**ਤੀਰਥ ਵਰਤ ਨੇਮ ਕਰਹਿ ਉਦਿਆਨਾ॥ਜਤੁ ਸਤੁ ਸੰਜਮੁ ਕਥਹਿ ਗਿਆਨਾ॥**

ਕਈ ਤੀਰਥਾਂ ਉਤੇ ਇਸ਼ਨਾਨ ਕਰਨ ਦਾ ਨੇਮ ਤੇ ਕਈ ਵਰਤਾਂ ਦੇ ਰਖਣ ਦਾ ਨੇਮ ਨਿਭਾਂਵਦੇ ਹਨ, ਕਈ ਉਜਾੜਾਂ ਵਿਚ ਵਸਦੇ ਹਨ ਅਤੇ ਕਈ ਜਤ, ਸਤ, ਸੰਜਮ ਦੇ ਸਹਿਤ ਹੋ ਕੇ ਗਿਆਨ ਦੀਆਂ ਗੱਲਾਂ ਕਥਨ ਕਰਦੇ ਹਨ।

**ਰਾਮ ਨਾਮ ਬਿਨੁ ਕਿਉ ਸੁਖੁ ਪਾਈਐ ਬਿਨੁ ਸਤਿਗੁਰ ਭਰਮੁ ਨ ਜਾਇਆ॥੧੩॥**

ਪਰ ਰਾਮ ਨਾਮ ਜਪੇ ਤੋਂ ਬਿਨਾਂ ਕਿਵੇਂ ਸੁਖ ਪ੍ਰਾਪਤ ਹੋ ਸਕਦਾ ਹੈ ਅਤੇ ਸਤਿਗੁਰਾਂ ਤੋਂ ਬਿਨਾਂ ਉਨ੍ਹਾਂ ਵਿਚੋਂ ਕਿਸੇ ਦਾ ਭੀ ਭਰਮ ਜਾਂਦਾ ਨਹੀਂ ਹੈ॥ ੧੩॥

**ਨਿਉਲੀ ਕਰਮ ਭੁਇਅੰਗਮ ਭਾਠੀ॥ ਰੇਚਕ ਕੁੰਭਕ ਪੂਰਕ ਮਨ ਹਾਠੀ॥**

ਕਈ ਨਿਉਲੀ=ਨੇਤੀ ਧੋਤੀ ਆਦਿਕ ਕਰਮਾਂ ਨੂੰ ਕਰਦੇ ਹਨ, ਕਈ ਪਿੱਠ ਪਿਛੇ ਜੋ ਭੁਇਅੰਗਮ ਨਾੜੀ ਹੈ ਉਸ ਨੂੰ ਸੁਾਸਾਂ ਦੁਆਰੇ ਭੱਠੀ ਵਾਂਙੂ ਤਪਾਂਵਦੇ ਹਨ। ਅਤੇ ਕਈ ਮਨ ਦੇ ਹਠ ਕਰਕੇ ਦਸਮ ਦੁਆਰ ਵਿਚ ਪ੍ਰਾਣਾਂ ਨੂੰ ਪੂਰਕ=ਚਾੜ੍ਹਦੇ ਹਨ, ਕੁੰਭਕ=ਠਹਿਰਾਂਵਦੇ ਹਨ, ਰੇਚਕ=ਉਤਾਰਦੇ ਹਨ।

**ਪਾਖੰਡ ਧਰਮੁ ਪ੍ਰੀਤਿ ਨਹੀ ਹਰਿ ਸਉ ਗੁਰ ਸਬਦ ਮਹਾ ਰਸੁ ਪਾਇਆ॥੧੪॥**

ਪਖੰਡ ਵਾਲੇ ਧਰਮ ਕਰਨ ਨਾਲ ਹਰੀ ਨਾਲ ਪ੍ਰੀਤੀ ਨਹੀਂ ਹੁੰਦੀ, ਪਖੰਡ ਤੋਂ ਰਹਿਤ ਹੋ ਕੇ ਗੁਰ ਸ਼ਬਦ ਦੁਆਰਾ ਜਿਸ ਨੇ ਉਪਰਲੇ ਸਾਧਨਾਂ ਨੂੰ ਕੀਤਾ ਹੈ ਉਸ ਨੇ ਮਹਾ ਰਸੁ=ਬੜੇ ਅਨੰਦ ਨੂੰ ਪਾਇਆ ਹੈ॥ ੧੪॥

**ਕੁਦਰਤਿ ਦੇਖਿ ਰਹੇ ਮਨੁ ਮਾਨਿਆ॥**
**ਗੁਰ ਸਬਦੀ ਸਭੁ ਬ੍ਰਹਮੁ ਪਛਾਨਿਆ॥**

ਜਿਨ੍ਹਾਂ ਦਾ ਗੁਰ ਉਪਦੇਸ਼ ਉਤੇ ਮਨ ਮੰਨਿਆ ਗਿਆ ਹੈ ਉਹ ਇਸ ਪ੍ਰਪੰਚ ਨੂੰ ਕੁਦਰਤਿ=ਮਾਇਆ ਰੂਪ ਵੇਖ ਰਹੇ ਹਨ। ਅਤੇ ਗੁਰ ਸ਼ਬਦੀਆਂ ਨੇ ਸਾਰੇ ਪ੍ਰਪੰਚ ਦਾ ਆਸਰਾ ਬ੍ਰਹਮ ਨੂੰ ਪਛਾਣਿਆ ਹੈ। ਕਿਉਂਕਿ ਜਗਤ ਵਿਚ ਸਾਰੀਆਂ ਪੰਜ ਅੰਸਾਂ ਹਨ, ਨਾਮ ਤੇ ਰੂਪ ਇਹ ਦੋ ਅੰਸਾਂ ਮਾਇਆ ਦੀਆਂ ਹਨ ਇਸ ਕਰਕੇ ਪ੍ਰਪੰਚ ਨੂੰ ਮਾਇਆ ਰੂਪ ਵੇਖ ਰਹੇ ਹਨ. ਅਸਤੀ, ਭਾਂਤੀ, ਪ੍ਰੇਯ ਰੂਪ ਤਿੰਨ ਅੰਸਾਂ ਬ੍ਰਹਮ ਦੀਆਂ ਹਨ ਇਸ ਕਰਕੇ ਪ੍ਰਪੰਚ ਦਾ ਆਸਰਾ ਬ੍ਰਹਮ ਨੂੰ ਵੇਖਦੇ ਹਨ।

## ਨਾਨਕ ਆਤਮ ਰਾਮੁ ਸਬਾਇਆ
## ਗੁਰ ਸਤਿਗੁਰ ਅਲਖੁ ਲਖਾਇਆ ॥ ੧੫ ॥ ੫ ॥ ੨੨ ॥

ਗੁਰੂ ਜੀ ਕਥਨ ਕਰਦੇ ਹਨ—ਸਾਰਿਆਂ ਵਿਚ ਆਤਮ ਰਾਮੁ=ਆਪਣਾ ਆਪ ਹੀ ਰਮਿਆ ਹੋਇਆ ਨਿਗਾਹ ਆਇਆ ਹੈ, ਪਰ ਗੁਰ=ਪੂਜਨੀਕ ਸਤਿਗੁਰਾਂ ਨੇ ਹੀ ਕ੍ਰਿਪਾ ਕਰਕੇ ਅਲਖ ਸਰੂਪ ਪਰਮਾਤਮਾ, ਜਣਾਇਆ ਹੈ॥ ੧੫॥ ੫॥ ੨੨॥

(ਇਥੋਂ ਤੱਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ੨੨ ਸੋਲਹੇ ਆਏ ਹਨ।)

## ਮਾਰੂ ਸੋਲਹੇ ਮਹਲਾ ੩ ੧ੴ ਸਤਿਗੁਰ ਪ੍ਰਸਾਦਿ ॥
## ਹੁਕਮੀ ਸਹਜੇ ਸ੍ਰਿਸਟਿ ਉਪਾਈ ॥

ਹੁਕਮੀ=ਪਰਮੇਸ਼ਰ ਨੇ ਸੁਭਾਵਕ ਹੀ ਆਪਣੇ ਸੰਕਲਪ ਮਾਤ੍ਰ ਤੋਂ ਇਹ ਸਾਰੀ ਸ੍ਰਿਸ਼ਟੀ ਉਤਪੰਨ ਕੀਤੀ ਹੈ। ਫੇਰ—

## ਕਰਿ ਕਰਿ ਵੇਖੈ ਅਪਣੀ ਵਡਿਆਈ ॥

ਆਪਣੀ ਵਡਿਆਈ=ਇੱਛਾ ਦੇ ਅਨੁਸਾਰ ਸਾਰਿਆਂ ਨੂੰ ਕਰ ਕਰਕੇ ਵੇਖਦਾ ਹੈ।

## ਆਪੇ ਕਰੇ ਕਰਾਏ ਆਪੇ ਹੁਕਮੇ ਰਹਿਆ ਸਮਾਈ ਹੇ ॥ ੧ ॥

ਆਪ ਬ੍ਰਹਮਾ ਆਦਿਕਾਂ ਨੂੰ ਉਤਪੰਨ ਕਰਦਾ ਹੈ ਫਿਰ ਆਪ ਹੀ ਉਨ੍ਹਾਂ ਪਾਸੋਂ ਹੋਰਨਾਂ ਦੀ ਉਤਪਤੀ ਕਰਵਾਂਦਾ ਹੈ, ਅਤੇ ਹੁਕਮ ਕਰਕੇ ਆਪ ਹੀ ਸਾਰਿਆਂ ਵਿਚ ਸਮਾਈ ਕਰ ਰਿਹਾ ਹੈ॥ ੧॥

## ਮਾਇਆ ਮੋਹੁ ਜਗਤੁ ਗੁਬਾਰਾ ॥ ਗੁਰਮੁਖਿ ਬੂਝੈ ਕੋ ਵੀਚਾਰਾ ॥

ਮਾਇਆ ਦੇ ਮੋਹ ਕਰਕੇ ਜਗਤ ਵਿਚ ਅਗਿਆਨ ਦਾ ਹਨੇਰਾ ਹੋ ਰਿਹਾ ਹੈ। ਗੁਰਾਂ ਦੁਆਰੇ ਇਸ ਵਿਚਾਰ ਨੂੰ ਕੋਈ ਵਿਰਲਾ ਹੀ ਸਮਝਦਾ ਹੈ।

[ਪੰਨਾ ੧੦੪੪]

## ਆਪੇ ਨਦਰਿ ਕਰੇ ਸੋ ਪਾਏ ਆਪੇ ਮੇਲਿ ਮਿਲਾਈ ਹੇ ॥ ੨ ॥

ਉਹ ਪ੍ਰਭੂ ਜਿਸ ਉਤੇ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਹ ਪੁਰਸ਼ ਵਿਚਾਰ ਨੂੰ ਪਾਉਂਦਾ ਹੈ, ਫੇਰ ਉਸ ਨੂੰ ਆਪ ਹੀ ਆਪਣੇ ਮੇਲ ਵਿਚ ਮਿਲਾ ਲੈਂਦਾ ਹੈ॥ ੨॥

## ਆਪੇ ਮੇਲੇ ਦੇ ਵਡਿਆਈ ॥ ਗੁਰ ਪਰਸਾਦੀ ਕੀਮਤਿ ਪਾਈ ॥

ਉਹ ਪਰਮੇਸ਼ਰ ਆਪ ਹੀ ਜਿਸ ਨੂੰ ਸਤਸੰਗ ਵਿਚ ਮੇਲ ਕੇ ਵਡਿਆਈ ਦੇਂਦਾ ਹੈ। ਉਹ ਗੁਰਾਂ ਦੀ ਕਿਰਪਾ ਨਾਲ ਹੀ ਸਤਸੰਗ ਦੀ ਕੀਮਤਿ=ਕਦਰ ਪਾਉਂਦਾ ਹੈ, ਜਾਂ ਗੁਰਾਂ ਦੀ ਕ੍ਰਿਪਾ ਨਾਲ ਉਹ ਪਰਮੇਸ਼ਰ ਦੀ ਪ੍ਰਾਪਤੀ ਰੂਪ ਕੀਮਤ ਨੂੰ ਪਾਉਂਦਾ ਹੈ।

## ਮਨਮੁਖਿ ਬਹੁਤੁ ਫਿਰੈ ਬਿਲਲਾਦੀ ਦੂਜੈ ਭਾਇ ਖੁਆਈ ਹੇ ॥ ੩ ॥

(੧) ਮਨਮੁਖਤਾ ਕਰਕੇ ਬਹੁਤੀ (ਦੁਨੀਆਂ) ਰੋਂਦੀ ਫਿਰਦੀ ਹੈ, ਕਿਉਂਕਿ ਦਵੈਤ ਭਾਵ ਵਿਚ ਭੁਲੀ ਹੋਈ ਹੈ।

(੨) ਮਨਮੁਖ ਸ੍ਰਿਸ਼ਟੀ ਬਹੁਤ ਵਿਰਲਾਪ ਕਰਦੀ ਫਿਰਦੀ ਹੈ, ਕਿਉਂਕਿ ਦਵੈਤ ਭਾਵ ਨੇ ਸਾਰੀ ਸ੍ਰਿਸ਼ਟੀ ਖੁਆਈ ਭੁਲਾਈ ਹੋਈ ਹੈ॥ ੩॥

## ਹਉਮੈ ਮਾਇਆ ਵਿਚੇ ਪਾਈ॥ ਮਨਮੁਖ ਭੂਲੇ ਪਤਿ ਗਵਾਈ॥

ਜਿਨ੍ਹਾਂ ਨੇ ਮਾਇਆ ਦੀ ਹੰਗਤਾ ਮਮਤਾ ਹਿਰਦੇ ਵਿਚ ਪਾਈ ਹੋਈ ਹੈ। ਨਾਮ ਤੋਂ ਭੁਲੇ ਹੋਏ ਉਨ੍ਹਾਂ ਮਨਮੁਖਾਂ ਨੇ ਪਤਿ=ਇੱਜ਼ਤ ਗਵਾ ਲਈ ਹੈ।

## ਗੁਰਮੁਖਿ ਹੋਵੈ ਸੋ ਨਾਇ ਰਾਚੈ ਸਾਚੈ ਰਹਿਆ ਸਮਾਈ ਹੇ॥ ੪॥

(੧) ਜੋ ਗੁਰਮੁਖ ਹੁੰਦਾ ਹੈ ਉਹ ਨਾਮ ਸਿਮਰਨ ਵਿਚ ਰਾਚੈ=ਤਦਾਕਾਰ ਹੁੰਦਾ ਹੈ ਅਤੇ ਉਹੀ ਗੁਰਮੁਖ ਸੱਚੇ ਵਿਚ ਅਭੇਦ ਹੋ ਰਹਿੰਦਾ ਹੈ।

(੨) ਜੋ ਨਾਮ ਸਿਮਰਨ ਵਿਚ ਰਚਦਾ ਹੈ ਉਹ ਗੁਰਮੁਖ ਹੋ ਕੇ ਸੱਚੇ ਵਿਚ ਸਮਾਈ=ਅਭੇਦ ਹੋ ਰਹਿੰਦਾ ਹੈ॥ ੪॥

## ਗੁਰ ਤੇ ਗਿਆਨੁ ਨਾਮ ਰਤਨੁ ਪਾਇਆ॥
## ਮਨਸਾ ਮਾਰਿ ਮਨ ਮਾਹਿ ਸਮਾਇਆ॥

(੧) ਜਿਸ ਨੇ ਗੁਰਾਂ ਤੋਂ ਨਾਮ ਤੇ ਗਿਆਨ ਰੂਪ ਰਤਨ ਪਾਇਆ। ਉਹ ਮਨ ਵਿਚੋਂ ਮਨਸਾ=ਵਾਸ਼ਨਾ ਮਾਰ ਕੇ ਜੀਵਤ ਭਾਵ ਤੋਂ ਸਮਾਅ ਗਿਆ ਹੈ।

(੨) ਜਿਸ ਨੇ ਗੁਰਾਂ ਦੁਆਰੇ ਰਤਨੁ=ਅਮੋਲਕ ਨਾਮ ਨੂੰ ਜਪ ਕੇ ਗਿਆਨ ਪਾਇਆ ਹੈ, ਉਹ ਮਨਸਾ= ਵਾਸ਼ਨਾ ਨੂੰ ਮਾਰ ਕੇ ਗੁਰਾਂ ਦੇ ਮਨ=ਮੰਤਰ ਵਿਚ ਸਮਾਇਆ ਰਹਿੰਦਾ ਹੈ।

*ਅਥਵਾ:*-ਮਨ=ਸ਼ਿਰੋਮਣੀ ਪਰਮਾਤਮਾ ਵਿਚ ਸਮਾਅ ਰਹਿੰਦਾ ਹੈ। ਤੇ ਇੰਝ ਨਿਸਚੇ ਕਰਦਾ ਹੈ-

## ਆਪੇ ਖੇਲ ਕਰੇ ਸਭਿ ਕਰਤਾ ਆਪੇ ਦੇਇ ਬੁਝਾਈ ਹੇ॥ ੫॥

ਕਰਤਾ ਪੁਰਖ ਪਰਮਾਤਮਾ ਸਾਰੇ ਖੇਲ ਨੂੰ ਆਪ ਹੀ ਕਰਦਾ ਹੈ ਅਤੇ ਆਪ ਹੀ ਗੁਰਮੁਖਾਂ ਨੂੰ ਬੁਝਾਈ=ਸਮਝਾ ਦੇਂਦਾ ਹੈ॥ ੫॥

## ਸਤਿਗੁਰੁ ਸੇਵੇ ਆਪੁ ਗਵਾਏ॥ ਮਿਲਿ ਪ੍ਰੀਤਮ ਸਬਦਿ ਸੁਖੁ ਪਾਏ॥

ਜੇਹੜਾ ਪੁਰਸ਼ ਆਪਾ ਭਾਵ ਹੰਕਾਰ ਨੂੰ ਗਵਾ ਕੇ ਸਤਿਗੁਰਾਂ ਦੀ ਸੇਵਾ ਕਰਦਾ ਹੈ। ਉਹ ਸਬਦਿ=ਸੰਸਾਰ ਵਿਚ ਪ੍ਰੀਤਮ ਸਬਦਿ=ਬ੍ਰਹਮ ਨਾਲ ਮਿਲ ਕੇ ਸੁਖ ਨੂੰ ਪਾਂਦਾ ਹੈ।

## ਅੰਤਰਿ ਪਿਆਰੁ ਭਗਤੀ ਰਾਤਾ ਸਹਜਿ ਮਤੇ ਬਣਿ ਆਈ ਹੇ॥ ੬॥

ਜਿਸ ਦੇ ਅੰਦਰ ਪਿਆਰ ਹੈ ਉਹ ਪ੍ਰਭੂ ਦੀ ਭਗਤੀ ਵਿਚ ਰੱਤਾ ਰਹਿੰਦਾ ਹੈ ਉਸ ਦੀ ਸਹਜਿ ਮਤੇ= ਨਿਰਜਤਨ ਹੀ ਵਾਹਿਗੁਰੂ ਨਾਲ ਪ੍ਰੀਤੀ ਬਣਿ ਆਈ ਹੈ।

*ਅਥਵਾ:*-ਉਸ ਨੂੰ ਸਹਜਿ=ਸੁਭਾਵਕ ਹੀ, ਮਤੇ=ਮਸਤੀ ਬਣਿ ਆਈ ਹੈ॥ ੬॥

## ਦੂਖ ਨਿਵਾਰਣੁ ਗੁਰ ਤੇ ਜਾਤਾ॥ ਆਪਿ ਮਿਲਿਆ ਜਗਜੀਵਨੁ ਦਾਤਾ॥

ਜਿਸ ਨੇ ਦੁੱਖ ਦੂਰ ਕਰਨ ਵਾਲਾ ਵਾਹਿਗੁਰੂ ਗੁਰੂ ਤੋਂ ਜਾਣਿਆ ਹੈ। ਉਸ ਨੂੰ ਜਗ ਜੀਵਨ ਦਾਤਾ ਪ੍ਰਭੂ

ਆਪੇ ਆ ਮਿਲਿਆ ਹੈ।

**ਜਿਸ ਨੋ ਲਾਏ ਸੋਈ ਬੂਝੈ ਭਉ ਭਰਮੁ ਸਰੀਰਹੁ ਜਾਈ ਹੇ॥ ੭॥**

ਜਿਸ ਨੂੰ ਆਪਣਾ ਪ੍ਰੇਮ ਲਗਾਉਂਦਾ ਹੈ, ਜਾਂ ਜਿਸ ਨੂੰ ਆਪਣੇ ਸਿਮਰਨ ਵਿਚ ਲਗਾਉਂਦਾ ਹੈ ਓਹੀ ਬੂਝੈ=ਸਮਝਦਾ ਹੈ ਅਤੇ ਉਸ ਦੇ ਸਰੀਰ ਵਿਚੋਂ ਭਉ=ਡਰ ਤੇ ਭਰਮ ਚਲਿਆ ਜਾਂਦਾ ਹੈ॥ ੭॥

**ਆਪੇ ਗੁਰਮੁਖਿ ਆਪੇ ਦੇਵੈ॥ ਸਚੈ ਸਬਦਿ ਸਤਿਗੁਰੁ ਸੇਵੈ॥**

(੧) ਜਿਸ ਗੁਰਮੁਖ ਨੂੰ ਆਪੇ ਆਪ ਮੁਖੀ ਗੁਰਾਂ ਦੀ ਸੰਗਤ ਕਰਨੀ ਦੇਂਦਾ ਹੈ। ਉਹ ਸੱਚੇ ਸ਼ਬਦ ਦੇ ਦਾਤੇ ਸਤਿਗੁਰਾਂ ਨੂੰ ਸੇਂਵਦਾ ਹੈ।

(੨) ਜਿਸ ਨੂੰ ਆਪ ਹੀ ਆਪਣਿਆਂ ਗੁਰਮੁਖਾਂ ਦੀ ਸੰਗਤ ਕਰਨੀ ਦੇਂਦਾ ਹੈ, ਓਹ ਸਤਿਗੁਰਾਂ ਦੇ ਸਬਦਿ=ਉਪਦੇਸ਼ ਦੁਆਰਾ ਸੱਚੇ ਨੂੰ ਸੇਵੈ=ਸਿਮਰਦਾ ਹੈ।

**ਜਰਾ ਜਮੁ ਤਿਸੁ ਜੋਹਿ ਨ ਸਾਕੈ ਸਾਚੇ ਸਿਉ ਬਨਿ ਆਈ ਹੇ॥ ੮॥**

ਜਿਸ ਦੀ ਸੱਚੇ ਪ੍ਰਭੂ ਨਾਲ ਪ੍ਰੀਤੀ ਕਰਨੀ ਬਣਿ ਆਈ ਹੈ, ਉਸ ਵੱਲ ਜਮ ਜ਼ਰਾ ਜਿੰਨਾ ਭੀ ਜੋਹਿ ਨ ਸਾਕੈ=ਵੇਖ ਨਹੀਂ ਸਕਦਾ ਅਤੇ ਉਹ ਜਰਾ=ਬੁਢੇਪੇ ਆਦਿਕ ਵਿਕਾਰਾਂ ਨੂੰ ਸਰੀਰ ਦੇ ਧਰਮ ਸਮਝਦਾ ਹੈ॥ ੮॥

**ਤ੍ਰਿਸਨਾ ਅਗਨਿ ਜਲੈ ਸੰਸਾਰਾ॥ ਜਲਿ ਜਲਿ ਖਪੈ ਬਹੁਤੁ ਵਿਕਾਰਾ॥**

ਸਾਰਾ ਸੰਸਾਰ ਤ੍ਰਿਸ਼ਨਾ ਦੀ ਅੱਗ ਵਿਚ ਜਲੈ=ਸੜ ਰਿਹਾ ਹੈ। ਅਤੇ ਬਹੁਤੇ ਵਿਕਾਰਾਂ ਵਿਚ ਜਲਿ ਜਲਿ=ਸੜ ਸੜ ਕੇ ਖਪਦਾ ਜਾਂਦਾ ਹੈ।

**ਮਨਮੁਖੁ ਠਉਰ ਨ ਪਾਏ ਕਬਹੂ ਸਤਿਗੁਰ ਬੂਝ ਬੁਝਾਈ ਹੇ॥ ੯॥**

ਮਨਮੁਖ ਪੁਰਸ਼ ਕਦੇ ਭੀ ਠਹਿਰਣਾ ਨਹੀਂ ਪਾਂਦਾ, ਇਹ ਬੂਝ=ਗਿਆਤ ਸਤਿਗੁਰਾਂ ਨੇ ਸਮਝਾਈ ਹੈ॥ ੯॥

**ਸਤਿਗੁਰੁ ਸੇਵਨਿ ਸੇ ਵਡਭਾਗੀ॥ ਸਾਚੈ ਨਾਮਿ ਸਦਾ ਲਿਵ ਲਾਗੀ॥**

ਜੋ ਪੁਰਸ਼ ਸਤਿਗੁਰਾਂ ਦੀ ਸੇਵਾ ਕਰਦੇ ਹਨ ਉਹ ਵਡਭਾਗੀ ਹਨ। ਉਹਨਾਂ ਦੀ ਸੱਚੇ ਨਾਮ ਵਿਚ ਸਦਾ ਲਿਵ=ਬਿਰਤੀ ਲੱਗੀ ਰਹਿੰਦੀ ਹੈ।

**ਅੰਤਰਿ ਨਾਮੁ ਰਵਿਆ ਨਿਹਕੇਵਲੁ ਤ੍ਰਿਸਨਾ ਸਬਦਿ ਬੁਝਾਈ ਹੇ॥ ੧੦॥**

ਸਤਿਨਾਮੁ ਦੇ ਰਵਿਆ=ਉਚਾਰਨ ਕਰਕੇ ਉਹਨਾਂ ਦਾ ਅੰਤਰਿ=ਅੰਤਹਕਰਣ ਨਿਹਕੇਵਲੁ=ਸ਼ੁਧ ਹੈ, ਗੁਰ ਉਪਦੇਸ਼ ਨੇ ਉਹਨਾਂ ਦੇ ਅੰਦਰੋਂ ਤ੍ਰਿਸ਼ਨਾ ਅੱਗ ਬੁਝਾ ਦਿਤੀ ਹੈ॥ ੧੦॥

**ਸਚਾ ਸਬਦੁ ਸਚੀ ਹੈ ਬਾਣੀ॥ ਗੁਰਮੁਖਿ ਵਿਰਲੈ ਕਿਨੈ ਪਛਾਣੀ॥**

ਗੁਰਾਂ ਦੀ ਜੋ ਸੱਚੀ ਬਾਣੀ ਹੈ ਏਹੋ ਸੱਚਾ ਉਪਦੇਸ਼ ਹੈ। ਪਰ ਇਹ ਗੱਲ ਕਿਸੇ ਵਿਰਲੇ ਗੁਰਮੁਖ ਨੇ ਪਛਾਣੀ ਹੈ। *ਅਥਵਾ:*-ਜਿਸ ਨੇ ਗੁਰਾਂ ਦਾ ਸੱਚਾ ਉਪਦੇਸ਼ ਧਾਰਨ ਕੀਤਾ ਹੈ ਉਸ ਦੀ ਬਾਣੀ ਸੱਚੀ ਹੈ। ਕਿਸੇ ਵਿਰਲੇ ਗੁਰਮੁਖ ਨੇ ਉਪਦੇਸ਼ ਬਾਣੀ ਪਛਾਣੀ ਹੈ।

**ਸਚੈ ਸਬਦਿ ਰਤੇ ਬੈਰਾਗੀ ਆਵਣੁ ਜਾਣੁ ਰਹਾਈ ਹੇ॥ ੧੧॥**

ਜੋ ਵੈਰਾਗੀ ਹੋ ਕੇ ਸੱਚੇ ਬ੍ਰਹਮ ਵਿਚ ਰੱਤੇ ਹਨ, ਉਹਨਾਂ ਦਾ ਆਵਣੁ ਜਾਣੁ=ਜੰਮਣਾ ਮਰਣਾ ਰਹਿ ਗਿਆ

ਹੈ॥ ੧੧॥

**ਸਬਦੁ ਬੁਝੈ ਸੋ ਮੈਲੁ ਚੁਕਾਏ॥ ਨਿਰਮਲ ਨਾਮੁ ਵਸੈ ਮਨਿ ਆਏ॥**

ਜੋ ਗੁਰ ਉਪਦੇਸ਼ ਨੂੰ ਸਮਝਦਾ ਹੈ ਉਹ ਦ੍ਵੈਤ ਦੀ ਮੈਲ ਨੂੰ ਦੂਰ ਦੇਂਦਾ ਹੈ। ਅਤੇ ਨਿਰਮਲ ਨਾਮ ਉਸ ਦੇ ਮਨ ਵਿਚ ਆ ਵਸਦਾ ਹੈ।

**ਸਤਿਗੁਰੁ ਅਪਣਾ ਸਦ ਹੀ ਸੇਵਹਿ ਹਉਮੈ ਵਿਚਹੁ ਜਾਈ ਹੇ॥ ੧੨॥**

ਜੋ ਸਦੀਵ ਕਾਲ ਆਪਣਿਆਂ ਸਤਿਗੁਰਾਂ ਦੀ ਸੇਵਾ ਕਰਦਾ ਹੈ, ਉਸ ਦੇ ਵਿਚੋਂ ਹੰਗਤਾ ਮਮਤਾ ਨਿਵਿਰਤ ਹੋ ਜਾਂਦੀ ਹੈ॥ ੧੨॥

**ਗੁਰ ਤੇ ਬੂਝੈ ਤਾ ਦਰੁ ਸੂਝੈ॥ ਨਾਮ ਵਿਹੂਣਾ ਕਥਿ ਕਥਿ ਲੂਝੈ॥**

ਜਾਂ ਗੁਰਾਂ ਤੋਂ ਇਹ ਗੱਲ ਪੁਛੇ ਤਾਂ ਗਿਆਨ ਦਰਵਾਜ਼ਾ ਸੁਝਦਾ ਹੈ। ਨਾਮ ਜਪਣ ਤੋਂ ਹੀਣਾ ਪੁਰਸ਼ ਤਾਂ ਕਥਾ ਨੂੰ ਕਥ ਕੇ ਲੂਝੈ=ਝਗੜਦਾ ਹੈ।

**ਸਤਿਗੁਰ ਸੇਵੇ ਕੀ ਵਡਿਆਈ ਤ੍ਰਿਸਨਾ ਭੂਖ ਗਵਾਈ ਹੇ॥ ੧੩॥**

ਸਤਿਗੁਰਾਂ ਦੀ ਸੇਵਾ ਕਰਨ ਦੀ ਏਹੋ ਵਡਿਆਈ ਹੈ, ਜਿਸ ਨੇ ਸਾਰੀ ਤ੍ਰਿਸ਼ਨਾ ਅਤੇ ਪਦਾਰਥਾਂ ਦੇ ਖਾਣ ਦੀ ਭੁੱਖ ਗਵਾ ਦਿੱਤੀ ਹੈ॥ ੧੩॥

**ਆਪੇ ਆਪਿ ਮਿਲੈ ਤਾ ਬੂਝੈ॥ ਗਿਆਨ ਵਿਹੂਣਾ ਕਿਛੂ ਨ ਸੂਝੈ॥**

(੧) ਜਾਂ ਆਪਣੇ ਸਰੂਪ ਵਿਚ ਆਪ ਮਿਲੇ ਤਾਂ ਪਰਮੇਸ਼ਰ ਨੂੰ ਬੁਝਦਾ ਹੈ।

(੨) ਜਾਂ ਆਪਣੇ ਗੁਰਾਂ ਨਾਲ ਮਿਲੇ ਤਾਂ ਸਮਝਦਾ ਹੈ। ਸਰੂਪ ਗਿਆਨ ਤੋਂ ਬਿਨਾਂ ਇਹ ਜੀਵ ਕੁਝ ਭੀ ਸਮਝਦਾ ਨਹੀਂ ਹੈ।

**ਗੁਰ ਕੀ ਦਾਤਿ ਸਦਾ ਮਨ ਅੰਤਰਿ ਬਾਣੀ ਸਬਦਿ ਵਜਾਈ ਹੇ॥ ੧੪॥**

(੧) ਜਿਸ ਨੂੰ ਗੁਰਬਾਣੀ ਦੀ ਦਾਤ ਮਿਲੀ ਹੈ ਉਸ ਦੇ ਮਨ ਅੰਦਰ ਸਬਦਿ ਵਜਾਈ=ਬ੍ਰਹਮ ਪ੍ਰਗਟਿਆ ਹੈ।

(੨) ਜਿਸ ਦੇ ਮਨ ਅੰਦਰ ਗੁਰਾਂ ਦੀ ਸਿੱਖਿਆ ਰੂਪ ਦਾਤ ਪ੍ਰਾਪਤ ਹੋਈ ਹੈ ਉਸ ਨੇ ਅਗੋਂ ਹੋਰਨਾਂ ਜਗਿਆਸੂਆਂ ਨੂੰ ਬਾਣੀ ਸਬਦਿ=ਉਪਦੇਸ਼ ਰੂਪ ਬਾਣੀ ਵਜਾਈ=ਪ੍ਰਗਟ ਕੀਤੀ ਹੈ॥ ੧੪॥

**ਜੋ ਧੁਰਿ ਲਿਖਿਆ ਸੁ ਕਰਮ ਕਮਾਇਆ॥**

**ਕੋਇ ਨ ਮੇਟੈ ਧੁਰਿ ਫੁਰਮਾਇਆ॥**

ਜੋ ਧੁਰ ਤੋਂ ਮੱਥੇ 'ਪਰ ਲੇਖ ਲਿਖਿਆ ਗਿਆ ਹੈ ਓਹੀ ਸ਼ੁਭਾ ਸ਼ੁਭ ਕਰਮ ਇਸ ਜੀਵ ਨੇ ਕਮਾਇਆ=ਕੀਤਾ ਹੈ। ਧੁਰ ਰੂਪ ਪਰਮਾਤਮਾ ਦੇ ਫੁਰਮਾਇਆ=ਹੁਕਮ ਨੂੰ ਕੋਈ ਨਹੀਂ ਮੇਟ ਸਕਦਾ।

**ਸਤਸੰਗਤਿ ਮਹਿ ਤਿਨ ਹੀ ਵਾਸਾ ਜਿਨ ਕਉ ਧੁਰਿ ਲਿਖਿ ਪਾਈ ਹੇ॥ ੧੫॥**

ਸਤਸੰਗਤਿ ਵਿਚ ਉਹਨਾਂ ਦਾ ਨਿਵਾਸ ਹੁੰਦਾ ਹੈ, ਜਿਨ੍ਹਾਂ ਨੂੰ ਧੁਰ ਤੋਂ ਧੁਰ ਰੂਪ ਪਰਮਾਤਮਾ ਨੇ ਚੰਗੀ ਲਿਖਤ

ਲਿਖ ਪਾਈ ਹੈ॥ ੧੫॥

**ਅਪਣੀ ਨਦਰਿ ਕਰੇ ਸੋ ਪਾਏ॥ ਸਚੈ ਸਬਦਿ ਤਾੜੀ ਚਿਤੁ ਲਾਏ॥**

ਜਿਸ ਉਤੇ ਪ੍ਰਭੂ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਓਹੀ ਸਤਸੰਗ ਨੂੰ ਪਾਂਦਾ ਹੈ। ਅਤੇ ਸੱਚੇ ਗੁਰਾਂ ਦੇ ਸਬਦਿ=ਉਪਦੇਸ਼ ਵਿਚ ਚਿਤ ਦੀ ਤਾੜੀ=ਬਿਰਤੀ ਲਗਾਉਂਦਾ ਹੈ ਜਾਂ ਸੱਚੇ ਸ਼ਬਦ ਵਿਚ ਚਿਤ ਨੂੰ ਲਗਾ ਕੇ ਤਾੜੀ=ਸਮਾਧੀ ਲਗਾਉਂਦਾ ਹੈ।

**ਨਾਨਕ ਦਾਸੁ ਕਹੈ ਬੇਨੰਤੀ ਭੀਖਿਆ ਨਾਮੁ ਦਰਿ ਪਾਈ ਹੇ॥ ੧੬॥ ੧॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਦਾਸ ਪਰਮੇਸ਼ਰ ਅਗੇ ਏਹੋ ਬੇਨਤੀ ਕਹਿੰਦਾ ਹਾਂ, ਮੈਨੂੰ ਆਪਣੇ ਦਰਵਾਜ਼ੇ ਤੋਂ ਨਾਮ ਦੀ ਭਿਖਿਆ ਪਾਉਣਾ ਕਰ॥ ੧੬॥ ੧॥

## ਮਾਰੂ ਮਹਲਾ ੩॥

**ਏਕੋ ਏਕੁ ਵਰਤੈ ਸਭੁ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥**

ਉਹ ਇਕੋ ਇਕ ਪਰਮਾਤਮਾ ਹੀ ਸਾਰਿਆਂ ਵਿਚ ਵਰਤ ਰਿਹਾ ਹੈ। ਉਸ ਨੂੰ ਕੋਈ ਵਿਰਲਾ ਹੀ ਗੁਰਮੁਖ ਬੂਝੈ=ਜਾਣਦਾ ਹੈ।

**ਏਕੋ ਰਵਿ ਰਹਿਆ ਸਭ ਅੰਤਰਿ ਤਿਸੁ ਬਿਨੁ ਅਵਰੁ ਨ ਕੋਈ ਹੇ॥ ੧॥**

ਸਾਰਿਆਂ ਦੇ ਅੰਦਰ ਇਕ ਪਰਮੇਸ਼ਰ ਹੀ ਵਿਆਪ ਰਿਹਾ ਹੈ, ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਨਹੀਂ ਹੈ॥ ੧॥

**ਲਖ ਚਉਰਾਸੀਹ ਜੀਅ ਉਪਾਏ॥ ਗਿਆਨੀ ਧਿਆਨੀ ਆਖਿ ਸੁਣਾਏ॥**

ਚੁਰਾਸੀ ਲੱਖ ਤਰ੍ਹਾਂ ਦੇ ਜੀਵ ਪੈਦਾ ਕੀਤੇ ਹਨ। ਸਾਰੇ ਗਿਆਨੀ ਧਿਆਨੀ ਏਹੋ ਗੱਲ ਆਖ ਕੇ ਸੁਣਾਂਦੇ ਹਨ।

[ਪੰਨਾ ੧੦੪੫]

**ਸਭਨਾ ਰਿਜਕੁ ਸਮਾਹੇ ਆਪੇ ਕੀਮਤਿ ਹੋਰ ਨ ਹੋਈ ਹੇ॥ ੨॥**

ਉਹ ਪ੍ਰਭੂ ਆਪ ਹੀ ਸਾਰਿਆਂ ਨੂੰ ਰਿਜਕ ਪਹੁੰਚਾਂਦਾ ਹੈ, ਜੀਵਾਂ ਦੀ ਕੀਮਤ ਪ੍ਰਭੂ ਤੋਂ ਬਿਨਾਂ ਹੋਰ ਕਿਸੇ ਪਾਸੋਂ ਨਹੀਂ ਹੋ ਸਕਦੀ॥ ੨॥

**ਮਾਇਆ ਮੋਹੁ ਅੰਧੁ ਅੰਧਾਰਾ॥ ਹਉਮੈ ਮੇਰਾ ਪਸਰਿਆ ਪਾਸਾਰਾ॥**

(੧) ਮਾਇਆ ਦੇ ਮੋਹ ਕਰਕੇ ਅੰਨ੍ਹਿਆਂ ਨੂੰ ਹਨੇਰਾ ਬਣਿਆ ਰਹਿੰਦਾ ਹੈ।

(੨) ਮਾਇਆ ਦੇ ਮੋਹ ਰੂਪ ਹਨੇਰੇ ਵਿਚ ਜਗਤ ਅੰਨ੍ਹਾ ਹੈ।.ਇਸ ਲਈ ਹੰਗਤਾ ਮਮਤਾ ਦਾ ਪਸਾਰਾ ਪਸਰਿਆ ਹੋਇਆ ਹੈ।

**ਅਨਦਿਨੁ ਜਲਤ ਰਹੈ ਦਿਨੁ ਰਾਤੀ ਗੁਰ ਬਿਨੁ ਸਾਂਤਿ ਨ ਹੋਈ ਹੇ॥ ੩॥**

ਇਸ ਕਰਕੇ ਰਾਤ ਦਿਨ ਤ੍ਰਿਸ਼ਨਾ ਦੀ ਅੱਗ ਵਿਚ ਅਨਦਿਨੁ=ਇਕ ਸਾਰ ਸੜਦਾ ਰਹਿੰਦਾ ਹੈ, ਪੂਰਿਆਂ

ਗੁਰਾਂ ਤੋਂ ਬਿਨਾਂ ਇਸ ਜੀਵ ਨੂੰ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ॥ ੩॥

**ਆਪੇ ਜੋੜਿ ਵਿਛੋੜੇ ਆਪੇ॥ ਆਪੇ ਥਾਪਿ ਉਥਾਪੇ ਆਪੇ॥**

ਆਪੇ ਇਕ ਦੂਜੇ ਨੂੰ ਜੋੜਿ=ਮੇਲਦਾ ਹੈ, ਆਪ ਹੀ ਵਿਛੋੜਦਾ ਹੈ। ਆਪੇ ਥਾਪਿ=ਉਤਪਤ ਕਰਦਾ ਹੈ, ਆਪ ਹੀ ਉਥਾਪੇ=ਲਯ ਕਰਦਾ ਹੈ।

**ਸਚਾ ਹੁਕਮੁ ਸਚਾ ਪਾਸਾਰਾ ਹੋਰਨਿ ਹੁਕਮੁ ਨ ਹੋਈ ਹੇ॥ ੪॥**

ਉਸ ਦਾ ਹੁਕਮ ਸੱਚਾ ਹੈ, ਉਸ ਦਾ ਸੰਸਾਰ ਪਸਾਰਾ ਭੀ ਸੱਚਾ ਹੈ, ਉਸ ਉੱਤੇ ਹੋਰ ਕਿਸੇ ਦਾ ਹੁਕਮ ਨਹੀਂ ਹੁੰਦਾ॥ ੪॥

**ਆਪੇ ਲਾਇ ਲਏ ਸੋ ਲਾਗੈ॥ ਗੁਰ ਪਰਸਾਦੀ ਜਮ ਕਾ ਭਉ ਭਾਗੈ॥**

ਜਿਸ ਨੂੰ ਆਪ ਸ਼ੁਭ ਵਿਚਾਰ ਵਿਚ ਲਾ ਲੈਂਦਾ ਹੈ ਓਹੀ ਲਗਦਾ ਹੈ। ਅਤੇ ਗੁਰਾਂ ਦੀ ਕ੍ਰਿਪਾ ਕਰਕੇ ਜਮਾਂ ਦਾ ਭਉ ਭਾਗੈ=ਡਰ ਭਜ ਜਾਂਦਾ ਹੈ।

**ਅੰਤਰਿ ਸਬਦੁ ਸਦਾ ਸੁਖਦਾਤਾ ਗੁਰਮੁਖਿ ਬੂਝੈ ਕੋਈ ਹੇ॥ ੫॥**

ਸਦਾ ਸੁਖ ਦੇਣ ਵਾਲਾ ਸਬਦੁ=ਬ੍ਰਹਮ ਅੰਦਰ ਹੀ ਵਸਦਾ ਹੈ, ਪਰ ਉਸ ਨੂੰ ਕੋਈ ਵਿਰਲਾ ਹੀ ਗੁਰਮੁਖ ਗੁਰਾਂ ਦੁਆਰੇ ਸਮਝਦਾ ਹੈ॥ ੫॥

**ਆਪੇ ਮੇਲੇ ਮੇਲਿ ਮਿਲਾਏ॥ ਪੁਰਬਿ ਲਿਖਿਆ ਸੋ ਮੇਟਣਾ ਨ ਜਾਏ॥**

ਜਿਸ ਨੂੰ ਆਪਣੇ ਨਾਲ ਮੇਲਿਆ ਚਾਹੁੰਦਾ ਹੈ ਉਸ ਨੂੰ ਸਤਸੰਗ ਦੇ ਮੇਲੇ ਵਿਚ ਮਿਲਾਉਂਦਾ ਹੈ। ਜੋ ਪਿਛਲਾ ਲੇਖ ਮੱਥੇ 'ਪਰ ਲਿਖਿਆ ਗਿਆ ਹੈ ਉਹ ਭੋਗੇ ਤੋਂ ਬਿਨਾਂ ਮੇਟਿਆ ਨਹੀਂ ਜਾਂਦਾ।

**ਅਨਦਿਨੁ ਭਗਤਿ ਕਰੇ ਦਿਨੁ ਰਾਤੀ ਗੁਰਮਖਿ ਸੇਵਾ ਹੋਈ ਹੇ॥ ੬॥**

ਅਨਦਿਨੁ=ਇਕਸਾਰ ਦਿਨ ਰਾਤ ਪ੍ਰਭੂ ਦੀ ਭਗਤੀ ਕਰੇ, ਗੁਰਮੁਖਾਂ ਦੀ ਸੇਵਾ ਕੀਤੀ ਹੋਈ ਸਫਲ ਹੁੰਦੀ ਹੈ॥ ੬॥

**ਸਤਿਗੁਰੁ ਸੇਵਿ ਸਦਾ ਸੁਖੁ ਜਾਤਾ॥**
**ਆਪੇ ਆਇ ਮਿਲਿਆ ਸਭਨਾ ਕਾ ਦਾਤਾ॥**

ਜਿਸ ਨੇ ਸਤਿਗੁਰ ਨੂੰ ਸੇਵਿਆ ਹੈ ਉਸ ਨੇ ਸਦਾ ਸੁਖ ਸਰੂਪ ਪਰਮਾਤਮਾ ਨੂੰ ਜਾਤਾ=ਜਾਣਿਆ ਹੈ। ਸਾਰਿਆਂ ਦਾ ਦਾਤਾ ਪ੍ਰਭੂ ਉਸ ਨੂੰ ਆਪੇ ਆ ਕੇ ਮਿਲਿਆ ਹੈ।

**ਹਉਮੈ ਮਾਰਿ ਤ੍ਰਿਸਨਾ ਅਗਨਿ ਨਿਵਾਰੀ ਸਬਦੁ ਚੀਨਿ ਸੁਖੁ ਹੋਈ ਹੇ॥ ੭॥**

ਜਿਸ ਨੇ ਹੰਗਤਾ ਮਮਤਾ ਮਾਰ ਕੇ ਤ੍ਰਿਸ਼ਨਾ ਦੀ ਅੱਗ ਨਵਿਰਤ ਕੀਤੀ ਹੈ, ਉਸ ਨੂੰ ਸਬਦੁ ਚੀਨਿ=ਬ੍ਰਹਮ ਦੀ ਪਛਾਣ ਹੋਣ 'ਤੇ ਸੁਖ ਦੀ ਪ੍ਰਾਪਤੀ ਹੋਈ ਹੈ॥ ੭॥

**ਕਾਇਆ ਕੁਟੰਬੁ ਮੋਹੁ ਨ ਬੂਝੈ॥ ਗੁਰਮੁਖਿ ਹੋਵੈ ਤਾ ਆਖੀ ਸੂਝੈ॥**

ਕਾਇਆ=ਸਰੀਰ ਤੇ ਕੁਟੰਬ ਦੇ ਮੋਹ ਵਿਚ ਲਗਾ ਹੋਇਆ ਜੀਵ ਸਮਝਦਾ ਨਹੀਂ ਹੈ। ਜੇਕਰ ਗੁਰਮੁਖ ਹੋਵੇ

ਤਾਂ ਗੁਰਾਂ ਦੀ ਆਖੀ ਹੋਈ ਸਿਖਿਆ ਸੁਝਦੀ ਹੈ, ਜਾਂ ਆਖੀ=ਅੱਖਾਂ ਨਾਲ ਪਰਮੇਸ਼ਰ ਨੂੰ ਸੂਝੈ=ਦੇਖ ਲੈਂਦਾ ਹੈ।

**ਅਨਦਿਨੁ ਨਾਮੁ ਰਵੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਹੋਈ ਹੇ॥ ੮॥**

ਅਨਦਿਨੁ=ਇਕਰਸ ਜੋ ਸਤਿਨਾਮੁ ਨੂੰ ਦਿਨ ਰਾਤ ਰਵੈ=ਉਚਾਰਦਾ ਹੈ, ਉਸ ਨੂੰ ਪ੍ਰੀਤਮ=ਪਰਮਾਤਮਾ ਦੇ ਮਿਲਾਪ ਦਾ ਸੁਖ ਪ੍ਰਾਪਤ ਹੁੰਦਾ ਹੈ॥ ੮॥

**ਮਨਮੁਖ ਧਾਤੁ ਦੂਜੈ ਹੈ ਲਾਗਾ॥ ਜਨਮਤ ਕੀ ਨ ਮੂਓ ਆਭਾਗਾ॥**

ਜੋ ਮਨਮੁਖ ਧਾਤੁ=ਮਾਇਆ ਕਰਕੇ ਦ੍ਵੈਤ ਭਾਵ ਵਿਚ ਲੱਗਾ ਹੋਇਆ ਹੈ। ਉਹ ਅਭਾਗਾ=ਖੋਟਿਆਂ ਭਾਗਾਂ ਵਾਲਾ ਜੰਮਦਾ ਹੀ ਕਿਉਂ ਨਾ ਮਰ ਗਿਆ।

**ਆਵਤ ਜਾਤ ਬਿਰਥਾ ਜਨਮੁ ਗਵਾਇਆ ਬਿਨੁ ਗੁਰ ਮੁਕਤਿ ਨ ਹੋਈ ਹੇ॥੯॥**

ਉਸ ਨੇ ਜਨਮ ਮਰਨ ਦੇਣ ਵਾਲੇ ਨਿਕੰਮੇ ਕੰਮਾਂ ਵਿਚ ਹੀ ਮਨੁੱਖਾ ਜਨਮ ਵਿਅਰਥ ਗਵਾ ਲਿਆ ਹੈ, ਪੂਰਿਆਂ ਗੁਰਾਂ ਤੋਂ ਬਿਨਾਂ ਕਦੇ ਮੁਕਤੀ ਨਹੀਂ ਹੁੰਦੀ॥ ੯॥

**ਕਾਇਆ ਕੁਸੁਧ ਹਉਮੈ ਮਲੁ ਲਾਈ॥ ਜੇ ਸਉ ਧੋਵਹਿ ਤਾ ਮੈਲੁ ਨ ਜਾਈ॥**

ਜੀਵ ਨੇ ਹਉਮੈ ਰੂਪੀ ਮੈਲ ਲਗਾਈ ਹੋਈ ਹੈ ਇਸ ਕਰਕੇ ਕਾਇਆ=ਬੁੱਧੀ, ਕੁਸੁਧ=ਅਪਵਿਤ੍ਰ ਹੈ। ਜੋ ਸੌ ਵਾਰੀ ਭੀ ਧੋਵੇ, ਅਰਥਾਤ ਬਹੁਤੇ ਜਤਨ ਭੀ ਕਰੇ ਤਾਂ ਭੀ ਹਉਮੈ ਰੂਪੀ ਮੈਲ ਜਾਂਦੀ ਨਹੀਂ ਹੈ।

**ਸਬਦਿ ਧੋਪੈ ਤਾ ਹਛੀ ਹੋਵੈ ਫਿਰਿ ਮੈਲੀ ਮੂਲਿ ਨ ਹੋਈ ਹੇ॥ ੧੦॥**

ਜੇ ਗੁਰ ਉਪਦੇਸ਼ ਰੂਪੀ ਜਲ ਪਾ ਕੇ ਧੋਵੇ ਤਾਂ ਇਹ ਬੁੱਧੀ ਹਛੀ=ਚੰਗੀ (ਸ਼ੁਧ) ਹੁੰਦੀ ਹੈ ਅਤੇ ਫਿਰ ਕਦੇ ਭੀ ਮੈਲੀ ਨਹੀਂ ਹੁੰਦੀ॥ ੧੦॥

**ਪੰਚ ਦੂਤ ਕਾਇਆ ਸੰਘਾਰਹਿ॥ ਮਰਿ ਮਰਿ ਜੰਮਹਿ ਸਬਦੁ ਨ ਵੀਚਾਰਹਿ॥**

ਉਸ ਗੰਦੀ ਕਾਇਆ=ਬੁੱਧੀ ਨੂੰ ਕਾਮ, ਕ੍ਰੋਧ ਆਦਿਕ ਪੰਜ ਦੂਤ ਸੰਘਾਰਹਿ=ਮਾਰਦੇ ਹਨ। ਜੋ ਗੁਰ ਉਪਦੇਸ਼ ਨੂੰ ਨਹੀਂ ਵਿਚਾਰਦੇ ਉਹ ਮੁੜ ਮੁੜ ਕੇ ਜੰਮਦੇ ਮਰਦੇ ਹਨ।

**ਅੰਤਰਿ ਮਾਇਆ ਮੋਹ ਗੁਬਾਰਾ ਜਿਉ ਸੁਪਨੈ ਸੁਧਿ ਨ ਹੋਈ ਹੇ॥ ੧੧॥**

ਅੰਤਹਕਰਣ ਦੇ ਅੰਦਰ ਮਾਇਆ ਦੇ ਮੋਹ ਦਾ ਗੁਬਾਰਾ=ਹਨੇਰਾ ਹੈ, ਇਸ ਕਰਕੇ ਇਉਂ ਬੇ-ਸੁਰਤ ਹੈ ਜਿਵੇਂ ਸੁਪਨੇ ਵਾਲੇ ਜੀਵ ਨੂੰ ਜਾਗ੍ਰਤ ਪਦਾਰਥਾਂ ਦੀ ਸੋਝੀ ਨਹੀਂ ਹੁੰਦੀ॥ ੧੧॥

**ਇਕਿ ਪੰਚਾ ਮਾਰਿ ਸਬਦਿ ਹੈ ਲਾਗੇ॥ ਸਤਿਗੁਰੁ ਆਇ ਮਿਲਿਆ ਵਡਭਾਗੇ॥**

ਇਕ ਗੁਰਮੁਖ ਪੰਜ ਕਾਮ, ਕ੍ਰੋਧ ਆਦਿਕਾਂ ਨੂੰ ਮਾਰ ਕੇ ਗੁਰ ਉਪਦੇਸ਼ ਵਿਚ ਲਗੇ ਹੋਏ ਹਨ। ਉਹਨਾਂ ਵਡਭਾਗੀਆਂ ਨੂੰ ਸਤਿਗੁਰੂ ਆਪੇ ਆ ਮਿਲਿਆ ਹੈ।

**ਅੰਤਰਿ ਸਾਚੁ ਰਵਹਿ ਰੰਗਿ ਰਾਤੇ ਸਹਜਿ ਸਮਾਵੈ ਸੋਈ ਹੇ॥ ੧੨॥**

ਜੋ ਰੰਗਿ ਰਾਤੇ=ਪ੍ਰੇਮ ਵਿਚ ਰੱਤੇ ਹੋਏ ਹਿਰਦੇ ਅੰਦਰ ਸੱਚ ਨੂੰ ਸਿਮਰਦੇ ਹਨ, ਉਹ ਗੁਰਮੁਖ ਸਹਜ ਪਦ ਵਿਚ ਸਮਾਅ ਜਾਂਦੇ ਹਨ॥ ੧੨॥

**ਗੁਰ ਕੀ ਚਾਲ ਗੁਰੂ ਤੇ ਜਾਪੈ॥ ਪੂਰਾ ਸੇਵਕੁ ਸਬਦਿ ਸਿਞਾਪੈ॥**

ਗੁਰੂ ਦੀ ਚਾਲ=ਮਰਯਾਦਾ ਗੁਰੂ ਤੋਂ ਜਾਣੀ ਜਾਂਦੀ ਹੈ। ਗੁਰ ਸ਼ਬਦ ਕਰਕੇ ਹੀ ਪੂਰਾ ਸੇਵਕ ਸਿਞਾਪੈ= ਜਾਣੀਦਾ ਹੈ।

**ਸਦਾ ਸਬਦੁ ਰਵੈ ਘਟ ਅੰਤਰਿ ਰਸਨਾ ਰਸੁ ਚਾਖੈ ਸਚੁ ਸੋਈ ਹੇ॥੧੩॥**

ਜੋ ਸਦੀਵ ਕਾਲ ਹਿਰਦੇ ਵਿਚ ਗੁਰ ਸ਼ਬਦ ਨੂੰ ਰਵੈ=ਸਿਮਰਦਾ ਹੈ, ਓਹੀ ਰਸਨਾ ਨਾਲ ਸੱਚੇ ਨਾਮ ਰਸ ਨੂੰ ਚਾਖੈ=ਧਾਰਨ ਕਰਦਾ ਹੈ॥ ੧੩॥

**ਹਉਮੈ ਮਾਰੇ ਸਬਦਿ ਨਿਵਾਰੇ॥ ਹਰਿ ਕਾ ਨਾਮੁ ਰਖੈ ਉਰਿ ਧਾਰੇ॥**

(੧) ਜਿਸ ਹਉਮੈ ਨੇ ਬਹੁਤੇ ਜੀਵ ਮਾਰੇ ਹਨ, ਉਸ ਨੂੰ ਗੁਰ ਸ਼ਬਦ ਦੁਆਰੇ ਨਵਿਰਤ ਕਰੇ।

(੨) ਮਾਰਨ ਵਾਲੀ ਹਉਮੈ ਨੂੰ ਗੁਰ ਸ਼ਬਦ ਦੁਆਰੇ ਨਵਿਰਤ ਕਰੇ ਅਤੇ ਹਰੀ ਦਾ ਨਾਮ ਹਿਰਦੇ ਵਿਚ ਧਾਰਨ ਕਰਕੇ ਰਖੇ।

**ਏਕਸੁ ਬਿਨੁ ਹਉ ਹੋਰੁ ਨ ਜਾਣਾ ਸਹਜੇ ਹੋਇ ਸੁ ਹੋਈ ਹੇ॥੧੪॥**

ਹਉ=ਮੈਂ ਇਕ ਪ੍ਰਭੂ ਤੋਂ ਬਿਨਾਂ ਹੋਰ ਕਿਸੇ ਨੂੰ ਜਾਣਦਾ ਨਹੀਂ ਹਾਂ, ਸਹਜੇ ਹੋਇ=ਜੋ ਸੁਤੇ ਹੋਣਾ ਹੈ ਓਹੀ ਹੁੰਦਾ ਹੈ॥ ੧੪॥

**ਬਿਨੁ ਸਤਿਗੁਰ ਸਹਜੁ ਕਿਨੈ ਨਹੀ ਪਾਇਆ॥**
**ਗੁਰਮੁਖਿ ਬੂਝੈ ਸਚਿ ਸਮਾਇਆ॥**

ਪੂਰਿਆਂ ਸਤਿਗੁਰਾਂ ਤੋਂ ਬਿਨਾਂ ਸਹਜੁ=ਗਿਆਨ ਪਦਾਰਥ ਨੂੰ ਕਿਸੇ ਨੇ ਭੀ ਨਹੀਂ ਪਾਇਆ। ਜਿਸ ਨੇ ਗੁਰਾਂ ਦੁਆਰੇ ਬੂਝੈ=ਸਮਝਿਆ ਹੈ ਓਹੀ ਸੱਚ ਸਰੂਪ ਪਰਮਾਤਮਾ ਵਿਚ ਸਮਾਇਆ ਹੈ।

**ਸਚਾ ਸੇਵਿ ਸਬਦਿ ਸਚ ਰਾਤੇ ਹਉਮੈ ਸਬਦੇ ਖੋਈ ਹੇ॥੧੫॥**

ਜਿਸ ਨੇ ਗੁਰ ਸ਼ਬਦ ਦੁਆਰਾ ਹੰਗਤਾ ਮਮਤਾ ਖੋਈ=ਦੂਰ ਕੀਤੀ ਹੈ ਤੇ ਸੱਚਿਆਂ ਗੁਰਾਂ ਨੂੰ ਸੇਵਿਆ ਹੈ ਓਹੀ ਸੱਚੇ ਸਬਦਿ=ਬ੍ਰਹਮ ਵਿਚ ਰਾਤੇ=ਅਭੇਦ ਹੋਏ ਹਨ॥ ੧੫॥

**ਆਪੇ ਗੁਣਦਾਤਾ ਬੀਚਾਰੀ॥ ਗੁਰਮੁਖਿ ਦੇਵਹਿ ਪਕੀ ਸਾਰੀ॥**

ਜੋ ਆਪ ਗੁਣ ਦਾਤਾ ਪ੍ਰਭੂ ਦੀ ਵੀਚਾਰ ਵਾਲਾ ਹੋਇਆ ਹੈ। ਉਹ ਸੰਤ ਜਿਸ ਗੁਰਮੁਖ ਜਗਿਆਸੂ ਨੂੰ ਸ਼ੁਭ ਸਿਖਿਆ ਦੇਂਦਾ ਹੈ ਉਹ ਜੀਵ ਰੂਪੀ ਸਾਰੀ=ਨਰਦ ਪੱਕੀ ਹੋਈ ਹੈ, ਅਰਥਾਤ ਚੁਰਾਸੀ ਲੱਖ ਜੂਨ ਤੋਂ ਛੁਟ ਗਈ ਹੈ।

**ਨਾਨਕ ਨਾਮਿ ਸਮਾਵਹਿ ਸਾਚੈ ਸਾਚੇ ਤੇ ਪਤਿ ਹੋਈ ਹੇ॥੧੬॥੨॥**

ਗੁਰੂ ਜੀ ਕਥਨ ਕਰਦੇ ਹਨ-ਜੋ ਪੁਰਸ਼ ਸੱਚੇ ਨਾਮ ਸਿਮਰਨ ਵਿਚ ਸਮਾਂਵਦੇ ਹਨ ਉਹਨਾਂ ਨੂੰ ਸੱਚੇ ਪ੍ਰਭੂ ਤੋਂ ਪਤਿ=ਪਤਿ ਆਬਰੋ (ਇੱਜ਼ਤ) ਪ੍ਰਾਪਤ ਹੋਈ ਹੈ॥ ੧੬॥ ੨॥

**ਮਾਰੂ ਮਹਲਾ ੩॥**

**ਜਗਜੀਵਨੁ ਸਾਚਾ ਏਕੋ ਦਾਤਾ॥ ਗੁਰ ਸੇਵਾ ਤੇ ਸਬਦਿ ਪਛਾਤਾ॥**

ਇਕ ਸੱਚਾ ਜਗਜੀਵਨੁ=ਪਰਮਾਤਮਾ ਹੀ ਸਾਰੇ ਜਗਤ ਦੇ ਜੀਵਾਂ ਦਾ ਦਾਤਾ ਹੈ। ਗੁਰਮੁਖਾਂ ਨੇ ਗੁਰ ਸੇਵਾ ਤੇ ਸ਼ਬਦ ਦੁਆਰਾ ਉਸ ਬ੍ਰਹਮ ਨੂੰ ਪਛਾਣ ਲਿਆ ਹੈ। *ਅਥਵਾ:*-ਗੁਰਾਂ ਦੀ ਸੇਵਾ ਕਰਕੇ ਉਸ ਸਬਦਿ=ਬ੍ਰਹਮ ਨੂੰ ਪਛਾਣ ਲਿਆ ਹੈ।

[ਪੰਨਾ ੧੦੪੬]

## ਏਕੋ ਅਮਰੁ ਏਕਾ ਪਤਿਸਾਹੀ ਜੁਗੁ ਜੁਗੁ ਸਿਰਿ ਕਾਰ ਬਣਾਈ ਹੇ ॥ ੧ ॥

ਇਕ ਪ੍ਰਭੂ ਦਾ ਸਾਰਿਆਂ ਉਤੇ ਅਮਰੁ=ਹੁਕਮੁ ਹੈ, ਇਕ ਪ੍ਰਭੂ ਦੀ ਪਾਤਸ਼ਾਹੀ ਹੈ, ਜੁਗਾਂ ਜੁਗਾਂ ਵਿਚ ਸਾਰਿਆਂ ਦੇ ਸਿਰ ਉਤੇ ਇਕ ਦੀ ਹੁਕਮ ਰੂਪੀ ਕਾਰ ਬਣਾਈ ਹੈ। *ਅਥਵਾ:*-ਜੁਗਾਂ ਜੁਗਾਂ ਵਿਚ ਇਹ ਦੁਨੀਆਂ ਇਕ ਪ੍ਰਭੂ ਦੀ ਹੀ ਸਿਰਿਕਾਰ=ਪਰਜਾ ਬਣਾਈ ਹੋਈ ਹੈ॥ ੧॥

## ਸੋ ਜਨੁ ਨਿਰਮਲੁ ਜਿਨਿ ਆਪੁ ਪਛਾਤਾ ॥ ਆਪੇ ਆਇ ਮਿਲਿਆ ਸੁਖਦਾਤਾ ॥

ਉਹ ਪੁਰਸ਼ ਨਿਰਮਲ ਹੈ ਜਿਸ ਨੇ ਆਪਣੇ ਸਰੂਪ ਨੂੰ ਪਛਾਣਿਆ ਹੈ। ਉਸ ਨੂੰ ਸੁਖਦਾਤਾ ਪ੍ਰਭੂ ਆਪੇ ਆ ਕੇ ਮਿਲਿਆ ਹੈ।

## ਰਸਨਾ ਸਬਦਿ ਰਤੀ ਗੁਣ ਗਾਵੈ ਦਰਿ ਸਾਚੈ ਪਤਿ ਪਾਈ ਹੇ ॥ ੨ ॥

ਉਹਨਾਂ ਦੀ ਰਸਨਾ ਗੁਰ ਸ਼ਬਦ ਵਿਚ ਰੰਗੀ ਹੋਈ ਹਰੀ ਦੇ ਗੁਣ ਗਾਉਂਦੀ ਹੈ, ਏਸੇ ਕਰਕੇ ਉਨ੍ਹਾਂ ਨੇ ਸੱਚੇ ਦਰਬਾਰ ਵਿਚ ਪਤਿ=ਇੱਜ਼ਤ ਪਾਈ ਹੈ॥ ੨॥

## ਗੁਰਮੁਖਿ ਨਾਮਿ ਮਿਲੈ ਵਡਿਆਈ ॥ ਮਨਮੁਖਿ ਨਿੰਦਕਿ ਪਤਿ ਗਵਾਈ ॥

ਨਾਮੀ ਦੇ ਨਾਮ ਸਿਮਰਨ ਕਰਕੇ ਗੁਰਮੁਖਾਂ ਨੂੰ ਵਡਿਆਈ ਮਿਲੀ ਹੈ। ਅਤੇ ਮਨਮੁਖ ਨਿੰਦਕਾਂ ਨੇ ਨਿੰਦਿਆ ਕਰਕੇ ਆਪਣੀ ਇੱਜ਼ਤ ਗਵਾ ਲਈ ਹੈ।

## ਨਾਮਿ ਰਤੇ ਪਰਮ ਹੰਸ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ ॥ ੩ ॥

ਜੋ ਵੈਰਾਗੀ ਪੁਰਸ਼ ਬੈਰਾਗੀ=ਪ੍ਰੇਮੀ ਹੋ ਕੇ ਪਰਮਹੰਸ=ਤਤਵੇਤੇ ਮਹਾਤਮਾ ਵਾਂਗੂ ਨਾਮ ਸਿਮਰਨ ਵਿਚ ਰੱਤੇ ਹੋਏ ਹਨ ਉਹਨਾਂ ਨੇ ਸਰੂਪ ਰੂਪੀ ਨਿਜ ਘਰ ਵਿਚ ਤਾੜੀ=ਸਮਾਧੀ ਲਗਾਈ ਹੈ॥ ੩॥

## ਸਬਦਿ ਮਰੈ ਸੋਈ ਜਨੁ ਪੂਰਾ ॥ ਸਤਿਗੁਰੁ ਆਖਿ ਸੁਣਾਏ ਸੂਰਾ ॥

ਜੋ ਗੁਰਾਂ ਦੇ ਉਪਦੇਸ਼ ਦੁਆਰਾ ਜੀਵਤ ਭਾਵ ਤੋਂ ਮਰਿਆ ਹੈ ਓਹੀ ਪੂਰਾ ਪੁਰਸ਼ ਹੈ।

(੧) ਸੂਰਬੀਰ ਸਤਿਗੁਰੂ ਹੀ ਉਪਦੇਸ਼ ਨੂੰ ਆਖ ਕੇ ਸੁਣਾਉਂਦੇ ਹਨ।

(੨) ਜਿਸ ਨੂੰ ਸਤਿਗੁਰੂ ਉਪਦੇਸ਼ ਆਖ ਕੇ ਸੁਣਾਂਦੇ ਹਨ ਉਹ ਕਾਮ ਆਦਿਕਾਂ ਦੇ ਜਿਤੱਣ ਵਾਲਾ ਸੂਰਮਾ ਹੈ।

## ਕਾਇਆ ਅੰਦਰਿ ਅੰਮ੍ਰਿਤ ਸਰੁ ਸਾਚਾ ਮਨੁ ਪੀਵੈ ਭਾਇ ਸੁਭਾਈ ਹੇ ॥ ੪ ॥

ਇਸ ਕਾਇਆ=ਦੇਹ ਦੇ ਅੰਦਰ ਹੀ ਆਤਮਾ ਰੂਪੀ ਸੱਚਾ ਅੰਮ੍ਰਿਤ ਦਾ ਸਰੋਵਰ ਹੈ, ਜੇਹੜਾ ਪੁਰਸ਼ ਮਨ ਦੇ ਭਾਇ=ਪ੍ਰੇਮ ਨਾਲ ਇਸ ਅੰਮ੍ਰਿਤ ਨੂੰ ਪਾਣ ਕਰਦਾ ਹੈ ਉਹ ਸੁਭਾਈ=ਸੁਭਾਏਮਾਨ (ਸ਼ੋਭਾ ਵਾਲਾ) ਹੁੰਦਾ ਹੈ॥ ੪॥

**ਪੜਿ ਪੰਡਿਤੁ ਅਵਰਾ ਸਮਝਾਏ॥ ਘਰ ਜਲਤੇ ਕੀ ਖਬਰਿ ਨ ਪਾਏ॥**

ਪੰਡਿਤ ਪੁਰਾਣਾਂ ਨੂੰ ਪੜ੍ਹ ਕੇ ਹੋਰਨਾਂ ਨੂੰ ਤਾਂ ਸਮਝਾਉਂਦਾ ਹੈ। ਪਰ ਆਪਣੇ ਹਿਰਦੇ ਘਰ ਨੂੰ ਤ੍ਰਿਸ਼ਨਾ ਅੱਗ ਨਾਲ ਸੜਦੇ ਹੋਏ ਦੀ ਖ਼ਬਰ ਨਹੀਂ ਪਾਂਦਾ।

**ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ॥੫॥**

ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਨਾਮ ਜਲ ਨਹੀਂ ਪਾਈਦਾ, ਅਨੇਕਾਂ ਪੁਰਸ਼ ਪੜ੍ਹ ਥਕੇ ਹਨ ਪਰ ਸ਼ਾਂਤੀ ਕਿਸੇ ਨੂੰ ਆ ਕੇ ਪ੍ਰਾਪਤ ਨਹੀਂ ਹੋਈ॥ ੫॥

**ਇਕਿ ਭਸਮ ਲਗਾਇ ਫਿਰਹਿ ਭੇਖਧਾਰੀ॥**
**ਬਿਨੁ ਸਬਦੈ ਹਉਮੈ ਕਿਨਿ ਮਾਰੀ॥**

ਇਕ ਭੇਖਧਾਰੀ ਤਨ ਉਤੇ ਭਸਮ ਨੂੰ ਲਗਾ ਕੇ ਫਿਰਦੇ ਹਨ। ਗੁਰ ਉਪਦੇਸ਼ ਤੋਂ ਬਿਨਾਂ ਹਉਮੈ ਕਿਸ ਨੇ ਮਾਰੀ ਹੈ, ਭਾਵ ਕਿਸੀ ਨੇ ਨਹੀਂ ਮਾਰੀ।

**ਅਨਦਿਨੁ ਜਲਤ ਰਹਹਿ ਦਿਨੁ ਰਾਤੀ ਭਰਮਿ ਭੇਖਿ ਭਰਮਾਈ ਹੇ॥੬॥**

ਉਹ ਅਨਦਿਨੁ=ਇਕਰਸ ਦਿਨ ਰਾਤੀ ਜਲਤ=ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ਰਹਿੰਦੇ ਹਨ, ਜਿਨ੍ਹਾਂ ਦੀ ਬੁੱਧੀ ਭਰਮ ਨੇ ਭੇਖਾਂ ਵਿਚ ਭਰਮਾਈ ਹੋਈ ਹੈ, ਜਾਂ ਭਰਮ ਅਤੇ ਭੇਖਾਂ ਨੇ ਸਾਰੀ ਦੁਨੀਆਂ ਕਈ ਤਰ੍ਹਾਂ ਨਾਲ ਭਰਮਾਈ ਹੋਈ ਹੈ॥ ੬॥

**ਇਕਿ ਗ੍ਰਿਹ ਕੁਟੰਬ ਮਹਿ ਸਦਾ ਉਦਾਸੀ॥**
**ਸਬਦਿ ਮੁਏ ਹਰਿ ਨਾਮਿ ਨਿਵਾਸੀ॥**

ਇਕ ਘਰ ਅਤੇ ਪਰਿਵਾਰ ਵਿਚ ਰਹਿੰਦੇ ਹੋਏ ਸਦਾ ਉਦਾਸੀ ਹਨ। ਕਿਉਂਕਿ ਗੁਰ ਸ਼ਬਦ ਕਰਕੇ ਉਹ, ਜੀਵਤ ਭਾਵ ਤੋਂ ਮੋਏ ਹਨ ਤੇ ਹਰੀ ਨਾਮ ਵਿਚ ਵਸਦੇ ਰਹਿੰਦੇ ਹਨ।

**ਅਨਦਿਨੁ ਸਦਾ ਰਹਹਿ ਰੰਗਿ ਰਾਤੇ ਭੈ ਭਾਇ ਭਗਤਿ ਚਿਤੁ ਲਾਈ ਹੇ॥੭॥**

ਫੇਰ ਉਹ ਰਾਤ ਦਿਨ ਸਦਾ ਹੀ ਰੰਗਿ=ਪ੍ਰੇਮ ਵਿਚ ਰੱਤੇ ਰਹਿੰਦੇ ਹਨ, ਪ੍ਰਭੂ ਦੇ ਭੈ=ਡਰ ਤੇ ਭਾਇ ਭਗਤਿ=ਪ੍ਰੇਮਾ ਭਗਤੀ ਵਿਚ ਉਹਨਾਂ ਨੇ ਚਿਤ ਦੀ ਬਿਰਤੀ ਲਗਾਈ ਹੈ॥ ੭॥

**ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ॥ ਅੰਤਰਿ ਲੋਭੁ ਭਉਕੈ ਜਿਸੁ ਕੁਤਾ॥**

ਮਨਮੁਖ ਪੁਰਸ਼ ਨਿੰਦਿਆ ਕਰ ਕਰਕੇ ਵਿਗੁਤਾ=ਖਰਾਬ ਹੁੰਦਾ ਹੈ। ਜਿਸ ਮਨਮੁਖ ਦੇ ਅੰਦਰ ਲੋਭ ਰੂਪੀ ਕੁੱਤਾ ਭੌਂਕਦਾ ਹੈ।

**ਜਮਕਾਲੁ ਤਿਸੁ ਕਦੇ ਨ ਛੋਡੈ ਅੰਤਿ ਗਇਆ ਪਛੁਤਾਈ ਹੇ॥੮॥**

ਉਸ ਨੂੰ ਜਮਕਾਲ ਕਦੇ ਭੀ ਛੱਡਦਾ ਨਹੀਂ ਹੈ, ਅੰਤ ਵੇਲੇ ਉਹ ਪਛੁਤਾਂਦਾ ਹੀ ਚਲਾ ਗਿਆ ਹੈ॥ ੮॥

**ਸਚੈ ਸਬਦਿ ਸਚੀ ਪਤਿ ਹੋਈ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ॥**

ਸੱਚੇ ਗੁਰਾਂ ਦੇ ਸ਼ਬਦ ਕਰਕੇ ਸਚੀ ਹੀ ਪਤਿ=ਇੱਜ਼ਤ ਹੁੰਦੀ ਹੈ। ਨਾਮ ਸਿਮਰਨ ਤੋਂ ਬਿਨਾਂ ਕੋਈ ਭੀ ਮੁਕਤੀ

ਨੂੰ ਪਾਉਂਦਾ ਨਹੀਂ ਹੈ।

**ਬਿਨੁ ਸਤਿਗੁਰ ਕੋ ਨਾਉ ਨ ਪਾਏ ਪ੍ਰਭਿ ਐਸੀ ਬਣਤ ਬਣਾਈ ਹੇ॥ ੯॥**

ਸਤਿਗੁਰਾਂ ਤੋਂ ਬਿਨਾਂ ਕੋਈ ਭੀ ਨਾਮ ਸਿਮਰਨ ਨੂੰ ਪਾਉਂਦਾ ਨਹੀਂ ਹੈ, ਪ੍ਰਭੂ ਨੇ ਅਜੇਹੀ ਬਣਤ ਬਣਾਈ ਹੋਈ ਹੈ॥ ੯॥

**ਇਕਿ ਸਿਧ ਸਾਧਿਕ ਬਹੁਤੁ ਵੀਚਾਰੀ॥**
**ਇਕਿ ਅਹਿਨਿਸਿ ਨਾਮਿ ਰਤੇ ਨਿਰੰਕਾਰੀ॥**

ਇਕ ਬੜੀ ਵੀਚਾਰ ਵਾਲੇ ਸਿਧ ਤੇ ਸਾਧਿਕ ਹਨ, ਵਾ:- ਇਕ ਸਿਧ ਹਨ, ਇਕ ਸਾਧਕ ਹਨ ਤੇ ਬੜੇ ਵੀਚਾਰ ਵਾਲੇ ਹਨ। ਇਕ ਉਹ ਮਨੁੱਖ ਹਨ ਜੋ ਦਿਨ ਰਾਤ ਨਿਰੰਕਾਰ ਦੇ ਨਾਮ ਸਿਮਰਨ ਵਿਚ ਰੱਤੇ ਰਹਿੰਦੇ ਹਨ।

**ਜਿਸ ਨੋ ਆਪਿ ਮਿਲਾਏ ਸੋ ਬੂਝੈ ਭਗਤਿ ਭਾਇ ਭਉ ਜਾਈ ਹੇ॥ ੧੦॥**

ਜਿਸ ਨੂੰ ਗੁਰੂ ਆਪਣੇ ਨਾਲ ਮਿਲਾਉਂਦਾ ਓਹੀ ਮਨੁੱਖ ਸਮਝਦਾ ਹੈ, ਪ੍ਰੇਮਾ ਭਗਤੀ ਦੇ ਕਰਨ ਨਾਲ ਉਸ ਦੇ ਅੰਦਰੋਂ ਜਨਮ ਮਰਨ ਦਾ ਭੈ, ਵਾ:-ਜਮਾਂ ਦਾ ਭਉ=ਡਰ ਦੂਰ ਹੋ ਜਾਂਦਾ ਹੈ॥ ੧੦॥

**ਇਸਨਾਨੁ ਦਾਨੁ ਕਰਹਿ ਨਹੀ ਬੂਝਹਿ॥**
**ਇਕਿ ਮਨੂਆ ਮਾਰਿ ਮਨੈ ਸਿਉ ਲੂਝਹਿ॥**

ਇਕ ਮਨੁੱਖ ਅਜੇਹੇ ਹਨ ਇਸ਼ਨਾਨ ਦਾਨ ਤਾਂ ਬਹੁਤਾ ਕਰਦੇ ਹਨ ਪਰ ਪਰਮੇਸ਼ਰ ਨੂੰ ਨਹੀਂ ਸਮਝਦੇ। ਇਕ ਅਜੇਹੇ ਮਨੁੱਖ ਹਨ ਜੋ ਮਨ ਨੂੰ ਮਾਰ ਕੇ ਫੇਰ ਮਨ ਦੇ ਨਾਲ ਹੀ ਲੂਝਹਿ=ਲੜਦੇ ਰਹਿੰਦੇ ਹਨ, ਭਾਵ ਬੁਰਿਆਂ ਸੰਕਲਪਾਂ ਨੂੰ ਹਟਾਂਦੇ ਹਨ।

**ਸਾਚੈ ਸਬਦਿ ਰਤੇ ਇਕ ਰੰਗੀ ਸਾਚੈ ਸਬਦਿ ਮਿਲਾਈ ਹੇ॥ ੧੧॥**

ਇਕ ਰੰਗੀ=ਪ੍ਰੇਮੀ ਪੁਰਸ਼ ਸੱਚੇ ਗੁਰਾਂ ਦੇ ਸ਼ਬਦ ਵਿਚ ਰੱਤੇ ਹੋਏ ਹਨ ਤੇ ਸਚੇ ਸਬਦਿ=ਬ੍ਰਹਮ ਵਿਚ ਉਹਨਾਂ ਨੇ ਆਪਣੀ ਬਿਰਤੀ ਮਿਲਾਈ ਹੈ।

*ਅਥਵਾ:*-ਉਹਨਾਂ ਨੂੰ ਸੱਚੇ ਬ੍ਰਹਮ ਨੇ ਆਪਣੇ ਨਾਲ ਮਿਲਾ ਲਿਆ ਹੈ॥ ੧੧॥

**ਆਪੇ ਸਿਰਜੇ ਦੇ ਵਡਿਆਈ॥ ਆਪੇ ਭਾਣੈ ਦੇਇ ਮਿਲਾਈ॥**

ਪਰਮੇਸ਼ਰ ਆਪ ਹੀ ਸਿਰਜੇ=ਪੈਦਾ ਕਰਕੇ ਵਡਿਆਈ ਦੇਂਦਾ ਹੈ। ਆਪਣੇ ਭਾਣੇ ਵਿਚ ਨਿਸਚਾ ਦੇ ਕੇ ਆਪਣੇ ਨਾਲ ਮਿਲਾ ਲੈਂਦਾ ਹੈ।

**ਆਪੇ ਨਦਰਿ ਕਰੇ ਮਨਿ ਵਸਿਆ ਮੇਰੈ ਪ੍ਰਭਿ ਇਉ ਫੁਰਮਾਈ ਹੇ॥ ੧੨॥**

ਜਿਸ ਉਤੇ ਗੁਰੂ ਕ੍ਰਿਪਾ ਦ੍ਰਿਸ਼ਟੀ ਕਰਦੇ ਹਨ ਉਸ ਦੇ ਮਨ ਵਿਚ ਆਪੇ ਆ ਵਸਿਆ ਹੈ, ਮੇਰੇ ਪ੍ਰਭੂ ਨੇ ਇਸ ਤਰ੍ਹਾਂ ਸਿਖਿਆ ਫੁਰਮਾਈ ਹੈ॥ ੧੨॥

**ਸਤਿਗੁਰੁ ਸੇਵਹਿ ਸੇ ਜਨ ਸਾਚੇ॥ ਮਨਮੁਖ ਸੇਵਿ ਨ ਜਾਣਨਿ ਕਾਚੇ॥**

ਜੋ ਸਤਿਗੁਰਾਂ ਨੂੰ ਸੇਂਵਦੇ ਹਨ ਓਹੀ ਸੱਚੇ ਭਗਤ ਜਨ ਹਨ। ਕੱਚੇ ਨਿਸਚੇ ਵਾਲੇ ਮਨਮੁਖ ਸੇਵਾ ਕਰਨੀ ਨਹੀਂ ਜਾਣਦੇ।

**ਆਪੇ ਕਰਤਾ ਕਰਿ ਕਰਿ ਵੇਖੈ ਜਿਉ ਭਾਵੈ ਤਿਉ ਲਾਈ ਹੇ॥੧੩॥**

ਕਰਤਾ ਪੁਰਖ ਆਪ ਹੀ ਕਰ ਕਰਕੇ ਵੇਖਦਾ ਹੈ, ਜਿਵੇਂ ਭਾਵੈ=ਚਾਹੁੰਦਾ ਹੈ ਤਿਵੇਂ ਹੀ ਕਰਮਾਂ ਦੇ ਕਰਨ ਵਿਚ ਲਗਾਉਂਦਾ ਹੈ॥ ੧੩॥

**ਜੁਗਿ ਜੁਗਿ ਸਾਚਾ ਏਕੋ ਦਾਤਾ॥ ਪੂਰੈ ਭਾਗਿ ਗੁਰ ਸਬਦੁ ਪਛਾਤਾ॥**

ਜੁਗਾਂ ਜੁਗਾਂ ਵਿਚ ਇਕ ਸੱਚਾ ਪ੍ਰਭੂ ਹੀ ਸਭ ਦਾ ਦਾਤਾ ਹੈ। ਪੂਰਿਆਂ ਭਾਗਾਂ ਵਾਲੇ ਨੇ ਉਸ ਨੂੰ ਗੁਰਾਂ ਦੇ ਸ਼ਬਦ ਦੁਆਰਾ ਪਛਾਣਿਆ ਹੈ।

**ਸਬਦਿ ਮਿਲੇ ਸੇ ਵਿਛੁੜੇ ਨਾਹੀ ਨਦਰੀ ਸਹਜਿ ਮਿਲਾਈ ਹੇ॥੧੪॥**

(੧) ਜੋ ਗੁਰਾਂ ਦੇ ਸ਼ਬਦ ਵਿਚ ਮਿਲੇ ਹਨ ਉਹ ਮੁੜ ਵਿਛੁੜਦੇ ਨਹੀਂ, ਨਦਰੀ=ਪਰਮਾਤਮਾ ਦੀ ਨਜ਼ਰ ਕਰਕੇ ਸਹਜਿ=ਗਿਆਨ ਵਿਚ ਮਿਲਾਪਤਾ ਹੁੰਦੀ ਹੈ।

(੨) ਜੋ ਸਬਦਿ=ਬ੍ਰਹਮ ਵਿਚ ਇਕ ਵਾਰ ਮਿਲ ਗਏ ਹਨ ਉਹ ਮੁੜ ਵਿਛੁੜਦੇ ਨਹੀਂ ਹਨ, ਕਿਉਂਕਿ ਨਦਰੀ=ਪਰਮਾਤਮਾ ਸੁਭਾਵਕ ਹੀ ਉਹਨਾਂ ਨੂੰ ਆਪਣੇ ਵਿਚ ਮਿਲਾਈ ਰੱਖਦਾ ਹੈ॥ ੧੪॥

**ਹਉਮੈ ਮਾਇਆ ਮੈਲੁ ਕਮਾਇਆ॥ ਮਰਿ ਮਰਿ ਜੰਮਹਿ ਦੂਜਾ ਭਾਇਆ॥**

ਮਾਇਆ ਹੀ ਹੰਗਤਾ ਮਮਤਾ ਕਰਕੇ ਜਿਨ੍ਹਾਂ ਨੇ ਮੈਲੁ=ਪਾਪਾਂ ਕਰਮਾਂ ਨੂੰ ਕੀਤਾ ਹੈ। ਤੇ ਦ੍ਵੈਤ ਭਾਵ ਭਾਇਆ=ਚੰਗਾ ਲੱਗਾ ਹੈ ਉਹ ਮਰ ਮਰ ਕੇ ਜੰਮਦੇ ਹਨ।

**ਬਿਨੁ ਸਤਿਗੁਰ ਸੇਵੇ ਮੁਕਤਿ ਨਾ ਹੋਈ ਮਨਿ ਦੇਖਹੁ ਲਿਵ ਲਾਈ ਹੇ॥੧੫॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਕਿਸੇ ਨੂੰ ਮੋਖ ਪ੍ਰਾਪਤ ਨਹੀਂ ਹੋਈ, ਬੇਸ਼ਕ ਮਨ ਵਿਚ ਲਿਵ ਲਾਈ= ਧਿਆਨ ਲਗਾ ਕੇ ਦੇਖ ਲਓ॥ ੧੫॥

[ਪੰਨਾ ੧੦੪੭]

**ਜੋ ਤਿਸੁ ਭਾਵੈ ਸੋਈ ਕਰਸੀ॥ ਆਪਹੁ ਹੋਆ ਨਾ ਕਿਛੁ ਹੋਸੀ॥**

ਜੋ ਉਸ ਵਾਹਿਗੁਰੂ ਨੂੰ ਭਾਉਂਦਾ ਹੈ ਓਹੀ ਕੁਝ ਕਰਦਾ ਹੈ। ਸਾਥੋਂ ਆਪਣੇ ਆਪ ਨਾ ਕੁਝ ਪਿੱਛੇ ਹੋਇਆ ਹੈ, ਨਾ ਹੀ ਕੁਝ ਅੱਗੇ ਹੋਵੇਗਾ।

**ਨਾਨਕ ਨਾਮੁ ਮਿਲੈ ਵਡਿਆਈ ਦਰਿ ਸਾਚੈ ਪਤਿ ਪਾਈ ਹੇ॥੧੬॥੩॥**

ਗੁਰੂ ਜੀ ਕਥਨ ਕਰਦੇ ਹਨ—ਜਿਸ ਨੂੰ ਸੱਚੇ ਨਾਮ ਦੀ ਵਡਿਆਈ ਮਿਲੀ ਹੈ, ਉਸ ਨੇ ਸੱਚੇ ਦਰਬਾਰ ਵਿਚ ਪਤਿ=ਇੱਜ਼ਤ ਪਾਈ ਹੈ॥ ੧੬॥ ੩॥

## ਮਾਰੂ ਮਹਲਾ ੩॥

**ਜੋ ਆਇਆ ਸੋ ਸਭੁ ਕੋ ਜਾਸੀ॥ ਦੂਜੈ ਭਾਇ ਬਾਧਾ ਜਮ ਫਾਸੀ॥**

ਜੇਹੜਾ ਕੋਈ ਸੰਸਾਰ ਵਿਚ ਆਇਆ ਹੈ ਸੋ ਸਭ ਕਿਸੀ ਨੇ ਚਲਿਆ ਜਾਣਾ ਹੈ। ਦ੍ਵੈਤ ਭਾਵ ਕਰਕੇ ਇਹ

ਜੀਵ ਜਮਾਂ ਦੀ ਫਾਹੀ ਵਿਚ ਬੱਧਾ ਹੋਇਆ ਹੈ।

**ਸਤਿਗੁਰਿ ਰਾਖੇ ਸੇ ਜਨ ਉਬਰੇ ਸਾਚੇ ਸਾਚਿ ਸਮਾਈ ਹੇ॥ ੧॥**

ਜਿਨ੍ਹਾਂ ਦੇ ਰਾਖੇ ਸਤਿਗੁਰੂ ਹੋਏ ਹਨ ਉਹ ਪੁਰਸ਼ ਜਮਾਂ ਤੋ ਬਚੇ ਹਨ, ਉਨ੍ਹਾਂ ਸੱਚਿਆਂ ਦੀ ਸੱਚ ਨਾਮ ਕਰਕੇ ਸੱਚ ਸਰੂਪ ਵਿਚ ਸਮਾਈ ਹੋਈ ਹੈ॥ ੧॥

**ਆਪੇ ਕਰਤਾ ਕਰਿ ਕਰਿ ਵੇਖੈ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ॥**

ਕਰਤਾ ਪੁਰਖ ਆਪ ਹੀ ਸਭਨਾਂ ਨੂੰ ਕਰਿ ਕਰਿ=ਬਣਾ ਕੇ ਵੇਖਦਾ ਹੈ ਕਿ ਕੀ-ਕੀ ਕਰਮ ਕਰਦੇ ਹਨ। ਜਿਸ ਨੂੰ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਓਹੀ ਪੁਰਸ਼ ਲੇਖੇ ਵਿਚ ਪੈਂਦਾ ਹੈ ਅਰਥਾਤ ਪ੍ਰਵਾਨ ਹੁੰਦਾ ਹੈ।

**ਗੁਰਮੁਖਿ ਗਿਆਨੁ ਤਿਸੁ ਸਭੁ ਕਿਛੁ ਸੂਝੈ ਅਗਿਆਨੀ ਅੰਧੁ ਕਮਾਈ ਹੇ॥ ੨॥**

ਗੁਰਾਂ ਦੁਆਰੇ ਜਿਸ ਗੁਰਮੁਖ ਨੂੰ ਸਰੂਪ ਗਿਆਨ ਹੋਇਆ ਹੈ, ਉਸ ਨੂੰ ਭਲਾ ਬੁਰਾ ਸਭ ਕੁਝ ਸੁਝਦਾ ਹੈ, ਤੇ ਅੰਨ੍ਹੇ ਅਗਿਆਨੀ ਪੁਰਸ਼ ਦੀ ਕਮਾਈ ਅੰਨ੍ਹੀ ਹੈ, ਭਾਵ ਵਿਅਰਥ॥ ੨॥

**ਮਨਮੁਖ ਸਹਸਾ ਬੂਝ ਨ ਪਾਈ॥ ਮਰਿ ਮਰਿ ਜੰਮੈ ਜਨਮੁ ਗਵਾਈ॥**

ਮਨਮੁਖ ਦੇ ਮਨ ਵਿਚ ਹਮੇਸ਼ਾ ਸੰਸਾ ਰਹਿੰਦਾ ਹੈ ਇਸ ਕਰਕੇ ਮਨਮੁਖ ਨੇ ਸਰੂਪ ਦੀ ਬੂਝ=ਸਮਝ ਨਹੀਂ ਪਾਈ। ਮਰ ਮਰ ਕੇ ਜੰਮਦਾ ਹੈ ਤੇ ਅਮੋਲਕ ਮਨੁੱਖਾ ਜਨਮ ਨੂੰ ਵਿਅਰਥ ਗਵਾ ਰਿਹਾ ਹੈ।

**ਗੁਰਮੁਖਿ ਨਾਮਿ ਰਤੇ ਸੁਖੁ ਪਾਇਆ ਸਹਜੇ ਸਾਚਿ ਸਮਾਈ ਹੇ॥ ੩॥**

ਗੁਰਮੁਖ ਪੁਰਸ਼ ਨਾਮ ਸਿਮਰਨ ਵਿਚ ਰੱਤੇ ਰਹਿੰਦੇ ਹਨ ਇਸ ਲਈ ਆਤਮ ਸੁਖ ਨੂੰ ਪਾਇਆ ਹੈ ਤੇ ਸੁਭਾਵਕ ਹੀ ਉਹਨਾਂ ਨੇ ਸੱਚ ਸਰੂਪ ਵਿਚ ਸਮਾਈ ਕਰ ਲਈ ਹੈ॥ ੩॥

**ਧੰਧੈ ਧਾਵਤ ਮਨੁ ਭਇਆ ਮਨੂਰਾ॥ ਫਿਰਿ ਹੋਵੈ ਕੰਚਨੁ ਭੇਟੈ ਗੁਰੁ ਪੂਰਾ॥**

ਧੰਦਿਆਂ ਵਿਚ ਦੌੜਦਿਆਂ ਮਨਮੁਖਾਂ ਦਾ ਮਨ ਮਨੂਰਾ=ਲੋਹੇ ਦੀ ਮੈਲ ਵਾਂਗੂ ਕਾਲਾ ਹੋ ਗਿਆ ਹੈ,

ਵਾ:-ਮਨੂਰਾ=ਜੜ੍ਹ ਹੋ ਗਿਆ ਹੈ। ਜੇਕਰ ਪੂਰਾ ਗੁਰੂ ਮਿਲ ਜਾਵੇ ਤਾਂ ਫਿਰ ਕੰਚਨੁ=ਸੋਨੇ ਵਾਂਗੂ ਸ਼ੁਧ ਹੋ ਜਾਂਦਾ ਹੈ।

**ਆਪੇ ਬਖਸਿ ਲਏ ਸੁਖੁ ਪਾਏ ਪੂਰੈ ਸਬਦਿ ਮਿਲਾਈ ਹੇ॥ ੪॥**

ਜੇਕਰ ਗੁਰੂ ਆਪ ਪਿਛਲੇ ਔਗੁਣ ਬਖਸ਼ ਲੈਣ ਤਾਂ ਹੀ ਜਗਿਆਸੂ ਸੁਖ ਪਾਉਂਦਾ ਹੈ, ਗੁਰੂ ਉਸ ਨੂੰ ਬਖਸ਼ਦੇ ਹਨ ਜਿਸ ਨੇ ਪੂਰਿਆਂ ਗੁਰਾਂ ਦੇ ਸ਼ਬਦ ਵਿਚ ਬਿਰਤੀ ਮਿਲਾਈ ਹੈ॥ ੪॥

**ਦੁਰਮਤਿ ਝੂਠੀ ਬੁਰੀ ਬੁਰਿਆਰਿ॥ ਅਉਗਣਿਆਰੀ ਅਉਗਣਿਆਰਿ॥**

ਦੁਰਮਤਿ=ਖੋਟੀ ਬੁੱਧੀ (ਕੁਮਤੀ) ਬੁਰੀ ਹੈ ਇਸ ਵਿਚ ਲਗ ਕੇ ਝੂਠੀ ਇਸਤ੍ਰੀ ਬੁਰਿਆਰਿ=ਬੁਰਿਆਂ ਕਰਮਾਂ ਦਾ ਘਰ ਹੋ ਰਹੀ ਹੈ। ਇਸ ਲੋਕ ਵਿਚ ਔਗੁਣਾਂ ਵਾਲੀ ਅਤੇ ਪ੍ਰਲੋਕ ਵਿਚ ਭੀ ਔਗੁਣਾਂ ਦਾ ਆਰਿ=ਆਲਾ (ਘਰ) ਹੋ ਰਹੀ ਹੈ।

ਅਥਵਾ:-ਇਸ ਔਗੁਣਾਂ ਵਾਲੀ ਕੁਮਤੀ ਨੇ ਜੀਵ ਰੂਪ ਇਸਤਰੀ ਨੂੰ ਭੀ ਔਗੁਣਾਂ ਵਾਲੀ ਕਰ ਦਿਤਾ ਹੈ।

**ਕਚੀ ਮਤਿ ਫੀਕਾ ਮੁਖਿ ਬੋਲੈ ਦੁਰਮਤਿ ਨਾਮੁ ਨ ਪਾਈ ਹੇ॥ ੫॥**

ਕੱਚੀ ਮੱਤ ਵਾਲੀ ਇਸਤ੍ਰੀ ਮੂੰਹੋਂ ਫਿਕੇ ਬਚਨ ਬੋਲਦੀ ਹੈ, ਕਿਉਂਕਿ ਦੁਰਮਤਿ=ਕੁਮਤੀ ਨੇ ਨਾਮ ਜਪਣ ਦੀ ਪ੍ਰੀਤੀ ਅੰਦਰ ਨਹੀਂ ਪਾਈ॥ ੫॥

**ਅਉਗਣਿਆਰੀ ਕੰਤ ਨ ਭਾਵੈ॥ ਮਨ ਕੀ ਜੂਠੀ ਜੂਠੁ ਕਮਾਵੈ॥**

ਔਗੁਣਾਂ ਵਾਲੀ ਜੀਵ ਰੂਪ ਇਸਤ੍ਰੀ ਆਪਣੇ ਪਤੀ ਪਰਮਾਤਮਾ ਨੂੰ ਭਾਂਵਦੀ ਨਹੀਂ ਹੈ। ਮਨ ਦੀ ਜੂਠੀ=ਅਪਵਿੱਤਰ ਹੈ ਤੇ ਤਨ ਕਰਕੇ ਭੀ ਜੂਠੁ=ਅਪਵਿੱਤਰ ਕਰਮਾਂ ਨੂੰ ਕਮਾਉਂਦੀ ਹੈ।

**ਪਿਰ ਕਾ ਸਾਉ ਨ ਜਾਣੈ ਮੂਰਖਿ ਬਿਨੁ ਗੁਰ ਬੂਝ ਨ ਪਾਈ ਹੇ॥ ੬॥**

ਉਹ ਮੂਰਖ ਇਸਤ੍ਰੀ ਪਤੀ ਪਰਮਾਤਮਾ ਦੇ ਸਾਉ=ਸੁਆਦ, ਵਾ:-ਪਰਯੋਜਨ ਨੂੰ ਜਾਣਦੀਂ ਨਹੀਂ ਹੈ, ਕਿਉਂਕਿ ਗੁਰੂ ਤੋਂ ਬਿਨਾਂ ਹੋਣ ਕਰਕੇ ਉਸ ਨੇ ਕੁਝ ਬੂਝ=ਸਮਝ ਨਹੀਂ ਪਾਈ॥ ੬॥

**ਦੁਰਮਤਿ ਖੋਟੀ ਖੋਟੁ ਕਮਾਵੈ॥ ਸੀਗਾਰੁ ਕਰੇ ਪਿਰ ਖਸਮ ਨ ਭਾਵੈ॥**

ਦੁਰ ਮਤਿ=ਖੋਟੀ ਮਤ ਕਰਕੇ ਖੋਟੀ ਇਸਤ੍ਰੀ ਦਿਲੋਂ ਖੋਟਿਆਂ ਹੀ ਕਰਮਾਂ ਨੂੰ ਕਮਾਉਂਦੀ ਹੈ। ਭਾਵੇਂ ਉਹ ਸ਼ਕਾਮ ਕਰਮਾਂ ਰੂਪ ਸ਼ਿੰਗਾਰਾਂ ਨੂੰ ਕਰਦੀ ਹੈ ਪਰ ਪਿਆਰੇ ਪਤੀ ਪਰਮਾਤਮਾ ਨੂੰ ਭਾਉਂਦੀ ਨਹੀਂ ਹੈ।

**ਗੁਣਵੰਤੀ ਸਦਾ ਪਿਰੁ ਰਾਵੈ ਸਤਿਗੁਰਿ ਮੇਲਿ ਮਿਲਾਈ ਹੇ॥ ੭॥**

ਗੁਣ ਵੰਤੀ=ਸ਼ੁਭ ਗੁਣਾਂ ਵਾਲੀ ਇਸਤ੍ਰੀ ਸਦਾ ਹੀ ਪਤੀ ਦਾ ਅਨੰਦ ਰਾਵੈ=ਭੋਗਦੀ ਹੈ, ਕਿਉਂਕਿ ਉਸ ਨੇ ਆਪਣੀ ਬੁੱਧੀ ਸਤਿਗੁਰਾਂ ਦੇ ਮੇਲ ਵਿਚ ਮਿਲਾਈ ਹੋਈ ਹੈ॥ ੭॥

**ਆਪੇ ਹੁਕਮੁ ਕਰੇ ਸਭੁ ਵੇਖੈ॥ ਇਕਨਾ ਬਖਸਿ ਲਏ ਧੁਰਿ ਲੇਖੈ॥**

ਪਰਮੇਸ਼ਰ ਆਪ ਹੀ ਸਭ ਦੇ ਕਰਮ ਵੇਖ ਕੇ ਫਲ ਦੇਣੇ ਦਾ ਹੁਕਮ ਕਰਦਾ ਹੈ। ਅਤੇ ਇਕਨਾਂ ਨੂੰ ਧੁਰ ਦੇ ਲੇਖੇ ਅਨੁਸਾਰ ਆਪ ਹੀ ਬਖਸ਼ ਲੈਂਦਾ ਹੈ।

**ਅਨਦਿਨੁ ਨਾਮਿ ਰਤੇ ਸਚੁ ਪਾਇਆ ਆਪੇ ਮੇਲਿ ਮਿਲਾਈ ਹੇ॥ ੮॥**

ਜੇਹੜੇ ਰਾਤ ਦਿਨ ਨਾਮ ਸਿਮਰਨ ਵਿਚ ਰੱਤੇ ਰਹਿੰਦੇ ਹਨ ਉਨ੍ਹਾਂ ਨੇ ਸਚੁ=ਸੁਖ ਪਾਇਆ ਹੈ, ਉਨ੍ਹਾਂ ਨੂੰ ਪਰਮੇਸ਼ਰ ਆਪ ਹੀ ਆਪਣੇ ਮੇਲ ਵਿਚ ਮਿਲਾਉਂਦਾ ਹੈ॥ ੮॥

**ਹਉਮੈ ਧਾਤੁ ਮੋਹ ਰਸਿ ਲਾਈ॥ ਗੁਰਮੁਖਿ ਲਿਵ ਸਾਚੀ ਸਹਜਿ ਸਮਾਈ॥**

ਧਾਤੁ=ਮਾਇਆ ਨੇ ਮਨਮੁਖਾਂ ਨੂੰ ਹੰਗਤਾ ਮਮਤਾ, ਸਬੰਧੀਆਂ ਦਾ ਮੋਹ ਤੇ ਰਸਾਂ ਦੀ ਪ੍ਰੀਤੀ ਲਗਾਈ ਹੋਈ ਹੈ।

ਅਥਵਾ:-ਮਨਮੁਖਾਂ ਨੇ ਹੰਗਤਾ ਮਮਤਾ, ਧਾਤੁ=ਮਾਇਆ ਮੋਹ ਵਿਚ ਅਤੇ ਸੰਸਾਰਕ ਵਿਸ਼ੇ ਰਸਾਂ ਵਿਚ ਬੁੱਧੀ ਲਗਾਈ ਹੋਈ ਹੈ।

ਗੁਰਮੁਖਾਂ ਦੀ ਲਿਵ ਸੱਚੀ ਹੈ ਇਸ ਲਈ ਉਨ੍ਹਾਂ ਦੀ ਸਹਜ ਪਦ ਵਿਚ ਸਮਾਈ ਹੋਈ ਹੈ) ਜਾਂ ਸਹਜਿ= ਗਿਆਨ ਵਿਚ ਸਮਾਉਣ ਕਰਕੇ ਗੁਰਮੁਖਾਂ ਦੀ ਲਿਵ ਸੱਚੀ ਹੈ।

**ਆਪੇ ਮੇਲੈ ਆਪੇ ਕਰਿ ਵੇਖੈ ਬਿਨੁ ਸਤਿਗੁਰ ਬੂਝ ਨ ਪਾਈ ਹੇ॥ ੯॥**

ਆਪ ਜਗਤ ਨੂੰ ਉਤਪਤ ਕਰਦਾ ਹੈ, ਆਪ ਹੀ ਵੇਖੈ=ਪਾਲਦਾ ਹੈ, ਵਾ:-ਜੀਵਾਂ ਦੇ ਕਰਮ ਵੇਖਦਾ ਹੈ ਅੰਤ ਨੂੰ ਫੇਰ ਆਪਣੇ ਵਿਚ ਹੀ ਮੇਲ ਲੈਂਦਾ ਹੈ। ਪਰ ਇਹ ਬੂਝ=ਸਮਝ ਸਤਿਗੁਰਾਂ ਤੋਂ ਬਿਨਾਂ ਕਿਸੇ ਨੇ ਨਹੀਂ ਪਾਈ॥ ੯॥

**ਇਕਿ ਸਬਦੁ ਵੀਚਾਰਿ ਸਦਾ ਜਨ ਜਾਗੇ॥**
**ਇਕਿ ਮਾਇਆ ਮੋਹਿ ਸੋਇ ਰਹੇ ਅਭਾਗੇ॥**

ਇਕ ਗੁਰਮੁਖ ਜਨ ਗੁਰ ਸ਼ਬਦ ਨੂੰ ਵੀਚਾਰ ਕੇ ਸਦਾ ਹੀ ਗਿਆਨ ਜਾਗ੍ਰਤ ਵਿਚ ਜਾਗਦੇ ਰਹਿੰਦੇ ਹਨ। ਅਤੇ ਇਕ ਅਭਾਗੇ=ਖੋਟਿਆਂ ਭਾਗਾਂ ਵਾਲੇ ਮਨਮੁਖ ਮਾਇਆ ਦੇ ਮੋਹ ਵਿਚ ਸਉਂ ਰਹੇ ਹਨ।

**ਆਪੇ ਕਰੇ ਕਰਾਏ ਆਪੇ ਹੋਰੁ ਕਰਣਾ ਕਿਛੂ ਨ ਜਾਈ ਹੇ॥ ੧੦॥**

ਉਹ ਪਰਮੇਸ਼ਰ ਆਪ ਜੀਵਾਂ ਨੂੰ ਪੈਦਾ ਕਰਦਾ ਹੈ ਫੇਰ ਆਪ ਹੀ ਜੀਵਾਂ ਤੋਂ ਕਰਮ ਕਰਾਉਂਦਾ ਹੈ, ਹਰ ਆਪਣੇ ਆਪ ਤੋਂ ਕੁਝ ਭੀ ਨਹੀਂ ਕੀਤਾ ਜਾਂਦਾ॥ ੧੦॥

**ਕਾਲੁ ਮਾਰਿ ਗੁਰ ਸਬਦਿ ਨਿਵਾਰੇ॥ ਹਰਿ ਕਾ ਨਾਮੁ ਰਖੈ ਉਰ ਧਾਰੇ॥**

ਜਿਨ੍ਹਾਂ ਗੁਰ ਸ਼ਬਦੀਆਂ ਨੇ ਹਰੀ ਦਾ ਨਾਮ ਹਿਰਦੇ ਵਿਚ ਧਾਰ ਰਖਿਆ ਹੈ, ਉਹਨਾਂ ਨੇ ਕਾਲ ਨੂੰ ਮਾਰ ਕੇ ਨਵਿਰਤ ਕਰ ਦਿਤਾ ਹੈ, ਭਾਵ ਆਪਣੇ ਤੋਂ ਦੂਰ ਕਰ ਦਿਤਾ ਹੈ।

**ਸਤਿਗੁਰ ਸੇਵਾ ਤੇ ਸੁਖੁ ਪਾਇਆ ਹਰਿ ਕੈ ਨਾਮਿ ਸਮਾਈ ਹੇ॥ ੧੧॥**

ਉਹਨਾਂ ਨੇ ਸਤਿਗੁਰਾਂ ਦੀ ਸੇਵਾ ਤੋਂ ਆਤਮ ਸੁਖ ਪਾਇਆ ਹੈ ਅਤੇ ਹਰੀ ਦੇ ਨਾਮ ਸਿਮਰਨ ਵਿਚ ਸਮਾਈ ਕੀਤੀ ਹੈ॥ ੧੧॥

**ਦੂਜੈ ਭਾਇ ਫਿਰੈ ਦੇਵਾਨੀ॥ ਮਾਇਆ ਮੋਹਿ ਦੁਖ ਮਾਹਿ ਸਮਾਨੀ॥**

ਦ੍ਵੈਤ ਭਾਵ ਕਰਕੇ ਸਾਰੀ ਦੁਨੀਆਂ ਦਿਵਾਨੀ ਹੋਈ ਫਿਰਦੀ ਹੈ। ਤੇ ਮਾਇਆ ਦੇ ਮੋਹ ਕਰਕੇ ਦੁੱਖ ਵਿਚ ਸਮਾਈ ਹੋਈ ਹੈ।

**ਬਹੁਤੇ ਭੇਖ ਕਰੈ ਨਹ ਪਾਏ ਬਿਨੁ ਸਤਿਗੁਰ ਸੁਖੁ ਨ ਪਾਈ ਹੇ॥ ੧੨॥**

ਬਹੁਤਿਆਂ ਭੇਖਾਂ ਕਰਕੇ ਪਰਮੇਸ਼ਰ ਨੂੰ ਕੋਈ ਨਹੀਂ ਪਾਉਂਦਾ ਅਤੇ ਸਤਿਗੁਰਾਂ ਤੋਂ ਬਿਨਾਂ ਇਹ ਜੀਵ ਇਸਤ੍ਰੀ ਸੁਖ ਨੂੰ ਨਹੀਂ ਪਾਉਂਦੀ॥ ੧੨॥

**ਕਿਸ ਨੋ ਕਹੀਐ ਜਾ ਆਪਿ ਕਰਾਏ॥ ਜਿਤੁ ਭਾਵੈ ਤਿਤੁ ਰਾਹਿ ਚਲਾਏ॥**

ਦੋਸ਼ ਦੀ ਗੱਲ ਕਿਸ ਨੂੰ ਕਹੀਏ ਜਦ ਕਿ ਉਹ ਪ੍ਰਭੂ ਆਪ ਹੀ ਸਭ ਕੁਝ ਕਰਾਉਂਦਾ ਹੈ। ਜਿਧਰ ਚਾਹੁੰਦਾ ਹੈ ਓਸੇ ਰਾਹੇ ਤੋਰਦਾ ਹੈ।

**ਆਪੇ ਮਿਹਰਵਾਨੁ ਸੁਖਦਾਤਾ ਜਿਉ ਭਾਵੈ ਤਿਵੈ ਚਲਾਈ ਹੇ॥ ੧੩॥**

ਉਹ ਮੇਹਰਵਾਨ ਪਰਮਾਤਮਾ ਆਪ ਹੀ ਸੁਖਾਂ ਦਾ ਦਾਤਾ ਹੈ, ਜਿਉ ਭਾਵੈ=ਜਿਵੇਂ ਚਾਹੁੰਦਾ ਹੈ ਤਿਵੇਂ ਜੀਵਾਂ ਨੂੰ ਤੋਰਦਾ ਹੈ॥ ੧੩॥

## ਆਪੇ ਕਰਤਾ ਆਪੇ ਭੁਗਤਾ॥ ਆਪੇ ਸੰਜਮੁ ਆਪੇ ਜੁਗਤਾ॥

ਆਪ ਹੀ ਕਰਮਾਂ ਨੂੰ ਕਰਦਾ ਹੈ, ਆਪ ਹੀ ਉਹਨਾਂ ਕਰਮਾਂ ਦਾ ਫਲ ਭੋਗਦਾ ਹੈ। ਆਪ ਹੀ ਸੰਜਮੁ=ਸੰਕੋਚ ਨਾਲ ਰਹਿੰਦਾ ਹੈ, ਆਪ ਹੀ ਸਭ ਨਾਲ ਜੁਗਤਾ=ਜੁੜਿਆ ਹੋਇਆ ਹੈ।

## ਆਪੇ ਨਿਰਮਲੁ ਮਿਹਰਵਾਨੁ ਮਧੁਸੂਦਨੁ
## ਜਿਸ ਦਾ ਹੁਕਮੁ ਨ ਮੇਟਿਆ ਜਾਈ ਹੇ॥ ੧੪॥

ਉਹ ਮੇਹਰਵਾਨ ਮਧ ਸੂਦਨ ਪਰਮਾਤਮਾ ਆਪ ਹੀ ਨਿਰਮਲ ਸਰੂਪ ਹੈ ਜਿਸ ਦਾ ਹੁਕਮ ਮੇਟਿਆ ਨਹੀਂ ਜਾਂਦਾ॥ ੧੪॥

## ਸੇ ਵਡਭਾਗੀ ਜਿਨੀ ਏਕੋ ਜਾਤਾ॥
## ਘਟਿ ਘਟਿ ਵਸਿ ਰਹਿਆ ਜਗਜੀਵਨੁ ਦਾਤਾ॥

ਉਹ ਵੱਡਿਆਂ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਇਕ ਪ੍ਰਭੂ ਨੂੰ ਜਾਣ ਲਿਆ ਹੈ ਅਤੇ ਇਸ ਤਰ੍ਹਾਂ ਨਿਸਚੇ ਕਰ ਲਿਆ ਹੈ ਕਿ ਉਹ ਜਗਜੀਵਨ ਦਾਤਾ ਪਰਮੇਸ਼ਰ ਹੀ ਸਾਰਿਆਂ ਘਟਾਂ ਘਟਾਂ ਵਿਚ ਵਸ ਰਿਹਾ ਹੈ।

[ਪੰਨਾ ੧੦੪੮]

## ਇਕ ਥੈ ਗੁਪਤੁ ਪਰਗਟੁ ਹੈ ਆਪੇ ਗੁਰਮੁਖਿ ਭ੍ਰਮੁ ਭਉ ਜਾਈ ਹੇ॥ ੧੫॥

ਇਕ ਥਾਂ 'ਤੇ ਗੁਪਤ ਹੈ ਤੇ ਇਕ ਥਾਂ 'ਤੇ ਆਪ ਹੀ ਪ੍ਰਗਟ ਹੈ, ਭਾਵ ਮਨਮੁਖਾਂ ਨੂੰ ਗੁਪਤ ਹੈ ਗੁਰਮੁਖਾਂ ਨੂੰ ਪ੍ਰਗਟ ਹੈ, ਗੁਰਮੁਖਿ=ਗੁਰਾਂ ਦੁਆਰੇ ਇਸ ਤਰ੍ਹਾਂ ਨਿਸਚੇ ਕਰੇ ਤਾਂ ਭਰਮ ਤੇ ਭਉ=ਡਰ ਮਿਟ ਜਾਂਦਾ ਹੈ॥ ੧੫॥

## ਗੁਰਮੁਖਿ ਹਰਿ ਜੀਉ ਏਕੋ ਜਾਤਾ॥ ਅੰਤਰਿ ਨਾਮੁ ਸਬਦਿ ਪਛਾਤਾ॥

ਗੁਰਮੁਖਾਂ ਨੇ ਗੁਰਾਂ ਦੁਆਰੇ ਇਕ ਹਰਿ ਜੀਉ ਨੂੰ ਜਾਣ ਲਿਆ ਹੈ। ਹਿਰਦੇ ਅੰਦਰ ਨਾਮ ਸਿਮਰਨ ਕਰਕੇ ਸਬਦਿ=ਬ੍ਰਹਮ ਨੂੰ ਪਛਾਣ ਲਿਆ ਹੈ।

## ਜਿਸੁ ਤੂ ਦੇਹਿ ਸੋਈ ਜਨੁ ਪਾਏ ਨਾਨਕ ਨਾਮਿ ਵਡਾਈ ਹੇ॥ ੧੬॥ ੪॥

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਜਿਸ ਨੂੰ ਤੂੰ ਦੇਂਦਾ ਹੈਂ ਓਹੀ ਗੁਰਮੁਖ ਜਨ ਨਾਮ ਸਿਮਰਨ ਦੀ ਵਡਿਆਈ ਨੂੰ ਪਾਂਦਾ ਹੈ॥ ੧੬॥ ੪॥

## ਮਾਰੂ ਮਹਲਾ ੩॥

## ਸਚੁ ਸਾਲਾਹੀ ਗਹਿਰ ਗੰਭੀਰੈ॥ ਸਭੁ ਜਗੁ ਹੈ ਤਿਸ ਹੀ ਕੈ ਚੀਰੈ॥

ਉਹ ਗਹਿਰ ਗੰਭੀਰ ਸੱਚਾ ਪ੍ਰਭੂ ਸਾਲਾਹੀ=ਸਲਾਹੁਣੇ ਜੋਗ ਹੈ। ਸਾਰਾ ਜਗਤ ਓਸੇ ਦੇ ਚੀਰੈ=ਦਫਤ੍ਰ, ਵਾ:-ਹਦ ਅੰਦਰ, ਵਾ-ਹੁਕਮ ਅੰਦਰ ਹੈ।

## ਸਭਿ ਘਟ ਭੋਗਵੈ ਸਦਾ ਦਿਨੁ ਰਾਤੀ ਆਪੇ ਸੂਖ ਨਿਵਾਸੀ ਹੇ॥ ੧॥

ਸਾਰਿਆਂ ਘਟਾਂ ਵਿਚ ਨਿਵਾਸ ਕਰਕੇ ਦਿਨ ਰਾਤ ਸਦਾ ਹੀ ਪਦਾਰਥਾਂ ਨੂੰ ਭੋਗ ਰਿਹਾ ਹੈ, ਪੁਨਾ ਆਪ

ਹੀ ਸੁਖਾਂ ਵਿਚ ਨਿਵਾਸ ਕਰਦਾ ਹੈ॥ ੧॥

**ਸਚਾ ਸਾਹਿਬੁ ਸਚੀ ਨਾਈ॥ ਗੁਰ ਪਰਸਾਦੀ ਮੰਨਿ ਵਸਾਈ॥**

ਉਹ ਸਾਹਿਬ ਸੱਚਾ ਹੈ ਉਸ ਦੀ ਨਾਈ=ਵਡਿਆਈ ਭੀ ਸੱਚੀ ਹੈ। ਗੁਰਾਂ ਦੀ ਕ੍ਰਿਪਾ ਦੁਆਰੇ ਉਸ ਦੀ ਪ੍ਰੀਤੀ ਮਨ ਵਿਚ ਵਸਾਈ ਹੈ।

**ਆਪੇ ਆਇ ਵਸਿਆ ਘਟ ਅੰਤਰਿ ਤੂਟੀ ਜਮ ਕੀ ਫਾਸੀ ਹੇ॥ ੨॥**

ਆਪ ਹੀ ਜਿਸ ਦੇ ਘਟ ਅੰਦਰ ਆ ਕੇ ਵਸਿਆ ਹੈ, ਉਸ ਦੇ ਗਲ 'ਚੋਂ ਜਮਾਂ ਦੀ ਫਾਹੀ ਟੁਟ ਗਈ ਹੈ॥ ੨॥ *ਪ੍ਰਸ਼ਨ-*

**ਕਿਸੁ ਸੇਵੀ ਤੈ ਕਿਸੁ ਸਾਲਾਹੀ॥ ਸਤਿਗੁਰ ਸੇਵੀ ਸਬਦਿ ਸਾਲਾਹੀ॥**

ਕਿਸ ਦੀ ਸੇਵਾ ਕਰਾਂ? ਅਤੇ ਕਿਸ ਦੀ ਸ਼ਲਾਘਾ ਕਰਾਂ? *ਉੱਤਰ:-*

ਸਤਿਗੁਰਾਂ ਦੀ ਸੇਵਾ ਕਰ ਅਤੇ ਸਬਦਿ=ਬ੍ਰਹਮ ਦੀ ਸ਼ਲਾਘਾ ਕਰ।

**ਸਚੈ ਸਬਦਿ ਸਦਾ ਮਤਿ ਊਤਮ ਅੰਤਰਿ ਕਮਲੁ ਪ੍ਰਗਾਸੀ ਹੇ॥ ੩॥**

ਸੱਚੇ ਗੁਰਾਂ ਦੇ ਸ਼ਬਦ ਕਰਕੇ ਹਮੇਸ਼ਾਂ ਬੁੱਧੀ ਉੱਤਮ (ਚੰਗੀ) ਰਹਿੰਦੀ ਹੈ ਅਤੇ ਅੰਦਰੋਂ ਹਿਰਦਾ ਕੌਲ ਪ੍ਰਗਾਸੀ=ਖਿੜਿਆ ਰਹਿੰਦਾ ਹੈ॥ ੩॥

**ਦੇਹੀ ਕਾਚੀ ਕਾਗਦ ਮਿਕਦਾਰਾ॥ ਬੂੰਦ ਪਵੈ ਬਿਨਸੈ ਢਹਤ ਨ ਲਾਗੈ ਬਾਰਾ॥**

ਏਹ ਦੇਹੀ ਕਾਗਦ ਦੇ ਮਿਕਦਾਰਾ=ਸਮਾਨ ਕੱਚੀ ਹੈ। ਜਿਵੇਂ ਪਾਣੀ ਦੀ ਬੂੰਦ ਪੈਂਦਿਆਂ ਕਾਗਦੇ ਬਿਨਸ ਜਾਂਦਾ ਹੈ, ਤਿਵੇਂ ਇਸ ਦੇਹ ਦੇ ਢੈਹਦਿਆਂ ਕੋਈ ਬਾਰਾ=ਦੇਰ ਨਹੀਂ ਲਗਦੀ।

**ਕੰਚਨ ਕਾਇਆ ਗੁਰਮੁਖਿ ਬੂਝੈ ਜਿਸੁ ਅੰਤਰਿ ਨਾਮੁ ਨਿਵਾਸੀ ਹੇ॥ ੪॥**

ਜਿਸ ਨੂੰ ਗੁਰਾਂ ਦੁਆਰੇ ਚੰਗੀ ਬੂਝੈ=ਸਮਝ ਪ੍ਰਾਪਤ ਹੋਈ ਹੈ ਤੇ ਜਿਸ ਦੇ ਅੰਦਰ ਨਾਮ ਸਿਮਰਨ ਵਸਿਆ ਹੈ ਉਸ ਦੀ ਕਾਇਆ=ਬੁੱਧੀ, ਕੰਚਨ=ਸੋਨੇ ਵਾਂਗੂ ਸ਼ੁਧ ਹੈ॥ ੪॥

**ਸਚਾ ਚਉਕਾ ਸੁਰਤਿ ਕੀ ਕਾਰਾ॥ ਹਰਿ ਨਾਮੁ ਭੋਜਨੁ ਸਚੁ ਆਧਾਰਾ॥**

ਉਹ ਅੰਤਹਕਰਣ ਰੂਪੀ ਚੌਂਕਾ ਸਚਾ=ਸੁੱਚਾ ਹੈ ਜਿਸ ਉਤੇ ਸੁਰਤਿ=ਗਿਆਤ ਦੀਆਂ ਕਾਰਾ=ਲਕੀਰਾਂ ਹਨ ਅਤੇ ਸੱਚੇ ਹਰੀ ਨਾਮ ਭੋਜਨ ਦਾ ਆਧਾਰਾ=ਆਸਰਾ ਗ੍ਰਹਿਣ ਕੀਤਾ ਹੈ।

**ਸਦਾ ਤ੍ਰਿਪਤਿ ਪਵਿਤ੍ਰੁ ਹੈ ਪਾਵਨੁ ਜਿਤੁ ਘਟਿ ਹਰਿ ਨਾਮੁ ਨਿਵਾਸੀ ਹੇ॥ ੫॥**

ਉਹ ਸਦੀਵ ਕਾਲ ਤ੍ਰਿਪਤ ਹੈ ਤੇ ਪਵਿੱਤ੍ਰ ਤੋਂ ਪਵਿੱਤ੍ਰ ਹੈ, ਵਾ:-ਆਪ ਪਵਿੱਤਰ ਹੈ ਹੋਰਨਾਂ ਨੂੰ ਪਾਵਨੁ=ਪਵਿੱਤਰ ਕਰਨ ਵਾਲਾ ਹੈ ਜਿਸ ਦੇ ਘਟਿ=ਹਿਰਦੇ ਵਿਚ ਹਰੀ ਨਾਮ ਦਾ ਨਿਵਾਸ ਹੈ॥ ੫॥

**ਹਉ ਤਿਨ ਬਲਿਹਾਰੀ ਜੋ ਸਾਚੈ ਲਾਗੇ॥ ਹਰਿ ਗੁਣ ਗਾਵਹਿ ਅਨਦਿਨੁ ਜਾਗੇ॥**

ਜੋ ਸੱਚ ਨਾਮ ਵਿਚ ਲਗੇ ਹਨ ਅਤੇ ਰਾਤ ਦਿਨ ਜਾਗਦੇ ਹੋਏ ਹਰੀ ਗੁਣਾਂ ਨੂੰ ਗਾਉਂਦੇ ਹਨ ਹਉ=ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ।

**ਸਾਚਾ ਸੂਖੁ ਸਦਾ ਤਿਨ ਅੰਤਰਿ ਰਸਨਾ ਹਰਿ ਰਸਿ ਰਾਸੀ ਹੇ॥ ੬॥**

ਉਹਨਾਂ ਦੇ ਅੰਦਰ ਸਦੀਵ ਕਾਲ ਸੱਚਾ ਸੁਖ ਪ੍ਰਾਪਤ ਹੋਇਆ ਹੈ, ਜਿਨ੍ਹਾਂ ਦੀ ਰਸਨਾ ਹਰੀ ਨਾਮ ਰਸ ਵਿਚ ਰਾਸੀ=ਤਦਾਕਾਰ ਹੋਈ ਹੈ॥ ੬॥

**ਹਰਿ ਨਾਮੁ ਚੇਤਾ ਅਵਰੁ ਨ ਪੂਜਾ॥ ਏਕੋ ਸੇਵੀ ਅਵਰੁ ਨ ਦੂਜਾ॥**

ਹਰੀ ਨਾਮ ਨੂੰ ਚੇਤਾ=ਸਿਮਰਦਾ ਹਾਂ, ਹੋਰ ਕਿਸੇ ਦੀ ਪੂਜਾ ਨਹੀਂ ਕਰਦਾ। ਇਕ ਦੀ ਸੇਵਾ ਕਰਦਾ ਹਾਂ, ਹੋਰ ਕਿਸੇ ਦੂਜੇ ਦੀ ਸੇਵਾ ਨਹੀਂ ਕਰਦਾ।

**ਪੂਰੈ ਗੁਰਿ ਸਭੁ ਸਚੁ ਦਿਖਾਇਆ ਸਚੈ ਨਾਮਿ ਨਿਵਾਸੀ ਹੇ॥ ੬॥**

ਪੂਰਿਆਂ ਗੁਰਾਂ ਨੇ ਸਾਰਿਆਂ ਵਿਚ ਸੱਚਾ ਸਰੂਪ ਦਿਖਾਇਆ ਹੈ, ਇਸ ਕਰਕੇ ਸੱਚੇ ਨਾਮ ਵਿਚ ਨਿਵਾਸ ਕਰਨ ਵਾਲੇ ਹੋਏ ਹਾਂ॥ ੭॥

**ਭ੍ਰਮਿ ਭ੍ਰਮਿ ਜੋਨੀ ਫਿਰਿ ਫਿਰਿ ਆਇਆ॥**
**ਆਪਿ ਭੂਲਾ ਜਾ ਖਸਮਿ ਭੁਲਾਇਆ॥**

ਇਹ ਜੀਵ ਅਨੇਕਾਂ ਜੂਨੀਆਂ ਵਿਚ ਭ੍ਰਮਿ ਭ੍ਰਮਿ=ਫਿਰ ਫਿਰ ਕੇ, ਫਿਰਿ ਫਿਰਿ=ਮੁੜ ਘਿੜ ਕੇ ਮਨੁੱਖ ਜਨਮ ਵਿਚ ਆਇਆ ਹੈ। ਇਹ ਜੀਵ ਆਪੇ ਭੁਲਾ ਹੈ ਜਾਂ ਖਸਮਿ=ਪਰਮਾਤਮਾ ਨੇ ਭੁਲਾਇਆ ਹੈ?

*ਉੱਤਰ:*-ਜੇ ਆਪਣੇ ਆਪ ਭੁੱਲਾ ਹੈ ਤਾਂ ਭੀ ਕਰਮਾਂ ਅਨੁਸਾਰ, ਜੇ ਪਰਮੇਸ਼ਰ ਨੇ ਭੁਲਾਇਆ ਹੈ ਤਾਂ ਭੀ ਕਰਮਾਂ ਦੇ ਅਨੁਸਾਰ।

**ਹਰਿ ਜੀਉ ਮਿਲੈ ਤਾ ਗੁਰਮੁਖਿ ਬੂਝੈ ਚੀਨੈ ਸਬਦੁ ਅਬਿਨਾਸੀ ਹੇ॥ ੮॥**

ਜਾਂ ਗੁਰਮੁਖਿ=ਗੁਰਾਂ ਦੁਆਰੇ ਬੁਝੇ ਤਾਂ ਜੀਵ ਨੂੰ ਹਰੀ ਨਾਮ ਮਿਲਦਾ ਹੈ, ਫੇਰ ਅਬਿਨਾਸੀ ਸਬਦੁ=ਬ੍ਰਹਮ ਨੂੰ ਚੀਨੈ=ਜਾਣ ਲੈਂਦਾ ਹੈ॥ ੮॥

**ਕਾਮਿ ਕ੍ਰੋਧਿ ਭਰੇ ਹਮ ਅਪਰਾਧੀ॥**

ਕਾਮ, ਕ੍ਰੋਧ ਆਦਿਕਾਂ ਨਾਲ ਭਰੇ ਹੋਏ ਅਸੀਂ ਗੁਨਾਹਗਾਰ ਹੋ ਰਹੇ ਹਾਂ।

**ਕਿਆ ਮੁਹੁ ਲੈ ਬੋਲਹ ਨਾ ਹਮ ਗੁਣ ਨ ਸੇਵਾ ਸਾਧੀ॥**

ਕੀ ਮੂੰਹ ਲੈ ਕੇ ਬੋਲਣਾ ਕਰੀਏ, ਨਾ ਸਾਡੇ ਵਿਚ ਗੁਣ ਹੈ ਨਾ ਹੀ ਅਸਾਂ ਨੇ ਸਤਸੰਗਤ ਦੀ ਸੇਵਾ ਸਾਧੀ=ਕੀਤੀ ਹੈ।

**ਡੁਬਦੇ ਪਾਥਰ ਮੇਲਿ ਲੈਹੁ ਤੁਮ ਆਪੇ ਸਾਚੁ ਨਾਮੁ ਅਬਿਨਾਸੀ ਹੇ॥ ੯॥**

ਹੇ ਅਬਿਨਾਸੀ ਪ੍ਰਭੂ ! ਅਸੀਂ ਪੱਥਰਾਂ ਵਾਂਗੂ ਡੁਬ ਰਹੇ ਹਾਂ, ਤੁਸੀਂ ਸੱਚਾ ਨਾਮ ਦੇ ਕੇ ਆਪਣੇ ਨਾਲ ਮੇਲ ਲੈਣਾ ਕਰੋ॥ ੯॥

**ਨਾ ਕੋਈ ਕਰੇ ਨ ਕਰਣੈ ਜੋਗਾ॥ ਆਪੇ ਕਰਹਿ ਕਰਾਵਹਿ ਸੁ ਹੋਇਗਾ॥**

ਤੇਰੇ ਹੁਕਮ ਤੋਂ ਬਿਨਾਂ ਨਾ ਕੋਈ ਅਗੇ ਕਰੇਗਾ, ਨਾ ਹੀ ਹੁਣ ਕੁਝ ਕਰਨੇ ਜੋਗ ਹੈ। ਤੂੰ ਆਪ ਹੀ ਸਭ ਕੁਝ

ਕਰਦਾ ਹੈਂ, ਸਾਡੇ ਪਾਸੋਂ ਜੋ ਤੂੰ ਕਰਾਵੇਂਗਾ ਓਹੀ ਕੁਝ ਹੋਵੇਗਾ।

**ਆਪੇ ਬਖਸਿ ਲੈਹਿ ਸੁਖੁ ਪਾਏ ਸਦ ਹੀ ਨਾਮਿ ਨਿਵਾਸੀ ਹੇ॥ ੧੦॥**

ਜਿਸ ਨੂੰ ਤੂੰ ਆਪ ਬਖਸ਼ ਲੈਂਦਾ ਹੈਂ, ਉਹ ਸਦਾ ਹੀ ਨਾਮ ਦਾ ਨਿਵਾਸੀ ਹੋ ਕੇ ਸੁਖ ਨੂੰ ਪਾਉਂਦਾ ਹੈ॥ ੧੦॥

**ਇਹੁ ਤਨੁ ਧਰਤੀ ਸਬਦੁ ਬੀਜਿ ਅਪਾਰਾ॥ ਹਰਿ ਸਾਚੇ ਸੇਤੀ ਵਣਜੁ ਵਾਪਾਰਾ॥**

ਇਸ ਸਰੀਰ ਰੂਪ ਧਰਤੀ ਵਿਚ ਜਿਨ੍ਹਾਂ ਨੇ ਅਪਾਰ ਪ੍ਰਭੂ ਦੀ ਪ੍ਰਾਪਤੀ ਕਰਨ ਵਾਲਾ ਸ਼ਬਦ ਰੂਪੀ ਅਪਾਰ ਬੀਜ ਬੀਜਿਆ ਹੈ। ਉਹਨਾਂ ਨੇ ਸੱਚੇ ਹਰੀ ਨਾਲ ਹੀ ਵਣਜ ਵਪਾਰ ਕੀਤਾ ਹੈ।

**ਸਚੁ ਧਨੁ ਜੰਮਿਆ ਤੋਟਿ ਨ ਆਵੈ ਅੰਤਰਿ ਨਾਮੁ ਨਿਵਾਸੀ ਹੇ॥ ੧੧॥**

ਜਿਨ੍ਹਾਂ ਦੇ ਅੰਤਹਕਰਣ ਵਿਚ ਨਾਮ ਦਾ ਨਿਵਾਸ ਹੋਇਆ ਹੈ, ਉਹਨਾਂ ਨੂੰ ਅਜੇਹਾ ਸੱਚਾ ਧਨ ਜੰਮਿਆ=ਪੈਦਾ (ਪ੍ਰਾਪਤ) ਹੋਇਆ ਹੈ ਜਿਸ ਵਿਚ ਕਦੇ ਤੋਟਿ=ਘਾਟਾ ਨਹੀਂ ਆਉਂਦਾ॥ ੧੧॥

ਇਸ ਤਰ੍ਹਾਂ ਬੇਨਤੀ ਕਰੋ-

**ਹਰਿ ਜੀਉ ਅਵਗਣਿਆਰੇ ਨੋ ਗੁਣੁ ਕੀਜੈ॥**
**ਆਪੇ ਬਖਸਿ ਲੈਹਿ ਨਾਮੁ ਦੀਜੈ॥**

ਹੇ ਹਰਿ ਜੀਉ! ਮੈਂ ਔਗੁਣਹਾਰੇ ਨੂੰ ਸ਼ੁਭ ਗੁਣ ਪ੍ਰਾਪਤ ਕਰ ਦਿਓ, ਜਾਂ ਮੈਂ ਗੁਣ ਹੀਣੇ ਉਤੇ ਗੁਣ=ਉਪਕਾਰ ਕਰੋ। ਨਾਮ ਦਾਨ ਦੇ ਕੇ ਆਪ ਹੀ ਮੇਰੇ ਔਗੁਣਾਂ ਨੂੰ ਬਖਸ਼ ਲੈਣਾ ਕਰੋ।

**ਗੁਰਮੁਖਿ ਹੋਵੈ ਸੋ ਪਤਿ ਪਾਏ ਇਕਤੁ ਨਾਮਿ ਨਿਵਾਸੀ ਹੇ॥ ੧੨॥**

ਜੇਹੜਾ ਕੋਈ ਗੁਰਮੁਖ ਹੁੰਦਾ ਹੈ ਓਹੀ ਇਕ ਪ੍ਰਭੂ ਦੇ ਨਾਮ ਦਾ ਨਿਵਾਸੀ ਹੋ ਕੇ ਪਤਿ ਪਾਏ=ਇੱਜ਼ਤ ਨੂੰ ਪਾਉਂਦਾ ਹੈ॥ ੧੨॥

**ਅੰਤਰਿ ਹਰਿ ਧਨੁ ਸਮਝ ਨ ਹੋਈ॥ ਗੁਰ ਪਰਸਾਦੀ ਬੂਝੈ ਕੋਈ॥**

ਹਰੀ ਨਾਮ ਧਨ ਅੰਦਰੇ ਵਸਦਾ ਹੈ ਪਰ ਉਸ ਦੀ ਸਮਝ ਨਹੀਂ ਹੁੰਦੀ। ਗੁਰ ਕ੍ਰਿਪਾ ਦੁਆਰੇ ਕੋਈ ਵਿਰਲਾ ਹੀ ਸਮਝਦਾ ਹੈ।

**ਗੁਰਮੁਖਿ ਹੋਵੈ ਸੋ ਧਨੁ ਪਾਏ ਸਦ ਹੀ ਨਾਮਿ ਨਿਵਾਸੀ ਹੇ॥ ੧੩॥**

ਜੇਹੜਾ ਕੋਈ ਗੁਰਮੁਖ ਹੁੰਦਾ ਹੈ ਓਹੀ ਅਸਲ ਨਾਮ ਧਨ ਨੂੰ ਪਾਉਂਦਾ ਹੈ, ਫੇਰ ਉਸ ਦਾ ਸਦਾ ਹੀ ਨਾਮਿ=ਨਾਮੀ ਪਰਮਾਤਮਾ ਵਿਚ ਨਿਵਾਸ ਹੁੰਦਾ ਹੈ॥ ੧੩॥

**ਅਨਲ ਵਾਉ ਭਰਮਿ ਭੁਲਾਈ॥ ਮਾਇਆ ਮੋਹਿ ਸੁਧਿ ਨ ਕਾਈ॥**

(੧) ਭਰਮ ਵਿਚ ਬੁੱਧੀ ਭੁਲ ਜਾਣ ਕਰਕੇ ਇਹ ਜੀਵ ਅਨਲ ਵਾਉ=ਸ਼ੁਦਾਈ ਹੋ ਰਿਹਾ ਹੈ।

(੨) ਤ੍ਰਿਸ਼ਨਾ ਰੂਪ ਅਨਲ=ਅੱਗ ਕਰਕੇ ਤੇ ਵਾਉ=ਵਾਸ਼ਨਾ ਕਰਕੇ ਭਰਮ ਵਿਚ ਬੁੱਧੀ ਭੁਲ ਗਈ ਹੈ।

ਮਾਇਆ ਵਿਚ ਮੋਹੇ ਹੋਏ ਜੀਵ ਨੂੰ ਭਲੇ ਬੁਰੇ ਦੀ ਕੋਈ ਸੁਧਿ=ਖ਼ਬਰ ਨਹੀਂ ਹੈ।

[ਪੰਨਾ ੧੦੪੯]

## ਮਨਮੁਖ ਅੰਧੇ ਕਿਛੂ ਨ ਸੂਝੈ ਗੁਰਮਤਿ ਨਾਮੁ ਪ੍ਰਗਾਸੀ ਹੇ ॥ ੧੪ ॥

ਮਨਮੁਖ ਅੰਨ੍ਹੇ ਨੂੰ ਕੁਝ ਭੀ ਸੁਝਦਾ ਨਹੀਂ ਹੈ, ਗੁਰਾਂ ਦੀ ਸਿਖਿਆ ਕਰਕੇ ਹੀ ਨਾਮ ਦਾ ਪ੍ਰਕਾਸ਼ ਹੁੰਦਾ ਹੈ। *ਅਥਵਾ:*-ਗੁਰਮਤੀਆਂ ਦੀ ਬੁੱਧੀ ਨਾਮ ਕਰਕੇ ਪ੍ਰਕਾਸ਼ ਵਾਲੀ ਹੋਈ ਹੈ ॥ ੧੪ ॥

## ਮਨਮੁਖ ਹਉਮੈ ਮਾਇਆ ਸੂਤੇ ॥ ਅਪਣਾ ਘਰੁ ਨ ਸਮਾਲਹਿ ਅੰਤਿ ਵਿਗੂਤੇ ॥

ਮਨਮੁਖ ਹਉਮੈ ਕਰਕੇ ਮਾਇਆ ਦੇ ਮਦ ਵਿਚ ਸੁਤੇ ਹੋਏ ਹਨ। ਆਪਣਾ ਸਰੂਪ ਘਰ ਨਹੀਂ ਸੰਭਾਲਦੇ, ਅੰਤ ਨੂੰ ਵਿਗੂਤੇ=ਖਰਾਬ ਹੁੰਦੇ ਹਨ।

## ਪਰ ਨਿੰਦਾ ਕਰਹਿ ਬਹੁ ਚਿੰਤਾ ਜਾਲੈ ਦੁਖੇ ਦੁਖਿ ਨਿਵਾਸੀ ਹੇ ॥ ੧੫ ॥

ਪਰਾਈ ਨਿੰਦਿਆ ਕਰਦੇ ਹਨ ਤੇ ਬਹੁਤੀ ਚਿੰਤਾ ਵਿਚ ਜਾਲੈ=ਸੜਦੇ ਹਨ, ਇਸ ਲਈ ਦੁੱਖ ਹੀ ਦੁੱਖ ਵਿਚ ਨਿਵਾਸੀ=ਵਸਦੇ ਹਨ ॥ ੧੫ ॥

## ਆਪੇ ਕਰਤੈ ਕਾਰ ਕਰਾਈ ॥ ਆਪੇ ਗੁਰਮੁਖਿ ਦੇਇ ਬੁਝਾਈ ॥

ਕਰਤੇ ਪੁਰਖ ਨੇ ਆਪ ਹੀ ਜਗਤ ਦੇ ਰਚਨੇ ਰੂਪੀ ਕਾਰ ਕਰਵਾਈ ਹੈ। ਅਤੇ ਆਪ ਹੀ ਗੁਰਮੁਖਾਂ ਨੂੰ ਸਮਝਾ ਦੇਂਦਾ ਹੈ।

## ਨਾਨਕ ਨਾਮਿ ਰਤੇ ਮਨੁ ਨਿਰਮਲੁ ਨਾਮੇ ਨਾਮਿ ਨਿਵਾਸੀ ਹੇ ॥ ੧੬ ॥ ੫ ॥

ਗੁਰੂ ਜੀ ਕਥਨ ਕਰਦੇ ਹਨ—ਜੋ ਨਾਮ ਸਿਮਰਨ ਵਿਚ ਰੱਤੇ ਹਨ ਉਹਨਾਂ ਦੇ ਮਨ ਨਿਰਮਲ ਹਨ। ਅਤੇ ਨਾਮ ਜਪ ਕੇ ਉਹ ਨਾਮਿ=ਨਾਮੀ ਪਰਮਾਤਮਾ ਵਿਚ ਵਸਦੇ ਹਨ ॥ ੧੬ ॥ ੫ ॥

## ਮਾਰੂ ਮਹਲਾ ੩ ॥

ਸਿੱਖ ਨੇ ਬੇਨਤੀ ਕੀਤੀ ਸੰਸਾਰ ਵਿਚ ਕਿਸ ਦੀ ਸੇਵਾ ਕਰਨੀ ਚਾਹੀਦੀ ਹੈ? *ਉੱਤਰ-*

## ਏਕੋ ਸੇਵੀ ਸਦਾ ਥਿਰੁ ਸਾਚਾ ॥ ਦੂਜੈ ਲਾਗਾ ਸਭੁ ਜਗੁ ਕਾਚਾ ॥

ਜੋ ਸੱਚਾ ਸਦਾ ਥਿਰ ਰੂਪ ਹੈ ਉਸ ਇਕ ਪ੍ਰਭੂ ਦੀ ਸੇਵਾ ਕਰ। ਜੋ ਦੂਜੇ ਦੇ ਮਗਰ ਲੱਗਾ ਹੈ ਉਹ ਸਾਰਾ ਜਗਤ ਕੱਚਾ ਹੈ। *ਅਥਵਾ:*-ਸਾਰਾ ਕੱਚਾ ਜਗਤ ਦ੍ਵੈਤ ਭਾਵ ਵਿਚ ਲੱਗਾ ਹੋਇਆ ਹੈ।

## ਗੁਰਮਤੀ ਸਦਾ ਸਚੁ ਸਾਲਾਹੀ ਸਾਚੇ ਹੀ ਸਾਚਿ ਪਤੀਜੈ ਹੇ ॥ ੧ ॥

ਗੁਰ ਸਿਖਿਆ ਦੁਆਰੇ ਤੂੰ ਸੱਚ ਨੂੰ ਸਦਾ ਸਲਾਹੁਣਾ ਕਰ, ਸੱਚੇ ਨਾਮ ਕਰਕੇ ਹੀ ਮਨ ਸੱਚ ਵਿਚ ਪਤੀਜਿਆ ਜਾਂਦਾ ਹੈ, ਜਾਂ ਸੱਚੇ ਪੁਰਸ਼ ਸੱਚ ਸਰੂਪ ਪਰਮਾਤਮਾ ਵਿਚ ਪਤੀਜੈ=ਭਰੋਸਾ ਕਰਦੇ ਹਨ ॥ ੧ ॥

ਹੇ ਭਾਈ ! ਇਸ ਤਰ੍ਹਾਂ ਬੇਨਤੀ ਕਰ :-

## ਤੇਰੇ ਗੁਣ ਬਹੁਤੇ ਮੈ ਏਕੁ ਨ ਜਾਤਾ ॥ ਆਪੇ ਲਾਇ ਲਏ ਜਗਜੀਵਨੁ ਦਾਤਾ ॥

ਹੇ ਪ੍ਰਭੂ ! ਤੇਰੇ ਬੇਅੰਤ ਗੁਣ ਹਨ ਮੈਂ ਮੂਰਖ ਨੇ ਇਕ ਭੀ ਨਹੀਂ ਜਾਣਿਆ । ਹੇ ਜਗਜੀਵਨ ਦਾਤੇ ! ਤੂੰ ਆਪਣੀ ਤਰਫ ਆਪ ਹੀ ਮੇਹਰ ਕਰਕੇ ਲਗਾ ਲੈਂਦਾ ਹੈਂ।

**ਆਪੇ ਬਖਸੇ ਦੇ ਵਡਿਆਈ ਗੁਰਮਤਿ ਇਹੁ ਮਨੁ ਭੀਜੈ ਹੇ॥ ੨॥**

ਤੂੰ ਆਪ ਹੀ ਔਗੁਣਾਂ ਨੂੰ ਬਖਸ਼ ਕੇ ਵਡਿਆਈ ਦੇਂਦਾ ਹੈਂ, ਏਹ ਕਿਰਪਾ ਕਰ ਜੋ ਗੁਰ ਸਿਖਿਆ ਦੁਆਰੇ ਮੇਰਾ ਇਹ ਮਨ ਪ੍ਰੇਮ ਵਿਚ ਭਿਜ ਜਾਵੇ॥ ੨॥

**ਮਾਇਆ ਲਹਰਿ ਸਬਦਿ ਨਿਵਾਰੀ॥ ਇਹੁ ਮਨੁ ਨਿਰਮਲੁ ਹਉਮੈ ਮਾਰੀ॥**

ਗੁਰਮੁਖਾਂ ਨੇ ਗੁਰ ਸ਼ਬਦ ਦੁਆਰੇ ਮਾਇਆ ਦੀ ਤ੍ਰਿਸਨਾ ਰੂਪੀ ਲਹਿਰ ਦੂਰ ਕੀਤੀ ਹੈ। ਅਤੇ ਹਉਮੈ ਨੂੰ ਮਾਰ ਕੇ ਇਹ ਚੰਚਲ ਮੈਲਾ ਮਨ ਨਿਰਮਲੁ=ਸ਼ੁਧ ਕੀਤਾ ਹੈ।

**ਸਹਜੇ ਗੁਣ ਗਾਵੈ ਰੰਗਿ ਰਾਤਾ ਰਸਨਾ ਰਾਮੁ ਰਵੀਜੈ ਹੇ॥ ੩॥**

ਗੁਰਮੁਖਾਂ ਦਾ ਮਨ ਰੰਗਿ ਰਾਤਾ=ਪ੍ਰੇਮ ਵਿਚ ਰੱਤਾ ਹੋਇਆ ਸੁਤੇ ਹੀ ਗੁਣਾਂ ਨੂੰ ਗਾਉਂਦਾ ਹੈ ਅਤੇ ਰਸਨਾ ਨਾਲ ਰਾਮ ਨਾਮ ਨੂੰ ਰਵੀਜੈ=ਉਚਾਰਦਾ ਹੈ॥ ੩॥

**ਮੇਰੀ ਮੇਰੀ ਕਰਤ ਵਿਹਾਣੀ॥ ਮਨਮੁਖਿ ਨ ਬੂਝੈ ਫਿਰੈ ਇਆਣੀ॥**

ਮਨਮੁਖਾਂ ਦੀ ਉਮਰਾ ਮੇਰੀ ਮੇਰੀ ਕਰਦਿਆਂ ਵਿਹਾਣੀ=ਬੀਤਦੀ ਹੈ। ਮਨਮੁਖ ਇਸਤਰੀ ਸਮਝਦੀ ਨਹੀਂ ਹੈ ਅਗਿਆਤ ਹੋਈ ਫਿਰਦੀ ਹੈ।

**ਜਮਕਾਲੁ ਘੜੀ ਮੁਹਤੁ ਨਿਹਾਲੇ ਅਨਦਿਨੁ ਆਰਜਾ ਛੀਜੈ ਹੇ॥ ੪॥**

ਜਮਕਾਲ ਹਰ ਘੜੀ ਤੇ ਮੁਹਤੁ=ਅੱਧੀ ਘੜੀ ਮਾਰਨ ਦਾ ਸਮਾਂ ਵੇਖਦਾ ਹੈ, ਅਤੇ ਅਨਦਿਨੁ=ਰਾਤ ਦਿਨ ਕਰਕੇ ਆਰਜਾ=ਉਮਰਾ ਘਟਦੀ ਜਾਂਦੀ ਹੈ॥ ੪॥

**ਅੰਤਰਿ ਲੋਭੁ ਕਰੈ ਨਹੀ ਬੂਝੈ॥ ਸਿਰ ਊਪਰਿ ਜਮਕਾਲੁ ਨ ਸੂਝੈ॥**

ਮਨਮੁਖ ਮਨ ਵਿਚ ਲੋਭ ਕਰਦਾ ਹੈ ਤੇ ਪਰਮੇਸ਼ਰ ਨੂੰ ਸਮਝਦਾ ਨਹੀਂ ਹੈ। ਜਮਕਾਲ ਸਿਰ ਉਤੇ ਖੜਾ ਹੈ ਪਰ ਇਸ ਨੂੰ ਨਿਗਾਹ ਨਹੀਂ ਆਉਂਦਾ।

**ਐਥੈ ਕਮਾਣਾ ਸੁ ਅਗੈ ਆਇਆ ਅੰਤਕਾਲਿ ਕਿਆ ਕੀਜੈ ਹੇ॥ ੫॥**

ਜੋ ਐਥੈ=ਇਸ ਲੋਕ ਵਿਚ ਕਰਮ ਕਮਾਇਆ ਹੈ ਉਹ ਜਿਸ ਵੇਲੇ ਅਗੈ=ਪਰਲੋਕ ਵਿਚ ਗਿਆਂ ਭਰਨਾ ਆਇਆ ਤਾਂ ਅੰਤ ਵੇਲੇ ਕੀ ਕਰੇਂਗਾ, ਉਸ ਵੇਲੇ ਤੇਰੇ ਪਾਸੋਂ ਕੁਝ ਨਹੀਂ ਹੋਣਾ ਹੁਣੇ ਸ਼ੁਭ ਕਰਮ ਕਰਨੇ ਸਿਖ ਲੈ॥ ੫॥

**ਜੋ ਸਚਿ ਲਾਗੇ ਤਿਨ ਸਾਚੀ ਸੋਇ॥ ਦੂਜੈ ਲਾਗੇ ਮਨਮੁਖਿ ਰੋਇ॥**

ਜੋ ਸੱਚ ਨਾਮ ਵਿਚ ਲਗੇ ਹਨ ਉਹਨਾਂ ਦੀ ਸੱਚੀ ਸੋਇ=ਸ਼ੋਭਾ ਹੈ। ਮਨਮੁਖ ਪੁਰਸ਼ ਦ੍ਵੈਤ ਭਾਵ ਵਿਚ ਲਗੇ ਹੋਏ ਰੋਣਾ ਕਰਦੇ ਹਨ।

**ਦੁਹਾ ਸਿਰਿਆ ਕਾ ਖਸਮੁ ਹੈ ਆਪੇ ਆਪੇ ਗੁਣ ਮਹਿ ਭੀਜੈ ਹੇ॥ ੬॥**

ਉਹ ਪਰਮੇਸ਼ਰ ਲੋਕ ਪ੍ਰਲੋਕ ਰੂਪ ਦੋਹਾਂ ਸਿਰਿਆਂ ਦਾ ਆਪ ਮਾਲਕ ਹੈ, ਫੇਰ ਉਹ ਆਪ ਹੀ ਸ਼ੁਭ ਗੁਣਾਂ ਵਿਚ ਭਿਜਦਾ ਹੈ॥ ੬॥

## ਗੁਰ ਕੈ ਸਬਦਿ ਸਦਾ ਜਨੁ ਸੋਹੈ॥ ਨਾਮ ਰਸਾਇਣਿ ਇਹੁ ਮਨੁ ਮੋਹੈ॥

ਗੁਰਾਂ ਦੇ ਉਪਦੇਸ਼ ਕਰਕੇ ਹੀ ਇਹ ਪੁਰਸ਼ ਸਦਾ ਸੋਹੈ=ਸ਼ੋਭਦਾ ਹੈ। ਰਸਾਇਣਿ=ਰਸਾਂ ਦਾ ਘਰ ਜੋ ਨਾਮ ਹੈ ਉਸ ਨੇ ਏਹ ਮਨ ਮੋਹ ਲਿਆ ਹੈ।

## ਮਾਇਆ ਮੋਹ ਮੈਲੁ ਪਤੰਗੁ ਨ ਲਾਗੈ ਗੁਰਮਤੀ ਹਰਿ ਨਾਮਿ ਭੀਜੈ ਹੇ॥ ੭॥

ਜੋ ਪੁਰਸ਼ ਗੁਰ ਸਿਖਿਆ ਕਰਕੇ ਹਰੀ ਨਾਮ ਸਿਮਰਨ ਵਿਚ ਭਿਜਿਆ ਹੈ ਉਸ ਦੇ ਪਤੰਗੁ=ਅੰਤਹਕਰਣ ਨੂੰ ਪਤੰਗੁ=ਰੰਚਕ ਮਾਤ੍ਰ ਭੀ ਮਾਇਆ ਦੀ ਮੋਹ ਰੂਪੀ ਮੈਲ ਨਹੀਂ ਲਗਦੀ ਕਿਉਂਕਿ ਉਹ ਪਤੰਗੁ=ਸੂਰਜ ਵਾਂਗੂ ਸ਼ੁਧ ਹੋ ਜਾਂਦਾ ਹੈ॥ ੭॥

## ਸਭਨਾ ਵਿਚਿ ਵਰਤੈ ਇਕੁ ਸੋਈ॥ ਗੁਰ ਪਰਸਾਦੀ ਪਰਗਟੁ ਹੋਈ॥

ਭਾਵੇਂ ਸਾਰਿਆਂ ਵਿਚ ਉਹ ਇਕ ਪ੍ਰਭੂ ਵਰਤ ਰਿਹਾ ਹੈ। ਤਾਂ ਭੀ ਗੁਰਾਂ ਦੀ ਕ੍ਰਿਪਾ ਕਰਕੇ ਉਹ ਪ੍ਰਭੂ ਪ੍ਰਗਟ ਹੁੰਦਾ ਹੈ।

## ਹਉਮੈ ਮਾਰਿ ਸਦਾ ਸੁਖੁ ਪਾਇਆ ਨਾਇ ਸਾਚੈ ਅੰਮ੍ਰਿਤੁ ਪੀਜੈ ਹੇ॥ ੮॥

ਜਿਨ੍ਹਾਂ ਨੇ ਹਉਮੈ ਨੂੰ ਮਾਰਿਆ ਹੈ ਤੇ ਸੱਚ ਨਾਮ ਅੰਮ੍ਰਿਤ ਨੂੰ ਪੀਤਾ ਹੈ, ਉਹਨਾਂ ਨੇ ਸਦਾ=ਨਿਤ ਆਤਮ ਸੁਖ ਨੂੰ ਪਾਇਆ ਹੈ॥ ੮॥

## ਕਿਲਬਿਖ ਦੂਖ ਨਿਵਾਰਣਹਾਰਾ॥ ਗੁਰਮੁਖਿ ਸੇਵਿਆ ਸਬਦਿ ਵੀਚਾਰਾ॥

ਕਿਲ ਬਿਖ=ਪਾਪ ਤੇ ਦੁੱਖਾਂ ਦੇ ਨਵਿਰਤ ਕਰਨ ਵਾਲੇ ਮੁਖੀ ਗੁਰਾਂ ਨੂੰ ਜਿਸ ਨੇ ਸੇਵਿਆ ਹੈ ਅਤੇ ਉਹਨਾਂ ਦੇ ਸ਼ਬਦ ਨੂੰ ਵਿਚਾਰਿਆ ਹੈ। ਉਸ ਦੀ ਨਿਗਾਹ ਵਿਚ-

## ਸਭੁ ਕਿਛੁ ਆਪੇ ਆਪਿ ਵਰਤੈ ਗੁਰਮਤਿ ਤਨੁ ਮਨੁ ਭੀਜੈ ਹੇ॥ ੯॥

ਉਹ ਪ੍ਰਭੂ ਆਪੇ ਆਪ ਹੀ ਸਭ ਕੁਝ ਰੂਪ ਹੋ ਕੇ ਵਰਤ ਰਿਹਾ ਹੈ ਓਸੇ ਪ੍ਰਭੂ ਵਿਚ ਗੁਰਮਤੀਆਂ ਦਾ ਤਨ, ਮਨ ਭਿਜ ਗਿਆ ਹੈ॥ ੯॥

## ਮਾਇਆ ਅਗਨਿ ਜਲੈ ਸੰਸਾਰੇ॥ ਗੁਰਮੁਖਿ ਨਿਵਾਰੈ ਸਬਦਿ ਵੀਚਾਰੇ॥

ਮਨਮੁਖ ਪੁਰਸ਼ ਸੰਸਾਰ ਵਿਚ ਮਾਇਆ ਦੀ ਤ੍ਰਿਸ਼ਨਾ ਅੱਗ ਵਿਚ ਜਲੈ=ਸੜ ਰਹੇ ਹਨ। ਗੁਰਮੁਖ ਜਨ ਗੁਰ ਉਪਦੇਸ਼ ਨੂੰ ਵਿਚਾਰ ਕੇ ਤ੍ਰਿਸ਼ਨਾ ਅੱਗ ਨੂੰ ਨਵਿਰਤ ਕਰਦੇ ਹਨ।

## ਅੰਤਰਿ ਸਾਂਤਿ ਸਦਾ ਸੁਖੁ ਪਾਇਆ ਗੁਰਮਤੀ ਨਾਮੁ ਲੀਜੈ ਹੇ॥ ੧੦॥

ਗੁਰਮੁਖਾਂ ਨੇ ਹਿਰਦੇ ਅੰਦਰ ਸ਼ਾਂਤੀ ਧਾਰ ਕੇ ਨਿਤ ਸੁਖ ਪਾਇਆ ਹੈ ਅਤੇ ਗੁਰ ਸਿੱਖਿਆ ਦੁਆਰੇ ਗੁਰਮਤੀਏ ਹਰ ਵੇਲੇ ਨਾਮ ਲੈਂਦੇ ਰਹਿੰਦੇ ਹਨ॥ ੧੦॥

## ਇੰਦ੍ਰ ਇੰਦ੍ਰਾਸਣਿ ਬੈਠੇ ਜਮ ਕਾ ਭਉ ਪਾਵਹਿ॥

ਤੇਤੀ ਕ੍ਰੋੜ ਦੇਵਤਿਆਂ ਦੇ ਸੁਆਮੀ ਇੰਦਰ, ਇੰਦ੍ਰਾਸਣਿ=ਰਾਜ ਸਿੰਘਾਸਣ ਉਤੇ ਬੈਠੇ ਹੋਏ ਭੀ ਜਮਾਂ ਦਾ ਭਉ=ਡਰ ਪਾਉਂਦੇ ਹਨ।

**ਜਮੁ ਨ ਛੋਡੈ ਬਹੁ ਕਰਮ ਕਮਾਵਹਿ॥**

ਬਹੁਤਿਆਂ ਕਰਮਾਂ ਦੇ ਕਮਾਉਣ ਕਰਕੇ ਭੀ ਜਮ ਇਸ ਨੂੰ ਛੱਡਦਾ ਨਹੀਂ ਹੈ।

**ਸਤਿਗੁਰੁ ਭੇਟੈ ਤਾ ਮੁਕਤਿ ਪਾਈਐ ਹਰਿ ਹਰਿ ਰਸਨਾ ਪੀਜੈ ਹੇ॥੧੧॥**

ਜਾਂ ਸਤਿਗੁਰਾਂ ਨਾਲ ਮਿਲ ਕੇ ਰਸਨਾ ਦੁਆਰੇ ਹਰਿ ਹਰਿ ਨਾਮ ਅੰਮ੍ਰਿਤ ਨੂੰ ਪੀਵੇ ਤਾਂ ਹੀ ਮੁਕਤੀ ਪਦ ਨੂੰ ਪਾਉਂਦਾ ਹੈ॥ ੧੧॥

**ਮਨਮੁਖਿ ਅੰਤਰਿ ਭਗਤਿ ਨ ਹੋਈ॥ ਗੁਰਮੁਖਿ ਭਗਤਿ ਸਾਂਤਿ ਸੁਖੁ ਹੋਈ॥**

ਮਨਮੁਖਾਂ ਦੇ ਹਿਰਦੇ ਅੰਦਰ ਪ੍ਰਭੂ ਦੀ ਪ੍ਰੇਮਾ ਭਗਤੀ ਪ੍ਰਾਪਤ ਨਹੀਂ ਹੁੰਦੀ। ਗੁਰਮੁਖਾਂ ਨੂੰ ਪ੍ਰੇਮਾ ਭਗਤੀ ਕਰਕੇ ਸ਼ਾਂਤੀ ਸੁਖ ਦੀ ਪ੍ਰਾਪਤੀ ਹੋਈ ਹੈ।

**ਪਵਿਤ੍ਰ ਪਾਵਨ ਸਦਾ ਹੈ ਬਾਣੀ ਗੁਰਮਤਿ ਅੰਤਰੁ ਭੀਜੈ ਹੇ॥੧੨॥**

ਗੁਰਮਤੀਆਂ ਦਾ ਅੰਤਰੁ=ਅੰਤਹਕਰਣ ਨਾਮ ਸਿਮਰਨ ਵਿਚ ਭਿਜਿਆ ਰਹਿੰਦਾ ਹੈ, ਇਸ ਲਈ ਗੁਰਮੁਖ ਆਪ ਪਵਿੱਤਰ ਹਨ ਤੇ ਉਹਨਾਂ ਦੀ ਬਾਣੀ ਭੀ ਸਦਾ ਪਾਵਨ=ਪਵਿੱਤਰ ਹੈ।

*ਅਥਵਾ:*-ਗੁਰਬਾਣੀ ਸਦਾ ਪਵਿੱਤਰ ਤੋਂ ਪਵਿੱਤਰ ਹੈ, ਉਸ ਗੁਰਬਾਣੀ ਅੰਦਰ ਗੁਰਮਤੀਆਂ ਦਾ ਹਿਰਦਾ ਭਿਜ ਗਿਆ ਹੈ॥ ੧੨॥

**ਬ੍ਰਹਮਾ ਬਿਸਨੁ ਮਹੇਸੁ ਵੀਚਾਰੀ॥ ਤ੍ਰੈ ਗੁਣ ਬਧਕ ਮੁਕਤਿ ਨਿਰਾਰੀ॥**

ਬ੍ਰਹਮਾ, ਵਿਸ਼ਨੂੰ ਤੇ ਸ਼ਿਵ ਆਦਿਕ ਜੋ ਭੀ ਵਿਚਾਰਵਾਨ ਹਨ, ਉਹ ਏਹੋ ਕਹਿੰਦੇ ਹਨ ਕਿ ਜੋ ਪੁਰਸ਼ ਰਜੋ, ਸਤੋ, ਤਮੋ ਰੂਪ ਤਿੰਨ ਗੁਣਾਂ ਕਰਕੇ ਬਧਕ=ਹਿੰਸਕ ਹਨ ਉਹਨਾਂ ਤੋਂ ਮੁਕਤੀ ਅਸੰਗ ਰਹਿੰਦੀ ਹੈ।

[ਪੰਨਾ ੧੦੫੦]

**ਗੁਰਮੁਖਿ ਗਿਆਨ ਏਕੋ ਹੈ ਜਾਤਾ ਅਨਦਿਨੁ ਨਾਮੁ ਰਵੀਜੈ ਹੇ॥੧੩॥**

ਗੁਰਮੁਖਾਂ ਨੇ ਇਕ ਪ੍ਰਭੂ ਦਾ ਹੀ ਗਿਆਨ ਜਾਣਿਆ ਹੈ ਅਤੇ ਗੁਰਮੁਖ ਜਨ ਅਨਦਿਨੁ=ਰਾਤ ਦਿਨ ਸਤਿਨਾਮੁ ਮੰਤਰ ਨੂੰ ਹੀ ਰਵੀਜੈ=ਉਚਾਰਦੇ ਰਹਿੰਦੇ ਹਨ॥ ੧੩॥

**ਬੇਦ ਪੜਹਿ ਹਰਿ ਨਾਮੁ ਨ ਬੂਝਹਿ॥ ਮਾਇਆ ਕਾਰਣਿ ਪੜਿ ਪੜਿ ਲੂਝਹਿ॥**

ਮਨਮੁਖ ਪੁਰਸ਼ ਬੇਦਾਂ ਨੂੰ ਪੜ੍ਹਦੇ ਹਨ, ਹਰੀ ਨਾਮ ਸਿਮਰਨ ਨੂੰ ਨਹੀਂ ਸਮਝਦੇ। ਮਾਇਆ ਦੀ ਪ੍ਰਾਪਤੀ ਕਾਰਣਿ=ਵਾਸਤੇ ਗ੍ਰੰਥਾਂ ਨੂੰ ਪੜ੍ਹ ਪੜ੍ਹ ਕੇ ਲੂਝਹਿ=ਝਗੜਦੇ ਹਨ।

**ਅੰਤਰਿ ਮੈਲੁ ਅਗਿਆਨੀ ਅੰਧਾ ਕਿਉ ਕਰਿ ਦੁਤਰੁ ਤਰੀਜੈ ਹੇ॥੧੪॥**

ਹਿਰਦੇ ਵਿਚ ਹੰਕਾਰ ਰੂਪੀ ਮੈਲ ਹੋਣ ਕਰਕੇ ਅਗਿਆਨੀ ਪੁਰਸ਼ ਅੰਨ੍ਹਾ ਹੈ, ਇਸ ਲਈ ਦੁਤਰੁ=ਕਠਨ ਸੰਸਾਰ ਸਮੁੰਦਰ ਤੋਂ ਕਿਵੇਂ ਤਰ ਸਕੇਗਾ॥ ੧੪॥

**ਬੇਦ ਬਾਦ ਸਭਿ ਆਖਿ ਵਖਾਣਹਿ॥ ਨ ਅੰਤਰੁ ਭੀਜੈ ਨ ਸਬਦੁ ਪਛਾਣਹਿ॥**

ਵੇਦਾਂ ਦੇ ਬਾਦ=ਝਗੜੇ ਰੂਪ ਆਖਿ=ਵਖਿਆਣ (ਪ੍ਰਸੰਗਾਂ) ਨੂੰ ਸਾਰੇ ਆਖ ਕੇ ਕਥਨ ਕਰਦੇ ਹਨ। ਉਹਨਾਂ

ਦਾ ਅੰਦਰੋਂ ਮਨ ਭਿਜਦਾ ਨਹੀਂ ਹੈ, ਇਸ ਲਈ ਉਹ ਸਬਦੁ=ਬ੍ਰਹਮ ਨੂੰ ਨਹੀਂ ਪਛਾਣਦੇ।

**ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ ਗੁਰਮੁਖਿ ਅੰਮ੍ਰਿਤੁ ਪੀਜੈ ਹੇ॥ ੧੫॥**

ਵੇਦਾਂ ਨੇ ਹੀ ਸਾਰਿਆਂ ਪਾਪਾਂ ਪੁੰਨਾਂ ਨੂੰ ਦ੍ਰਿੜ੍ਹ ਕਰਵਾਇਆ ਹੈ, ਗੁਰਮੁਖ ਸਿੱਖ ਵੇਦਾਂ ਤੋਂ ਬਾਹਰ ਹੋ ਕੇ ਨਾਮ ਅੰਮ੍ਰਿਤ ਨੂੰ ਹੀ ਪੀਂਦੇ ਹਨ॥ ੧੫॥

**ਆਪੇ ਸਾਚਾ ਏਕੋ ਸੋਈ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ॥**

ਇਕ ਉਹੀ ਆਪ ਸੱਚਾ ਬ੍ਰਹਮ ਹੈ। ਉਸ ਤੋਂ ਬਿਨਾਂ ਹੋਰ ਕੋਈ ਉਸ ਵਰਗਾ ਨਹੀਂ ਹੈ।

**ਨਾਨਕ ਨਾਮ ਰਤੇ ਮਨ ਸਾਚਾ ਸਚੋ ਸਚੁ ਰਵੀਜੈ ਹੇ॥ ੧੬॥ ੬॥**

ਗੁਰੂ ਜੀ ਕਥਨ ਕਰਦੇ ਹਨ— ਜੋ ਨਾਮ ਸਿਮਰਨ ਵਿਚ ਰੱਤੇ ਹਨ ਉਹਨਾਂ ਦਾ ਮਨ ਸੱਚਾ ਹੈ, ਇਸ ਲਈ ਉਹ ਸੱਚ ਹੀ ਸੱਚ ਨੂੰ ਰਵੀਜੈ=ਉਚਾਰਦੇ ਹਨ॥ ੧੬॥ ੬॥

## ਮਾਰੂ ਮਹਲਾ ੩॥

**ਸਚੈ ਸਚਾ ਤਖਤੁ ਰਚਾਇਆ॥**

ਸੱਚੇ ਪਰਮਾਤਮਾ ਨੇ ਸਤਸੰਗ ਰੂਪੀ ਸੱਚਾ ਤਖ਼ਤ ਬਣਾਇਆ ਹੈ। ਉਸ ਸਤਸੰਗ ਦੁਆਰਾ ਜਿਹੜਾ ਪੁਰਸ਼—

**ਨਿਜ ਘਰਿ ਵਸਿਆ ਤਿਥੈ ਮੋਹੁ ਨ ਮਾਇਆ॥**

ਆਪਣੇ ਸਰੂਪ ਘਰ ਵਿਚ ਵਸਿਆ ਹੈ ਉਥੇ ਮਾਇਆ ਦਾ ਮੋਹ ਨਹੀਂ ਹੈ।

**ਸਦ ਹੀ ਸਾਚੁ ਵਸਿਆ ਘਟ ਅੰਤਰਿ ਗੁਰਮੁਖਿ ਕਰਣੀ ਸਾਰੀ ਹੇ॥ ੧॥**

ਜਿਸ ਗੁਰਮੁਖ ਦੀ ਕਰਨੀ ਸਾਰੀ=ਸ੍ਰੇਸ਼ਟ ਹੈ ਉਸ ਦੇ ਘਟ ਅੰਤਰ ਸਦੀਵ ਕਾਲ ਸੱਚਾ ਵਾਹਿਗੁਰੂ ਵਸਿਆ ਹੈ॥ ੧॥

**ਸਚਾ ਸਉਦਾ ਸਚੁ ਵਾਪਾਰਾ॥ ਨ ਤਿਥੈ ਭਰਮੁ ਨ ਦੂਜਾ ਪਸਾਰਾ॥**

ਉਸ ਦਾ ਨਾਮ ਰੂਪ ਸੌਦਾ ਸੱਚਾ ਹੈ, ਉਸ ਦਾ ਵਪਾਰ ਭੀ ਸੱਚਾ ਹੈ। ਉਥੇ ਨਾ ਭਰਮ ਹੈ, ਨਾ ਹੀ ਦ੍ਵੈਤ ਦਾ ਪਸਾਰਾ ਹੈ।

**ਸਚਾ ਧਨੁ ਖਟਿਆ ਕਦੇ ਤੋਟਿ ਨ ਆਵੈ ਬੂਝੈ ਕੋ ਵੀਚਾਰੀ ਹੇ॥ ੨॥**

ਜਿਸ ਨੇ ਸੱਚਾ ਨਾਮ ਧਨ ਖਟਿਆ ਹੈ ਉਸ ਨੂੰ ਕਦੇ ਭੀ ਘਾਟਾ ਨਹੀਂ ਆਉਂਦਾ, ਪਰ ਇਸ ਵਿਚਾਰ ਨੂੰ ਕੋਈ ਵਿਰਲਾ ਵੀਚਾਰਵਾਨ ਹੀ ਸਮਝਦਾ ਹੈ॥ ੨॥

**ਸਚੈ ਲਾਏ ਸੇ ਜਨ ਲਾਗੇ॥ ਅੰਤਰਿ ਸਬਦੁ ਮਸਤਕਿ ਵਡਭਾਗੇ॥**

ਸੱਚੇ ਪ੍ਰਭੂ ਨੇਂ ਪ੍ਰੇਰ ਕੇ ਜੋ ਲਗਾਏ ਹਨ ਓਹੀ ਸੱਚ ਨਾਮ ਸਿਮਰਨ ਵਿਚ ਲੱਗੇ ਹਨ। ਮੱਥੇ ਦੇ ਵੱਡਿਆਂ ਭਾਗਾਂ ਕਰਕੇ ਉਹਨਾਂ ਦੇ ਹਿਰਦੇ ਅੰਦਰ ਸਬਦੁ=ਉਪਦੇਸ਼ ਦੀ ਪ੍ਰਾਪਤੀ ਹੋਈ ਹੈ।

**ਸਚੈ ਸਬਦਿ ਸਦਾ ਗੁਣ ਗਾਵਹਿ ਸਬਦਿ ਰਤੇ ਵੀਚਾਰੀ ਹੇ॥ ੩॥**

ਸੱਚੇ ਗੁਰਾਂ ਦੇ ਉਪਦੇਸ਼ ਕਰਕੇ ਸਦਾ ਹੀ ਗੁਣਾਂ ਨੂੰ ਗਾਉਂਦੇ ਹਨ ਅਤੇ ਸ਼ਬਦ ਦੀ ਵੀਚਾਰ ਵਿਚ ਰੱਤੇ

ਰਹਿੰਦੇ ਹਨ, ਜਾਂ ਵੀਚਾਰ ਕੇ ਸਬਦਿ=ਬ੍ਰਹਮ ਵਿਚ ਰੱਤੇ ਰਹਿੰਦੇ ਹਨ॥ ੩॥

**ਸਚੋ ਸਚਾ ਸਚੁ ਸਾਲਾਹੀ॥ ਏਕੋ ਵੇਖਾ ਦੂਜਾ ਨਾਹੀ॥**

ਸਚੁ=ਨਿਸਚੇ ਨਾਲ ਸੱਚੇ ਪ੍ਰਭੂ ਦੇ ਸੱਚੇ ਜਸ ਨੂੰ ਸਲਾਹੁਣ ਕਰੇ। ਇਕ ਪ੍ਰਭੂ ਨੂੰ ਵੇਖਣਾ ਕਰੇ ਉਸ ਵਰਗਾ ਦੂਜਾ ਕੋਈ ਨਹੀਂ ਹੈ।

**ਗੁਰਮਤਿ ਊਚੋ ਊਚੀ ਪਉੜੀ ਗਿਆਨਿ ਰਤਨਿ ਹਉਮੈ ਮਾਰੀ ਹੇ॥ ੪॥**

ਗੁਰਾਂ ਦੀ ਸਿਖਿਆ ਰੂਪੀ ਉਚੀ ਪਉੜੀ ਦੁਆਰਾ ਜਿਸ ਨੇ ਹੰਗਤਾ ਮਮਤਾ ਮਾਰ ਕੇ ਰਤਨਿ=ਅਮੋਲਕ ਗਿਆਨ ਦੀ ਪ੍ਰਾਪਤੀ ਕੀਤੀ ਹੈ, ਉਹ ਸਾਰਿਆਂ ਤੋਂ ਉੱਚਾ ਹੈ॥ ੪॥

**ਮਾਇਆ ਮੋਹੁ ਸਬਦਿ ਜਲਾਇਆ॥ ਸਚੁ ਮਨਿ ਵਸਿਆ ਜਾ ਤੁਧੁ ਭਾਇਆ॥**

ਗੁਰਮੁਖਾਂ ਨੇ ਗੁਰ ਉਪਦੇਸ਼ ਲੈ ਕੇ ਮਾਇਆ ਦਾ ਮੋਹ ਜਲਾਇਆ=ਸਾੜ ਦਿੱਤਾ ਹੈ। ਜਾਂ ਮਨ ਵਿਚ ਸੱਚ ਨਾਮ ਵਸਿਆ ਤਾਂ ਉਸ ਪ੍ਰਭੂ ਨੂੰ ਭਾਅ ਗਿਆ।

**ਸਚੇ ਕੀ ਸਭ ਸਚੀ ਕਰਣੀ ਹਉਮੈ ਤਿਖਾ ਨਿਵਾਰੀ ਹੇ॥ ੫॥**

ਜਿਸ ਨੇ ਹੰਗਤਾ ਮਮਤਾ ਤੇ ਤ੍ਰਿਸ਼ਨਾ ਦੂਰ ਕੀਤੀ ਹੈ, ਉਸ ਸੱਚੇ ਪੁਰਸ਼ ਦੀ ਸਾਰੀ ਕਰਨੀ ਸੱਚੀ ਹੈ॥ ੫॥

**ਮਾਇਅ ਮੋਹੁ ਸਭੁ ਆਪੇ ਕੀਨਾ॥ ਗੁਰਮੁਖਿ ਵਿਰਲੈ ਕਿਨ ਹੀ ਚੀਨਾ॥**

ਤੁਸਾਂ ਨੇ ਮਾਇਆ ਦਾ ਮੋਹ ਸਾਰਿਆਂ ਵਿਚ ਆਪ ਹੀ ਪੌਣਾ ਕੀਤਾ ਹੈ। ਪਰ ਇਸ ਗੱਲ ਨੂੰ ਕਿਸੇ ਵਿਰਲੇ ਗੁਰਮੁਖ ਨੇ ਚੀਨਾ=ਜਾਣਿਆ ਹੈ।

**ਗੁਰਮੁਖਿ ਹੋਵੈ ਸੁ ਸਚੁ ਕਮਾਵੈ ਸਾਚੀ ਕਰਣੀ ਸਾਰੀ ਹੇ॥ ੬॥**

ਜਿਹੜਾ ਗੁਰਮੁਖ ਹੁੰਦਾ ਹੈ ਓਹੀ ਸੱਚ ਨਾਮ ਨੂੰ ਕਮਾਉਂਦਾ ਹੈ ਅਤੇ ਉਸ ਦੀ ਸਾਰੀ ਕਰਣੀ=ਕਰਤੱਬਤਾ ਸੱਚੀ ਹੈ॥ ੬॥

**ਕਾਰ ਕਮਾਈ ਜੋ ਮੇਰੇ ਪ੍ਰਭ ਭਾਈ॥ ਹਉਮੈ ਤ੍ਰਿਸਨਾ ਸਬਦਿ ਬੁਝਾਈ॥**

ਗੁਰਮੁਖ ਪੁਰਸ਼ ਨੇ ਓਹੀ ਕਾਰ ਕਮਾਈ ਹੈ ਜੋ ਮੇਰੇ ਪ੍ਰਭੂ ਨੂੰ ਭਾਈ=ਚੰਗੀ ਲੱਗੀ ਹੈ। ਅਤੇ ਗੁਰ ਉਪਦੇਸ਼ ਨੇ ਉਹਨਾਂ ਦੇ ਅੰਦਰੋਂ ਹਉਮੈ ਤੇ ਤ੍ਰਿਸ਼ਨਾ ਦੀ ਅੱਗ ਬੁਝਾ ਦਿੱਤੀ ਹੈ।

**ਗੁਰਮਤਿ ਸਦ ਹੀ ਅੰਤਰੁ ਸੀਤਲੁ ਹਉਮੈ ਮਾਰਿ ਨਿਵਾਰੀ ਹੇ॥ ੭॥**

ਗੁਰਮਤੀਆਂ ਨੇ ਗੁਰ ਸਿਖਿਆ ਨਾਲ ਹੰਗਤਾ ਮਮਤਾ ਮਾਰ ਕੇ ਦੂਰ ਕਰ ਦਿੱਤੀ ਹੈ, ਇਸ ਲਈ ਗੁਰਮਤੀਆਂ ਦਾ ਅੰਤਰੁ=ਹਿਰਦਾ ਸਦਾ ਹੀ ਠੰਢਾ ਰਹਿੰਦਾ ਹੈ॥ ੭॥

**ਸਚਿ ਲਗੇ ਤਿਨ ਸਭੁ ਕਿਛੁ ਭਾਵੈ॥ ਸਚੈ ਸਬਦੇ ਸਚਿ ਸੁਹਾਵੈ॥**

ਜੋ ਸੱਚ ਨਾਮ ਵਿਚ ਲਗੇ ਹਨ ਉਹਨਾਂ ਨੂੰ ਸਭ ਕੁਝ ਭਾਉਂਦਾ ਹੈ। ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਸੱਚ ਨਾਮ ਨੂੰ ਜਪ ਕੇ ਸੁਹਾਵੈ=ਸ਼ੋਭਦੇ ਹਨ, ਵਾ:-ਸੱਚੀ ਸ਼ੋਭਾ ਵਾਲੇ ਹੋਏ ਹਨ।

**ਐਥੈ ਸਾਚੇ ਸੇ ਦਰਿ ਸਾਚੇ ਨਦਰੀ ਨਦਰਿ ਸਵਾਰੀ ਹੇ॥ ੮॥**

ਜੋ ਐਥੇ=ਇਸ ਲੋਕ ਵਿਚ ਸੱਚੇ ਹਨ ਉਹ ਪ੍ਰਲੋਕ ਦਰਬਾਰ ਵਿਚ ਭੀ ਸੱਚੇ ਹਨ, ਨਦਰੀ=ਪਰਮਾਤਮਾ ਨੇ ਕਿਰਪਾ ਦ੍ਰਿਸ਼ਟੀ ਕਰਕੇ ਉਹਨਾਂ ਦੀ ਪੈਜ, ਵਾ:-ਬਿਰਤੀ ਸਵਾਰੀ ਹੈ॥ ੮॥

**ਬਿਨੁ ਸਾਚੇ ਜੋ ਦੂਜੈ ਲਾਇਆ॥ ਮਾਇਆ ਮੋਹ ਦੁਖ ਸਬਾਇਆ॥**

ਜੋ ਸੱਚ ਨਾਮ ਤੋਂ ਬਿਨਾਂ ਹੈ ਉਸ ਨੂੰ ਅਗਿਆਨ ਨੇ ਦ੍ਵੈਤ ਭਾਵ ਵਿਚ ਲਗਾਇਆ ਹੈ। ਮਾਇਆ ਦੇ ਮੋਹ ਕਰਕੇ ਉਸ ਨੂੰ ਸਬਾਇਆ=ਬਹੁਤਾ ਦੁੱਖ ਪ੍ਰਾਪਤ ਹੋਇਆ ਹੈ।

**ਬਿਨੁ ਗੁਰ ਦੁਖੁ ਸੁਖੁ ਜਾਪੈ ਨਾਹੀ ਮਾਇਆ ਮੋਹ ਦੁਖੁ ਭਾਰੀ ਹੇ॥ ੯॥**

ਪੂਰਿਆਂ ਗੁਰਾਂ ਤੋਂ ਬਿਨਾਂ ਦੁੱਖ ਨਵਿਰਤੀ ਦਾ ਸਾਧਨ ਤੇ ਸੁਖ ਦੀ ਪ੍ਰਾਪਤੀ ਦਾ ਜਤਨ ਜਾਪੈ=ਜਾਣਿਆ ਨਹੀਂ ਜਾਂਦਾ, ਮਾਇਆ ਦੇ ਮੋਹ ਕਰਕੇ ਭਾਰੀ ਦੁੱਖ ਪ੍ਰਾਪਤ ਹੁੰਦਾ ਹੈ॥ ੯॥

**ਸਾਚਾ ਸਬਦੁ ਜਿਨਾ ਮਨਿ ਭਾਇਆ॥ ਪੂਰਬਿ ਲਿਖਿਆ ਤਿਨੀ ਕਮਾਇਆ॥**

ਜਿਨ੍ਹਾਂ ਦੇ ਮਨ ਵਿਚ ਸੱਚੇ ਗੁਰਾਂ ਦਾ ਉਪਦੇਸ਼ ਭਾਇਆ=ਚੰਗਾ ਲੱਗਾ ਹੈ। ਉਹਨਾਂ ਦੁਆਰੇ ਪ੍ਰਾਪਤ ਹੋਣਾ ਜਿਨ੍ਹਾਂ ਦੇ ਮੱਥੇ 'ਪਰ ਪੂਰਬਲਾ ਚੰਗਾ ਲੇਖ ਲਿਖਿਆ ਹੋਇਆ ਹੈ ਉਹਨਾਂ ਨੇ ਨਾਮ ਜਪਣੇ ਰੂਪ ਸ਼ੁਭ ਕਰਮ ਨੂੰ ਕਮਾਇਆ ਹੈ। ਉਹ ਫਿਰ—

**ਸਚੋ ਸੇਵਹਿ ਸਚੁ ਧਿਆਵਹਿ ਸਚਿ ਰਤੇ ਵੀਚਾਰੀ ਹੇ॥ ੧੦॥**

ਸੱਚ ਨੂੰ ਸੇਂਵਦੇ ਹਨ, ਸੱਚ ਨਾਮ ਨੂੰ ਹੀ ਧਿਆਉਂਦੇ ਹਨ ਅਤੇ ਸੱਚ ਦੀ ਵੀਚਾਰ ਵਿਚ ਰੱਤੇ ਰਹਿੰਦੇ ਹਨ॥ ੧੦॥

**ਗੁਰ ਕੀ ਸੇਵਾ ਮੀਠੀ ਲਾਗੀ॥ ਅਨਦਿਨੁ ਸੂਖ ਸਹਜ ਸਮਾਧੀ॥**

ਜਿਸ ਨੂੰ ਗੁਰਾਂ ਦੀ ਸੇਵਾ ਕਰਨੀ ਮੀਠੀ=ਪਿਆਰੀ ਲੱਗਦੀ ਹੈ। ਉਸ ਨੂੰ ਸਮਾਧੀ ਲਗਾਉਣ ਕਰਕੇ ਰਾਤ ਦਿਨ ਸਹਜ=ਸ਼ਾਂਤੀ ਸੁਖ ਦੀ ਪ੍ਰਾਪਤੀ ਹੁੰਦੀ ਹੈ।

**ਹਰਿ ਹਰਿ ਕਰਤਿਆ ਮਨੁ ਨਿਰਮਲੁ ਹੋਆ ਗੁਰ ਕੀ ਸੇਵ ਪਿਆਰੀ ਹੇ॥ ੧੧॥**

ਹਰਿ ਹਰਿ ਨਾਮ ਉਚਾਰਨ ਕਰਦਿਆਂ ਉਸ ਦਾ ਮਨ ਸ਼ੁਧ ਹੋ ਗਿਆ ਹੈ ਅਤੇ ਉਸ ਨੂੰ ਗੁਰਾਂ ਦੀ ਸੇਵਾ ਕਰਨੀ ਪਿਆਰੀ ਲੱਗੀ॥ ੧੧॥

**ਸੇ ਜਨ ਸੁਖੀਏ ਸਤਿਗੁਰਿ ਸਚੇ ਲਾਏ॥ ਆਪੇ ਭਾਣੇ ਆਪਿ ਮਿਲਾਏ॥**

ਉਹ ਗੁਰਮੁਖ ਜਨ ਸੁਖੀ ਹਨ ਜਿਨ੍ਹਾਂ ਨੂੰ ਸਤਿਗੁਰਾਂ ਨੇ ਸੱਚ ਨਾਮ ਜਪਣ ਵਿਚ ਲਗਾਇਆ ਹੈ ਅਤੇ ਆਪਣੇ ਭਾਣੇ ਵਿਚ ਤੋਰ ਕੇ ਆਪਣੇ ਨਾਲ ਮਿਲਾ ਲਿਆ, ਜਾਂ ਆਪਣੇ ਭਾਣੇ ਮੰਨਣ ਵਿਚ ਆਪ ਹੀ ਮਿਲਾਇਆ ਹੈ।

**ਸਤਿਗੁਰਿ ਰਾਖੇ ਸੇ ਜਨ ਉਬਰੇ ਹੋਰ ਮਾਇਆ ਮੋਹ ਖੁਆਰੀ ਹੇ॥ ੧੨॥**

ਜਿਨ੍ਹਾਂ ਦੀ ਰਖਿਆ ਸਤਿਗੁਰਾਂ ਨੇ ਕੀਤੀ ਹੈ ਉਹ ਪੁਰਸ਼ ਬਚ ਗਏ ਹਨ, ਹੋਰ ਸਾਰੇ ਮਾਇਆ ਦੇ ਮੋਹ ਕਰਕੇ ਖੁਆਰੀ=ਖਰਾਬ ਹੁੰਦੇ ਹਨ॥ ੧੨॥

[ਪੰਨਾ ੧੦੫੧]

**ਗੁਰਮੁਖਿ ਸਾਚਾ ਸਬਦਿ ਪਛਾਤਾ॥ ਨਾ ਤਿਸੁ ਕੁਟੰਬੁ ਨਾ ਤਿਸੁ ਮਾਤਾ॥**

ਗੁਰਮੁਖਾਂ ਨੇ ਸੱਚੇ ਬ੍ਰਹਮ ਨੂੰ ਪਛਾਣ ਲਿਆ ਹੈ। ਉਸ ਬ੍ਰਹਮ ਦਾ ਨਾ ਪਰਵਾਰ ਹੈ ਅਤੇ ਨਾ ਉਸ ਦੀ ਮਾਂ ਹੈ।

**ਏਕੋ ਏਕੁ ਰਵਿਆ ਸਭ ਅੰਤਰਿ ਸਭਨਾ ਜੀਆ ਕਾ ਆਧਾਰੀ ਹੇ॥ ੧੩॥**

ਸਭਨਾਂ ਦੇ ਅੰਦਰ ਇਕੋ ਇਕ ਪ੍ਰਭੂ ਰਵਿਆ=ਵਿਆਪਕ ਹੈ, ਅਤੇ ਉਹ ਸਾਰਿਆਂ ਜੀਵਾਂ ਦਾ ਆਧਾਰੀ =ਆਸਰਾ ਰੂਪ ਹੈ॥ ੧੩॥

**ਹਉਮੈ ਮੇਰਾ ਦੂਜਾ ਭਾਇਆ॥ ਕਿਛੁ ਨ ਚਲੈ ਧੁਰਿ ਖਸਮਿ ਲਿਖਿ ਪਾਇਆ॥**

ਜਿਸ ਨੂੰ ਹੰਗਤਾ ਮਮਤਾ, ਮੇਰ ਤੇਰ ਕਰਕੇ ਦ੍ਵੈਤ ਭਾਵ ਭਾਇਆ=ਚੰਗਾ ਲਗਾ ਹੈ। ਉਸ ਦਾ ਕੁਝ ਵਸ ਨਹੀਂ ਚਲਦਾ, ਮਾਲਕ ਪਰਮਾਤਮਾ ਨੇ ਆਦੋਂ ਹੀ ਉਸ ਦੇ ਮੱਥੇ 'ਪਰ ਅਜੇਹਾ ਲੇਖ ਲਿਖ ਪਾਇਆ ਹੈ।

**ਗੁਰ ਸਾਚੇ ਤੇ ਸਾਚੁ ਕਮਾਵਹਿ ਸਾਚੈ ਦੂਖ ਨਿਵਾਰੀ ਹੇ॥ ੧੪॥**

ਸੱਚੇ ਗੁਰਾਂ ਦੇ ਉਪਦੇਸ਼ ਦੁਆਰਾ ਜੋ ਸੱਚ ਨਾਮ ਨੂੰ ਕਮਾਉਂਦੇ ਹਨ, ਸੱਚੇ ਵਾਹਿਗੁਰੂ ਨੇ ਉਹਨਾਂ ਦੇ ਸਾਰੇ ਦੁੱਖ ਨਵਿਰਤ ਕਰ ਦਿੱਤੇ ਹਨ॥ ੧੪॥

**ਜਾ ਤੂ ਦੇਹਿ ਸਦਾ ਸੁਖੁ ਪਾਏ॥ ਸਾਚੈ ਸਬਦੇ ਸਾਚੁ ਕਮਾਏ॥**

ਹੇ ਪ੍ਰਭੂ ! ਜਾਂ ਤੂੰ ਕ੍ਰਿਪਾ ਕਰਕੇ ਦੇਵੇਂ ਤਾਂ ਇਹ ਜੀਵ ਸਦਾ ਹੀ ਸੁਖ ਨੂੰ ਪਾਉਂਦਾ ਹੈ। ਅਤੇ ਸੱਚੇ ਗੁਰਾਂ ਦੇ ਉਪਦੇਸ਼ ਕਰਕੇ ਸੱਚ ਨਾਮ ਨੂੰ ਕਮਾਉਂਦਾ ਹੈ।

**ਅੰਦਰੁ ਸਾਚਾ ਮਨੁ ਤਨੁ ਸਾਚਾ ਭਗਤਿ ਭਰੇ ਭੰਡਾਰੀ ਹੇ॥ ੧੫॥**

ਜਿਸ ਦਾ ਅੰਦਰੋਂ ਮਨ ਸੱਚਾ ਹੈ ਉਸ ਦਾ ਤਨੁ ਸਾਚਾ=ਸਰੀਰ ਭੀ ਸਫਲਾ ਹੈ, ਉਸ ਦੇ ਅੰਤਹਕਰਣ ਰੂਪ ਭੰਡਾਰੇ ਭਗਤੀ ਨਾਲ ਭਰੇ ਹੋਏ ਹਨ॥ ੧੫॥

**ਆਪੇ ਵੇਖੈ ਹੁਕਮਿ ਚਲਾਏ॥ ਅਪਣਾ ਭਾਣਾ ਆਪਿ ਕਰਾਏ॥**

ਪਰਮੇਸ਼ਰ ਆਪ ਹੀ ਜੀਵਾਂ ਦੇ ਕਰਮ ਵੇਖਦਾ ਹੈ, ਆਪ ਹੀ ਜੀਵਾਂ ਨੂੰ ਆਪਣੇ ਹੁਕਮ ਵਿਚ ਤੋਰਦਾ ਹੈ। ਅਤੇ ਆਪਣਾ ਭਾਣਾ ਜੀਵਾਂ ਤੋਂ ਆਪ ਹੀ ਮਨਵਾਉਂਣਾ ਕਰਵਾਉਂਦਾ ਹੈ।

**ਨਾਨਕ ਨਾਮਿ ਰਤੇ ਬੈਰਾਗੀ ਮਨੁ ਤਨੁ ਰਸਨਾ ਨਾਮਿ ਸਵਾਰੀ ਹੇ॥ ੧੬॥ ੭॥**

ਗੁਰੂ ਜੀ ਕਥਨ ਕਰਦੇ ਹਨ—ਜੋ ਸੰਸਾਰ ਤੋਂ ਵੈਰਾਗਵਾਨ ਹੋ ਕੇ ਜਾਂ ਪ੍ਰੇਮੀ ਹੋ ਕੇ ਨਾਮੀ ਦੇ ਨਾਮ ਸਿਮਰਨ ਵਿਚ ਰੱਤੇ ਹਨ ਉਹਨਾਂ ਨੇ ਮਨ, ਰਸਨਾ=ਬਾਣੀ ਤੇ ਤਨੁ=ਸਰੀਰ ਤਿੰਨਾਂ ਨੂੰ ਨਾਮੀ ਦੇ ਨਾਮ ਕਰਕੇ ਸਵਾਰ ਲਿਆ ਹੈ, ਭਾਵ ਮਨ, ਬਾਣੀ, ਸਰੀਰ ਨੂੰ ਸਫਲ ਕਰ ਲਿਆ ਹੈ॥ ੧੬॥ ੭॥

**ਮਾਰੂ ਮਹਲਾ ੩॥**

**ਆਪੇ ਆਪੁ ਉਪਾਇ ਉਪੰਨਾ॥ ਸਭ ਮਹਿ ਵਰਤੈ ਏਕੁ ਪਰਛੰਨਾ॥**

ਉਪੰਨਾ=ਉਤਪਤ ਕਰਨ ਵਾਲਾ ਪ੍ਰਭੂ ਆਪ ਹੀ ਆਪਣੇ ਤੋਂ ਜੀਵਾਂ ਨੂੰ ਉਤਪਤ ਕਰਦਾ ਹੈ। ਇਕ ਪ੍ਰਭੂ ਆਪ ਹੀ ਪਰਛੰਨਾ=ਭਿੰਨ ਭਿੰਨ ਸਾਰਿਆਂ ਵਿਚ ਵਰਤ ਰਿਹਾ ਹੈ।

**ਸਭਨਾ ਸਾਰ ਕਰੇ ਜਗਜੀਵਨੁ ਜਿਨਿ ਅਪਣਾ ਆਪੁ ਪਛਾਤਾ ਹੇ ॥ ੧ ॥**

ਜਿਨ੍ਹਾਂ ਨੇ ਆਪਣਾ ਸਰੂਪ ਆਪ ਪਛਾਣ ਲਿਆ ਹੈ ਉਹਨਾਂ ਨੇ ਜਾਣਿਆ ਹੈ ਕਿ ਜਗਜੀਵਨ ਪਰਮਾਤਮਾ ਸਾਰਿਆਂ ਦੀ ਸੰਭਾਲ ਕਰਦਾ ਹੈ॥ ੧ ॥

**ਜਿਨਿ ਬ੍ਰਹਮਾ ਬਿਸਨੁ ਮਹੇਸੁ ਉਪਾਏ ॥ ਸਿਰਿ ਸਿਰਿ ਧੰਧੈ ਆਪੇ ਲਾਏ ॥**

ਜਿਸ ਪ੍ਰਭੂ ਨੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵਾ ਨੂੰ ਪੈਦਾ ਕੀਤਾ ਹੈ। ਅਤੇ ਆਪ ਹੀ ਸਿਰਿ ਸਿਰਿ=ਸਿਰ-ਬ-ਸਿਰ (ਵੱਖੋ ਵੱਖਰੇ) ਧੰਦਿਆਂ ਵਿਚ ਲਗਾਇਆ ਹੈ।

**ਜਿਸੁ ਭਾਵੈ ਤਿਸੁ ਆਪੇ ਮੇਲੇ ਜਿਨਿ ਗੁਰਮੁਖਿ ਏਕੋ ਜਾਤਾ ਹੇ ॥ ੨ ॥**

ਜਿਸ ਨੂੰ ਭਾਵੈ=ਚਾਹੁੰਦਾ ਹੈ ਉਸ ਨੂੰ ਆਪਣੇ ਨਾਲ ਮੇਲਦਾ ਹੈ, ਜਿਨ੍ਹਾਂ ਗੁਰਮੁਖਾਂ ਨੇ ਇਕ ਪ੍ਰਭੂ ਨੂੰ ਜਾਣਿਆ ਹੈ ਉਹਨਾਂ ਨੂੰ ਮੇਲਦਾ ਹੈ॥ ੨ ॥

**ਆਵਾ ਗਉਣੁ ਹੈ ਸੰਸਾਰਾ ॥ ਮਾਇਆ ਮੋਹੁ ਬਹੁ ਚਿਤੈ ਬਿਕਾਰਾ ॥**

ਸਾਰਾ ਸੰਸਾਰ ਆਉਣੇ ਜਾਣੇ ਵਾਲਾ ਹੈ। ਇਥੇ ਆ ਕੇ ਇਹ ਜੀਵ ਮਾਇਆ ਦੇ ਮੋਹ ਕਰਕੇ ਬਹੁਤ ਹੀ ਵਿਕਾਰਾਂ ਨੂੰ ਚਿਤਵਦਾ ਹੈ।

**ਥਿਰੁ ਸਾਚਾ ਸਾਲਾਹੀ ਸਦ ਹੀ ਜਿਨਿ ਗੁਰ ਕਾ ਸਬਦੁ ਪਛਾਤਾ ਹੇ ॥ ੩ ॥**

ਜਿਨ੍ਹਾਂ ਨੇ ਗੁਰੂ ਦਾ ਉਪਦੇਸ਼ ਪਛਾਣਿਆ ਹੈ, ਉਨ੍ਹਾਂ ਨੇ ਸਦਾ ਹੀ ਥਿਰੁ=ਅਚੱਲ ਸਰੂਪ ਸੱਚੇ ਪਰਮਾਤਮਾ ਨੂੰ ਸਲਾਹੁਣਾ ਕੀਤਾ ਹੈ॥ ੩ ॥

**ਇਕਿ ਮੂਲਿ ਲਗੇ ਓਨੀ ਸੁਖੁ ਪਾਇਆ ॥**
**ਡਾਲੀ ਲਾਗੇ ਤਿਨੀ ਜਨਮੁ ਗਵਾਇਆ ॥**

ਜਿਹੜੇ ਇਕ ਗੁਰਮੁਖ ਮੂਲਿ=ਮੁੱਢ ਰੂਪ ਪ੍ਰਭੂ ਨਾਲ ਲਗੇ ਹਨ ਉਨ੍ਹਾਂ ਨੇ ਸੁਖ ਪਾਇਆ ਹੈ। ਜਿਹੜੇ ਦੇਵੀ ਦੇਵਤਿਆਂ ਦੀ ਉਪਾਸ਼ਨਾ ਰੂਪ ਡਾਲੀ=ਟਾਹਲੀ ਨਾਲ ਲੱਗੇ ਹਨ, ਉਨ੍ਹਾਂ ਨੇ ਅਮੋਲਕ ਮਨੁੱਖਾ ਜਨਮ ਨਿਸਫਲ ਗਵਾ ਲਿਆ ਹੈ।

**ਅੰਮ੍ਰਿਤ ਫਲ ਤਿਨ ਜਨ ਕਉ ਲਾਗੇ ਜੋ ਬੋਲਹਿ ਅੰਮ੍ਰਿਤ ਬਾਤਾ ਹੇ ॥ ੪ ॥**

ਉਨ੍ਹਾਂ ਗੁਰਮੁਖ ਜਨਾਂ ਨੂੰ ਸੁਖ ਰੂਪ, ਵਾ:-ਗਿਆਨ ਰੂਪ ਅੰਮ੍ਰਿਤ ਫਲ ਲੱਗੇ, ਭਾਵ ਪ੍ਰਾਪਤ ਹੋਏ ਹਨ, ਜੋ ਅੰਮ੍ਰਿਤ ਰੂਪ ਮਿੱਠੇ ਬਾਤਾ=ਬਚਨਾਂ ਨੂੰ ਬੋਲਦੇ ਹਨ, ਜਾਂ ਅੰਮ੍ਰਿਤ ਰੂਪ ਪਰਮੇਸ਼ਰ ਦਾ ਬਾਤਾ=ਜਸ ਬੋਲਦੇ ਹਨ॥ ੪ ॥

**ਹਮ ਗੁਣ ਨਾਹੀ ਕਿਆ ਬੋਲਹ ਬੋਲ ॥ ਤੂ ਸਭਨਾ ਦੇਖਹਿ ਤੋਲਹਿ ਤੋਲ ॥**

ਹਮ=ਸਾਡੇ ਵਿਚ ਕੋਈ ਸ਼ੁਭ ਗੁਣ ਨਹੀਂ ਹੈ, ਇਸ ਲਈ ਕੀ ਬਚਨ ਬੋਲਣਾ ਕਰੀਏ।

(੧) ਹੇ ਪ੍ਰਭੂ ! ਤੂੰ ਤੋਲ=ਵਿਚਾਰ ਦੀ ਦੇਖਹਿ=ਨਜ਼ਰ ਨਾਲ ਹੀ ਸਭਨਾਂ ਨੂੰ ਤੋਲਦਾ ਹੈਂ।

(੨) ਹੇ ਪ੍ਰਭੂ ! ਤੂੰ ਸਾਰਿਆਂ ਦੇ ਕਰਤੱਬਾਂ ਨੂੰ ਵੇਖਦਾ ਹੈਂ ਅਤੇ ਫਲ ਦੇਣ ਲਗਿਆਂ ਤੋਂ ਲਹਿ ਤੋਲ=ਵਿਚਾਰ ਸਹਿਤ ਵਿਚਾਰਦਾ ਹੈਂ।

## ਜਿਉ ਭਾਵੈ ਤਿਉ ਰਾਖਹਿ ਰਹਣਾ ਗੁਰਮੁਖਿ ਏਕੋ ਜਾਤਾ ਹੇ ॥ ੫ ॥

ਜਿਵੇਂ ਆਪ ਜੀ ਨੂੰ ਰਖਿਆ ਭਾਉਂਦਾ ਹੈ ਤਿਵੇਂ ਅਸੀਂ ਰਹਿਣਾ ਕਰਦੇ ਹਾਂ, ਗੁਰਮੁਖਾਂ ਨੇ ਇਕ ਆਪ ਜੀ ਦੇ ਆਸਰੇ ਰਹਿਣਾ ਹੀ ਜਾਣਿਆ ਹੈ।

*ਅਥਵਾ:*-ਅਸਾਂ ਨੇ ਗੁਰਾਂ ਦੁਆਰੇ ਇਕ ਆਪ ਜੀ ਨੂੰ ਜਾਤਾ=ਜਾਣਿਆ ਹੈ ॥ ੫ ॥

## ਜਾ ਤੁਧੁ ਭਾਣਾ ਤਾ ਸਚੀ ਕਾਰੈ ਲਾਏ ॥ ਅਵਗਣ ਛੋਡਿ ਗੁਣ ਮਾਹਿ ਸਮਾਏ ॥

ਜਾਂ ਆਪ ਜੀ ਨੂੰ ਭਾਉਂਦਾ ਹੈ ਤਾਂ ਆਪ ਸੱਚੀ ਭਗਤੀ ਰੂਪੀ ਕਾਰ ਵਿਚ ਲਗਾਉਂਦੇ ਹੋ। ਤਾਂ ਹੀ ਇਹ ਜੀਵ ਔਗੁਣਾਂ ਨੂੰ ਤਿਆਗ ਕੇ ਸ਼ੁਭ ਗੁਣਾਂ ਦੇ ਵਿਚ ਸਮਾਉਂਦਾ ਹੈ।.

## ਗੁਣ ਮਹਿ ਏਕੋ ਨਿਰਮਲੁ ਸਾਚਾ ਗੁਰ ਕੈ ਸਬਦਿ ਪਛਾਤਾ ਹੇ ॥ ੬ ॥

ਸ਼ੁਭ ਗੁਣਾਂ ਦੇ ਧਾਰਨ ਵਿਚ ਹੀ ਗੁਰਾਂ ਦੇ ਉਪਦੇਸ਼ ਦੁਆਰਾ ਗੁਰਮੁਖਾਂ ਨੇ ਇਕ ਸੱਚੇ ਨਿਰਮਲ ਪ੍ਰਭੂ ਨੂੰ ਪਛਾਤਾ=ਪਛਾਣ ਲਿਆ ਹੈ ॥ ੬ ॥

## ਜਹ ਦੇਖਾ ਤਹ ਏਕੋ ਸੋਈ ॥ ਦੂਜੀ ਦੁਰਮਤਿ ਸਬਦੇ ਖੋਈ ॥

ਜਿਥੇ ਦੇਖਦਾ ਹਾਂ ਓਥੇ ਇਕ ਉਹੀ ਪੂਰਨ ਹੈ। ਦੁਰਮਤਿ=ਖੋਟੀ ਸਿਖਿਆ ਦੇਣ ਵਾਲੀ ਦੂਜੀ=ਦ੍ਵੈਤ ਗੁਰਾਂ ਦੇ ਉਪਦੇਸ਼ ਕਰਕੇ ਨਾਸ ਕੀਤੀ ਹੈ।

## ਏਕਸੁ ਮਹਿ ਪ੍ਰਭੁ ਏਕੁ ਸਮਾਣਾ ਅਪਣੈ ਰੰਗਿ ਸਦ ਰਾਤਾ ਹੇ ॥ ੭ ॥

ਇਕ ਸੰਸਾਰ ਵਿਚ, *ਵਾ:*-ਏਕਤਾ ਵਾਲਿਆਂ ਦੇ ਹਿਰਦੇ ਵਿਚ ਇਕ ਪ੍ਰਭੂ ਨੂੰ ਸਮਾਇਆ ਹੋਇਆ ਜਾਣ ਕੇ ਆਪਣੇ ਰੰਗਿ=ਅਨੰਦ ਵਿਚ ਮਨ ਸਦਾ ਰੱਤਾ ਰਹਿੰਦਾ ਹੈ ॥ ੭ ॥

## ਕਾਇਆ ਕਮਲੁ ਹੈ ਕੁਮਲਾਣਾ ॥ ਮਨਮੁਖੁ ਸਬਦੁ ਨ ਬੁਝੈ ਇਆਣਾ ॥

ਮਨਮੁਖ ਦਾ ਕਾਇਆ=ਸੂਖਮ ਸਰੀਰ (ਹਿਰਦਾ) ਕਮਲ ਕੁਮਲਾਇਆ ਰਹਿੰਦਾ ਹੈ। ਮਨਮੁਖ ਅਜੇਹਾ ਅਗਿਆਤ ਹੈ ਜੋ ਗੁਰ ਉਪਦੇਸ਼ ਨੂੰ ਸਮਝਦਾ ਨਹੀਂ ਹੈ।

## ਗੁਰ ਪਰਸਾਦੀ ਕਾਇਆ ਖੋਜੇ ਪਾਏ ਜਗਜੀਵਨੁ ਦਾਤਾ ਹੇ ॥ ੮ ॥

ਗੁਰਾਂ ਦੀ ਕਿਰਪਾ ਦੁਆਰੇ ਕਾਇਆ=ਬੁੱਧੀ ਵਿਚ ਹੀ ਖੋਜਨਾ ਕਰੇ, ਤਾਂ ਜਗ ਜੀਵਨ ਦਾਤੇ ਪ੍ਰਭੂ ਨੂੰ ਪਾਉਂਦਾ ਹੈ ॥ ੮ ॥

## ਕੋਟ ਗਹੀ ਕੇ ਪਾਪ ਨਿਵਾਰੇ ॥ ਸਦਾ ਹਰਿ ਜੀਉ ਰਾਖੈ ਉਰ ਧਾਰੇ ॥

ਗੁਰਮੁਖਾਂ ਨੇ ਕ੍ਰੋੜਾਂ ਗਹੀ=ਦਿਨ ਦੇ ਪਾਪ ਨਵਿਰਤ ਕੀਤੇ ਹਨ, *ਵਾ:*-ਕ੍ਰੋੜਾਂ ਗਹੀ=ਦੋਸਾਂ ਦੇ ਪਾਪ ਨਵਿਰਤ ਕੀਤੇ ਹਨ। ਉਹ ਹਰਿ ਜੀ ਨੂੰ ਸਦਾ ਹਿਰਦੇ ਵਿਚ ਧਾਰ ਰਖਦੇ ਹਨ।

## ਜੋ ਇਛੇ ਸੋਈ ਫਲੁ ਪਾਏ ਜਿਉ ਰੰਗੁ ਮਜੀਠੈ ਰਾਤਾ ਹੇ॥ ੯॥

ਜੋ ਇਛੇ=ਚਾਹੁੰਦੇ ਹਨ ਓਹੀ ਫਲ ਪਾਉਂਦੇ ਹਨ। ਜਿਵੇਂ ਮਜੀਠੇ ਰੰਗ ਵਿਚ ਰੰਗੇ ਹੋਏ ਕਪੜੇ ਦਾ ਗੂੜ੍ਹਾ ਰੰਗ ਹੁੰਦਾ ਹੈ ਤਿਵੇਂ ਭਗਤੀ ਰੂਪ ਮਜੀਠੇ ਰੰਗ ਵਿਚ ਉਨ੍ਹਾਂ ਦਾ ਮਨ ਰੂਪੀ ਕਪੜਾ ਰੰਗਿਆ ਹੋਇਆ ਗੂੜ੍ਹੇ ਰੰਗ ਵਾਲਾ ਹੁੰਦਾ ਹੈ॥ ੯॥

## ਮਨਮੁਖੁ ਗਿਆਨੁ ਕਥੇ ਨ ਹੋਈ॥ ਫਿਰਿ ਫਿਰਿ ਆਵੈ ਠਉਰ ਨ ਕੋਈ॥

ਮਨਮੁਖ ਪੁਰਸ਼ ਗਿਆਨ ਦੀਆਂ ਗੱਲਾਂ ਕਥਨ ਤਾਂ ਕਰਦਾ ਹੈ ਪਰ ਉਸ ਦੇ ਆਪਣੇ ਅੰਦਰ ਧਾਰਨਾ ਨਹੀਂ ਹੁੰਦੀ। ਇਸ ਲਈ ਮੁੜ ਮੁੜ ਕੇ ਜਗਤ ਵਿਚ ਆਉਂਦਾ ਹੈ ਅਤੇ ਕੋਈ ਠਹਿਰਣ ਦੀ ਥਾਂ ਨੂੰ ਨਹੀਂ ਪਾਉਂਦਾ।

## ਗੁਰਮੁਖਿ ਗਿਆਨੁ ਸਦਾ ਸਾਲਾਹੇ ਜੁਗਿ ਜੁਗਿ ਏਕੋ ਜਾਤਾ ਹੇ॥ ੧੦॥

ਗੁਰਮੁਖਾਂ ਨੂੰ ਜਦ ਭੀ ਗਿਆਨ ਦੀ ਪ੍ਰਾਪਤੀ ਹੈ ਤਾਂ ਭੀ ਉਹ ਸਦਾ ਨਾਮ ਨੂੰ ਸਲਾਉਂਦੇ ਰਹਿੰਦੇ ਹਨ, ਅਤੇ ਜੁਗ ਜੁਗ ਵਿਚ ਉਹਨਾਂ ਨੇ ਇਕ ਨੂੰ ਜਾਤਾ=ਜਾਣਿਆ ਹੈ॥ ੧੦॥

## ਮਨਮੁਖੁ ਕਾਰ ਕਰੇ ਸਭਿ ਦੁਖ ਸਬਾਏ॥
## ਅੰਤਰਿ ਸਬਦੁ ਨਾਹੀ ਕਿਉ ਦਰਿ ਜਾਏ॥

ਮਨਮੁਖ ਪੁਰਸ਼ ਸਾਰੇ ਉਹ ਕੰਮ ਕਰਦਾ ਹੈ ਜਿਨ੍ਹਾਂ ਕਰਕੇ ਬਹੁਤਾ ਦੁੱਖ ਹੁੰਦਾ ਹੈ। ਉਸ ਦੇ ਅੰਦਰ ਗੁਰ ਉਪਦੇਸ਼ ਨਹੀਂ ਵਸਿਆ, ਪ੍ਰਭੂ ਦੇ ਦਰਬਾਰ ਵਿਚ ਕਿਵੇਂ ਜਾਵੇਗਾ।

## ਗੁਰਮੁਖਿ ਸਬਦੁ ਵਸੈ ਮਨਿ ਸਾਚਾ ਸਦ ਸੇਵੇ ਸੁਖਦਾਤਾ ਹੇ॥ ੧੧॥

ਗੁਰਮੁਖਾਂ ਦੇ ਮਨ ਵਿਚ ਸੱਚਾ ਉਪਦੇਸ਼ ਵੱਸਦਾ ਹੈ ਇਸ ਲਈ ਉਹ ਸਦੀਵ ਕਾਲ ਸੁਖਦਾਤੇ ਪ੍ਰਭੂ ਨੂੰ ਸੇਵੇ=ਸਿਮਰਦੇ ਰਹਿੰਦੇ ਹਨ॥ ੧੧॥

[ਪੰਨਾ ੧੦੫੨]

## ਜਹ ਦੇਖਾ ਤੂ ਸਭਨੀ ਥਾਈ॥ ਪੂਰੈ ਗੁਰਿ ਸਭ ਸੋਝੀ ਪਾਈ॥

ਜਿਥੇ ਵੇਖਦਾ ਹਾਂ ਤੂੰ ਹੀ ਸਾਰੀਆਂ ਜਗ੍ਹਾ ਵਿਚ ਵਿਆਪਕ ਹੈਂ। ਪੂਰਿਆਂ ਗੁਰਾਂ ਤੋਂ ਹੀ ਇਹ ਸਾਰੀ ਸੋਝੀ=ਗਿਆਤ ਪਾਈ ਹੈ।

## ਨਾਮੋ ਨਾਮੁ ਧਿਆਈਐ ਸਦਾ ਸਦ ਇਹੁ ਮਨੁ ਨਾਮੇ ਰਾਤਾ ਹੇ॥ ੧੨॥

ਨਾਮੋ=ਨਾਮਾਂ ਵਿਚੋਂ ਸਦ=ਸਰੇਸ਼ਟ ਸਤਿਨਾਮੁ ਨੂੰ ਸਦਾ ਧਿਆਉਣਾ ਕਰੀਏ, ਜਿਵੇਂ ਗੁਰਮੁਖਾਂ ਦਾ ਇਹ ਮਨ ਸਦਾ ਨਾਮ ਸਿਮਰਨ ਵਿਚ ਰੱਤਾ ਰਹਿੰਦਾ ਹੈ॥ ੧੨॥

## ਨਾਮੇ ਰਾਤਾ ਪਵਿਤੁ ਸਰੀਰਾ॥ ਬਿਨੁ ਨਾਵੈ ਡੂਬਿ ਮੁਏ ਬਿਨੁ ਨੀਰਾ॥

ਜੋ ਨਾਮ ਸਿਮਰਨ ਵਿਚ ਰੱਤਾ ਰਹਿੰਦਾ ਹੈ ਉਸ ਦਾ ਸਰੀਰ ਪਵਿੱਤਰ ਹੈ। ਨਾਮ ਸਿਮਰਨ ਤੋਂ ਬਿਨਾਂ ਹੋਣ ਕਰਕੇ ਮਨਮੁਖ ਪੁਰਸ਼ ਪਦਾਰਥਾਂ ਰੂਪੀ ਪਾਣੀ ਤੋਂ ਬਿਨਾਂ ਹੀ ਡੁੱਬ ਮੋਏ ਹਨ।

**ਆਵਹਿ ਜਾਵਹਿ ਨਾਮੁ ਨਹੀ ਬੂਝਹਿ**
**ਇਕਨਾ ਗੁਰਮੁਖਿ ਸਬਦੁ ਪਛਾਤਾ ਹੇ॥ ੧੩॥**

ਜੋ ਨਾਮ ਨੂੰ ਨਹੀਂ ਬੁਝਦੇ ਉਹ ਮਨਮੁਖ ਆਵਹਿ ਜਾਵਹਿ=ਜੰਮਦੇ ਮਰਦੇ ਰਹਿੰਦੇ ਹਨ ਅਤੇ ਇਕਨਾਂ ਗੁਰਮੁਖਾਂ ਨੇ ਗੁਰਾਂ ਦੁਆਰੇ ਸਬਦੁ=ਬ੍ਰਹਮ ਨੂੰ ਪਛਾਣ ਲਿਆ ਹੈ॥ ੧੩॥

**ਪੂਰੈ ਸਤਿਗੁਰਿ ਬੂਝ ਬੁਝਾਈ॥ ਵਿਣੁ ਨਾਵੈ ਮੁਕਤਿ ਕਿਨੈ ਨ ਪਾਈ॥**

ਪੂਰਿਆਂ ਸਤਿਗੁਰਾਂ ਨੇ ਇਹ ਬੂਝ ਸਮਝਾਈ ਹੈ। ਕਿ ਨਾਮ ਸਿਮਰਨ ਤੋਂ ਬਿਨਾਂ ਕਿਸੀ ਨੇ ਮੁਕਤੀ ਨਹੀਂ ਪਾਈ।

**ਨਾਮੇ ਨਾਮਿ ਮਿਲੈ ਵਡਿਆਈ ਸਹਜਿ ਰਹੈ ਰੰਗਿ ਰਾਤਾ ਹੇ॥ ੧੪॥**

ਨਾਮ ਦੀ ਵਡਿਆਈ ਕਰਨ ਨਾਲ ਹੀ ਨਾਮਿ=ਨਾਮੀ ਪਰਮਾਤਮਾ ਮਿਲਦਾ ਹੈ ਅਤੇ ਸਹਜ ਪਦ ਰੰਗਿ=ਅਨੰਦ ਵਿਚ ਰੱਤਾ ਰਹਿੰਦਾ ਹੈ॥ ੧੪॥

**ਕਾਇਆ ਨਗਰੁ ਢਹੈ ਢਹਿ ਢੇਰੀ॥ ਬਿਨੁ ਸਬਦੈ ਚੂਕੈ ਨਹੀ ਫੇਰੀ॥**

ਕਾਇਆ=ਸਰੀਰ ਰੂਪੀ ਨਗਰ ਢਹਿੰਦਾ ਢਹਿੰਦਾ ਸੁਆਹ ਦੀ ਢੇਰੀ ਹੋ ਜਾਂਦਾ ਹੈ ਅਤੇ ਗੁਰਾਂ ਦੇ ਉਪਦੇਸ਼ ਤੋਂ ਬਿਨਾਂ ਚੁਰਾਸੀ ਦੀ ਫੇਰੀ ਚੂਕੈ ਨਹੀ=ਦੂਰ ਨਹੀਂ ਹੁੰਦੀ।

**ਸਾਚੁ ਸਲਾਹੇ ਸਾਚਿ ਸਮਾਵੈ ਜਿਨਿ ਗੁਰਮੁਖਿ ਏਕੋ ਜਾਤਾ ਹੇ॥ ੧੫॥**

ਜਿਨ੍ਹਾਂ ਨੇ ਗੁਰਮੁਖਿ=ਗੁਰਾਂ ਦੁਆਰੇ ਇਕ ਅਦੁੱਤੀ ਬ੍ਰਹਮ ਨੂੰ ਜਾਤਾ=ਜਾਣਿਆ ਹੈ, ਉਹਨਾਂ ਦੁਆਰੇ ਸੱਚ ਨਾਮ ਨੂੰ ਸਲਾਹਵੇ ਤਾਂ ਹੀ ਸੱਚੇ ਪ੍ਰਭੂ ਵਿਚ ਸਮਾਵੈ=ਅਭੇਦ ਹੁੰਦਾ ਹੈ॥ ੧੫॥

**ਜਿਸ ਨੋ ਨਦਰਿ ਕਰੇ ਸੋ ਪਾਏ॥ ਸਾਚਾ ਸਬਦੁ ਵਸੈ ਮਨਿ ਆਏ॥**

ਜਿਸ ਉਤੇ ਪ੍ਰਭੂ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਉਹੀ ਪੂਰਿਆਂ ਗੁਰਾਂ ਨੂੰ ਪਾਉਂਦਾ ਹੈ। ਫਿਰ ਉਸੇ ਦੇ ਮਨ ਵਿਚ ਸੱਚਾ ਉਪਦੇਸ਼, ਵਾ:-ਸੱਚਾ ਬ੍ਰਹਮ ਆ ਕੇ ਵਸਦਾ ਹੈ।

**ਨਾਨਕ ਨਾਮਿ ਰਤੇ ਨਿਰੰਕਾਰੀ ਦਰਿ ਸਾਚੈ ਸਾਚੁ ਪਛਾਤਾ ਹੇ॥ ੧੬॥ ੮॥**

ਗੁਰੂ ਜੀ ਕਥਨ ਕਰਦੇ ਹਨ— ਜੇਹੜੇ ਪੁਰਸ਼ ਸੱਚੇ ਦਰਿ=ਸਤਸੰਗ ਵਿਚ ਜਾ ਕੇ ਨਿਰੰਕਾਰ ਪ੍ਰਭੂ ਦੇ ਨਾਮ ਸਿਮਰਨ ਵਿਚ ਰੱਤੇ ਹਨ ਉਨ੍ਹਾਂ ਨੇ ਸੱਚੇ ਪ੍ਰਭੂ ਨੂੰ ਪਛਾਣ ਲਿਆ ਹੈ॥ ੧੬॥ ੮॥

## ਮਾਰੂ ਸੋਲਹੇ ੩॥

**ਆਪੇ ਕਰਤਾ ਸਭੁ ਜਿਸੁ ਕਰਣਾ॥ ਜੀਅ ਜੰਤ ਸਭਿ ਤੇਰੀ ਸਰਣਾ॥**

ਹੇ ਪ੍ਰਭੂ ! ਤੂੰ ਆਪ ਹੀ ਕਰਤਾ ਪੁਰਖ ਹੈਂ, ਜਿਸ ਆਪ ਜੀ ਨੇ ਸਾਰੇ ਪ੍ਰਪੰਚ ਨੂੰ ਪੈਦਾ ਕੀਤਾ ਹੈ, ਸੂਖਮ ਸਥੂਲ ਸਾਰੇ ਜੀਆ ਜੰਤ ਆਪ ਜੀ ਦੀ ਸ਼ਰਣਾ=ਓਟ ਵਿਚ ਹਨ।

**ਆਪੇ ਗੁਪਤੁ ਵਰਤੈ ਸਭ ਅੰਤਰਿ ਗੁਰ ਕੈ ਸਬਦਿ ਪਛਾਤਾ ਹੇ॥ ੧॥**

ਤੂੰ ਆਪ ਹੀ ਗੁਪਤ ਰੂਪ ਹੋ ਕੇ ਸਾਰਿਆਂ ਦੇ ਅੰਦਰ ਵਰਤ ਰਿਹਾ ਹੈਂ। ਗੁਰਾਂ ਦੇ ਉਪਦੇਸ਼ ਕਰਕੇ ਗੁਰਮੁਖਾਂ ਨੇ ਆਪ ਜੀ ਨੂੰ ਪਛਾਣ ਲਿਆ ਹੈ॥ ੧॥

**ਹਰਿ ਕੇ ਭਗਤਿ ਭਰੇ ਭੰਡਾਰਾ॥ ਆਪੇ ਬਖਸੇ ਸਬਦਿ ਵੀਚਾਰਾ॥**

ਹੇ ਹਰੀ ! ਉਹ ਗੁਰਮੁਖਾਂ ਦੇ ਹਿਰਦੇ ਰੂਪ ਭੰਡਾਰੇ ਤੇਰੀ ਭਗਤੀ ਨਾਲ ਭਰੇ ਹੋਏ ਹਨ। ਜਿਨ੍ਹਾਂ ਨੂੰ ਤੁਸਾਂ ਨੇ ਆਪ ਹੀ ਗੁਰ ਸ਼ਬਦ ਦਾ ਵਿਚਾਰ ਬਖਸ਼ਿਆ ਹੈ।

**ਜੋ ਤੁਧੁ ਭਾਵੈ ਸੋਈ ਕਰਸਹਿ ਸਚੇ ਸਿਉ ਮਨੁ ਰਾਤਾ ਹੇ॥ ੨॥**

ਜੋ ਆਪ ਜੀ ਨੂੰ ਭਾਉਂਦਾ ਹੈ ਓਹੀ ਕਰਦਾ ਹੈਂ, ਹੇ ਸੱਚੇ ਪ੍ਰਭੂ ! ਤੇਰੇ ਸੱਚੇ ਨਾਮ ਨਾਲ ਮੇਰਾ ਮਨ ਰਾਤਾ=ਰੰਗਿਆ ਗਿਆ ਹੈ॥ ੨॥

**ਆਪੇ ਹੀਰਾ ਰਤਨੁ ਅਮੋਲੋ॥ ਆਪੇ ਨਦਰੀ ਤੋਲੇ ਤੋਲੋ॥**

ਹੇ ਹਰੀ ! ਤੂੰ ਆਪ ਹੀ ਅਮੋਲਕ ਹੀਰਾ=ਨਾਮ ਤੇ ਰਤਨੁ=ਵੈਰਾਗ ਰੂਪ ਹੈਂ। ਹੇ ਨਦਰੀ ਪ੍ਰਭੂ ! ਤੂੰ ਆਪ ਹੀ ਇਹਨਾਂ ਦੀ ਤੋਲੇ ਤੋਲੋ=ਵੀਚਾਰ ਨੂੰ ਵੀਚਾਰਦਾ ਹੈਂ।

**ਜੀਅ ਜੰਤ ਸਭਿ ਸਰਣਿ ਤੁਮਾਰੀ ਕਰਿ ਕਿਰਪਾ ਆਪਿ ਪਛਾਤਾ ਹੇ॥ ੩॥**

ਸਾਰੇ ਸੂਖਮ ਸਥੂਲ ਜੀਆ ਜੰਤ ਆਪ ਜੀ ਦੀ ਸ਼ਰਨ ਵਿਚ ਹਨ, ਜਿਨ੍ਹਾਂ ਉਤੇ ਆਪ ਜੀ ਨੇ ਕ੍ਰਿਪਾ ਕੀਤੀ ਹੈ ਉਹਨਾਂ ਨੇ ਆਪਣਾ ਸਰੂਪ ਪਛਾਣਿਆ ਹੈ॥ ੩॥

**ਜਿਸ ਨੋ ਨਦਰਿ ਹੋਵੈ ਧੁਰਿ ਤੇਰੀ॥ ਮਰੈ ਨ ਜੰਮੈ ਚੂਕੈ ਫੇਰੀ॥**

ਜਿਸ ਉਤੇ ਧੁਰ ਤੋਂ ਆਪ ਜੀ ਦੀ ਕ੍ਰਿਪਾ ਦ੍ਰਿਸ਼ਟੀ ਹੁੰਦੀ ਹੈ। ਉਹ ਮੁੜ ਮੁੜ ਕੇ ਮਰਦਾ ਜੰਮਦਾ ਨਹੀਂ ਹੈ ਤੇ ਚੁਰਾਸੀ ਦੀ ਫੇਰੀ ਦੂਰ ਹੋ ਜਾਂਦੀ ਹੈ।

**ਸਾਚੇ ਗੁਣ ਗਾਵੈ ਦਿਨੁ ਰਾਤੀ ਜੁਗਿ ਜੁਗਿ ਏਕੋ ਜਾਤਾ ਹੇ॥ ੪॥**

ਹੇ ਸੱਚੇ ! ਉਹ ਦਿਨ ਰਾਤੀ ਤੇਰੇ ਹੀ ਗੁਣ ਗਾਉਂਦਾ ਹੈ ਅਤੇ ਜੁਗਾਂ ਜੁਗਾਂ ਵਿਚ ਉਸ ਨੇ ਇਕ ਤੈਨੂੰ ਹੀ ਜਾਤਾ=ਜਾਣਿਆ ਹੈ॥ ੪॥

**ਮਾਇਆ ਮੋਹਿ ਸਭੁ ਜਗਤੁ ਉਪਾਇਆ॥ ਬ੍ਰਹਮਾ ਬਿਸਨੁ ਦੇਵ ਸਬਾਇਆ॥**

ਮਾਇਆ ਦੇ ਮੋਹ ਨੇ ਹੀ ਸਾਰੇ ਸੰਸਾਰ ਨੂੰ ਪੈਦਾ ਕੀਤਾ ਹੈ। ਬ੍ਰਹਮਾ ਤੇ ਵਿਸ਼ਨੂੰ ਆਦਿਕ ਸਾਰਿਆਂ ਦੇਵਤਿਆਂ ਵਿਚ ਮਾਇਆ ਦਾ ਮੋਹ ਆ ਰਿਹਾ ਹੈ।

**ਜੋ ਤੁਧੁ ਭਾਣੇ ਸੇ ਨਾਮਿ ਲਾਗੇ ਗਿਆਨ ਮਤੀ ਪਛਾਤਾ ਹੇ॥ ੫॥**

ਜੇਹੜੇ ਤੈਨੂੰ ਭਾਣੇ=ਚੰਗੇ ਲੱਗੇ ਹਨ ਉਹ ਨਾਮ ਜਪਣ ਵਿਚ ਲਗੇ ਹਨ ਅਤੇ ਉਹਨਾਂ ਨੇ ਮਤੀ ਵਿਚ ਗਿਆਨ ਪ੍ਰਾਪਤ ਹੋਣ ਕਰਕੇ ਤੈਨੂੰ ਪਛਾਣ ਲਿਆ ਹੈ॥ ੫॥

**ਪਾਪ ਪੁੰਨ ਵਰਤੈ ਸੰਸਾਰਾ॥ ਹਰਖੁ ਸੋਗੁ ਸਭੁ ਦੁਖੁ ਹੈ ਭਾਰਾ॥**

ਸਾਰਾ ਸੰਸਾਰ ਪਾਪ ਪੁੰਨ ਰੂਪ ਕਰਮਾਂ ਵਿਚ ਵਰਤ ਰਿਹਾ ਹੈ। ਇਸ ਲਈ ਸਭ ਨੂੰ ਹਰਖ ਸੋਗ ਕਰਕੇ ਬੜਾ ਭਾਰੀ ਦੁੱਖ ਹੋ ਰਿਹਾ ਹੈ।

**ਗੁਰਮੁਖਿ ਹੋਵੈ ਸੋ ਸੁਖੁ ਪਾਏ ਜਿਨਿ ਗੁਰਮੁਖਿ ਨਾਮੁ ਪਛਾਤਾ ਹੇ॥ ੬॥**

ਜੇਹੜਾ ਗੁਰਮੁਖ ਹੁੰਦਾ ਹੈ ਓਹੀ ਸੁਖ ਨੂੰ ਪਾਂਦਾ ਹੈ, ਜਿਸ ਗੁਰਮੁਖ ਨੇ ਗੁਰਾਂ ਦੁਆਰੇ ਨਾਮ ਨੂੰ ਪਛਾਤਾ=ਪਛਾਣਿਆ ਹੈ॥ ੬॥

## ਕਿਰਤੁ ਨ ਕੋਈ ਮੇਟਣਹਾਰਾ॥ ਗੁਰ ਕੈ ਸਬਦੇ ਮੋਖ ਦੁਆਰਾ॥

ਫਲ ਭੋਗੇ ਬਿਨਾਂ ਕੀਤੇ ਹੋਏ ਕਰਮਾਂ ਨੂੰ ਕੋਈ ਮੇਟਣ ਵਾਲਾ ਨਹੀਂ ਹੈ। ਗੁਰਾਂ ਦੇ ਉਪਦੇਸ਼ ਕਰਕੇ ਮੋਖ ਦਾ ਦਰਵਾਜ਼ਾ ਗਿਆਨ ਪ੍ਰਾਪਤ ਹੁੰਦਾ ਹੈ।

## ਪੂਰਬਿ ਲਿਖਿਆ ਸੋ ਫਲੁ ਪਾਇਆ ਜਿਨਿ ਆਪੁ ਮਾਰਿ ਪਛਾਤਾ ਹੇ॥ ੭॥

ਜਿਨ੍ਹਾਂ ਦੇ ਮੱਥੇ 'ਪਰ ਪੂਰਬਲਾ ਚੰਗਾ ਕਰਮ ਲਿਖਿਆ ਗਿਆ ਹੈ ਉਸ ਨੇ ਗੁਰਾਂ ਦੀ ਪ੍ਰਾਪਤੀ ਰੂਪ ਫਲ ਨੂੰ, ਵਾ:-ਗਿਆਨ ਫਲ ਨੂੰ ਪਾਇਆ ਹੈ, ਜਿਸ ਨੇ ਗੁਰਾਂ ਦੁਆਰੇ ਆਪਾ ਭਾਅ ਹੰਕਾਰ ਨੂੰ ਮਾਰਿਆ ਹੈ ਉਸ ਨੇ ਆਪਣੇ ਸਰੂਪ ਨੂੰ ਪਛਾਣ ਲਿਆ ਹੈ॥ ੭॥

## ਮਾਇਆ ਮੋਹਿ ਹਰਿ ਸਿਉ ਚਿਤੁ ਨ ਲਾਗੈ॥ ਦੂਜੈ ਭਾਇ ਘਣਾ ਦੁਖੁ ਆਗੈ॥

ਮਾਇਆ ਦੇ ਮੋਹ ਕਰਕੇ ਹਰੀ ਨਾਲ ਚਿਤ ਲਗਦਾ ਨਹੀਂ ਹੈ। ਦ੍ਵੈਤ ਭਾਵ ਕਰਕੇ ਆਗੈ=ਪ੍ਰਲੋਕ ਵਿਚ ਬਹੁਤਾ ਦੁੱਖ ਮਿਲਦਾ ਹੈ।

## ਮਨਮੁਖ ਭਰਮਿ ਭੁਲੇ ਭੇਖਧਾਰੀ ਅੰਤਕਾਲਿ ਪਛੁਤਾਤਾ ਹੇ॥ ੮॥

ਭੇਖਾਂ ਦੇ ਧਾਰਨ ਵਾਲੇ ਮਨਮੁਖ ਭਰਮ ਵਿਚ ਭੁਲੇ ਹੋਏ ਹਨ, ਇਸ ਲਈ ਮਨਮੁਖ ਪੁਰਸ਼ ਅੰਤ ਵੇਲੇ ਪਛਤਾਉਂਦਾ ਹੈ॥ ੮॥

## ਹਰਿ ਕੈ ਭਾਣੈ ਹਰਿ ਗੁਣ ਗਾਏ॥ ਸਭਿ ਕਿਲਬਿਖ ਕਾਟੇ ਦੂਖ ਸਬਾਏ॥

ਗੁਰਮੁਖ ਹਰੀ ਦੇ ਭਾਣੇ ਵਿਚ ਤੁਰ ਕੇ ਹਰੀ ਦੇ ਗੁਣ ਗਾਉਂਦੇ ਹਨ। ਸਾਰਿਆਂ ਕਿਲ ਵਿਖਾਂ ਨੂੰ ਤੇ ਸਾਰਿਆਂ ਦੁੱਖਾਂ ਨੂੰ ਕਟ ਲੈਂਦੇ ਹਨ।

## ਹਰਿ ਨਿਰਮਲੁ ਨਿਰਮਲ ਹੈ ਬਾਣੀ ਹਰਿ ਸੇਤੀ ਮਨੁ ਰਾਤਾ ਹੇ॥ ੯॥

ਜੋ ਹਰੀ ਆਪ ਨਿਰਮਲ ਹੈ ਅਤੇ ਜਿਸ ਦੀ ਬੇਦ ਬਾਣੀ ਜਾਂ ਨਾਮ ਬਾਣੀ ਨਿਰਮਲ ਹੈ, ਉਸ ਹਰੀ ਦੇ ਨਾਲ ਉਹਨਾਂ ਦਾ ਮਨ ਰਾਤਾ=ਮਿਲਿਆ ਰਹਿੰਦਾ ਹੈ॥ ੯॥

## ਜਿਸ ਨੋ ਨਦਰਿ ਕਰੇ ਸੋ ਗੁਣ ਨਿਧਿ ਪਾਏ॥
## ਹਉਮੈ ਮੇਰਾ ਠਾਕਿ ਰਹਾਏ॥

ਜਿਸ ਉਤੇ ਗੁਰੂ ਕਿਰਪਾ ਦ੍ਰਿਸ਼ਟੀ ਕਰਦਾ ਹੈ ਓਹੀ ਗੁਣ ਨਿਧਿ=ਪਰਮਾਤਮਾ ਨੂੰ ਪਾਉਂਦਾ ਹੈ। ਫੇਰ ਉਹ ਹੰਗਤਾ ਮਮਤਾ ਅਤੇ ਮੇਰ ਤੇਰ ਠਾਕਿ ਰਹਾਏ=ਰੋਕ ਰਖਦਾ ਹੈ।

## ਗੁਣ ਅਵਗਣ ਕਾ ਏਕੋ ਦਾਤਾ ਗੁਰਮੁਖਿ ਵਿਰਲੀ ਜਾਤਾ ਹੇ॥ ੧੦॥

ਸ਼ੁਭ ਗੁਣਾਂ ਦੀ ਪ੍ਰਾਪਤੀ ਦਾ ਅਤੇ ਔਗੁਣਾਂ ਦੀ ਨਵਿਰਤੀ ਦਾ ਇਕ ਪ੍ਰਭੂ ਹੀ ਦਾਤਾ ਹੈ, ਇਸ ਗੱਲ ਨੂੰ ਜਾਂ ਉਸ ਪ੍ਰਭੂ ਨੂੰ ਕਿਸੇ ਵਿਰਲੇ ਗੁਰਮੁਖ ਨੇ ਹੀ ਜਾਤਾ=ਜਾਣਿਆ ਹੈ॥ ੧੦॥

**ਮੇਰਾ ਪ੍ਰਭੁ ਨਿਰਮਲੁ ਅਤਿ ਅਪਾਰਾ॥ ਆਪੇ ਮੇਲੈ ਗੁਰ ਸਬਦਿ ਵੀਚਾਰਾ।**

ਮੇਰਾ ਅਪਾਰ ਪ੍ਰਭੂ ਅਤਿ=ਬੜਾ ਨਿਰਮਲ ਹੈ। ਗੁਰ ਸ਼ਬਦ ਦੀ ਵੀਚਾਰ ਕਰਨ ਵਾਲਿਆਂ ਨੂੰ ਆਪਣੇ ਨਾਲ ਮੇਲ ਲੈਂਦਾ ਹੈ।

[ਪੰਨਾ ੧੦੫੩]

**ਆਪੇ ਬਖਸੇ ਸਚੁ ਦ੍ਰਿੜਾਏ ਮਨੁ ਤਨੁ ਸਾਚੈ ਰਾਤਾ ਹੇ॥ ੧੧॥**

ਆਪੇ ਔਗੁਣ ਬਖਸ਼ ਕੇ ਜਿਸ ਨੂੰ ਸੱਚ ਨਾਮ ਦ੍ਰਿੜ੍ਹਾਉਂਦਾ ਹੈ, ਉਸ ਦਾ ਮਨ, ਤਨ ਸੱਚੇ ਵਾਹਿਗੁਰੂ ਵਿਚ ਰੱਤਾ ਰਹਿੰਦਾ ਹੈ॥ ੧੧॥

**ਮਨੁ ਤਨੁ ਮੈਲਾ ਵਿਚਿ ਜੋਤਿ ਅਪਾਰਾ॥ ਗੁਰਮਤਿ ਬੂਝੈ ਕਰਿ ਵੀਚਾਰਾ॥**

ਮਨਮੁਖਾਂ ਦਾ ਮਨ ਤਨ ਭਾਵੇਂ ਮੈਲਾ ਹੈ ਪਰ ਇਸ ਦੇ ਵਿਚ ਭੀ ਅਪਾਰ ਪ੍ਰਭੂ ਦੀ ਜੋਤ ਹੈ। ਜੋ ਗੁਰਮਤਿ= ਗੁਰ ਸਿਖਿਆ ਦਾ ਵੀਚਾਰ ਕਰਦਾ ਹੈ ਉਹ ਉਸ ਜੋਤੀ ਪਰਮਾਤਮਾ ਨੂੰ ਬੁਝਦਾ ਹੈ।

**ਹਉਮੈ ਮਾਰਿ ਸਦਾ ਮਨੁ ਨਿਰਮਲੁ ਰਸਨਾ ਸੇਵਿ ਸੁਖਦਾਤਾ ਹੇ॥ ੧੨॥**

ਹੰਗਤਾ ਮਮਤਾ ਨੂੰ ਮਾਰ ਕੇ ਸਦੀਵ ਕਾਲ ਰਸਨਾ ਨਾਲ ਸੁਖਦਾਤੇ ਪ੍ਰਭੂ ਦਾ ਸਿਮਰਨ ਕਰੇ ਤਾਂ ਇਹ ਮੈਲਾ ਮਨ ਨਿਰਮਲੁ=ਸ਼ੁਧ ਹੋ ਜਾਂਦਾ ਹੈ॥ ੧੨॥

**ਗੜ ਕਾਇਆ ਅੰਦਰਿ ਬਹੁ ਹਟ ਬਾਜਾਰਾ॥**
**ਤਿਸੁ ਵਿਚਿ ਨਾਮੁ ਹੈ ਅਤਿ ਅਪਾਰਾ॥**

ਸਰੀਰ ਗੜ=ਕਿਲ੍ਹੇ ਦੇ ਅੰਦਰ ਹੀ ਇੰਦ੍ਰੀਆਂ ਰੂਪ ਹੱਟੀਆਂ ਦਾ ਸੈਂਟਰ, ਅੰਤਹਕਰਣ ਰੂਪ ਵੱਡਾ ਬਜ਼ਾਰ ਹੈ, ਵਾ:-ਅੰਤਹਕਰਨ ਰੂਪ ਹਟ ਹੈ ਤੇ ਇੰਦ੍ਰੀਆਂ ਰੂਪ ਬਹੁਤੇ ਬਜ਼ਾਰ ਹਨ। ਉਸ ਅੰਤਹਕਰਨ ਰੂਪ ਹਟ ਵਿਚ ਨਾਮੁ=ਪ੍ਰਸਿੱਧ ਸਾਰਿਆਂ ਤੋਂ ਅਤਿ=ਵੱਡਾ ਅਪਾਰ ਗੁਣਾਂ ਵਾਲਾ ਪ੍ਰਭੂ ਹੈ।

**ਗੁਰ ਕੈ ਸਬਦਿ ਸਦਾ ਦਰਿ ਸੋਹੈ ਹਉਮੈ ਮਾਰਿ ਪਛਾਤਾ ਹੇ॥ ੧੩॥**

ਜਿਨ੍ਹਾਂ ਨੇ ਸਤਿਗੁਰਾਂ ਦੇ ਉਪਦੇਸ਼ ਦੁਆਰਾ ਹਉਮੈ ਨੂੰ ਮਾਰ ਕੇ ਪ੍ਰਭੂ ਨੂੰ ਪਛਾਣ ਲਿਆ ਹੈ ਉਹ ਸਦੀਵ ਕਾਲ ਪਰਲੋਕ ਦਰਬਾਰ ਵਿਚ ਸੋਹੈ=ਸ਼ੋਭਾ ਪਾਉਂਦੇ ਹਨ॥ ੧੩॥

**ਰਤਨੁ ਅਮੋਲਕੁ ਅਗਮ ਅਪਾਰਾ॥ ਕੀਮਤਿ ਕਵਣੁ ਕਰੇ ਵੇਚਾਰਾ॥**

ਅਪਾਰ ਗੁਣਾਂ ਵਾਲਾ ਅਗਮ ਰੂਪ ਪਰਮਾਤਮਾ ਇਕ ਅਮੋਲਕ ਰਤਨ ਹੈ। ਐਸਾ ਕੇਹੜਾ ਵਿਚਾਰਵਾਨ ਜਿਹੜਾ ਉਸ ਦਾ ਕੀਮਤਿ=ਮੁੱਲ ਕਰ ਸਕਦਾ ਹੈ।

**ਗੁਰ ਕੈ ਸਬਦੇ ਤੋਲਿ ਤੋਲਾਏ ਅੰਤਰਿ ਸਬਦਿ ਪਛਾਤਾ ਹੇ॥ ੧੪॥**

ਗੁਰਾਂ ਦੇ ਉਪਦੇਸ਼ ਕਰਕੇ ਜੇਹੜਾ ਸ਼ੁਭ ਤੋਲਿ=ਵਿਚਾਰ ਨੂੰ ਤੋਲਾਏ=ਵਿਚਾਰਦਾ ਹੈ, ਉਸ ਨੇ ਅੰਤਹਕਰਣ ਦੇ ਅੰਦਰ ਸਬਦਿ=ਬ੍ਰਹਮ ਨੂੰ ਪਛਾਣ ਲਿਆ ਹੈ॥ ੧੪॥

**ਸਿਮ੍ਰਿਤਿ ਸਾਸਤ੍ਰ ਬਹੁਤੁ ਬਿਸਥਾਰਾ॥ ਮਾਇਆ ਮੋਹੁ ਪਸਰਿਆ ਪਾਸਾਰਾ**

ਭਾਵੇਂ ਸਿਮ੍ਰਿਤੀਆਂ ਤੇ ਸ਼ਾਸਤ੍ਰਾਂ ਦਾ ਬਹੁਤ ਸਾਰਾ ਵਿਸਥਾਰ ਕੀਤਾ ਗਿਆ ਹੈ, ਅਰਥਾਤ ਰਿਖੀਆਂ ਨੇ ਟੀਕੇ ਭੀ ਬਣਾ ਦਿੱਤੇ ਹਨ ਤੇ ਲੋਕ ਪੜ੍ਹਦੇ ਭੀ ਹਨ ਪਰ ਇਹ ਸਾਰਾ ਮਾਇਆ ਦੇ ਮੋਹ ਦਾ ਹੀ ਪਸਾਰਾ ਪਸਰਿਆ ਹੋਇਆ ਹੈ।

**ਮੂਰਖ ਪੜਹਿ ਸਬਦੁ ਨ ਬੂਝਹਿ ਗੁਰਮੁਖਿ ਵਿਰਲੈ ਜਾਤਾ ਹੇ॥ ੧੫॥**

ਮੂਰਖ ਪੁਰਸ਼ ਸਿਮ੍ਰਿਤੀਆਂ ਸ਼ਾਸਤਰਾਂ ਨੂੰ ਪੜ੍ਹਦੇ ਤਾਂ ਹਨ ਪਰ ਸਬਦੁ=ਬ੍ਰਹਮ ਨੂੰ ਨਹੀਂ ਬੁਝਦੇ, ਕਿਸੇ ਵਿਰਲੇ ਗੁਰਮੁਖ ਨੇ ਹੀ ਬ੍ਰਹਮ ਨੂੰ ਜਾਤਾ=ਜਾਣਿਆ ਹੈ॥ ੧੫॥

**ਆਪੇ ਕਰਤਾ ਕਰੇ ਕਰਾਏ॥ ਸਚੀ ਬਾਣੀ ਸਚੁ ਦ੍ਰਿੜਾਏ॥**

ਗੁਰਮੁਖ ਇੰਝ ਨਿਸਚੇ ਕਰਦੇ ਹਨ ਕਿ ਕਰਤਾ ਪੁਰਖ ਵਾਹਿਗੁਰੂ ਆਪ ਹੀ ਕਰਦਾ ਤੇ ਕਰਾਉਂਦਾ ਹੈ। ਅਤੇ ਗੁਰ ਉਪਦੇਸ਼ ਰੂਪ ਸੱਚੀ ਬਾਣੀ ਦੁਆਰਾ ਸੱਚ ਨਾਮ ਨੂੰ ਦ੍ਰਿੜ੍ਹਾਉਂਦੇ ਹਨ।

**ਨਾਨਕ ਨਾਮੁ ਮਿਲੈ ਵਡਿਆਈ ਜੁਗਿ ਜੁਗਿ ਏਕੋ ਜਾਤਾ ਹੇ॥ ੧੬॥ ੯॥**

ਗੁਰੂ ਜੀ ਕਥਨ ਕਰਦੇ ਹਨ—ਉਸ ਗੁਰਮੁਖ ਨੂੰ ਨਾਮ ਦੀ ਵਡਿਆਈ ਮਿਲਦੀ ਹੈ ਜਿਸ ਨੇ ਜੁਗਾਂ ਜੁਗਾਂ ਵਿਚ ਇਕ ਅਦੁੱਤੀ ਬ੍ਰਹਮ ਨੂੰ ਜਾਣਿਆ ਹੈ॥ ੧੬॥ ੯॥

## ਮਾਰੂ ਮਹਲਾ ੩॥

**ਸੋ ਸਚੁ ਸੇਵਿਹੁ ਸਿਰਜਣਹਾਰਾ॥ ਸਬਦੇ ਦੂਖ ਨਿਵਾਰਣਹਾਰਾ॥**

ਉਸ ਸੱਚੇ ਸਿਰਜਣਹਾਰ ਪਰਮਾਤਮਾ ਨੂੰ ਸੇਵਿਹੁ=ਸਿਮਰਨਾ ਕਰੋ। ਜੋ ਗੁਰ ਸ਼ਬਦ ਦੁਆਰੇ ਸਾਰਿਆਂ ਦੁੱਖਾਂ ਦੇ ਦੂਰ ਕਰਨ ਵਾਲਾ ਹੈ।

**ਅਗਮੁ ਅਗੋਚਰੁ ਕੀਮਤਿ ਨਹੀ ਪਾਈ ਆਪੇ ਅਗਮ ਅਥਾਹਾ ਹੇ॥ ੧॥**

ਉਸ ਅਗਮ ਅਗੋਚਰ ਪ੍ਰਭੂ ਦੀ ਕੀਮਤ ਨਹੀਂ ਪਾਈ ਜਾਂਦੀ, ਉਹ ਪਿਛੇ ਵੀ ਆਪ ਅਗਮ ਸੀ, ਹੁਣ ਭੀ ਉਹ ਆਪ ਪ੍ਰਭੂ ਅਥਾਹ ਹੈ॥ ੧॥

**ਆਪੇ ਸਚਾ ਸਚੁ ਵਰਤਾਏ॥ ਇਕਿ ਜਨ ਸਾਚੈ ਆਪੇ ਲਾਏ॥**

ਉਹ ਸੱਚਾ ਪ੍ਰਭੂ ਆਪ ਹੀ ਸੱਚ ਨਾਮ ਨੂੰ ਵਰਤਾਉਂਦਾ ਹੈ। ਇਕ ਗੁਰਮੁਖ ਜਨ ਸੱਚੇ ਪ੍ਰਭੂ ਨੇ ਆਪ ਹੀ ਸੱਚ ਨਾਮ ਜਪਣ ਵਿਚ ਲਗਾਏ ਹਨ।

**ਸਾਚੋ ਸੇਵਹਿ ਸਾਚੁ ਕਮਾਵਹਿ ਨਾਮੇ ਸਚਿ ਸਮਾਹਾ ਹੇ॥ ੨॥**

ਉਹ ਸੱਚ ਨੂੰ ਸੇਂਵਦੇ ਹਨ ਸੱਚ ਨਾਮ ਨੂੰ ਹੀ ਕਮਾਉਂਦੇ ਹਨ ਅਤੇ ਨਾਮ ਸਿਮਰਨ ਕਰਕੇ ਹੀ ਉਹਨਾਂ ਨੂੰ ਸੱਚਾ ਸਮਾਹਾ=ਸਮਾਹੜਾ (ਅਨੰਦ) ਹੋਇਆ ਹੈ॥ ੨॥

**ਧੁਰਿ ਭਗਤਾ ਮੇਲੇ ਆਪਿ ਮਿਲਾਏ॥ ਸਚੀ ਭਗਤੀ ਆਪੇ ਲਾਏ॥**

ਜੋ ਪੁਰਸ਼ ਧੁਰ ਤੋਂ ਭਗਤਾਂ ਨਾਲ ਮੇਲੇ ਹਨ ਉਹਨਾਂ ਨੂੰ ਆਪਣੇ ਨਾਲ ਮਿਲਾਇਆ ਹੈ। ਅਤੇ ਆਪ ਹੀ ਉਹਨਾਂ ਨੂੰ ਸੱਚੀ ਭਗਤੀ ਕਰਨ ਵਿਚ ਲਗਾਇਆ ਹੈ।

**ਸਾਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ॥ ੩॥**

ਜੋ ਸੱਚੀ ਉਪਦੇਸ਼ ਬਾਣੀ ਦੁਆਰੇ ਸਦਾ ਹੀ ਪ੍ਰਭੂ ਦੇ ਗੁਣ ਗਾਉਂਦੇ ਹਨ, ਉਹਨਾਂ ਨੇ ਇਸ ਮਨੁੱਖ ਜਨਮ ਦਾ ਲਾਭ ਲੈਣਾ ਕੀਤਾ ਹੈ॥ ੩॥

## ਗੁਰਮੁਖਿ ਵਣਜੁ ਕਰਹਿ ਪਰੁ ਆਪੁ ਪਛਾਣਹਿ॥

ਗੁਰਮੁਖ ਅਜੇਹਾ ਨਾਮ ਦਾ ਵਣਜ ਕਰਦੇ ਹਨ ਜਿਸ ਕਰਕੇ ਪਰੁ=ਭਲੀ ਪ੍ਰਕਾਰ ਆਪਣੇ ਸਰੂਪ ਨੂੰ ਪਛਾਣ ਲੈਂਦੇ ਹਨ। ਅਤੇ—

## ਏਕਸ ਬਿਨੁ ਕੋ ਅਵਰੁ ਨ ਜਾਣਹਿ॥

ਇਕ ਅਦੁੱਤੀ ਬ੍ਰਹਮ ਤੋਂ ਬਿਨਾਂ ਕਿਸੇ ਹੋਰ ਦੂਜੇ ਨੂੰ ਨਹੀਂ ਜਾਣਦੇ।

## ਸਚਾ ਸਾਹੁ ਸਚੇ ਵਣਜਾਰੇ ਪੂੰਜੀ ਨਾਮੁ ਵਿਸਾਹਾ ਹੇ॥ ੪॥

ਗੁਰੂ ਰੂਪ ਸੱਚੇ ਸ਼ਾਹ ਪਾਸੋਂ ਉਤਮ ਜਗਿਆਸੂ ਰੂਪ ਸੱਚੇ ਵਣਜਾਰੇ ਸ਼ਰਧਾ ਰੂਪ ਪੂੰਜੀ ਨਾਲ ਨਾਮ ਨੂੰ ਵਿਸਾਹਾ=ਖਰੀਦਦੇ ਹਨ॥ ੪॥

## ਆਪੇ ਸਾਜੇ ਸ੍ਰਿਸਟਿ ਉਪਾਏ॥ ਵਿਰਲੇ ਕਉ ਗੁਰ ਸਬਦੁ ਬੁਝਾਏ॥

ਆਪ ਹੀ ਉਸ ਨੇ ਅਕਾਸ ਆਦਿਕ ਪੰਜ ਤੱਤ ਸਾਜੇ ਹਨ, ਅਤੇ ਆਪ ਹੀ ਸ੍ਰਿਸ਼ਟੀ ਪੈਦਾ ਕੀਤੀ ਹੈ। ਕਿਸੇ ਵਿਰਲੇ ਨੂੰ ਹੀ ਗੁਰ ਸ਼ਬਦ ਦੁਆਰਾ ਆਪਣਾ ਆਪ ਸਮਝਾ ਦੇਂਦਾ ਹੈ।

## ਸਤਿਗੁਰੁ ਸੇਵਹਿ ਸੇ ਜਨ ਸਾਚੇ ਕਾਟੇ ਜਮ ਕਾ ਫਾਹਾ ਹੇ॥ ੫॥

ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ ਉਹ ਗੁਰਮੁਖ ਜਨ ਸੱਚੇ ਹਨ, ਉਨ੍ਹਾਂ ਨੇ ਜਮਾਂ ਦਾ ਫਾਹਾ ਕੱਟ ਦਿੱਤਾ ਹੈ॥ ੫॥

## ਭੰਨੈ ਘੜੇ ਸਵਾਰੇ ਸਾਜੇ॥ ਮਾਇਆ ਮੋਹਿ ਦੂਜੈ ਜੰਤ ਪਾਜੇ॥

ਪਹਿਲੇ ਤੱਤਾਂ ਨੂੰ ਸਾਜਦਾ ਹੈ ਫੇਰ ਦੇਹ ਨੂੰ ਸਵਾਰਦਾ ਹੈ ਅਤੇ ਘੜੀ ਹੋਈ ਦੇਹ ਨੂੰ ਫੇਰ ਭੰਨ ਦੇਂਦਾ ਹੈ। *ਅਥਵਾ:*-ਸਰੀਰਾਂ ਰੂਪ ਘੜਿਆਂ ਨੂੰ ਪਹਿਲੇ ਸਾਜਦਾ ਹੈ ਤੇ ਸਵਾਰੇ=ਪਾਲਦਾ ਹੈ, ਫੇਰ ਅੰਤ ਨੂੰ ਭੰਨ ਦੇਂਦਾ ਹੈ। ਮਾਇਆ ਦੇ ਮੋਹ ਕਰਕੇ ਸਾਰੇ ਜੀਵ ਦ੍ਵੈਤ ਭਾਵ ਵਿਚ ਪਾਜੇ=ਪਾਏ ਹੋਏ ਹਨ।

## ਮਨਮੁਖ ਫਿਰਹਿ ਸਦਾ ਅੰਧੁ ਕਮਾਵਹਿ
## ਜਮ ਕਾ ਜੇਵੜਾ ਗਲਿ ਫਾਹਾ ਹੇ॥ ੬॥

ਮਨਮੁਖ ਵਿਅਰਥ ਫਿਰਦੇ ਹਨ ਤੇ ਸਦਾ ਅੰਨ੍ਹੇ ਕਰਮ ਕਮਾਉਂਦੇ ਹਨ, ਏਸੇ ਕਰਕੇ ਉਨ੍ਹਾਂ ਦੇ ਗਲ ਵਿਚ ਜਮਾਂ ਦੇ ਜੇਵੜੇ ਦਾ ਫਾਹ ਪਿਆ ਹੋਇਆ ਹੈ॥ ੬॥

## ਆਪੇ ਬਖਸੇ ਗੁਰ ਸੇਵਾ ਲਾਏ॥ ਗੁਰਮਤੀ ਨਾਮੁ ਮੰਨਿ ਵਸਾਏ॥

ਆਪ ਹੀ ਔਗੁਣ ਬਖਸ਼ ਕੇ ਗੁਰ ਸੇਵਾ ਵਿਚ ਲਗਾਉਂਦਾ ਹੈ। ਅਤੇ—

ਗੁਰਾਂ ਦੀ ਸਿਖਿਆ ਦੁਆਰੇ ਮਨ ਵਿਚ ਨਾਮ ਵਸਾਉਂਦਾ ਹੈ।

## ਅਨਦਿਨੁ ਨਾਮੁ ਧਿਆਏ ਸਾਚਾ ਇਸੁ ਜਗ ਮਹਿ ਨਾਮੋ ਲਾਹਾ ਹੇ॥ ੭॥

ਜੋ ਰਾਤ ਦਿਨ ਸੱਚੇ ਨਾਮ ਨੂੰ ਧਿਆਉਂਦਾ ਹੈ, ਉਸ ਨੂੰ ਇਸ ਜਗਤ ਵਿਚ ਨਾਮ ਦਾ ਹੀ ਲਾਭ,

ਵਾ:-ਨਾਮ ਕਰਕੇ ਆਤਮ ਲਾਭ ਪ੍ਰਾਪਤ ਹੋਇਆ॥ ੭॥

**ਆਪੇ ਸਚਾ ਸਚੀ ਨਾਈ॥ ਗੁਰਮੁਖਿ ਦੇਵੈ ਮੰਨਿ ਵਸਾਈ॥**

ਉਹ ਪ੍ਰਭੂ ਆਪ ਸੱਚਾ ਹੈ ਉਸ ਦੀ ਨਾਈ=ਵਡਿਆਈ ਭੀ ਸੱਚੀ ਹੈ।

ਗੁਰਾਂ ਦੁਆਰੇ ਗੁਰਮੁਖਾਂ ਦੇ ਮਨ ਵਿਚ ਵਡਿਆਈ ਵਸਾ ਦੇਂਦਾ ਹੈ। ਅਤੇ—

**ਜਿਨ ਮਨਿ ਵਸਿਆ ਸੇ ਜਨ ਸੋਹਹਿ ਤਿਨ ਸਿਰਿ ਚੂਕਾ ਕਾਹਾ ਹੇ॥ ੮॥**

ਜਿਨ੍ਹਾਂ ਦੇ ਮਨ ਵਿਚ ਨਾਮ ਵਸਿਆ ਹੈ ਉਹ ਪੁਰਸ਼ ਸੋਭਾ ਵਾਲੇ ਹਨ, ਅਤੇ—

ਉਨ੍ਹਾਂ ਦੇ ਸਿਰ ਤੋਂ ਕਾਹਾ=ਕੱਜੀਆ ਚੁਕ ਗਿਆ ਹੈ॥ ੮॥

**ਅਗਮ ਅਗੋਚਰੁ ਕੀਮਤਿ ਨਹੀ ਪਾਈ॥ ਗੁਰ ਪਰਸਾਦੀ ਮੰਨਿ ਵਸਾਈ॥**

ਉਸ ਅਗਮ ਅਗੋਚਰ ਪ੍ਰਭੂ ਦੀ ਕੀਮਤ ਨਹੀਂ ਪਾਈ ਜਾਂਦੀ।

ਜਿਨ੍ਹਾਂ ਉਤੇ ਗੁਰਾਂ ਦੀ ਕ੍ਰਿਪਾ ਹੋਈ ਹੈ ਉਨ੍ਹਾਂ ਦੇ ਮਨ ਵਿਚ ਪ੍ਰਭੂ ਦੀ ਪ੍ਰੀਤੀ ਵਸਾਈ ਹੈ।

**ਸਦਾ ਸਬਦਿ ਸਾਲਾਹੀ ਗੁਣਦਾਤਾ ਲੇਖਾ ਕੋਇ ਨ ਮੰਗੈ ਤਾਹਾ ਹੇ॥ ੯॥**

ਜੋ ਗੁਰਾਂ ਦੇ ਸ਼ਬਦ ਦੁਆਰਾ ਸਦਾ ਹੀ ਗੁਣਦਾਤਾ=ਪਰਮੇਸ਼ਰ ਨੂੰ ਸਲਾਹੁੰਦਾ ਹੈ,

ਉਸ ਦੇ ਪਾਸੋਂ ਕੋਈ ਭੀ ਲੇਖਾ ਮੰਗਦਾ ਨਹੀਂ ਹੈ॥ ੯॥ ਸਗੋਂ—

**ਬ੍ਰਹਮਾ ਬਿਸਨੁ ਰੁਦ੍ਰੁ ਤਿਸ ਕੀ ਸੇਵਾ॥ ਅੰਤੁ ਨ ਪਾਵਹਿ ਅਲਖ ਅਭੇਵਾ॥**

ਬ੍ਰਹਮਾ, ਵਿਸ਼ਨੂੰ ਤੇ ਰੁਦ੍ਰ=ਸ਼ਿਵ ਤਿੰਨੇ ਦੇਵਤੇ ਉਸ ਦੀ ਸੇਵਾ ਕਰਦੇ ਹਨ। ਅਤੇ—

ਤਿੰਨੇ ਦੇਵਤੇ ਅਲਖ ਅਭੇਵ ਪ੍ਰਭੂ ਦੇ ਅੰਤ ਨੂੰ ਪਾਉਂਦੇ ਨਹੀਂ ਹਨ।

**ਜਿਨ ਕਉ ਨਦਰਿ ਕਰਹਿ ਤੂ ਅਪਣੀ ਗੁਰਮੁਖਿ ਅਲਖੁ ਲਖਾਹਾ ਹੇ॥੧੦॥**

ਹੇ ਅਲਖ ਸਰੂਪ ਪਰਮਾਤਮਾ ! ਜਿਨ੍ਹਾਂ ਉਤੇ ਤੂੰ ਆਪਣੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈਂ,

ਉਨ੍ਹਾਂ ਨੇ ਗੁਰਾਂ ਦੁਆਰੇ ਤੇਰੇ ਅਲਖ ਸਰੂਪ ਨੂੰ ਲਖ ਲਿਆ ਹੈ॥ ੧੦॥

[ਪੰਨਾ ੧੦੫੪]

**ਪੂਰੈ ਸਤਿਗੁਰਿ ਸੋਝੀ ਪਾਈ॥ ਏਕੋ ਨਾਮੁ ਮੰਨਿ ਵਸਾਈ॥**

ਜਿਸ ਵੇਲੇ ਪੂਰਿਆਂ ਸਤਿਗੁਰਾਂ ਤੋਂ ਸ਼ੁਭ ਗਿਆਤ ਪਾਈ।

ਤਾਂ ਮਨ ਵਿਚ ਇਕ ਨਾਮ ਸਿਮਰਨ ਦੀ ਪ੍ਰੀਤੀ ਵਸਾ ਲਈ।

**ਨਾਮੁ ਜਪੀ ਤੈ ਨਾਮੁ ਧਿਆਈ ਮਹਲੁ ਪਾਇ ਗੁਣ ਗਾਹਾ ਹੇ॥ ੧੧॥**

ਬਾਣੀ ਕਰਕੇ ਨਾਮ ਨੂੰ ਜਪਦਾ ਹਾਂ ਅਤੇ ਮਨ ਕਰਕੇ ਨਾਮ ਨੂੰ ਧਿਆਉਂਦਾ ਹਾਂ,

ਪ੍ਰਭੂ ਦੇ ਗੁਣਾਂ ਨੂੰ ਗਾ ਕੇ ਮਹਲੁ ਪਾਇ=ਸਰੂਪ ਨੂੰ ਪਾ ਲਿਆ ਹੈ॥ ੧੧॥

**ਸੇਵਕ ਸੇਵਹਿ ਮੰਨਿ ਹੁਕਮੁ ਅਪਾਰਾ॥ ਮਨਮੁਖ ਹੁਕਮ ਨ ਜਾਣਹਿ ਸਾਰ॥**

ਗੁਰਮੁਖ ਸੇਵਕ ਹੋ ਕੇ ਸੇਵਾ ਕਰਦੇ ਹਨ ਅਤੇ ਅਪਾਰ ਪ੍ਰਭੂ ਦਾ ਹੁਕਮ ਮੰਨਦੇ ਹਨ।
ਤੇ ਮਨਮੁਖ ਪੁਰਸ਼ ਹੁਕਮ ਮੰਨਣ ਦੀ ਸਾਰਾ=ਖਬਰ ਜਾਣਦੇ ਹੀ ਨਹੀਂ।
*ਅਥਵਾ :-* ਸਾਰਾ=ਸਰੇਸ਼ਟ ਜੋ ਪ੍ਰਭੂ ਹੈ ਉਸ ਦਾ ਹੁਕਮ ਮੰਨਣਾ ਜਾਣਦੇ ਨਹੀਂ ਹਨ।

**ਹੁਕਮੇ ਮੰਨੇ ਹੁਕਮੇ ਵਡਿਆਈ ਹੁਕਮੇ ਵੇਪਰਵਾਹਾ ਹੇ॥ ੧੨ ॥**

ਹੁਕਮ ਕਰਕੇ ਜੀਵ ਦੀ ਮੰਨੇ=ਮਾਨਤਾ ਹੁੰਦੀ ਹੈ, ਹੁਕਮ ਕਰਕੇ ਹੀ ਵਡਿਆਈ ਮਿਲਦੀ ਹੈ,
ਅਤੇ ਹੁਕਮ ਦੇ ਮੰਨਨ ਨਾਲ ਹੀ ਜੀਵ ਵੇ ਪਰਵਾਹ ਹੁੰਦਾ ਹੈ।
*ਅਥਵਾ:-*ਹੁਕਮ ਨੂੰ ਮੰਨੇ ਕਿਉਂਕਿ ਹੁਕਮ ਦੇ ਮੰਨਨ ਕਰਕੇ ਵਡਿਆਈ ਹੁੰਦੀ ਹੈ,
*ਪ੍ਰਸ਼ਨ:-*ਕਿਸ ਦਾ ਹੁਕਮ ਮੰਨੇ? *ਉੱਤਰ:-*ਵੇ ਪਰਵਾਹ ਜੋ ਪ੍ਰਭੂ ਹੈ ਉਸ ਦਾ ਹੁਕਮ ਮੰਨੇ॥ ੧੨ ॥

**ਗੁਰ ਪਰਸਾਦੀ ਹੁਕਮੁ ਪਛਾਣੈ॥ ਧਾਵਤੁ ਰਾਖੈ ਇਕਤੁ ਘਰਿ ਆਣੈ॥**

ਗੁਰਾਂ ਦੀ ਕਿਰਪਾ ਨਾਲ ਹੁਕਮ ਨੂੰ ਪਛਾਣੇ। ਵਿਸ਼ਿਆਂ ਵੱਲ ਦੌੜਦੀਆਂ ਇੰਦ੍ਰੀਆਂ ਨੂੰ ਰੋਕ ਰਖੇ,
ਅਤੇ ਮਨ ਨੂੰ ਏਕਤਾ ਰੂਪੀ ਘਰ ਵਿਚ ਲਿਆਉਣਾ ਕਰੇ।

**ਨਾਮੇ ਰਾਤਾ ਸਦਾ ਬੈਰਾਗੀ ਨਾਮੁ ਰਤਨੁ ਮਨਿ ਤਾਹਾ ਹੇ॥ ੧੩ ॥**

ਜੋ ਨਾਮ ਸਿਮਰਨ ਵਿਚ ਰੱਤਾ ਰਹਿੰਦਾ ਹੈ ਉਹ ਸਦਾ ਬੈਰਾਗੀ=ਪਰੇਮੀ ਹੈ,
ਉਸੇ ਦੇ ਮਨ ਵਿਚ ਰਤਨ ਵਾਂਙੂ ਅਮੋਲਕ ਨਾਮ ਵਸਿਆ ਰਹਿੰਦਾ ਹੈ॥ ੧੩ ॥

**ਸਭ ਜਗ ਮਹਿ ਵਰਤੈ ਏਕੋ ਸੋਈ॥ ਗੁਰ ਪਰਸਾਦੀ ਪਰਗਟੁ ਹੋਈ॥**

ਸਾਰੇ ਜਗਤ ਵਿਚ ਇਕ ਉਹੀ ਪਰਮਾਤਮਾ ਵਰਤ ਰਿਹਾ ਹੈ।
ਪਰ ਗੁਰਾਂ ਦੀ ਕ੍ਰਿਪਾ ਨਾਲ ਸਿੱਖ ਦੇ ਹਿਰਦੇ ਵਿਚ ਪ੍ਰਗਟ ਹੁੰਦਾ ਹੈ।

**ਸਬਦੁ ਸਲਾਹਹਿ ਸੇ ਜਨ ਨਿਰਮਲ ਨਿਜ ਘਰਿ ਵਾਸਾ ਤਾਹਾ ਹੇ॥ ੧੪ ॥**

ਜੋ ਗੁਰ ਉਪਦੇਸ਼ ਨੂੰ ਸਲਾਹੁੰਦੇ ਹਨ ਉਹ ਪਵਿੱਤਰ ਪੁਰਸ਼ ਹਨ ਅਤੇ ਉਨ੍ਹਾਂ ਦਾ ਸਰੂਪ ਰੂਪੀ ਨਿਜ ਘਰ ਵਿਚ ਨਿਵਾਸ ਹੁੰਦਾ ਹੈ॥ ੧੪ ॥

**ਸਦਾ ਭਗਤ ਤੇਰੀ ਸਰਣਾਈ॥ ਅਗਮ ਅਗੋਚਰ ਕੀਮਤਿ ਨਹੀ ਪਾਈ॥**

ਹੇ ਪ੍ਰਭੂ ! ਭਗਤ ਜਨ ਸਦਾ ਤੇਰੀ ਸ਼ਰਨ ਵਿਚ ਰਹਿੰਦੇ ਹਨ।
ਪਰ ਹੇ ਅਗਮ ਅਗੋਚਰ ਪ੍ਰਭੂ ! ਤੇਰੀ ਕੀਮਤ ਕਿਸੇ ਨੇ ਭੀ ਨਹੀਂ ਪਾਈ।

**ਜਿਉ ਤੁਧੁ ਭਾਵਹਿ ਤਿਉ ਤੂ ਰਾਖਹਿ ਗੁਰਮੁਖਿ ਨਾਮੁ ਧਿਆਹਾ ਹੇ॥ ੧੫ ॥**

ਹੇ ਪ੍ਰਭੂ ! ਜਿਵੇਂ ਤੈਨੂੰ ਭਾਉਂਦਾ ਹੈ ਤਿਵੇਂ ਤੂੰ ਜੀਵਾਂ ਨੂੰ ਰਖਦਾ ਹੈਂ,
ਪਰ ਗੁਰਮੁਖਾਂ ਨੇ ਤੇਰੇ ਹੀ ਨਾਮਾਂ ਨੂੰ ਧਿਆਉਣਾ ਕੀਤਾ ਹੈ॥ ੧੫ ॥

**ਸਦਾ ਸਦਾ ਤੇਰੇ ਗੁਣ ਗਾਵਾ॥ ਸਚੇ ਸਾਹਿਬ ਤੇਰੈ ਮਨਿ ਭਾਵਾ॥**

ਹੇ ਸੱਚੇ ਸਾਹਿਬ ! ਇਹ ਕ੍ਰਿਪਾ ਕਰ ਮੈਂ ਸਦਾ ਸਦਾ ਤੇਰੇ ਹੀ ਗੁਣ ਗਾਉਂਦਾ ਰਹਾਂ।
ਜਿਸ ਕਰਕੇ ਮੈਂ ਤੇਰੇ ਮਨ ਵਿਚ ਭਾਅ ਜਾਵਾਂ।

**ਨਾਨਕੁ ਸਾਚੁ ਕਹੈ ਬੇਨੰਤੀ**

**ਸਚੁ ਦੇਵਹੁ ਸਚਿ ਸਮਾਹਾ ਹੇ॥ ੧੬॥ ੧॥ ੧੦॥**

ਗੁਰੂ ਜੀ ਕਥਨ ਕਰਦੇ ਹਨ—ਹੇ ਪ੍ਰਭੂ ! ਮੈਂ ਸੱਚੀ ਬੇਨਤੀ ਕਹਿੰਦਾ ਹਾਂ,
ਮੈਨੂੰ ਆਪਣਾ ਸੱਚਾ ਨਾਮ ਦੇਵੋ ਤਾਂ ਕਿ ਸੱਚ ਸਰੂਪ ਵਿਚ ਸਮਾਹਾ=ਅਭੇਦ ਹੋ ਜਾਵਾਂ॥ ੧੬॥ ੧॥ ੧੦॥

## ਮਾਰੂ ਮਹਲਾ ੩॥

ਸਿੱਖ ਨੇ ਬੇਨਤੀ ਕੀਤੀ ਵਡਭਾਗੀ ਪੁਰਸ਼ ਕੇਹੜੇ ਹਨ? ਉੱਤਰ:-

**ਸਤਿਗੁਰੁ ਸੇਵਨਿ ਸੇ ਵਡਭਾਗੀ॥ ਅਨਦਿਨੁ ਸਾਚਿ ਨਾਮਿ ਲਿਵ ਲਾਗੀ॥**

ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ ਅਤੇ ਜਿਨ੍ਹਾਂ ਦੀ ਰਾਤ ਦਿਨ ਸੱਚੇ ਨਾਮ ਸਿਮਰਨ ਵਿਚ ਲਿਵ ਲਗੀ ਰਹਿੰਦੀ ਹੈ ਉਹ ਵਡਭਾਗੀ ਪੁਰਸ਼ ਹਨ।

**ਸਦਾ ਸੁਖਦਾਤਾ ਰਵਿਆ ਘਟ ਅੰਤਰਿ ਸਬਦਿ ਸਚੈ ਓਮਾਹਾ ਹੇ॥ ੧॥**

ਉਨ੍ਹਾਂ ਨੇ ਸੁਖ ਦਾਤੇ ਪ੍ਰਭੂ ਨੂੰ ਸਦਾ ਹੀ ਘਟ ਅੰਤਰ ਰਵਿਆ=ਸਿਮਰਿਆ, ਅਤੇ—
ਸੱਚੇ ਗੁਰਾਂ ਦੇ ਉਪਦੇਸ਼ ਕਰਕੇ ਉਨ੍ਹਾਂ ਦੀ ਸਦਾ ਉਮਾਹਾ=ਉਤਸ਼ਾਹ ਬਣਿਆ ਰਹਿੰਦਾ ਹੈ॥ ੧॥

**ਨਦਰਿ ਕਰੇ ਤਾ ਗੁਰੂ ਮਿਲਾਏ॥ ਹਰਿ ਕਾ ਨਾਮੁ ਮੰਨਿ ਵਸਾਏ॥**

ਪਰਮੇਸ਼ਰ ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਗੁਰੂ ਨਾਲ ਮਿਲਾਉਂਦਾ ਹੈ।
ਜੇਹੜਾ ਗੁਰੂ ਨਾਲ ਮਿਲਿਆ ਹੈ ਉਹ ਹਰੀ ਦਾ ਨਾਮ ਮਨ ਵਿਚ ਵਸਾਉਂਦਾ ਹੈ।

**ਹਰਿ ਮਨਿ ਵਸਿਆ ਸਦਾ ਸੁਖਦਾਤਾ ਸਬਦੇ ਮਨਿ ਓਮਾਹਾ ਹੇ॥ ੨॥**

ਸਦੀਵ ਕਾਲ ਸੁਖ ਦਾਤਾ ਹਰੀ ਮਨ ਵਿਚ ਵਸਿਆ ਤਾਂ ਮਨ ਵਿਚ ਸਬਦੇ=ਬ੍ਰਹਮ ਦਾ ਓਮਾਹਾ= ਉਤਸ਼ਾਹ ਹੁੰਦਾ ਹੈ॥ ੨॥

**ਕ੍ਰਿਪਾ ਕਰੇ ਤਾ ਮੇਲਿ ਮਿਲਾਏ॥ ਹਉਮੈ ਮਮਤਾ ਸਬਦਿ ਜਲਾਏ॥**

ਗੁਰੂ ਕਿਰਪਾ ਕਰੇ ਤਾਂ ਸਤਸੰਗਤ ਦੇ ਮੇਲ ਵਿਚ ਮਿਲਾਉਂਦਾ ਹੈ। ਅਤੇ—
ਸਬਦਿ=ਉਪਦੇਸ਼ ਦੇ ਕੇ ਹੰਗਤਾ ਮਮਤਾ ਨੂੰ ਜਲਾਏ=ਸਾੜਦਾ ਹੈ।

**ਸਦਾ ਮੁਕਤੁ ਰਹੈ ਇਕ ਰੰਗੀ ਨਾਹੀ ਕਿਸੈ ਨਾਲਿ ਕਾਹਾ ਹੇ॥ ੩॥**

ਇਕ ਪ੍ਰਭੂ ਦੇ ਰੰਗੀ=ਪਰੇਮ ਕਰਕੇ ਸਦਾ ਮੁਕਤ ਰਹਿੰਦਾ ਹੈ, ਜਾਂ ਸਦਾ ਹੀ ਸੰਸਾਰਕ ਧੰਦਿਆਂ ਤੋਂ ਮੁਕਤ=ਛੁਟ ਕੇ ਇਕ ਆਤਮਕ ਆਨੰਦ ਵਿਚ ਰਹਿੰਦਾ ਹੈ ਅਤੇ ਕਿਸੇ ਨਾਲ ਉਸ ਦਾ ਕਾਹਾ=ਕੱਜੀਆ (ਰੌਲਾ) ਭਾਵ ਝਗੜਾ ਨਹੀਂ ਰਹਿੰਦਾ॥ ੩॥

**ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ॥ ਬਿਨੁ ਸਬਦੈ ਕੋਇ ਨ ਪਾਵੈ ਪਾਰਾ॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਘੋਰ=ਭਿਆਨਕ ਅਗਿਆਨ ਦਾ ਹਨੇਰਾ ਬਣਿਆ ਰਹਿੰਦਾ ਹੈ, ਗੁਰ ਉਪਦੇਸ਼ ਤੋਂ ਬਿਨਾਂ ਕੋਈ ਭੀ ਸੰਸਾਰ ਸਮੁੰਦਰ ਤੋਂ ਪਾਰ ਹੋਣਾ ਨਹੀਂ ਪਾਉਂਦਾ।

**ਜੋ ਸਬਦਿ ਰਾਤੇ ਮਹਾ ਬੈਰਾਗੀ ਸੋ ਸਚੁ ਸਬਦੇ ਲਾਹਾ ਹੇ॥ ੪॥**

ਜੋ ਗੁਰ ਉਪਦੇਸ਼ ਵਿਚ ਰੱਤੇ ਹਨ ਉਹ ਬੜੇ ਵੈਰਾਗੀ ਪੁਰਸ਼ ਹਨ,
ਉਨ੍ਹਾਂ ਨੂੰ ਸੱਚੇ ਬ੍ਰਹਮ ਦੀ ਪ੍ਰਾਪਤੀ ਦਾ ਲਾਹਾ=ਲਾਭ ਪ੍ਰਾਪਤ ਹੋਇਆ ਹੈ॥ ੪॥

**ਦੁਖੁ ਸੁਖੁ ਕਰਤੈ ਧੁਰਿ ਲਿਖਿ ਪਾਇਆ॥ ਦੂਜਾ ਭਾਉ ਆਪਿ ਵਰਤਾਇਆ॥**

ਕਰਤੇ ਪੁਰਖ ਨੇ ਧੁਰ ਤੋਂ ਹੀ ਕਰਮਾਂ ਅਨੁਸਾਰ ਦੁੱਖ ਸੁਖ ਲਿਖ ਪਾਇਆ ਹੈ। ਅਤੇ—
ਆਪ ਹੀ ਕਰਮਾਂ ਅਨੁਸਾਰ ਦ੍ਵੈਤ ਭਾਵ ਵਰਤਾਇਆ ਹੈ।

**ਗੁਰਮੁਖਿ ਹੋਵੈ ਸੁ ਅਲਿਪਤੋ ਵਰਤੈ ਮਨਮੁਖ ਕਾ ਕਿਆ ਵੇਸਾਹਾ ਹੇ॥ ੫॥**

ਜੇਹੜਾ ਗੁਰਮੁਖ ਹੁੰਦਾ ਹੈ ਉਹ ਸਭ ਤੋਂ ਅਸੰਗ ਵਰਤਦਾ ਹੈ, ਅਤੇ—
ਮਨਮੁਖਾਂ ਦਾ ਕੀ ਵੇਸਾਹਾ=ਭਰੋਸਾ (ਇਤਬਾਰ) ਹੈ॥ ੫॥

**ਸੇ ਮਨਮੁਖ ਜੋ ਸਬਦੁ ਨ ਪਛਾਣਹਿ॥ ਗੁਰ ਕੇ ਭੈ ਕੀ ਸਾਰ ਨ ਜਾਣਹਿ॥**

ਅਸਲ ਮਨਮੁਖ ਉਹ ਹਨ ਜੇਹੜੇ ਗੁਰ ਉਪਦੇਸ਼ ਨੂੰ ਨਹੀਂ ਪਛਾਣਦੇ। ਅਤੇ—
ਗੁਰਾਂ ਦੇ ਡਰ ਦੀ ਭੀ ਸਾਰ ਨਹੀਂ ਜਾਣਦੇ।

**ਭੈ ਬਿਨੁ ਕਿਉ ਨਿਰਭਉ ਸਚੁ ਪਾਈਐ ਜਮੁ ਕਾਢਿ ਲਏਗਾ ਸਾਹਾ ਹੇ॥ ੬॥**

ਵਾਹਿਗੁਰੂ ਦੇ ਡਰ ਧਾਰੇ ਬਿਨਾਂ ਨਿਰਭਉ ਸਚੁ=ਸੁਖ ਨੂੰ ਕਿਵੇਂ ਪਾਵੇਗਾ,
ਉਨ੍ਹਾਂ ਦੇ ਸ੍ਵਾਸਾਂ ਨੂੰ ਜਮ ਕਢ ਕੇ ਲੈ ਜਾਏਗਾ॥ ੬॥

**ਅਫਰਿਓ ਜਮੁ ਮਾਰਿਆ ਨ ਜਾਈ॥ ਗੁਰ ਕੈ ਸਬਦੇ ਨੇੜਿ ਨ ਆਈ॥**

ਜਮ ਅਫਰਿਓ=ਅਮੋੜ ਹੈ ਕਿਸੇ ਤਰ੍ਹਾਂ ਮਾਰਿਆ ਨਹੀਂ ਜਾਂਦਾ।
ਪਰ ਗੁਰ ਉਪਦੇਸ਼ ਵਾਲਿਆਂ ਦੇ ਨੇੜੇ ਨਹੀ ਆਉਂਦਾ।

**ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ॥ ੭॥**

ਰਾਮ ਨਾਮ ਜਾਂ ਨਰਾਇਣ ਸ਼ਬਦ ਨੂੰ ਸੁਣਦਾ ਹੈ ਤਾਂ ਜਮ ਡਰਦਾ ਹੋਇਆ ਦੂਰ ਤੋਂ ਹੀ ਦੌੜ ਜਾਂਦਾ ਹੈ ਕਿ ਵੇਪਰਵਾਹ ਹਰੀ ਜੀਉ ਮਤਾਂ ਮੈਨੂੰ ਮਾਰਨਾ ਕਰੇ।

**ਹਰਿ ਜੀਉ ਕੀ ਹੈ ਸਭ ਸਿਰਕਾਰਾ॥ ਏਹੁ ਜਮੁ ਕਿਆ ਕਰੇ ਵਿਚਾਰਾ॥**

ਏਹ ਸਾਰੀ ਸਿਰਕਾਰਾ=ਰਯੱਤ (ਪਰਜਾ) ਹਰਿ ਜੀਉ ਦੀ ਆਪਣੀ ਹੈ।
ਇਹ ਵਿਚਾਰਾ ਜਮ ਉਸ ਦੇ ਹੁਕਮ ਤੋਂ ਬਿਨਾਂ ਕੀ ਕਰ ਸਕਦਾ ਹੈ।

**ਹੁਕਮੀ ਬੰਦਾ ਹੁਕਮੁ ਕਮਾਵੈ ਹੁਕਮੇ ਕਢਦਾ ਸਾਹਾ ਹੇ॥ ੮॥**

ਇਹ ਜਮ ਹੁਕਮੀ=ਪਰਮਾਤਮਾ ਦਾ ਬੰਦਾ=ਦਾਸ (ਗੁਲਾਮ) ਹੈ ਇਸ ਲਈ ਉਸ ਦਾ ਹੁਕਮ ਕਮਾਵੈ= ਮੰਨਦਾ ਹੈ ਅਤੇ ਉਸ ਦੇ ਹੁਕਮ ਅਨੁਸਾਰ ਹੀ ਜੀਵਾਂ ਦੇ ਅੰਦਰੋਂ ਸੁਾਸਾਂ ਨੂੰ ਕੱਢਦਾ ਹੈ॥ ੮॥

**ਗੁਰਮੁਖਿ ਸਾਚੈ ਕੀਆ ਅਕਾਰਾ॥ ਗੁਰਮੁਖਿ ਪਸਰਿਆ ਸਭੁ ਪਾਸਾਰਾ॥**

ਗੁਰਮੁਖਾਂ ਨੇ ਇੰਞ ਨਿਸਚੇ ਕੀਤਾ ਹੈ ਕਿ ਸੰਸਾਰ ਦਾ ਅਕਾਰ ਸੱਚੇ ਪ੍ਰਭੂ ਨੇ ਆਪ ਕੀਤਾ ਹੈ,

ਵਾ:-ਗੁਰਮੁਖਾਂ ਦਾ ਅਕਾਰ ਸੱਚੇ ਪ੍ਰਭੂ ਨੇ ਕੀਤਾ ਹੈ। ਗੁਰਮੁਖਾਂ ਦੀ ਸੈਲ ਵਾਸਤੇ ਹੀ ਸਾਰਾ ਸੰਸਾਰ ਪਸਾਰਾ ਪਸਰਿਆ ਹੋਇਆ ਹੈ।

**ਗੁਰਮੁਖਿ ਹੋਵੈ ਸੋ ਸਚੁ ਬੂਝੈ ਸਬਦਿ ਸਚੈ ਸੁਖੁ ਤਾਹਾ ਹੇ॥ ੯॥**

ਜੇਹੜਾ ਗੁਰਮੁਖ ਹੁੰਦਾ ਹੈ ਓਹੀ ਸੱਚ ਸਰੂਪ ਪਰਮਾਤਮਾ ਨੂੰ ਬੁਝਦਾ ਹੈ, ਅਤੇ

ਸੱਚੇ ਗੁਰ ਉਪਦੇਸ਼ ਕਰਕੇ ਉਸ ਨੂੰ ਸਦਾ ਸੁਖ ਪ੍ਰਾਪਤ ਹੁੰਦਾ ਹੈ॥ ੯॥

**ਗੁਰਮੁਖਿ ਜਾਤਾ ਕਰਮਿ ਬਿਧਾਤਾ॥ ਜੁਗ ਚਾਰੇ ਗੁਰ ਸਬਦਿ ਪਛਾਤਾ॥**

ਗੁਰਮੁਖਾਂ ਨੇ ਉਸ ਕਰਮ ਬਿਧਾਤਾ=ਫਲ ਬਰ ਦਾਤੇ ਪ੍ਰਭੂ ਨੂੰ ਜਾਣਿਆ ਹੈ।

ਜਿਸ ਨੂੰ ਚਾਰਿਆਂ ਜੁਗਾਂ ਵਿਚ ਗੁਰ ਉਪਦੇਸ਼ ਦੁਆਰਾ ਭਗਤਾਂ ਨੇ ਪਛਾਣਿਆ ਹੈ।

[ਪੰਨਾ ੧੦੫੫]

**ਗੁਰਮੁਖਿ ਮਰੈ ਨ ਜਨਮੈ ਗੁਰਮੁਖਿ ਗੁਰਮੁਖਿ ਸਬਦਿ ਸਮਾਹਾ ਹੇ॥ ੧੦॥**

ਜਿਸ ਗੁਰਮੁਖ ਨੂੰ ਸਬਦਿ ਸਮਾਹਾ=ਬ੍ਰਹਮ ਦਾ ਅਨੰਦ ਪ੍ਰਾਪਤ ਹੋਇਆ ਹੈ, ਉਹ ਗੁਰਮੁਖ ਜੰਮਦਾ ਮਰਦਾ ਨਹੀਂ ਹੈ ਕਿਉਂਕਿ ਉਹ ਗੁਰਮੁਖ ਅੰਤ ਨੂੰ ਬ੍ਰਹਮ ਵਿਚ ਸਮਾਹਾ=ਸਮਾਅ ਜਾਂਦਾ ਹੈ॥ ੧੦॥

**ਗੁਰਮੁਖਿ ਨਾਮਿ ਸਬਦਿ ਸਾਲਾਹੇ॥ ਅਗਮ ਅਗੋਚਰ ਵੇਪਰਵਾਹੇ॥**

ਗੁਰਮੁਖ ਮੁਖੀ ਗੁਰਾਂ ਦੇ ਉਪਦੇਸ਼ ਦੁਆਰਾ ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ ਜੋ ਬੇ ਪਰਵਾਹ ਹੈ, ਉਸ ਨਾਮੀ ਪਰਮਾਤਮਾ ਦੀ ਸ਼ਲਾਘਾ ਕਰਦੇ ਹਨ।

**ਏਕ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ॥ ੧੧॥**

ਇਕ ਨਾਮੀ ਦੇ ਨਾਮ ਨੇ ਹੀ ਚਾਰਿਆਂ ਜੁਗਾਂ ਵਿਚ ਜੀਵ ਤਾਰੇ ਹਨ,

ਗੁਰ ਉਪਦੇਸ਼ ਕਰਕੇ ਹੀ ਨਾਮ ਦਾ ਵਿਸਾਹਾ=ਭਰੋਸਾ ਹੋਇਆ ਹੈ॥ ੧੧॥

**ਗੁਰਮੁਖਿ ਸਾਂਤਿ ਸਦਾ ਸੁਖੁ ਪਾਏ॥ ਗੁਰਮੁਖਿ ਹਿਰਦੈ ਨਾਮੁ ਵਸਾਏ॥**

ਗੁਰਮੁਖ ਜਨ ਸ਼ਾਂਤੀ ਕਰਕੇ ਹੀ ਸਦੀਵ ਕਾਲ ਸੁਖ ਪਾਉਂਦੇ ਹਨ।

ਗੁਰਮੁਖਾਂ ਨੇ ਹਿਰਦੇ ਵਿਚ ਨਾਮ ਨੂੰ ਵਸਾਇਆ ਹੈ।

**ਗੁਰਮੁਖਿ ਹੋਵੈ ਸੋ ਨਾਮੁ ਬੂਝੈ ਕਾਟੇ ਦੁਰਮਤਿ ਫਾਹਾ ਹੇ॥ ੧੨॥**

ਜੋ ਗੁਰਮੁਖ ਹੁੰਦਾ ਹੈ ਓਹੀ ਨਾਮ ਦੇ ਮਹਾਤਮ ਨੂੰ ਸਮਝਦਾ ਹੈ,

ਦੁਰਮਤਿ=ਖੋਟੀ ਮਤ ਕਰਕੇ ਜੋ ਗਲ ਵਿਚ ਜਮਾਂ ਦਾ ਫਾਹਾ ਹੈ ਉਸ ਨੂੰ ਕੱਟ ਦੇਂਦਾ ਹੈ,

ਜਾਂ ਜੋ ਗੁਰਮੁਖ ਹੋ ਕੇ ਨਾਮ ਸਮਝਦਾ ਹੈ ਉਹ ਕੁਮਤੀ ਰੂਪ ਫਾਹੀ ਨੂੰ ਕੱਟ ਦੇਂਦਾ ਹੈ॥ ੧੨॥

**ਗੁਰਮੁਖਿ ਉਪਜੈ ਸਾਚਿ ਸਮਾਵੈ॥ ਨਾ ਮਰਿ ਜੰਮੈ ਨ ਜੂਨੀ ਪਾਵੈ॥**

ਗੁਰਮੁਖ ਜਿਸ ਤੋਂ ਪੈਦਾ ਹੋਏ ਹਨ ਉਸ ਸੱਚੇ ਵਾਹਿਗੁਰੂ ਵਿਚ ਸਮਾਉਂਦੇ ਹਨ।

*ਅਥਵਾ:*-ਜੋ ਗੁਰਮੁਖ ਸੱਚ ਨਾਮ ਵਿਚ ਸਮਾਉਂਦੇ ਹਨ ਉਹ ਉਪਜੈ=ਉਬਰ ਜਾਂਦੇ, ਭਾਵ ਤਰ ਜਾਂਦੇ ਹਨ। ਉਹ ਜੰਮਦੇ ਮਰਦੇ ਨਹੀਂ ਹਨ ਅਤੇ ਨਾ ਹੀ ਜੂਨੀਆਂ ਵਿਚ ਪੈਂਦੇ ਹਨ।

**ਗੁਰਮੁਖਿ ਸਦਾ ਰਹਹਿ ਰੰਗਿ ਰਾਤੇ ਅਨਦਿਨੁ ਲੈਦੇ ਲਾਹਾ ਹੇ॥ ੧੩॥**

ਗੁਰਮੁਖ ਸਦੀਵ ਕਾਲ ਰੰਗਿ=ਪਰੇਮ ਵਿਚ ਰੱਤੇ ਰਹਿੰਦੇ ਹਨ,
ਅਤੇ ਰਾਤ ਦਿਨ ਆਤਮ ਲਾਭ ਲੈਂਦੇ ਹਨ॥ ੧੩॥

**ਗੁਰਮੁਖਿ ਭਗਤ ਸੋਹਹਿ ਦਰਬਾਰੇ॥ ਸਚੀ ਬਾਣੀ ਸਬਦਿ ਸਵਾਰੇ॥**

ਗੁਰਮੁਖ ਭਗਤੀ ਕਰਕੇ ਦਰਬਾਰ ਵਿਚ ਸੋਭਾ ਪਾਉਂਦੇ ਹਨ।
ਸੱਚੀ ਉਪਦੇਸ਼ ਬਾਣੀ ਨੇ ਗੁਰਮੁਖਾਂ ਦੇ ਅੰਤਹਕਰਣ ਸਵਾਰ ਦਿਤੇ ਹਨ।

**ਅਨਦਿਨੁ ਗੁਣ ਗਾਵੈ ਦਿਨੁ ਰਾਤੀ ਸਹਜ ਸੇਤੀ ਘਰਿ ਜਾਹਾ ਹੇ॥ ੧੪॥**

ਗੁਰਮੁਖ ਰਾਤ ਦਿਨ ਅਨਦਿਨੁ=ਇਕ ਰਸ ਵਾਹਿਗੁਰੂ ਦੇ ਗੁਣਾਂ ਨੂੰ ਗਾਉਂਦੇ ਹਨ,
ਅਤੇ ਸਹਜ ਸੇਤੀ=ਗਿਆਨ ਦੇ ਸਹਿਤ ਹੋ ਕੇ ਸਰੂਪ ਘਰ ਵਿਚ ਜਾਂਦੇ ਹਨ॥ ੧੪॥

**ਸਤਿਗੁਰੁ ਪੂਰਾ ਸਬਦੁ ਸੁਣਾਏ॥ ਅਨਦਿਨੁ ਭਗਤਿ ਕਰਹੁ ਲਿਵ ਲਾਏ॥**

ਪੂਰੇ ਸਤਿਗੁਰੂ ਸਬਦੁ=ਉਪਦੇਸ਼ ਦੁਆਰਾ ਸੁਣਾਂਦੇ ਹਨ।
ਕਿ-ਲਿਵ ਲਗਾ ਕੇ ਰਾਤ ਦਿਨ ਪ੍ਰਭੂ ਦੀ ਭਗਤੀ ਕਰੋ।

**ਹਰਿ ਗੁਣ ਗਾਵਹਿ ਸਦ ਹੀ ਨਿਰਮਲ ਨਿਰਮਲ ਗੁਣ ਪਾਤਿਸਾਹਾ ਹੇ॥੧੫॥**

ਜੋ ਨਿਰਮਲ ਹਰੀ ਦੇ ਸਦਾ ਗੁਣ ਗਾਉਂਦੇ ਰਹਿੰਦੇ ਹਨ,
ਉਹ ਸ਼ੁਭ ਗੁਣਾਂ ਕਰਕੇ ਨਿਰਮਲ ਪਾਤਸ਼ਾਹ ਦਾ ਸਰੂਪ ਹੋ ਜਾਂਦੇ ਹਨ॥ ੧੫॥

**ਗੁਣ ਕਾ ਦਾਤਾ ਸਚਾ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥**

ਉਹ ਸੱਚਾ ਪ੍ਰਭੂ ਹੀ ਸ਼ੁਭ ਗੁਣਾਂ ਦਾ ਦਾਤਾ ਹੈ। ਪਰ ਕੋਈ ਵਿਰਲਾ ਗੁਰਮੁਖ ਹੀ ਉਸ ਪ੍ਰਭੂ ਨੂੰ ਬੁਝਦਾ ਹੈ।

**ਨਾਨਕ ਜਨੁ ਨਾਮੁ ਸਲਾਹੇ ਬਿਗਸੈ**
**ਸੋ ਨਾਮੁ ਬੇਪਰਵਾਹਾ ਹੇ॥ ੧੬॥ ੨॥ ੧੧॥**

ਗੁਰੂ ਜੀ ਕਥਨ ਕਰਦੇ ਹਨ— ਗੁਰਮੁਖ ਜਨ ਵਾਹਿਗੁਰੂ ਨਾਮ ਨੂੰ ਸਲਾਹ ਕੇ ਬਿਗਸੈ=ਖੁਸ਼ ਹੁੰਦੇ ਹਨ,
ਅਤੇ ਉਸ ਵਾਹਿਗੁਰੂ ਨਾਮ ਕਰਕੇ ਹੀ ਉਹ ਬੇਪਰਵਾਹ ਰਹਿੰਦੇ ਹਨ॥ ੧੬॥ ੨॥ ੧੧॥

**ਮਾਰੂ ਮਹਲਾ ੩॥**

**ਹਰਿ ਜੀਉ ਸੇਵਿਹੁ ਅਗਮ ਅਪਾਰਾ॥**

ਉਸ ਅਗਮ ਅਪਾਰ ਗੁਣਾਂ ਵਾਲੇ ਹਰਿ ਜੀਉ ਨੂੰ ਸੇਵਿਹੁ=ਸਿਮਰਨ ਕਰੋ।

**ਤਿਸ ਦਾ ਅੰਤੁ ਨ ਪਾਈਐ ਪਾਰਾਵਾਰਾ॥**

ਉਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਪਾਇਆ ਜਾਂਦਾ।

**ਗੁਰ ਪਰਸਾਦਿ ਰਵਿਆ ਘਟ ਅੰਤਰਿ ਤਿਤੁ ਘਟਿ ਮਤਿ ਅਗਾਹਾ ਹੇ॥੧॥**

ਜਿਸ ਨੇ ਗੁਰਾਂ ਦੀ ਕ੍ਰਿਪਾ ਨਾਲ ਉਸ ਨੂੰ ਆਪਣੇ ਅੰਤਹਕਰਣ ਵਿਚ ਉਚਾਰਿਆ ਹੈ,
ਉਸ ਦੇ ਘਟ ਵਿਚ ਅਗਾਧ ਪ੍ਰਭੂ ਦੇ ਜਾਣਨ ਵਾਲੀ ਮਤੀ ਪ੍ਰਗਟ ਹੋਈ ਹੈ॥ ੧॥

**ਸਭ ਮਹਿ ਵਰਤੈ ਏਕੋ ਸੋਈ॥ ਗੁਰ ਪਰਸਾਦੀ ਪਰਗਟੁ ਹੋਈ॥**

ਸਾਰਿਆਂ ਵਿਚ ਇਕ ਉਹ ਪ੍ਰਭੂ ਹੀ ਵਰਤ ਰਿਹਾ ਹੈ।
ਉਹ ਪ੍ਰਭੂ ਗੁਰਾਂ ਦੀ ਕਿਰਪਾ ਨਾਲ ਪਰਗਟ ਹੁੰਦਾ ਹੈ।

**ਸਭਨਾ ਪ੍ਰਤਿਪਾਲ ਕਰੇ ਜਗਜੀਵਨੁ ਦੇਦਾ ਰਿਜਕੁ ਸੰਬਾਹਾ ਹੇ॥੨॥**

ਉਹ ਜਗਜੀਵਨ ਪ੍ਰਭੂ ਸਾਰਿਆਂ ਦੀ ਪਾਲਨਾ ਕਰਦਾ ਹੈ, ਅਤੇ—
ਸਾਰਿਆਂ ਨੂੰ ਰਿਜਕੁ=ਖਾਣ ਪਾਣ ਪਹੁੰਚਾ ਦੇਂਦਾ ਹੈ॥ ੨॥

**ਪੂਰੈ ਸਤਿਗੁਰਿ ਬੂਝਿ ਬੁਝਾਇਆ॥ ਹੁਕਮੇ ਹੀ ਸਭੁ ਜਗਤੁ ਉਪਾਇਆ॥**

ਪੂਰਿਆਂ ਸਤਿਗੁਰਾਂ ਨੇ ਏਹ ਬੂਝਿ=ਗਿਆਨ ਸਮਝਾਇਆ ਹੈ।
ਕਿ-ਪ੍ਰਭੂ ਨੇ ਆਪਣੇ ਹੁਕਮ ਵਿਚ ਹੀ ਸਾਰੇ ਜਗਤ ਨੂੰ ਪੈਦਾ ਕੀਤਾ ਹੈ।

**ਹੁਕਮੁ ਮੰਨੇ ਸੋਈ ਸੁਖੁ ਪਾਏ ਹੁਕਮੁ ਸਿਰਿ ਸਾਹਾ ਪਾਤਿਸਾਹਾ ਹੇ॥੩॥**

ਜੇਹੜਾ ਪੁਰਸ਼ ਉਸ ਦੇ ਹੁਕਮ ਨੂੰ ਮੰਨਦਾ ਹੈ ਓਹੀ ਸੁਖ ਨੂੰ ਪਾਉਂਦਾ ਹੈ, ਕਿਉਂਕਿ—
ਸ਼ਾਹਾਂ ਦੇ ਤੇ ਪਾਤਸ਼ਾਹਾਂ ਦੇ ਸਿਰ ਉਤੇ ਓਸੇ ਦਾ ਹੁਕਮ ਚਲ ਰਿਹਾ ਹੈ॥ ੩॥

**ਸਚਾ ਸਤਿਗੁਰੁ ਸਬਦੁ ਅਪਾਰਾ॥ ਤਿਸ ਦੈ ਸਬਦਿ ਨਿਸਤਰੈ ਸੰਸਾਰਾ॥**

ਸਤਿਗੁਰੂ ਸੱਚਾ ਹੈ ਉਨ੍ਹਾਂ ਦਾ ਸਬਦੁ=ਉਪਦੇਸ਼ ਭੀ ਅਪਾਰਾ=ਸ੍ਰੇਸ਼ਟ ਹੈ।
ਉਨ੍ਹਾਂ ਦੇ ਉਪਦੇਸ਼ ਕਰਕੇ ਹੀ ਜੀਵ ਦਾ ਸੰਸਾਰ ਤੋਂ ਤਰਨਾ ਹੁੰਦਾ ਹੈ।

**ਆਪੇ ਕਰਤਾ ਕਰਿ ਕਰਿ ਵੇਖੈ ਦੇਦਾ ਸਾਸ ਗਿਰਾਹਾ ਹੇ॥੪॥**

ਕਰਤਾ ਪੁਰਖ ਪਰਮਾਤਮਾ ਆਪ ਹੀ ਜੀਵਾਂ ਨੂੰ ਪੈਦਾ ਕਰ ਕਰਕੇ ਵੇਖਦਾ ਹੈ,
ਸਭਨਾਂ ਨੂੰ ਸ੍ਵਾਸ ਤੇ ਗਿਰਾਹਾ=ਗਰਾਸ (ਭੋਜਨ) ਦੇਂਦਾ ਹੈ॥ ੪॥

**ਕੋਟਿ ਮਧੇ ਕਿਸਹਿ ਬੁਝਾਏ॥ ਗੁਰ ਕੈ ਸਬਦਿ ਰਤੇ ਰੰਗੁ ਲਾਏ॥**

ਕ੍ਰੋੜਾਂ ਵਿਚੋਂ ਕਿਸੇ ਵਿਰਲੇ ਨੂੰ ਬੁਝਾਏ=ਸਮਝਾਉਂਦਾ ਹੈ।
ਜੋ ਗੁਰਾਂ ਦੇ ਉਪਦੇਸ਼ ਵਿਚ ਰੱਤੇ ਹਨ ਉਹ ਹੋਰਨਾਂ ਨੂੰ ਰੰਗੁ=ਪਰੇਮ ਲਗਾਉਂਦੇ ਹਨ।

**ਹਰਿ ਸਾਲਾਹਹਿ ਸਦਾ ਸੁਖਦਾਤਾ ਹਰਿ ਬਖਸੇ ਭਗਤਿ ਸਲਾਹਾ ਹੇ॥੫॥**

ਉਹ ਗੁਰਮੁਖ ਸੁਖ ਦਾਤੇ ਹਰੀ ਨੂੰ ਸਦਾ ਸਲਾਉਂਦੇ ਹਨ,

ਜਿਨ੍ਹਾਂ ਨੂੰ ਹਰੀ ਭਗਤੀ ਦਾ ਸਲਾਹੁਣਾ ਬਖਸ਼ਦਾ ਹੈ॥ ੫॥

**ਸਤਿਗੁਰੁ ਸੇਵਹਿ ਸੇ ਜਨ ਸਾਚੇ॥ ਜੋ ਮਰਿ ਜੰਮਹਿ ਕਾਚ ਨਿਕਾਚੇ॥**

ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ ਉਹ ਪੁਰਸ਼ ਸੱਚੇ ਹਨ।

ਜੋ ਕੱਚੇ ਸ਼ਕਾਮ ਕਰਮਾਂ ਨੂੰ ਕਰਕੇ ਕੱਚੇ ਹਨ, ਉਹ ਮਰਦੇ ਜੰਮਦੇ ਹਨ।

**ਅਗਮ ਅਗੋਚਰੁ ਵੇਪਰਵਾਹਾ ਭਗਤਿ ਵਛਲੁ ਅਥਾਹਾ ਹੇ॥ ੬॥**

ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ ਬੇਪਰਵਾਹ ਜੋ ਅਥਾਹ ਪ੍ਰਭੂ ਹੈ ਉਹ ਭਗਤਾਂ ਦਾ ਵਛਲੁ= ਪਿਆਰਾ ਹੈ॥ ੬॥

**ਸਤਿਗੁਰੁ ਪੂਰਾ ਸਾਚੁ ਦ੍ਰਿੜਾਏ॥ ਸਚੈ ਸਬਦਿ ਸਦਾ ਗੁਣ ਗਾਏ॥**

ਪੂਰਾ ਸਤਿਗੁਰੂ ਜਿਸ ਨੂੰ ਸੱਚ ਨਾਮ ਦ੍ਰਿੜ੍ਹਾਉਂਦਾ ਹੈ।

ਉਹ ਗੁਰਾਂ ਦੇ ਸੱਚੇ ਉਪਦੇਸ਼ ਦੁਆਰਾ ਸਦਾ ਹੀ ਪ੍ਰਭੂ ਦੇ ਗੁਣ ਗਾਉਂਦਾ ਹੈ।

**ਗੁਣਦਾਤਾ ਵਰਤੈ ਸਭ ਅੰਤਰਿ ਸਿਰਿ ਸਿਰਿ ਲਿਖਦਾ ਸਾਹਾ ਹੇ॥ ੭॥**

ਸ਼ੁਭ ਗੁਣਾਂ ਦਾ ਦਾਤਾ ਪ੍ਰਭੂ ਸਾਰਿਆਂ ਦੇ ਅੰਦਰ ਵਰਤ ਰਿਹਾ ਹੈ, ਅਤੇ—

ਸਿਰ ਬ ਸਿਰ ਅਰਥਾਤ ਜਿਥੇ ਕੋਈ ਹੈ ਉਥੇ ਹੀ ਸਾਰਿਆਂ ਦੇ ਸਾਹਾ=ਸੁਾਸਾਂ ਨੂੰ ਲਿਖਦਾ ਹੈ।

*ਅਥਵਾ:*-ਹਰ ਇਕ ਦੇ ਸਿਰ ਸਿਰ ਉਤੇ ਸਾਹਾ=ਸੁਾਸ ਲਿਖਦਾ ਹੈ॥ ੭॥

**ਸਦਾ ਹਦੂਰਿ ਗੁਰਮੁਖਿ ਜਾਪੈ॥ ਸਬਦੇ ਸੇਵੈ ਸੋ ਜਨੁ ਧ੍ਰਾਪੈ॥**

ਗੁਰਮੁਖ ਸਦਾ ਹੀ ਉਸ ਪ੍ਰਭੂ ਨੂੰ ਹਾਜਰਾ ਹਜੂਰ ਜਾਪੈ=ਜਾਣਦੇ ਹਨ। ਜੋ ਗੁਰ ਸ਼ਬਦ ਨੂੰ ਸੇਂਵਦੇ ਹਨ ਜਾਂ ਸਬਦੋ=ਉਪਦੇਸ਼ ਦਾਤੇ ਗੁਰੂ ਨੂੰ ਸੇਂਵਦੇ ਹਨ, ਉਹ ਪੁਰਸ਼ ਧ੍ਰਾਪੈ=ਤ੍ਰਿਪਤ ਹੁੰਦੇ ਹਨ।

**ਅਨਦਿਨੁ ਸੇਵਹਿ ਸਚੀ ਬਾਣੀ ਸਬਦਿ ਸਚੈ ਓਮਾਹਾ ਹੇ॥ ੮॥**

ਜੋ ਰਾਤ ਦਿਨ ਗੁਰਾਂ ਨੂੰ ਸੇਂਵਦੇ ਹਨ, ਉਨ੍ਹਾਂ ਦੀ ਬਾਣੀ ਸੱਚੀ ਹੈ,

ਉਨ੍ਹਾਂ ਨੂੰ ਸੱਚੇ ਉਪਦੇਸ਼ ਦਾ ਓਮਾਹਾ=ਉਤਸ਼ਾਹ ਬਣਿਆ ਰਹਿੰਦਾ ਹੈ॥ ੮॥

**ਅਗਿਆਨੀ ਅੰਧਾ ਬਹੁ ਕਰਮ ਦ੍ਰਿੜਾਏ॥ ਮਨਹਠਿ ਕਰਮ ਫਿਰਿ ਜੋਨੀ ਪਾਏ॥**

ਅੰਨ੍ਹਾਂ ਅਗਿਆਨੀ ਬਹੁਤ ਸਾਰੇ ਸ਼ਕਾਮ ਕਰਮਾਂ ਨੂੰ ਦ੍ਰਿੜਾਏ=ਕਰਦਾ ਹੈ।

ਮਨ ਦੇ ਹੱਠ ਕਰਕੇ ਕਰਮ ਕਰਦਾ ਹੈ ਇਸ ਲਈ ਮੁੜ ਮੁੜ ਕੇ ਜੂਨੀਆਂ ਵਿਚ ਪੈਂਦਾ ਹੈ।

[ਪੰਨਾ ੧੦੫੬]

**ਬਿਖਿਆ ਕਾਰਣਿ ਲਬੁ ਲੋਭੁ ਕਮਾਵਹਿ ਦੁਰਮਤਿ ਕਾ ਦੋਰਾਹਾ ਹੇ॥ ੯॥**

ਬਿਖਿਆ=ਮਾਇਆ ਦੀ ਪ੍ਰਾਪਤੀ ਕਾਰਣਿ=ਵਾਸਤੇ ਲਬ, ਲੋਭ ਨੂੰ ਕਮਾਉਂਦਾ ਹੈ,

ਖੋਟੀ ਮਤ ਵਾਲੇ ਪੁਰਸ਼ ਦਾ ਏਹੋ ਦੋਰਾਹਾ=ਕੁਰਾਹਾ (ਖੋਟਾ ਰਸਤਾ) ਹੈ,

ਵਾ:- ਦੁਰਮਤੀਏ ਦਾ ਦੋ=ਦ੍ਵੈਤ ਵਾਲਾ ਰਸਤਾ ਹੈ,

ਵਾ:-ਦੋ ਰਾਹਾ=ਦੋ ਰਸਤੇ ਹਨ ਕਦੇ ਪਰਮੇਸ਼ਰ ਵੱਲ ਜਾਂਦਾ ਹੈ, ਕਦੇ ਸੰਸਾਰਕ ਪਦਾਰਥਾਂ ਵੱਲ ਜਾਂਦਾ ਹੈ।

**ਪੂਰਾ ਸਤਿਗੁਰੁ ਭਗਤਿ ਦ੍ਰਿੜਾਏ॥ ਗੁਰ ਕੈ ਸਬਦਿ ਹਰਿ ਨਾਮਿ ਚਿਤੁ ਲਾਏ॥**

ਪੂਰੇ ਸਤਿਗੁਰੂ ਜਿਸ ਨੂੰ ਭਗਤੀ ਦ੍ਰਿੜ੍ਹਾਉਂਦੇ ਹਨ।

ਉਹ ਗੁਰਾਂ ਦੇ ਉਪਦੇਸ਼ ਦੁਆਰਾ ਹਰੀ ਨਾਮ ਸਿਮਰਨ ਵਿਚ ਚਿਤ ਬਿਰਤੀ ਨੂੰ ਲਗਾਉਂਦਾ ਹੈ।

**ਮਨਿ ਤਨਿ ਹਰਿ ਰਵਿਆ ਘਟ ਅੰਤਰਿ ਮਨਿ ਭੀਨੈ ਭਗਤਿ ਸਲਾਹਾ ਹੇ॥੧੦॥**

ਜਿਸ ਨੇ ਮਨੋ, ਤਨੋ ਹੋ ਕੇ ਘਟ ਅੰਦਰ ਹਰੀ ਨਾਮ ਨੂੰ ਰਵਿਆ=ਸਿਮਰਿਆ ਹੈ,

ਉਸ ਦਾ ਮਨਿ=ਅੰਤਹਕਰਣ ਭਗਤੀ ਦੀ ਸ਼ਲਾਘਾ ਵਿਚ ਭਿਜ ਗਿਆ ਹੈ॥ ੧੦॥

**ਮੇਰਾ ਪ੍ਰਭੁ ਸਾਚਾ ਅਸੁਰ ਸੰਘਾਰਣੁ॥ ਗੁਰ ਕੈ ਸਬਦਿ ਭਗਤਿ ਨਿਸਤਾਰਣੁ॥**

ਮੇਰਾ ਸੱਚਾ ਪ੍ਰਭੂ ਅਸੁਰ=ਆਸੁਰੀ ਸੰਪਦਾ ਨੂੰ ਸੰਘਾਰਣੁ=ਮਾਰਣ ਵਾਲਾ ਹੈ।

ਗੁਰਾਂ ਦੇ ਉਪਦੇਸ਼ ਵਾਲੇ ਭਗਤਾਂ ਨੂੰ ਨਿਸਤਾਰਣੁ=ਤਾਰਨ ਵਾਲਾ ਹੈ।

**ਮੇਰਾ ਪ੍ਰਭੁ ਸਾਚਾ ਸਦ ਹੀ ਸਾਚਾ ਸਿਰਿ ਸਾਹਾ ਪਾਤਿਸਾਹਾ ਹੇ॥ ੧੧॥**

ਮੇਰਾ ਪ੍ਰਭੂ ਪਿਛੇ ਸੱਚਾ ਸੀ ਹੁਣ ਭੀ ਸਦਾ ਸੱਚਾ ਹੈ,

ਸਾਹਾ=ਸ਼ਾਹੂਕਾਰਾਂ ਦੇ ਤੇ ਬਾਦਸ਼ਾਹਾਂ ਦੇ ਸਿਰ ਉਤੇ ਓਸੇ ਦਾ ਹੁਕਮ ਹੈ॥ ੧੧॥

**ਸੇ ਭਗਤ ਸਚੇ ਤੇਰੈ ਮਨਿ ਭਾਏ॥ ਦਰਿ ਕੀਰਤਨੁ ਕਰਹਿ ਗੁਰ ਸਬਦਿ ਸੁਹਾਏ॥**

ਹੇ ਸੱਚੇ ਪ੍ਰਭੂ ! ਜੋ ਤੇਰੇ ਮਨ ਵਿਚ ਚੰਗੇ ਲਗੇ ਹਨ ਉਹ ਅਸਲ ਭਗਤ ਹਨ।

ਗੁਰ ਸ਼ਬਦ ਦੁਆਰੇ ਤੇਰੇ ਦਰਬਾਰ ਵਿਚ ਕੀਰਤਨ ਕਰਦੇ ਹੋਏ ਸੁਹਾਏ=ਸੋਭਦੇ ਹਨ।

**ਸਾਚੀ ਬਾਣੀ ਅਨਦਿਨੁ ਗਾਵਹਿ ਨਿਰਧਨ ਕਾ ਨਾਮੁ ਵੇਸਾਹਾ ਹੇ॥ ੧੨॥**

ਰਾਤ ਦਿਨ ਰਾਮ ਨਾਮ ਰੂਪ ਸੱਚੀ ਬਾਣੀ ਨੂੰ ਗਾਉਂਦੇ ਹਨ,

ਧਨ ਤੋਂ ਹੀਣਿਆਂ ਦਾ ਨਾਮ ਉਪਰ ਹੀ ਵੇਸਾਹਾ=ਭਰੋਸਾ ਹੈ॥ ੧੨॥

**ਜਿਨ ਆਪੇ ਮੇਲਿ ਵਿਛੋੜਹਿ ਨਾਹੀ॥ ਗੁਰ ਕੈ ਸਬਦਿ ਸਦਾ ਸਾਲਾਹੀ॥**

ਜਿਨ੍ਹਾਂ ਨੂੰ ਤੂੰ ਆਪਣੇ ਨਾਲ ਮੇਲਦਾ ਹੈਂ, ਉਨ੍ਹਾਂ ਨੂੰ ਕਦੇ ਵਿਛੋੜਦਾ ਨਹੀ ਹੈਂ।

ਜੋ ਗੁਰਾਂ ਦੇ ਉਪਦੇਸ਼ ਦੁਆਰਾ ਸਦਾ ਆਪ ਜੀ ਨੂੰ ਸਲਾਹੁੰਦੇ ਹਨ।

**ਸਭਨਾ ਸਿਰਿ ਤੂ ਏਕੋ ਸਾਹਿਬੁ ਸਬਦੇ ਨਾਮੁ ਸਲਾਹਾ ਹੇ॥ ੧੩॥**

ਸਾਰਿਆਂ ਦੇ ਸਿਰ ਉਤੇ ਇਕ ਤੂੰ ਹੀ ਮਾਲਕ ਹੈਂ, ਇਸ ਗੱਲ ਨੂੰ ਉਨ੍ਹਾਂ ਨੇ ਜਾਣਿਆ ਹੈ,

ਜਿਨ੍ਹਾਂ ਨੇ ਗੁਰ ਸ਼ਬਦ ਦੁਆਰਾ ਨਾਮ ਨੂੰ ਸਲਾਹੁਣਾ ਕੀਤਾ ਹੈ॥ ੧੩॥

**ਬਿਨੁ ਸਬਦੈ ਤੁਧੁਨੋ ਕੋਈ ਨ ਜਾਣੀ॥ ਤੁਧੁ ਆਪੇ ਕਥੀ ਅਕਥ ਕਹਾਣੀ॥**

ਗੁਰ ਉਪਦੇਸ਼ ਤੋਂ ਬਿਨਾਂ ਆਪ ਜੀ ਨੂੰ ਕੋਈ ਭੀ ਨਹੀਂ ਜਾਣਦਾ।

ਤੁਸਾਂ ਨੇ ਆਪ ਹੀ ਗੁਰੂ ਰੂਪ ਹੋ ਕੇ ਇਹ ਅਕੱਥ ਕਹਾਣੀ ਕਥਨ ਕੀਤੀ ਹੈ।

**ਆਪੇ ਸਬਦੁ ਸਦਾ ਗੁਰੁ ਦਾਤਾ ਹਰਿ ਨਾਮੁ ਜਪਿ ਸੰਬਾਹਾ ਹੇ ॥ ੧੪ ॥**

ਤੂੰ ਆਪ ਹੀ ਗੁਰੂ ਰੂਪ ਹੋ ਕੇ ਸਦਾ ਉਪਦੇਸ਼ ਦਾ ਦਾਤਾ ਹੈਂ,

ਤੂੰ ਆਪ ਹੀ ਜਗਿਆਸੂ ਰੂਪ ਹੋ ਕੇ ਹਰੀ ਨਾਮ ਨੂੰ ਜਪ ਕੇ ਨਾਮ ਧਨ ਨੂੰ ਸੰਬਾਹਾ=ਇਕੱਤ੍ਰ ਕਰਦਾ ਹੈਂ,

ਵਾ:-ਉਸ ਦੇ ਪਾਸ ਸੰਬਾਹਾ=ਪਹੁੰਚਦਾ ਹੈਂ॥ ੧੪ ॥

**ਤੂ ਆਪੇ ਕਰਤਾ ਸਿਰਜਣਹਾਰਾ ॥ ਤੇਰਾ ਲਿਖਿਆ ਕੋਇ ਨ ਮੇਟਣਹਾਰਾ ॥**

ਹੇ ਸਿਰਜਣਹਾਰ ਪ੍ਰਭੂ ! ਤੂੰ ਆਪ ਹੀ ਸਾਰਿਆਂ ਦਾ ਕਰਤਾ ਹੈਂ।

ਜੋ ਤੇਰਾ ਲਿਖਿਆ ਹੋਇਆ ਲੇਖ ਹੈ, ਭੋਗੇ ਤੋਂ ਬਿਨਾਂ ਉਸ ਨੂੰ ਕੋਈ ਮੇਟਣ ਵਾਲਾ ਨਹੀਂ ਹੈ।

**ਗੁਰਮੁਖਿ ਨਾਮੁ ਦੇਵਹਿ ਤੂ ਆਪੇ ਸਹਸਾ ਗਣਤ ਨ ਤਾਹਾ ਹੇ ॥ ੧੫ ॥**

ਜਿਸ ਨੂੰ ਤੂੰ ਆਪ ਗੁਰਾਂ ਦੁਆਰੇ ਨਾਮ ਦਾਨ ਦੇਂਦਾ ਹੈਂ,

ਉਸ ਨੂੰ ਕੋਈ ਸੰਸਾ ਤੇ ਗਿਣਤੀ ਕਰਮਾਂ ਦੀ ਨਹੀਂ ਰਹਿੰਦੀ॥ ੧੫ ॥

**ਭਗਤ ਸਚੇ ਤੇਰੈ ਦਰਵਾਰੇ ॥ ਸਬਦੇ ਸੇਵਨਿ ਭਾਇ ਪਿਆਰੇ ॥**

ਹੇ ਵਾਹਿਗੁਰੂ ! ਤੇਰੇ ਦਰਬਾਰ ਵਿਚ ਤੇਰੇ ਹੀ ਭਗਤ ਸੱਚੇ ਹਨ।

ਜੇਹੜੇ ਪਿਆਰੇ ਗੁਰੂ ਦੇ ਸ਼ਬਦ ਨੂੰ ਭਾਇ=ਪਰੇਮ ਨਾਲ ਸੇਂਵਦੇ ਹਨ।

**ਨਾਨਕ ਨਾਮਿ ਰਤੇ ਬੈਰਾਗੀ ਨਾਮੇ ਕਾਰਜੁ ਸੋਹਾ ਹੇ ॥ ੧੬ ॥ ੩ ॥ ੧੨ ॥**

ਗੁਰੂ ਜੀ ਕਥਨ ਕਰਦੇ ਹਨ— ਜੋ ਸੰਸਾਰ ਵਲੋਂ ਵੈਰਾਗਵਾਨ ਹੋ ਕੇ,

ਵਾ:-ਪ੍ਰੇਮੀ ਹੋ ਕੇ ਨਾਮੀ ਦੇ ਨਾਮ ਸਿਮਰਨ ਵਿਚ ਰੱਤੇ ਹਨ,

ਉਨ੍ਹਾਂ ਦਾ ਕਾਰਜ ਨਾਮ ਕਰਕੇ ਹੀ ਸੋਭਨੀਕ ਹੋਇਆ ਹੈ॥ ੧੬ ॥ ੩ ॥ ੧੨ ॥

## ਮਾਰੂ ਮਹਲਾ ੩ ॥

**ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ ॥**

ਮੇਰੇ ਸੱਚੇ ਪ੍ਰਭੂ ਨੇ ਇਕ ਸੰਸਾਰ ਰੂਪੀ ਖੇਲੁ ਅਜੇਹਾ ਉਤਪਤ ਕੀਤਾ ਹੈ।

**ਕੋਇ ਨ ਕਿਸ ਹੀ ਜੇਹਾ ਉਪਾਇਆ ॥**

ਜਿਸ ਵਿਚ ਕੋਈ ਭੀ ਕਿਸੇ ਵਰਗਾ ਪੈਦਾ ਨਹੀਂ ਕੀਤਾ।

**ਆਪੇ ਫਰਕੁ ਕਰੇ ਵੇਖਿ ਵਿਗਸੈ ਸਭਿ ਰਸ ਦੇਹੀ ਮਾਹਾ ਹੇ ॥ ੧ ॥**

ਆਪ ਹੀ ਉਸ ਨੇ ਜੀਵਾਂ ਵਿਚ ਫ਼ਰਕ ਕੀਤਾ ਹੈ ਸਭ ਦੀ ਦਸਤਾਰ, ਗੁਫ਼ਤਾਰ, ਰਫ਼ਤਾਰ ਵਖੋ ਵੱਖਰੀ ਕੀਤੀ ਹੈ, ਫੇਰ ਆਪ ਹੀ ਵੇਖ ਕੇ ਵਿਗਸੈ=ਪ੍ਰਸੰਨ ਹੁੰਦਾ ਹੈ ਅਤੇ ਸਾਰੇ ਰਸ ਉਸਨੇ ਦੇਹ ਦੇ ਵਿਚ ਰਖੇ ਹਨ॥ ੧ ॥

**ਵਾਜੈ ਪਉਣੁ ਤੈ ਆਪਿ ਵਜਾਏ॥ ਸਿਵ ਸਕਤੀ ਦੇਹੀ ਮਹਿ ਪਾਏ॥**

ਜਾਂ ਆਪ ਵਜਾਉਂਦਾ ਹੈ ਤਾਂ ਹੀ ਪ੍ਰਤੱਖ ਪੌਣ ਚਲਦੀ ਹੈ।

ਅਥਵਾ:-ਜਾਂ ਆਪ ਪ੍ਰਸੂਤ ਪੌਣ ਚਲਾਉਂਦਾ ਹੈ ਤਾਂ ਹੀ ਲੜਕੀ ਲੜਕਾ ਵਾਜੈ=ਪ੍ਰਗਟ ਹੁੰਦੇ ਹਨ। ਇਸ ਦੇਹ ਦੇ ਵਿਚ ਹੀ ਸ਼ਿਵ ਸ਼ਕਤੀ ਰੂਪ ਪੰਜ ਅੰਸਾਂ ਪਾਈਆਂ ਹਨ। ਸ਼ਿਵ ਰੂਪ ਪਰਮੇਸ਼ਰ ਦੀਆਂ ਅਸਤੀ, ਭਾਂਤੀ, ਪ੍ਰੇਯ ਰੂਪ ਤਿੰਨ ਅੰਸਾਂ ਹਨ। ਸ਼ਕਤੀ=ਮਾਇਆ ਦੀਆਂ ਨਾਮ ਰੂਪ ਦੋ ਅੰਸਾਂ ਹਨ।

**ਗੁਰ ਪਰਸਾਦੀ ਉਲਟੀ ਹੋਵੈ ਗਿਆਨ ਰਤਨੁ ਸਬਦੁ ਤਾਹਾ ਹੇ॥ ੨॥**

ਗੁਰਾਂ ਦੀ ਕਿਰਪਾ ਨਾਲ ਸੰਸਾਰ ਵਲੋਂ ਬਿਰਤੀ ਉਲਟੀ ਹੋ ਜਾਵੇ ਤਾਂ ਉਸ ਸਬਦੁ=ਬ੍ਰਹਮ ਦਾ ਗਿਆਨ ਰੂਪ ਰਤਨ ਪਰਗਟ ਹੁੰਦਾ ਹੈ॥ ੨॥

**ਅੰਧੇਰਾ ਚਾਨਣੁ ਆਪੇ ਕੀਆ॥ ਏਕੋ ਵਰਤੈ ਅਵਰੁ ਨ ਬੀਆ॥**

ਉਸ ਨੇ ਆਪ ਹੀ ਪ੍ਰਤੱਖ ਹਨੇਰਾ ਤੇ ਚਾਨਣ, ਵਾ:-ਅਗਿਆਨ ਰੂਪ ਹਨੇਰਾ ਤੇ ਗਿਆਨ ਰੂਪ ਚਾਨਣ ਕੀਤਾ ਹੈ। ਇਕ ਓਹੀ ਸਾਰੇ ਵਰਤ ਰਿਹਾ ਹੈ ਉਸ ਤੋਂ ਬਿਨਾਂ ਹੋਰ ਕੋਈ ਬੀਆ=ਦੂਜਾ ਨਹੀਂ ਹੈ।

**ਗੁਰ ਪਰਸਾਦੀ ਆਪੁ ਪਛਾਣੈ ਕਮਲੁ ਬਿਗਸੈ ਬੁਧਿ ਤਾਹਾ ਹੇ॥ ੩॥**

ਗੁਰਾਂ ਦੀ ਕਿਰਪਾ ਨਾਲ ਆਪਣੇ ਸਰੂਪ ਨੂੰ ਪਛਾਣੇ, ਤਾਂ

ਉਸ ਦੀ ਬੁੱਧੀ ਵਿਚ ਹਿਰਦਾ ਕੌਲ ਖਿੜ ਜਾਂਦਾ ਹੈ।

**ਅਪਣੀ ਗਹਣ ਗਤਿ ਆਪੇ ਜਾਣੈ॥ ਹੋਰੁ ਲੋਕੁ ਸੁਣਿ ਸੁਣਿ ਆਖਿ ਵਖਾਣੈ॥**

ਉਹ ਪ੍ਰਭੂ ਆਪਣੀ ਗਹਣ=ਗੁੱਝ ਗਤੀ ਨੂੰ ਆਪ ਹੀ ਜਾਣਦਾ ਹੈ।

ਹੋਰ ਲੋਕ ਤਾਂ ਵੇਦਾਂ ਸ਼ਾਸਤਰਾਂ ਤੋਂ ਸੁਣ ਸੁਣ ਕੇ ਆਖਿ=ਮੂੰਹ ਤੋਂ ਕਥਨ ਕਰਦੇ ਹਨ,

ਵਾ:-ਆਖਿ=ਅਖਿਆਣਾ ਦੁਆਰੇ ਕਥਨ ਕਰਦੇ ਹਨ।

**ਗਿਆਨੀ ਹੋਵੈ ਸੁ ਗੁਰਮੁਖਿ ਬੂਝੈ ਸਾਚੀ ਸਿਫਤਿ ਸਲਾਹਾ ਹੇ॥ ੪॥**

ਜੇਹੜਾ ਪੁਰਸ਼ ਗਿਆਨਵਾਨ ਹੁੰਦਾ ਹੈ, ਉਹ ਮੁਖਿ=ਅਧਿਸ਼ਠਾਨ ਰੂਪ ਗੁਰ=ਚੇਤਨ ਨੂੰ ਸਮਝਦਾ ਹੈ ਅਤੇ ਸੱਚੇ ਵਾਹਿਗੁਰੂ ਦੀ ਸੱਚੀ ਸਿਫ਼ਤ ਨੂੰ ਸਲਾਹੁੰਦਾ ਹੈ॥ ੪॥

**ਦੇਹੀ ਅੰਦਰਿ ਵਸਤੁ ਅਪਾਰਾ॥ ਆਪੇ ਕਪਟ ਖੁਲਾਵਣਹਾਰਾ॥**

ਇਸ ਸਰੀਰ ਦੇ ਅੰਦਰ ਹੀ ਅਪਾਰ ਵਸਤੂਆਂ ਦਾ ਮਾਲਕ ਪਰਮਾਤਮਾ ਹੈ।

ਉਹ ਆਪ ਹੀ ਕਪਟ ਰੂਪ, ਵਾ:-ਭਰਮ ਰੂਪ ਤਖ਼ਤਿਆਂ ਦੇ ਖੋਲਣ ਵਾਲਾ ਹੈ।

**ਗੁਰਮੁਖਿ ਸਹਜੇ ਅੰਮ੍ਰਿਤੁ ਪੀਵੈ ਤ੍ਰਿਸਨਾ ਅਗਨਿ ਬੁਝਾਹਾ ਹੇ॥ ੫॥**

ਗੁਰਮੁਖ ਜਨ ਗੁਰਾਂ ਦੁਆਰੇ ਸੁਭਾਵਕ ਨਾਮ ਅੰਮ੍ਰਿਤ ਨੂੰ ਪੀਂਦੇ ਹਨ, ਅਤੇ—

ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਨੂੰ ਬੁਝਾਉਂਦੇ ਹਨ॥ ੫॥

**ਸਭਿ ਰਸ ਦੇਹੀ ਅੰਦਰਿ ਪਾਏ॥ ਵਿਰਲੇ ਕਉ ਗੁਰੁ ਸਬਦੁ ਬੁਝਾਏ॥**

ਉਸ ਪ੍ਰਭੂ ਨੇ ਸਾਰੇ ਰਸ ਦੇਹ ਦੇ ਅੰਦਰ ਹੀ ਪਾਏ ਹਨ।

ਪਰ ਕਿਸੇ ਵਿਰਲੇ ਨੂੰ ਗੁਰ ਸ਼ਬਦ ਦੁਆਰੇ ਸਮਝ ਆਈ ਹੈ।

**ਅੰਦਰੁ ਖੋਜੇ ਸਬਦੁ ਸਾਲਾਹੇ ਬਾਹਰਿ ਕਾਹੇ ਜਾਹਾ ਹੇ॥੬॥**

ਜੇਹੜਾ ਪੁਰਸ਼ ਗੁਰ ਸ਼ਬਦ ਨੂੰ ਸਲਾਹ ਕੇ ਅੰਦਰੋਂ ਪਰਮਾਤਮਾ ਨੂੰ ਖੋਜਦਾ ਹੈ,

ਉਹ ਫਿਰ ਬਾਹਰ ਕਿਉਂ ਜਾਂਦਾ ਹੈ, ਅਰਥਾਤ ਨਹੀਂ ਜਾਂਦਾ॥ ੬॥

**ਵਿਣੁ ਚਾਖੇ ਸਾਦੁ ਕਿਸੈ ਨ ਆਇਆ॥**

**ਗੁਰ ਕੈ ਸਬਦਿ ਅੰਮ੍ਰਿਤੁ ਪੀਆਇਆ॥**

ਚਾਖੇ=ਧਾਰੇ ਤੋਂ ਬਿਨਾਂ ਕਿਸੇ ਨੂੰ ਭੀ ਸਾਦੁ=ਆਨੰਦ ਨਹੀਂ ਆਇਆ।

ਗੁਰਾਂ ਨੇ ਉਪਦੇਸ਼ ਦੇ ਕੇ ਜਿਸ ਨੂੰ ਨਾਮ ਅੰਮ੍ਰਿਤ ਪਿਲਾਇਆ ਹੈ ਉਸੇ ਨੂੰ ਅਨੰਦ ਆਇਆ ਹੈ।

**ਅੰਮ੍ਰਿਤੁ ਪੀ ਅਮਰਾ ਪਦੁ ਹੋਏ ਗੁਰ ਕੈ ਸਬਦਿ ਰਸੁ ਤਾਹਾ ਹੇ॥੭॥**

ਜੋ ਗੁਰਾਂ ਦੇ ਉਪਦੇਸ਼ ਦੁਆਰਾ ਨਾਮ ਅੰਮ੍ਰਿਤ ਨੂੰ ਪੀਂਦੇ ਹਨ, ਉਹ ਅਮਰਪਦ ਨੂੰ ਪ੍ਰਾਪਤ ਹੋਏ ਹਨ ਅਤੇ ਉਨ੍ਹਾਂ ਨੂੰ ਰਸੁ=ਅਨੰਦ ਹੋਇਆ ਹੈ॥ ੭॥

**ਆਪੁ ਪਛਾਣੈ ਸੋ ਸਭਿ ਗੁਣ ਜਾਣੈ॥**

**ਗੁਰ ਕੈ ਸਬਦਿ ਹਰਿ ਨਾਮੁ ਵਖਾਣੈ॥**

ਜੋ ਆਪਣੇ ਸਰੂਪ ਨੂੰ ਪਛਾਣਦਾ ਹੈ ਉਹ ਸਾਰਿਆਂ ਗੁਣਾਂ ਨੂੰ ਜਾਣਦਾ ਹੈ। ਅਤੇ ਗੁਰਾਂ ਦੇ ਉਪਦੇਸ਼ ਦੁਆਰਾ ਹਰੀ ਨਾਮ ਨੂੰ ਕਥਨ ਕਰਦਾ ਹੈ।

[ਪੰਨਾ ੧੦੫੭]

**ਅਨਦਿਨੁ ਨਾਮਿ ਰਤਾ ਦਿਨੁ ਰਾਤੀ ਮਾਇਆ ਮੋਹੁ ਚੁਕਾਹਾ ਹੇ॥੮॥**

ਰਾਤ ਦਿਨ ਅਨਦਿਨੁ=ਇਕਰਸ ਜੋ ਨਾਮ ਸਿਮਰਨ ਵਿਚ ਰੱਤਾ ਰਹਿੰਦਾ ਹੈ।

ਉਹ ਮਾਇਆ ਦੇ ਮੋਹ ਨੂੰ ਚੁਕਾਹਾ=ਦੂਰ ਕਰ ਲੈਂਦਾ ਹੈ॥ ੮॥

**ਗੁਰ ਸੇਵਾ ਤੇ ਸਭੁ ਕਿਛੁ ਪਾਏ॥ ਹਉਮੈ ਮੇਰਾ ਆਪੁ ਗਵਾਏ॥**

ਗੁਰਾਂ ਦੀ ਸੇਵਾ ਕਰਕੇ ਜੀਵ ਸਭ ਕੁਝ ਪਾ ਲੈਂਦਾ ਹੈ।

ਸੇਵਾ ਦੇ ਬਲ ਨਾਲ ਹੰਗਤਾ ਮਮਤਾ, ਮੇਰ ਤੇਰ ਅਤੇ ਆਪ ਭਾਅ ਹੰਕਾਰ ਨੂੰ ਗੁਆ ਲੈਂਦਾ ਹੈ।

**ਆਪੇ ਕ੍ਰਿਪਾ ਕਰੇ ਸੁਖਦਾਤਾ ਗੁਰ ਕੈ ਸਬਦੇ ਸੋਹਾ ਹੇ॥੯॥**

ਸੁਖਦਾਤਾ ਪਰਮੇਸ਼ਰ ਆਪ ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਹੀ ਸਤਿਗੁਰਾਂ ਦੇ ਉਪਦੇਸ਼ ਕਰਕੇ ਏਹ ਜੀਵ ਸੋਭਾ ਵਾਲਾ ਹੁੰਦਾ ਹੈ॥ ੯॥

**ਗੁਰ ਕਾ ਸਬਦੁ ਅੰਮ੍ਰਿਤ ਹੈ ਬਾਣੀ॥ ਅਨਦਿਨੁ ਹਰਿ ਕਾ ਨਾਮੁ ਵਖਾਣੀ॥**

ਗੁਰਾਂ ਦਾ ਉਪਦੇਸ਼ ਹੀ ਅੰਮ੍ਰਿਤ ਬਾਣੀ ਹੈ,

ਵਾ:-ਅੰਮ੍ਰਿਤ ਰੂਪ ਜੋ ਗੁਰਾਂ ਦਾ ਸ਼ਬਦ ਹੈ, ਉਸ ਨੂੰ ਬਾਣੀ ਦੁਆਰਾ ਕਥਨ ਕਰੇ। ਅਤੇ—

ਰਾਤ ਦਿਨ ਹਰੀ ਦਾ ਨਾਮ ਵਖਾਣੀ=ਉਚਾਰਨਾ ਕਰੇ।

**ਹਰਿ ਹਰਿ ਸਚਾ ਵਸੈ ਘਟ ਅੰਤਰਿ ਸੋ ਘਟੁ ਨਿਰਮਲੁ ਤਾਹਾ ਹੇ॥੧੦॥**

ਜਿਸ ਦੇ ਘਟ ਅੰਦਰ ਸੱਚਾ ਹਰਿ ਹਰਿ ਵਸਦਾ ਹੈ,

ਉਸ ਦਾ ਉਹ ਘਟੁ=ਅੰਤਹਕਰਣ ਨਿਰਮਲ ਹੁੰਦਾ ਹੈ॥ ੧੦॥

**ਸੇਵਕ ਸੇਵਹਿ ਸਬਦਿ ਸਲਾਹਹਿ॥ ਸਦਾ ਰੰਗਿ ਰਾਤੇ ਹਰਿ ਗੁਣ ਗਾਵਹਿ॥**

ਜੋ ਸੇਵਕ ਹੋ ਕੇ ਗੁਰਾਂ ਨੂੰ ਸੇਂਵਦੇ ਹਨ ਤੇ ਸਬਦਿ=ਬ੍ਰਹਮ ਦੀ ਸ਼ਲਾਘਾ ਕਰਦੇ ਹਨ।

ਅਤੇ ਸਦੀਵ ਕਾਲ ਰੰਗਿ=ਪਰੇਮ ਵਿਚ ਰੱਤੇ ਹੋਏ ਹਰੀ ਦੇ ਗੁਣਾਂ ਨੂੰ ਗਾਉਂਦੇ ਹਨ।

**ਆਪੇ ਬਖਸੇ ਸਬਦਿ ਮਿਲਾਏ ਪਰਮਲ ਵਾਸੁ ਮਨਿ ਤਾਹਾ ਹੇ॥੧੧॥**

ਉਨ੍ਹਾਂ ਦੇ ਔਗੁਣ ਬਖ਼ਸ਼ ਕੇ ਸਬਦਿ=ਬ੍ਰਹਮ ਨੇ ਆਪਣੇ ਵਿਚ ਮਿਲਾ ਲਿਆ ਹੈ,

ਉਸ ਦੇ ਮਨ ਵਿਚ ਭਗਤੀ ਰੂਪੀ, ਵਾ:-ਹਰੀ ਜਸ ਰੂਪੀ ਪਰਮਲ=ਚੰਦਨ ਦੀ ਵਾਸ਼ਨਾ ਹੈ॥ ੧੧॥

**ਸਬਦੇ ਅਕਥੁ ਕਥੇ ਸਾਲਾਹੇ॥ ਮੇਰੇ ਪ੍ਰਭ ਸਾਚੇ ਵੇਪਰਵਾਹੇ॥**

(੧) ਕਥਨ ਕਰਨੇ ਜੋਗ ਜੋ ਅਕਥ ਪ੍ਰਭੂ ਹੈ, ਉਸ ਨੂੰ ਗੁਰ ਸ਼ਬਦ ਦੁਆਰੇ ਸਲਾਹੁਣਾ ਕਰੇ।

(੨) ਗੁਰ ਸ਼ਬਦ ਦੁਆਰੇ ਅਕਥ ਪ੍ਰਭੂ ਨੂੰ ਕਥਨ ਕਰੇ। ਅਤੇ ਮੇਰੇ ਵੇਪਰਵਾਹ ਸੱਚੇ ਪ੍ਰਭੂ ਨੂੰ ਸਲਾਹਵੇ।

**ਆਪੇ ਗੁਣਦਾਤਾ ਸਬਦਿ ਮਿਲਾਏ ਸਬਦੈ ਕਾ ਰਸੁ ਤਾਹਾ ਹੇ॥੧੨॥**

ਜਿਨ੍ਹਾਂ ਨੂੰ ਗੁਣ ਦਾਤਾ ਪ੍ਰਭੂ ਆਪ ਗੁਰ ਸ਼ਬਦ ਨਾਲ ਜਾਂ ਸ਼ਬਦ ਦਾਤੇ ਗੁਰਾਂ ਨਾਲ ਮਿਲਾਉਂਦਾ ਹੈ ਉਨ੍ਹਾਂ ਨੂੰ ਸ਼ਬਦ ਦਾ ਰਸ ਆ ਕੇ ਪ੍ਰਾਪਤ ਹੋਇਆ ਹੈ॥ ੧੨॥

**ਮਨਮੁਖੁ ਭੂਲਾ ਠਉਰ ਨ ਪਾਏ॥ ਜੋ ਧੁਰਿ ਲਿਖਿਆ ਸੁ ਕਰਮ ਕਮਾਏ॥**

ਮਨਮੁਖ ਵਾਹਿਗੁਰੂ ਤੋਂ ਭੁਲਾ ਹੋਇਆ ਕਿਧਰੇ ਠਹਿਰਣਾ ਨਹੀਂ ਪਾਉਂਦਾ।

ਜੋ ਧੁਰ ਤੋਂ ਲੇਖ ਲਿਖਿਆ ਗਿਆ ਹੈ, ਉਸ ਅਨੁਸਾਰ ਕਰਮਾਂ ਨੂੰ ਕਮਾਉਂਦਾ ਹੈ।

**ਬਿਖਿਆ ਰਾਤੇ ਬਿਖਿਆ ਖੋਜੈ ਮਰਿ ਜਨਮੈ ਦੁਖੁ ਤਾਹਾ ਹੇ॥੧੩॥**

ਜੋ ਬਿਖਿਆ=ਮਾਇਆ ਵਿਚ ਰੱਤੇ ਹੋਏ ਹਨ, ਉਹ ਬਿਖਿਆ=ਮਾਇਆ ਨੂੰ ਹੀ ਖੋਜੈ=ਢੂੰਡਦੇ ਹਨ,

ਇਸ ਲਈ ਉਨ੍ਹਾਂ ਨੂੰ ਜਨਮ ਮਰਨ ਦਾ ਦੁੱਖ ਹੁੰਦਾ ਹੈ॥ ੧੩॥

**ਆਪੇ ਆਪਿ ਆਪਿ ਸਾਲਾਹੇ॥ ਤੇਰੇ ਗੁਣ ਪ੍ਰਭ ਤੁਝ ਹੀ ਮਾਹੇ॥**

ਹੇ ਪ੍ਰਭੂ ! ਤੂੰ ਆਪੇ ਹੀ ਆਪਣੇ ਆਪ ਨੂੰ ਸਲਾਹੁੰਦਾ ਹੈਂ। ਅਤੇ—

ਆਪ ਜੀ ਦੇ ਜੋ ਗੁਣ ਹਨ ਉਹ ਤੇਰੇ ਵਿਚ ਹੀ ਹਨ। (ਹੋਰ ਕਿਸੇ ਵਿਚ ਨਹੀਂ ਹਨ)

## ਤੂ ਆਪਿ ਸਚਾ ਤੇਰੀ ਬਾਣੀ ਸਚੀ ਆਪੇ ਅਲਖੁ ਅਥਾਹਾ ਹੇ ॥ ੧੪ ॥

ਹੇ ਪ੍ਰਭੂ ! ਤੂੰ ਆਪ ਸੱਚਾ ਹੈਂ, ਤੇਰੀ ਨਾਮ ਬਾਣੀ, ਵਾ:-ਬਣਾਵਟ ਭੀ ਸੱਚੀ ਹੈ,
ਤੂੰ ਆਪ ਹੀ ਅਲਖ ਸਰੂਪ ਹੈਂ ਅਤੇ ਅਥਾਹਾ=ਥਾਹ ਤੋਂ ਰਹਿਤ ਹੈਂ॥ ੧੪ ॥

## ਬਿਨੁ ਗੁਰ ਦਾਤੇ ਕੋਇ ਨ ਪਾਏ ॥ ਲਖ ਕੋਟੀ ਜੇ ਕਰਮ ਕਮਾਏ ॥

ਨਾਮ ਦਾਤੇ ਜੋ ਗੁਰੂ ਹਨ, ਉਨ੍ਹਾਂ ਤੋਂ ਬਿਨਾਂ ਦਾਤੇ=ਪਰਮੇਸ਼ਰ ਨੂੰ ਕੋਈ ਨਹੀਂ ਪਾਂਦਾ।
ਜੇਕਰ ਗੋਈ ਲੱਖਾਂ ਕਰੋੜਾਂ ਕਰਮ ਭੀ ਕਮਾ ਲਵੇ।

## ਗੁਰ ਕਿਰਪਾ ਤੇ ਘਟ ਅੰਤਰਿ ਵਸਿਆ ਸਬਦੇ ਸਚੁ ਸਾਲਾਹਾ ਹੇ ॥ ੧੫ ॥

ਗੁਰਾਂ ਦੀ ਕ੍ਰਿਪਾ ਨਾਲ ਗੁਰ ਸ਼ਬਦ ਦੁਆਰੇ ਜਿਸ ਨੇ ਸੱਚੇ ਬ੍ਰਹਮ ਨੂੰ ਸਲਾਹਿਆ ਹੈ,
ਉਸ ਦੇ ਘਟ ਅੰਦਰ ਪ੍ਰਭੂ ਆ ਕੇ ਵਸਿਆ=ਸਖਿਆਤਕਾਰ ਹੋਇਆ ਹੈ॥ ੧੫ ॥

## ਸੇ ਜਨ ਮਿਲੇ ਧੁਰਿ ਆਪਿ ਮਿਲਾਏ ॥ ਸਾਚੀ ਬਾਣੀ ਸਬਦਿ ਸੁਹਾਏ ॥

ਉਹੀ ਗੁਰਮੁਖ ਜਨ ਵਾਹਿਗੁਰੂ ਨਾਲ ਮਿਲੇ ਹਨ, ਜੋ ਧੁਰ ਰੂਪ ਪਰਮੇਸ਼ਰ ਨੇ ਆਪ ਗੁਰਾਂ ਨਾਲ ਮਿਲਾਏ ਹਨ। ਉਹ ਸੱਚੀ ਉਪਦੇਸ਼ ਬਾਣੀ ਕਰਕੇ ਸੰਸਾਰ ਵਿਚ ਸੁਹਾਏ=ਸੋਭਾ ਵਾਲੇ ਹੋਏ ਹਨ।

## ਨਾਨਕ ਜਨੁ ਗੁਣ ਗਾਵੈ ਨਿਤ ਸਾਚੇ
## ਗੁਣ ਗਾਵਹ ਗੁਣੀ ਸਮਾਹਾ ਹੇ ॥ ੧੬ ॥ ੪ ॥ ੧੩ ॥

ਗੁਰੂ ਜੀ ਕਥਨ ਕਰਦੇ ਹਨ—ਸੇਵਕ ਜਨ ਨਿਤਾਪ੍ਰਤੀ ਸੱਚੇ ਦੇ ਗੁਣਾਂ ਨੂੰ ਗਾਉਂਦਾ ਹੈ,
ਕਿਉਂਕਿ ਗੁਣਾਂ ਦੇ ਗਾਉਣ ਵਾਲਾ ਗੁਣੀ=ਪਰਮਾਤਮਾ ਵਿਚ ਸਮਾਹਾ ਹੇ=ਸਮਾਅ ਜਾਂਦਾ, ਅਰਥਾਤ ਅਭੇਦ ਹੁੰਦਾ ਹੈ॥ ੧੬ ॥ ੪ ॥ ੧੩ ॥

## ਮਾਰੂ ਮਹਲਾ ੩ ॥

## ਨਿਹਚਲੁ ਏਕੁ ਸਦਾ ਸਚੁ ਸੋਈ ॥ ਪੂਰੇ ਗੁਰ ਤੇ ਸੋਝੀ ਹੋਈ ॥

ਉਹ ਇਕ ਪਰਮਾਤਮਾ ਸਦੀਵ ਕਾਲ ਨਿਸਚਲ ਤੇ ਸੱਚਾ ਹੈ। ਪੂਰਿਆਂ ਗੁਰਾਂ ਤੋਂ ਉਸ ਪ੍ਰਭੂ ਦੀ ਸੋਝੀ= ਗਿਆਤ ਪ੍ਰਾਪਤ ਹੁੰਦੀ ਹੈ।

## ਹਰਿ ਰਸਿ ਭੀਨੇ ਸਦਾ ਧਿਆਇਨਿ ਗੁਰਮਤਿ ਸੀਲੁ ਸੰਨਾਹਾ ਹੇ ॥ ੧ ॥

ਜੇਹੜੇ ਹਰੀ ਨਾਮ ਰਸ ਵਿਚ ਭਿਜੇ ਹੋਏ ਸਦਾ ਹੀ ਉਸ ਪ੍ਰਭੂ ਨੂੰ ਧਿਆਉਂਦੇ ਹਨ, ਉਹਨਾਂ ਗੁਰਮਤੀਆਂ ਨੇ ਸੀਲ ਸੁਭਾਅ ਰੂਪੀ ਸੰਨਾਹਾ=ਸੰਜੋਅ ਨੂੰ ਪਹਿਰਿਆ ਹੈ॥ ੧ ॥

## ਅੰਦਰਿ ਰੰਗੁ ਸਦਾ ਸਚਿਆਰਾ ॥ ਗੁਰ ਕੈ ਸਬਦਿ ਹਰਿ ਨਾਮਿ ਪਿਆਰਾ ॥

ਉਹਨਾਂ ਦੇ ਅੰਦਰ ਸਦਾ ਹੀ ਸੱਚੇ ਪ੍ਰਭੂ ਦਾ ਰੰਗ ਚੜ੍ਹਿਆ ਰਹਿੰਦਾ ਹੈ। ਅਤੇ ਸਤਿਗੁਰਾਂ ਦੇ ਉਪਦੇਸ਼ ਕਰਕੇ ਉਹਨਾਂ ਨੂੰ ਹਰੀ ਨਾਮ ਪਿਆਰਾ ਲਗਦਾ ਹੈ।

## ਨਉ ਨਿਧਿ ਨਾਮੁ ਵਸਿਆ ਘਟ ਅੰਤਰਿ ਛੋਡਿਆ ਮਾਇਆ ਕਾ ਲਾਹਾ ਹੇ ॥ ੨ ॥

ਜਿਨ੍ਹਾਂ ਦੇ ਘਟ ਅੰਦਰ ਨੌਂ ਨਿਧੀ ਰੂਪ ਨਾਮ ਵਸਿਆ ਹੈ, ਉਹਨਾਂ ਨੇ ਮਾਇਆ ਦੀ ਪ੍ਰਾਪਤੀ ਦਾ ਲਾਹਾ= ਲਾਭ ਛੱਡ ਦਿੱਤਾ ਹੈ॥ ੨॥

**ਰਈਅਤਿ ਰਾਜੇ ਦੁਰਮਤਿ ਦੋਈ॥ ਬਿਨੁ ਸਤਿਗੁਰ ਸੇਵੇ ਏਕੁ ਨ ਹੋਈ॥**

ਤਮਾਮ ਰਾਜੇ ਅਤੇ ਪਰਜਾ ਦੇ ਲੋਕ ਦੁਰਮਤਿ=ਖੋਟੀ ਸਿਖਿਆ ਕਰਕੇ ਦੋਈ=ਦ੍ਵੈਤ ਵਿਚ,

ਵਾ:-ਖੋਟੀ ਸਿਖਿਆ ਰੂਪ ਦਵੈਤ ਵਿਚ ਲਗ ਰਹੇ ਹਨ। ਸਤਿਗੁਰਾਂ ਦੀ ਸੇਵਾ ਕੀਤੇ ਤੋਂ ਬਿਨਾਂ ਇਕ ਪ੍ਰਭੂ ਦੀ ਪ੍ਰਾਪਤੀ ਨਹੀ ਹੁੰਦੀ ਹੈ।

**ਏਕੁ ਧਿਆਇਨਿ ਸਦਾ ਸੁਖੁ ਪਾਇਨਿ ਨਿਹਚਲੁ ਰਾਜੁ ਤਿਨਾਹਾ ਹੇ॥ ੩॥**

ਜੋ ਇਕ ਵਾਹਿਗੁਰੂ ਨੂੰ ਧਿਆਉਂਦੇ ਹਨ ਉਹ ਸਦਾ ਸੁਖ ਪਾਉਂਦੇ ਹਨ, ਉਹਨਾਂ ਦਾ ਰਾਜ ਭਾਗ ਸਦਾ ਨਿਸਚਲ ਹੈ, ਵਾ:-ਉਹਨਾਂ ਦਾ ਰਾਜੁ=ਹੁਕਮ ਸਦਾ ਨਿਸਚਲ ਹੈ॥ ੩॥

**ਆਵਣੁ ਜਾਣਾ ਰਖੈ ਨ ਕੋਈ॥ ਜੰਮਣੁ ਮਰਣੁ ਤਿਸੈ ਤੇ ਹੋਈ॥**

ਆਉਣੇ ਜਾਣੇ ਵਲੋਂ ਕੋਈ ਰੱਖ ਨਹੀਂ ਸਕਦਾ। ਇਹ ਜੰਮਣਾ ਮਰਨਾ ਓਸੇ ਦੇ ਹੁਕਮ ਵਿਚ ਹੋ ਰਿਹਾ ਹੈ।

**ਗੁਰਮੁਖਿ ਸਾਚਾ ਸਦਾ ਧਿਆਵਹੁ ਗਤਿ ਮੁਕਤਿ ਤਿਸੈ ਤੇ ਪਾਹਾ ਹੇ॥ ੪॥**

ਗੁਰਾਂ ਦੁਆਰੇ ਉਸ ਸੱਚੇ ਵਾਹਿਗੁਰੂ ਨੂੰ ਸਦਾ ਧਿਆਉਣਾ ਕਰੋ, ਮੁਕਤੀ ਦੀ ਗਤਿ=ਪਰਾਪਤੀ ਉਸੇ ਤੋਂ ਪਾਉਣਾ ਕਰੋ॥ ੪॥

**ਸਚੁ ਸੰਜਮੁ ਸਤਿਗੁਰੂ ਦੁਆਰੈ॥ ਹਉਮੈ ਕ੍ਰੋਧੁ ਸਬਦਿ ਨਿਵਾਰੈ॥**

ਸਚੁ ਸੰਜਮੁ=ਨਿਸਕਪਟ ਇੰਦ੍ਰੀਆਂ ਦਾ ਦਮਨ ਕਰਨਾ, ਸਤਿਗੁਰਾਂ ਦੁਆਰੇ ਪ੍ਰਾਪਤ ਹੁੰਦਾ ਹੈ। ਸਤਿਗੁਰਾਂ ਦੇ ਸ਼ਬਦ ਦੁਆਰੇ ਹੰਗਤਾ ਮਮਤਾ ਅਤੇ ਕ੍ਰੋਧ ਨੂੰ ਨਵਿਰਤ ਕਰੇ।

**ਸਤਿਗੁਰੁ ਸੇਵਿ ਸਦਾ ਸੁਖੁ ਪਾਈਐ ਸੀਲੁ ਸੰਤੋਖੁ ਸਭੁ ਤਾਹਾ ਹੇ॥ ੫॥**

ਸਤਿਗੁਰਾਂ ਦੀ ਸੇਵਾ ਕਰਨ ਨਾਲ ਸਦਾ=ਨਿਤ ਸੁਖ ਪ੍ਰਾਪਤ ਹੁੰਦਾ ਹੈ, ਸੀਲ ਸੁਭਾਅ ਤੇ ਸੰਤੋਖ ਆਦਿਕ ਸਾਰੇ ਗੁਣ ਉਸ ਸੇਵਾ ਵਿਚ ਹਨ॥ ੫॥

**ਹਉਮੈ ਮੋਹੁ ਉਪਜੈ ਸੰਸਾਰਾ॥ ਸਭੁ ਜਗੁ ਬਿਨਸੈ ਨਾਮੁ ਵਿਸਾਰਾ॥**

ਹੰਗਤਾ ਮਮਤਾ ਅਤੇ ਮੋਹ ਆਦਿਕਾਂ ਤੋਂ ਸਾਰਾ ਸੰਸਾਰ ਉਤਪੰਨ ਹੁੰਦਾ ਹੈ। ਅਤੇ ਨਾਮ ਸਿਮਰਨ ਨੂੰ ਵਿਸਾਰਾ=ਭੁਲਾ ਕੇ ਸਾਰਾ ਸੰਸਾਰ ਬਿਨਸ ਰਿਹਾ ਹੈ।

**ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਨਾਮੁ ਸਚਾ ਜਗਿ ਲਾਹਾ ਹੇ॥ ੬॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਨਾਮ ਪ੍ਰਾਪਤ ਨਹੀਂ ਹੁੰਦਾ, ਨਾਮ ਕਰਕੇ ਹੀ ਜਗਤ ਵਿਚ ਸੱਚਾ ਆਤਮ ਲਾਭ, ਵਾ:-ਜਗਤ ਵਿਚ ਆਉਣ ਦਾ ਲਾਭ ਪ੍ਰਾਪਤ ਹੁੰਦਾ ਹੈ॥ ੬॥

**ਸਚਾ ਅਮਰੁ ਸਬਦਿ ਸੁਹਾਇਆ॥ ਪੰਚ ਸਬਦ ਮਿਲਿ ਵਾਜਾ ਵਾਇਆ॥**

ਜਿਸ ਨੇ ਸੁਹਾਇਆ=ਸੋਭਨੀਕ ਗੁਰਾਂ ਦੇ ਸ਼ਬਦ ਕਰਕੇ ਸਚਾ ਅਮਰੁ=ਹੁਕਮ ਮੰਨਿਆ ਹੈ। ਉਸ ਨੇ ਪੰਚ= ਸਰੇਸ਼ਟ ਗੁਰਾਂ ਦੇ ਸ਼ਬਦ ਨਾਲ ਮਿਲ ਕੇ ਸਤਿਨਾਮੁ ਰੂਪੀ ਵਾਜੇ ਨੂੰ ਵਾਇਆ=ਵਜਾਇਆ ਹੈ।

[ਪੰਨਾ ੧੦੫੮]

**ਸਦਾ ਕਾਰਜੁ ਸਚਿ ਨਾਮਿ ਸੁਹੇਲਾ ਬਿਨੁ ਸਬਦੈ ਕਾਰਜੁ ਕੇਹਾ ਹੇ॥ ੭॥**

ਸੱਚੇ ਨਾਮੀ ਪਰਮਾਤਮਾ ਦੇ ਵਾਹਿਗੁਰੂ ਨਾਮ ਜਪਣ ਕਰਕੇ ਜੀਵ ਦਾ ਮੋਖਸ਼ ਰੂਪੀ ਕਾਰਜ ਸਦਾ ਸੁਹੇਲਾ= ਸੁਖੈਣ ਹੁੰਦਾ ਹੈ, ਗੁਰ ਸ਼ਬਦ ਤੋਂ ਬਿਨਾਂ ਜੀਵਾਂ ਦਾ ਮੋਖਸ਼ ਰੂਪੀ ਕਾਰਜ ਕੇਹਾ=ਕਿਸ ਤਰ੍ਹਾਂ ਹੋ ਸਕਦਾ ਹੈ, ਅਰਥਾਤ ਨਹੀਂ ਹੋ ਸਕਦਾ॥ ੭॥

**ਖਿਨ ਮਹਿ ਹਸੈ ਖਿਨ ਮਹਿ ਰੋਵੈ॥ ਦੂਜੀ ਦੁਰਮਤਿ ਕਾਰਜੁ ਨ ਹੋਵੈ॥**

ਜਿਸ ਵੇਲੇ ਲਾਭ ਹੁੰਦਾ ਹੈ ਤਾਂ ਉਸ ਖਿਨ ਵਿਚ ਹੱਸਦਾ ਹੈ, ਜਾਂ ਘਾਟਾ ਪੈ ਜਾਵੇ ਤਾਂ ਉਸ ਖਿਨ ਵਿਚ ਰੋਂਦਾ ਹੈ। ਦ੍ਵੈਤ ਭਾਵ ਵਾਲੀ ਖੋਟੀ ਸਿਖਿਆ ਕਰਕੇ ਸੁਖਦਾਈ ਮੋਖਸ਼ ਰੂਪੀ ਕੰਮ ਨਹੀਂ ਹੁੰਦਾ।

**ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨ ਚਲੈ ਚਲਾਹਾ ਹੇ॥ ੮॥**

ਪਦਾਰਥਾਂ ਦਾ ਸੰਜੋਗ ਅਤੇ ਵਿਜੋਗੁ=ਵਿਛੋੜਾ ਹੋਣਾ ਇਹ ਤਾਂ ਕਰਤੇ ਪੁਰਖ ਨੇ ਧੁਰ ਤੋਂ ਹੀ ਲਿਖ ਪਾਇਆ ਹੈ, ਇਸ ਲਈ ਏਹ ਕਿਰਤੁ=ਕਰਮ ਭੋਗੇ ਤੋਂ ਬਿਨਾਂ ਕਿਸੇ ਦਾ ਹਟਾਇਆ ਹਟ ਨਹੀਂ ਸਕਦਾ ਹੈ॥ ੮॥

**ਜੀਵਨ ਮੁਕਤਿ ਗੁਰ ਸਬਦੁ ਕਮਾਏ॥ ਹਰਿ ਸਿਉ ਸਦ ਹੀ ਰਹੈ ਸਮਾਏ॥**

ਜੋ ਗੁਰ ਉਪਦੇਸ਼ ਨੂੰ ਕਮਾਉਂਦਾ ਹੈ, ਉਹ ਪੁਰਸ਼ ਜੀਵਨ ਮੁਕਤ ਹੈ। ਫਿਰ ਉਹ ਸਦਾ ਹੀ ਹਰੀ ਨਾਲ ਸਮਾਏ=ਅਭੇਦ ਹੋ ਰਹਿੰਦਾ ਹੈ।

**ਗੁਰ ਕਿਰਪਾ ਤੇ ਮਿਲੈ ਵਡਿਆਈ ਹਉਮੈ ਰੋਗੁ ਨ ਤਾਹਾ ਹੇ॥ ੯॥**

ਜਿਸ ਨੂੰ ਗੁਰੂ ਦੀ ਕ੍ਰਿਪਾ ਨਾਲ ਨਾਮ ਦੀ ਵਡਿਆਈ ਮਿਲਦੀ ਹੈ, ਉਸ ਨੂੰ ਹਉਮੈ ਰੂਪੀ ਰੋਗ ਨਹੀਂ ਹੁੰਦਾ॥ ੯॥

**ਰਸ ਕਸ ਖਾਏ ਪਿੰਡੁ ਵਧਾਏ॥ ਭੇਖ ਕਰੈ ਗੁਰ ਸਬਦੁ ਨ ਕਮਾਏ॥**

ਜੋ ਖੱਟੇ, ਮਿੱਠੇ, ਕਸੈਲੇ ਆਦਿਕ ਰਸਾਂ ਕਸਾਂ ਨੂੰ ਖਾ ਕੇ ਆਪਣੇ ਪਿੰਡੁ=ਸਰੀਰ ਨੂੰ ਵਧਾਏ=ਵਧਾਉਂਦਾ ਹੈ। ਤੇ ਸਰੀਰ ਉਤੇ ਭੇਖ ਧਾਰਨ ਕਰਕੇ ਗੁਰ ਉਪਦੇਸ਼ ਨੂੰ ਨਹੀਂ ਕਮਾਉਂਦਾ।

**ਅੰਤਰਿ ਰੋਗੁ ਮਹਾ ਦੁਖੁ ਭਾਰੀ ਬਿਸਟਾ ਮਾਹਿ ਸਮਾਹਾ ਹੇ॥ ੧੦॥**

ਉਸ ਦੇ ਅੰਦਰ ਵੱਡਾ ਭਾਰੀ ਦੁੱਖ ਦੇਣ ਵਾਲਾ ਅਗਿਆਨ ਰੂਪੀ ਰੋਗ ਹੈ ਤੇ ਅੰਤ ਨੂੰ ਗੰਦਗੀ ਵਿਚ ਸਮਾਉਂਦਾ ਹੈ, ਭਾਵ ਗੂੰਹ ਦਾ ਕੀੜਾ ਬਣਦਾ ਹੈ॥ ੧੦॥

**ਬੇਦ ਪੜਹਿ ਪੜਿ ਬਾਦੁ ਵਖਾਣਹਿ॥**

**ਘਟ ਮਹਿ ਬ੍ਰਹਮੁ ਤਿਸੁ ਸਬਦਿ ਨ ਪਛਾਣਹਿ॥**

ਵੇਦਾਂ ਨੂੰ ਪੜ੍ਹ ਪੜ੍ਹ ਕੇ ਬਾਦੁ=ਝਗੜਿਆਂ ਨੂੰ ਹੀ ਕਥਨ ਕਰਦਾ ਹੈ। ਹਿਰਦੇ ਵਿਚ ਜੋ ਬ੍ਰਹਮ ਵਸ ਰਿਹਾ ਹੈ, ਉਸ ਨੂੰ ਗੁਰ ਉਪਦੇਸ਼ ਦੁਆਰਾ ਪਛਾਣਦਾ ਨਹੀਂ ਹੈ।

**ਗੁਰਮੁਖਿ ਹੋਵੈ ਸੁ ਤਤੁ ਬਿਲੋਵੈ ਰਸਨਾ ਹਰਿ ਰਸੁ ਤਾਹਾ ਹੇ॥ ੧੧॥**

ਜੇਹੜਾ ਗੁਰਮੁਖ ਹੁੰਦਾ ਹੈ ਉਹ ਤਾਂ ਤਤੁ ਬਿਲੋਵੈ=ਸਿਧਾਂਤ ਦਾ ਹੀ ਵਿਚਾਰ ਕਰਦਾ ਰਹਿੰਦਾ ਹੈ, ਉਸ ਦੀ ਰਸਨਾ 'ਪਰ ਹਰੀ ਨਾਮ ਰਸ ਟਿਕਿਆ ਰਹਿੰਦਾ ਹੈ॥ ੧੧॥

**ਘਰਿ ਵਥੁ ਛੋਡਹਿ ਬਾਹਰਿ ਧਾਵਹਿ॥ ਮਨਮੁਖ ਅੰਧੇ ਸਾਦੁ ਨ ਪਾਵਹਿ॥**

ਅੰਤਹਕਰਣ ਰੂਪ ਘਰ ਵਿਚ ਜੋ ਬ੍ਰਹਮ ਵਸਤੂ ਹੈ, ਉਸ ਨੂੰ ਛੱਡ ਕੇ ਬਾਹਰ ਭਟਕਦੇ ਫਿਰਦੇ ਹਨ। ਉਹ ਅੰਨ੍ਹੇ ਮਨਮੁਖ ਨਾਮ ਦਾ ਸੁਆਦ ਨਹੀਂ ਪਾਉਂਦੇ।

**ਅਨ ਰਸ ਰਾਤੀ ਰਸਨਾ ਫੀਕੀ ਬੋਲੇ ਹਰਿ ਰਸੁ ਮੂਲਿ ਨ ਤਾਹਾ ਹੇ॥ ੧੨॥**

ਅਨ=ਹੋਰ ਸੰਸਾਰਕ ਰਸਾਂ ਵਿਚ ਰੱਤੀ ਹੋਈ ਜਿਹਵਾ ਫਿਕਿਆਂ ਬਚਨਾਂ ਨੂੰ ਬੋਲਦੀ ਹੈ, ਉਸ ਨੂੰ ਮੂਲਿ=ਕਦਾਚਿਤ ਭੀ ਹਰੀ ਨਾਮ ਰਸ ਪ੍ਰਾਪਤ ਨਹੀਂ ਹੁੰਦਾ॥ ੧੨॥

**ਮਨਮੁਖ ਦੇਹੀ ਭਰਮੁ ਭਤਾਰੋ॥ ਦੁਰਮਤਿ ਮਰੈ ਨਿਤ ਹੋਇ ਖੁਆਰੋ॥**

ਮਨਮੁਖ ਪੁਰਸ਼ ਦੀ ਦੇਹੀ ਦਾ ਭਰਮ ਹੀ ਭਤਾਰੋ=ਪਤੀ (ਮਾਲਕ) ਹੈ। ਇਸ ਲਈ ਦੁਰਮਤਿ=ਖੋਟੀ ਮਤ ਕਰਕੇ ਨਿਤ ਖੁਆਰ ਹੋ ਕੇ ਮਰਦਾ ਹੈ, ਜਾਂ ਖੋਟੀ ਮਤ ਕਰਕੇ ਮਰਦਾ ਹੈ ਤੇ ਨਿਤਾਪ੍ਰਤੀ ਜੂਨੀਆਂ ਵਿਚ ਖਰਾਬ ਹੁੰਦਾ ਹੈ।

**ਕਾਮਿ ਕ੍ਰੋਧਿ ਮਨੁ ਦੂਜੈ ਲਾਇਆ ਸੁਪਨੈ ਸੁਖੁ ਨ ਤਾਹਾ ਹੇ॥ ੧੩॥**

ਕਾਮ, ਕ੍ਰੋਧ ਆਦਿਕ ਪੰਜਾਂ ਵਿਸ਼ਿਆਂ ਵਿਚ ਤੇ ਦ੍ਵੈਤ ਭਾਵ ਵਿਚ ਜਿਸ ਨੇ ਮਨ ਲਗਾਇਅ ਹੈ, ਉਸ ਨੂੰ ਸੁਪਨੇ ਵਿਚ ਭੀ ਸੁਖ ਨਹੀਂ ਹੁੰਦਾ॥ ੧੩॥

**ਕੰਚਨ ਦੇਹੀ ਸਬਦੁ ਭਤਾਰੋ॥ ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ॥**

ਜਿਸ ਨੇ ਆਪਣੀ ਦੇਹੀ ਕੰਚਨ=ਸੋਨੇ ਵਾਂਗੂ ਸ਼ੁਧ ਕੀਤੀ ਹੈ, ਉਸ ਦਾ ਸਬਦੁ=ਬ੍ਰਹਮ ਹੀ ਭਤਾਰੋ=ਪਤੀ (ਮਾਲਕ) ਹੈ। ਉਸ ਦਾ ਰਾਤ ਦਿਨ ਹਰੀ ਨਾਲ ਪ੍ਰੇਮ ਹੋਣ ਕਰਕੇ ਅਭੇਦਤਾ ਦੇ ਭੋਗਾਂ ਨੂੰ ਭੋਗਦੀ ਹੈ।

**ਮਹਲਾ ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ॥ ੧੪॥**

ਉਹ ਪਰਮੇਸ਼ਰ ਸਾਰਿਆਂ ਮਹਲਾ=ਸਰੀਰਾਂ ਦੇ ਅੰਦਰ ਹੈ, ਪਰ ਉਸ ਮਹਲੁ=ਪਰਮੇਸ਼ਰ ਦੇ ਪਾਉਣ ਦਾ ਰਸਤਾ ਗੈਰ=ਹੋਰ ਹੈ ਜੇਹੜਾ ਉਸ ਦੇ ਭਾਣੇ ਦੇ ਬੁਝਣੇ ਵਿਚ ਸਮਾਉਣਾ ਹੈ॥ ੧੪॥

**ਆਪੇ ਦੇਵੈ ਦੇਵਣਹਾਰਾ॥ ਤਿਸੁ ਆਗੈ ਨਹੀ ਕਿਸੈ ਕਾ ਚਾਰਾ॥**

ਦੇਣ ਵਾਲਾ ਪ੍ਰਭੂ ਆਪ ਜਿਸ ਨੂੰ ਦਾਤ ਦੇਂਦਾ ਹੈ। ਉਸ ਦੇ ਅੱਗੇ ਕਿਸੇ ਦਾ ਕੋਈ ਚਾਰਾ=ਜੋਰ ਨਹੀਂ ਚਲ ਸਕਦਾ।

**ਆਪੇ ਬਖਸੇ ਸਬਦਿ ਮਿਲਾਏ ਤਿਸ ਦਾ ਸਬਦੁ ਅਥਾਹਾ ਹੇ॥ ੧੫॥**

ਆਪ ਹੀ ਗੁਰ ਉਪਦੇਸ਼ ਬਖਸ਼ ਕੇ ਆਪਣੇ ਨਾਲ ਮਿਲਾਉਂਦਾ ਹੈ, ਉਸ ਪਰਮਾਤਮਾ ਦਾ ਸਬਦੁ=ਹੁਕਮ ਅਥਾਹਾ ਹੈ॥ ੧੫॥

**ਜੀਉ ਪਿੰਡੁ ਸਭੁ ਹੈ ਤਿਸੁ ਕੇਰਾ॥ ਸਚਾ ਸਾਹਿਬੁ ਠਾਕੁਰੁ ਮੇਰਾ॥**

ਜੀਉ ਪਿੰਡੁ=ਸਰੀਰ ਆਦਿਕ ਸਭ ਕੁਝ ਉਸੇ ਦਾ ਦਿੱਤਾ ਹੋਇਆ ਹੈ। ਉਹ ਮੇਰਾ ਸੁਆਮੀ ਸੱਚਾ ਮਾਲਕ ਹੈ।

**ਨਾਨਕ ਗੁਰਬਾਣੀ ਹਰਿ ਪਾਇਆ**

**ਹਰਿ ਜਪੁ ਜਾਪਿ ਸਮਾਹਾ ਹੇ ॥ ੧੬ ॥ ੫ ॥ ੧੪ ॥**

ਗੁਰੂ ਜੀ ਕਥਨ ਕਰਦੇ ਹਨ—ਗੁਰਮੁਖਾਂ ਨੇ ਗੁਰਬਾਣੀ ਦੁਆਰਾ ਹਰੀ ਨੂੰ ਪਾਇਆ ਹੈ ਅਤੇ ਹਰੀ ਨਾਮ ਜਪ ਨੂੰ ਜਪ ਕੇ ਗੁਰਮੁਖਾਂ ਨੂੰ ਸਮਾਹਾ=ਸਮਾਹੜਾ (ਅਨੰਦ) ਪ੍ਰਾਪਤ ਹੋਇਆ ਹੈ॥ ੧੬ ॥ ੫ ॥ ੧੪ ॥

## ਮਾਰੂ ਮਹਲਾ ੩ ॥

**ਗੁਰਮੁਖਿ ਨਾਦ ਬੇਦ ਬੀਚਾਰੁ ॥ ਗੁਰਮੁਖਿ ਗਿਆਨੁ ਧਿਆਨੁ ਅਪਾਰੁ ॥**

(੧) ਗੁਰਮੁਖਾਂ ਦਾ ਜੇਹੜਾ ਨਾਦ=ਉਪਦੇਸ਼ ਹੈ ਏਹੋ ਇਕ ਵੇਦਾਂ ਦਾ ਵਿਚਾਰ ਹੈ।

(੨) ਗੁਰਮੁਖ ਵੇਦਾਂ ਦੁਆਰੇ ਨਾਦ=ਬ੍ਰਹਮ ਦਾ ਵਿਚਾਰ ਕਰਦੇ ਹਨ।

(੩) ਗੁਰਮੁਖਾਂ ਦੇ ਨਾਦ=ਉਪਦੇਸ਼ ਦੁਆਰਾ ਵੇਦਾਂ ਦਾ ਵਿਚਾਰ ਕਰੇ।

ਗੁਰਮੁਖ ਜਨ ਅਪਾਰ ਪ੍ਰਭੂ ਦਾ ਹੀ ਗਿਆਨ ਧਿਆਨ ਕਰਦੇ ਹਨ, ਜਾਂ ਅਪਾਰ ਪ੍ਰਭੂ ਦਾ ਧਿਆਨ ਕਰਨ ਨਾਲ ਗੁਰਮੁਖਾਂ ਨੂੰ ਪਰਮਾਤਮਾ ਦਾ ਗਿਆਨ ਪ੍ਰਾਪਤ ਹੋਇਆ ਹੈ।

**ਗੁਰਮੁਖਿ ਕਾਰ ਕਰੇ ਪ੍ਰਭ ਭਾਵੈ ਗੁਰਮੁਖਿ ਪੂਰਾ ਪਾਇਦਾ ॥ ੧ ॥**

ਗੁਰਮੁਖ ਉਹ ਕਾਰ ਕਰਦੇ ਹਨ ਜੇਹੜੀ ਪ੍ਰਭੂ ਨੂੰ ਭਾਉਂਦੀ ਹੈ, ਗੁਰਮੁਖ ਪੂਰੇ ਵਾਹਿਗੁਰੂ ਨੂੰ ਪਾਉਂਦੇ ਹਨ ॥ ੧ ॥

**ਗੁਰਮੁਖਿ ਮਨੂਆ ਉਲਟਿ ਪਰਾਵੈ ॥ ਗੁਰਮੁਖਿ ਬਾਣੀ ਨਾਦੁ ਵਜਾਵੈ ॥**

ਗੁਰਮੁਖ ਆਪਣੇ ਮਨ ਨੂੰ ਸੰਸਾਰ ਵਲੋਂ ਉਲਟਾ ਕੇ ਵਾਹਿਗੁਰੂ ਵੱਲ ਪਾਉਂਦੇ ਹਨ। ਫੇਰ ਗੁਰਮੁਖ ਨਾਦੁ ਬਾਣੀ=ਉਪਦੇਸ਼ ਬਾਣੀ ਨੂੰ ਵਜਾਵੈ=ਉਚਾਰਦੇ ਹਨ।

**ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ ॥ ੨ ॥**

ਜੋ ਗੁਰਮੁਖ ਬੈਰਾਗੀ=ਪਰੇਮੀ ਹੋ ਕੇ ਸੱਚ ਨਾਮ ਵਿਚ ਰੱਤੇ ਹਨ, ਉਹ ਆਪਣੇ ਸਰੂਪ ਘਰ ਵਿਚ ਵਾਸਾ ਪਾਉਂਦੇ ਹਨ ॥ ੨ ॥

**ਗੁਰ ਕੀ ਸਾਖੀ ਅੰਮ੍ਰਿਤ ਭਾਖੀ ॥ ਸਚੈ ਸਬਦੇ ਸਚੁ ਸੁਭਾਖੀ ॥**

(੧) ਭਾਖੀ=ਉਚਾਰਨ ਕੀਤੀ ਹੋਈ ਜੋ ਅੰਮ੍ਰਿਤ ਰੂਪ ਗੁਰਾਂ ਦੀ ਸਿਖਿਆ ਹੈ। ਉਸ ਵਿਚ ਸਚੁ=ਸੱਚਾ ਨਿਸ਼ਚਾ ਕਰਦਿਆਂ ਸੱਚੇ ਬ੍ਰਹਮ ਨੂੰ ਕਥਨ ਕੀਤਾ ਹੈ।

(੨) ਗੁਰੂ ਦੀ ਸਿਖਿਆ ਅੰਮ੍ਰਿਤ ਰੂਪ ਭਾਖੀ=ਬਾਣੀ ਹੈ, ਕਿਉਂਕਿ ਸੱਚੇ ਗੁਰੂ ਨੇ ਉਪਦੇਸ਼ ਵਿਚ ਸੱਚ ਸਰੂਪ ਦੀ ਵਿਚਾਰ ਸੁਭਾਖੀ=ਕਥਨ ਕੀਤੀ ਹੈ।

**ਸਦਾ ਸਚਿ ਰੰਗਿ ਰਾਤਾ ਮਨੁ ਮੇਰਾ ਸਚੇ ਸਚਿ ਸਮਾਇਦਾ ॥ ੩ ॥**

ਸਦਾ ਹੀ ਸੱਚੇ ਵਾਹਿਗੁਰੂ ਦੇ ਪ੍ਰੇਮ ਵਿਚ ਮੇਰਾ ਮਨ ਰੱਤਾ ਗਿਆ ਹੈ ਅਤੇ ਸੱਚੇ ਨਾਮ ਨੂੰ ਜਪ ਕੇ ਸੱਚ ਸਰੂਪ ਵਿਚ ਸਮਾਅ ਜਾਂਦਾ ਹੈ। *ਅਥਵਾ:*-ਮੇਰਾ ਮਨ ਸਦਾ ਹੀ ਸੱਚੇ ਪ੍ਰੇਮ ਵਿਚ ਰੱਤਾ ਹੋਇਆ ਸਚਿ=ਨਿਸਚੇ

ਕਰਕੇ ਸੱਚੇ ਪ੍ਰਭੂ ਵਿਚ ਅਭੇਦ ਹੁੰਦਾ ਹੈ॥ ੩॥

**ਗੁਰਮੁਖਿ ਮਨੁ ਨਿਰਮਲੁ ਸਤ ਸਰਿ ਨਾਵੈ॥ ਮੈਲੁ ਨ ਲਾਗੈ ਸਚਿ ਸਮਾਵੈ॥**

ਸਤ ਸਰਿ=ਸਤਸੰਗ ਰੂਪੀ ਸਰੋਵਰ ਵਿਚ ਨਾਵੈ=ਇਸ਼ਨਾਨ ਕਰਨ ਨਾਲ ਗੁਰਮੁਖਾਂ ਦਾ ਮਨ ਨਿਰਮਲੁ =ਪਵਿੱਤਰ ਹੈ। ਸੱਚ ਵਿਚ ਸਮਾਉਣ ਕਰਕੇ ਗੁਰਮਖਾਂ ਦੇ ਮਨ ਨੂੰ ਪਾਪਾਂ ਰੂਪੀ ਮੈਲ ਨਹੀਂ ਲਗਦੀ।

**ਸਚੋ ਸਚੁ ਕਮਾਵੈ ਸਦ ਹੀ ਸਚੀ ਭਗਤਿ ਦ੍ਰਿੜਾਇਦਾ॥ ੪॥**

ਸਦਾ ਹੀ ਸੱਚੇ ਦੇ ਸੱਚ ਨਾਮ ਨੂੰ ਆਪ ਕਮਾਉਂਦੇ ਹਨ ਅਤੇ ਹੋਰਨਾਂ ਨੂੰ ਸੱਚੀ ਭਗਤੀ ਦ੍ਰਿੜ੍ਹ ਕਰਵਾਉਂਦੇ ਹਨ॥ ੪॥

**ਗੁਰਮੁਖਿ ਸਚੁ ਬੈਣੀ ਗੁਰਮੁਖਿ ਸਚੁ ਨੈਣੀ॥**
**ਗੁਰਮੁਖਿ ਸਚੁ ਕਮਾਵੈ ਕਰਣੀ॥**

(੧) ਗੁਰਮੁਖਾਂ ਦੀਆਂ ਗੱਲਾਂ ਵਿਚ ਸੱਚ ਹੈ, ਗੁਰਮੁਖਾਂ ਦੀਆਂ ਅੱਖਾਂ ਵਿਚ ਸੱਚ ਹੈ।

(੨) ਗੁਰਮੁਖ ਬਚਨਾਂ ਨਾਲ ਸੱਚ ਨੂੰ ਉਚਾਰਦੇ ਹਨ, ਗੁਰਮੁਖ ਅੱਖਾਂ ਨਾਲ ਸੱਚ ਨੂੰ ਹੀ ਵੇਖਦੇ ਹਨ, ਗੁਰਮੁਖ ਸੱਚ ਦੀ ਕਰਨੀ ਨੂੰ ਕਮਾਉਂਦੇ ਹਨ।

**ਸਦ ਹੀ ਸਚੁ ਕਹੈ ਦਿਨੁ ਰਾਤੀ ਅਵਰਾ ਸਚੁ ਕਹਾਇਦਾ॥ ੫॥**

ਗੁਰਮੁਖ ਆਪ ਸਦਾ ਹੀ ਦਿਨ ਰਾਤ ਸੱਚ ਨਾਮ ਨੂੰ ਕਹਿੰਦੇ ਹਨ ਅਤੇ ਹੋਰਨਾਂ ਪਾਸੋਂ ਭੀ ਸੱਚ ਨਾਮ ਕਹਾਉਂਦੇ ਹਨ॥ ੫॥

**ਗੁਰਮੁਖਿ ਸਚੀ ਊਤਮ ਬਾਣੀ॥ ਗੁਰਮੁਖਿ ਸਚੋ ਸਚੁ ਵਖਾਣੀ॥**

ਗੁਰਮੁਖਾਂ ਦੀ ਬਾਣੀ ਸੱਚੀ ਤੇ ਉੱਤਮ ਹੈ। ਗੁਰਮੁਖ ਜਨ ਸੱਚ ਹੀ ਸੱਚ ਨੂੰ ਵਖਾਣੀ=ਕਥਨ ਕਰਦੇ ਹਨ।

**ਗੁਰਮੁਖਿ ਸਦ ਸੇਵਹਿ ਸਚੋ ਸਚਾ ਗੁਰਮੁਖਿ ਸਬਦੁ ਸੁਣਾਇਦਾ॥ ੬॥**

ਗੁਰਮੁਖ ਸਦੀਵ ਕਾਲ ਸੱਚੇ ਵਾਹਿਗੁਰੂ ਨੂੰ ਸੇਵਹਿ=ਸਿਮਰਦੇ ਹਨ ਅਤੇ ਗੁਰਮੁਖ ਹੋਰਨਾਂ ਨੂੰ ਭੀ ਸੱਚਾ ਹੀ ਉਪਦੇਸ਼ ਸੁਣਾਉਂਦੇ ਹਨ॥ ੬॥

[ਪੰਨਾ ੧੦੫੯]

**ਗੁਰਮੁਖਿ ਹੋਵੈ ਸੁ ਸੋਝੀ ਪਾਏ॥ ਹਉਮੈ ਮਾਇਆ ਭਰਮੁ ਗਵਾਏ॥**

ਜੇਹੜਾ ਗੁਰਮੁਖ ਹੁੰਦਾ ਹੈ ਓਹੀ ਸੱਚ ਸਰੂਪ ਦੀ ਸੋਝੀ=ਗਿਆਤ ਨੂੰ ਪਾਉਂਦਾ ਹੈ। ਅਤੇ ਆਪਣੇ ਅੰਦਰੋਂ ਮਾਇਆ ਦੀ ਹੰਗਤਾ ਮਮਤਾ ਤੇ ਭਰਮ ਨੂੰ ਗਵਾ ਦੇਂਦਾ ਹੈ।

**ਗੁਰ ਕੀ ਪਉੜੀ ਊਤਮ ਊਚੀ ਦਰਿ ਸਚੈ ਹਰਿ ਗੁਣ ਗਾਇਦਾ॥ ੭॥**

ਗੁਰਾਂ ਦੀ ਸਿਖਿਆ, ਵਾ:-ਚਤੁਰਥ ਭੂਮਿਕਾ ਰੂਪੀ ਪਉੜੀ ਸਭ ਤੋਂ ਉਤਮ ਤੇ ਉੱਚੀ ਹੈ, ਕਿਉਂਕਿ ਸੱਚੇ ਗੁਰੂ ਸਚੈ ਦਰਿ=ਸਤਸੰਗੀ ਦਰਬਾਰ ਵਿਚ ਹਰੀ ਦੇ ਗੁਣ ਗਾਉਂਦੇ ਰਹਿੰਦੇ ਹਨ॥ ੭॥



## ਗੁਰਮੁਖਿ ਸਚੁ ਸੰਜਮੁ ਕਰਣੀ ਸਾਰੁ॥ ਗੁਰਮੁਖਿ ਪਾਏ ਮੋਖ ਦੁਆਰੁ॥

ਗੁਰਮੁਖ ਜਨ ਸਾਰੁ=ਸਰੇਸ਼ਟ ਸੱਚੇ ਸੰਜਮ ਕਰਨੀ ਨੂੰ ਕਰਦੇ ਹਨ,

*ਵਾ:*-ਗੁਰਮੁਖਾਂ ਦਾ ਸੰਜਮ ਸੱਚਾ ਹੈ ਤੇ ਗੁਰਮੁਖਾਂ ਦੀ ਕਰਨੀ ਭੀ ਸਾਰੁ=ਸਰੇਸ਼ਟ ਹੈ। ਗੁਰਮੁਖ ਜਨ ਮੁਕਤੀ ਦੇ ਦਰਵਾਜ਼ੇ ਗਿਆਨ ਨੂੰ ਪਾਉਂਦੇ ਹਨ।

## ਭਾਇ ਭਗਤਿ ਸਦਾ ਰੰਗਿ ਰਾਤਾ ਆਪੁ ਗਵਾਇ ਸਮਾਇਦਾ॥ ੮॥

ਗੁਰਮੁਖ ਰੰਗਿ=ਪਰੇਮ ਵਿਚ ਰੱਤਾ ਹੋਇਆ ਸਦਾ ਪਰੇਮਾ ਭਗਤੀ ਕਰਦਾ ਹੈ,

*ਅਥਵਾ:*-ਪਰੇਮਾ ਭਗਤੀ ਕਰਕੇ ਗੁਰਮੁਖ ਸਦਾ ਹੀ ਰੰਗਿ=ਅਨੰਦ ਵਿਚ ਰੱਤਾ ਰਹਿੰਦਾ ਹੈ ਤੇ ਆਪਾ ਭਾਅ ਹੰਕਾਰ ਨੂੰ ਗਵਾ ਕੇ ਪਰਮੇਸ਼ਰ ਵਿਚ ਅਭੇਦ ਹੁੰਦਾ ਹੈ॥ ੮॥

## ਗੁਰਮੁਖਿ ਹੋਵੈ ਮਨੁ ਖੋਜਿ ਸੁਣਾਏ॥ ਸਚੈ ਨਾਮਿ ਸਦਾ ਲਿਵ ਲਾਏ॥

ਜੋ ਗੁਰਮੁਖ ਹੁੰਦਾ ਹੈ ਉਹ ਮਨ ਦਾ ਖੋਜਿ=ਖੁਰਾ ਭਾਵ ਹਾਲ (ਵਿਚਾਰ) ਸੁਣਾਉਂਦਾ ਹੈ। ਤੇ ਸੱਚੇ ਨਾਮੀ ਪਰਮਾਤਮਾ ਵਿਚ ਸਦਾ ਲਿਵ ਲਗਾਉਂਦਾ ਹੈ।

## ਜੋ ਤਿਸੁ ਭਾਵੈ ਸੋਈ ਕਰਸੀ ਜੋ ਸਚੇ ਮਨਿ ਭਾਇਦਾ॥ ੯॥

ਜੋ ਉਸ ਪਰਮੇਸ਼ਰ ਨੂੰ ਭਾਵੇਗਾ ਓਹੀ ਕੰਮ ਅਗੇ ਨੂੰ ਕਰੇਗਾ, ਅਤੇ ਜੋ ਸੱਚੇ ਦੇ ਮਨ ਨੂੰ ਭਾਉਂਦਾ ਹੈ ਓਹੀ ਕੰਮ ਹੁਣ ਵਰਤਮਾਨ ਵੇਲੇ ਕਰਦਾ ਹੈ॥ ੯॥

## ਜਾ ਤਿਸੁ ਭਾਵੈ ਸਤਿਗੁਰੂ ਮਿਲਾਏ॥ ਜਾ ਤਿਸੁ ਭਾਵੈ ਤਾ ਮੰਨਿ ਵਸਾਏ॥

ਜਾਂ ਉਸ ਪਰਮੇਸ਼ਰ ਨੂੰ ਭਾਵੇ ਤਾਂ ਹੀ ਜੀਵ ਨੂੰ ਸਤਿਗੁਰਾਂ ਨਾਲ ਮਿਲਾਉਂਦਾ ਹੈ। ਜਾਂ ਉਸ ਪਰਮੇਸ਼ਰ ਨੂੰ ਭਾਵੇ ਤਾਂ ਹੀ ਜੀਵ ਦੇ ਮਨ ਵਿਚ ਉਪਦੇਸ਼ ਵਸਾਉਂਦਾ ਹੈ।

## ਆਪਣੈ ਭਾਣੈ ਸਦਾ ਰੰਗਿ ਰਾਤਾ ਭਾਣੈ ਮੰਨਿ ਵਸਾਇਦਾ॥ ੧੦॥

ਆਪਣੇ ਭਾਣੇ ਅੰਦਰ ਹੀ ਸਦਾ ਰੰਗਿ=ਅਨੰਦ ਵਿਚ ਰੱਤਾ ਰਹਿੰਦਾ ਹੈ, ਤੇ ਆਪਣੇ ਭਾਣੇ ਦੁਆਰੇ ਹੀ ਪੁਰਸ਼ ਦੇ ਮਨ ਵਿਚ ਅਨੰਦ ਵਸਾਉਂਦਾ ਹੈ॥ ੧੦॥

## ਮਨਹਠਿ ਕਰਮ ਕਰੇ ਸੋ ਛੀਜੈ॥ ਬਹੁਤੇ ਭੇਖ ਕਰੇ ਨਹੀ ਭੀਜੈ॥

ਜੇਹੜਾ ਮਨ ਦੇ ਹਠ ਕਰਕੇ ਕਰਮ ਕਰਦਾ ਹੈ ਉਹ ਨਾਸ ਹੁੰਦਾ ਹੈ। ਬਹੁਤਿਆਂ ਭੇਖਾਂ ਦੇ ਕਰਨ ਨਾਲ ਉਹ ਪਰਮੇਸ਼ਰ ਭੀਜੈ=ਪ੍ਰਸੰਨ ਨਹੀਂ ਹੁੰਦਾ।

## ਬਿਖਿਆ ਰਾਤੇ ਦੁਖੁ ਕਮਾਵਹਿ ਦੁਖੇ ਦੁਖਿ ਸਮਾਇਦਾ॥ ੧੧॥

ਜੋ ਵਿਸ਼ਿਆਂ ਵਿਚ ਜਾਂ ਬਿਖਿਆ=ਮਾਇਆ ਵਿਚ ਰੱਤਾ ਹੈ, ਉਹ ਦੁੱਖ ਭੋਗਦਾ ਹੈ ਅਤੇ ਅੰਤ ਨੂੰ ਭੀ ਦੁੱਖਾਂ ਹੀ ਦੁੱਖਾਂ ਵਿਚ ਸਮਾਉਂਦਾ ਹੈ॥ ੧੧॥

## ਗੁਰਮੁਖਿ ਹੋਵੈ ਸੁ ਸੁਖੁ ਕਮਾਏ॥ ਮਰਣ ਜੀਵਣ ਕੀ ਸੋਝੀ ਪਾਏ॥

ਜੇਹੜਾ ਗੁਰਮਖ ਹੁੰਦਾ ਹੈ ਉਹ ਸੁਖ ਭੋਗਦਾ ਹੈ। *ਅਥਵਾ:*-ਸੁਖਦਾਇਕ ਕਰਮਾਂ ਨੂੰ ਕਮਾਉਂਦਾ ਹੈ ਅਤੇ

ਮਰਨ ਜੀਵਨ ਦੀ ਸੋਝੀ=ਗਿਆਤ ਨੂੰ ਪਾਉਂਦਾ ਹੈ ਕਿ ਵਹਿਗੁਰੂ ਦੇ ਭੁਲਣ ਕਰਕੇ ਨਿਸਫਲ ਮਰਨਾ ਹੁੰਦਾ ਹੈ ਤੇ ਸਿਮਰਨ ਕਰਨ ਨਾਲ ਸਫਲ ਜੀਵਨ ਹੁੰਦਾ ਹੈ।

**ਮਰਣੁ ਜੀਵਣੁ ਜੋ ਸਮ ਕਰਿ ਜਾਣੈ ਸੋ ਮੇਰੇ ਪ੍ਰਭ ਭਾਇਦਾ ॥ ੧੨ ॥**

ਜੋ ਮਰਨ ਤੇ ਜੀਵਣ ਨੂੰ ਇਕ ਸਾਰ ਕਰਕੇ ਜਾਣਦਾ ਹੈ, ਉਹ ਜੀਵ ਮੇਰੇ ਪ੍ਰਭੂ ਨੂੰ ਭਾਅ ਜਾਂਦਾ ਹੈ ॥ ੧੨ ॥

**ਗੁਰਮੁਖਿ ਮਰਹਿ ਸੁ ਹਹਿ ਪਰਵਾਣੁ ॥ ਆਵਣ ਜਾਣਾ ਸਬਦੁ ਪਛਾਣੁ ॥**

ਜੋ ਗੁਰਮੁਖ ਜੀਵਤ ਭਾ ਤੋਂ ਮਰਦੇ ਹਨ ਉਹ ਪਰਵਾਣ ਹਨ। ਕਿਉਂਕਿ ਉਹਨਾਂ ਨੇ ਆਉਣਾ ਜਾਣਾ ਪ੍ਰਭੂ ਦੇ ਸਬਦੁ=ਹੁਕਮ ਵਿਚ ਪਛਾਣ ਲਿਆ ਹੈ।

**ਮਰੈ ਨ ਜੰਮੈ ਨਾ ਦੁਖੁ ਪਾਏ ਮਨ ਹੀ ਮਨਹਿ ਸਮਾਇਦਾ ॥ ੧੩ ॥**

ਗੁਰਾਂ ਦੇ ਮਨ ਹੀ=ਮੰਤਰ ਕਰਕੇ ਜੋ ਮਨਹਿ=ਸ਼ਰੋਮਣੀ ਪਰਮੇਸ਼ਰ ਵਿਚ ਸਮਾਉਂਦਾ ਹੈ,

*ਅਥਵਾ:*-ਜਿਸ ਦਾ ਮਨ ਹੀ=ਨਿਸਚੇ ਨਾਲ ਗੁਰਾਂ ਦੇ ਮਨਹਿ=ਮੰਤਰ ਵਿਚ ਸਮਾਉਂਦਾ ਹੈ, ਉਹ ਜੰਮਦਾ ਮਰਦਾ ਨਹੀਂ ਅਤੇ ਨਾ ਹੀ ਦੁੱਖ ਪਾਉਂਦਾ ਹੈ ॥ ੧੩ ॥

**ਸੇ ਵਡਭਾਗੀ ਜਿਨੀ ਸਤਿਗੁਰੁ ਪਾਇਆ ॥ ਹਉਮੈ ਵਿਚਹੁ ਮੋਹੁ ਚੁਕਾਇਆ ॥**

ਉਹ ਵਡਭਾਗੀ ਪੁਰਸ਼ ਹਨ ਜਿਨ੍ਹਾਂ ਨੇ ਸਤਿਗੁਰਾਂ ਨੂੰ ਪਾਇਆ ਹੈ, ਤੇ ਹਿਰਦੇ ਵਿਚੋਂ ਹੰਗਤਾ ਮਮਤਾ ਤੇ ਮੋਹ ਆਦਿਕ ਵਿਕਾਰਾਂ ਨੂੰ ਦੂਰ ਕੀਤਾ ਹੈ।

**ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਦਰਿ ਸਚੈ ਸੋਭਾ ਪਾਇਦਾ ॥ ੧੪ ॥**

ਇਕ ਵਾਰ ਮਨ ਦੇ ਨਿਰਮਲ ਹੋਣ ਨਾਲ ਉਸ ਨੂੰ ਫੇਰ ਪਾਪਾਂ ਦੀ ਮੈਲ ਨਹੀਂ ਲਗਦੀ ਅਤੇ ਉਹ ਸੱਚੇ ਦਰਬਾਰ ਵਿਚ ਸ਼ੋਭਾ ਨੂੰ ਪਾਉਂਦਾ ਹੈ ॥ ੧੪ ॥

**ਆਪੇ ਕਰੇ ਕਰਾਏ ਆਪੇ ॥ ਆਪੇ ਵੇਖੈ ਥਾਪਿ ਉਥਾਪੇ ॥**

ਆਪ ਜੀਵਾਂ ਨੂੰ ਉਤਪਤ ਕਰਦਾ ਹੈ ਤੇ ਆਪ ਹੀ ਜੀਵਾਂ ਤੋਂ ਕਰਮ ਕਰਾਉਂਦਾ ਹੈ। ਆਪੇ ਥਾਪਿ= ਉਤਪਤੀ ਕਰਦਾ ਹੈ ਅਤੇ ਆਪ ਹੀ ਵੇਖੈ=ਪਾਲਦਾ ਹੈ ਅਤੇ ਆਪ ਹੀ ਸਭ ਦੀ ਉਥਾਪੇ=ਲਯਤਾ ਕਰਦਾ ਹੈ।

**ਗੁਰਮੁਖਿ ਸੇਵਾ ਮੇਰੇ ਪ੍ਰਭ ਭਾਵੈ ਸਚੁ ਸੁਣਿ ਲੇਖੈ ਪਾਇਦਾ ॥ ੧੫ ॥**

ਮੁਖੀ ਗੁਰਾਂ ਦੀ ਸੇਵਾ ਕਰਨ ਵਾਲਾ ਸੇਵਕ ਮੇਰੇ ਪ੍ਰਭੂ ਨੂੰ ਭਾਉਂਦਾ ਹੈ ਅਤੇ ਉਸ ਪਾਸੋਂ ਸੱਚ ਨਾਮ ਸੁਣ ਕੇ ਉਸ ਨੂੰ ਲੇਖੇ ਪਾਉਂਦਾ ਹੈ, ਭਾਵ ਪ੍ਰਵਾਣ ਕਰਦਾ ਹੈ ॥ ੧੫ ॥

**ਗੁਰਮੁਖਿ ਸਚੋ ਸਚੁ ਕਮਾਵੈ ॥ ਗੁਰਮੁਖਿ ਨਿਰਮਲੁ ਮੈਲੁ ਨ ਲਾਵੈ ॥**

ਗੁਰਮੁਖ ਸਚੁ=ਨਿਸਚੇ ਨਾਲ ਸੱਚ ਨਾਮ ਨੂੰ ਹੀ ਕਮਾਉਂਦਾ ਹੈ। ਗੁਰਮੁਖਾਂ ਦਾ ਮਨ ਨਿਰਮਲ ਹੈ ਆਪਣੇ ਮਨ ਨੂੰ ਪਾਪਾਂ ਦੀ ਮੈਲ ਨਹੀਂ ਲਗਾਉਂਦਾ।

**ਨਾਨਕ ਨਾਮਿ ਰਤੇ ਵੀਚਾਰੀ ਨਾਮੇ ਨਾਮਿ ਸਮਾਇਦਾ ॥ ੧੬ ॥ ੧ ॥ ੧੫ ॥**

ਗੁਰੂ ਜੀ ਕਥਨ ਕਰਦੇ ਹਨ- ਗੁਰਮੁਖ ਵਿਚਾਰਵਾਨ ਹੋ ਕੇ ਨਾਮ ਸਿਮਰਨ ਵਿਚ ਰੱਤੇ ਰਹਿੰਦੇ ਹਨ, ਨਾਮ

ਸਿਮਰਨ ਕਰਕੇ ਹੀ ਨਾਮ=ਨਾਮੀ ਪਰਮਾਤਮਾ ਵਿਚ ਅਭੇਦ ਹੁੰਦੇ ਹਨ॥ ੧੬॥ ੧॥ ੧੫॥

## ਮਾਰੂ ਮਹਲਾ ੩ ॥

## ਆਪੇ ਸ੍ਰਿਸਟਿ ਹੁਕਮਿ ਸਭ ਸਾਜੀ॥ ਆਪੇ ਥਾਪਿ ਉਥਾਪਿ ਨਿਵਾਜੀ॥

ਹੁਕਮਿ=ਹੁਕਮੀ ਪਰਮਾਤਮਾ ਨੇ ਆਪ ਹੀ ਸਾਰੀ ਸ੍ਰਿਸ਼ਟੀ ਬਣਾਈ ਹੈ। ਆਪ ਹੀ ਥਾਪਿ=ਉਤਪਤ ਕਰਕੇ ਨਿਵਾਜੀ=ਵਡਿਆਈ ਹੈ ਜਾਂ ਪਾਲੀ ਹੈ ਅਤੇ ਅੰਤ ਨੂੰ ਆਪ ਹੀ ਉਥਾਪਿ=ਲਯ ਕੀਤੀ, ਅਰਥਾਤ ਨਾਸ ਕੀਤੀ ਹੈ।

## ਆਪੇ ਨਿਆਉ ਕਰੇ ਸਭੁ ਸਾਚਾ ਸਾਚੇ ਸਾਚਿ ਮਿਲਾਇਦਾ॥ ੧ ॥

ਸੱਚਾ ਵਾਹਿਗੁਰੂ ਆਪ ਹੀ ਸਾਰੇ ਨਿਆਉਂ ਕਰਦਾ ਹੈ, ਸੱਚ ਨਾਮ ਜਪਣ ਵਾਲੇ ਸੱਚਿਆਂ ਨੂੰ ਸੱਚਾ ਪ੍ਰਭੂ ਆਪਣੇ ਨਾਲ ਅਭੇਦ ਕਰਦਾ ਹੈ॥ ੧॥

## ਕਾਇਆ ਕੋਟੁ ਹੈ ਆਕਾਰਾ॥ ਮਾਇਆ ਮੋਹੁ ਪਸਰਿਆ ਪਾਸਾਰਾ॥

ਇਹ ਜੋ ਕਾਇਆਂ ਰੂਪੀ ਕੋਟ ਦਾ ਅਕਾਰ ਹੈ। *ਅਥਵਾ:*-ਇਹ ਕਾਇਆ=ਸਰੀਰ ਇਕ ਕੋਟੁ=ਕਿਲ੍ਹੇ ਦੇ ਆਕਾਰਾ=ਸਮਾਨ ਹੈ। ਇਸ ਦੇ ਵਿਚ ਮਾਇਆ ਦੇ ਮੋਹ ਦਾ ਪਸਾਰਾ ਪਸਰਿਆ ਹੋਇਆ ਹੈ।

## ਬਿਨੁ ਸਬਦੈ ਭਸਮੈ ਕੀ ਢੇਰੀ ਖੇਹੂ ਖੇਹ ਰਲਾਇਦਾ॥ ੨ ॥

ਗੁਰ ਉਪਦੇਸ਼ ਧਾਰੇ ਤੋਂ ਬਿਨਾਂ ਇਹ ਭਸਮੈ=ਸੁਆਹ ਦੀ ਢੇਰੀ ਵਾਂਙੂ ਨਿਸਫਲ ਹੈ, ਖੇਹ ਆਦਿਕ ਪੰਜ ਤੱਤਾਂ ਰਚਤ ਸਰੀਰ ਨੂੰ ਇਹ ਜੀਵ ਵਿਸ਼ਿਆਂ ਰੂਪੀ ਖੇਹ ਵਿਚ ਰੁਲਾਂਵਦਾ ਹੈ॥ ੨॥

## ਕਾਇਆ ਕੰਚਨ ਕੋਟੁ ਅਪਾਰਾ॥ ਜਿਸੁ ਵਿਚਿ ਰਵਿਆ ਸਬਦੁ ਅਪਾਰਾ॥

ਉਹ ਸਰੀਰ ਰੂਪ ਕੋਟੁ=ਕਿਲ੍ਹਾ ਸੋਨੇ ਵਾਂਙੂ ਅਪਾਰਾ=ਸਰੇਸ਼ਟ ਹੈ। ਜਿਸ ਸਰੀਰ ਵਿਚ ਅਪਾਰ ਪ੍ਰਭੂ ਦੀ ਪ੍ਰਾਪਤੀ ਕਰਨ ਵਾਲਾ ਗੁਰ ਸ਼ਬਦ ਰਵਿਆ=ਉਚਾਰਨ ਹੋ ਰਿਹਾ ਹੈ।

## ਗੁਰਮੁਖਿ ਗਾਵੈ ਸਦਾ ਗੁਣ ਸਾਚੇ ਮਿਲਿ ਪ੍ਰੀਤਮ ਸੁਖੁ ਪਾਇਦਾ॥ ੩ ॥

ਗੁਰਮੁਖ ਜਨ ਸਦਾ ਹੀ ਸੱਚੇ ਵਾਹਿਗੁਰੂ ਦੇ ਗੁਣ ਗਾਉਂਦਾ ਹੈ, ਅਤੇ-
ਪ੍ਰੀਤਮ=ਪਰਮਾਤਮਾ ਦੇ ਮਿਲਾਪ ਦਾ ਨਿਤ ਸੁਖ ਪਾਉਂਦਾ ਹੈ॥ ੩॥

## ਕਾਇਆ ਹਰਿ ਮੰਦਰੁ ਹਰਿ ਆਪਿ ਸਵਾਰੇ॥
## ਤਿਸੁ ਵਿਚਿ ਹਰਿ ਜੀਉ ਵਸੈ ਮੁਰਾਰੇ॥

ਇਹ ਕਾਇਆ=ਸਰੀਰ ਹਰੀ ਦਾ ਮੰਦਰ ਹੈ ਇਸ ਨੂੰ ਹਰੀ ਨੇ ਆਪ ਹੀ ਸਵਾਰਿਆ ਹੈ। ਇਸ ਕਾਇਆਂ ਰੂਪੀ ਮੰਦਰ ਵਿਚ ਹਰਿ ਜੀਉ ਮੁਰਾਰੀ ਆਪ ਵਸ ਰਿਹਾ ਹੈ।

## ਗੁਰ ਕੈ ਸਬਦਿ ਵਣਜਨਿ ਵਾਪਾਰੀ ਨਦਰੀ ਆਪਿ ਮਿਲਾਇਦਾ॥ ੪ ॥

ਜੋ ਵਾਪਾਰੀ=ਜਗਿਆਸੂ ਗੁਰਾਂ ਦੇ ਉਪਦੇਸ਼ ਦੁਆਰਾ ਹਰੀ ਨਾਮ ਦਾ ਵਣਜ ਕਰਦੇ ਹਨ, ਉਹਨਾਂ ਨੂੰ ਨਦਰੀ=ਪਰਮਾਤਮਾ ਆਪਣੇ ਨਾਲ ਮਿਲਾ ਲੈਂਦਾ ਹੈ॥ ੪॥

**ਸੋ ਸੂਚਾ ਜਿ ਕਰੋਧੁ ਨਿਵਾਰੇ॥ ਸਬਦੇ ਬੂਝੈ ਆਪੁ ਸਵਾਰੇ॥**

ਉਹ ਪੁਰਸ਼ ਸੂਚਾ=ਪਵਿੱਤਰ ਹੈ ਜੇਹੜਾ ਕ੍ਰੋਧ ਨੂੰ ਦੂਰ ਕਰਦਾ ਹੈ। ਜੋ ਗੁਰ ਉਪਦੇਸ਼ ਨੂੰ ਸਮਝਦਾ ਹੈ ਉਹ ਆਪਣੇ ਆਪ ਨੂੰ ਸਵਾਰ ਲੈਂਦਾ ਹੈ।

**ਆਪੇ ਕਰੇ ਕਰਾਏ ਕਰਤਾ ਆਪੇ ਮੰਨਿ ਵਸਾਇਦਾ॥ ੫॥**

ਉਹ ਕਰਤਾ ਪੁਰਖ ਵਾਹਿਗੁਰੂ ਆਪ ਜੀਵਾਂ ਨੂੰ ਉਤਪਤ ਕਰਦਾ ਹੈ, ਆਪ ਜੀ ਜੀਵਾਂ ਪਾਸੋਂ ਕਰਮ ਕਰਾਉਂਦਾ ਹੈ ਅਤੇ ਆਪ ਹੀ ਮਨ ਵਿਚ ਆ ਵਸਦਾ ਹੈ॥ ੫॥

**ਨਿਰਮਲ ਭਗਤਿ ਹੈ ਨਿਰਾਲੀ॥ ਮਨੁ ਤਨੁ ਧੋਵਹਿ ਸਬਦਿ ਵੀਚਾਰੀ॥**

ਮਨ ਨੂੰ ਨਿਰਮਲ ਕਰਨ ਵਾਲੀ ਪਰੇਮਾ ਭਗਤੀ ਸਭ ਤੋਂ ਨਿਰਾਲੀ=ਅਸੰਗ ਹੈ। ਗੁਰ ਸ਼ਬਦ ਨੂੰ ਵਿਚਾਰ ਕੇ ਆਪਣੇ ਮਨ ਤਨ ਨੂੰ ਧੋਣਾ ਕਰੇ।

[ਪੰਨਾ ੧੦੬੦]

**ਅਨਦਿਨੁ ਸਦਾ ਰਹੈ ਰੰਗਿ ਰਾਤਾ ਕਰਿ ਕਿਰਪਾ ਭਗਤਿ ਕਰਾਇਦਾ॥ ੬॥**

ਜੇਹੜਾ ਪੁਰਸ਼ ਸਦਾ ਹੀ ਰਾਤ ਦਿਨ ਰੰਗਿ=ਪ੍ਰੇਮ ਵਿਚ ਰੱਤਾ ਰਹਿੰਦਾ ਹੈ, ਵਾਹਿਗੁਰੂ ਕ੍ਰਿਪਾ ਕਰਕੇ ਉਸ ਦੇ ਪਾਸੋਂ ਭਗਤੀ ਕਰਵਾਉਂਦਾ ਹੈ॥ ੬॥

**ਇਸੁ ਮਨ ਮੰਦਰ ਮਹਿ ਮਨੂਆ ਧਾਵੈ॥**
**ਸੁਖੁ ਪਲਰਿ ਤਿਆਗਿ ਮਹਾ ਦੁਖੁ ਪਾਵੈ॥**

ਇਸ ਮਨ=ਤਨ ਰੂਪੀ ਮੰਦਰ ਵਿਚ, ਜਾਂ ਮਨ=ਸ਼ਰੋਮਣੀ ਮਨੁੱਖਾ ਦੇਹ ਰੂਪੀ ਮੰਦਰ ਵਿਚ ਮਨ ਧਾਵੈ=ਦੌੜਦਾ ਫਿਰਦਾ ਹੈ। ਸੁਖ ਸਰੂਪ ਪਰਮਾਤਮਾ ਨੂੰ ਬੁੱਧੀ ਰੂਪ ਪੱਲੇ ਵਿਚੋਂ ਪਲਰਿ=ਖਾਲੀ ਸਮਝ ਕੇ ਤੇ ਉਸ ਨੂੰ ਤਿਆਗ ਕੇ ਮਹਾ=ਬੜਾ ਭਾਰੀ ਦੁੱਖ ਪਾਉਂਦਾ ਹੈ, ਜਾਂ ਸੁਖ ਨੂੰ ਪੱਲਿਓਂ ਸੁੱਟ ਕੇ ਵੱਡਾ ਦੁੱਖ ਪਾਉਂਦਾ ਹੈ।

**ਬਿਨੁ ਸਤਿਗੁਰ ਭੇਟੇ ਠਉਰ ਨ ਪਾਵੈ ਆਪੇ ਖੇਲੁ ਕਰਾਇਦਾ॥ ੭॥**

ਸਤਿਗੁਰਾਂ ਨੂੰ ਮਿਲੇ ਤੋਂ ਬਿਨਾਂ ਠਹਿਰਣਾ ਨਹੀਂ ਪਾਉਂਦਾ, ਪਰ ਵਾਹਿਗੁਰੂ ਆਪੇ ਹੀ ਸਭ ਖੇਡਾਂ ਕਰਾਉਂਦਾ ਹੈ॥ ੭॥

**ਆਪਿ ਅਪਰੰਪਰੁ ਆਪਿ ਵੀਚਾਰੀ॥ ਆਪੇ ਮੇਲੇ ਕਰਣੀ ਸਾਰੀ॥**

ਉਹ ਪ੍ਰਭੂ ਆਪ ਅਪਰ=ਬ੍ਰਹਮਾ ਆਦਿ ਕਾਲ ਤੋ ਪਰੇ ਹੈ, ਆਪ ਹੀ ਵਿਚਾਰ ਦੇ ਕਰਨ ਵਾਲਾ ਹੈ। ਆਪ ਹੀ ਜੀਵਾਂ ਨੂੰ ਸਾਰੀ=ਸ੍ਰੇਸ਼ਟ ਕਰਨੀ ਦੀ ਮਤ ਦੇ ਕੇ ਆਪਣੇ ਨਾਲ ਮੇਲ ਲੈਂਦਾ ਹੈ।

**ਕਿਆ ਕੋ ਕਾਰ ਕਰੇ ਵੇਚਾਰਾ ਆਪੇ ਬਖਸਿ ਮਿਲਾਇਦਾ॥ ੮॥**

ਆਪਣੇ ਆਪ ਇਹ ਵਿਚਾਰਾ ਜੀਵ ਕੋਈ ਕੀ ਕੰਮ ਕਰ ਸਕਦਾ ਹੈ, ਆਪ ਹੀ ਔਗੁਣਾਂ ਨੂੰ ਬਖਸ਼ ਕੇ ਆਪਣੇ ਨਾਲ ਮਿਲਾ ਲੈਂਦਾ ਹੈ॥ ੮॥

**ਆਪੇ ਸਤਿਗੁਰੁ ਮੇਲੇ ਪੂਰਾ॥ ਸਚੈ ਸਬਦਿ ਮਹਾਬਲ ਸੂਰਾ॥**

ਪੂਰਾ ਪ੍ਰਭੂ ਆਪ ਹੀ ਪੂਰਿਆਂ ਸਤਿਗੁਰਾਂ ਨਾਲ ਮੇਲਦਾ ਹੈ। ਸੱਚੇ ਉਪਦੇਸ਼ ਕਰਕੇ ਇਹ ਜੀਵ ਬੜੇ ਬਲ ਵਾਲਾ ਸੂਰਾ=ਸੂਰਬੀਰ ਹੋ ਜਾਂਦਾ ਹੈ।

**ਆਪੇ ਮੇਲੇ ਦੇ ਵਡਿਆਈ ਸਚੇ ਸਿਉ ਚਿਤੁ ਲਾਇਦਾ ॥ ੯ ॥**

ਜੇਹੜਾ ਮਨੁੱਖ ਸੱਚੇ ਵਾਹਿਗੁਰੂ ਦੇ ਨਾਮ ਨਾਲ ਚਿਤ ਨੂੰ ਲਗਾਉਂਦਾ ਹੈ, ਉਸ ਨੂੰ ਆਪਣੇ ਨਾਲ ਮੇਲ ਕੇ ਵਡਿਆਈ ਦੇਂਦਾ ਹੈ॥ ੯ ॥

**ਘਰ ਹੀ ਅੰਦਰਿ ਸਾਚਾ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥**

ਉਹ ਸੱਚਾ ਵਾਹਿਗੁਰੂ ਸਰੀਰ ਘਰ ਦੇ ਅੰਦਰ ਹੀ ਵਸਦਾ ਹੈ। ਪਰ ਕੋਈ ਵਿਰਲਾ ਹੀ ਗੁਰਮੁਖ ਗੁਰਾਂ ਦੁਆਰੇ ਉਸ ਨੂੰ ਸਮਝਦਾ ਹੈ।

**ਨਾਮੁ ਨਿਧਾਨੁ ਵਸਿਆ ਘਟ ਅੰਤਰਿ ਰਸਨਾ ਨਾਮੁ ਧਿਆਇਦਾ ॥ ੧੦ ॥**

ਨਾਮ ਨਿਧੀਆਂ ਦਾ ਖਜ਼ਾਨਾ ਉਸ ਦੇ ਘਟ ਅੰਦਰ ਵਸਿਆ ਹੈ, ਜੋ ਰਸਨਾ ਨਾਲ ਵਾਹਿਗੁਰੂ ਨਾਮ ਨੂੰ ਧਿਆਉਂਦਾ ਹੈ॥ ੧੦ ॥

**ਦਿਸੰਤਰੁ ਭਵੈ ਅੰਤਰੁ ਨਹੀ ਭਾਲੇ ॥ ਮਾਇਆ ਮੋਹਿ ਬਧਾ ਜਮਕਾਲੇ ॥**

ਮਨਮੁਖ ਦੇਸ਼ਾਂ ਦਿਸਾਂਤਰਾਂ ਵਿਚ ਫਿਰਦਾ ਹੈ ਤੇ ਆਪਣੇ ਅੰਦਰ ਨਹੀਂ ਢੂੰਢਦਾ। ਮਾਇਆ ਦੇ ਮੋਹ ਕਰਕੇ ਉਸ ਨੂੰ ਜਮਕਾਲ ਨੇ ਬੰਨ੍ਹ ਲਿਆ ਹੈ।

**ਜਮ ਕੀ ਫਾਸੀ ਕਬਹੂ ਨ ਤੂਟੈ ਦੂਜੈ ਭਾਇ ਭਰਮਾਇਦਾ ॥ ੧੧ ॥**

ਜੋ ਪੁਰਸ਼ ਆਪਣੇ ਮਨ ਨੂੰ ਦ੍ਵੈਤ ਭਾਵ ਵਿਚ ਭਰਮਾਉਂਦਾ ਹੈ, ਉਸ ਦੇ ਗਲੋਂ ਜਮਾਂ ਦੀ ਫਾਹੀ ਕਦੇ ਭੀ ਟੁੱਟਦੀ ਨਹੀਂ ਹੈ। *ਅਥਵਾ:*-ਦ੍ਵੈਤ ਭਾਵ ਵਾਲਿਆਂ ਨੂੰ ਜਮ ਜੂਨੀਆਂ ਵਿਚ ਭਰਮਾਉਂਦਾ ਹੈ॥ ੧੧ ॥

**ਜਪੁ ਤਪੁ ਸੰਜਮੁ ਹੋਰੁ ਕੋਈ ਨਾਹੀ ॥**

**ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥**

ਜਪ, ਤਪ, ਸੰਜਮ ਆਦਿਕ ਹੋਰ ਕੋਈ ਸਾਧਨ ਜੀਵ ਦੀ ਸਹਾਇਤਾ ਨਹੀਂ ਕਰ ਸਕਦਾ। ਜਦ ਤੱਕ ਇਹ ਜੀਵ ਗੁਰਾਂ ਦਾ ਉਪਦੇਸ਼ ਕਮਾਉਂਦਾ ਨਹੀਂ ਹੈ।

**ਗੁਰ ਕੈ ਸਬਦਿ ਮਿਲਿਆ ਸਚੁ ਪਾਇਆ ਸਚੇ ਸਚਿ ਸਮਾਇਦਾ ॥ ੧੨ ॥**

ਜੇਹੜਾ ਗੁਰਾਂ ਦੇ ਉਪਦੇਸ਼ ਵਿਚ ਮਿਲਿਆ ਹੈ, ਉਸ ਨੇ ਸਚੁ=ਸੁਖ ਪਾਇਆ ਹੈ, ਫੇਰ ਉਹ ਸੱਚੇ ਨਾਮ ਨੂੰ ਜਪ ਕੇ ਸੱਚ ਸਰੂਪ ਪ੍ਰਭੂ ਵਿਚ ਅਭੇਦ ਹੁੰਦਾ ਹੈ॥ ੧੨ ॥

**ਕਾਮ ਕਰੋਧੁ ਸਬਲ ਸੰਸਾਰਾ ॥ ਬਹੁ ਕਰਮ ਕਮਾਵਹਿ ਸਭੁ ਦੁਖ ਕਾ ਪਸਾਰਾ ॥**

ਕਾਮ, ਕ੍ਰੋਧ ਆਦਿਕ ਸੰਸਾਰ ਸਬਲ=ਬਲ ਦੇ ਸਹਿਤ ਹਨ ਇਸ ਕਰਕੇ ਜੀਵ ਨੂੰ ਦਬਾਈ ਰੱਖਦੇ ਹਨ। ਇਹ ਜੀਵ ਬਹੁਤੇ ਸ਼ਕਾਮ ਕਰਮਾਂ ਨੂੰ ਕਮਾਉਂਦੇ ਹਨ ਜੋ ਸਾਰਾ ਦੁੱਖਾਂ ਦਾ ਹੀ ਪਸਾਰਾ ਹੈ।

**ਸਤਿਗੁਰ ਸੇਵਹਿ ਸੇ ਸੁਖੁ ਪਾਵਹਿ ਸਚੈ ਸਬਦਿ ਮਿਲਾਇਦਾ ॥ ੧੩ ॥**

ਜੋ ਸਤਿਗੁਰਾਂ ਨੂੰ ਸੇਂਵਦੇ ਹਨ ਓਹੀ ਸੁਖਾਂ ਨੂੰ ਪਾਉਂਦੇ ਹਨ, ਸੱਚੇ ਗੁਰ ਸ਼ਬਦ ਵਾਲਿਆਂ ਨੂੰ ਉਹ ਪਰਮੇਸ਼ਰ

ਆਪਣੇ ਨਾਲ ਮਿਲਾਉਂਦਾ ਹੈ॥ ੧੩॥

**ਪਉਣੁ ਪਾਣੀ ਹੈ ਬੈਸੰਤਰੁ॥ ਮਾਇਆ ਮੋਹੁ ਵਰਤੈ ਸਭ ਅੰਤਰਿ॥**

ਪੌਣ, ਪਾਣੀ ਤੇ ਬੈਸੰਤਰੁ=ਅੱਗ ਆਦਿਕ ਜੋ ਭੀ ਤੱਤ ਹਨ, ਜਾਂ ਇਨ੍ਹਾਂ ਤੱਤਾਂ ਕਰਕੇ ਜੋ ਭੀ ਸਰੀਰ ਰਚੇ ਹੋਏ ਹਨ। ਸਾਰਿਆਂ ਦੇ ਅੰਦਰ ਮਾਇਆ ਦਾ ਮੋਹ ਵਰਤ ਰਿਹਾ ਹੈ।

**ਜਿਨਿ ਕੀਤੇ ਜਾ ਤਿਸੈ ਪਛਾਣਹਿ ਮਾਇਆ ਮੋਹੁ ਚੁਕਾਇਦਾ॥ ੧੪॥**

ਜਿਸ ਪ੍ਰਭ ਨੇ ਇਹ ਜੀਵ ਪੈਦਾ ਕੀਤੇ ਹਨ ਜਾਂ ਉਸ ਪਰਮੇਸ਼ਰ ਨੂੰ ਪਛਾਣੇ, ਤਾਂ ਇਹ ਜੀਵ ਮਾਇਆ ਦੇ ਮੋਹ ਨੂੰ ਚੁਕਾਇਦਾ=ਦੂਰ ਕਰ ਸਕਦਾ ਹੈ॥ ੧੪॥

**ਇਕਿ ਮਾਇਆ ਮੋਹਿ ਗਰਬਿ ਵਿਆਪੇ॥ ਹਉਮੈ ਹੋਇ ਰਹੇ ਹੈ ਆਪੇ॥**

ਇਕ ਮਨਮੁਖ ਮਾਇਆ ਦੇ ਮੋਹ ਕਰਕੇ ਹੰਕਾਰ ਵਿਚ ਘਿਰੇ ਹੋਏ ਹਨ। ਅਤੇ ਉਹ ਹਉਮੈ ਕਰਕੇ ਆਪਾ ਭਾਵ ਹੰਕਾਰ ਦੇ ਸਹਿਤ ਹੋ ਰਹੇ ਹਨ।

**ਜਮਕਾਲੈ ਦੀ ਖਬਰਿ ਨ ਪਾਈ ਅੰਤਿ ਗਇਆ ਪਛੁਤਾਇਦਾ॥ ੧੫॥**

ਉਹਨਾਂ ਨੇ ਜਮ ਕਾਲ ਦੀ, ਜਾਂ "ਜਮ-ਕਾਲੈ"=ਜਨਮ ਮਰਨ ਦੀ ਖ਼ਬਰ ਨਹੀਂ ਪਾਈ ਤੇ ਅੰਤ ਵੇਲੇ ਪਛਤਾਉਂਦਾ ਹੀ ਚਲਾ ਗਿਆ ਹੈ॥ ੧੫॥

**ਜਿਨਿ ਉਪਾਏ ਸੋ ਬਿਧਿ ਜਾਣੈ॥ ਗੁਰਮੁਖਿ ਦੇਵੈ ਸਬਦੁ ਪਛਾਣੈ॥**

ਜਿਸ ਪਰਮੇਸ਼ਰ ਨੇ ਜੀਵ ਪੈਦਾ ਕੀਤੇ ਹਨ ਓਹੀ ਪਰਮਾਤਮਾ ਇਨ੍ਹਾਂ ਦੀ ਖਾਣ ਪਾਣ ਦੇਣ ਦੀ ਵਿਧੀ ਨੂੰ ਜਾਣਦਾ ਹੈ। ਜਿਸ ਨੂੰ ਮੁਖੀ ਗੁਰੂ ਉਪਦੇਸ਼ ਦੇਂਦੇ ਹਨ ਓਹੀ ਆਪਣੇ ਸਰੂਪ ਨੂੰ ਪਛਾਣਦਾ ਹੈ।

**ਨਾਨਕ ਦਾਸੁ ਕਹੈ ਬੇਨੰਤੀ ਸਚਿ ਨਾਮਿ ਚਿਤੁ ਲਾਇਦਾ॥ ੧੬॥ ੨॥ ੧੬॥**

ਗੁਰੂ ਜੀ ਕਥਨ ਕਰਦੇ ਹਨ—ਮੈਂ ਦਾਸ ਏਹ ਬੇਨਤੀ ਕਰਦਾ ਹਾਂ ਕਿ ਮੇਰਾ ਚਿਤ ਸੱਚ ਨਾਮ ਸਿਮਰਨ ਵਿਚ ਲਗਾਉਣਾ ਕਰੋ॥ ੧੬॥ ੨॥ ੧੬॥

## ਮਾਰੂ ਮਹਲਾ ੩॥

ਸਿੱਖ ਨੇ ਕਿਹਾ ਸਾਨੂੰ ਕੀ ਕਰਨਾ ਚਾਹੀਦਾ ਹੈ? *ਉੱਤਰ:*-ਪਰਮੇਸ਼ਰ ਦੇ ਸਨਮੁਖ ਬੇਨਤੀ ਕਰੋ।

**ਆਦਿ ਜੁਗਾਦਿ ਦਇਆਪਤਿ ਦਾਤਾ॥ ਪੂਰੇ ਗੁਰ ਕੈ ਸਬਦਿ ਪਛਾਤਾ॥**

ਹੇ ਦਇਆ ਪਤਿ=ਦਯਾ ਰੂਪ ਸਵਾਮੀ! ਤੂੰ ਆਦਿ ਜੁਗਾਦਿ=ਸਦਾ ਸਦਾ ਸਭ ਦਾ ਦਾਤਾ ਹੈਂ। ਗੁਰਮੁਖਾਂ ਨੇ ਪੂਰਿਆਂ ਗੁਰਾਂ ਦੇ ਉਪਦੇਸ਼ ਕਰਕੇ ਆਪ ਜੀ ਨੂੰ ਪਛਾਤਾ=ਪਛਾਣਿਆ ਹੈ।

**ਤੁਧੁਨੋ ਸੇਵਹਿ ਸੇ ਤੁਝਹਿ ਸਮਾਵਹਿ ਤੂ ਆਪੇ ਮੇਲਿ ਮਿਲਾਇਦਾ॥ ੧॥**

ਜੇਹੜੇ ਆਪ ਜੀ ਨੂੰ ਸੇਵਹਿ=ਸਿਮਰਦੇ ਹਨ ਉਹ ਆਪ ਜੀ ਵਿਚ ਅਭੇਦ ਹੁੰਦੇ ਹਨ, ਤੂੰ ਆਪ ਹੀ ਗੁਰਸਿੱਖਾਂ ਨੂੰ ਗੁਰਾਂ ਦੇ ਮੇਲ ਨਾਲ ਮਿਲਾਉਂਦਾ ਹੈਂ॥ ੧॥

**ਅਗਮ ਅਗੋਚਰੁ ਕੀਮਤਿ ਨਹੀ ਪਾਈ॥ ਜੀਅ ਜੰਤ ਤੇਰੀ ਸਰਣਾਈ॥**

ਤੂੰ ਮਨ ਕਰਕੇ ਅਗਮ ਤੇ ਇੰਦ੍ਰੀਆਂ ਕਰਕੇ ਅਗੋਚਰ ਹੈਂ, ਤੇਰੀ ਕੀਮਤ ਨਹੀਂ ਪਾਈ ਜਾਂਦੀ। ਸਾਰੇ ਸੂਖਮ ਸਥੂਲ ਜੀਆ ਜੰਤ ਤੇਰੀ ਸ਼ਰਨ ਵਿਚ ਆ ਰਹੇ ਹਨ।

## ਜਿਉ ਤੁਧੁ ਭਾਵੈ ਤਿਵੈ ਚਲਾਵਹਿ ਤੂ ਆਪੇ ਮਾਰਗਿ ਪਾਇਦਾ ॥ ੨ ॥

ਜਿਵੇਂ ਆਪ ਜੀ ਨੂੰ ਭਾਉਂਦਾ ਹੈ ਤਿਵੇਂ ਤੂੰ ਚਲਾਵਹਿ=ਤੋਰਦਾ ਹੈਂ, ਤੂੰ ਆਪ ਹੀ ਗਿਆਨ ਵੈਰਾਗ ਰੂਪੀ ਰਸਤੇ ਵਿਚ ਪਾਉਂਦਾ ਹੈਂ॥ ੨ ॥

## ਹੈ ਭੀ ਸਾਚਾ ਹੋਸੀ ਸੋਈ ॥ ਆਪੇ ਸਾਜੇ ਅਵਰੁ ਨ ਕੋਈ ॥

ਹੈ=ਹੁਣ ਵਰਤਮਾਨ ਸਮੇਂ ਵਿਚ ਤੂੰ ਸੱਚਾ ਹੈਂ, ਭੀ=ਪਿਛੇ ਭੂਤ ਕਾਲ ਵਿਚ ਭੀ ਸੱਚਾ ਸੀ, ਹੋਸੀ=ਅੱਗੇ ਭਵਿੱਛਤ ਵਿਚ ਭੀ ਤੂੰ ਸੱਚਾ ਹੋਵੇਂਗਾ। ਤੂੰ ਆਪ ਹੀ ਸਾਰਿਆਂ ਨੂੰ ਸਾਜਦਾ ਹੈਂ, ਸਾਜਣ ਵਾਲਾ ਹੋਰ ਕੋਈ ਦੂਜਾ ਨਹੀਂ ਹੈ।

## ਸਭਨਾ ਸਾਰ ਕਰੇ ਸੁਖਦਾਤਾ ਆਪੇ ਰਿਜਕੁ ਪਹੁਚਾਇਦਾ ॥ ੩ ॥

ਹੈ ਸੁਖ ਦਾਤੇ ਪ੍ਰਭੂ ! ਤੂੰ ਆਪ ਹੀ ਸਾਰਿਆਂ ਦੀ ਸਾਰ ਸੰਭਾਲ ਕਰਦਾ ਹੈਂ ਅਤੇ ਆਪ ਹੀ ਸਾਰਿਆਂ ਨੂੰ ਰਿਜਕੁ=ਖਾਣ ਪਾਣ ਪਹੁੰਚਾਉਂਦਾ ਹੈਂ॥ ੩ ॥

## ਅਗਮ ਅਗੋਚਰੁ ਅਲਖ ਅਪਾਰਾ ॥ ਕੋਇ ਨ ਜਾਣੈ ਤੇਰਾ ਪਰਵਾਰਾ ॥

ਹੇ ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ, ਪ੍ਰਭੂ ! ਤੂੰ ਅਲਖ ਤੇ ਪਾਰਾਵਾਰ ਤੋਂ ਰਹਿਤ ਹੈਂ। ਤੇਰੇ ਪਾਰ ਉਰਵਾਰ ਨੂੰ ਕੋਈ ਜਾਣਦਾ ਨਹੀਂ ਹੈ।

## ਆਪਣਾ ਆਪੁ ਪਛਾਣਹਿ ਆਪੇ ਗੁਰਮਤੀ ਆਪਿ ਬੁਝਾਇਦਾ ॥ ੪ ॥

ਆਪਣੇ ਆਪ ਨੂੰ ਤੂੰ ਆਪ ਹੀ ਪਛਾਣਦਾ ਹੈਂ, ਗੁਰਮਤੀਆਂ ਨੂੰ ਤੂੰ ਆਪਣੀ ਪ੍ਰਾਪਤੀ ਦਾ ਭੇਦ ਬੁਝਾਇਦਾ=ਸਮਾਉਂਦਾ ਹੈਂ॥ ੪ ॥

## ਪਾਤਾਲ ਪੁਰੀਆ ਲੋਅ ਆਕਾਰਾ ॥ ਤਿਸੁ ਵਿਚਿ ਵਰਤੈ ਹੁਕਮੁ ਕਰਾਰਾ ॥

ਸੱਤਾਂ ਪਤਾਲਾਂ ਤੇ ਚੌਦਾਂ ਪੁਰੀਆਂ ਵਿਚ ਜਿੰਨੇ ਭੀ ਲੋਕਾਂ ਦੇ ਅਕਾਰ ਹਨ। ਉਹਨਾਂ ਸਾਰਿਆਂ ਵਿਚ ਆਪ ਜੀ ਦਾ ਕਰਾਰਾ=ਕਰੜਾ (ਜਬਰਦਸਤ) ਹੁਕਮ ਵਰਤ ਰਿਹਾ ਹੈ।

[ਪੰਨਾ ੧੦੬੧]

## ਹੁਕਮੇ ਸਾਜੇ ਹੁਕਮੇ ਢਾਹੇ ਹੁਕਮੇ ਮੇਲਿ ਮਿਲਾਇਦਾ ॥ ੫ ॥

ਤੂੰ ਆਪਣੇ ਹੁਕਮ ਵਿਚ ਸਾਰਿਆਂ ਨੂੰ ਸਾਜੇ=ਬਣਾਉਂਦਾ ਹੈਂ, ਹੁਕਮ ਵਿਚ ਹੀ ਢਾਹੁੰਦਾ ਹੈਂ ਅਤੇ ਹੁਕਮ ਨਾਲ ਹੀ ਸਤਸੰਗ ਦੇ ਮੇਲ ਵਿਚ ਮਿਲਾਉਂਦਾ ਹੈਂ॥ ੫ ॥

## ਹੁਕਮੈ ਬੂਝੈ ਸੁ ਹੁਕਮੁ ਸਲਾਹੇ ॥ ਅਗਮ ਅਗੋਚਰ ਵੇਪਰਵਾਹੇ ॥

ਹੇ ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ ਬੇ-ਪਰਵਾਹ ਪ੍ਰਭੂ ! ਜੋ ਤੇਰੇ ਹੁਕਮ ਨੂੰ ਬੁਝਦਾ ਹੈ ਓਹੀ ਤੇਰੇ ਹੁਕਮ ਨੂੰ ਸਲਾਹੁੰਦਾ ਹੈ।

**ਜੇਹੀ ਮਤਿ ਦੇਹਿ ਸੋ ਹੋਵੈ ਤੂ ਆਪੇ ਸਬਦਿ ਬੁਝਾਇਦਾ॥ ੬॥**

ਜਿਹੋ ਜੇਹੀ ਤੂੰ ਮਤਿ=ਅਕਲ ਦੇਂਦਾ ਹੈਂ, ਓਹੀ ਜਿਹੀ ਪ੍ਰਾਪਤ ਹੁੰਦੀ ਹੈ, ਤੂੰ ਆਪ ਹੀ ਗੁਰ ਉਪਦੇਸ਼ ਦੇ ਕੇ ਸਮਝਾਉਂਦਾ ਹੈਂ॥ ੬॥

**ਅਨਦਿਨੁ ਆਰਜਾ ਛਿਜਦੀ ਜਾਏ॥ ਰੈਣਿ ਦਿਨਸੁ ਦੁਇ ਸਾਖੀ ਆਏ॥**

ਜੀਵਾਂ ਦੀ ਆਰਜਾ=ਉਮਰਾ ਰਾਤ ਦਿਨ ਛਿਜਦੀ=ਘਟਦੀ ਜਾਂਦੀ ਹੈ। ਰਾਤ ਤੇ ਦਿਨ ਏਹ ਦੋਵੇਂ ਹੀ ਜੀਵਾਂ ਦੇ ਕਰਮਾਂ ਦੇ ਸਾਖੀ=ਉਗਾਹ ਆਏ ਹਨ।

**ਮਨਮੁਖੁ ਅੰਧੁ ਨ ਚੇਤੈ ਮੂੜਾ ਸਿਰ ਊਪਰਿ ਕਾਲੁ ਰੂਆਇਦਾ॥ ੭॥**

ਮਨਮੁਖ ਅੰਨ੍ਹਾਂ ਮੂਰਖ ਚੇਤੇ ਨਹੀਂ ਕਰਦਾ ਕਿ ਸਿਰ ਉਤੇ ਖੜਾ ਹੋਇਆ ਕਾਲ ਰੂਆਇਦਾ=ਰੁਕੇ (ਅਵਾਜ਼ਾਂ) ਮਾਰਦਾ ਹੈ।

*ਅਥਵਾ:-*ਸਿਰ ਉਤੇ ਕਾਲ ਆ ਕੇ ਜਦ ਮਾਰਦਾ ਹੈ ਤਾਂ ਰੂਆਇਦਾ=ਰੋਣੇ ਵਿਚ ਆਉਂਦਾ ਹੈ॥ ੭॥

**ਮਨੁ ਤਨੁ ਸੀਤਲੁ ਗੁਰ ਚਰਣੀ ਲਾਗਾ॥**
**ਅੰਤਰਿ ਭਰਮੁ ਗਇਆ ਭਉ ਭਾਗਾ॥**

ਜੋ ਗੁਰੂ ਦੀ ਚਰਨੀਂ ਲੱਗਾ ਹੈ ਉਸ ਦਾ ਤਨ ਮਨ ਠੰਢਾ ਹੋਇਆ ਹੈ। ਅਤੇ ਉਸ ਦੇ ਅੰਦਰੋਂ ਭਰਮ ਤੇ ਡਰ ਭਾਗਾ=ਦੌੜ ਗਿਆ ਹੈ।

**ਸਦਾ ਅਨੰਦੁ ਸਚੇ ਗੁਣ ਗਾਵਹਿ ਸਚੁ ਬਾਣੀ ਬੋਲਾਇਦਾ॥ ੮॥**

ਸੱਚੇ ਵਾਹਿਗੁਰੂ ਦੇ ਜਸ ਰੂਪ ਗੁਣਾਂ ਦੇ ਗਾਉਣ ਕਰਕੇ ਉਹ ਸਦਾ ਅਨੰਦ ਰਹਿੰਦਾ ਹੈ ਅਤੇ ਹੋਰਨਾਂ ਪਾਸੋਂ ਭੀ ਉਹ ਸੱਚ ਨਾਮ ਬਾਣੀ ਨੂੰ ਬੁਲਾਉਂਦਾ ਹੈ॥ ੮॥

**ਜਿਨਿ ਤੂ ਜਾਤਾ ਕਰਮ ਬਿਧਾਤਾ॥ ਪੂਰੈ ਭਾਗਿ ਗੁਰ ਸਬਦਿ ਪਛਾਤਾ॥**

ਜਿਨ੍ਹਾਂ ਨੇ ਪੂਰਿਆਂ ਭਾਗਾਂ ਕਰਕੇ ਗੁਰ ਉਪਦੇਸ਼ ਨੂੰ ਪਛਾਣਿਆ ਹੈ, ਉਹਨਾਂ ਨੇ ਹੇ ਕਰਮ ਬਿਧਾਤਾ=ਫਲ ਬਰ ਦਾਤੇ ਪ੍ਰਭੂ! ਆਪ ਜੀ ਨੂੰ ਜਾਤਾ=ਜਾਣ ਲਿਆ ਹੈ।

**ਜਤਿ ਪਤਿ ਸਚੁ ਸਚਾ ਸਚੁ ਸੋਈ ਹਉਮੈ ਮਾਰਿ ਮਿਲਾਇਦਾ॥ ੯॥**

ਜਿਸ ਨੇ ਹਉਮੈ ਨੂੰ ਮਾਰਿਆ ਹੈ ਉਸ ਨੂੰ ਤੂੰ ਆਪਣੇ ਨਾਲ ਮਿਲਾਂਵਦਾ ਹੈਂ, ਜਿਸ ਨੂੰ ਤੂੰ ਆਪਣੇ ਨਾਲ ਮਿਲਾਇਆ ਹੈ, ਉਸ ਦੀ ਜਾਤੀ ਸਚੁ=ਸਫਲ ਹੈ, ਉਸ ਦੀ ਪਤਿ=ਪੰਗਤੀ,

*ਵਾ:-*ਪਤ-ਆਬਰੋ ਸਫਲ ਹੈ, ਉਸ ਦੀ ਸੋਈ=ਸੋਭਾ ਭੀ ਸਚੁ=ਸਫਲ ਹੈ॥ ੯॥

**ਮਨੁ ਕਠੋਰੁ ਦੂਜੈ ਭਾਇ ਲਾਗਾ॥ ਭਰਮੇ ਭੂਲਾ ਫਿਰੈ ਅਭਾਗਾ॥**

ਜੋ ਮਨ ਦਾ ਕਠੋਰ ਪੁਰਸ਼ ਦ੍ਵੈਤ ਭਾਵ ਵਿਚ ਲੱਗਾ ਹੈ। ਉਹ ਮੰਦਭਾਗੀ ਪੁਰਸ਼ ਭਰਮ ਵਿਚ ਭੁਲਾ ਫਿਰਦਾ ਹੈ।

**ਕਰਮੁ ਹੋਵੈ ਤਾ ਸਤਿਗੁਰੁ ਸੇਵੇ ਸਹਜੇ ਹੀ ਸੁਖੁ ਪਾਇਦਾ॥ ੧੦॥**

ਚੰਗਾ ਕਰਮ ਹੋਵੇ ਤਾਂ ਹੀ ਸਤਿਗੁਰਾਂ ਨੂੰ ਸੇਂਵਦਾ ਹੈ ਅਤੇ ਸੁਭਾਵਕ ਹੀ ਆਤਮ ਸੁਖ ਨੂੰ ਪਾਉਂਦਾ ਹੈ॥ ੧੦॥

**ਲਖ ਚਉਰਾਸੀਹ ਆਪਿ ਉਪਾਏ॥ ਮਾਨਸ ਜਨਮਿ ਗੁਰ ਭਗਤਿ ਦ੍ਰਿੜਾਏ॥**

ਚੁਰਾਸੀ ਲੱਖ ਤਰ੍ਹਾਂ ਦੇ ਜੀਵ ਤੁਸਾਂ ਨੇ ਆਪ ਹੀ ਪੈਦਾ ਕੀਤੇ ਹਨ। ਅਤੇ ਮਨੁੱਖ ਜਨਮ ਵਿਚ ਤੁਸਾਂ ਨੇ ਆਪ ਹੀ ਗੁਰ ਭਗਤੀ ਦ੍ਰਿੜ ਕਰਵਾਈ ਹੈ।

**ਬਿਨੁ ਭਗਤੀ ਬਿਸਟਾ ਵਿਚਿ ਵਾਸਾ ਬਿਸਟਾ ਵਿਚਿ ਫਿਰਿ ਪਾਇਦਾ॥੧੧॥**

ਗੁਰ ਭਗਤੀ ਤੋਂ ਬਿਨਾਂ ਮੰਦ ਕਰਮਾਂ ਰੂਪ ਵਿਸ਼ਟਾ ਵਿਚ ਨਿਵਾਸ ਹੁੰਦਾ ਹੈ ਅਤੇ ਮਰ ਕੇ ਫਿਰ ਮਾਂ ਦੇ ਪੇਟ ਰੂਪ ਵਿਸ਼ਟਾ ਵਿਚ ਨਿਵਾਸ ਪਾਉਂਦਾ ਹੈ॥ ੧੧॥

**ਕਰਮੁ ਹੋਵੈ ਗੁਰੁ ਭਗਤਿ ਦ੍ਰਿੜਾਏ॥ ਵਿਣੁ ਕਰਮਾ ਕਿਉ ਪਾਇਆ ਜਾਏ॥**

ਜਿਸ ਉਤੇ ਤੇਰਾ ਕਰਮੁ=ਅਨਿਗ੍ਰਹੁ ਹੁੰਦਾ ਹੈ ਉਸ ਨੂੰ ਤੂੰ ਗੁਰ ਭਗਤੀ ਦ੍ਰਿੜ੍ਹਾਉਂਦਾ ਹੈਂ। ਤੇਰੇ ਕਰਮਾ= ਅਨਿਗ੍ਰਹੁ ਤੋਂ ਬਿਨਾਂ ਜਾਂ ਪੂਰਬਲੇ ਚੰਗਿਆਂ ਕਰਮਾਂ ਤੋਂ ਬਿਨਾਂ ਭਗਤੀ ਦਾ ਹਿੱਸਾ ਕਿਵੇਂ ਪਾਇਆ ਜਾਂਦਾ ਹੈ।

**ਆਪੇ ਕਰੇ ਕਰਾਏ ਕਰਤਾ ਜਿਉ ਭਾਵੈ ਤਿਵੈ ਚਲਾਇਦਾ॥੧੨॥**

ਹੇ ਕਰਤਾ ਪੁਰਖ ! ਤੂੰ ਆਪ ਹੀ ਜੀਵਾਂ ਨੂੰ ਉਤਪੰਨ ਕਰਦਾ ਹੈਂ ਆਪ ਹੀ ਕਰਮਾਂ ਨੂੰ ਕਰਾਉਂਦਾ ਹੈਂ, ਜਿਵੇਂ ਚਾਹੁੰਦਾ ਹੈਂ ਤਿਵੇਂ ਜੀਵਾਂ ਨੂੰ ਤੋਰਦਾ ਹੈਂ॥ ੧੨॥

**ਸਿਮ੍ਰਿਤਿ ਸਾਸਤ ਅੰਤੁ ਨ ਜਾਣੈ॥ ਮੂਰਖੁ ਅੰਧਾ ਤਤੁ ਨ ਪਛਾਣੈ॥**

ਸਤਾਈ ਸਿਮ੍ਰਿਤੀਆਂ ਛੇ ਸ਼ਾਸਤ੍ਰ ਭੀ ਆਪ ਜੀ ਦਾ ਅੰਤ ਨਹੀਂ ਜਾਣਦੇ। ਇਹ ਮੂਰਖ ਅੰਨ੍ਹਾਂ ਵੇਦਾਂ ਸ਼ਾਸਤ੍ਰਾਂ ਦੇ ਸਿਧਾਂਤ ਰੂਪ ਪ੍ਰਭੂ ਨੂੰ ਪਛਾਣਦਾ ਨਹੀਂ ਹੈ।

**ਆਪੇ ਕਰੇ ਕਰਾਏ ਕਰਤਾ ਆਪੇ ਭਰਮਿ ਭੁਲਾਇਦਾ॥੧੩॥**

ਹੇ ਕਰਤਾ ਪੁਰਖ ! ਤੂੰ ਆਪ ਜੀਵਾਂ ਨੂੰ ਪੈਦਾ ਕਰਦਾ ਹੈਂ ਤੇ ਆਪ ਹੀ ਜੀਵਾਂ ਤੋਂ ਕਰਮ ਕਰਾਉਂਦਾ ਹੈਂ ਅਤੇ ਆਪ ਹੀ ਮਨਮੁਖਾਂ ਨੂੰ ਭਰਮ ਵਿਚ ਭੁਲਾਉਂਦਾ ਹੈਂ॥ ੧੩॥

**ਸਭੁ ਕਿਛੁ ਆਪੇ ਆਪਿ ਕਰਾਏ॥ ਆਪੇ ਸਿਰਿ ਸਿਰਿ ਧੰਧੈ ਲਾਏ॥**

ਤੂੰ ਆਪੇ ਆਪ ਹੀ ਜੀਵਾਂ ਪਾਸੋਂ ਸਭ ਕੁਝ ਕਰਾਉਂਦਾ ਹੈਂ। ਫਿਰ ਆਪ ਹੀ ਸਿਰ ਬ ਸਿਰ ਧੰਦਿਆਂ ਵਿਚ ਲਗਾਉਂਦਾ ਹੈਂ।

**ਆਪੇ ਥਾਪਿ ਉਥਾਪੇ ਵੇਖੈ ਗੁਰਮੁਖਿ ਆਪਿ ਬੁਝਾਇਦਾ॥੧੪॥**

ਤੂੰ ਆਪੇ ਸਭ ਦੀ ਥਾਪਿ=ਉਤਪਤੀ ਕਰਦਾ ਹੈਂ, ਆਪੇ ਵੇਖੈ=ਪਾਲਦਾ ਹੈਂ ਆਪ ਹੀ ਉਥਾਪੇ=ਲੈਜ ਕਰਦਾ ਹੈਂ, ਫਿਰ ਤੂੰ ਆਪ ਹੀ ਗੁਰਮੁਖਾਂ ਨੂੰ ਸਮਝਾ ਦੇਂਦਾ ਹੈਂ॥ ੧੪॥

**ਸਚਾ ਸਾਹਿਬੁ ਗਹਿਰ ਗੰਭੀਰਾ॥ ਸਦਾ ਸਲਾਹੀ ਤਾ ਮਨੁ ਧੀਰਾ॥**

ਹੇ ਸਾਹਿਬੁ=ਮਾਲਕ ਪ੍ਰਭੂ ! ਤੂੰ ਸੱਚਾ ਹੈਂ ਗਹਿਰ=ਡੂੰਗਾ ਤੇ ਗੰਭੀਰਾ=ਨਿਰਹਲ ਹੈਂ। ਮੈਂ ਸਦਾ ਆਪ ਜੀ ਨੂੰ ਸਲਾਹੁੰਦਾ ਰਹਾਂ ਤਾਂ ਹੀ ਮਨ ਧੀਰਾ=ਧੀਰਜਵਾਨ ਹੁੰਦਾ ਭਾਵ ਟਿਕਦਾ ਹੈ।

**ਅਗਮ ਅਗੋਚਰੁ ਕੀਮਤਿ ਨਹੀ ਪਾਈ ਗੁਰਮੁਖਿ ਮੰਨਿ ਵਸਾਇਦਾ॥੧੫॥**

ਹੇ ਮਨ ਕਰਕੇ ਅਗਮ, ਇੰਦ੍ਰੀਆਂ ਕਰਕੇ ਅਗੋਚਰ, ਪ੍ਰਭੂ ! ਆਪ ਜੀ ਦੀ ਕੀਮਤ ਨਹੀਂ ਪਾਈ ਜਾਂਦੀ, ਕੋਈ ਵਿਰਲਾ ਗੁਰਮੁਖ ਹੀ ਆਪ ਜੀ ਨੂੰ ਮਨ ਵਿਚ ਵਸਾਉਂਦਾ ਹੈ॥ ੧੫॥

**ਆਪਿ ਨਿਰਾਲਮੁ ਹੋਰ ਧੰਧੈ ਲੋਈ॥ ਗੁਰ ਪਰਸਾਦੀ ਬੂਝੈ ਕੋਈ॥**

ਹੇ ਪ੍ਰਭੂ ! ਤੂੰ ਆਪ ਸਭ ਤੋਂ ਅਸੰਗ ਹੈਂ, ਹੋਰ ਸਾਰੀ ਦੁਨੀਆਂ ਧੰਦਿਆਂ ਵਿਚ ਫਸੀ ਹੋਈ ਹੈ। ਪਰ ਗੁਰਾਂ ਦੀ ਕ੍ਰਿਪਾ ਨਾਲ ਕੋਈ ਵਿਰਲਾ ਹੀ ਇਸ ਗੱਲ ਨੂੰ ਸਮਝਦਾ ਹੈ।

**ਨਾਨਕ ਨਾਮੁ ਵਸੈ ਘਟ ਅੰਤਰਿ**
**ਗੁਰਮਤੀ ਮੇਲਿ ਮਿਲਾਇਦਾ॥ ੧੬॥ ੩॥ ੧੭॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਦੇ ਘਟ=ਅੰਦਰ ਨਾਮ ਸਿਮਰਨ ਵਸਦਾ ਹੈ, ਉਸ ਗੁਰਮਤੀਏ ਨੂੰ ਤੂੰ ਆਪਣੇ ਮੇਲ ਨਾਲ ਮਿਲਾਉਂਦਾ ਹੈਂ॥ ੧੬॥ ੩॥ ੧੭॥

## ਮਾਰੂ ਮਹਲਾ ੩॥

**ਜੁਗ ਛਤੀਹ ਕੀਓ ਗੁਬਾਰਾ॥ ਤੂ ਆਪੇ ਜਾਣਹਿ ਸਿਰਜਣਹਾਰਾ॥**

ਹੇ ਸਿਰਜਣਹਾਰ ਪ੍ਰਭੂ ! ਆਪ ਜੀ ਨੇ ਛੱਤੀ ਜੁਗ ਜੋ ਮਹਾਂ ਪਰਲੋ ਰੂਪ ਗੁਬਾਰ ਕੀਤਾ ਹੈ, ਉਸ ਸਮੇਂ ਨੂੰ ਤੂੰ ਆਪ ਹੀ ਜਾਣਦਾ ਹੈਂ।

**ਹੋਰ ਕਿਆ ਕੋ ਕਹੈ ਕਿ ਆਖਿ ਵਖਾਣੈ ਤੂ ਆਪੇ ਕੀਮਤਿ ਪਾਇਦਾ॥ ੧॥**

ਹੋਰ ਕੋਈ ਕੀ ਕਹਿ ਸਕਦਾ ਹੈ ਤੇ ਆਖਿ=ਮੂੰਹ ਤੋਂ ਕਹਿ ਕੇ ਦੂਜੇ ਨੂੰ ਕੀ ਕਥਨ ਕਰਕੇ ਸੁਣਾ ਸਕਦਾ ਹੈ, ਤੂੰ ਆਪਣੀ ਕੀਮਤ ਨੂੰ ਆਪ ਹੀ ਪਾਉਂਦਾ ਹੈਂ॥ ੧॥

**ਓਅੰਕਾਰਿ ਸਭ ਸ੍ਰਿਸਟਿ ਉਪਾਈ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ॥**

ਹੇ ਓਅੰਕਾਰਿ=ਮੰਗਲ ਸਰੂਪ ਪ੍ਰਭੂ ! ਤੈਂਨੇ ਆਪ ਹੀ "ਓਅੰ" ਸ਼ਬਦ ਉਚਾਰ ਕੇ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ। ਸਾਰਾ ਤਮਾਸ਼ਾ ਰੂਪ ਜੋ ਸੰਸਾਰ ਖੇਲ ਹੈ ਇਹ ਸਭ ਤੇਰੀ ਆਪਣੀ ਵਡਿਆਈ=ਇੱਛਾ ਅਨੁਸਾਰ ਉਤਪੰਨ ਹੋਇਆ ਹੈ।

**ਆਪੇ ਵੇਕ ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ॥ ੨॥**

ਹੇ ਸੱਚੇ ! ਤੈਂਨੇ ਆਪ ਹੀ ਸਭਨਾਂ ਨੂੰ ਵੇਕ=ਭਿੰਨ ਭਿੰਨ (ਵਖੋ ਵੱਖਰਾ) ਕੀਤਾ ਹੈ, ਤੂੰ ਆਪ ਹੀ ਭੰਨਦਾ ਤੇ ਘੜਦਾ ਹੈਂ॥ ੨॥

**ਬਾਜੀਗਰਿ ਇਕ ਬਾਜੀ ਪਾਈ॥ ਪੂਰੇ ਗੁਰ ਤੇ ਨਦਰੀ ਆਈ॥**

ਪਰਮੇਸ਼ਰ ਰੂਪ ਬਾਜੀਗਰ ਨੇ ਇਕ ਸੰਸਾਰ ਬਾਜੀ ਪਾਈ ਹੈ। ਪੂਰਿਆਂ ਗੁਰਾਂ ਦੀ ਕ੍ਰਿਪਾ ਨਾਲ ਜਿਸ ਨੂੰ ਇਸ ਦੀ ਅਸਲੀਅਤ ਮਿਥਿਆ ਰੂਪ ਵਾਲੀ ਨਿਗਾਹ ਆਈ ਹੈ।

**ਸਦਾ ਅਲਿਪਤੁ ਰਹੈ ਗੁਰ ਸਬਦੀ ਸਾਚੇ ਸਿਉ ਚਿਤੁ ਲਾਇਦਾ॥ ੩॥**

ਉਹ ਗੁਰ ਸ਼ਬਦੀਆ ਇਸ ਸੰਸਾਰ ਬਾਜੀ ਤੋਂ ਸਦਾ ਹੀ ਅਲਿਪਤੁ=ਅਸੰਗ ਰਹਿੰਦਾ ਹੈ ਅਤੇ ਸੱਚ ਨਾਮ

ਸਿਮਰਨ ਨਾਲ ਚਿਤ ਬਿਰਤੀ ਨੂੰ ਲਗਾਉਂਦਾ ਹੈ॥ ੩ ॥

**ਬਾਜਹਿ ਬਾਜੇ ਧੁਨਿ ਆਕਾਰਾ॥ ਆਪਿ ਵਜਾਏ ਵਜਾਵਣਹਾਰਾ॥**

ਆਕਾਰਾ=ਸਰੀਰਾਂ ਰੂਪੀ ਵਾਜੇ ਹਨ, ਇਨ੍ਹਾਂ ਵਿਚੋਂ ਜੋ ਧੁਨਿ=ਅਵਾਜ਼ ਨਿਕਲ ਰਹੀ ਹੈ ਇਹੋ ਵਾਜਿਆਂ ਦਾ ਵੱਜਣਾ ਹੈ। ਵਜਾਵਣ ਵਾਲਾ ਪਰਮੇਸ਼ਰ ਆਪ ਹੀ ਸੱਤਾ ਸੁਫਰਤੀ ਦੇ ਕੇ ਵਜਾਉਂਦਾ ਹੈ।

**ਘਟਿ ਘਟਿ ਪਉਣੁ ਵਹੈ ਇਕ ਰੰਗੀ ਮਿਲਿ ਪਵਣੈ ਸਭ ਵਜਾਇਦਾ॥ ੪ ॥**

ਘਟਿ ਘਟਿ=ਸਰੀਰਾਂ ਸਰੀਰਾਂ ਵਿਚ ਸਵਾਸਾਂ ਰੂਪੀ ਪਾਉਣ ਇਕ ਰੰਗੀ=ਇਕਰਸ, ਵਹੈ=ਚਲ ਰਹੀ ਹੈ, ਪਵਣੈ=ਸਵਾਸਾਂ ਨਾਲ ਮਿਲਾ ਕੇ ਸਾਰਿਆਂ ਸਰੀਰਾਂ ਰੂਪ ਵਾਜਿਆਂ ਨੂੰ ਵਜਾਉਂਦਾ ਹੈਂ॥ ੪ ॥

[ਪੰਨਾ ੧੦੬੨]

**ਕਰਤਾ ਕਰੇ ਸੁ ਨਿਹਚਉ ਹੋਵੈ॥ ਗੁਰ ਕੈ ਸਬਦੇ ਹਉਮੈ ਖੋਵੈ॥**

ਕਰਤਾ ਪੁਰਖ ਜੋ ਕਰਦਾ ਹੈ ਓਹੀ ਗੱਲ ਨਿਸਚੇ ਪੂਰਬਕ ਹੁੰਦੀ ਹੈ। ਗੁਰਾਂ ਦੇ ਉਪਦੇਸ਼ ਦੁਆਰਾ ਹਉਮੈ ਨੂੰ ਨਾਸ ਕਰੇ ਤਾਂ ਹੀ ਉਸ ਕਰਤੇ ਪੁਰਖ ਦੀ ਪਰਤੀਤੀ ਹੁੰਦੀ ਹੈ।

**ਗੁਰ ਪਰਸਾਦੀ ਕਿਸੈ ਦੇ ਵਡਿਆਈ ਨਾਮੋ ਨਾਮੁ ਧਿਆਇਦਾ॥ ੫ ॥**

ਗੁਰਾਂ ਦੀ ਕ੍ਰਿਪਾ ਨਾਲ ਜੇਹੜਾ ਨਾਮ ਹੀ ਨਾਮ ਨੂੰ ਧਿਆਉਂਦਾ ਹੈ, ਉਸ ਕਿਸੇ ਨੂੰ ਉਹ ਪਰਮਾਤਮਾ ਵਡਿਆਈ ਦੇਂਦਾ ਹੈ॥ ੫ ॥

**ਗੁਰ ਸੇਵੇ ਜੇਵਡੁ ਹੋਰੁ ਲਾਹਾ ਨਾਹੀ॥ ਨਾਮੁ ਮੰਨਿ ਵਸੈ ਨਾਮੋ ਸਾਲਾਹੀ॥**

ਗੁਰੂ ਦੀ ਸੇਵਾ ਕਰਨ ਜੇਡਾ ਹੋਰ ਕੋਈ ਲਾਭ ਨਹੀਂ ਹੈ। ਕਿਉਂਕਿ ਗੁਰ ਸੇਵਾ ਕਰਨ ਨਾਲ ਨਾਮ ਮਨ ਵਿਚ ਵਸਦਾ ਹੈ ਅਤੇ ਨਾਮ ਦੀ ਸ਼ਲਾਘਾ ਕੀਤੀ ਜਾਂਦੀ ਹੈ।

**ਨਾਮੋ ਨਾਮੁ ਸਦਾ ਸੁਖਦਾਤਾ ਨਾਮੋ ਲਾਹਾ ਪਾਇਦਾ॥ ੬ ॥**

ਪ੍ਰਭੂ ਦਾ ਨਾਮ ਹੀ ਨਾਮ ਸਦਾ ਸੁਖਾਂ ਦੇ ਦੇਣ ਵਾਲਾ ਹੈ ਅਤੇ ਨਾਮ ਸਿਮਰਨ ਕਰਕੇ ਹੀ ਜੀਵਣ ਦਾ ਲਾਭ ਪਾਈਦਾ ਹੈ॥ ੬ ॥

**ਬਿਨੁ ਨਾਵੈ ਸਭ ਦੁਖੁ ਸੰਸਾਰਾ॥ ਬਹੁ ਕਰਮ ਕਮਾਵਹਿ ਵਧਹਿ ਵਿਕਾਰਾ॥**

ਨਾਮ ਸਿਮਰਨ ਤੋਂ ਬਿਨਾਂ ਸਾਰਾ ਸੰਸਾਰ ਦੁੱਖੀ ਹੈ। ਕਿਉਂਕਿ ਇਹ ਜੀਵ ਉਹ ਕਰਮ ਬਹੁਤੇ ਕਮਾਉਂਦਾ ਹੈ ਜਿਸ ਤੋਂ ਵਿਕਾਰ ਹੀ ਵਧਦੇ ਹਨ।

**ਨਾਮੁ ਨ ਸੇਵਹਿ ਕਿਉ ਸੁਖੁ ਪਾਈਐ ਬਿਨੁ ਨਾਵੈ ਦੁਖੁ ਪਾਇਦਾ॥ ੭ ॥**

ਜੇਹੜਾ ਪੁਰਸ਼ ਨਾਮ ਨੂੰ ਨਹੀਂ ਸਿਮਰਦਾ ਉਹ ਕਿਵੇਂ ਸੁਖ ਪਾ ਸਕਦਾ ਹੈ, ਨਾਮ ਸਿਮਰਨ ਤੋਂ ਬਿਨਾਂ ਇਹ ਜੀਵ ਦੁੱਖ ਹੀ ਪਾਉਂਦਾ ਹੈ॥ ੭ ॥

**ਆਪਿ ਕਰੇ ਤੈ ਆਪਿ ਕਰਾਏ॥ ਗੁਰ ਪਰਸਾਦੀ ਕਿਸੈ ਬੁਝਾਏ॥**

ਤੈ=ਉਸ ਪਰਮੇਸ਼ਰ ਨੇ ਆਪ ਸਾਰੇ ਜੀਵ ਪੈਦਾ ਕੀਤੇ ਹਨ ਤੇ ਆਪ ਹੀ ਸੱਤਾ ਦੇ ਕੇ ਉਹਨਾਂ ਤੋਂ ਕਰਮ

ਕਰਾਉਂਦਾ ਹੈ। ਪਰ ਗੁਰਾਂ ਦੀ ਕਿਰਪਾ ਨਾਲ ਕਿਸੇ ਵਿਰਲੇ ਨੂੰ ਸਮਝਾਉਂਦਾ ਹੈ।

**ਗੁਰਮੁਖਿ ਹੋਵਹਿ ਸੇ ਬੰਧਨ ਤੋੜਹਿ ਮੁਕਤੀ ਕੈ ਘਰਿ ਪਾਇਦਾ॥ ੮॥**

ਜੇਹੜਾ ਗੁਰਮੁਖ ਹੁੰਦਾ ਹੈ ਓਹੀ ਸੰਸਾਰਕ ਬੰਧਨਾਂ ਨੂੰ ਤੋੜਦਾ ਹੈ ਅਤੇ ਅੰਤਹਕਰਣ ਰੂਪੀ ਘਰ ਵਿਚ ਮੁਕਤੀ ਨੂੰ ਪਾ ਲੈਂਦਾ ਹੈ॥ ੮॥

**ਗਣਤ ਗਣੈ ਸੋ ਜਲੈ ਸੰਸਾਰਾ॥ ਸਹਸਾ ਮੂਲਿ ਨ ਚੁਕੈ ਵਿਕਾਰਾ॥**

ਜੇਹੜਾ ਪੁਰਸ਼ ਕਰਮਾਂ ਨੂੰ ਕਰਕੇ ਗਿਣਤੀਆਂ ਨੂੰ ਗਿਣਦਾ ਹੈ, ਉਹ ਸੰਸਾਰ ਵਿਚ ਸੜਦਾ ਹੈ। ਉਸ ਦੇ ਹਿਰਦੇ ਵਿਚੋਂ ਸੰਸਾ ਤੇ ਵਿਸ਼ੇ ਵਿਕਾਰ ਮੂਲਿ=ਕਦਾਚਿਤ ਦੂਰ ਨਹੀਂ ਹੁੰਦੇ, ਜਾਂ ਵਿਕਾਰਾਂ ਦਾ ਮੂਲ ਜੋ ਸੰਸਾ ਹੈ ਉਹ ਕਦੇ ਦੂਰ ਨਹੀਂ ਹੁੰਦਾ।

**ਗੁਰਮੁਖਿ ਹੋਵੈ ਸੁ ਗਣਤ ਚੁਕਾਏ ਸਚੇ ਸਚਿ ਸਮਾਇਦਾ॥ ੯॥**

ਜੋ ਗੁਰਮੁਖ ਹੁੰਦਾ ਹੈ ਉਹ ਗਿਣਤੀ ਨੂੰ ਚੁਕਾਏ=ਦੂਰ ਕਰਦਾ ਹੈ ਅਤੇ ਸੱਚੇ ਨਾਮ ਸਿਮਰਨ ਕਰਕੇ ਸੱਚ ਸਰੂਪ ਪਰਮਾਤਮਾ ਵਿਚ ਅਭੇਦ ਹੁੰਦਾ ਹੈ॥ ੯॥

**ਜੇ ਸਚੁ ਦੇਇ ਤ ਪਾਏ ਕੋਈ॥ ਗੁਰ ਪਰਸਾਦੀ ਪਰਗਟੁ ਹੋਈ॥**

ਜੇ ਪ੍ਰਭੂ ਕਿਰਪਾ ਕਰਕੇ ਕਿਸੇ ਨੂੰ ਸੱਚ ਨਾਮ ਦੇਵੇ ਤਾਂ ਉਹ ਕੋਈ ਪਾਉਂਦਾ ਹੈ। ਅਤੇ ਗੁਰਾਂ ਦੀ ਕਿਰਪਾ ਨਾਲ ਸਾਰੇ ਸੰਸਾਰ ਵਿਚ ਪ੍ਰਗਟ ਹੋ ਜਾਂਦਾ ਹੈ।

**ਸਚੁ ਨਾਮੁ ਸਾਲਾਹੇ ਰੰਗਿ ਰਾਤਾ ਗੁਰ ਕਿਰਪਾ ਤੇ ਸੁਖੁ ਪਾਇਦਾ॥ ੧੦॥**

ਜੇਹੜਾ ਪੁਰਸ਼ ਰੰਗਿ=ਪਰੇਮ ਵਿਚ ਰੱਤਾ ਹੋਇਆ ਸੱਚ ਨਾਮ ਨੂੰ ਸਲਾਹੁੰਦਾ ਹੈ, ਓਹੀ ਗੁਰਾਂ ਦੀ ਕ੍ਰਿਪਾ ਨਾਲ ਸੁਖ ਨੂੰ ਪਾਉਂਦਾ ਹੈ॥ ੧੦॥

**ਜਪੁ ਤਪੁ ਸੰਜਮੁ ਨਾਮੁ ਪਿਆਰਾ॥ ਕਿਲਵਿਖ ਕਾਟੇ ਕਾਟਣਹਾਰਾ॥**

ਜਿਸ ਨੂੰ ਨਾਮ ਸਿਮਰਨ ਪਿਆਰਾ ਲੱਗਾ ਹੈ ਉਸ ਦੇ ਜਪ, ਤਪ ਤੇ ਸੰਜਮ ਆਦਿਕ ਸਾਰੇ ਸਾਧਨ ਕੀਤੇ ਸਫਲ ਹਨ। ਕੱਟਣ ਵਾਲਾ ਪ੍ਰਭੂ ਉਸ ਦੇ ਸਾਰਿਆਂ ਕਿਲਵਿਖ=ਪਾਪਾਂ ਨੂੰ ਕੱਟ ਦੇਂਦਾ ਹੈ।

**ਹਰਿ ਕੈ ਨਾਮਿ ਤਨੁ ਮਨੁ ਸੀਤਲੁ ਹੋਆ ਸਹਜੇ ਸਹਜਿ ਸਮਾਇਦਾ॥ ੧੧॥**

ਹਰੀ ਦੇ ਨਾਮ ਸਿਮਰਨ ਕਰਕੇ ਜਿਸ ਦਾ ਤਨ, ਮਨ ਸੀਤਲ ਹੋਇਆ ਹੈ, ਉਹ ਸਹਜੇ=ਸੁਭਾਵਕ ਸਹਜਿ=ਬ੍ਰਹਮ ਗਿਆਨ ਵਿਚ ਜਾਂ ਸਹਜ ਪਦ ਵਿਚ ਅਭੇਦ ਹੋ ਜਾਂਦਾ ਹੈ॥ ੧੧॥

**ਅੰਤਰਿ ਲੋਭੁ ਮਨਿ ਮੈਲੈ ਮਲੁ ਲਾਏ॥ ਮੈਲੇ ਕਰਮ ਕਰੇ ਦੁਖੁ ਪਾਏ॥**

ਜਿਨ੍ਹਾਂ ਦੇ ਅੰਦਰ ਲੋਭ ਹੈ ਉਹ ਮਨ ਦੇ ਮੈਲੇ ਪੁਰਸ਼ ਹੋਰਨਾਂ ਨੂੰ ਭੀ ਲੋਭ ਰੂਪੀ ਮੈਲ ਲਗਾਉਂਦੇ ਹਨ। ਅਤੇ ਮੈਲੇ=ਬੁਰਿਆਂ ਕਰਮਾਂ ਨੂੰ ਕਰਕੇ ਦੁੱਖ ਪਾਉਂਦੇ ਹਨ।

**ਕੂੜੋ ਕੂੜੁ ਕਰੇ ਵਾਪਾਰਾ ਕੂੜੁ ਬੋਲਿ ਦੁਖੁ ਪਾਇਦਾ॥ ੧੨॥**

ਉਹ ਝੂਠੇ ਪੁਰਸ਼ ਝੂਠੇ ਦਾ ਵਪਾਰ ਕਰਦੇ ਹਨ ਅਤੇ ਝੂਠ ਬੋਲ ਕੇ ਦੁੱਖ ਪਾਉਂਦੇ ਹਨ॥ ੧੨॥

**ਨਿਰਮਲ ਬਾਣੀ ਕੋ ਮੰਨਿ ਵਸਾਏ॥ ਗੁਰ ਪਰਸਾਦੀ ਸਹਸਾ ਜਾਏ॥**

ਜੇਹੜਾ ਕੋਈ ਗੁਰਮੁਖ ਨਿਰਮਲ ਉਪਦੇਸ਼ ਬਾਣੀ ਨੂੰ ਮਨ ਵਿਚ ਵਸਾਉਂਦਾ ਹੈ। ਗੁਰੂ ਦੀ ਕਿਰਪਾ ਨਾਲ ਉਸ ਦਾ ਸੰਸਾ ਦੂਰ ਹੋ ਜਾਂਦਾ ਹੈ।

**ਗੁਰ ਕੈ ਭਾਣੈ ਚਲੈ ਦਿਨੁ ਰਾਤੀ ਨਾਮੁ ਚੇਤਿ ਸੁਖੁ ਪਾਇਦਾ॥ ੧੩॥**

ਜੋ ਦਿਨੇ ਰਾਤੀ ਗੁਰਾਂ ਦੇ ਭਾਣੇ ਵਿਚ ਚਲਦਾ ਹੈ, ਉਹ ਨਾਮ ਨੂੰ ਸਿਮਰ ਕੇ ਸੁਖ ਪਾਉਂਦਾ ਹੈ॥ ੧੩॥

**ਆਪਿ ਸਿਰੰਦਾ ਸਚਾ ਸੋਈ॥ ਆਪਿ ਉਪਾਇ ਖਪਾਏ ਸੋਈ॥**

ਉਹ ਸੱਚਾ ਆਪ ਹੀ ਸਭ ਦੇ ਸਿਰੰਦਾ=ਸਿਰਜਣ ਵਾਲਾ ਹੈ। ਜੋ ਆਪਣੇ ਤੋਂ ਆਪ ਹੀ ਉਤਪੰਨ ਕਰਦਾ ਹੈ ਫਿਰ ਆਪ ਹੀ ਸਭ ਦੀ ਲਯਤਾ ਕਰਦਾ ਹੈ।

**ਗੁਰਮੁਖਿ ਹੋਵੈ ਸੁ ਸਦਾ ਸਲਾਹੇ ਮਿਲਿ ਸਾਚੇ ਸੁਖੁ ਪਾਇਦਾ॥ ੧੪॥**

ਜੋ ਗੁਰਮੁਖ ਹੁੰਦਾ ਹੈ ਉਹ ਸਦਾ ਹੀ ਸੱਚੇ ਨੂੰ ਸਲਾਹੁੰਦਾ ਹੈ ਅਤੇ ਸੱਚੇ ਪ੍ਰਭੂ ਨਾਲ ਮਿਲ ਕੇ ਸੁਖ ਪਾਉਂਦਾ ਹੈ॥ ੧੪॥

**ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ॥ ਕਾਮਿ ਕਰੋਧਿ ਜਲੈ ਸਭੁ ਕੋਈ॥**

ਆਪਣੇ ਆਪ ਅਨੇਕ ਤਰ੍ਹਾਂ ਦੇ ਜਤਨ ਕਰਨ ਨਾਲ ਭੀ ਪੰਜ ਗਿਆਨ ਇੰਦ੍ਰੀਆਂ ਵਸ ਵਿਚ ਨਹੀਂ ਹੁੰਦੀਆਂ। ਇਸ ਲਈ ਸਭ ਕੋਈ ਕਾਮ, ਕਰੋਧ ਆਦਿਕ ਵਿਕਾਰਾਂ ਰੂਪ ਅੱਗ ਵਿਚ ਜਲੈ=ਸੜ ਰਹੇ ਹਨ।

**ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾ॥ ੧੫॥**

ਨਿਸ਼ਕਾਮ ਹੋ ਕੇ ਸਤਿਗੁਰਾਂ ਨੂੰ ਸੇਵੇ ਤਾਂ ਇਹ ਚੰਚਲ ਮਨ ਵਸ ਵਿਚ ਆਉਂਦਾ ਹੈ, ਜਦ ਮਨ ਨੂੰ ਮਾਰੇ ਤਾਂ ਮਨਹਿ=ਸ਼ਰੋਮਣੀ ਪਰਮੇਸ਼ਰ ਵਿਚ ਸਮਾਉਂਦਾ ਹੈ॥ ੧੫॥

**ਮੇਰਾ ਤੇਰਾ ਤੁਧੁ ਆਪੇ ਕੀਆ॥ ਸਭਿ ਤੇਰੇ ਜੰਤ ਤੇਰੇ ਸਭਿ ਜੀਆ॥**

ਮੇਰਾ ਤੇਰਾ ਰੂਪ ਕਰਮ ਤੁਸਾਂ ਨੇ ਆਪ ਹੀ ਬਣਾਉਣਾ ਕੀਤਾ ਹੈ। ਸੂਖਮ ਜੰਤ ਸਾਰੇ ਤੇਰੇ ਪੈਦਾ ਕੀਤੇ ਹੋਏ ਹਨ, ਸਾਰੇ ਅਸਥੂਲ ਜੀਵ ਭੀ ਤੇਰੇ ਪੈਦਾ ਕੀਤੇ ਹੋਏ ਹਨ।

**ਨਾਨਕ ਨਾਮੁ ਸਮਾਲਿ ਸਦਾ ਤੂ**
**ਗੁਰਮਤੀ ਮੰਨਿ ਵਸਾਇਦਾ॥ ੧੬॥ ੪॥ ੧੮॥**

ਗੁਰੂ ਜੀ ਕਥਨ ਕਰਦੇ ਹਨ— ਹੇ ਭਾਈ ! ਤੂੰ ਗੁਰ ਸਿਖਿਆ ਦੁਆਰੇ ਵਾਹਿਗੁਰੂ ਨਾਮ ਨੂੰ ਸੰਭਾਲਣਾ ਕਰ, ਤਾਂ ਉਹ ਪ੍ਰਭੂ ਤੇਰੇ ਮਨ ਵਿਚ ਆ ਵਸੇਗਾ॥ ੧੬॥ ੪॥ ੧੮॥

## ਮਾਰੂ ਮਹਲਾ ੩॥

**ਹਰਿ ਜੀਉ ਦਾਤਾ ਅਗਮ ਅਥਾਹਾ॥ ਓਸੁ ਤਿਲੁ ਨ ਤਮਾਇ ਵੇਪਰਵਾਹਾ॥**

ਅਗਮ ਅਥਾਹ ਹਰਿ ਜੀ ਆਪ ਹੀ ਸਾਰਿਆਂ ਦਾ ਦਾਤਾ ਹੈ। ਉਸ ਬੇ-ਪਰਵਾਹ ਪ੍ਰਭੂ ਨੂੰ ਤਿਲ ਮਾਤਮ ਭੀ ਤਮਾਇ=ਖਵਾਹਸ਼ ਨਹੀਂ ਹੈ।

**ਤਿਸ ਨੋ ਅਪੜਿ ਨ ਸਕੈ ਕੋਈ ਆਪੇ ਮੇਲਿ ਮਿਲਾਇਦਾ॥ ੧॥**

ਜਿਸ ਪ੍ਰਭੂ ਨੂੰ ਕੋਈ ਅਪੜਿ=ਪਹੁੰਚ ਨਹੀਂ ਸਕਦਾ, ਉਹ ਆਪ ਹੀ ਗੁਰਮੁਖਾਂ ਨੂੰ ਆਪਣੇ ਮੇਲ ਨਾਲ ਮਿਲਾਉਂਦਾ ਹੈ॥ ੧॥

**ਜੋ ਕਿਛੁ ਕਰੈ ਸੁ ਨਿਹਚਉ ਹੋਈ॥ ਤਿਸੁ ਬਿਨੁ ਦਾਤਾ ਅਵਰੁ ਨ ਕੋਈ॥**

ਜੋ ਕੁਝ ਕਰਦਾ ਹੈ ਉਹ ਨਿਸਚੇ ਕਰਕੇ ਜ਼ਰੂਰ ਹੁੰਦਾ ਹੈ। ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਉਸ ਵਰਗਾ ਦਾਤਾ ਨਹੀਂ ਹੈ।

**ਜਿਸ ਨੋ ਨਾਮ ਦਾਨੁ ਕਰੇ ਸੋ ਪਾਏ ਗੁਰ ਸਬਦੀ ਮੇਲਾਇਦਾ॥ ੨॥**

ਜਿਸ ਗੁਰਮੁਖ ਜਗਿਆਸੂ ਨੂੰ ਨਾਮ ਦਾਨ ਦੇਣਾ ਕਰਦਾ ਹੈ ਓਹੀ ਪਾਉਂਦਾ ਹੈ ਅਤੇ ਗੁਰ ਸਬਦੀਆਂ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ॥ ੨॥

**ਚਉਦਹ ਭਵਣ ਤੇਰੇ ਹਟਨਾਲੇ॥ ਸਤਿਗੁਰਿ ਦਿਖਾਏ ਅੰਤਰਿ ਨਾਲੇ॥**

ਹੇ ਪ੍ਰਭੂ ! ਇਹ ਚੌਦਾਂ ਲੋਕ ਤੇਰੇ ਹਟਨਾਲੇ=ਬਜ਼ਾਰ ਹਨ। ਸਤਿਗੁਰਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਸਰੀਰ ਦੇ ਨਾਲ ਹੀ ਅੰਤਹਕਰਨ ਵਿਚ ਦਿਖਾਏ ਹਨ। ***ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥***

*ਅਥਵਾ*:-ਦਸ ਇੰਦ੍ਰੀਏ ਤੇ ਚਤੁਸ਼ਟੇ ਅੰਤਹਕਰਨ ਏਹ ਚੌਦਾਂ ਭਵਣ ਹੀ ਤੇਰੇ ਬਜ਼ਾਰ ਹਨ। ਸਤਿਗੁਰਾਂ ਨੇ ਸਰੀਰ ਦੇ ਨਾਲ ਅੰਦਰ ਹੀ ਵਿਖਾਏ ਹਨ।

**ਨਾਵੈ ਕਾ ਵਾਪਾਰੀ ਹੋਵੈ ਗੁਰ ਸਬਦੀ ਕੋ ਪਾਇਦਾ॥ ੩॥**

ਜੇਹੜਾ ਕੋਈ ਗੁਰਸ਼ਬਦੀਆ ਨਾਮ ਦਾ ਵਾਪਾਰੀ ਹੁੰਦਾ ਹੈ, ਓਹ ਕੋਈ ਇਸ ਭੇਦ ਨੂੰ ਪਾਉਂਦਾ ਹੈ॥ ੩॥

[ਪੰਨਾ ੧੦੬੩]

**ਸਤਿਗੁਰਿ ਸੇਵਿਐ ਸਹਜ ਅਨੰਦਾ॥ ਹਿਰਦੈ ਆਇ ਵੁਠਾ ਗੋਵਿੰਦਾ॥**

ਸਤਿਗੁਰਾਂ ਦੀ ਸੇਵਾ ਕਰਨ ਨਾਲ ਸੁਭਾਵਕ ਹੀ ਅਨੰਦ ਪ੍ਰਾਪਤ ਹੁੰਦਾ ਹੈ। ਅਤੇ ਸੇਵਾ ਦੇ ਪ੍ਰਤਾਪ ਨਾਲ ਹਿਰਦੇ ਵਿਚ ਗੋਬਿੰਦ ਆ ਕੇ ਵੁਠਾ=ਵਸ ਜਾਂਦਾ ਹੈ।

**ਸਹਜੇ ਭਗਤਿ ਕਰੇ ਦਿਨੁ ਰਾਤੀ ਆਪੇ ਭਗਤਿ ਕਰਾਇਦਾ॥ ੪॥**

ਉਹ ਮਨੁੱਖ ਸੁਭਾਵਕ ਹੀ ਦਿਨ ਰਾਤ ਭਗਤੀ ਕਰਦਾ ਹੈ, ਜਿਸ ਦੇ ਪਾਸੋਂ ਪ੍ਰਭੂ ਆਪ ਹੀ ਭਗਤੀ ਕਰਵਾਉਂਦਾ ਹੈ॥ ੪॥

**ਸਤਿਗੁਰ ਤੇ ਵਿਛੁੜੇ ਤਿਨੀ ਦੁਖੁ ਪਾਇਆ॥**
**ਅਨਦਿਨੁ ਮਾਰੀਅਹਿ ਦੁਖੁ ਸਬਾਇਆ॥**

ਜੋ ਸਤਿਗੁਰਾਂ ਤੋਂ ਵਿਛੁੜੇ ਰਹਿੰਦੇ ਹਨ ਉਹਨਾਂ ਨੇ ਦੁੱਖ ਪਾਇਆ ਹੈ। ਉਹ ਰਾਤ ਦਿਨ ਮਾਰ ਖਾਂਦੇ ਹਨ, ਅਤੇ ਸਾਰਾ ਦੁੱਖ ਉਹਨਾਂ ਨੂੰ ਹੀ ਆ ਕੇ ਪ੍ਰਾਪਤ ਹੁੰਦਾ ਹੈ।

**ਮਥੇ ਕਾਲੇ ਮਹਲੁ ਨ ਪਾਵਹਿ ਦੁਖ ਹੀ ਵਿਚਿ ਦੁਖੁ ਪਾਇਦਾ॥ ੫॥**

ਉਹਨਾਂ ਦੇ ਸਿਰ, ਮੂੰਹ ਕਾਲੇ ਕੀਤੇ ਜਾਂਦੇ ਹਨ ਇਸੀ ਤੇ ਉਹ ਮਹਲੁ=ਸਰੂਪ ਨੂੰ ਨਹੀਂ ਪਾਉਂਦੇ, ਦੁੱਖਾਂ ਵਿਚ ਹੋਰ ਦੁੱਖ ਪਾਉਂਦੇ ਹਨ॥ ੫॥

**ਸਤਿਗੁਰੁ ਸੇਵਹਿ ਸੇ ਵਡਭਾਗੀ॥ ਸਹਜ ਭਾਇ ਸਚੀ ਲਿਵ ਲਾਗੀ॥**

ਜੋ ਸਤਿਗੁਰਾਂ ਦੀ ਸੇਵਾ ਕਰਦੇ ਹਨ ਉਹ ਵੱਡਿਆਂ ਭਾਗਾਂ ਵਾਲੇ ਪੁਰਸ਼ ਹਨ। ਉਹਨਾਂ ਦੀ ਸਹਜ ਭਾਇ=ਗਿਆਨ ਸਰੂਪ ਪਰਮਾਤਮਾ ਵਿਚ ਸੁਤੇ ਸਿਧ ਸੱਚੀ ਲਿਵ ਲੱਗੀ ਰਹਿੰਦੀ ਹੈ।

**ਸਚੋ ਸਚੁ ਕਮਾਵਹਿ ਸਦ ਹੀ ਸਚੈ ਮੇਲਿ ਮਿਲਾਇਦਾ॥ ੬॥**

ਜੋ ਸਦੀਵ ਕਾਲ ਸਚੁ=ਨਿਸਚੇ ਨਾਲ ਸੱਚੇ ਹੀ ਸੱਚ ਨੂੰ ਕਮਾਉਂਦੇ ਹਨ, ਉਹਨਾਂ ਨੂੰ ਸੱਚਾ ਵਾਹਿਗੁਰੂ ਆਪਣੇ ਮੇਲ ਵਿਚ ਮਿਲਾਉਂਦਾ ਹੈ॥ ੬॥

**ਜਿਸ ਨੋ ਸਚਾ ਦੇਇ ਸੁ ਪਾਏ॥ ਅੰਤਰਿ ਸਾਚੁ ਭਰਮੁ ਚੁਕਾਏ॥**

ਜਿਸ ਪੁਰਸ਼ ਨੂੰ ਸੱਚਾ ਪ੍ਰਭੂ ਦੇਂਦਾ ਹੈ ਓਹੀ ਸਤਸੰਗ ਨੂੰ, ਜਾਂ ਪੂਰਿਆਂ ਗੁਰਾਂ ਨੂੰ ਪਾਉਂਦਾ ਹੈ। ਫਿਰ ਉਹ ਆਪਣੇ ਅੰਤਹਕਰਨ ਵਿਚੋਂ ਸੱਚ ਨਾਮ ਕਰਕੇ ਭਰਮ ਨੂੰ ਦੂਰ ਕਰ ਦੇਂਦਾ ਹੈ।

**ਸਚੁ ਸਚੈ ਕਾ ਆਪੇ ਦਾਤਾ ਜਿਸੁ ਦੇਵੈ ਸੋ ਸਚੁ ਪਾਇਦਾ॥ ੭॥**

ਸਚੁ=ਨਿਸਚੇ ਕਰਕੇ ਸੱਚਾ ਪ੍ਰਭੂ ਆਪ ਹੀ ਸੱਚ ਨਾਮ ਦਾ ਦਾਤਾ ਹੈ, ਜਿਸ ਨੂੰ ਦੇਂਦਾ ਹੈ ਓਹੀ ਸੱਚ ਨਾਮ ਨੂੰ ਪਾਉਂਦਾ ਹੈ॥ ੭॥

**ਆਪੇ ਕਰਤਾ ਸਭਨਾ ਕਾ ਸੋਈ॥ ਜਿਸ ਨੋ ਆਪਿ ਬੁਝਾਏ ਬੂਝੈ ਕੋਈ॥**

ਉਹ ਪਰਮੇਸ਼ਰ ਆਪ ਹੀ ਸਾਰਿਆਂ ਦਾ ਕਰਤਾ ਹੈ। ਜਿਸ ਨੂੰ ਆਪ ਸਮਝਾਉਂਦਾ ਹੈ ਉਹ ਕੋਈ ਸਮਝਦਾ ਹੈ।

**ਆਪੇ ਬਖਸੇ ਦੇ ਵਡਿਆਈ ਆਪੇ ਮੇਲਿ ਮਿਲਾਇਦਾ॥ ੮॥**

ਜਿਸ ਨੂੰ ਆਪ ਬਖਸ਼ਦਾ ਹੈ ਓਸੇ ਨੂੰ ਵਡਿਆਈ ਦੇਂਦਾ ਹੈ, ਫਿਰ ਆਪ ਹੀ ਆਪਣੇ ਮੇਲ ਵਿਚ ਮਿਲਾ ਲੈਂਦਾ ਹੈ॥ ੮॥

**ਹਉਮੈ ਕਰਦਿਆ ਜਨਮੁ ਗਵਾਇਆ॥ ਆਗੈ ਮੋਹੁ ਨ ਚੂਕੈ ਮਾਇਆ॥**

ਹੰਗਤਾ ਮਮਤਾ ਕਰਦਿਆਂ ਇਸ ਨੇ ਆਪਣਾ ਮਨੁੱਖਾ ਜਨਮ ਨਿਸਫਲ ਗਵਾ ਲਿਆ ਹੈ। ਆਗੈ=ਅਗਿਆਤ ਪੁਰਸ਼ ਦੇ ਹਿਰਦੇ ਵਿਚੋਂ ਮਾਇਆ ਦਾ ਮੋਹ ਦੂਰ ਨਹੀਂ ਹੁੰਦਾ।

*ਅਥਵਾ:*-ਆਗੈ=ਪਰਲੋਕ ਵਿਚ ਗਿਆਂ ਭੀ ਮਾਇਆ ਦਾ ਮੋਹ ਦੂਰ ਨਹੀਂ ਹੁੰਦਾ।

*ਅਥਵਾ:*-ਮਾਇਆ ਦਾ ਮੋਹ ਰੂਪ ਪੜਦਾ ਅੱਗੇ ਆ ਰਿਹਾ ਹੈ, ਉਹ ਚੂਕੈ ਨ=ਦੂਰ ਨਹੀਂ ਹੁੰਦਾ।

**ਅਗੈ ਜਮਕਾਲੁ ਲੇਖਾ ਲੇਵੈ ਜਿਉ ਤਿਲ ਘਾਣੀ ਪੀੜਾਇਦਾ॥ ੯॥**

ਅਗੈ=ਪਰਲੋਕ ਵਿਚ ਧਰਮਰਾਜਾ ਇਉਂ ਲੇਖਾ ਲੈਂਦਾ ਹੈ ਜਿਵੇਂ ਤੇਲੀ ਘਾਣੀ ਵਿਚ ਤਿਲਾਂ ਨੂੰ ਪੀੜਦਾ ਹੈ॥ ੯॥

**ਪੂਰੈ ਭਾਗਿ ਗੁਰ ਸੇਵਾ ਹੋਈ॥ ਨਦਰਿ ਕਰੇ ਤਾ ਸੇਵੇ ਕੋਈ॥**

ਪੂਰਿਆਂ ਭਾਗਾਂ ਨਾਲ ਗੁਰਾਂ ਦੀ ਸੇਵਾ ਹੁੰਦਾ ਹੈ। ਜਾਂ ਪਰਮੇਸ਼ਰ ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਕੋਈ ਗੁਰਾਂ ਦੀ

ਸੇਵਾ ਕਰਦਾ ਹੈ।

**ਜਮਕਾਲੁ ਤਿਸੁ ਨੇੜਿ ਨ ਆਵੈ ਮਹਲਿ ਸਚੈ ਸੁਖੁ ਪਾਇਦਾ ॥੧੦॥**

ਉਸ ਦੇ ਨੇੜੇ ਜਮਕਾਲ ਆਉਂਦਾ ਨਹੀਂ, ਉਹ ਸਚੈ ਮਹਲਿ=ਸਰੂਪ ਸੁਖ ਨੂੰ ਪਾਉਂਦਾ ਹੈ॥ ੧੦॥

**ਤਿਨ ਸੁਖੁ ਪਾਇਆ ਜੋ ਤੁਧੁ ਭਾਏ ॥ ਪੂਰੈ ਭਾਗਿ ਗੁਰ ਸੇਵਾ ਲਾਏ ॥**

ਉਹਨਾਂ ਨੇ ਸੁਖ ਨੂੰ ਪਾਇਆ ਹੈ ਜੋ ਆਪ ਜੀ ਨੂੰ ਭਾਏ ਹਨ। ਪੂਰਿਆਂ ਭਾਗਾਂ ਵਾਲਿਆਂ ਨੂੰ ਤੂੰ ਗੁਰ ਸੇਵਾ ਕਰਨ ਵਿਚ ਲਗਾਇਆ ਹੈ।

**ਤੇਰੈ ਹਥਿ ਹੈ ਸਭ ਵਡਿਆਈ ਜਿਸੁ ਦੇਵਹਿ ਸੋ ਪਾਇਦਾ ॥੧੧॥**

ਸਾਰੀਆਂ ਵਡਿਆਈਆਂ ਤੇਰੇ ਆਪਣੇ ਹੱਥ ਵਿਚ ਹਨ, ਜਿਸ ਨੂੰ ਤੂੰ ਦੇਂਦਾ ਹੈਂ ਓਹੀ ਪਾਉਂਦਾ ਹੈ॥ ੧੧॥

**ਅੰਦਰਿ ਪਰਗਾਸੁ ਗੁਰੂ ਤੇ ਪਾਏ ॥ ਨਾਮੁ ਪਦਾਰਥੁ ਮੰਨਿ ਵਸਾਏ ॥**

ਜਿਸ ਨੇ ਮਨ ਵਿਚ ਨਾਮ ਪਦਾਰਥ ਨੂੰ ਵਸਾਇਆ ਹੈ। ਉਸ ਨੇ ਗੁਰੂ ਪਾਸੋਂ ਅੰਦਰ ਦਾ ਪਰਗਾਸੁ=ਚਾਨਣ ਭਾਵ ਗਿਆਨ ਪਾਇਆ ਹੈ।

**ਗਿਆਨ ਰਤਨੁ ਸਦਾ ਘਟਿ ਚਾਨਣੁ ਅਗਿਆਨ ਅੰਧੇਰੁ ਗਵਾਇਦਾ ॥੧੨॥**

ਜਿਸ ਦੇ ਹਿਰਦੇ ਅੰਦਰ ਸਦਾ ਗਿਆਨ ਰੂਪ ਰਤਨ ਦਾ, ਜਾਂ ਗਿਆਨ ਦਾ ਰਤਨੁ=ਅਮੋਲਕ ਚਾਨਣ ਹੋਇਆ ਹੈ ਉਹ ਅਗਿਆਨ ਰੂਪ ਹਨੇਰੇ ਨੂੰ ਗਵਾਉਂਦਾ ਹੈ॥ ੧੨॥

**ਅਗਿਆਨੀ ਅੰਧੇ ਦੂਜੈ ਲਾਗੇ ॥ ਬਿਨੁ ਪਾਣੀ ਡੁਬਿ ਮੂਏ ਅਭਾਗੇ ॥**

ਜੋ ਅੰਨ੍ਹੇ ਅਗਿਆਨੀ ਦਵੈਤ ਭਾਵ ਵਿਚ ਲੱਗੇ ਹੋਏ ਹਨ। ਉਹ ਅਭਾਗੇ=ਭਾਗਾਂ ਤੋਂ ਹੀਣੇ ਨਾਮ ਪਾਣੀ ਤੋਂ ਬਿਨਾਂ ਹੀ ਸੰਸਾਰ ਸਾਗਰ ਵਿਚ ਡੁਬ ਕੇ ਮਰ ਗਏ ਹਨ, ਜਾਂ ਪਦਾਰਥਾਂ ਰੂਪੀ ਪਾਣੀ ਤੋਂ ਬਿਨਾਂ ਹੀ ਡੁਬ ਕੇ ਮਰ ਗਏ ਹਨ, ਅਰਥਾਤ ਪਦਾਰਥ ਤਾਂ ਮਿਲੇ ਨਹੀਂ ਸੰਕਲਪਾਂ ਵਿਚ ਹੀ ਗਰਕ ਹੋ ਕੇ ਨਿਸਫਲ ਮਰ ਗਏ।

**ਚਲਦਿਆ ਘਰੁ ਦਰੁ ਨਦਰਿ ਨ ਆਵੈ ਜਮ ਦਰਿ ਬਾਧਾ ਦੁਖੁ ਪਾਇਦਾ ॥੧੩॥**

ਅੰਤ ਨੂੰ ਚਲਦਿਆਂ ਹੋਇਆਂ ਪ੍ਰਤੱਖ ਘਰ ਦਰ ਕੋਈ ਭੀ ਨਿਗਾਹ ਨਹੀਂ ਆਉਂਦਾ, ਜਾਂ ਸਰੂਪ ਰੂਪੀ ਘਰ ਦੀ ਪ੍ਰਾਪਤੀ ਦਾ ਦਰਵਾਜ਼ਾ ਗਿਆਨ ਨਿਗਾਹ ਨਹੀਂ ਆਉਂਦਾ ਅਤੇ ਜਮਾਂ ਦੇ ਦਰਵਾਜ਼ੇ ਪਰ ਬੱਧਾ ਹੋਇਆ ਦੁਖ ਪਾਉਂਦਾ ਹੈ॥ ੧੩॥

**ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥ ਗਿਆਨੀ ਧਿਆਨੀ ਪੂਛਹੁ ਕੋਈ ॥**

ਸਤਿਗੁਰਾਂ ਦੀ ਸੇਵਾ ਕੀਤੇ ਬਿਨਾਂ ਮੁਕਤੀ ਦੀ ਪ੍ਰਾਪਤੀ ਨਹੀ ਹੁੰਦੀ। ਭਾਵੇਂ ਕਿਸੇ ਗਿਆਨੀ ਧਿਆਨੀ ਕੋਲੋਂ ਜਾ ਕੇ ਪੁਛ ਲਵੋ। ਸਾਰੇ ਗਿਆਨੀ ਧਿਆਨੀ ਏਹੋ ਆਖਦੇ ਹਨ, ਕਿ—

**ਸਤਿਗੁਰੁ ਸੇਵੇ ਤਿਸੁ ਮਿਲੈ ਵਡਿਆਈ ਦਰਿ ਸਚੈ ਸੋਭਾ ਪਾਇਦਾ ॥੧੪॥**

ਜੇਹੜਾ ਕੋਈ ਸਤਿਗੁਰਾਂ ਦੀ ਸੇਵਾ ਕਰਦਾ ਹੈ ਓਸੇ ਨੂੰ ਵਡਿਆਈ ਮਿਲਦੀ ਹੈ ਅਤੇ ਓਹੀ ਸੱਚੇ ਦਰਬਾਰ ਵਿਚ ਸੋਭਾ ਪਾਉਂਦਾ ਹੈ॥ ੧੪॥

**ਸਤਿਗੁਰ ਨੋ ਸੇਵੇ ਤਿਸੁ ਆਪਿ ਮਿਲਾਏ ॥ ਮਮਤਾ ਕਾਟਿ ਸਚਿ ਲਿਵ ਲਾਏ ॥**

ਜੇਹੜਾ ਪੁਰਸ਼ ਸਤਿਗੁਰਾਂ ਦੀ ਸੇਵਾ ਕਰਕੇ ਹੰਗਤਾ ਮਮਤਾ ਕੱਟ ਕੇ ਸੱਚ ਸਰੂਪ ਵਿਚ ਚਿਤ ਬਿਰਤੀ ਨੂੰ ਲਗਾਉਂਦਾ ਹੈ, ਉਸ ਨੂੰ ਪਰਮੇਸ਼ਰ ਆਪਣੇ ਨਾਲ ਮਿਲਾਉਂਦਾ ਹੈ।

**ਸਦਾ ਸਚੁ ਵਣਜਹਿ ਵਾਪਾਰੀ ਨਾਮੋ ਲਾਹਾ ਪਾਇਦਾ ॥੧੫॥**

ਜੇਹੜਾ ਵਾਪਾਰੀ=ਜਗਿਆਸੂ ਸੱਚ ਨਾਮ ਰੂਪ ਸਉਦੇ ਨੂੰ ਸਦਾ ਹੀ ਵਣਜਹਿ=ਖਰੀਦਦਾ ਹੈ, ਉਹ ਨਾਮ ਪ੍ਰਾਪਤੀ ਦਾ ਲਾਭ ਪਾਉਂਦਾ ਹੈ, ਜਾਂ ਨਾਮ ਕਰਕੇ ਮੁਕਤੀ ਦੀ ਪ੍ਰਾਪਤੀ ਰੂਪ ਲਾਭ ਨੂੰ ਪਾਉਂਦਾ ਹੈ॥ ੧੫॥

**ਆਪੇ ਕਰੇ ਕਰਾਏ ਕਰਤਾ ॥ ਸਬਦਿ ਮਰੈ ਸੋਈ ਜਨੁ ਮੁਕਤਾ ॥**

ਕਰਤਾ ਪੁਰਖ ਆਪ ਜੀਵਾਂ ਨੂੰ ਪੈਦਾ ਕਰਦਾ ਹੈ ਤੇ ਆਪ ਹੀ ਉਹਨਾਂ ਕੋਲੋਂ ਕਰਮ ਕਰਾਉਂਦਾ ਹੈ। ਜੋ ਗੁਰਾਂ ਦੇ ਸ਼ਬਦ ਦੁਆਰਾ ਜੀਵਤ ਭਾਅ ਤੋਂ ਮਰਦਾ ਹੈ ਓਈ ਪੁਰਸ਼ ਮੁਕਤੀ ਨੂੰ ਪ੍ਰਾਪਤ ਹੋਇਆ ਹੈ।

**ਨਾਨਕ ਨਾਮੁ ਵਸੈ ਮਨ ਅੰਤਰਿ**

**ਨਾਮੋ ਨਾਮੁ ਧਿਆਇਦਾ ॥੧੬॥੫॥੧੯॥**

ਗੁਰੂ ਜੀ ਕਥਨ ਕਰਦੇ ਹਨ— ਜਿਸ ਦੇ ਘਟ ਅੰਦਰ ਨਾਮ ਵਸਦਾ ਹੈ, ਉਹ ਮਨ, ਬਾਣੀ ਦੁਆਰਾ ਨਾਮ ਹੀ ਨਾਮ ਨੂੰ ਧਿਆਉਂਦਾ ਹੈ॥ ੧੬॥ ੫॥ ੧੯॥

## ਮਾਰੂ ਮਹਲਾ ੩ ॥

**ਜੋ ਤੁਧੁ ਕਰਣਾ ਸੋ ਕਰਿ ਪਾਇਆ ॥ ਭਾਣੇ ਵਿਚਿ ਕੋ ਵਿਰਲਾ ਆਇਆ**

ਹੇ ਪ੍ਰਭੂ ! ਜੋ ਤੂੰ ਜੀਵਾਂ ਨੂੰ ਪ੍ਰਾਪਤ ਕਰਨਾ ਹੈ ਓਹੀ ਉਹਨਾਂ ਦੇ ਕਰਿ=ਹੱਥ ਵਿਚ, ਜਾਂ ਮੱਥੇ 'ਪਰ ਲਿਖ ਪਾਇਆ ਹੈ। ਕੋਈ ਵਿਰਲਾ ਪੁਰਸ਼ ਹੀ ਭਾਣੇ ਨੂੰ ਮੰਨਣ ਵਿਚ ਆਇਆ ਹੈ।

**ਭਾਣਾ ਮੰਨੇ ਸੋ ਸੁਖੁ ਪਾਏ ਭਾਣੇ ਵਿਚਿ ਸੁਖੁ ਪਾਇਦਾ ॥੧॥**

ਜੇਹੜਾ ਪਿੱਛੇ ਭਾਣਾ ਮੰਨਦਾ ਸੀ ਉਹ ਸੁਖ ਪਾਉਂਦਾ ਸੀ, ਹੁਣ ਵਰਤਮਾਨ ਸਮੇਂ ਵਿਚ ਭੀ ਭਾਣੇ ਵਿਚ ਤੁਰਨ ਵਾਲਾ ਹੀ ਸੁਖ ਨੂੰ ਪਾਉਂਦਾ ਹੈ॥ ੧॥

**ਗੁਰਮੁਖਿ ਤੇਰਾ ਭਾਣਾ ਭਾਵੈ ॥ ਸਹਜੇ ਹੀ ਸੁਖੁ ਸਚੁ ਕਮਾਵੈ ॥**

ਗੁਰਮੁਖਾਂ ਨੂੰ ਤੇਰਾ ਭਾਣਾ ਮੰਨਣਾ ਹੀ ਭਾਉਂਦਾ ਹੈ। ਜੋ ਸੱਚ ਨਾਮ ਨੂੰ ਕਮਾਉਂਦਾ ਹੈ ਉਸ ਨੂੰ ਸੁਭਾਵਕ ਹੀ ਅਚੁਤ ਸੁਖ ਪ੍ਰਾਪਤ ਹੁੰਦਾ ਹੈ।

**ਭਾਣੇ ਨੋ ਲੋਚੈ ਬਹੁਤੇਰੀ ਆਪਣਾ ਭਾਣਾ ਆਪਿ ਮਨਾਇਦਾ ॥੨॥**

ਭਾਣੇ ਮੰਨਣ ਨੂੰ ਬਹੁਤੀ ਦੁਨੀਆਂ ਚਾਹੁੰਦੀ ਹੈ ਪਰ ਆਪਣੇ ਭਾਣੇ ਨੂੰ ਗੁਰਮੁਖਾਂ ਪਾਸੋਂ ਆਪ ਹੀ ਮਨਵਾਉਂਦਾ ਹੈਂ॥ ੨॥

**ਤੇਰਾ ਭਾਣਾ ਮੰਨੇ ਸੁ ਮਿਲੈ ਤੁਧੁ ਆਏ ॥ ਜਿਸੁ ਭਾਣਾ ਭਾਵੈ ਸੋ ਤੁਝਹਿ ਸਮਾਏ ॥**

ਜੋ ਤੇਰਾ ਭਾਣਾ ਮੰਨਦਾ ਹੈ ਓਹੀ ਆਪ ਜੀ ਨਾਲ ਆ ਕੇ ਮਿਲਦਾ ਹੈ। ਜਿਸ ਨੂੰ ਭਾਣਾ ਮੰਨਣਾ ਭਾਉਂਦਾ ਹੈ ਉਹ ਆਪ ਜੀ ਦੇ ਸਰੂਪ ਵਿਚ ਸਮਾਉਂਦਾ ਹੈ।

[ਪੰਨਾ ੧੦੬੪]

**ਭਾਣੇ ਵਿਚਿ ਵਡੀ ਵਡਿਆਈ ਭਾਣਾ ਕਿਸਹਿ ਕਰਾਇਦਾ॥ ੩ ॥**

ਭਾਣੇ ਮੰਨਣ ਵਿਚ ਹੀ ਵੱਡੀ ਵਡਿਆਈ ਪ੍ਰਾਪਤ ਹੁੰਦੀ ਹੈ, ਪਰ ਕਿਸੇ ਵਿਰਲੇ ਪਾਸੋਂ ਭਾਣਾ ਮੰਨਵਾਉਣਾ ਕਰਾਉਂਦਾ ਹੈਂ॥ ੩ ॥

**ਜਾ ਤਿਸੁ ਭਾਵੈ ਤਾ ਗੁਰੂ ਮਿਲਾਏ॥ ਗੁਰਮੁਖਿ ਨਾਮੁ ਪਦਾਰਥੁ ਪਾਏ॥**

ਹੇ ਪ੍ਰਭੂ ! ਜਾਂ ਤਿਸੁ=ਆਪ ਜੀ ਨੂੰ ਭਾਉਂਦਾ ਹੈ ਤਾਂ ਗੁਰਾਂ ਨਾਲ ਮਿਲਾਉਂਦਾ ਹੈਂ। ਤਾਂ ਹੀ ਇਹ ਜੀਵ ਗੁਰਾਂ ਦੁਆਰੇ ਨਾਮ-ਪਦਾਰਥ ਨੂੰ ਪਾਉਂਦਾ ਹੈ।

**ਤੁਧੁ ਆਪਣੈ ਭਾਣੈ ਸਭ ਸ੍ਰਿਸਟਿ ਉਪਾਈ**
**ਜਿਸ ਨੋ ਭਾਣਾ ਦੇਹਿ ਤਿਸੁ ਭਾਇਦਾ॥ ੪ ॥**

ਤੁਸਾਂ ਨੇ ਆਪਣੇ ਭਾਣੇ ਵਿਚ ਹੀ ਸਾਰੀ ਦੁਨੀਆਂ ਪੈਦਾ ਕੀਤੀ ਹੈ, ਜਿਸ ਨੂੰ ਤੂੰ ਭਾਣਾ ਮੰਨਣਾ ਦੇਂਦਾ ਹੈਂ ਉਸੇ ਨੂੰ ਭਾਣਾ ਮੰਨਣਾ ਭਾਇਦਾ=ਚੰਗਾ ਲਗਦਾ ਹੈ॥ ੪ ॥

**ਮਨਮੁਖੁ ਅੰਧੁ ਕਰੇ ਚਤੁਰਾਈ॥ ਭਾਣਾ ਨ ਮੰਨੇ ਬਹੁਤੁ ਦੁਖੁ ਪਾਈ॥**

ਮਨਮੁਖਤਾ ਕਰਕੇ ਜੋ ਅੰਨ੍ਹਾ ਅਗਿਆਨੀ ਹੈ, ਉਹ ਕਈ ਤਰ੍ਹਾਂ ਦੀਆਂ ਚਤੁਰਾਈਆਂ ਕਰਦਾ ਹੈ। ਪਰ ਭਾਣਾ ਨਹੀਂ ਮੰਨਦਾ ਇਸ ਕਰਕੇ ਬਹੁਤਾ ਦੁੱਖ ਪਾਉਂਦਾ ਹੈ।

**ਭਰਮੇ ਭੂਲਾ ਆਵੈ ਜਾਏ ਘਰੁ ਮਹਲੁ ਨ ਕਬਹੂ ਪਾਇਦਾ॥ ੫ ॥**

ਮਨਮੁਖ ਭਰਮ ਵਿਚ ਭੁਲਾ ਹੋਇਆ ਆਵੈ ਜਾਏ=ਜੰਮਦਾ ਮਰਦਾ ਹੈ, ਘਰੁ=ਸਰੀਰ ਵਿਚ ਕਦੇ ਭੀ ਮਹਲੁ=ਸਰੂਪ ਨੂੰ ਨਹੀਂ ਪਾਉਂਦਾ॥ ੫ ॥

**ਸਤਿਗੁਰੁ ਮੇਲੇ ਦੇ ਵਡਿਆਈ॥ ਸਤਿਗੁਰ ਕੀ ਸੇਵਾ ਧੁਰਿ ਫੁਰਮਾਈ॥**

ਜਿਸ ਨੂੰ ਸਤਿਗੁਰਾਂ ਨਾਲ ਮੇਲਦਾ ਹੈ ਉਸ ਨੂੰ ਨਾਮ ਦੀ ਵਡਿਆਈ ਦੇਂਦਾ ਹੈ। ਕਿਉਂਕਿ ਸਤਿਗੁਰਾਂ ਦੀ ਸੇਵਾ ਕਰਨੀ ਧੁਰ ਤੋਂ ਫੁਰਮਾਈ ਗਈ ਹੈ।

**ਸਤਿਗੁਰੁ ਸੇਵੇ ਤਾ ਨਾਮੁ ਪਾਏ ਨਾਮੇ ਹੀ ਸੁਖੁ ਪਾਇਦਾ॥ ੬ ॥**

ਸਤਿਗੁਰਾਂ ਦੀ ਸੇਵਾ ਕਰੇ ਤਾਂ ਹੀ ਨਾਮ ਸਿਮਰਨ ਨੂੰ ਪਾਉਂਦਾ ਹੈ ਅਤੇ ਨਾਮ ਜਪ ਕੇ ਹੀ ਜੀਵ ਸੁਖ ਨੂੰ ਪਾਉਂਦਾ ਹੈ॥ ੬ ॥

**ਸਭ ਨਾਵਹੁ ਉਪਜੈ ਨਾਵਹੁ ਛੀਜੈ॥ ਗੁਰ ਕਿਰਪਾ ਤੇ ਮਨੁ ਤਨੁ ਭੀਜੈ॥**

ਸਾਰੇ ਸ਼ੁਭ ਗੁਣ ਨਾਮ ਤੋਂ ਪੈਦਾ ਹੋਏ ਹਨ ਅਤੇ ਨਾਮ ਸਿਮਰਨ ਕਰਕੇ ਹੀ ਅਸ਼ੁਭ ਗੁਣ ਛੀਜੈ=ਨਾਸ ਹੋਏ ਹਨ, ਜਾਂ ਸਾਰੇ ਜੀਵ ਨਾਮੀ ਤੋਂ ਪੈਦਾ ਹੋਏ ਹਨ ਤੇ ਨਾਮੀ ਤੋਂ ਹੀ ਸਾਰੇ ਜੀਵ ਛੀਜੈ=ਨਾਸ ਹੁੰਦੇ ਹਨ। ਗੁਰਾਂ ਦੀ ਕ੍ਰਿਪਾ ਨਾਲ ਮਨ ਤਨ ਨਾਮ ਵਿਚ ਭਿੱਜ ਜਾਂਦਾ ਹੈ।

**ਰਸਨਾ ਨਾਮੁ ਧਿਆਏ ਰਸਿ ਭੀਜੈ ਰਸ ਹੀ ਤੇ ਰਸੁ ਪਾਇਦਾ॥ ੭ ॥**

ਜੋ ਪੁਰਸ਼ ਰਸਿ ਭੀਜੈ=ਪ੍ਰੇਮ ਵਿਚ ਤਦਾਕਾਰ ਹੋ ਕੇ ਰਸਨਾ ਨਾਲ ਨਾਮ ਨੂੰ ਧਿਆਉਂਦਾ ਹੈ, ਉਹ ਪਰੇਮ-ਰਸ ਕਰਕੇ ਹੀ ਆਤਮ ਰਸ ਨੂੰ ਪਾਉਂਦਾ ਹੈ।

*ਅਥਵਾ:*-ਉਹ ਵਿਸ਼ੇ ਰਸਾਂ ਵਲੋਂ ਹਟ ਕੇ ਆਤਮ ਰਸ ਨੂੰ ਪਾਉਂਦਾ ਹੈ॥ ੭॥

## ਮਹਲੈ ਅੰਦਰਿ ਮਹਲੁ ਕੋ ਪਾਏ॥ ਗੁਰ ਕੈ ਸਬਦਿ ਸਚਿ ਚਿਤੁ ਲਾਏ॥

ਜੋ ਗੁਰਾਂ ਦੇ ਉਪਦੇਸ਼ ਦੁਆਰਾ ਸੱਚ ਨਾਮ ਵਿਚ ਚਿਤ ਬਿਰਤੀ ਨੂੰ ਲਗਾਉਂਦਾ ਹੈ। ਉਹ ਕੋਈ ਮਹਲੈ=ਸਰੀਰ ਦੇ ਅੰਦਰ ਹੀ ਮਹਲੁ=ਸਰੂਪ ਨੂੰ ਪਾਉਂਦਾ ਹੈ।

## ਜਿਸ ਨੋ ਸਚੁ ਦੇਇ ਸੋਈ ਸਚੁ ਪਾਏ ਸਚੇ ਸਚਿ ਮਿਲਾਇਦਾ॥ ੮॥

ਜਿਸ ਨੂੰ ਸੱਚਾ ਵਾਹਿਗੁਰੂ ਦੇਂਦਾ ਹੈ ਓਹੀ ਪੁਰਸ਼ ਸੱਚ ਨਾਮ ਨੂੰ ਪਾਉਂਦਾ ਹੈ, ਸੱਚਿਆਂ ਗੁਰਮੁਖਾਂ ਨੂੰ ਉਹ ਸੱਚਾ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ॥ ੮॥

## ਨਾਮੁ ਵਿਸਾਰਿ ਮਨਿ ਤਨਿ ਦੁਖੁ ਪਾਇਆ॥
## ਮਾਇਆ ਮੋਹੁ ਸਭੁ ਰੋਗੁ ਕਮਾਇਆ॥

ਜਿਸ ਨੇ ਵਾਹਿਗੁਰੂ ਨਾਮ ਨੂੰ ਭੁਲਾ ਦਿੱਤਾ ਹੈ ਉਸ ਨੇ ਮਨ ਤਨ ਵਿਚ ਦੁੱਖ ਹੀ ਪਾਇਆ ਹੈ। ਮਾਇਆ ਦੇ ਮੋਹ ਕਰਕੇ ਉਸ ਨੇ ਜੋ ਭੀ ਕਰਮ ਕਮਾਇਆ ਹੈ ਉਹ ਸਭ ਰੋਗ ਰੂਪ ਹੈ।

## ਬਿਨੁ ਨਾਵੈ ਮਨੁ ਤਨੁ ਹੈ ਕੁਸਟੀ ਨਰਕੇ ਵਾਸਾ ਪਾਇਦਾ॥ ੯॥

ਨਾਮ ਸਿਮਰਨ ਤੋਂ ਬਿਨਾਂ ਮਨ ਕਰਕੇ ਕੁਸਟੀ=ਕੋਹੜੀ (ਦੁੱਖੀ) ਹੈ ਅੰਤ ਨੂੰ ਮਰ ਕੇ ਨਰਕਾਂ ਵਿਚ ਨਿਵਾਸ ਪਾਉਂਦਾ ਹੈ॥ ੯॥

## ਨਾਮਿ ਰਤੇ ਤਿਨ ਨਿਰਮਲ ਦੇਹਾ॥ ਨਿਰਮਲ ਹੰਸਾ ਸਦਾ ਸੁਖੁ ਨੇਹਾ॥

ਜੋ ਨਾਮ ਸਿਮਰਨ ਵਿਚ ਰੱਤੇ ਰਹਿੰਦੇ ਹਨ, ਉਹਨਾਂ ਦੀ ਦੇਹਾ=ਬੁੱਧੀ ਨਿਰਮਲ ਹੈ। ਉਹ ਹੰਸਾ=ਜੀਵ-ਆਤਮਾ ਨਿਰਮਲ ਹੈ ਜਿਸ ਨੇ ਸਦੀਵ ਕਾਲ ਸੁਖ ਸਰੂਪ ਪਰਮੇਸ਼ਰ ਵਿਚ ਨੇਹਾ=ਪਰੇਮ ਕੀਤਾ ਹੈ।

## ਨਾਮੁ ਸਲਾਹਿ ਸਦਾ ਸੁਖੁ ਪਾਇਆ ਨਿਜ ਘਰਿ ਵਾਸਾ ਪਾਇਦਾ॥ ੧੦॥

ਜਿਸ ਨੇ ਵਾਹਿਗੁਰੂ ਨਾਮ ਨੂੰ ਸਲਾਹਿਆ ਹੈ ਉਸ ਨੇ ਸਦਾ ਆਤਮ ਸੁਖ ਪਾਇਆ ਹੈ ਅਤੇ ਉਹ ਆਪਣੇ ਸਰੂਪ ਘਰ ਵਿਚ ਨਿਵਾਸ ਪਾਉਂਦਾ ਹੈ॥ ੧੦॥

## ਸਭੁ ਕੋ ਵਣਜੁ ਕਰੇ ਵਾਪਾਰਾ॥ ਵਿਣੁ ਨਾਵੈ ਸਭੁ ਤੋਟਾ ਸੰਸਾਰਾ॥

ਸਭ ਕੋਈ ਵਪਾਰੀ ਹੋ ਕੇ ਪ੍ਰਤੱਖ ਵਣਜ ਵਾਪਾਰ ਕਰਦਾ ਹੈ। ਪਰ ਨਾਮ ਸਿਮਰਨ ਤੋਂ ਬਿਨਾਂ ਸੰਸਾਰ ਦੇ ਸਾਰਿਆਂ ਕੰਮਾਂ ਵਿਚ ਤੋਟਾ=ਘਾਟਾ ਹੈ।

## ਨਾਗੋ ਆਇਆ ਨਾਗੋ ਜਾਸੀ ਵਿਣੁ ਨਾਵੈ ਦੁਖੁ ਪਾਇਦਾ॥ ੧੧॥

ਇਹ ਜੀਵ ਸੰਸਾਰ ਵਿਚ ਨੰਗਾ ਆਇਆ ਹੈ, ਅੰਤ ਨੂੰ ਨੰਗਾ ਹੀ ਜਾਂਦਾ ਹੈ, ਨਾਮ ਤੋਂ ਬਿਨਾਂ ਹੋਣ ਕਰਕੇ ਦਰਗਾਹ ਵਿਚ ਗਿਆ ਹੋਇਆ ਦੁੱਖ ਪਾਉਂਦਾ ਹੈ॥ ੧੧॥

**ਜਿਸ ਨੋ ਨਾਮੁ ਦੇਇ ਸੋ ਪਾਏ॥ ਗੁਰ ਕੈ ਸਬਦਿ ਹਰਿ ਮੰਨਿ ਵਸਾਏ॥**

ਪਰਮੇਸ਼ਰ ਜਿਸ ਨੂੰ ਨਾਮ ਸਿਮਰਨ ਕਰਨਾ ਦੇਂਦਾ ਹੈ ਓਹੀ ਪੁਰਸ਼ ਪਾਉਂਦਾ ਹੈ। ਅਤੇ ਗੁਰਾਂ ਦੇ ਉਪਦੇਸ਼ ਕਰਕੇ ਹਰੀ ਨਾਮ ਨੂੰ ਮਨ ਵਿਚ ਵਸਾਉਂਦਾ ਹੈ।

**ਗੁਰ ਕਿਰਪਾ ਤੇ ਨਾਮੁ ਵਸਿਆ ਘਟ ਅੰਤਰਿ ਨਾਮੋ ਨਾਮੁ ਧਿਆਇਦਾ॥੧੨॥**

ਗੁਰਾਂ ਦੀ ਕ੍ਰਿਪਾ ਨਾਲ ਜਿਸ ਦੇ ਹਿਰਦੇ ਅੰਦਰ ਨਾਮ ਵਸਿਆ ਹੈ, ਉਹ ਗੁਰਮੁਖ ਨਾਮੀ ਦੇ ਨਾਮ ਨੂੰ ਜਾਂ ਨਾਮ ਹੀ ਨਾਮ ਨੂੰ ਧਿਆਉਂਦਾ ਹੈ॥ ੧੨॥

**ਨਾਵੈ ਨੋ ਲੋਚੈ ਜੇਤੀ ਸਭ ਆਈ॥ ਨਾਉ ਤਿਨਾ ਮਿਲੈ ਧੁਰਿ ਪੁਰਬਿ ਕਮਾਈ॥**

ਜਿਤਨੀ ਦੁਨੀਆਂ ਆਈ ਹੋਈ ਹੈ ਉਤਨੀ ਸਭ ਨਾਮ ਨੂੰ ਲੋਚੈ=ਚਾਹੁੰਦੀ ਹੈ। ਪਰ ਨਾਮ ਸਿਮਰਨ ਉਹਨਾਂ ਨੂੰ ਮਿਲਦਾ ਹੈ ਜਿਨ੍ਹਾਂ ਨੇ ਪੂਰਬਲੇ ਜਨਮ ਵਿਚ ਧੁਰ ਤੋਂ ਨੇਕ ਕਮਾਈ ਕੀਤੀ ਹੋਈ ਹੈ।

**ਜਿਨੀ ਨਾਉ ਪਾਇਆ ਸੇ ਵਡਭਾਗੀ ਗੁਰ ਕੈ ਸਬਦਿ ਮਿਲਾਇਦਾ॥੧੩॥**

ਜਿਸ ਨੇ ਨਾਮ ਸਿਮਰਨ ਕਰਨਾ ਪਾਇਆ ਹੈ ਉਹ ਵਡਭਾਗੀ ਪੁਰਸ਼ ਹੈ, ਉਹ ਗੁਰਾਂ ਦੇ ਉਪਦੇਸ਼ ਵਿਚ ਆਪਣੇ ਮਨ ਨੂੰ ਮਿਲਾਉਂਦਾ ਹੈ॥ ੧੩॥

**ਕਾਇਆ ਕੋਟੁ ਅਤਿ ਅਪਾਰਾ॥ ਤਿਸੁ ਵਿਚਿ ਬਹਿ ਪ੍ਰਭੁ ਕਰੇ ਵੀਚਾਰਾ॥**

ਸਰੀਰ ਰੂਪ ਕੋਟੁ=ਕਿਲ੍ਹਾ ਅਤਿ ਅਪਾਰਾ=ਬੜਾ ਸਰੇਸ਼ਟ ਹੈ। ਓਸੇ ਵਿਚ ਬੈਠ ਕੇ ਪ੍ਰਭੂ ਸਭ ਦੀ ਵੀਚਾਰ ਕਰਦਾ ਹੈ, ਜਾਂ ਜੀਵ ਨੂੰ ਚਾਹੀਦਾ ਹੈ ਓਸੇ ਵਿਚ ਬੈਠ ਕੇ ਪ੍ਰਭੂ ਦੇ ਸਿਮਰਨ ਦੀ ਵੀਚਾਰ ਕਰੇ।

**ਸਚਾ ਨਿਆਉ ਸਚੋ ਵਾਪਾਰਾ ਨਿਹਚਲੁ ਵਾਸਾ ਪਾਇਦਾ॥ ੧੪॥**

ਜਿਸ ਪਰਮਾਤਮਾ ਦਾ ਨਿਆਉਂ ਸੱਚਾ ਹੈ ਉਸ ਦੇ ਸੱਚੇ ਨਾਮ ਦਾ ਵਪਾਰ ਜਿਸ ਨੇ ਕੀਤਾ ਹੈ, ਉਹ ਅਚੱਲ ਸਰੂਪ ਵਿਚ ਨਿਵਾਸ ਪਾਉਂਦਾ ਹੈ॥ ੧੪॥

**ਅੰਤਰ ਘਰ ਬੰਕੇ ਥਾਨੁ ਸੁਹਾਇਆ॥**
**ਗੁਰਮੁਖਿ ਵਿਰਲੈ ਕਿਨੈ ਥਾਨੁ ਪਾਇਆ॥**

ਬੰਕੇ=ਸੁੰਦਰ ਮਨੁੱਖਾ ਦੇਹ ਰੂਪੀ ਘਰ ਅੰਦਰ ਇਕ ਸੁਹਾਇਆ ਥਾਨੁ=ਅੰਤਹਕਰਨ, ਵਾ:-ਸਰੂਪ ਹੈ। ਕਿਸੇ ਵਿਰਲੇ ਗੁਰਮੁਖ ਨੇ ਗੁਰੂ ਰਾਹੀਂ ਉਹ ਸਰੂਪ ਥਾਂ ਪਾਇਆ ਹੈ।

**ਇਤੁ ਸਾਥਿ ਨਿਬਹੈ ਸਾਲਾਹੇ ਸਚੇ ਹਰਿ ਸਚਾ ਮੰਨਿ ਵਸਾਇਦਾ॥ ੧੫॥**

ਜੋ ਇਸ ਲੋਕ ਵਿਚ ਜੀਵ ਦਾ ਸਾਥੀ ਹੈ ਤੇ ਪਰਲੋਕ ਵਿਚ ਭੀ ਜੀਵ ਦੇ ਨਾਲ ਨਿਭਦਾ ਹੈ, ਗੁਰਮੁਖ ਉਸ ਸੱਚੇ ਨੂੰ ਸਲਾਹੁੰਦੇ ਹਨ ਅਤੇ ਸੱਚੇ ਹਰੀ ਨੂੰ ਮਨ ਵਿਚ ਵਸਾਉਂਦੇ ਹਨ॥ ੧੫॥

**ਮੇਰੈ ਕਰਤੈ ਇਕ ਬਣਤ ਬਣਾਈ॥ ਇਸੁ ਦੇਹੀ ਵਿਚਿ ਸਭ ਵਥੁ ਪਾਈ॥**

ਮੇਰੇ ਸੁਆਮੀ ਕਰਤੇ ਪੁਰਖ ਨੇ ਇਕ ਅਜੇਹੀ ਬਣਤ ਬਣਾਈ ਹੈ, ਕਿ— ਇਸ ਦੇਹੀ=ਸਰੀਰ ਦੇ ਵਿਚ ਹੀ ਸਭ ਵਸਤੂਆਂ ਪਾਈਆਂ ਹੋਈਆਂ ਹਨ।

**ਨਾਨਕ ਨਾਮੁ ਵਣਜਹਿ ਰੰਗਿ ਰਾਤੇ**
**ਗੁਰਮੁਖਿ ਕੋ ਨਾਮੁ ਪਾਇਦਾ॥੧੬॥੬॥੨੦॥**

ਗੁਰੂ ਜੀ ਕਥਨ ਕਰਦੇ ਹਨ— ਜੋ ਨਾਮ ਨੂੰ ਵਣਜਹਿ=ਖਰੀਦਦੇ ਹਨ ਉਹ ਸਦਾ ਰੰਗਿ=ਅਨੰਦ ਵਿਚ ਰੱਤੇ ਰਹਿੰਦੇ ਹਨ, ਪਰ ਕੋਈ ਵਿਰਲਾ ਗੁਰਮੁਖ ਹੀ ਗੁਰਾਂ ਦੁਆਰੇ ਨਾਮ ਨੂੰ ਪਾਉਂਦਾ ਹੈ॥ ੧੬॥ ੬॥ ੨੦॥

## ਮਾਰੂ ਮਹਲਾ ੩॥

**ਕਾਇਆ ਕੰਚਨੁ ਸਬਦੁ ਵੀਚਾਰਾ॥**

ਜੋ ਗੁਰ ਸ਼ਬਦ ਨੂੰ ਜਾਂ ਸਬਦੁ=ਬ੍ਰਹਮ ਨੂੰ ਵਿਚਾਰਦੀ ਹੈ, ਉਹ ਕਾਇਆ ਕੰਚਨੁ=ਸੋਨੇ ਵਾਂਗ ਪਵਿੱਤਰ ਹੈ।

**ਤਿਥੈ ਹਰਿ ਵਸੈ ਜਿਸ ਦਾ ਅੰਤੁ ਨ ਪਾਰਾਵਾਰਾ॥**

ਤਿਸ ਕਾਇਆਂ ਅੰਦਰ ਉਹ ਹਰੀ ਵਸਦਾ ਹੈ, ਜਿਸ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ।

**ਅਨਦਿਨੁ ਹਰਿ ਸੇਵਿਹੁ ਸਚੀ ਬਾਣੀ**
**ਹਰਿ ਜੀਉ ਸਬਦਿ ਮਿਲਾਇਦਾ॥੧॥**

ਸੱਚੀ ਗੁਰਬਾਣੀ ਦੁਆਰੇ ਦਿਨ ਰਾਤ ਹਰੀ ਨੂੰ ਸੇਵਨਾ ਕਰੋ, ਕਿਉਂਕਿ ਗੁਰ ਉਪਦੇਸ਼ ਵਾਲਿਆਂ ਨੂੰ ਹਰੀ ਜੀਉ ਆਪਣੇ ਨਾਲ ਮਿਲਾ ਲੈਂਦਾ ਹੈ॥ ੧॥

[ਪੰਨਾ ੧੦੬੫]

**ਹਰਿ ਚੇਤਹਿ ਤਿਨ ਬਲਿਹਾਰੈ ਜਾਉ॥**
**ਗੁਰ ਕੈ ਸਬਦਿ ਤਿਨ ਮੇਲਿ ਮਿਲਾਉ॥**

ਜੋ ਹਰੀ ਨੂੰ ਸਿਮਰਦੇ ਹਨ ਮੈਂ ਉਹਨਾਂ ਤੋਂ ਬਲਿਹਾਰ ਜਾਂਦਾ ਹਾਂ। ਅਤੇ ਗੁਰਾਂ ਦੇ ਉਪਦੇਸ਼ ਦੁਆਰਾ ਉਹਨਾਂ ਦੇ ਮੇਲ ਵਿਚ ਮੈਂ ਆਪਣੇ ਆਪ ਨੂੰ ਮਿਲਾਉਂਦਾ ਹਾਂ।

**ਤਿਨ ਕੀ ਧੂਰਿ ਲਾਈ ਮੁਖਿ ਮਸਤਕਿ**
**ਸਤਸੰਗਤਿ ਬਹਿ ਗੁਣ ਗਾਇਦਾ॥੨॥**

ਉਹਨਾਂ ਮੁਖੀ ਸੰਤਾਂ ਦੀ ਪਵਿੱਤਰ ਚਰਨ ਧੂੜੀ ਮੂੰਹ ਅਤੇ ਮੱਥੇ 'ਪਰ ਲਗਾਉਂਦਾ ਹਾਂ ਅਤੇ ਸੰਤਾਂ ਦੀ ਸਤਿਸੰਗਤ ਵਿਚ ਬਹਿ ਕੇ ਹਰੀ ਦੇ ਗੁਣ ਗਾਉਂਦਾ ਹਾਂ॥ ੨॥

**ਹਰਿ ਕੇ ਗੁਣ ਗਾਵਾ ਜੇ ਹਰਿ ਪ੍ਰਭ ਭਾਵਾ॥**
**ਅੰਤਰਿ ਹਰਿ ਨਾਮੁ ਸਬਦਿ ਸੁਹਾਵਾ॥**

ਹਰੀ ਦੇ ਗੁਣ ਗਾਉਂਦਾ ਹਾਂ ਜਿਸ 'ਤੇ ਮੈਂ ਹਰੀ ਪ੍ਰਭੂ ਨੂੰ ਭਾਅ ਜਾਵਾਂ। ਗੁਰ ਸ਼ਬਦ ਦੁਆਰਾ ਹਰੀ ਨਾਮ ਜਪਣ ਕਰਕੇ ਅੰਤਰਿ=ਅੰਤਹਕਰਨ ਸ਼ੋਭਨੀਕ ਹੁੰਦਾ ਹੈ।

**ਗੁਰਬਾਣੀ ਚਹੁ ਕੁੰਡੀ ਸੁਣੀਐ ਸਾਚੈ ਨਾਮਿ ਸਮਾਇਦਾ॥੩॥**

ਚਾਰਿਆਂ ਦਿਸ਼ਾਂ ਵਿਚ ਗੁਰਬਾਣੀ ਦੀ ਮਹਿਮਾ ਸੁਣੀ ਜਾਂਦੀ ਹੈ, ਗੁਰਬਾਣੀ ਕਰਕੇ ਸੱਚੇ ਨਾਮੀ (ਪਰਮਾਤਮਾ) ਵਿਚ ਅਭੇਦ ਹੁੰਦਾ ਹੈ॥ ੩॥

**ਸੋ ਜਨੁ ਸਾਚਾ ਜਿ ਅੰਤਰੁ ਭਾਲੇ॥ ਗੁਰ ਕੈ ਸਬਦਿ ਹਰਿ ਨਦਰਿ ਨਿਹਾਲੇ॥**

ਉਹ ਗੁਰਮੁਖ ਜਨ ਸੱਚਾ ਹੈ ਜੇਹੜਾ ਹਿਰਦੇ ਅੰਦਰ ਪ੍ਰਭੂ ਨੂੰ ਲੱਭਦਾ ਹੈ। ਗੁਰਾਂ ਦੇ ਉਪਦੇਸ਼ ਕਰਕੇ ਹਰੀ ਨੂੰ ਗਿਆਨ ਦ੍ਰਿਸ਼ਟੀ ਨਾਲ ਅੱਖੀਂ ਵੇਖਦਾ ਹੈ।

**ਗਿਆਨ ਅੰਜਨੁ ਪਾਏ ਗੁਰ ਸਬਦੀ ਨਦਰੀ ਨਦਰਿ ਮਿਲਾਇਦਾ॥ ੪॥**

ਜੋ ਗਿਆਨ ਰੂਪ ਅੰਜਨੁ=ਸੁਰਮੇ ਨੂੰ ਗੁਰ ਸ਼ਬਦ ਦੁਆਰਾ ਮਨ ਬੁੱਧੀ ਰੂਪ ਅੱਖਾਂ ਵਿਚ ਪਾਉਂਦਾ ਹੈ, ਉਨ੍ਹਾਂ ਨੂੰ ਨਦਰੀ=ਪਰਮਾਤਮਾ ਕ੍ਰਿਪਾ ਦ੍ਰਿਸ਼ਟੀ ਕਰਕੇ ਆਪਣੇ ਨਾਲ ਮਿਲਾ ਲੈਂਦਾ ਹੈ॥ ੪॥

**ਵਡੈ ਭਾਗਿ ਇਹੁ ਸਰੀਰੁ ਪਾਇਆ॥**

**ਮਾਣਸ ਜਨਮਿ ਸਬਦਿ ਚਿਤੁ ਲਾਇਆ॥**

ਵਡਭਾਗੀਆਂ ਨੇ ਇਸ ਮਨੁੱਖਾ ਦੇਹ ਨੂੰ ਪਾਇਆ ਹੈ। ਜਿਸ ਨੇ ਮਨੁੱਖ ਸਰੀਰ ਪਾ ਕੇ ਗੁਰ ਉਪਦੇਸ਼ ਵਿਚ ਚਿਤ ਬਿਰਤੀ ਨੂੰ ਲਗਾਇਆ ਹੈ ਉਸ ਨੂੰ ਗਿਆਨ ਹੋਇਆ ਹੈ।

**ਬਿਨੁ ਸਬਦੈ ਸਭੁ ਅੰਧ ਅੰਧੇਰਾ ਗੁਰਮੁਖਿ ਕਿਸਹਿ ਬੁਝਾਇਦਾ॥ ੫॥**

ਗੁਰ ਉਪਦੇਸ਼ ਤੋਂ ਬਿਨਾਂ ਸਭਨਾਂ ਦੇ ਹਿਰਦੇ ਵਿਚ ਅਗਿਆਨ ਦਾ ਹਨੇਰਾ ਹੈ, ਪਰ ਇਹ ਭੇਦ ਕਿਸੇ ਗੁਰਮੁਖ ਨੂੰ ਹੀ ਸਮਝਾਉਂਦਾ ਹੈ॥ ੫॥

**ਇਕਿ ਕਿਤੁ ਆਏ ਜਨਮੁ ਗਵਾਏ॥ ਮਨਮੁਖ ਲਾਗੇ ਦੂਜੈ ਭਾਏ॥**

*ਅੰਨਵੇਂ*:-ਜੋ ਮਨਮੁਖ ਦ੍ਵੈਤ ਭਾਵ ਵਿਚ ਲਗ ਕੇ ਮਨੁੱਖ ਜਨਮ ਨੂੰ ਨਿਸਫਲ ਗਵਾ ਰਹੇ ਹਨ, ਉਹ ਇਕ ਮਨਮੁਖ ਜਗਤ ਵਿਚ ਕਿਉਂ ਆਏ ਹਨ ? ਨਾ ਆਉਂਦੇ ਤਾਂ ਚੰਗਾ ਸੀ।

**ਏਹ ਵੇਲਾ ਫਿਰਿ ਹਾਥਿ ਨ ਆਵੈ ਪਗਿ ਖਿਸਿਐ ਪਛੁਤਾਇਦਾ॥ ੬॥**

ਮੁੜ ਕੇ ਇਹ ਮਨੁੱਖ ਜਨਮ ਦੀ ਪ੍ਰਾਪਤੀ ਦਾ ਵੇਲਾ ਹੱਥ ਨਹੀਂ ਆਵੇਗਾ, ਸੁਾਸਾਂ ਰੂਪੀ,

ਵਾ:-ਮਨੁੱਖ ਦੇਹ ਰੂਪੀ ਪੈਰ ਦੇ ਖਿਸਕਣੇ 'ਪਰ ਪਛਚਾਤਾਪ ਹੀ ਕਰਦਾ ਰਹੇਗਾ॥ ੬॥

**ਗੁਰ ਕੈ ਸਬਦਿ ਪਵਿਤ੍ਰੁ ਸਰੀਰਾ॥ ਤਿਸੁ ਵਿਚਿ ਵਸੈ ਸਚੁ ਗੁਣੀ ਗਹੀਰਾ॥**

ਗੁਰਾਂ ਦੇ ਉਪਦੇਸ਼ ਕਰਕੇ ਜਿਸ ਦਾ ਸਰੀਰ ਪਵਿੱਤਰ ਹੋਇਆ ਹੈ। ਉਸ ਦੇ ਵਿਚ ਸ਼ੁਭ ਗੁਣਾਂ ਦਾ ਗਹੀਰਾ=ਸਮੁੰਦਰ ਸੱਚਾ ਪ੍ਰਭੂ ਵਸ ਜਾਂਦਾ ਹੈ।

**ਸਚੋ ਸਚੁ ਵੇਖੈ ਸਭ ਥਾਈ ਸਚੁ ਸੁਣਿ ਮੰਨਿ ਵਸਾਇਦਾ॥ ੭॥**

ਜੋ ਸੱਚ ਨਾਮ ਨੂੰ ਸੁਣ ਕੇ ਮੰਨਿ=ਮੰਨਣ ਕਰਦਾ ਹੈ ਤੇ ਵਸਾਇਦਾ=ਨਿਧਿਆਸਣ ਕਰਦਾ ਹੈ, ਉਹ ਸਭਨਾਂ ਜਗ੍ਹਾ 'ਪਰ ਸਚੁ=ਨਿਸਚੇ ਕਰਕੇ ਸੱਚ ਹੀ ਸੱਚ ਨੂੰ ਵੇਖਦਾ ਹੈ॥ ੭॥

**ਹਉਮੈ ਗਣਤ ਗੁਰ ਸਬਦਿ ਨਿਵਾਰੇ॥**

**ਹਰਿ ਜੀਉ ਹਿਰਦੈ ਰਖਹੁ ਉਰ ਧਾਰੇ॥**

ਗੁਰ ਸ਼ਬਦ ਦੁਆਰੇ ਹੰਗਤਾ ਮਮਤਾ ਤੇ ਸੰਸਾਰਕ ਗਿਣਤੀਆਂ ਨੂੰ ਦੂਰ ਕਰਕੇ। ਹਰਿ ਜੀਉ ਨੂੰ ਹਿਰਦੇ ਵਿਚ ਧਾਰਨ ਕਰ ਰਖੇ।

**ਗੁਰ ਕੈ ਸਬਦਿ ਸਦਾ ਸਾਲਾਹੇ ਮਿਲਿ ਸਾਚੇ ਸੁਖੁ ਪਾਇਦਾ॥ ੮॥**

ਗੁਰਾਂ ਦੇ ਉਪਦੇਸ਼ ਦੁਆਰਾ ਸਦਾ ਸਿਮਰਨ ਕਰੇ, ਤਾਂ ਸੱਚੇ ਪ੍ਰਭੂ ਨਾਲ ਮਿਲ ਕੇ ਸੁਖ ਪਾਉਂਦਾ ਹੈ॥ ੮॥

**ਸੋ ਚੇਤੇ ਜਿਸੁ ਆਪਿ ਚੇਤਾਏ॥ ਗੁਰ ਕੈ ਸਬਦਿ ਵਸੈ ਮਨਿ ਆਏ॥**

ਜਿਸ ਦੇ ਪਾਸੋਂ ਆਪ ਚੇਤਾਏ=ਸਿਮਰਨ ਕਰਵਾਉਂਦਾ ਹੈ ਓਹੀ ਸਿਮਰਨ ਕਰਦਾ ਹੈ। ਤੇ ਗੁਰਾਂ ਦੇ ਉਪਦੇਸ਼ ਕਰਕੇ ਮਨ ਵਿਚ ਆ ਵਸਦਾ ਹੈ।

**ਆਪੇ ਵੇਖੈ ਆਪੇ ਬੂਝੈ ਆਪੈ ਆਪੁ ਸਮਾਇਦਾ॥ ੯॥**

ਆਪ ਜੀਵਾਂ ਦੇ ਕਰਮਾਂ ਨੂੰ ਵੇਖਦਾ ਹੈ, ਆਪ ਹੀ ਉਹਨਾਂ ਕਰਮਾਂ ਅਨੁਸਾਰ ਫਲ ਦੇਣਾ ਬੁਝਦਾ ਹੈ, ਆਪ ਹੀ ਜਿਸ ਨੂੰ ਲਾਇਕ ਸਮਝਦਾ ਹੈ ਉਸ ਨੂੰ ਆਪਣੇ ਵਿਚ ਅਭੇਦ ਕਰਦਾ ਹੈ।

*ਅਥਵਾ:*-ਆਪ ਗੁਰਾਂ ਪਾਸੋਂ ਪੁਛਦਾ ਹੈ, ਫੇਰ ਆਪ ਹੀ ਸਰੂਪ ਨੂੰ ਵੇਖਦਾ ਹੈ, ਫਿਰ ਆਪ ਹੀ ਉਸ ਉਤਮ ਜਗਿਆਸੂ ਨੂੰ ਆਪਣੇ ਵਿਚ ਅਭੇਦ ਕਰਦਾ ਹੈ॥ ੯॥

**ਜਿਨਿ ਮਨ ਵਿਚਿ ਵਥੁ ਪਾਈ ਸੋਈ ਜਾਣੈ॥**
**ਗੁਰ ਕੈ ਸਬਦੇ ਆਪੁ ਪਛਾਣੈ॥**

ਜਿਸ ਪਰਮੇਸ਼ਰ ਨੇ ਮਨ=ਸਰੀਰ ਵਿਚ ਸਤਿਆ ਰੂਪ ਵਸਤੂ ਪਾਈ ਹੈ ਓਹੀ ਪਰਮੇਸ਼ਰ ਖਾਣ ਪਾਣ ਦੇਣਾ ਜਾਣਦਾ ਹੈ, ਵਾ:-ਜਿਸ ਦੇ ਮਨ ਵਿਚ ਸ਼ਰਧਾ ਰੂਪ ਵਸਤੂ ਪਾਈ ਹੈ, ਓਹੀ ਪਰਮੇਸ਼ਰ ਨੂੰ ਜਾਣਦਾ ਹੈ। ਗੁਰਾਂ ਦੇ ਉਪਦੇਸ਼ ਕਰਕੇ ਉਹ ਆਪਣੇ ਸਰੂਪ ਨੂੰ ਪਛਾਣਦਾ ਹੈ।

**ਆਪੁ ਪਛਾਣੈ ਸੋਈ ਜਨੁ ਨਿਰਮਲੁ ਬਾਣੀ ਸਬਦੁ ਸੁਣਾਇਦਾ॥ ੧੦॥**

ਜੋ ਆਪਣੇ ਸਰੂਪ ਨੂੰ ਪਛਾਣਦਾ ਹੈ ਓਹੀ ਨਿਰਮਲ ਪੁਰਸ਼ ਹੈ, ਅੱਗੋਂ ਹੋਰਨਾਂ ਨੂੰ ਉਹ ਉਪਦੇਸ਼ ਬਾਣੀ, ਵਾ:-ਸਬਦੁ=ਬ੍ਰਹਮ ਸਬੰਧੀ ਬਾਣੀ ਸੁਣਾਉਂਦਾ ਹੈ॥ ੧੦॥

**ਏਹ ਕਾਇਆ ਪਵਿਤੁ ਹੈ ਸਰੀਰੁ॥ ਗੁਰ ਸਬਦੀ ਚੇਤੈ ਗੁਣੀ ਗਹੀਰੁ॥**

ਸਥੂਲ ਸਰੀਰ ਤੇ ਸੂਖਮ ਸਰੀਰ ਇਹ ਦੋਵੇਂ ਉਸ ਦੇ ਪਵਿੱਤਰ ਹਨ, ਜੋ ਗੁਰ ਸ਼ਬਦ ਦੁਆਰਾ ਗੁਣੀ ਗਹੀਰੁ=ਪਰਮਾਤਮਾ ਦਾ ਚਿੰਤਨ ਕਰਦਾ ਹੈ।

*ਅਥਵਾ:*-ਇਸ ਸਰੀਰ ਵਿਚ ਉਹ ਕਾਇਆ=ਬੁੱਧੀ ਪਵਿੱਤਰ ਹੈ, ਜੋ ਗੁਰਾਂ ਦੇ ਉਪਦੇਸ਼ ਕਰਕੇ ਗੁਣੀ ਗਹੀਰੁ=ਪਰਮੇਸ਼ਰ ਦਾ ਚਿੰਤਨ ਕਰਦੀ ਹੈ।

**ਅਨਦਿਨੁ ਗੁਣ ਗਾਵੈ ਰੰਗਿ ਰਾਤਾ ਗੁਣ ਕਹਿ ਗੁਣੀ ਸਮਾਇਦਾ॥ ੧੧॥**

ਜੋ ਰਾਤ ਦਿਨ ਰੰਗਿ=ਪਰੇਮ ਵਿਚ ਰੱਤਾ ਹੋਇਆ ਗੁਣਾਂ ਨੂੰ ਗਾਉਂਦਾ ਹੈ, ਉਹ ਗੁਣਾਂ ਨੂੰ ਕਹਿਣ ਕਰਕੇ ਗੁਣੀ=ਪਰਮਾਤਮਾ ਵਿਚ ਸਮਾਅ ਜਾਂਦਾ ਹੈ॥ ੧੧॥

**ਏਹੁ ਸਰੀਰੁ ਸਭ ਮੂਲੁ ਹੈ ਮਾਇਆ॥ ਦੂਜੈ ਭਾਇ ਭਰਮਿ ਭੁਲਾਇਆ॥**

ਇਹ ਜਿੰਨੇ ਕੁ ਸਰੀਰ ਹਨ ਸਾਰਿਆਂ ਦਾ ਮੂਲੁ=ਮੁੱਢ ਮਾਇਆ ਹੈ। ਇਸ ਮਾਇਆ ਦੇ ਸਬੰਧ ਕਰਕੇ ਦ੍ਵੈਤ ਭਾਵ ਨੇ ਸਾਰਿਆਂ ਜੀਵਾਂ ਨੂੰ ਭਰਮ ਵਿਚ ਭੁਲਾਇਆ ਹੋਇਆ ਹੈ।

**ਹਰਿ ਨ ਚੇਤੈ ਸਦਾ ਦੁਖੁ ਪਾਏ ਬਿਨੁ ਹਰਿ ਚੇਤੇ ਦੁਖੁ ਪਾਇਦਾ॥੧੨॥**

ਜੋ ਹਰੀ ਨੂੰ ਨਹੀਂ ਸਿਮਰਦਾ ਉਹ ਸਦਾ ਦੁੱਖ ਪਾਉਂਦਾ ਹੈ, ਨਿਯਮ ਹੈ ਹਰੀ ਦੇ ਸਿਮਰਨ ਤੋਂ ਬਿਨਾਂ ਹਰ ਕੋਈ ਦੁੱਖ ਪਾਉਂਦਾ ਹੈ,

ਵਾ:-ਪਿੱਛੇ ਭੀ ਦੁੱਖ ਪਾਉਂਦਾ ਸੀ, ਹੁਣ ਭੀ ਹਰੀ ਦੇ ਸਿਮਰਨ ਤੋਂ ਬਿਨਾਂ ਦੁੱਖ ਪਾਉਂਦਾ ਹੈ॥ ੧੨॥

**ਜਿ ਸਤਿਗੁਰੁ ਸੇਵੇ ਸੋ ਪਰਵਾਣੁ॥**

**ਕਾਇਆ ਹੰਸੁ ਨਿਰਮਲੁ ਦਰਿ ਸਚੈ ਜਾਣੁ॥**

ਜੇਹੜਾ ਸਤਿਗੁਰਾਂ ਨੂੰ ਸੇਂਵਦਾ ਹੈ ਉਹ ਪ੍ਰਮਾਣੀਕ ਹੈ। ਉਸ ਦੀ ਕਾਇਆ ਤੇ ਹੰਸੁ=ਜੀਵਾਤਮਾ ਦੋਵੇਂ ਨਿਰਮਲ ਹਨ, ਏਸੇ ਕਰਕੇ ਉਹ ਦਰਗਾਹ ਵਿਚ ਸੱਚੇ ਜਾਣੇ ਜਾਂਦੇ ਹਨ।

*ਅਥਵਾ:*-ਜਿਸ ਨੇ ਕਾਇਆ=ਬੁੱਧੀ ਤੇ ਹੰਸੁ=ਜੀਵਾਤਮਾ ਨੂੰ ਨਿਰਮਲ ਕੀਤਾ ਹੈ, ਉਸ ਨੇ ਸੱਚੇ ਪ੍ਰਭੂ ਨੂੰ ਦਰਿ=ਅੰਦਰ ਹੀ ਜਾਣ ਲਿਆ ਹੈ।

**ਹਰਿ ਸੇਵੇ ਹਰਿ ਮੰਨਿ ਵਸਾਏ ਸੋਹੈ ਹਰਿ ਗੁਣ ਗਾਇਦਾ॥੧੩॥**

ਜੋ ਤਨ ਕਰਕੇ ਹਰੀ ਨੂੰ ਸੇਂਵਦਾ ਹੈ, ਮਨ ਵਿਚ ਹਰੀ ਨੂੰ ਵਸਾਉਂਦਾ ਹੈ ਤੇ ਰਸਨਾ ਨਾਲ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ, ਉਹ ਸੋਹੈ=ਸ਼ੋਭਨੀਕ ਹੁੰਦਾ॥ ੧੩॥

**ਬਿਨੁ ਭਾਗਾ ਗੁਰੁ ਸੇਵਿਆ ਨ ਜਾਇ॥ ਮਨਮੁਖ ਭੂਲੇ ਮੁਏ ਬਿਲਲਾਇ॥**

ਭਾਗਾਂ ਤੋਂ ਬਿਨਾਂ ਗੁਰਾਂ ਦੀ ਸੇਵਾ ਨਹੀਂ ਕੀਤੀ ਜਾਂਦੀ। ਮਨਮੁਖ ਵਾਹਿਗੁਰੂ ਤੋਂ ਭੁੱਲੇ ਹੋਏ ਵਿਰਲਾਪ ਕਰਦੇ ਹੀ ਮਰ ਗਏ ਹਨ।

**ਜਿਨ ਕਉ ਨਦਰਿ ਹੋਵੈ ਗੁਰ ਕੇਰੀ ਹਰਿ ਜੀਉ ਆਪਿ ਮਿਲਾਇਦਾਂ॥੧੪॥**

ਜਿਨ੍ਹਾਂ ਨੂੰ ਗੁਰਾਂ ਦੀ ਕਿਰਪਾ ਦ੍ਰਿਸ਼ਟੀ ਹੁੰਦੀ ਹੈ, ਉਹਨਾਂ ਨੂੰ ਹਰਿ ਜੀਉ ਆਪਣੇ ਨਾਲ ਅਭੇਦ ਕਰ ਲੈਂਦਾ ਹੈ॥ ੧੪॥

**ਕਾਇਆ ਕੋਟੁ ਪਕੇ ਹਟਨਾਲੇ॥ ਗੁਰਮੁਖਿ ਲੇਵੈ ਵਸਤੁ ਸਮਾਲੇ॥**

ਕਾਇਆ ਰੂਪ ਕੋਟੁ=ਕਿਲ੍ਹੇ ਦੇ ਵਿਚ ਗਿਆਨ ਇੰਦ੍ਰੀਆਂ ਰੂਪੀ ਹਟਨਾਲੇ=ਬਜ਼ਾਰ, ਜਿਸ ਨੇ ਪਕੇ=ਦਮਨ ਕੀਤੇ ਹਨ ਉਹ ਗੁਰਮੁਖ ਜਨ ਆਤਮ ਵਸਤੂ ਨੂੰ ਸੰਭਾਲ ਲੈਂਦੇ ਹਨ।

**ਹਰਿ ਕਾ ਨਾਮੁ ਧਿਆਇ ਦਿਨੁ ਰਾਤੀ ਊਤਮ ਪਦਵੀ ਪਾਇਦਾ॥੧੫॥**

ਜੋ ਦਿਨ ਰਾਤ ਹਰੀ ਦਾ ਨਾਮ ਧਿਆਉਂਦਾ ਹੈ, ਓਹੀ ਪੁਰਸ਼ ਉੱਤਮ ਪਦਵੀ ਨੂੰ ਪਾਉਂਦਾ ਹੈ॥ ੧੫॥

**ਆਪੇ ਸਚਾ ਹੈ ਸੁਖਦਾਤਾ॥ ਪੂਰੇ ਗੁਰ ਕੈ ਸਬਦਿ ਪਛਾਤਾ॥**

ਜੋ ਸੱਚਾ ਪ੍ਰਭੂ ਆਪ ਹੀ ਸੁਖਾਂ ਦਾ ਦਾਤਾ ਹੈ, ਉਸ ਨੂੰ ਗੁਰਮੁਖਾਂ ਨੇ ਪੂਰਿਆਂ ਗੁਰਾਂ ਦੇ ਸ਼ਬਦ ਕਰਕੇ ਪਛਾਣ ਲਿਆ ਹੈ।

## ਨਾਨਕ ਨਾਮੁ ਸਲਾਹੇ ਸਾਚਾ ਪੂਰੈ ਭਾਗਿ ਕੋ ਪਾਇਦਾ ॥ ੧੬ ॥ ੭ ॥ ੨੧ ॥

ਗੁਰੂ ਜੀ ਕਥਨ ਕਰਦੇ ਹਨ-ਕੋਈ ਵਿਰਲਾ ਹੀ ਪੂਰਿਆਂ ਭਾਗਾਂ ਵਾਲਾ ਸੱਚ ਨਾਮ ਦਾ ਸਲਾਹੁਣਾ ਪਾਉਂਦਾ ਹੈ॥ ੧੬॥ ੭॥ ੨੧॥

[ਪੰਨਾ ੧੦੬੬]

## ਮਾਰੂ ਮਹਲਾ ੩ ॥

## ਨਿਰੰਕਾਰਿ ਆਕਾਰੁ ਉਪਾਇਆ ॥ ਮਾਇਆ ਮੋਹੁ ਹੁਕਮਿ ਬਣਾਇਆ ॥

ਜਿਸ ਨਿਰੰਕਾਰਿ=ਅਕਾਰ ਰਹਿਤ ਪ੍ਰਭੂ ਨੇ ਆਪਣੇ ਫੁਰਨੇ ਤੋਂ ਹੀ ਇਹ ਸਾਰਾ ਆਕਾਰੁ=ਜਗਤ ਉਤਪਤ ਕੀਤਾ ਹੈ। ਓਸੇ ਨੇ ਆਪਣੇ ਹੁਕਮ ਵਿਚ ਮਾਇਆ ਦਾ ਮੋਹ ਬਣਾਇਆ ਹੈ।

*ਅਥਵਾ:*-ਮੋਹਣੇ ਵਾਲੀ ਮਾਇਆ ਦਾ ਹੁਕਮ ਸਭ ਦੇ ਉੱਪਰ ਓਸੇ ਪ੍ਰਭੂ ਨੇ ਬਣਾਇਆ ਹੈ।

## ਆਪੇ ਖੇਲ ਕਰੇ ਸਭਿ ਕਰਤਾ ਸੁਣਿ ਸਾਚਾ ਮਨਿ ਵਸਾਇਦਾ ॥ ੧ ॥

ਸਾਰੇ ਖੇਲ ਨੂੰ ਉਹ ਕਰਤਾ ਪੁਰਖ ਆਪ ਹੀ ਕਰਦਾ ਹੈ, ਜੋ ਸੱਚ ਨਾਮ ਨੂੰ ਸੁਣ ਕੇ ਮਨ ਵਿਚ ਵਸਾਉਂਦਾ ਹੈ ਓਹੀ ਤਰਦਾ ਹੈ।

*ਅਥਵਾ:*-ਜੋ ਗੁਰਾਂ ਤੋਂ ਸੁਣ ਕੇ ਮਨ ਵਿਚ ਵਸਾਉਂਦਾ ਹੈ ਉਹ ਸੱਚਾ ਹੈ॥ ੧॥

## ਮਾਇਆ ਮਾਈ ਤ੍ਰੈ ਗੁਣ ਪਰਸੂਤਿ ਜਮਾਇਆ ॥

ਜਿਸ ਵੇਲੇ ਮਾਇਆ ਮਾਈ=ਮਾਇਆ ਪਤੀ ਪਰਮੇਸ਼ਰ ਨਾਲ ਮਿਲੀ ਤਾਂ ਉਸ ਨੇ ਪਰਸੂਤ ਹੋ ਕੇ ਤਰੈ ਗੁਣ ਰੂਪ ਸਾਰਾ ਪ੍ਰਪੰਚ,

*ਵਾ:*-ਤਿੰਨ ਗੁਣ ਰੂਪ ਤਿੰਨੇ ਦੇਵਤੇ ਉਤਪਤ ਕੀਤੇ।

## ਚਾਰੇ ਬੇਦ ਬ੍ਰਹਮੇ ਨੋ ਫੁਰਮਾਇਆ ॥

ਬ੍ਰਹਮੇ ਨੂੰ ਚਾਰੇ ਵੇਦ ਦੇ ਕੇ ਇਹ ਹੁਕਮ ਫੁਰਮਾਇਆ ਕਿ ਤੂੰ ਇਨ੍ਹਾਂ ਵੇਦਾਂ ਨੂੰ ਪੜ੍ਹ ਕੇ ਸੁਣਾ, ਜਿਸ ਕਰਕੇ ਜੀਵ ਕਰਮਾਂ ਧਰਮਾਂ ਵਿਚ ਪਰਵਿਰਤ ਹੋ ਜਾਣ।

## ਵਰ੍ਹੇ ਮਾਹ ਵਾਰ ਥਿਤੀ ਕਰਿ ਇਸੁ ਜਗ ਮਹਿ ਸੋਝੀ ਪਾਇਦਾ ॥ ੨ ॥

ਵਰ੍ਹੇ=ਸਾਲ, (ਬਾਰਾਂ) ਮਾਹ=ਮਹੀਨੇ, (ਸੱਤ) ਵਾਰ, ਪੰਦਰਾਂ ਥਿੱਤਾਂ ਕੀਤੀਆਂ, ਫੇਰ ਆਪ ਹੀ ਜਗਤ ਵਿਚ ਜੀਵਾਂ ਦੇ ਹਿਰਦੇ ਅੰਦਰ ਇਨ੍ਹਾਂ ਥਿੱਤਾਂ, ਵਾਰਾਂ ਦੀ ਸੋਝੀ=ਗਿਆਤ ਨੂੰ ਪਾਉਂਦਾ ਹੈ॥ ੨॥

## ਗੁਰ ਸੇਵਾ ਤੇ ਕਰਣੀ ਸਾਰ ॥ ਰਾਮ ਨਾਮੁ ਰਾਖਹੁ ਉਰਿ ਧਾਰ ॥

ਗੁਰਾਂ ਦੀ ਸੇਵਾ ਤੋਂ ਹੀ ਸ੍ਰੇਸ਼ਟ ਨਿਸ਼ਕਾਮ ਕਰਮਾਂ ਦੀ ਕਰਨੀ ਪ੍ਰਾਪਤ ਹੁੰਦੀ ਹੈ। ਗੁਰ ਸੇਵਾ ਕਰਕੇ ਰਾਮ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਰੱਖੋ।

## ਗੁਰਬਾਣੀ ਵਰਤੀ ਜਗ ਅੰਤਰਿ
## ਇਸੁ ਬਾਣੀ ਤੇ ਹਰਿ ਨਾਮੁ ਪਾਇਦਾ॥ ੩॥

ਜੋ ਗੁਰਬਾਣੀ ਜਗਤ ਅੰਦਰ ਪ੍ਰਗਟ ਹੋਈ ਹੈ, ਇਸ ਗੁਰਬਾਣੀ ਤੋਂ ਹੀ ਹਰੀ ਨਾਮ ਪ੍ਰਾਪਤ ਹੁੰਦਾ ਹੈ॥ ੩॥

## ਵੇਦੁ ਪੜੈ ਅਨਦਿਨੁ ਵਾਦ ਸਮਾਲੇ॥ ਨਾਮੁ ਨ ਚੇਤੈ ਬਧਾ ਜਮਕਾਲੇ॥

ਜੋ ਵੇਦਾਂ ਨੂੰ ਪੜ੍ਹ ਕੇ ਰਾਤ ਦਿਨ ਵਾਦ=ਝਗੜਿਆਂ ਨੂੰ ਸੰਭਾਲਦਾ ਹੈ। ਤੇ ਪ੍ਰਭੂ ਦੇ ਨਾਮ ਦਾ ਸਿਮਰਨ ਨਹੀਂ ਕਰਦਾ ਉਸ ਨੂੰ ਜਮਕਾਲ ਨੇ ਬੰਨ੍ਹਣਾ ਕੀਤਾ ਹੈ।

## ਦੂਜੈ ਭਾਇ ਸਦਾ ਦੁਖੁ ਪਾਏ ਤ੍ਰੈ ਗੁਣ ਭਰਮਿ ਭੁਲਾਇਦਾ॥ ੪॥

ਜੇਹੜਾ ਦ੍ਵੈਤ ਭਾਵ ਵਿਚ ਲਗ ਕੇ ਤਿੰਨਾਂ ਗੁਣਾਂ ਦੇ ਭਰਮ ਵਿਚ ਆਪਣੇ ਮਨ ਨੂੰ ਭੁਲਾਉਂਦਾ ਹੈ, ਉਹ ਸਦੀਵ ਕਾਲ ਦੁੱਖ ਪਾਉਂਦਾ ਹੈ॥ ੪॥

## ਗੁਰਮੁਖਿ ਏਕਸੁ ਸਿਉ ਲਿਵ ਲਾਏ॥ ਤ੍ਰਿਬਿਧਿ ਮਨਸਾ ਮਨਹਿ ਸਮਾਏ॥

ਜੇਹੜੇ ਗੁਰਮੁਖ ਹਨ ਉਹ ਇਕ ਪ੍ਰਭੂ ਨਾਲ ਚਿਤ ਬਿਰਤੀ ਨੂੰ ਲਗਾਉਂਦੇ ਹਨ। (ਸੁਤ, ਵਿਤ, ਲੋਕ ਈਖਨਾ ਤੀਨੀ ਇਸ ਤਰ੍ਹਾਂ ਦੀ ਤਿੰਨ ਪ੍ਰਕਾਰ ਦੀ) ਮਨਸਾ=ਵਾਸ਼ਨਾ ਨੂੰ ਮਨ ਦੇ ਵਿਚ ਹੀ ਸਮਾਏ=ਅਭਾਵ ਕਰਦੇ ਹਨ।

## ਸਾਚੈ ਸਬਦਿ ਸਦਾ ਹੈ ਮੁਕਤਾ ਮਾਇਆ ਮੋਹੁ ਚੁਕਾਇਦਾ॥ ੫॥

ਜੋ ਸੱਚੇ ਗੁਰਾਂ ਦੇ ਸ਼ਬਦ ਕਰਕੇ ਮਾਇਆ ਤੇ ਮੋਹ ਨੂੰ ਚੁਕਾਇਦਾ=ਦੂਰ ਕਰ ਦੇਂਦਾ ਹੈ ਉਹ ਸਦਾ ਹੀ ਜਮਕਾਲ ਤੋਂ ਮੁਕਤਾ=ਛੁਟਕਾਰਾ ਪਾ ਲੈਂਦਾ ਹੈ।

*ਅਥਵਾ:*-ਸਦੀਵ ਕਾਲ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ॥ ੫॥

## ਜੋ ਧੁਰਿ ਰਾਤੇ ਸੇ ਹੁਣਿ ਰਾਤੇ॥ ਗੁਰ ਪਰਸਾਦੀ ਸਹਜੇ ਮਾਤੇ॥

ਜੋ ਧੁਰ ਤੋਂ ਭਗਤੀ ਵਿਚ ਰੱਤੇ ਹੋਏ ਹਨ ਓਹੀ ਹੁਣ ਰੱਤੇ ਹੋਏ ਹਨ। ਅਤੇ ਉਹ ਗੁਰਾਂ ਦੀ ਕ੍ਰਿਪਾ ਨਾਲ ਸਹਜੇ=ਗਿਆਨ ਵਿਚ ਮਸਤ ਰਹਿੰਦੇ ਹਨ।

## ਸਤਿਗੁਰੁ ਸੇਵਿ ਸਦਾ ਪ੍ਰਭੁ ਪਾਇਆ ਆਪੈ ਆਪੁ ਮਿਲਾਇਦਾ॥ ੬॥

ਜਿਸ ਨੇ ਸਤਿਗੁਰਾਂ ਨੂੰ ਸੇਵਿਆ ਹੈ ਉਸ ਨੇ ਸਦਾ ਪ੍ਰਭੂ ਨੂੰ ਪਾਇਆ ਹੈ ਅਤੇ ਉਹ ਆਪਣਿਆਂ ਸੇਵਕਾਂ ਨੂੰ ਆਪ ਪਰਮੇਸ਼ਰ ਨਾਲ ਮਿਲਾਉਂਦਾ ਹੈ॥ ੬॥

## ਮਾਇਆ ਮੋਹਿ ਭਰਮਿਨ ਪਾਏ॥ ਦੂਜੈ ਭਾਇ ਲਗਾ ਦੁਖੁ ਪਾਏ॥

ਮਾਇਆ ਦੇ ਮੋਹ ਕਰਕੇ ਜੀਵ ਚੁਰਾਸੀ ਲੱਖ ਜੂਨੀਆਂ ਵਿਚ "ਭਰਮਨਿ" ਭਰਮਨਾ ਪਾਉਂਦਾ ਹੈ। ਅਤੇ ਦ੍ਵੈਤ ਭਾਵ ਵਿਚ ਲਗਾ ਹੋਇਆ ਦੁੱਖ ਪਾਉਂਦਾ ਹੈ।

## ਸੂਹਾ ਰੰਗੁ ਦਿਨ ਥੋੜੇ ਹੋਵੈ ਇਸੁ ਜਾਦੇ ਬਿਲਮ ਨ ਲਾਇਦਾ॥ ੭॥

ਪਦਾਰਥਾਂ ਦਾ ਅਨੰਦ ਸੂਹਾ=ਕਸੁੰਭੇ ਰੰਗ ਵਾਂਗ ਥੋੜ੍ਹੇ ਦਿਨ ਹੁੰਦਾ ਹੈ, ਇਸ ਨੂੰ ਜਾਂਦਿਆਂ ਵੇਖੀਏ ਤਾਂ ਬਿਲਮ=ਦੇਰ ਨਹੀਂ ਲਾਉਂਦਾ॥ ੭॥

**ਏਹੁ ਮਨੁ ਭੈ ਭਾਇ ਰੰਗਾਏ॥ ਇਤੁ ਰੰਗਿ ਸਾਚੇ ਮਾਹਿ ਸਮਾਏ॥**

ਇਸ ਚੰਚਲ ਮਨ ਨੂੰ ਪ੍ਰਭੂ ਦੇ ਭੈ=ਡਰ ਤੇ ਭਾਇ=ਪ੍ਰੇਮ ਰੰਗ ਵਿਚ ਰੰਗਾਵੇ, ਇਸ ਪ੍ਰੇਮ ਰੰਗ ਕਰਕੇ ਸੱਚੇ ਪ੍ਰਭੂ ਵਿਚ ਸਮਾਏ=ਅਭੇਦ ਹੁੰਦਾ ਹੈ।

**ਪੂਰੈ ਭਾਗਿ ਕੋ ਇਹੁ ਰੰਗੁ ਪਾਏ ਗੁਰਮਤੀ ਰੰਗੁ ਚੜਾਇਦਾ॥ ੮॥**

ਕੋਈ ਵਿਰਲਾ ਪੂਰਿਆਂ ਭਾਗਾਂ ਵਾਲਾ ਪੁਰਸ਼ ਇਸ ਰੰਗ ਨੂੰ ਪਾਉਂਦਾ ਹੈ। ਅਤੇ ਹੋਰਨਾਂ ਸੇਵਕਾਂ ਨੂੰ ਗੁਰ ਸਿਖਿਆ ਦੇ ਕੇ ਏਹ ਪ੍ਰੇਮ ਰੰਗ ਚੜ੍ਹਾਉਂਦਾ ਹੈ॥ ੮॥

**ਮਨਮੁਖੁ ਬਹੁਤੁ ਕਰੇ ਅਭਿਮਾਨੁ॥ ਦਰਗਹ ਕਬ ਹੀ ਨ ਪਾਵੈ ਮਾਨੁ॥**

ਜੋ ਮਨਮੁਖ ਬਹੁਤਾ (ਵਿੱਦਿਆ ਦਾ ਜਾਂ ਜਾਤੀ ਆਦਿਕਾਂ ਦਾ) ਹੰਕਾਰ ਕਰਦਾ ਹੈ। ਉਹ ਪੁਰਸ਼ ਕਦੇ ਭੀ ਦਰਗਾਹ ਵਿਚ ਮਾਨੁ=ਮਾਣ (ਆਦਰ) ਨਹੀਂ ਪਾਉਂਦਾ।

**ਦੂਜੈ ਲਾਗੇ ਜਨਮੁ ਗਵਾਇਆ ਬਿਨੁ ਬੂਝੇ ਦੁਖੁ ਪਾਇਦਾ॥ ੯॥**

ਦ੍ਵੈਤ ਭਾਵ ਵਿਚ ਲਗ ਕੇ ਉਸ ਨੇ ਅਮੋਲਕ ਮਨੁੱਖਾ ਜਨਮ ਵਿਅਰਥ ਗਵਾ ਦਿੱਤਾ ਹੈ ਅਤੇ ਸਮਝ ਤੋਂ ਬਿਨਾਂ ਹੋਣ ਕਰਕੇ ਦੁੱਖ ਪਾਉਂਦਾ ਹੈ॥ ੯॥

**ਮੇਰੈ ਪ੍ਰਭਿ ਅੰਦਰਿ ਆਪੁ ਲੁਕਾਇਆ॥**
**ਗੁਰ ਪਰਸਾਦੀ ਹਰਿ ਮਿਲੈ ਮਿਲਾਇਆ॥**

ਮੇਰੇ ਪ੍ਰਭੂ ਨੇ ਸਭਨਾਂ ਅੰਦਰ ਆਪਣਾ ਆਪ ਲੁਕਾਇਆ ਹੋਇਆ ਹੈ। ਕਿਰਪਾਲੂ ਜੋ ਗੁਰੂ ਹਨ ਉਹਨਾਂ ਦੀ ਕ੍ਰਿਪਾ ਦਾ ਮਿਲਾਇਆ ਹੋਇਆ ਹਰੀ ਮਿਲਦਾ ਹੈ।

**ਸਚਾ ਪ੍ਰਭੁ ਸਚਾ ਵਾਪਾਰਾ ਨਾਮੁ ਅਮੋਲਕੁ ਪਾਇਦਾ॥ ੧੦॥**

ਉਹ ਪ੍ਰਭੂ ਸੱਚਾ ਹੈ ਉਸ ਦਾ ਨਾਮ ਵਪਾਰ ਭੀ ਸੱਚਾ ਹੈ ਉਸ ਵਿਚ ਪ੍ਰੇਮ ਕਰਨ ਵਾਲਾ ਪੁਰਸ਼ ਅਮੋਲਕ ਨਾਮ ਨੂੰ ਪਾਉਂਦਾ ਹੈ॥ ੧੦॥

**ਇਸੁ ਕਾਇਆ ਕੀ ਕੀਮਤਿ ਕਿਨੈ ਨ ਪਾਈ॥**
**ਮੇਰੈ ਠਾਕੁਰਿ ਇਹੁ ਬਣਤ ਬਣਾਈ॥**

ਇਸ ਕਾਇਆਂ ਦੀ ਕੀਮਤ ਕਿਸੇ ਤੋਂ ਭੀ ਨਹੀਂ ਪਾਈ ਜਾਂਦੀ। ਕਿਉਂਕਿ ਇਸ ਦੀ ਖ਼ੂਬਸੂਰਤ ਬਣਤ ਮੇਰੇ ਠਾਕੁਰਿ=ਮਾਲਕ ਨੇ ਆਪ ਬਣਾਈ ਹੈ, ਵਾ:-ਵਿਰੋਧੀ ਤੱਤਾਂ ਨੂੰ ਇਕੱਤ੍ਰ ਕਰਕੇ ਇਸ ਮਨੁੱਖਾ ਦੇਹ ਦੀ ਬਣਾਵਟ ਸੋਹਣਿਆਂ ਅੰਗਾਂ ਸਹਿਤ ਬਣਾਈ ਹੈ।

**ਗੁਰਮੁਖਿ ਹੋਵੈ ਸੁ ਕਾਇਆ ਸੋਧੈ ਆਪਹਿ ਆਪੁ ਮਿਲਾਇਦਾ॥ ੧੧॥**

ਜੇਹੜਾ ਗੁਰਮੁਖ ਹੋ ਕੇ ਜਪ, ਤਪ ਆਦਿਕ ਸਾਧਨਾਂ ਦੁਆਰੇ ਇਸ ਕਾਇਆਂ ਨੂੰ ਸੋਧ ਲੈਂਦਾ ਹੈ, ਉਸ ਨੂੰ ਵਾਹਿਗੁਰੂ ਆਪ ਹੀ ਆਪਣੇ ਸਰੂਪ ਨਾਲ ਮਿਲਾ ਲੈਂਦਾ ਹੈ॥ ੧੧॥

**ਕਾਇਆ ਵਿਚਿ ਤੋਟਾ ਕਾਇਆ ਵਿਚਿ ਲਾਹਾ॥**
**ਗੁਰਮੁਖਿ ਖੋਜੇ ਵੇਪਰਵਾਹਾ॥**

ਵਿਸ਼ਿਆਂ ਦੇ ਭੋਗਣ ਕਰਕੇ ਇਸ ਕਾਇਆਂ ਵਿਚ ਤੋਟਾ=ਘਾਟਾ ਹੁੰਦਾ ਹੈ, ਨਾਮ ਸਿਮਰਨ ਵਿਚ ਜੁੜ ਜਾਣ ਕਰਕੇ ਇਸ ਕਾਇਆਂ ਵਿਚ ਲਾਭ ਪ੍ਰਾਪਤ ਹੁੰਦਾ ਹੈ। ਏਸੇ ਕਰਕੇ ਸੰਸਾਰ ਵਲੋਂ ਬੇ ਪਰਵਾਹ ਹੋ ਕੇ ਗੁਰਮੁਖ ਪੁਰਸ਼ ਬੇ-ਪਰਵਾਹ ਪਰਮਾਤਮਾ ਨੂੰ ਖੋਜਦੇ ਹਨ।

**ਗੁਰਮੁਖਿ ਵਣਜਿ ਸਦਾ ਸੁਖੁ ਪਾਏ ਸਹਜੇ ਸਹਜਿ ਮਿਲਾਇਦਾ॥ ੧੨ ॥**

ਗੁਰਮੁਖ ਗੁਰਾਂ ਦੁਆਰੇ ਨਾਮ ਦਾ ਵਣਜ ਕਰਕੇ ਸਦਾ ਸੁਖ ਪਾਉਂਦੇ ਹਨ, ਗੁਰੂ ਇਸ ਨੂੰ ਸੁਭਾਵਕ ਹੀ ਸਹਜਿ=ਗਿਆਨ ਨਾਲ ਮਿਲਾਉਂਦੇ ਹਨ॥ ੧੨ ॥

**ਸਚਾ ਮਹਲੁ ਸਚੇ ਭੰਡਾਰਾ॥ ਆਪੇ ਦੇਵੈ ਦੇਵਣਹਾਰਾ॥**

ਉਸ ਪ੍ਰਭੂ ਦਾ ਮਹਲੁ=ਸਰੂਪ ਸੱਚਾ ਹੈ, ਮਹਾਤਮਾ ਦੇ ਅੰਤਹਕਰਨ,

ਵਾ:-ਵੇਦ ਸ਼ਾਸਤ੍ਰ ਇਤਿਆਦਕ ਉਸ ਦੇ ਭੰਡਾਰੇ ਭੀ ਸੱਚੇ ਹਨ। ਉਹ ਦੇਣ ਵਾਲਾ ਪ੍ਰਭੂ ਆਪ ਹੀ ਸਾਰਿਆਂ ਨੂੰ ਦਾਨ ਦੇਂਦਾ ਹੈ।

**ਗੁਰਮੁਖਿ ਸਾਲਾਹੇ ਸੁਖਦਾਤੇ ਮਨਿ ਮੇਲੇ ਕੀਮਤਿ ਪਾਇਦਾ॥ ੧੩ ॥**

ਜੋ ਗੁਰਮੁਖ ਜਨ (ਸੁਖਦਾਤੇ) ਪ੍ਰਭੂ ਨੂੰ ਸਲਾਹੁੰਦੇ ਹਨ, ਉਹ ਮਨ ਵਿਚ ਪ੍ਰਭੂ ਦੇ ਮੇਲਾਪ ਦੀ ਕੀਮਤ ਨੂੰ ਪਾਉਂਦੇ ਹਨ, ਜਾਂ ਮਨ ਨੂੰ ਸਰੂਪ ਨਾਲ ਮੇਲ ਕੇ ਪ੍ਰਭੂ ਕੀ ਕੀਮਤਿ=ਕਦਰ ਨੂੰ ਪਾਉਂਦੇ ਹਨ॥ ੧੩ ॥

**ਕਾਇਆ ਵਿਚਿ ਵਸਤੁ ਕੀਮਤਿ ਨਹੀ ਪਾਈ॥**
**ਗੁਰਮੁਖਿ ਆਪੇ ਦੇ ਵਡਿਆਈ॥**

ਇਸ ਕਾਇਆਂ ਦੇ ਵਿਚ ਹੀ ਆਤਮ ਵਸਤੂ ਹੈ, ਜਿਸ ਦੀ ਕੀਮਤ ਗੁਰੂ ਤੋਂ ਬਿਨਾਂ ਨਹੀਂ ਪਾਈ ਜਾਂਦੀ। ਉਹ ਪ੍ਰਭੂ ਗੁਰਮੁਖਾਂ ਨੂੰ ਆਪ ਹੀ ਵਡਿਆਈ ਦੇਂਦਾ ਹੈ।

**ਜਿਸਦਾ ਹਟੁ ਸੋਈ ਵਥੁ ਜਾਣੈ ਗੁਰਮੁਖਿ ਦੇਇ ਨ ਪਛੋਤਾਇਦਾ॥ ੧੪ ॥**

ਜਿਸ ਪਰਮੇਸ਼ਰ ਦਾ ਮਨੁੱਖਾ ਸਰੀਰ ਰੂਪੀ ਹੱਟ ਬਣਾਇਆ ਹੋਇਆ ਹੈ ਓਹੀ ਪ੍ਰਭੂ ਵਥੁ=ਵਸਤੂਆਂ ਦੇਣੀਆਂ ਜਾਣਦਾ ਹੈ, ਭਾਵ ਖਾਣ ਪਾਣ ਦੀ ਖੁਰਾਕ ਦੇਂਦਾ ਹੈ, ਜਿਸ ਗੁਰਮੁਖ ਨੂੰ ਗੁਰਾਂ ਦੁਆਰੇ ਨਾਮ ਗਿਆਨ ਦੇਂਦਾ ਹੈ ਉਹ ਫੇਰ ਪਛਚਾਤਾਪ ਨਹੀਂ ਕਰਦਾ॥ ੧੪ ॥

**ਹਰਿ ਜੀਉ ਸਭ ਮਹਿ ਰਹਿਆ ਸਮਾਈ॥ ਗੁਰ ਪਰਸਾਦੀ ਪਾਇਆ ਜਾਈ॥**

ਸਾਰਿਆਂ ਜੀਵਾਂ ਵਿਚ ਹਰਿ ਜੀਉ ਸਮਾਈ ਕਰ ਰਿਹਾ ਹੈ। ਪਰ ਗੁਰਾਂ ਦੀ ਕ੍ਰਿਪਾ ਨਾਲ ਪਾਇਆ ਜਾਂਦਾ ਹੈ।

**ਆਪੇ ਮੇਲਿ ਮਿਲਾਏ ਆਪੇ ਸਬਦੇ ਸਹਜਿ ਸਮਾਇਦਾ॥ ੧੫ ॥**

ਉਹ ਪ੍ਰਭੂ ਆਪ ਹੀ ਸਤਸੰਗ ਦੇ ਮੇਲ ਵਿਚ ਜਾਂ ਗੁਰਾਂ ਦੇ ਮੇਲ ਨਾਲ ਮਿਲਾਉਂਦਾ ਹੈ, ਫੇਰ ਆਪ ਹੀ ਸ਼ਬਦ ਦੇ ਕੇ ਸਹਜਿ=ਗਿਆਨ ਵਿਚ ਸਮਾਇਦਾ=ਅਭੇਦ ਕਰਦਾ ਹੈ॥ ੧੫ ॥

[ਪੰਨਾ ੧੦੬੭]

## ਆਪੇ ਸਚਾ ਸਬਦਿ ਮਿਲਾਏ॥ ਸਬਦੇ ਵਿਚਹੁ ਭਰਮੁ ਚੁਕਾਏ॥

ਸੱਚਾ ਪ੍ਰਭੂ ਆਪ ਹੀ ਸਬਦਿ=ਗੁਰ ਉਪਦੇਸ਼ ਵਿਚ ਮਿਲਾਉਂਦਾ ਹੈ। ਫੇਰ ਗੁਰ ਉਪਦੇਸ਼ ਦੀ ਤਾਕਤ ਨਾਲ ਹਿਰਦੇ ਵਿੱਚੋਂ ਭਰਮ ਦੂਰ ਕਰ ਦੇਂਦਾ ਹੈ।

## ਨਾਨਕ ਨਾਮਿ ਮਿਲੈ ਵਡਿਆਈ ਨਾਮੇ ਹੀ ਸੁਖੁ ਪਾਇਦਾ॥੧੬॥੮॥੨੨॥

ਗੁਰੂ ਜੀ ਕਥਨ ਕਰਦੇ ਹਨ-ਨਾਮਿ=ਨਾਮੀ ਪਰਮੇਸ਼ਰ ਦੇ ਨਾਮ ਸਿਮਰਨ ਕਰਕੇ ਹੀ ਵਡਿਆਈ ਮਿਲਦੀ ਹੈ ਅਤੇ ਨਾਮ ਦੇ ਜਾਪ ਕਰਕੇ ਹੀ ਸੁਖ ਪਾਉਂਦਾ ਹੈ॥ ੧੬॥ ੮॥ ੨੨॥

## ਮਾਰੂ ਮਹਲਾ ੩॥

## ਅਗਮ ਅਗੋਚਰ ਵੇਪਰਵਾਹੇ॥ ਆਪੇ ਮਿਹਰਵਾਨ ਅਗਮ ਅਥਾਹੇ॥

ਉਹ ਬੇ-ਪਰਵਾਹ ਪ੍ਰਭੂ ਮਨ ਕਰਕੇ ਅਗਮ ਤੇ ਇੰਦ੍ਰੀਆਂ ਕਰਕੇ ਅਗੋਚਰ ਹੈ। ਉਹ ਮੇਹਰਵਾਨ ਪ੍ਰਭੂ ਆਪ ਹੀ ਅਗਮ=ਸ਼ਾਸਤ੍ਰਾਂ ਕਰਕੇ ਅਥਾਹੇ=ਬੇਅੰਤ ਹੈ, ਜਾਂ ਉਹ ਅਗਮ ਰੂਪ ਪਰਮਾਤਮਾ ਆਪ ਹੀ ਅਥਾਹ ਮੇਹਰਵਾਨ ਹੈ।

## ਅਪੜਿ ਕੋਇ ਨ ਸਕੈ ਤਿਸ ਨੋ ਗੁਰ ਸਬਦੀ ਮੇਲਾਇਆ॥ ੧॥

ਉਸ ਪ੍ਰਭੂ ਨੂੰ ਕੋਈ ਅਪੜਿ=ਪਹੁੰਚ ਨਹੀਂ ਸਕਦਾ, ਗੁਰ-ਉਪਦੇਸ਼ ਵਾਲਿਆਂ ਨੂੰ ਆਪਣੇ ਨਾਲ ਮਿਲਾਉਂਦਾ ਹੈ॥ ੧॥

## ਤੁਧੁਨੋ ਸੇਵਹਿ ਜੋ ਤੁਧੁ ਭਾਵਹਿ॥ ਗੁਰ ਕੈ ਸਬਦੇ ਸਚਿ ਸਮਾਵਹਿ॥

ਜੋ ਉਸ ਨੂੰ ਪਾਉਂਦੇ ਹਨ ਓਹੀ ਉਸ ਪ੍ਰਭੂ ਨੂੰ ਸੇਂਵਦੇ ਹਨ। ਗੁਰਾਂ ਦੇ ਉਪਦੇਸ਼ ਕਰਕੇ ਗੁਰਮੁਖ ਸੱਚ ਸਰੂਪ ਵਿਚ ਸਮਾਉਂਦੇ ਹਨ।

## ਅਨਦਿਨੁ ਗੁਣ ਰਵਹਿ ਦਿਨੁ ਰਾਤੀ ਰਸਨਾ ਹਰਿ ਰਸੁ ਭਾਇਆ॥ ੨॥

ਉਹ ਰਾਤ ਦਿਨ ਇਕ-ਰਸ ਪ੍ਰਭੂ ਦੇ ਗੁਣਾਂ ਨੂੰ ਰਵਹਿ=ਉਚਾਰਦੇ ਹਨ ਅਤੇ ਉਹਨਾਂ ਦੀ ਰਸਨਾਂ ਭੀ ਹਰੀ ਰਸ ਲੈਣਾ ਭਾਇਆ=ਚੰਗਾ ਹੈ॥ ੨॥

## ਸਬਦਿ ਮਰਹਿ ਸੇ ਮਰਣੁ ਸਵਾਰਹਿ॥
## ਹਰਿ ਕੇ ਗੁਣ ਹਿਰਦੈ ਉਰ ਧਾਰਹਿ॥

ਜੋ ਗੁਰਾਂ ਦੇ ਸ਼ਬਦ ਕਰਕੇ ਜੀਵਤ ਭਾਅ ਤੋਂ ਮਰਦੇ ਹਨ ਉਹ ਆਪਣਾ ਮਰਨਾ ਸਵਾਰ ਲੈਂਦੇ ਹਨ ਅਤੇ ਹਿਰਦੇ ਦੇ ਉਰ=ਵਿਚ ਹਰੀ ਦੇ ਗੁਣਾਂ ਨੂੰ ਧਾਰੀ ਰਖਦੇ ਹਨ।

## ਜਨਮੁ ਸਫਲੁ ਹਰਿ ਚਰਣੀ ਲਾਗੇ ਦੂਜਾ ਭਾਉ ਚੁਕਾਇਆ॥ ੩॥

ਜਿਨ੍ਹਾਂ ਨੇ ਹਰੀ ਸਰੂਪ ਗੁਰਾਂ ਦੀ ਚਰਨੀਂ ਲੱਗ ਕੇ ਦ੍ਵੈਤ ਭਾਵ ਦੂਰ ਕਰ ਦਿੱਤਾ ਹੈ, ਉਹਨਾਂ ਦਾ ਮਨੁੱਖ ਜਨਮ ਸਫਲਾ ਹੈ॥ ੩॥

## ਹਰਿ ਜੀਉ ਮੇਲੇ ਆਪਿ ਮਿਲਾਏ॥ ਗੁਰ ਕੈ ਸਬਦੇ ਆਪੁ ਗਵਾਏ॥

ਜਿਨ੍ਹਾਂ ਨੂੰ ਹਰਿ ਜੀਉ ਨੇ ਸਤਸੰਗ ਵਿਚ ਮੇਲਿਆ ਹੈ, ਉਹਨਾਂ ਨੂੰ ਆਪਣੇ ਨਾਲ ਮਿਲਾਇਆ ਹੈ। ਕਿਉਂਕਿ ਉਹਨਾਂ ਨੇ ਸਤਿਗੁਰਾਂ ਦੇ ਉਪਦੇਸ਼ ਦੁਆਰਾ ਆਪਾ ਭਾਅ ਹੰਕਾਰ ਨੂੰ ਗਵਾ ਲਿਆ ਹੈ।

## ਅਨਦਿਨੁ ਸਦਾ ਹਰਿ ਭਗਤੀ ਰਾਤੇ ਇਸੁ ਜਗ ਮਹਿ ਲਾਹਾ ਪਾਇਆ॥੪॥

ਜੋ ਰਾਤ ਦਿਨ ਸਦਾ ਹਰੀ ਦੀ ਭਗਤੀ ਵਿਚ ਰੱਤੇ ਰਹਿੰਦੇ ਹਨ, ਉਹਨਾਂ ਨੇ ਇਸ ਜਗਤ ਵਿਚ ਆਤਮ ਲਾਭ ਪਾਇਆ ਹੈ॥ ੪॥

## ਤੇਰੇ ਗੁਣ ਕਹਾ ਮੈ ਕਹਣੁ ਨ ਜਾਈ॥ ਅੰਤੁ ਨ ਪਾਰਾ ਕੀਮਤਿ ਨਹੀ ਪਾਈ॥

ਮੈਂ ਤੇਰੇ ਗੁਣ ਕਹਿੰਦਾ ਤਾਂ ਹਾਂ ਪਰ ਸਮੱਗਰ ਗੁਣ ਮੇਰੇ ਪਾਸੋਂ ਕਹੇ ਨਹੀਂ ਜਾਂਦੇ। ਆਪ ਜੀ ਦੇ ਗੁਣਾਂ ਦੇ ਪਾਰ ਉਰਵਾਰ ਦਾ ਅੰਤ ਨਹੀਂ ਆਉਂਦਾ ਇਸੀ ਤੇ ਗੁਣਾਂ ਦੀ ਕੀਮਤ ਨਹੀਂ ਪਾਈ ਜਾਂਦੀ।

*ਅਥਵਾ:-*ਮੈਂ ਆਪ ਜੀ ਦੇ ਕੇਹੜੇ ਗੁਣ ਕਹਾਂ ਮੈਥੋਂ ਕਹੇ ਨਹੀਂ ਜਾਂਦੇ। ਤੇਰੇ ਪਾਰ ਦਾ ਅੰਤ ਨਹੀਂ ਆਉਂਦਾ ਅਤੇ ਨਾ ਹੀ ਕੀਮਤ ਪਾਈ ਜਾਂਦੀ ਹੈ।

## ਆਪੇ ਦਇਆ ਕਰੇ ਸੁਖਦਾਤਾ ਗੁਣ ਮਹਿ ਗੁਣੀ ਸਮਾਇਆ॥੫॥

ਹੇ ਸੁਖਦਾਤੇ ਪ੍ਰਭੂ ! ਜਿਸ ਉਤੇ ਤੂੰ ਆਪ ਕ੍ਰਿਪਾ ਦ੍ਰਿਸ਼ਟੀ ਕਰਦਾ ਹੈਂ, ਉਹ ਗੁਣੀ ਹੋ ਕੇ ਤੇਰੇ ਗੁਣਾਂ ਵਿਚ ਸਮਾ ਜਾਂਦਾ ਹੈ, ਜਾਂ ਹਿਰਦੇ ਵਿਚ ਸ਼ੁਭ-ਗੁਣ ਧਾਰ ਕੇ ਗੁਣੀ=ਪਰਮਾਤਮਾ ਵਿਚ ਅਭੇਦ ਹੁੰਦਾ ਹੈ॥ ੫॥

## ਇਸੁ ਜਗ ਮਹਿ ਮੋਹੁ ਹੈ ਪਾਸਾਰਾ॥ ਮਨਮੁਖੁ ਅਗਿਆਨੀ ਅੰਧੁ ਅੰਧਾਰਾ॥

ਇਸ ਜਗਤ ਵਿਚ ਸਾਰੇ ਮੋਹ ਦਾ ਹੀ ਪਸਾਰਾ ਪਸਰਿਆ ਹੋਇਆ ਹੈ ਤੇ ਅੰਨ੍ਹੇ ਅਗਿਆਨੀ ਮਨਮੁਖ ਨੂੰ ਅਗਿਆਨ ਦਾ ਹਨੇਰਾ ਹੀ ਪਿਆ ਰਹਿੰਦਾ ਹੈ।

## ਧੰਧੈ ਧਾਵਤੁ ਜਨਮੁ ਗਵਾਇਆ ਬਿਨੁ ਨਾਵੈ ਦੁਖੁ ਪਾਇਆ॥੬॥

ਧੰਦਿਆਂ ਵਿਚ ਧਾਵਤੁ=ਦੌੜਦਿਆਂ ਹੀ ਉਸ ਨੇ ਮਨੁੱਖ ਜਨਮ ਨਿਸਫਲ ਗਵਾ ਲਿਆ ਹੈ, ਨਾਮ ਸਿਮਰਨ ਤੋਂ ਬਿਨਾਂ ਦੁੱਖ ਹੀ ਪਾਇਆ ਹੈ॥ ੬॥

## ਕਰਮੁ ਹੋਵੈ ਤਾ ਸਤਿਗੁਰੁ ਪਾਏ॥ ਹਉਮੈ ਮੈਲੁ ਸਬਦਿ ਜਲਾਏ॥

ਚੰਗੇ ਕਰਮ ਹੋਣ ਤਾਂ ਹੀ ਸਤਿਗੁਰਾਂ ਨੂੰ ਪਾਉਂਦਾ ਹੈ ਅਤੇ ਉਹਨਾਂ ਦੇ ਉਪਦੇਸ਼ ਨਾਲ ਹਉਮੈ ਰੂਪੀ ਮੈਲ ਨੂੰ ਜਲਾਏ=ਸਾੜ ਲੈਂਦਾ ਹੈ।

## ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥੭॥

ਮਨ ਦੇ ਸ਼ੁਧ ਹੋਣ 'ਤੇ ਜਦ ਰਤਨ ਰੂਪ ਗਿਆਨ ਦਾ ਚਾਨਣ ਹੋਇਆ ਤਾਂ ਅਗਿਆਨ ਰੂਪ ਹਨੇਰੇ ਨੂੰ ਗੁਆਉਣਾ ਕੀਤਾ।

## ਤੇਰੇ ਨਾਮ ਅਨੇਕ ਕੀਮਤਿ ਨਹੀ ਪਾਈ॥ ਸਚੁ ਨਾਮੁ ਹਰਿ ਹਿਰਦੈ ਵਸਾਈ॥

ਹੇ ਹਰੀ ! ਤੇਰੇ ਬੇਅੰਤ ਨਾਮ ਹਨ ਜਿਨ੍ਹਾਂ ਨਾਮਾਂ ਦੀ ਕੀਮਤ ਨਹੀਂ ਪਾਈ ਜਾਂਦੀ। ਹੇ ਹਰੀ ! ਅਸਾਂ ਨੇ ਹਿਰਦੇ ਵਿਚ ਆਪ ਜੀ ਦੇ ਸੱਚੇ ਨਾਮ ਦੀ ਪ੍ਰੀਤੀ ਵਸਾਈ ਹੈ।

**ਕੀਮਤਿ ਕਉਣੁ ਕਰੇ ਪ੍ਰਭ ਤੇਰੀ ਤੂ ਆਪੇ ਸਹਜਿ ਸਮਾਇਆ॥ ੮॥**

ਹੇ ਪ੍ਰਭੂ ! ਆਪ ਜੀ ਦੀ ਕੀਮਤ ਕੌਣ ਕਰ ਸਕਦਾ ਹੈ, ਤੂੰ ਆਪ ਹੀ ਸਾਰਿਆਂ ਵਿਚ ਸਹਜਿ=ਸੁਭਾਵਕ ਸਮਾਇਆ ਹੋਇਆ ਹੈਂ॥ ੮॥

**ਨਾਮੁ ਅਮੋਲਕੁ ਅਗਮ ਅਪਾਰਾ॥ ਨਾ ਕੋ ਹੋਆ ਤੋਲਣਹਾਰਾ॥**

ਹੇ ਅਗਮ ਅਪਾਰ ਪ੍ਰਭੂ ! ਆਪ ਜੀ ਦਾ ਨਾਮ ਅਮੋਲਕ ਹੈ। ਉਸ ਨੂੰ ਕੋਈ ਭੀ ਤੋਲਣ ਵਾਲਾ ਨਹੀਂ ਹੋਇਆ।

**ਆਪੇ ਤੋਲੇ ਤੋਲਿ ਤੋਲਾਏ ਗੁਰ ਸਬਦੀ ਮੇਲਿ ਤੋਲਾਇਆ॥ ੯॥**

ਜਿਨ੍ਹਾਂ ਨੂੰ ਗੁਰ ਸ਼ਬਦੀਆਂ ਨਾਲ ਮੇਲ ਕੇ ਪਰਮੇਸ਼ਰ ਆਪ ਤੋਲਿ ਤੋਲਾਏ=ਵਿਚਾਰ ਵਿਚਰਾਉਂਦਾ ਹੈ, ਉਹ ਪੁਰਸ਼ ਤੋਲੇ=ਵਿਚਾਰ ਕਰਦੇ ਇਸ ਤਰ੍ਹਾਂ ਨਿਸਚੇ ਕਰਦੇ ਹਨ ਕਿ ਉਹ ਪਰਮੇਸ਼ਰ ਸਾਰਿਆਂ ਵਿਚ ਤੋਲਾਇਆ= ਤੁਲ (ਇਕ ਸਮਾਨ) ਆ ਰਿਹਾ ਹੈ॥ ੯॥

**ਸੇਵਕ ਸੇਵਹਿ ਕਰਹਿ ਅਰਦਾਸਿ॥ ਤੂ ਆਪੇ ਮੇਲਿ ਬਹਾਲਹਿ ਪਾਸਿ॥**

ਜੋ ਸੇਵਕ ਹੋ ਕੇ ਸੇਵਾ ਕਰਦੇ ਹਨ ਤੇ ਅਰਦਾਸਿ=ਬੇਨਤੀਆਂ ਕਰਦੇ ਹਨ। ਤੂੰ ਆਪੇ ਉਹਨਾਂ ਨੂੰ ਆਪਣੇ ਪਾਸ ਬਿਠਾ ਕੇ ਮੇਲ ਲੈਂਦਾ ਹੈਂ।

**ਸਭਨਾ ਜੀਆ ਕਾ ਸੁਖਦਾਤਾ ਪੂਰੈ ਕਰਮਿ ਧਿਆਇਆ॥ ੧੦॥**

ਤੂੰ ਸਾਰਿਆਂ ਜੀਵਾਂ ਨੂੰ ਸੁਖਾਂ ਦਾ ਦਾਤਾ ਹੈਂ ਅਤੇ ਪੂਰਿਆਂ ਕਰਮਾਂ ਵਾਲਿਆਂ ਨੇ ਆਪ ਜੀ ਨੂੰ ਧਿਆਉਣਾ ਕੀਤਾ ਹੈ॥ ੧੦॥

**ਜਤੁ ਸਤੁ ਸੰਜਮੁ ਜਿ ਸਚੁ ਕਮਾਵੈ॥**
**ਇਹੁ ਮਨੁ ਨਿਰਮਲੁ ਜਿ ਹਰਿ ਗੁਣ ਗਾਵੈ॥**

ਜੇਕਰ ਸੱਚ ਨਾਮ ਨੂੰ ਕਮਾਉਣਾ ਕਰੇ ਤਾਂ ਜਤ, ਸਤ, ਸੰਜਮ ਆਦਿਕ ਸਾਧਨ ਕੀਤੇ ਹੋਏ ਸਫਲ ਹੁੰਦੇ ਹਨ। ਏਹ ਮੈਲਾ ਮਨ ਤਾਂ ਹੀ ਨਿਰਮਲ ਹੁੰਦਾ ਹੈ ਜੇਕਰ ਹਰੀ ਦੇ ਗੁਣਾਂ ਨੂੰ ਗਾਉਣਾ ਕਰੇ।

**ਇਸੁ ਬਿਖੁ ਮਹਿ ਅੰਮ੍ਰਿਤੁ ਪਰਾਪਤਿ ਹੋਵੈ ਹਰਿ ਜੀਉ ਮੇਰੇ ਭਾਇਆ॥ ੧੧॥**

ਇਸ ਵਿਹੁ ਰੂਪ ਸੰਸਾਰ ਵਿਚ ਆਤਮਕ ਅਨੰਦ ਰੂਪ ਅੰਮ੍ਰਿਤ ਉਸ ਨੂੰ ਪ੍ਰਾਪਤ ਹੁੰਦਾ ਹੈ, ਜੇਹੜਾ ਮਨੁੱਖ ਮੇਰੇ ਹਰਿ ਜੀਉ ਨੂੰ ਭਾਉਂਦਾ ਹੈ॥ ੧੧॥

**ਜਿਸ ਨੋ ਬੁਝਾਏ ਸੋਈ ਬੂਝੈ॥ ਹਰਿ ਗੁਣ ਗਾਵੈ ਅੰਦਰੁ ਸੂਝੈ॥**

ਜਿਸ ਨੂੰ ਬੁਝਾਏ=ਸਮਝਾਉਂਦਾ ਹੈ ਓਹੀ ਪੁਰਸ਼ ਸਮਝਦਾ ਹੈ। ਜਿਸ ਦੇ ਅੰਦਰ ਸੂਝੈ=ਗਿਆਤ ਹੈ ਓਹੀ ਹਰੀ ਦੇ ਗੁਣਾਂ ਨੂੰ ਗਾਉਂਦਾ ਹੈ।

**ਹਉਮੈ ਮੇਰਾ ਠਾਕਿ ਰਹਾਏ ਸਹਜੇ ਹੀ ਸਚੁ ਪਾਇਆ॥ ੧੨॥**

ਜਿਸ ਨੇ ਹੰਗਤਾ ਮਮਤਾ, ਮੇਰ ਤੇਰ ਨੂੰ ਠਾਕਿ ਰਹਾਏ=ਰੋਕ ਰਖਿਆ ਹੈ, ਉਸ ਨੇ ਸਹਜੇ=ਸੁਭਾਵਕ ਹੀ

ਸੱਚ ਸਰੂਪ ਨੂੰ, ਵਾ:-ਸਚੁ=ਸੁਖ ਨੂੰ ਪਾ ਲਿਆ ਹੈ॥ ੧੨ ॥

**ਬਿਨੁ ਕਰਮਾ ਹੋਰ ਫਿਰੈ ਘਨੇਰੀ॥ ਮਰਿ ਮਰਿ ਜੰਮੈ ਚੁਕੈ ਨ ਫੇਰੀ॥**

ਚੰਗਿਆਂ ਕਰਮਾਂ ਤੋਂ ਬਿਨਾਂ ਹੋਰ ਘਨੇਰੀ=ਬੜੀ ਦੁਨੀਆਂ ਧੱਕੇ ਖਾਂਦੀ ਫਿਰਦੀ ਹੈ, ਮੁੜ-ਮੁੜ ਕੇ ਮਰਦੀ ਜੰਮਦੀ ਹੈ, ਚੁਰਾਸੀ ਦੀ ਫੇਰੀ ਦੂਰ ਨਹੀਂ ਹੁੰਦੀ।

**ਬਿਖੁ ਕਾ ਰਾਤਾ ਬਿਖੁ ਕਮਾਵੈ ਸੁਖੁ ਨ ਕਬਹੂ ਪਾਇਆ॥ ੧੩ ॥**

ਪਿਛਲੇ ਜਨਮ ਵਿਚ ਭੀ ਵਿਸ਼ਿਆਂ ਵਿਚ ਰੱਤਾ ਹੋਇਆ ਸੀ, ਹੁਣ ਭੀ ਵਿਸ਼ਿਆਂ ਨੂੰ ਕਮਾਵੈ=ਭੋਗਦਾ ਹੈ, ਇਸ ਲਈ ਉਸ ਨੇ ਕਦੇ ਵੀ ਸੁਖ ਨਹੀਂ ਪਾਇਆ॥ ੧੩ ॥

**ਬਹੁਤੇ ਭੇਖ ਕਰੇ ਭੇਖਧਾਰੀ॥ ਬਿਨੁ ਸਬਦੈ ਹਉਮੈ ਕਿਨੈ ਨ ਮਾਰੀ॥**

ਇਹ ਭੇਖਧਾਰੀ ਜੀਵ ਭੇਖ ਧਾਰੀ=ਨਟਾਂ ਵਾਂਗ ਬਹੁਤੇ ਭੇਖ ਧਾਰਨ ਕਰਦਾ ਹੈ। ਗੁਰ-ਉਪਦੇਸ਼ ਤੋਂ ਬਿਨਾਂ ਹੰਗਤਾ ਮਮਤਾ ਕਿਸੀ ਨੇ ਭੀ ਨਹੀਂ ਮਾਰਨਾ ਕੀਤੀ।

**ਜੀਵਤੁ ਮਰੈ ਤਾ ਮੁਕਤਿ ਪਾਏ ਸਚੈ ਨਾਇ ਸਮਾਇਆ॥ ੧੪ ॥**

ਜਾਂ ਜੀਵਤ ਭਾਅ ਤੋਂ ਮਰ ਕੇ ਸੱਚੇ ਨਾਮ ਸਿਮਰਨ ਵਿਚ ਸਮਾਉਣਾ ਕਰੇ ਤਾਂ ਇਹ ਜੀਵ ਮੁਕਤੀ ਨੂੰ ਪਾਉਂਦਾ ਹੈ॥ ੧੪ ॥

**ਅਗਿਆਨੁ ਤ੍ਰਿਸਨਾ ਇਸੁ ਤਨਹਿ ਜਲਾਏ॥**
**ਤਿਸ ਦੀ ਬੂਝੈ ਜਿ ਗੁਰ ਸਬਦੁ ਕਮਾਏ॥**

ਅਗਿਆਨ ਕਰਕੇ ਮਾਇਆ ਦੀ ਤ੍ਰਿਸ਼ਨਾ ਰੂਪ ਅੱਗ ਇਸ ਸਰੀਰ ਨੂੰ ਜਲਾਏ=ਸਾੜ ਰਹੀ ਹੈ। ਉਸ ਪੁਰਸ਼ ਦੇ ਅੰਦਰੋਂ ਤ੍ਰਿਸ਼ਨਾ ਦੀ ਅੱਗ ਬੁਝਦੀ ਹੈ ਜੇਹੜਾ ਗੁਰ ਉਪਦੇਸ਼ ਨੂੰ ਕਮਾਉਂਦਾ ਹੈ।

[ਪੰਨਾ ੧੦੬੮]

**ਤਨੁ ਮਨੁ ਸੀਤਲੁ ਕ੍ਰੋਧੁ ਨਿਵਾਰੇ ਹਉਮੈ ਮਾਰਿ ਸਮਾਇਆ॥ ੧੫ ॥**

ਕਰੋਧ ਨੂੰ ਨਵਿਰਤ ਕਰੇ ਤਾਂ ਹੀ ਤਨ, ਮਨ ਸੀਤਲ ਹੁੰਦਾ ਹੈ, ਜਿਸ ਨੇ ਹਉਮੈ ਨੂੰ ਮਾਰਿਆ ਹੈ ਉਹ ਪਰਮੇਸ਼ਰ ਵਿਚ ਅਭੇਦ ਹੋਇਆ ਹੈ॥ ੧੫ ॥

**ਸਚਾ ਸਾਹਿਬੁ ਸਚੀ ਵਡਿਆਈ॥ ਗੁਰ ਪਰਸਾਦੀ ਵਿਰਲੈ ਪਾਈ॥**

ਉਹ ਸਾਹਿਬ ਪਰਮਾਤਮਾ ਸੱਚਾ ਹੈ ਉਸ ਦੀ ਵਡਿਆਈ ਵੀ ਸੱਚੀ ਹੈ। ਗੁਰੂ ਦੀ ਕ੍ਰਿਪਾ ਨਾਲ ਕਿਸੇ ਵਿਰਲੇ ਨੇ ਉਸ ਦੀ ਪ੍ਰਾਪਤੀ ਜਾਂ ਵਡਿਆਈ ਪਾਈ ਹੈ।

**ਨਾਨਕੁ ਏਕ ਕਹੈ ਬੇਨੰਤੀ ਨਾਮੇ ਨਾਮਿ ਸਮਾਇਆ॥ ੧੬ ॥ ੧ ॥ ੨੩ ॥**

ਗੁਰੂ ਜੀ ਕਥਨ ਕਰਦੇ ਹਨ-ਇਕ ਪ੍ਰਭੂ ਅੱਗੇ ਬੇਨਤੀਆਂ ਕਰੇ ਕਿ ਮੈਂਨੇ ਜਪ, ਤਪ, ਸੰਜਮ ਆਦਿਕ ਕੋਈ ਸਾਧਨ ਨਹੀਂ ਕੀਤਾ।

*ਯਥਾ:*-''ਜਪੁ ਤਪੁ ਸੰਜਮੁ ਧਰਮੁ ਨ ਕਮਾਇਆ॥ ਸੇਵਾ ਸਾਧ ਨ ਜਾਨਿਆ ਹਰਿ ਰਾਇਆ॥''

ਅਤੇ-ਨਾਮ ਨੂੰ ਜਪੇ ਤਾਂ ਨਾਮਿ=ਨਾਮੀ ਪਰਮਾਤਮਾ ਵਿਚ ਅਭੇਦ ਹੁੰਦਾ ਹੈ॥ ੧੬ ॥ ੧ ॥ ੨੩ ॥

## ਮਾਰੂ ਮਹਲਾ ੩ ॥

**ਨਦਰੀ ਭਗਤਾ ਲੈਹੁ ਮਿਲਾਏ॥ ਭਗਤ ਸਲਾਹਨਿ ਸਦਾ ਲਿਵ ਲਾਏ॥**

ਹੇ ਨਦਰੀ=ਪਰਮਾਤਮਾ ! ਤੁਸੀਂ ਆਪ ਹੀ ਉਹਨਾਂ ਭਗਤਾਂ ਨੂੰ ਆਪਣੇ ਨਾਲ ਮਿਲਾ ਲੈਂਦੇ ਹੋ। ਜੋ ਭਗਤ ਸਦਾ ਹੀ ਲਿਵ ਲਗਾ ਕੇ ਆਪ ਜੀ ਨੂੰ ਸਲਾਹੁੰਦੇ ਹਨ।

**ਤਉ ਸਰਣਾਈ ਉਬਰਹਿ ਕਰਤੇ ਆਪੇ ਮੇਲਿ ਮਿਲਾਇਆ॥ ੧ ॥**

ਹੇ ਕਰਤੇ ਪੁਰਖ ! ਤੇਰੀ ਸ਼ਰਨ ਆਉਣ ਵਾਲੇ ਤਰ ਗਏ ਹਨ, ਪਰ ਤੇਰੀ ਸ਼ਰਨ ਵਿਚ ਉਹ ਪੁਰਸ਼ ਆਉਂਦੇ ਹਨ, ਜਿਨ੍ਹਾਂ ਨੂੰ ਤੂੰ ਆਪ ਹੀ ਸਤਸੰਗ ਦੇ ਮੇਲ ਵਿਚ ਮਿਲਾਇਆ ਹੈ॥ ੧ ॥

**ਪੂਰੈ ਸਬਦਿ ਭਗਤਿ ਸੁਹਾਈ॥ ਅੰਤਰਿ ਸੁਖੁ ਤੇਰੈ ਮਨਿ ਭਾਈ॥**

ਪੂਰਿਆਂ ਗੁਰਾਂ ਦੇ ਉਪਦੇਸ਼ ਕਰਕੇ ਹੀ ਸ਼ੋਭਨੀਕ ਭਗਤੀ ਪ੍ਰਾਪਤ ਹੁੰਦੀ ਹੈ, ਜਾਂ ਭਗਤੀ ਸ਼ੋਭਦੀ ਹੈ। ਭਗਤੀ ਕਰਕੇ ਹੀ ਅੰਦਰ ਸੁਖ ਹੁੰਦਾ ਹੈ, ਹੇ ਪਰਮੇਸ਼ਰ ! ਤੇਰੇ ਮਨ ਵਿਚ ਭਗਤੀ ਕਰਨੀ ਹੀ ਭਾਉਂਦੀ ਹੈ।

**ਮਨੁ ਤਨੁ ਸਚੀ ਭਗਤੀ ਰਾਤਾ ਸਚੇ ਸਿਉ ਚਿਤੁ ਲਾਇਆ॥ ੨ ॥**

ਜਿਸ ਦਾ ਮਨ, ਤਨ ਸੱਚੀ ਭਗਤੀ ਕਰਨ ਵਿਚ ਰੱਤਾ ਰਹਿੰਦਾ ਹੈ, ਓਸੇ ਨੇ ਸੱਚੇ ਪ੍ਰਭੂ ਨਾਲ ਚਿਤ ਬਿਰਤੀ ਨੂੰ ਲਗਾਇਆ ਹੈ॥ ੨ ॥

**ਹਉਮੈ ਵਿਚਿ ਸਦ ਜਲੈ ਸਰੀਰਾ॥ ਕਰਮੁ ਹੋਵੈ ਭੇਟੇ ਗੁਰੁ ਪੂਰਾ॥**

ਭਗਤੀ ਹੀਣ ਪੁਰਸ਼ ਦਾ ਸਰੀਰ ਸਦਾ ਹੀ ਹੰਗਤਾ ਮਮਤਾ ਵਿਚ ਸੜਦਾ ਰਹਿੰਦਾ ਹੈ। ਪੂਰਬਲਾ ਕਰਮ ਚੰਗਾ ਹੋਵੇ ਤਾਂ ਹੀ ਪੂਰਾ ਗੁਰੂ ਭੇਟੇ=ਮਿਲਦਾ ਹੈ।

**ਅੰਤਰਿ ਅਗਿਆਨੁ ਸਬਦਿ ਬੁਝਾਏ ਸਤਿਗੁਰ ਤੇ ਸੁਖੁ ਪਾਇਆ॥ ੩ ॥**

*ਅੰਨਵੇਂ:*-ਸਤਿਗੁਰਾਂ ਦੇ ਸ਼ਬਦ ਦੁਆਰਾ ਜਿਸ ਨੇ ਹਿਰਦੇ ਅੰਦਰੋਂ ਅਗਿਆਨ ਨੂੰ ਬੁਝਾਏ=ਨਵਿਰਤ ਕੀਤਾ ਹੈ ਤੇ=ਉਸ ਪੁਰਸ਼ ਨੇ ਸੁਖ ਪਾਇਆ ਹੈ॥ ੩ ॥

**ਮਨਮੁਖੁ ਅੰਧਾ ਅੰਧੁ ਕਮਾਏ॥ ਬਹੁ ਸੰਕਟ ਜੋਨੀ ਭਰਮਾਏ॥**

ਅੰਨ੍ਹਾਂ ਅਗਿਆਨੀ ਮਨਮੁਖ ਅੰਨ੍ਹਿਆਂ ਕਰਮਾਂ ਨੂੰ ਕਮਾਉਂਦਾ ਹੈ। ਇਸ ਲਈ ਬਹੁਤੀਆਂ ਜੂਨੀਆਂ ਵਿਚ ਭਉਂਦਾ ਹੋਇਆ ਬੇਅੰਤ ਸੰਕਟ=ਦੁੱਖ ਭੋਗਦਾ ਹੈ।

**ਜਮ ਕਾ ਜੇਵੜਾ ਕਦੇ ਨ ਕਾਟੈ ਅੰਤੇ ਬਹੁ ਦੁਖੁ ਪਾਇਆ॥ ੪ ॥**

ਜਮਾਂ ਦਾ ਜੇਵੜਾ=ਰੱਸਾ (ਫਾਹ) ਉਸ ਦੇ ਗਲੋਂ ਕਦੇ ਭੀ ਟੁੱਟਦਾ ਨਹੀਂ, ਇਸ ਲਈ ਅੰਤ ਵੇਲੇ ਬਹੁਤ ਹੀ ਦੁੱਖ ਪਾਉਂਦਾ ਹੈ॥ ੪ ॥

**ਆਵਣ ਜਾਣਾ ਸਬਦਿ ਨਿਵਾਰੇ॥ ਸਚੁ ਨਾਮੁ ਰਖੈ ਉਰ ਧਾਰੇ॥**

ਗੁਰ ਉਪਦੇਸ਼ ਦੁਆਰਾ ਸੱਚ ਨਾਮ ਨੂੰ ਹਿਰਦੇ ਵਿਚ ਧਾਰਨ ਕਰ ਰਖੇ ਤਾਂ ਆਵਣ ਜਾਣ=ਜੰਮਣਾ ਮਰਨਾ

ਨਵਿਰਤ ਹੋ ਜਾਂਦਾ ਹੈ।

**ਗੁਰ ਕੈ ਸਬਦਿ ਮਰੈ ਮਨੁ ਮਾਰੇ ਹਉਮੈ ਜਾਇ ਸਮਾਇਆ॥ ੫॥**

ਗੁਰਾਂ ਦੇ ਉਪਦੇਸ਼ ਦੁਆਰਾ ਮਨ ਨੂੰ ਮਾਰੇ ਤਾਂ ਹੀ ਮਨ ਮਰਦਾ ਹੈ,

*ਵਾ:*-ਤਾਂ ਹੀ ਜੀਵਤ ਭਾਅ ਤੋਂ ਮਰਦਾ ਹੈ। *ਅਥਵਾ:*-ਗੁਰਾਂ ਦੇ ਸ਼ਬਦ ਦੁਆਰਾ ਮਨ ਨੂੰ ਮਾਰੇ ਤਾਂ ਹਉਮੈ ਮਰੈ=ਮਰ ਜਾਂਦੀ ਹੈ, ਹਉਮੈ ਦੇ ਮਰਨ ਕਰਕੇ ਪ੍ਰਭੂ ਵਿਚ ਅਭੇਦ ਹੋ ਜਾਂਦਾ ਹੈ॥ ੫॥

**ਆਵਣ ਜਾਣੈ ਪਰਜ ਵਿਗੋਈ॥ ਬਿਨੁ ਸਤਿਗੁਰ ਥਿਰੁ ਕੋਇ ਨ ਹੋਈ॥**

ਇਸ ਆਵਣ ਜਾਣੈ=ਜਨਮ ਮਰਨ ਨੇ ਸਾਰੀ ਪਰਜਾ ਖਰਾਬ ਕਰ ਦਿੱਤੀ ਹੈ। ਸਤਿਗੁਰਾਂ ਦੀ ਕ੍ਰਿਪਾ ਤੋਂ ਬਿਨਾਂ ਕੋਈ ਭੀ ਸਥਿਰ ਨਹੀਂ ਹੁੰਦਾ।

**ਅੰਤਰਿ ਜੋਤਿ ਸਬਦਿ ਸੁਖੁ ਵਸਿਆ ਜੋਤੀ ਜੋਤਿ ਮਿਲਾਇਆ॥ ੬॥**

ਸਬਦਿ=ਬ੍ਰਹਮ ਜੋਤੀ ਨੂੰ ਹਿਰਦੇ ਅੰਦਰ ਜਾਣਿਆ ਤਾ ਸੁਖ ਵਿਚ ਵਸਿਆ।

*ਅਥਵਾ:*-ਗੁਰਾਂ ਦੇ ਸ਼ਬਦ ਦੁਆਰਾ ਸੁਖ ਸਰੂਪ ਜੋਤੀ ਪਰਮਾਤਮਾ ਅੰਦਰ ਵਸਿਆ ਤਾਂ ਜੋਤੀ=ਪਰਮਾਤਮਾ ਨੇ ਉਸ ਨੂੰ ਆਪਣੀ ਜੋਤ ਵਿਚ ਮਿਲਾ ਲਿਆ॥ ੬॥

**ਪੰਚ ਦੂਤ ਚਿਤਵਹਿ ਵਿਕਾਰਾ॥ ਮਾਇਆ ਮੋਹ ਕਾ ਏਹੁ ਪਸਾਰਾ॥**

ਪੰਜ (ਕਾਮ ਆਦਿਕ) ਦੂਤਾਂ ਕਰਕੇ ਏਹ ਜੀਵ ਵਿਸ਼ੇ ਵਿਕਾਰਾਂ ਨੂੰ ਹੀ ਚਿਤਵਦਾ ਹੈ। ਮਾਇਆ ਦੇ ਮੋਹ ਦਾ ਹੀ ਇਹ ਸਾਰਾ ਸੰਸਾਰ ਪਸਾਰਾ ਪਸਰਿਆ ਹੋਇਆ ਹੈ।

**ਸਤਿਗੁਰੁ ਸੇਵੇ ਤਾ ਮੁਕਤੁ ਹੋਵੈ ਪੰਚ ਦੂਤ ਵਸਿ ਆਇਆ॥ ੭॥**

ਸਤਿਗੁਰਾਂ ਦੀ ਸੇਵਾ ਕਰੇ ਤਾਂ ਕਾਮ ਕਰੋਧ ਆਦਿਕ ਪੰਜ ਦੂਤ ਵਸ ਵਿਚ ਆਉਂਦੇ ਹਨ, ਪੁਨਾ ਇਹ ਜੀਵ ਮੁਕਤ ਰੂਪ ਹੁੰਦਾ ਹੈ॥ ੭॥

**ਬਾਝੁ ਗੁਰੂ ਹੈ ਮੋਹੁ ਗੁਬਾਰਾ॥ ਫਿਰਿ ਫਿਰਿ ਡੁਬੈ ਵਾਰੋ ਵਾਰਾ॥**

ਗੁਰੂ ਤੋਂ ਬਿਨਾਂ ਮੋਹ ਰੂਪ ਗੁਬਾਰਾ=ਹਨੇਰਾ ਬਹੁਤ ਹੋ ਰਿਹਾ ਹੈ। ਏਸੇ ਕਰਕੇ ਜੀਵ ਮੁੜ-ਮੁੜ ਕੇ ਵਾਰੰ-ਵਾਰ ਸੰਸਾਰ-ਸਮੁੰਦਰ ਵਿਚ ਡੁੱਬਦਾ ਹੈ।

**ਸਤਿਗੁਰ ਭੇਟੇ ਸਚੁ ਦ੍ਰਿੜਾਏ ਸਚੁ ਨਾਮੁ ਮਨਿ ਭਾਇਆ॥ ੮॥**

ਜਿਸ ਨੂੰ ਪੂਰੇ ਸਤਿਗੁਰੂ ਮਿਲ ਕੇ ਸੱਚ ਨਾਮ ਦ੍ਰਿੜ ਕਰਵਾਉਂਦੇ ਹਨ, ਓਸੇ ਦੇ ਮਨ ਵਿਚ ਸੱਚਾ ਨਾਮ ਭਾਇਆ=ਚੰਗਾ ਲਗਾ ਹੈ॥ ੮॥

**ਸਾਚਾ ਦਰੁ ਸਾਚਾ ਦਰਵਾਰਾ॥ ਸਚੇ ਸੇਵਹਿ ਸਬਦਿ ਪਿਆਰਾ॥**

ਪਰਮੇਸ਼ਰ ਦਾ ਸਤਸੰਗ ਦਰੁ=ਦਰਵਾਜ਼ਾ ਸੱਚਾ ਹੈ, ਉਹ ਦਰਬਾਰ ਵਾਲਾ ਪਰਮੇਸ਼ਰ ਆਪ ਭੀ ਸੱਚਾ ਹੈ,

*ਵਾ:*-ਉਸ ਦਾ ਸਰੂਪ ਦਰਬਾਰ ਸੱਚਾ ਹੈ। ਜਿਨ੍ਹਾਂ ਨੂੰ ਗੁਰ ਉਪਦੇਸ਼ ਪਿਆਰਾ ਲਗਾ ਹੈ ਓਹੀ ਸੱਚੇ ਪ੍ਰਭੂ ਨੂੰ ਸੇਂਵਦੇ ਹਨ।

## ਸਚੀ ਧੁਨਿ ਸਚੇ ਗੁਣ ਗਾਵਾ ਸਚੇ ਮਾਹਿ ਸਮਾਇਆ ॥ ੯ ॥

ਜਿਸ ਨੇ ਸੱਚੀ ਗੁਰ ਉਪਦੇਸ਼ ਧੁਨਿ=ਬਾਣੀ ਦੁਆਰੇ ਸੱਚੇ ਗੁਣ ਗਾਉਣਾ ਕੀਤੇ ਹਨ, ਉਹ ਸੱਚੇ ਪ੍ਰਭੂ ਵਿਚ ਸਮਾਇਆ=ਅਭੇਦ ਹੋ ਜਾਂਦਾ ਹੈ॥ ੯ ॥

## ਘਰੈ ਅੰਦਰਿ ਕੋ ਘਰੁ ਪਾਏ ॥ ਗੁਰ ਕੈ ਸਬਦੇ ਸਹਜਿ ਸੁਭਾਏ ॥

ਗੁਰਾਂ ਦੇ ਉਪਦੇਸ਼ ਦੁਆਰਾ ਜਿਸ ਦਾ ਸਹਜਿ ਸੁਭਾਏ=ਸ਼ਾਂਤੀ ਸੁਭਾਅ ਹੋਇਆ ਹੈ, ਉਹ ਕੋਈ ਵਿਰਲਾ ਹੀ ਸਰੀਰ ਘਰ ਦੇ ਅੰਦਰ ਸਰੂਪ-ਘਰ ਨੂੰ ਪਾਉਂਦਾ ਹੈ।

## ਓਥੈ ਸੋਗੁ ਵਿਜੋਗੁ ਨ ਵਿਆਪੈ ਸਹਜੇ ਸਹਜਿ ਸਮਾਇਆ ॥ ੧੦ ॥

ਜੋ ਪੁਰਸ਼ ਸਹਜੇ=ਸੁਭਾਵਕ ਹੀ ਸਹਜਿ=ਆਤਮ ਪਦ ਵਿਚ ਸਮਾਇਆ ਹੈ, ਓਥੇ ਕੋਈ ਭੀ ਪਦਾਰਥਾਂ ਦਾ ਵਿਜੋਗੁ ਜਨ ਸੋਗ ਨਹੀਂ ਵਿਆਪਦਾ।

## ਦੂਜੈ ਭਾਇ ਦੁਸਟਾ ਕਾ ਵਾਸਾ ॥ ਭਉਦੇ ਫਿਰਹਿ ਬਹੁ ਮੋਹ ਪਿਆਸਾ ॥

ਦੁਸਟਾ=ਬੁਰਿਆਂ ਪੁਰਸ਼ਾਂ ਦਾ ਦ੍ਵੈਤ ਭਾਵ ਵਿਚ ਨਿਵਾਸ ਹੁੰਦਾ ਹੈ। ਇਸ ਲਈ ਉਹ ਸਬੰਧੀਆਂ ਦੇ ਮੋਹ ਤੇ ਪਦਾਰਥਾਂ ਦੀ ਪਿਆਸ ਕਰਕੇ ਬਹੁਤ ਹੀ ਭਟਕਦੇ ਫਿਰਦੇ ਰਹਿੰਦੇ ਹਨ।

## ਕੁਸੰਗਤਿ ਬਹਹਿ ਸਦਾ ਦੁਖੁ ਪਾਵਹਿ ਦੁਖੋ ਦੁਖੁ ਕਮਾਇਆ ॥ ੧੧ ॥

ਜੋ ਕੁਸੰਗਤਿ=ਬੁਰੀ ਸੰਗਤ ਵਿਚ ਬਹਿੰਦੇ ਹਨ ਉਹ ਸਦਾ ਦੁੱਖ ਪਾਉਂਦੇ ਹਨ, ਜਿਨ੍ਹਾਂ ਨੇ ਦੁਖਦਾਇਕ ਮੰਦ ਕਰਮਾਂ ਨੂੰ ਕਮਾਇਆ ਹੈ, ਉਹਨਾਂ ਨੂੰ ਸਦਾ ਦੁੱਖ ਹੁੰਦਾ ਹੈ।

## ਸਤਿਗੁਰ ਬਾਝਹੁ ਸੰਗਤਿ ਨ ਹੋਈ ॥ ਬਿਨੁ ਸਬਦੇ ਪਾਰੁ ਨ ਪਾਏ ਕੋਈ ॥

ਸਤਿਗੁਰਾਂ ਤੋਂ ਬਿਨਾਂ (ਸੰਗਤਿ) ਸੰ+ਗਤਿ=ਭਲੀ ਪ੍ਰਕਾਰ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ। ਗੁਰ ਉਪਦੇਸ਼ ਤੋਂ ਬਿਨਾਂ ਕੋਈ ਭੀ ਸੰਸਾਰ ਸਮੁੰਦਰ ਤੋਂ ਪਾਰ ਹੋਣਾ ਨਹੀਂ ਪਾਉਂਦਾ।

## ਸਹਜੇ ਗੁਣ ਰਵਹਿ ਦਿਨੁ ਰਾਤੀ ਜੋਤੀ ਜੋਤਿ ਮਿਲਾਇਆ ॥ ੧੨ ॥

ਜੋ ਦਿਨ ਰਾਤ ਸੁਭਾਵਕ ਜਸ ਰੂਪ ਗੁਣਾਂ ਨੂੰ ਰਵਹਿ=ਉਚਾਰਦਾ ਹੈ, ਉਹਨਾਂ ਦੀ ਜੋਤਿ=ਆਤਮਾ ਨੂੰ ਜੋਤੀ =ਪਰਮਾਤਮਾ ਆਪਣੇ ਨਾਲ ਮਿਲਾ ਲੈਂਦਾ ਹੈ॥ ੧੨ ॥

## ਕਾਇਆ ਬਿਰਖੁ ਪੰਖੀ ਵਿਚਿ ਵਾਸਾ ॥
## ਅੰਮ੍ਰਿਤੁ ਚੁਗਹਿ ਗੁਰ ਸਬਦਿ ਨਿਵਾਸਾ ॥

ਸਰੀਰ ਰੂਪੀ ਬ੍ਰਿਛ ਹੈ ਇਸ ਦੇ ਵਿਚ ਜੀਵ ਰੂਪ ਪੰਛੀ ਦਾ ਨਿਵਾਸ ਹੈ। ਜਿਸ ਦਾ ਗੁਰ ਉਪਦੇਸ਼ ਵਿਚ ਨਿਵਾਸ ਹੈ ਉਹ ਨਾਮ-ਅੰਮ੍ਰਿਤ ਰੂਪ ਚੋਗੇ ਨੂੰ ਚੁਗਦਾ ਹੈ।

## ਉਡਹਿ ਨ ਮੂਲੇ ਨ ਆਵਹਿ ਨ ਜਾਹੀ ਨਿਜ ਘਰਿ ਵਾਸਾ ਪਾਇਆ ॥ ੧੩ ॥

ਉਸ ਨੇ ਸਰੂਪ ਰੂਪੀ ਨਿਜ ਘਰ ਵਾਸਾ ਪਾਇਆ ਹੈ ਇਸ ਕਰਕੇ ਉਹ ਜੀਵ ਪੰਛੀ ਮੂਲੇ=ਕਦਾਚਿਤ ਉਡਦਾ ਨਹੀਂ ਹੈ, ਭਾਵ-ਕਿਸੇ ਤਰ੍ਹਾਂ ਦੇ ਖਿਆਲਾਂ ਕਰਕੇ ਭੀ ਉਦਾਸ ਨਹੀਂ ਹੁੰਦਾ, ਨ ਆਵਹਿ ਨ ਜਾਹੀ=ਨਾ

ਜੰਮਦਾ ਹੈ ਨਾ ਹੀ ਮਰਦਾ ਹੈ॥ ੧੩॥

**ਕਾਇਆ ਸੋਧਹਿ ਸਬਦੁ ਵੀਚਾਰਹਿ॥ ਮੋਹ ਠਗਉਰੀ ਭਰਮੁ ਨਿਵਾਰਹਿ॥**

ਜੇਹੜਾ ਪੁਰਸ਼ ਗੁਰ ਉਪਦੇਸ਼ ਵਿਚਾਰ ਕੇ ਆਪਣੀ ਕਾਇਆਂ ਨੂੰ ਸੋਧ ਲੈਂਦਾ ਹੈ ਅਤੇ ਸਬੰਧੀਆਂ ਦੇ ਮੋਹ ਤੇ ਭਰਮ ਰੂਪੀ ਠੱਗ ਬੂਟੀ ਨੂੰ ਨਵਿਰਤ ਕਰ ਲੈਂਦਾ ਹੈ।

**ਆਪੇ ਕ੍ਰਿਪਾ ਕਰੇ ਸੁਖਦਾਤਾ ਆਪੇ ਮੇਲਿ ਮਿਲਾਇਆ॥ ੧੪॥**

ਉਸ ਉਤੇ (ਸੁਖਦਾਤਾ) ਪ੍ਰਭੂ ਆਪ ਹੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ ਅਤੇ ਉਸ ਨੂੰ ਆਪਣੇ ਮੇਲ ਵਿਚ ਮਿਲਾਉਂਦਾ ਹੈ॥ ੧੪॥

[ਪੰਨਾ ੧੦੬੯]

**ਸਦ ਹੀ ਨੇੜੈ ਦੂਰਿ ਨ ਜਾਣਹੁ॥ ਗੁਰ ਕੈ ਸਬਦਿ ਨਜੀਕਿ ਪਛਾਣਹੁ॥**

ਉਹ ਪ੍ਰਭੂ ਸਦਾ ਹੀ ਨੇੜੇ ਹੈ ਉਸ ਨੂੰ ਦੂਰ ਨਾ ਜਾਣੋ। ਸਗੋਂ-ਗੁਰਾਂ ਦੇ ਉਪਦੇਸ਼ ਦੁਆਰਾ ਉਸ ਨੂੰ ਆਪਣੇ ਕੋਲ ਪਛਾਣ ਲਵੋ।

**ਬਿਗਸੈ ਕਮਲੁ ਕਿਰਣਿ ਪਰਗਾਸੈ ਪਰਗਟੁ ਕਰਿ ਦੇਖਾਇਆ॥ ੧੫॥**

ਗੁਰੂ ਰੂਪ ਸੂਰਜ ਦੀਆਂ ਉਪਦੇਸ਼ ਰੂਪ ਕਿਰਣਾਂ ਦੇ ਪ੍ਰਕਾਸ਼ਣੇ ਕਰਕੇ ਜਗਿਆਸੂ ਦਾ ਹਿਰਦਾ ਕੌਲ ਬਿਗਸੈ=ਖਿੜਿਆ ਤਾਂ ਬ੍ਰਹਮ ਨੇ ਆਪਣਾ ਆਪ ਪ੍ਰਗਟ ਕਰਕੇ ਵਿਖਾਉਣਾ ਕੀਤਾ॥ ੧੫॥

**ਆਪੇ ਕਰਤਾ ਸਚਾ ਸੋਈ॥ ਆਪੇ ਮਾਰਿ ਜੀਵਾਲੇ ਅਵਰੁ ਨ ਕੋਈ॥**

ਸਾਰੇ ਜਗਤ ਦਾ ਕਰਤਾ ਉਹ ਪ੍ਰਭੂ ਆਪ ਸੱਚਾ ਹੈ। ਉਹ ਆਪੇ ਮਾਰਦਾ ਤੇ ਜਿਵਾਉਂਦਾ ਹੈ ਉਸ ਵਰਗਾ ਹੋਰ ਕੋਈ ਸਮਰੱਥ ਨਹੀਂ ਹੈ।

**ਨਾਨਕ ਨਾਮੁ ਮਿਲੈ ਵਡਿਆਈ**
**ਆਪੁ ਗਵਾਇ ਸੁਖੁ ਪਾਇਆ॥ ੧੬॥ ੨॥ ੨੪॥**

ਗੁਰੂ ਜੀ ਕਥਨ ਕਰਦੇ ਹਨ-ਨਾਮ ਜਪਣ ਨਾਲ ਵਡਿਆਈ ਮਿਲਦੀ ਹੈ, ਜਿਸ ਨੇ ਆਪਾ ਭਾਅ ਹੰਕਾਰ ਗੁਆ ਕੇ ਨਾਮ ਜਪਿਆ ਹੈ ਉਸ ਨੇ ਸੁਖ ਪਾਇਆ ਹੈ॥ ੧੬॥ ੨॥ ੨੪॥

## ਮਾਰੂ ਸੋਲਹੇ ਮਹਲਾ ੪
## ੧ੴ ਸਤਿਗੁਰ ਪ੍ਰਸਾਦਿ॥

**ਸਚਾ ਆਪਿ ਸਵਾਰਣਹਾਰਾ॥ ਅਵਰ ਨ ਸੂਝਸਿ ਬੀਜੀ ਕਾਰਾ॥**

ਜੋ ਸੱਚਾ ਵਾਹਿਗੁਰੂ ਆਪ ਹੀ ਸਭ ਦੇ ਸਵਾਰਨ ਵਾਲਾ ਹੈ। ਉਸ ਦੇ ਸਿਮਰਨ ਤੋਂ ਬਿਨਾਂ ਸਾਨੂੰ ਹੋਰ ਕੋਈ ਬੀਜੀ=ਦੂਜੀ ਕਾਰ ਸੁਝਦੀ ਨਹੀਂ ਹੈ।

**ਗੁਰਮੁਖਿ ਸਚੁ ਵਸੈ ਘਟ ਅੰਤਰਿ ਸਹਜੇ ਸਚਿ ਸਮਾਈ ਹੇ॥ ੧॥**

ਗੁਰਾਂ ਦੁਆਰੇ ਜਿਸ ਗੁਰਮੁਖ ਦੇ ਘਟ=ਹਿਰਦੇ ਅੰਦਰ ਸੱਚ ਨਾਮ ਵਸਦਾ ਹੈ, ਉਸ ਦੀ ਸਹਜੇ=ਸੁਭਾਵਕ

ਹੀ ਸੱਚ ਸਰੂਪ ਵਿਚ ਸਮਾਈ ਹੁੰਦੀ ਹੈ।

**ਸਭਨਾ ਸਚੁ ਵਸੈ ਮਨ ਮਾਹੀ॥ ਗੁਰ ਪਰਸਾਦੀ ਸਹਜਿ ਸਮਾਹੀ॥**

ਸਾਰਿਆਂ ਜੀਵਾਂ ਦੇ ਮਨ ਵਿਚ ਸੱਚਾ ਵਾਹਿਗੁਰੂ ਵਸ ਰਿਹਾ ਹੈ। ਗੁਰਾਂ ਦੀ ਕ੍ਰਿਪਾ ਹੋਣ ਨਾਲ ਸਹਜ ਪਦ ਵਿਚ ਸਮਾਈ ਹੁੰਦੀ ਹੈ।

*ਅਥਵਾ:*-ਗੁਰ ਕ੍ਰਿਪਾ ਕਰਕੇ ਸਹਜੇ ਹੀ ਉਸ ਦਾ ਸਮਾਹੀ=ਆਨੰਦ ਪ੍ਰਾਪਤ ਹੁੰਦਾ ਹੈ।

**ਗੁਰੁ ਗੁਰੁ ਕਰਤ ਸਦਾ ਸੁਖੁ ਪਾਇਆ ਗੁਰ ਚਰਣੀ ਚਿਤੁ ਲਾਈ ਹੇ॥ ੨॥**

ਜਿਸ ਨੇ ਗੁਰੂ ਦੇ ਚਰਨਾਂ ਨਾਲ ਚਿਤ ਦੀ ਬਿਰਤੀ ਲਗਾਈ ਹੈ, ਉਸ ਨੇ ਧੰਨ ਗੁਰੂ, ਧੰਨ ਗੁਰੂ ਕਰਦਿਆਂ ਸਦਾ=ਨਿਤ ਸੁਖ ਪਾਇਆ ਹੈ॥ ੨॥

**ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ॥ ਸਤਿਗੁਰੁ ਸੇਵੀ ਅਵਰੁ ਨ ਦੂਜਾ॥**

ਸਤਿਗੁਰੂ ਬ੍ਰਹਮ ਗਿਆਨ ਦੇ ਦਾਤੇ ਹਨ, ਸਤਿਗੁਰੂ ਹੀ ਪੂਜਾ ਕਰਨ ਦੇ ਯੋਗ ਹਨ। ਇਸ ਲਈ ਮੈਂ ਸਤਿਗੁਰਾਂ ਦੀ ਸੇਵਾ ਕਰਦਾ ਹਾਂ, ਹੋਰ ਕੋਈ ਦੂਜਾ ਸਾਧਨ ਕਰਨਾ ਨਹੀਂ ਜਾਣਦਾ।

*ਅਥਵਾ:*-ਗੁਰੂ ਤੋਂ ਬਿਨਾਂ ਮੁਕਤੀ ਦਾਤਾ ਹੋਰ ਕੋਈ ਦੂਜਾ ਨਹੀਂ ਹੈ।

**ਸਤਿਗੁਰ ਤੇ ਨਾਮੁ ਰਤਨ ਧਨੁ ਪਾਇਆ ਸਤਿਗੁਰ ਕੀ ਸੇਵਾ ਭਾਈ ਹੇ॥ ੩॥**

ਸਤਿਗੁਰਾਂ ਪਾਸੋਂ ਮੈਂ ਰਤਨ=ਅਮੋਲਕ ਨਾਮ ਰੂਪ ਧਨ ਪਾਇਆ ਹੈ, ਇਸ ਲਈ ਮੇਰੇ ਮਨ ਨੂੰ ਸਤਿਗੁਰਾਂ ਦੀ ਸੇਵਾ ਕਰਨੀ ਭਾਈ=ਚੰਗੀ ਲਗੀ ਹੈ॥ ੩॥

**ਬਿਨੁ ਸਤਿਗੁਰ ਜੋ ਦੂਜੈ ਲਾਗੇ॥ ਆਵਹਿ ਜਾਹਿ ਭ੍ਰਮਿ ਮਰਹਿ ਅਭਾਗੇ॥**

ਸਤਿਗੁਰਾਂ ਦੀ ਸੇਵਾ ਤੋਂ ਬਿਨਾਂ ਹੋ ਕੇ ਜੋ ਦ੍ਵੈਤ ਭਾਵ ਵਿਚ ਲਗੇ ਹਨ।

*ਅਥਵਾ:*-ਸਤਿਗੁਰੂ ਤੋਂ ਬਿਨਾਂ ਜੋ ਦੂਜੇ ਦੀ ਸੇਵਾ ਵਿਚ ਲਗੇ ਹਨ। ਉਹ ਭਾਗਾਂ ਤੋਂ ਹੀਣੇ ਮਰ ਕੇ ਆਵਹਿ ਜਾਹਿ ਭ੍ਰਮਿ=ਜਨਮ ਮਰਨ ਵਿਚ ਭਾਉਂਦੇ ਹਨ।

**ਨਾਨਕ ਤਿਨ ਕੀ ਫਿਰਿ ਗਤਿ ਹੋਵੈ ਜਿ ਗੁਰਮੁਖਿ ਰਹਹਿ ਸਰਣਾਈ ਹੇ॥ ੪॥**

ਗੁਰੂ ਜੀ ਕਥਨ ਕਰਦੇ ਹਨ- ਜੇਹੜੇ ਮਨੁੱਖ ਗੁਰਾਂ ਦੀ ਸ਼ਰਨ ਵਿਚ ਆ ਕੇ ਰਹਿਣਗੇ, ਫਿਰ ਉਹਨਾਂ ਦੀ ਗਤਿ=ਮੁਕਤੀ ਹੋ ਜਾਏਗੀ॥ ੪॥

**ਗੁਰਮੁਖਿ ਪ੍ਰੀਤਿ ਸਦਾਂ ਹੈ ਸਾਚੀ॥ ਸਤਿਗੁਰ ਤੇ ਮਾਗਉ ਨਾਮੁ ਅਜਾਚੀ॥**

ਮੁਖ ਗੁਰਾਂ ਵਿਚ ਜੇਹੜੀ ਪ੍ਰੀਤੀ ਕਰਨੀ ਹੈ ਏਹ ਸਦਾ ਸੱਚੀ ਹੈ। ਇਸੇ ਲਈ ਮੈਂ ਸਤਿਗੁਰਾਂ ਪਾਸੋਂ ਅਜਾਚੀ=ਪ੍ਰਭੂ ਦਾ ਨਾਮ ਮੰਗਦਾ ਹਾਂ, ਜਿਸ ਕਰਕੇ ਮੈਂ ਫੇਰ ਹੋਰ ਕਿਸੇ ਪਾਸੋਂ ਅਜਾਚੀ=ਮੰਗਾਂ ਨਾ।

**ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ ਰਖਿ ਲੇਵਹੁ ਗੁਰ ਸਰਣਾਈ ਹੇ॥ ੫॥**

ਹੇ ਕ੍ਰਿਪਾ ਦੀ ਆਕਰਿ=ਖਾਨ ਹਰਿ ਜੀਉ ! ਆਪ ਦਿਆਲੂ ਹੋ ਕੇ ਮੈਨੂੰ ਗੁਰਾਂ ਦੀ ਸ਼ਰਨ ਵਿਚ ਰੱਖ ਲੈਣਾ ਕਰੋ॥ ੫॥

**ਅੰਮ੍ਰਿਤ ਰਸੁ ਸਤਿਗੁਰੂ ਚੁਆਇਆ ॥ ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥**

ਜਾਂ ਸਤਿਗੁਰਾਂ ਦੀ ਕ੍ਰਿਪਾ ਨਾਲ ਪ੍ਰਾਣਾਯਾਮ ਸਿਖਿਆ ਤਾਂ ਦਸਮ ਦੁਆਰ ਪ੍ਰਗਟ ਹੋ ਆਇਆ, ਪੁਨਾ ਦਸਮ ਦੁਆਰ ਵਿੱਚੋਂ ਹੀ ਯੋਗਾਨੰਦ ਰੂਪੀ ਅੰਮ੍ਰਿਤ ਰਸ ਚੋ ਆਇਆ।

**ਤਹ ਅਨਹਦ ਸਬਦ ਵਜਹਿ ਧੁਨਿ ਬਾਣੀ ਸਹਜੇ ਸਹਜਿ ਸਮਾਈ ਹੇ ॥ ੬ ॥**

ਤਿਸ ਦਸਮ ਦੁਆਰ ਵਿਚ ਅਨਹਦ ਧੁਨੀ ਦੇ ਸਬਦ=ਵਾਜੇ ਵਜਦੇ ਹਨ, (ਤਤ, ਤੰਤੀ ਵਿਚ ਚਰਮ ਕਾ ਘਨ ਕਾਸੀ ਕੋ ਜਾਨ।) ਆਦਿਕ ਇਸ ਗੱਲ ਨੂੰ ਵੇਦ ਬਾਣੀ ਕਹਿੰਦੀ ਹੈ।

*ਅਥਵਾ:*-ਸਤਿਗੁਰਾਂ ਨੇ ਜਾਂ ਸਿੱਖ ਦੇ ਹਿਰਦੇ ਵਿਚ ਨਾਮ ਅੰਮ੍ਰਿਤ ਰਸ ਚੋ ਦੇਣਾ ਕੀਤਾ ਤਾਂ ਦਸਾਂ ਦੁਆਰਿਆਂ ਵਿਚ ਜੋ ਪੂਰਨ ਪ੍ਰਭੂ ਹੈ ਉਹ ਪ੍ਰਗਟ ਹੋ ਆਇਆ। ਤਿਸ ਅੰਤਹਕਰਨ ਵਿਚ ਅਨਹਦ=ਇਕਰਸ ਬੜੀ ਧੁਨ ਨਾਲ ਨਾਮ ਬਾਣੀ ਦੇ ਸਬਦ=ਵਾਜੇ ਵਜਦੇ ਹਨ ਤੇ ਸੁਭਾਵਕ ਹੀ ਉਹਨਾਂ ਦੀ ਸਹਜਿ=ਆਤਮ ਪਦ ਵਿਚ ਸਮਾਈ ਹੁੰਦੀ ਹੈ॥ ੬ ॥

**ਜਿਨ ਕਉ ਕਰਤੈ ਧੁਰਿ ਲਿਖਿ ਪਾਈ ॥ ਅਨਦਿਨੁ ਗੁਰੁ ਗੁਰੁ ਕਰਤ ਵਿਹਾਈ ॥**

ਜਿਨ੍ਹਾਂ ਨੂੰ ਕਰਤੇ ਪੁਰਖ ਨੇ ਧੁਰ ਤੋਂ ਹੀ ਭਗਤੀ ਕਰਨੀ ਲਿਖ ਪਾਈ ਹੈ। ਉਹਨਾਂ ਦੀ ਉਮਰ ਅਨਦਿਨੁ= ਰਾਤ ਦਿਨ ਧੰਨ ਗੁਰੂ, ਧੰਨ ਗੁਰੂ ਕਰਦਿਆਂ ਵਿਹਾਈ=ਬਤੀਤ ਹੁੰਦੀ ਹੈ।

**ਬਿਨੁ ਸਤਿਗੁਰ ਕੋ ਸੀਝੈ ਨਾਹੀ ਗੁਰ ਚਰਣੀ ਚਿਤੁ ਲਾਈ ਹੇ ॥ ੭ ॥**

ਸਤਿਗੁਰਾਂ ਤੋਂ ਬਿਨਾਂ ਕੋਈ ਸੀਝੈ=ਮੁਕਤ ਨਹੀਂ ਹੁੰਦਾ, ਇਸ ਲਈ ਅਸਾਂ ਨੇ ਗੁਰ ਚਰਨਾਂ ਵਿਚ ਚਿਤ ਬਿਰਤੀ ਲਗਾਈ ਹੈ॥ ੭ ॥

**ਜਿਸੁ ਭਾਵੈ ਤਿਸੁ ਆਪੇ ਦੇਇ ॥ ਗੁਰਮੁਖਿ ਨਾਮੁ ਪਦਾਰਥੁ ਲੇਇ ॥**

ਜਿਸ ਨੂੰ ਗੁਰੂ ਦੇਣਾ ਚਾਹੁੰਦੇ ਹਨ ਉਸ ਨੂੰ ਆਪ ਹੀ ਨਾਮ ਦਾਨ ਦੇਂਦੇ ਹਨ। ਓਹੀ ਗੁਰਮੁਖ ਜਗਿਆਸੂ ਨਾਮ ਪਦਾਰਥ ਨੂੰ ਲੈਂਦਾ ਹੈ।

**ਆਪੇ ਕ੍ਰਿਪਾ ਕਰੇ ਨਾਮੁ ਦੇਵੈ ਨਾਨਕ ਨਾਮਿ ਸਮਾਈ ਹੇ ॥ ੮ ॥**

ਜਿਸ ਨੂੰ ਗੁਰੂ ਕ੍ਰਿਪਾ ਕਰਕੇ ਨਾਮ ਦਾਨ ਦੇਂਦੇ ਹਨ, ਗੁਰੂ ਜੀ ਕਥਨ ਕਰਦੇ ਹਨ-ਉਸ ਦੀ ਨਾਮਿ=ਨਾਮੀ (ਪਰਮਾਤਮਾ) ਵਿਚ ਅਭੇਦਤਾ ਹੋਈ ਹੈ॥ ੮ ॥

**ਗਿਆਨ ਰਤਨੁ ਮਨਿ ਪਰਗਟੁ ਭਇਆ ॥**
**ਨਾਮੁ ਪਦਾਰਥੁ ਸਹਜੇ ਲਇਆ ॥**

ਜਿਸ ਨੇ ਸੁਭਾਵਕ ਗੁਰਾਂ ਤੋਂ ਨਾਮ ਪਦਾਰਥ ਲੀਤਾ ਹੈ। ਉਸ ਦੇ ਮਨ ਵਿਚ ਸੁਤੇ ਸਿਧ ਰਤਨ ਰੂਪ ਬ੍ਰਹਮ ਗਿਆਨ ਪ੍ਰਗਟ ਹੋਇਆ ਹੈ।

**ਏਹ ਵਡਿਆਈ ਗੁਰ ਤੇ ਪਾਈ ਸਤਿਗੁਰ ਕਉ ਸਦ ਬਲਿ ਜਾਈ ਹੇ ॥ ੯ ॥**

ਏਹ ਨਾਮ ਦੀ ਵਡਿਆਈ ਸਤਿਗੁਰਾਂ ਤੋਂ ਪ੍ਰਾਪਤ ਹੁੰਦੀ ਹੈ, ਇਸ ਲਈ ਮੈਂ ਸਤਿਗੁਰਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ॥ ੯ ॥

## ਪ੍ਰਗਟਿਆ ਸੂਰੁ ਨਿਸਿ ਮਿਟਿਆ ਅੰਧਿਆਰਾ॥

ਜਿਵੇਂ-ਪ੍ਰਤੱਖ ਸੂਰਜ ਦੇ ਉਦੇ ਹੋਣ ਨਾਲ ਨਿਸਿ=ਰਾਤ ਤੇ ਹਨੇਰਾ ਮਿਟ ਜਾਂਦਾ ਹੈ।
ਤਿਵੇਂ-ਗਿਆਨ ਰੂਪ ਸੂਰਜ ਦੇ ਪ੍ਰਗਟ ਹੋਣ ਨਾਲ ਨਿਸਿ=ਅਵਿਦਿਆ ਰੂਪ ਹਨੇਰਾ ਮਿਟ ਗਿਆ,
*ਵਾ:*-ਨਿਸਿ=ਅਵਿਦਿਆ ਦੇ ਸਹਿਤ ਪਾਪਾਂ ਰੂਪੀ ਹਨੇਰਾ ਮਿਟ ਗਿਆ।

## ਅਗਿਆਨੁ ਮਿਟਿਆ ਗੁਰ ਰਤਨਿ ਅਪਾਰਾ॥

ਗੁਰਾਂ ਪਾਸੋਂ ਅਪਾਰਾ=ਸ੍ਰੇਸ਼ਟ ਰਤਨ ਰੂਪ ਗਿਆਨ ਪ੍ਰਾਪਤ ਹੋਣ ਨਾਲ ਅਗਿਆਨ ਰੂਪ ਹਨੇਰਾ ਮਿਟ ਗਿਆ।

## ਸਤਿਗੁਰ ਗਿਆਨੁ ਰਤਨੁ ਅਤਿ ਭਾਰੀ ਕਰਮਿ ਮਿਲੈ ਸੁਖੁ ਪਾਈ ਹੇ॥੧੦॥

ਅਤਿ ਭਾਰੀ=ਬੜਾ ਸਰੇਸ਼ਟ, ਰਤਨੁ=ਅਮੋਲਕ ਗਿਆਨ ਪਦਾਰਥ ਜੇਕਰ ਕਰਮਾਂ ਵਾਲਿਆਂ ਨੂੰ ਸਤਿਗੁਰਾਂ ਪਾਸੋਂ ਮਿਲ ਜਾਵੇ ਤਾਂ ਸੁਖ ਪਾਉਂਦਾ ਹੈ॥ ੧੦॥

## ਗੁਰਮੁਖਿ ਨਾਮੁ ਪ੍ਰਗਟੀ ਹੈ ਸੋਇ॥ ਚਹੁ ਜੁਗਿ ਨਿਰਮਲੁ ਹਛਾ ਲੋਇ॥

ਨਾਮ ਦੇ ਪ੍ਰਤਾਪ ਕਰਕੇ ਗੁਰਮੁਖਾਂ ਦੀ ਸੋਇ=ਸ਼ੋਭਾ ਪ੍ਰਗਟ ਹੋਈ ਹੈ। ਸਾਰੀ ਲੋਇ=ਲੋਕਾਈ ਵਿਚ ਚੰਗਾ ਹੋਣ ਕਰਕੇ ਉਹ ਚਾਰਿਆਂ ਜੁਗਾਂ ਵਿਚ ਨਿਰਮਲ ਹੈ।

## ਨਾਮੇ ਨਾਮਿ ਰਤੇ ਸੁਖੁ ਪਾਇਆ ਨਾਮਿ ਰਹਿਆ ਲਿਵ ਲਾਈ ਹੇ॥੧੧॥

ਨਾਮਿ=ਨਾਮੀ (ਪਰਮਾਤਮਾ) ਦੇ ਨਾਮ ਸਿਮਰਨ ਵਿਚ ਤਦਾਕਾਰ ਹੋਣ ਕਰਕੇ ਗੁਰਮੁਖ ਨੇ ਸੁਖ ਪਾਇਆ ਹੈ ਅਤੇ ਉਹ ਨਾਮ ਸਿਮਰਨ ਦੇ ਵਿਚ ਹੀ ਲਿਵ ਨੂੰ ਲਗਾ ਰਿਹਾ ਹੈ॥ ੧੧॥

## ਗੁਰਮੁਖਿ ਨਾਮੁ ਪਰਾਪਤਿ ਹੋਵੈ॥ ਸਹਜੇ ਜਾਗੈ ਸਹਜੇ ਸੋਵੈ॥

ਜਿਸ ਗੁਰਮੁਖ ਨੂੰ ਗੁਰਾਂ ਦੁਆਰੇ ਨਾਮ ਸਿਮਰਨ ਪ੍ਰਾਪਤ ਹੁੰਦਾ ਹੈ। ਉਹ ਸੁਭਾਵਕ ਜਾਗਦਾ ਹੈ, ਸੁਭਾਵਕ ਹੀ ਸੌਂਦਾ ਹੈ ਉਸ ਦੀ ਸਾਰੀ ਕਿਰਿਆ ਸੁਭਾਵਕ ਹੁੰਦੀ ਜਾਂਦੀ ਹੈ,

*ਵਾ:*-ਸਹਜੇ=ਗਿਆਨ ਜਾਗ੍ਰਤ ਵਿਚ ਜਾਗਦਾ ਹੈ ਤੇ ਸਹਜੇ=ਸ਼ਾਂਤੀ ਰੂਪ ਨੀਂਦ ਵਿਚ ਸੌਂਦਾ ਹੈ।

[ਪੰਨਾ ੧੦੭੦]

## ਗੁਰਮੁਖਿ ਨਾਮਿ ਸਮਾਇ ਸਮਾਵੈ ਨਾਨਕ ਨਾਮੁ ਧਿਆਈ ਹੇ॥ ੧੨॥

ਗੁਰਮੁਖ ਜਨ ਗੁਰਾਂ ਦੁਆਰੇ ਨਾਮ ਸਿਮਰਨ ਦੀ ਸਮਾਇ=ਇੱਛਾ ਵਿਚ ਸਮਾਉਂਦਾ ਹੈ ਤੇ ਅੱਠੇ ਪਹਿਰ ਨਾਮ ਦਾ ਧਿਆਈ ਹੋਇਆ ਰਹਿੰਦਾ ਹੈ।

*ਅਥਵਾ:*-ਗੁਰੂ ਜੀ ਕਥਨ ਕਰਦੇ ਹਨ-ਜੋ ਗੁਰਮੁਖ ਨਾਮ ਨੂੰ ਧਿਆਉਂਦਾ ਹੈ, ਉਹ ਨਾਮੀ ਪਰਮਾਤਮਾ ਨਾਲ ਸਮਾਇ=ਮਿਲ ਕੇ ਓਸੇ ਵਿਚ ਸਮਾਇ=ਅਭੇਦ ਹੁੰਦਾ ਹੈ॥ ੧੨॥

## ਭਗਤਾ ਮੁਖਿ ਅੰਮ੍ਰਿਤ ਹੈ ਬਾਣੀ॥ ਗੁਰਮੁਖਿ ਹਰਿ ਨਾਮੁ ਆਖਿ ਵਖਾਣੀ॥

ਭਗਤਾਂ ਦੇ ਮੂੰਹੋਂ ਜੋ ਬਾਣੀ ਨਿਕਲਦੀ ਹੈ ਉਹ ਅੰਮ੍ਰਿਤ ਰੂਪ ਹੈ। ਗੁਰਮੁਖ ਭਗਤ ਹਰੀ ਨਾਮ ਨੂੰ ਹੀ

ਆਖਿ=ਮੂੰਹ 'ਚੋਂ ਉਚਾਰਦੇ ਹਨ।

**ਹਰਿ ਹਰਿ ਕਰਤ ਸਦਾ ਮਨੁ ਬਿਗਸੈ ਹਰਿ ਚਰਣੀ ਮਨੁ ਲਾਈ ਹੇ ॥ ੧੩ ॥**

ਹਰਿ ਹਰਿ ਨਾਮ ਉਚਾਰਨ ਕਰਦਿਆਂ ਉਹਨਾਂ ਦਾ ਮਨ ਸਦਾ ਬਿਗਸੈ=ਪ੍ਰਸੰਨ ਹੁੰਦਾ ਹੈ, ਉਹਨਾਂ ਨੇ ਹਰੀ ਦੇ ਚਰਨਾਂ ਨਾਲ ਮਨ ਦੀ ਬਿਰਤੀ ਸਦਾ ਲਗਾਈ ਹੋਈ ਹੈ॥ ੧੩ ॥

**ਹਮ ਮੂਰਖ ਅਗਿਆਨ ਗਿਆਨੁ ਕਿਛੁ ਨਾਹੀ ॥**

ਅਸਾਂ ਮੂਰਖ ਅਗਿਆਨੀ ਸੀ, ਸਾਨੂੰ ਕੁਝ ਗਿਆਨ ਨਹੀਂ ਸੀ।

**ਸਤਿਗੁਰ ਤੇ ਸਮਝ ਪੜੀ ਮਨ ਮਾਹੀ ॥**

ਹੁਣ ਸਤਿਗੁਰਾਂ ਤੋਂ ਸਮਝ ਪਈ ਹੈ ਕਿ ਉਹ ਪ੍ਰਭੂ ਮਨ ਦੇ ਵਿਚ ਹੀ ਵਸਦਾ ਹੈ।

**ਹੋਹੁ ਦਇਆਲੁ ਕ੍ਰਿਪਾ ਕਰਿ ਹਰਿ ਜੀਉ**
**ਸਤਿਗੁਰ ਕੀ ਸੇਵਾ ਲਾਈ ਹੇ ॥ ੧੪ ॥**

ਹੇ ਕਿਰਪਾ ਦੀ ਖਾਨ ਹਰਿ ਜੀਉ ! ਦਿਆਲੂ ਹੋਵੋ ਤੇ ਮੈਨੂੰ ਸਤਿਗੁਰਾਂ ਦੀ ਸੇਵਾ ਵਿਚ ਲਗਾਈ ਰੱਖੋ॥ ੧੪ ॥

**ਜਿਨਿ ਸਤਿਗੁਰੁ ਜਾਤਾ ਤਿਨਿ ਏਕੁ ਪਛਾਤਾ ॥**
**ਸਰਬੇ ਰਵਿ ਰਹਿਆ ਸੁਖਦਾਤਾ ॥**

ਜਿਨ੍ਹਾਂ ਨੇ ਸਤਿਗੁਰਾਂ ਨੂੰ ਜਾਤਾ=ਜਾਣਿਆ ਹੈ ਉਹਨਾਂ ਨੇ ਇਕ (ਸੁਖਦਾਤੇ) ਵਾਹਿਗੁਰੂ ਨੂੰ ਸਾਰੇ ਰਵਿ ਰਹਿਆ=ਪਰੀਪੂਰਨ ਹੋ ਰਿਹਾ ਪਛਾਣਿਆ ਹੈ।

**ਆਤਮੁ ਚੀਨਿ ਪਰਮ ਪਦੁ ਪਾਇਆ ਸੇਵਾ ਸੁਰਤਿ ਸਮਾਈ ਹੇ ॥ ੧੫ ॥**

ਗੁਰ ਸੇਵਾ ਕਰਨ ਵਿਚ ਜਿਨ੍ਹਾਂ ਦੀ ਸੁਰਤ ਸਮਾਈ ਹੈ, ਉਹਨਾਂ ਨੇ ਆਤਮ ਸਰੂਪ ਨੂੰ ਚੀਨਿ=ਜਾਣ ਕੇ ਪਰਮ ਪਦ ਨੂੰ ਪਾਇਆ ਹੈ॥ ੧੫ ॥

**ਜਿਨ ਕਉ ਆਦਿ ਮਿਲੀ ਵਡਿਆਈ ॥**
**ਸਤਿਗੁਰੁ ਮਨਿ ਵਸਿਆ ਲਿਵ ਲਾਈ ॥**

ਪੂਰਬ ਜਨਮ ਦੇ ਪੁੰਨ ਕਰਮਾਂ ਅਨੁਸਾਰ ਜਿਨ੍ਹਾਂ ਨੂੰ ਆਦੋਂ ਵਡਿਆਈ ਮਿਲੀ ਹੈ। ਉਹਨਾਂ ਦੇ ਮਨ ਵਿਚ ਸਤਿਗੁਰਾਂ ਦਾ ਉਪਦੇਸ਼ ਵਸਿਆ ਹੈ ਅਤੇ ਉਹਨਾਂ ਨੇ ਓਸੇ ਵਿਚ ਲਿਵ ਲਗਾਈ ਹੈ।

**ਆਪਿ ਮਿਲਿਆ ਜਗਜੀਵਨੁ ਦਾਤਾ**
**ਨਾਨਕ ਅੰਕਿ ਸਮਾਈ ਹੇ ॥ ੧੬ ॥ ੧ ॥**

ਗੁਰੂ ਜੀ ਕਥਨ ਕਰਦੇ ਹਨ-ਉਹਨਾਂ ਨੂੰ ਜਗਜੀਵਨ ਦਾਤਾ ਪ੍ਰਭੂ ਆਪ ਆ ਕੇ ਮਿਲਿਆ ਹੈ ਅਤੇ ਉਹਨਾਂ ਦੀ ਅੰਕਿ=ਸਰੂਪ ਵਿਚ ਸਮਾਈ ਹੋਈ ਹੈ॥ ੧੬ ॥ ੧ ॥

## ਮਾਰੂ ਮਹਲਾ ੪ ॥

**ਹਰਿ ਅਗਮ ਅਗੋਚਰੁ ਸਦਾ ਅਬਿਨਾਸੀ ॥**

ਮਨ ਕਰਕੇ ਅਗਮ, ਇੰਦੀਆਂ ਕਰਕੇ ਅਗੋਚਰ ਜੋ ਹਰੀ ਹੈ ਉਹ ਸਦਾ ਅਬਿਨਾਸੀ=ਨਾਸ ਤੋਂ ਰਹਿਤ ਹੈ।

**ਸਰਬੇ ਰਵਿ ਰਹਿਆ ਘਟ ਵਾਸੀ ॥**

ਉਹ ਘਟ ਵਾਸੀ=ਪਰਮਾਤਮਾ ਸਾਰਿਆਂ ਵਿਚ ਰਵਿ ਰਹਿਆ=ਪਰੀਪੂਰਨ ਹੋ ਰਿਹਾ ਹੈ।

**ਤਿਸੁ ਬਿਨੁ ਅਵਰੁ ਨ ਕੋਈ ਦਾਤਾ ਹਰਿ ਤਿਸਹਿ ਸਰੇਵਹੁ ਪ੍ਰਾਣੀ ਹੇ ॥ ੧ ॥**

ਉਸ ਪ੍ਰਭੂ ਤੋਂ ਬਿਨਾਂ ਹੋਰ ਕੋਈ ਦਾਤਾ ਨਹੀਂ ਹੈ. ਹੇ ਪ੍ਰਾਣੀਓ ! ਉਸੇ ਹਰੀ ਨੂੰ ਸਰੇਵਹੁ=ਸਿਮਰਨਾ ਕਰੋ ॥ ੧ ॥

**ਜਾ ਕਉ ਰਾਖੈ ਹਰਿ ਰਾਖਣਹਾਰਾ ॥ ਤਾ ਕਉ ਕੋਇ ਨ ਸਾਕਸਿ ਮਾਰਾ ॥**

ਉਹ ਰੱਖਣ ਵਾਲਾ ਹਰੀ ਆਪ ਹੱਥ ਦੇ ਕੇ ਜਿਸ ਨੂੰ ਰੱਖਦਾ ਹੈ। ਉਸ ਨੂੰ ਕੋਈ ਭੀ ਮਾਰ ਨਹੀਂ ਸਕਦਾ।

**ਸੋ ਐਸਾ ਹਰਿ ਸੇਵਹੁ ਸੰਤਹੁ ਜਾ ਕੀ ਊਤਮ ਬਾਣੀ ਹੇ ॥ ੨ ॥**

ਹੇ ਸੰਤੋ ! ਉਸ ਅਜੇਹੇ ਹਰੀ ਨੂੰ ਸੇਵਹੁ=ਸਿਮਰਨਾ ਕਰੋ, ਉਸ ਹਰੀ ਦੀ ਨਾਮ ਬਾਣੀ ਸਭ ਤੋਂ ਉੱਤਮ ਹੈ ॥ ੨ ॥

**ਜਾ ਜਾਪੈ ਕਿਛੁ ਕਿਥਾਊ ਨਾਹੀ ॥ ਤਾ ਕਰਤਾ ਭਰਪੂਰਿ ਸਮਾਹੀ ॥**

ਜਾਂ ਇਹ ਪੁਰਸ਼ ਜਾਪੈ=ਜਾਣੇ ਕਿ ਕਿਸੇ ਥਾਂ 'ਪਰ ਭੀ ਕੋਈ ਪਦਾਰਥ ਅਚੱਲ ਨਹੀਂ ਹੈ। ਤਾਂ ਹੀ ਕਰਤਾ ਪੁਰਖ ਸਾਰੇ ਭਰਪੂਰ ਹੋ ਕੇ ਸਾਰਿਆਂ ਵਿਚ ਸਮਾਇਆ ਹੋਇਆ ਨਿਸਚੇ ਕਰਦਾ ਹੈ।

**ਸੂਕੇ ਤੇ ਫੁਨਿ ਹਰਿਆ ਕੀਤੋਨੁ ਹਰਿ ਧਿਆਵਹੁ ਚੋਜ ਵਿਡਾਣੀ ਹੇ ॥ ੩ ॥**

ਜਿਸ ਨੇ ਸੁੱਕੇ ਕਾਠ ਤੋਂ ਫਿਰ ਹਰਿਆ ਭਰਿਆ ਦਰਖ਼ਤ ਕੀਤਾ ਹੈ,

ਵਾ:-ਜਿਸ ਨੇ ਸੁੱਕੇ ਤੋਂ ਫਿਰ ਹਰਿਆ ਕੀਤਾ ਹੈ ਭਾਵ ਮਾਂ ਦੇ ਗਰਭ ਵਿਚ ਪ੍ਰਾਣ ਕਲਾ ਤੋਂ ਬਿਨਾਂ ਹੋਣ ਕਰਕੇ ਪਹਿਲੇ ਸੁੱਕਾ ਸੀ ਫੇਰ ਆਪਣੀ ਸੱਤਾ ਪਾ ਕੇ ਹਰਿਆ ਕੀਤਾ ਹੈ, ਉਸ ਵਿਡਾਣੀ=ਅਸਚਰਜ, ਚੋਜ=ਕੌਤਕਾਂ ਦੇ ਕਰਨ ਵਾਲੇ ਹਰੀ ਨੂੰ ਧਿਆਉਣਾ ਕਰੋ ॥ ੩ ॥

**ਜੋ ਜੀਆ ਕੀ ਵੇਦਨ ਜਾਣੈ ॥ ਤਿਸੁ ਸਾਹਿਬ ਕੈ ਹਉ ਕੁਰਬਾਣੈ ॥**

ਜੋ ਪ੍ਰਭੂ ਸਾਰਿਆਂ ਜੀਵਾਂ ਦੇ ਦਿਲ ਦੀ ਵੇਦਨ=ਪੀੜਾ ਨੂੰ ਜਾਣਦਾ ਹੈ। ਉਸ ਸਾਹਿਬ=ਮਾਲਕ ਪਰਮਾਤਮਾ ਤੋਂ ਹਉ=ਮੈਂ ਬਲਿਹਾਰ ਜਾਂਦਾ ਹਾਂ।

**ਤਿਸੁ ਆਗੈ ਜਨ ਕਰਿ ਬੇਨੰਤੀ ਜੋ ਸਰਬ ਸੁਖਾ ਕਾ ਦਾਣੀ ਹੇ ॥ ੪ ॥**

ਹੇ ਪੁਰਸ਼ਾ ! ਤੂੰ ਉਸ ਪ੍ਰਭੂ ਅੱਗੇ ਬੇਨਤੀ ਕਰ, ਜੋ ਸਾਰਿਆਂ ਸੁਖਾਂ ਦਾ ਦਾਨ ਦੇਣ ਵਾਲਾ ਹੈ ॥ ੪ ॥

**ਜੋ ਜੀਐ ਕੀ ਸਾਰ ਨ ਜਾਣੈ ॥ ਤਿਸੁ ਸਿਉ ਕਿਛੁ ਨ ਕਹੀਐ ਅਜਾਣੈ ॥**

ਜੇਹੜਾ ਪੁਰਸ਼ ਦੂਜੇ ਦੇ ਦਿਲ ਦੀ ਸਾਰ ਸੰਭਾਲ ਜਾਣਦਾ ਨਹੀਂ ਹੈ। ਉਸ ਅਜਾਣੈ=ਅਗਿਆਤ ਪੁਰਸ਼ ਨਾਲ ਕੁਝ ਭੀ ਨਹੀਂ ਕਹਿਣਾ ਚਾਹੀਦਾ।

**ਮੂਰਖ ਸਿਉ ਨਹ ਲੂਝੁ ਪਰਾਣੀ ਹਰਿ ਜਪੀਐ ਪਦੁ ਨਿਰਬਾਣੀ ਹੇ॥ ੫॥**

ਹੇ ਪ੍ਰਾਣੀ ! ਮੂਰਖ ਨਾਲ ਲੂਝੁ=ਝਗੜਨਾ ਨਾ ਕਰ ਨਿਰਬਾਣੀ=ਨਿਰਬੰਧ ਪਦਵੀ ਦੇ ਦੇਣ ਵਾਲੇ ਹਰੀ ਨੂੰ ਜਪਣਾ ਕਰ॥ ੫॥

**ਨਾ ਕਰਿ ਚਿੰਤ ਚਿੰਤਾ ਹੈ ਕਰਤੇ॥ ਹਰਿ ਦੇਵੈ ਜਲਿ ਥਲਿ ਜੰਤਾ ਸਭਤੈ॥**

ਤੂੰ ਚਿੰਤਾ ਨਾ ਕਰ, ਕਿਉਂਕਿ ਤੇਰੀ ਚਿੰਤਾ ਕਰਤੇ ਪੁਰਖ ਪਰਮਾਤਮਾ ਨੂੰ ਹੈ। ਜਲਾਂ ਵਿਚ ਤੇ ਥਲਾਂ ਵਿਚ ਜੋ ਭੀ ਜੀਆ ਜੰਤ ਹੈ ਉਹ ਹਰੀ ਸਭਨਾਂ ਨੂੰ ਰੋਜ਼ੀ ਦੇਂਦਾ ਹੈ।

**ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ॥ ੬॥**

ਪੱਥਰਾਂ ਵਿਚ ਜੋ ਪਖਾਣੀ=ਪਥਰੀਲੇ ਕੀੜੇ ਹਨ, ਉਹਨਾਂ ਨੂੰ ਭੀ ਮੇਰਾ ਪ੍ਰਭੂ ਅਚਿੰਤ=ਅਚਾਨਕ ਦਾਨ ਦੇਂਦਾ ਹੈ।

**ਨਾ ਕਰਿ ਆਸ ਮੀਤ ਸੁਤ ਭਾਈ॥**
**ਨਾ ਕਰਿ ਆਸ ਕਿਸੈ ਸਾਹ ਬਿਉਹਾਰ ਕੀ ਪਰਾਈ॥**

ਮਿੱਤਰ, ਪੁੱਤਰ ਤੇ ਭਰਾਵਾਂ ਦੀ ਆਸਾ ਨਾ ਕਰ। ਕਿਸੇ ਪਰਾਏ ਸਾਹ=ਸ਼ਾਹੂਕਾਰ ਜਾਂ ਵਿਹਾਰ ਦੀ ਭੀ ਆਸਾ ਨਾ ਕਰ।

**ਬਿਨੁ ਹਰਿ ਨਾਵੈ ਕੋ ਬੇਲੀ ਨਾਹੀ ਹਰਿ ਜਪੀਐ ਸਾਰੰਗਪਾਣੀ ਹੇ॥ ੭॥**

ਹਰੀ ਨਾਮ ਤੋਂ ਬਿਨਾਂ ਦਰਗਾਹ ਵਿਚ ਕੋਈ ਬੇਲੀ=ਸਹਾਇਕ ਨਹੀਂ ਹੁੰਦਾ ਤਾਂ ਤੇ ਸਹਾਇਤਾ ਕਰਨ ਵਾਲੇ ਇਕ (ਸਾਰਿੰਗਪਾਣੀ) ਹਰੀ ਨੂੰ ਜਪਣਾ ਕਰੀਏ॥ ੭॥

**ਅਨਦਿਨੁ ਨਾਮੁ ਜਪਹੁ ਬਨਵਾਰੀ॥ ਸਭ ਆਸਾ ਮਨਸਾ ਪੂਰੈ ਥਾਰੀ॥**

ਬਨਵਾਰੀ=ਸੰਸਾਰ ਬਨ ਦੇ ਮਾਲਕ ਹਰੀ ਦਾ ਨਾਮ ਰਾਤ ਦਿਨ ਜਪਣਾ ਕਰੋ। ਓਹੀ ਪਰਮਾਤਮਾ ਥਾਰੀ=ਤੁਹਾਡੀ ਆਸਾ ਇਸ ਲੋਕ ਦੀ ਮਨਸਾ ਪ੍ਰਲੋਕ ਦੀ ਸਾਰੀ ਪੂਰੀ ਕਰੇਗਾ।

**ਜਨ ਨਾਨਕ ਨਾਮੁ ਜਪਹੁ ਭਵ ਖੰਡਨੁ ਸੁਖਿ ਸਹਜੇ ਰੈਣਿ ਵਿਹਾਣੀ ਹੇ॥ ੮॥**

ਗੁਰੂ ਜੀ ਕਥਨ ਕਰਦੇ ਹਨ-ਭਵ ਖੰਡਨੁ=ਡਰ ਦੇ ਦੂਰ ਕਰਨ ਵਾਲੇ ਪ੍ਰਭੂ ਦਾ ਨਾਮ ਜਪਣਾ ਕਰੋ ਤਾਂ ਅਵਸਥਾ ਰੂਪੀ ਰਾਤ ਸਹਜੇ ਹੀ ਸੁਖ ਵਿਚ ਵਿਹਾਣੀ=ਬਤੀਤ ਹੁੰਦੀ ਹੈ॥ ੮॥

**ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ॥**
**ਸਹਜੇ ਹੀ ਹਰਿ ਨਾਮਿ ਸਮਾਇਆ॥**

ਜਿਸ ਨੇ ਹਰੀ ਨੂੰ ਸੇਵਿਆ ਹੈ ਉਸ ਨੇ ਸੁਖ ਪਾਇਆ ਹੈ ਅਤੇ ਉਹ ਸਹਜੇ ਹੀ ਹਰੀ ਨਾਮੀ ਵਿਚ ਸਮਾਇਆ=ਅਭੇਦ ਹੋ ਗਿਆ ਹੈ।

**ਜੋ ਸਰਣਿ ਪਰੈ ਤਿਸ ਕੀ ਪਤਿ ਰਾਖੈ ਜਾਇ ਪੂਛਹੁ ਵੇਦ ਪੁਰਾਣੀ ਹੇ॥ ੯॥**

ਜੋ ਪ੍ਰਭੂ ਦੀ ਸ਼ਰਨ ਵਿਚ ਪੈਂਦਾ ਹੈ ਉਸੇ ਦੀ ਉਹ ਪ੍ਰਭੂ ਇੱਜ਼ਤ ਰੱਖਦਾ ਹੈ. ਬੇਸ਼ਕ ਵੇਦਾਂ ਪੁਰਾਣਾਂ ਤੋਂ ਜਾ ਕੇ ਪੁੱਛ ਲਓ, ਭਾਵ ਗ੍ਰੰਥਾਂ ਨੂੰ ਪੜ੍ਹ ਕੇ ਨਿਸਚੇ ਕਰ ਲਓ॥ ੯॥

**ਜਿਸੁ ਹਰਿ ਸੇਵਾ ਲਾਏ ਸੋਈ ਜਨੁ ਲਾਗੈ॥**
**ਗੁਰ ਕੈ ਸਬਦਿ ਭਰਮ ਭਉ ਭਾਗੈ॥**

ਜਿਸ ਨੂੰ ਹਰੀ ਗੁਰ ਸੇਵਾ ਵਿਚ ਲਗਾਉਂਦਾ ਹੈ ਓਹੀ ਪੁਰਸ਼ ਲਗਦਾ ਹੈ। ਗੁਰਾਂ ਦੇ ਉਪਦੇਸ਼ ਕਰ ਕੇ ਡਰ ਤੇ ਭਰਮ ਭਾਗੈ=ਦੌੜ ਜਾਂਦਾ ਹੈ।

**ਵਿਚੇ ਗ੍ਰਿਹ ਸਦਾ ਰਹੈ ਉਦਾਸੀ**
**ਜਿਉ ਕਮਲੁ ਰਹੈ ਵਿਚਿ ਪਾਣੀ ਹੇ॥ ੧੦॥**

ਉਹ ਗ੍ਰਿਹਸਤ ਦੇ ਵਿਚ ਹੀ ਸਦਾ ਇਸ ਤਰ੍ਹਾਂ ਉਦਾਸ ਰਹਿੰਦਾ ਹੈ, ਜਿਵੇਂ ਪਾਣੀ ਵਿਚ ਕੌਲ ਫੁੱਲ ਨਿਰਲੇਪ ਰਹਿੰਦਾ ਹੈ॥ ੧੦॥

[ਪੰਨਾ ੧੦੭੧]

**ਵਿਚਿ ਹਉਮੈ ਸੇਵਾ ਥਾਇ ਨ ਪਾਏ॥ ਜਨਮਿ ਮਰੈ ਫਿਰਿ ਆਵੈ ਜਾਏ॥**

ਹਿਰਦੇ ਵਿਚ ਹੰਗਤਾ ਮਮਤਾ ਹੋਣ ਕਰਕੇ, ਇਸ ਦੀ ਕੀਤੀ ਹੋਈ ਸੇਵਾ ਨੂੰ ਪ੍ਰਭੂ ਥਾਇ ਨ ਪਾਏ=ਕਬੂਲ ਨਹੀਂ ਪਾਉਂਦਾ। ਹੰਗਤਾ ਵਾਲਾ ਪੁਰਸ਼ ਜਨਮ ਮਰਨ ਵਿਚ ਮੁੜ ਮੁੜ ਕੇ ਆਉਂਦਾ ਜਾਂਦਾ ਹੈ।

**ਸੋ ਤਪੁ ਪੂਰਾ ਸਾਈ ਸੇਵਾ ਜੋ ਹਰਿ ਮੇਰੇ ਮਨਿ ਭਾਣੀ ਹੇ॥ ੧੧॥**

ਉਹ ਤਪ ਪੂਰਾ ਹੈ, ਓਹੀ ਸੇਵਾ ਕੀਤੀ ਹੋਈ ਸਫਲ ਹੈ, ਜੋ ਮੇਰੇ ਹਰੀ ਦੇ ਮਨ ਨੂੰ ਭਾਣੀ=ਚੰਗੀ ਲਗੀ ਹੈ॥ ੧੧॥

**ਹਉ ਕਿਆ ਗੁਣ ਤੇਰੇ ਆਖਾ ਸੁਆਮੀ॥**
**ਤੂ ਸਰਬ ਜੀਆ ਕਾ ਅੰਤਰਜਾਮੀ॥**

ਹੇ ਸੁਆਮੀ=ਪਰਮਾਤਮਾ ! ਹਉ=ਮੈਂ ਆਪ ਜੀ ਦੇ ਕੇਹੜੇ ਕੇਹੜੇ ਗੁਣ ਕਥਨ ਕਰਾਂ। ਤੂੰ ਸਾਰਿਆਂ ਜੀਵਾਂ ਦਾ ਅੰਤਰਜਾਮੀ ਹੈਂ।

**ਹਉ ਮਾਗਉ ਦਾਨੁ ਤੁਝੈ ਪਹਿ ਕਰਤੇ**
**ਹਰਿ ਅਨਦਿਨੁ ਨਾਮੁ ਵਖਾਣੀ ਹੇ॥ ੧੨॥**

ਹੇ ਹਰੀ ਕਰਤੇ ! ਹਉ=ਮੈਂ ਰਾਤ ਦਿਨ ਨਾਮ ਦਾ ਕਥਨ ਕਰਨੇ ਰੂਪ ਦਾਨ ਹੀ ਆਪ ਜੀ ਪਾਸੋਂ ਹਰ ਵੇਲੇ ਮੰਗਦਾ ਹਾਂ॥ ੧੨॥

**ਕਿਸ ਹੀ ਜੋਰੁ ਅਹੰਕਾਰ ਬੋਲਣ ਕਾ॥ ਕਿਸ ਹੀ ਜੋਰੁ ਦੀਬਾਨ ਮਾਇਆ ਕਾ॥**

ਕਿਸੇ ਨੂੰ ਹੰਕਾਰ ਦੇ ਸਹਿਤ ਬੋਲਣ ਦਾ ਜ਼ੋਰ ਹੈ, ਕਿ ਮੈਂ ਚੰਗਾ ਲੈਕਚਰ ਕਰਦਾ ਹਾਂ।

ਕਿਸੇ ਨੂੰ ਮਾਇਆ ਦੇ ਦੀਬਾਨ=ਆਸਰੇ ਦਾ ਜ਼ੋਰ ਹੈ।

*ਅਥਵਾ:*-ਕਿਸੇ ਨੂੰ ਦੀਵਾਨ=ਕਚਹਿਰੀ ਲਗਾਉਣ ਦਾ ਜ਼ੋਰ ਹੈ, ਕਿਸੇ ਨੂੰ ਮਾਇਆ ਦਾ ਜੋਰੁ=ਬਲ ਹੈ।

**ਮੈ ਹਰਿ ਬਿਨੁ ਟੇਕ ਧਰ ਅਵਰ ਨ ਕਾਈ**
**ਤੂ ਕਰਤੇ ਰਾਖੁ ਮੈ ਨਿਮਾਣੀ ਹੇ॥ ੧੩ ॥**

ਮੈਂਨੇ ਹਰੀ ਤੋਂ ਬਿਨਾਂ ਹੋਰ ਕਿਸੇ ਦੀ ਟੇਕ=ਓਟ ਨੂੰ ਧਾਰਨਾ ਨਹੀਂ ਕੀਤਾ,
ਜਾਂ ਮੈਨੂੰ ਹਰੀ ਨਾਮ ਤੋਂ ਬਿਨਾਂ ਹੋਰ ਕੋਈ ਧਰ=ਸਹਾਰਾ, ਜਾਂ ਟੇਕ=ਓਟ ਨਹੀਂ ਹੈ,
ਹੇ ਕਰਤੇ ਪੁਰਖ ! ਮੈਂ ਨਿਮਾਣੀ ਨੂੰ ਇਕ ਤੂੰ ਹੀ ਰਖਣਾ ਕਰ॥ ੧੩ ॥

**ਨਿਮਾਣੇ ਮਾਣੁ ਕਰਹਿ ਤੁਧੁ ਭਾਵੈ ॥**
**ਹੋਰ ਕੇਤੀ ਝਖਿ ਝਖਿ ਆਵੈ ਜਾਵੈ ॥**

ਨਿਮਾਣਿਆਂ ਦਾ ਮਾਣ ਕਰਨਾ ਇਕ ਆਪ ਜੀ ਨੂੰ ਹੀ ਭਾਉਂਦਾ ਹੈ। ਹੋਰ ਭਾਵੇਂ ਕਿੰਨੀ ਦੁਨੀਆਂ ਉਨ੍ਹਾਂ ਦੀ ਵਿਰੋਧੀ ਹੋਵੇ ਉਹ ਸਾਰੀ ਝੱਖਾਂ ਨੂੰ ਝੱਖ ਕੇ ਆਵੈ ਜਾਵੈ=ਜੰਮਦੀ ਮਰਦੀ ਹੈ।

**ਜਿਨ ਕਾ ਪਖੁ ਕਰਹਿ ਤੂ ਸੁਆਮੀ**
**ਤਿਨ ਕੀ ਊਪਰਿ ਗਲ ਤੁਧੁ ਆਣੀ ਹੇ॥ ੧੪ ॥**

ਹੇ ਸੁਆਮੀ=ਪਰਮਾਤਮਾ ! ਜਿੰਨ੍ਹਾਂ ਦਾ ਤੂੰ ਪੱਖ ਕਰਦਾ ਹੈਂ, ਉਨ੍ਹਾਂ ਦੀ ਗੱਲ ਆਪ ਜੀ ਨੇ ਸਾਰਿਆਂ ਦੇ ਉੱਪਰ ਲਿਆਂਦੀ ਹੈ॥ ੧੪ ॥

**ਹਰਿ ਹਰਿ ਨਾਮੁ ਜਿਨੀ ਸਦਾ ਧਿਆਇਆ ॥**
**ਤਿਨੀ ਗੁਰ ਪਰਸਾਦਿ ਪਰਮ ਪਦੁ ਪਾਇਆ ॥**

ਜਿੰਨ੍ਹਾਂ ਨੇ ਸਦਾ ਹੀ ਹਰਿ ਹਰਿ ਨਾਮ ਧਿਆਉਣਾ ਕੀਤਾ ਹੈ।
ਉਨ੍ਹਾਂ ਨੇ ਸਤਿਗੁਰਾਂ ਦੀ ਕ੍ਰਿਪਾ ਨਾਲ ਪਰਮਪਦੁ=ਆਤਮਪਦ ਨੂੰ ਪਾਇਆ ਹੈ।

**ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ**
**ਬਿਨੁ ਸੇਵਾ ਪਛੋਤਾਣੀ ਹੇ॥ ੧੫ ॥**

ਜਿੰਨ੍ਹਾਂ ਨੇ ਹਰੀ ਨੂੰ ਸਿਮਰਿਆ ਹੈ, ਉਨ੍ਹਾਂ ਨੇ ਸੁਖ ਪਾਇਆ ਹੈ,
ਸੇਵਾ ਤੋਂ ਬਿਨਾਂ ਜਿੰਨੀ ਭੀ ਦੁਨੀਆਂ ਹੈ ਉਹ ਪਸ਼ਚਾਤਾਪ ਕਰਦੀ ਹੈ॥ ੧੫ ॥

**ਤੂ ਸਭ ਮਹਿ ਵਰਤਹਿ ਹਰਿ ਜਗੰਨਾਥੁ ॥**
**ਸੋ ਹਰਿ ਜਪੈ ਜਿਸੁ ਗੁਰ ਮਸਤਕਿ ਹਾਥੁ ॥**

ਹੇ ਜਗਤ ਦੇ ਸੁਆਮੀ ਹਰੀ ! ਤੂੰ ਸਾਰਿਆਂ ਵਿਚ ਵਰਤ ਰਿਹਾ ਹੈਂ।

ਓਹੀ ਜਨ ਹਰੀ ਨਾਮ ਜਪਦਾ ਹੈ ਜਿਸ ਦੇ ਸਿਰ ਉਤੇ ਗੁਰਾਂ ਦਾ ਹੱਥ ਹੈ।

**ਹਰਿ ਕੀ ਸਰਣਿ ਪਇਆ ਹਰਿ ਜਾਪੀ**
**ਜਨੁ ਨਾਨਕੁ ਦਾਸੁ ਦਸਾਣੀ ਹੇ॥੧੬॥੨॥**

ਗੁਰੂ ਜੀ ਕਥਨ ਕਰਦੇ ਹਨ-ਜੋ ਹਰੀ ਦੀ ਸਰਨੀਂ ਪਿਆ ਹੈ ਅਤੇ ਹਰੀ ਨਾਮ ਜਪਦਾ ਹੈ, ਮੈਂ ਉਸ ਦੇ ਦਾਸਾਂ ਦਾ ਦਾਸ ਹਾਂ॥ ੧੬॥ ੨॥

## (ਚੌਥੇ ਗੁਰੂ ਜੀ ਦੇ ਮਾਰੂ ਸੋਲਹੇ ਸਮਾਪਤ) ਇਥੋਂ ਤੱਕ ਆਏ

## ਮਾਰੂ ਰਾਗੁ ਵਿੱਚ ਸ਼ਬਦਾਂ ਦਾ ਵੇਰਵਾ-

| | |
|---|---|
| ਸ੍ਰੀ ਗੁਰੂ ਨਾਨਕ ਦੇਵ ਜੀ ਦੇ | ੧੨ |
| ਸ੍ਰੀ ਗੁਰੂ ਅਮਰਦਾਸ ਜੀ ਦੇ | ੫ |
| ਸ੍ਰੀ ਗੁਰੂ ਰਾਮਦਾਸ ਜੀ | ੮ |
| ਸ੍ਰੀ ਗੁਰੂ ਅਰਜਨ ਦੇਵ ਜੀ ਦੇ | ੩੨ |
| ਸ੍ਰੀ ਗੁਰੂ ਤੇਗ ਬਹਾਦਰ ਜੀ ਦੇ | ੩ |
| ਜੋੜ | ੬੦ |

### ਅਸਟਪਦੀਆਂ

| | |
|---|---|
| ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ | ੧੧ |
| ਸ੍ਰੀ ਗੁਰੂ ਅਮਰਦਾਸ ਜੀ ਦੀ | ੧ |
| ਸ੍ਰੀ ਗੁਰੂ ਅਰਜਨ ਦੇਵ ਜੀ ਦੀਆਂ | ੮ |
| ਜੋੜ | ੨੦ |

### ਸੋਲਹੇ

| | |
|---|---|
| ਸ੍ਰੀ ਗੁਰੂ ਨਾਨਕ ਦੇਵ ਜੀ ਦੇ | ੨੨ |
| ਸ੍ਰੀ ਗੁਰੂ ਅਮਰਦਾਸ ਜੀ ਦੇ | ੨੪ |
| ਸ੍ਰੀ ਗੁਰੂ ਰਾਮਦਾਸ ਜੀ ਦੇ | ੨ |
| ਜੋੜ | ੪੮ |

